# ਪ੍ਰਾਣ ਸੰਗਲੀ

ਡਾ. ਜਗਜੀਤ ਸਿੰਘ ਖਾਨਪੁਰੀ





ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਪ੍ਰਾਣ ਸੰਗਲੀ

ਸੰਪਾਦਕ
ਡਾ. ਜਗਜੀਤ ਸਿੰਘ ਖਾਨਪੁਰੀ





ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

 

## ਦੋ ਸ਼ਬਦ
*(ਪਹਿਲਾ ਸੰਸਕਰਣ)*

ਪੰਜਾਬੀ ਯੂਨੀਵਰਸਿਟੀ ਦੀ ਸਥਾਪਨਾ ਜਿਨ੍ਹਾਂ ਉੱਦੇਸ਼ਾਂ ਲਈ ਕੀਤੀ ਗਈ ਸੀ ਉਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਪੰਜਾਬੀ ਭਾਸ਼ਾ ਅਤੇ ਸਾਹਿੱਤ ਦੀ ਬਹੁ-ਪੱਖੀ ਉੱਨਤੀ ਕੀਤੀ ਜਾਏ। ਇਸ ਮੁੱਦੇ ਨੂੰ ਸਾਹਮਣੇ ਰਖਦਿਆਂ ਯੂਨੀਵਰਸਿਟੀ ਵਿਚ ਕਈ ਪ੍ਰਕਾਰ ਦੀਆਂ ਯੋਜਨਾਵਾਂ ਚਲਾਈਆਂ ਗਈਆਂ। ਇਨ੍ਹਾਂ ਵਿਚੋਂ ਇਕ ਯੋਜਨਾ ਦਾ ਸੰਬੰਧ ਪੁਰਾਣੇ ਹੱਥ-ਲਿਖਤ ਖਰੜਿਆਂ ਨੂੰ ਸੰਪਾਦਿਤ ਕਰਵਾ ਕੇ ਅਤੇ ਗ਼ੈਰ-ਵਿਗਿਆਨਿਕ ਢੰਗ ਨਾਲ ਸੰਪਾਦਿਤ ਹੋਈਆਂ ਪੁਰਾਤਨ ਰਚਨਾਵਾਂ ਨੂੰ ਪੁਨਰ-ਸੰਪਾਦਿਤ ਕਰਵਾ ਕੇ ਛਾਪਣ ਨਾਲ ਹੈ। ਇਸੇ ਯੋਜਨਾ ਅਧੀਨ 'ਪ੍ਰਾਣ ਸੰਗਲੀ' ਦਾ ਸੰਪਾਦਨ ਹੋਇਆ।

'ਪ੍ਰਾਣ ਸੰਗਲੀ' ਯੋਗ ਸਾਧਨਾ ਸੰਬੰਧੀ ਇਕ ਮਹੱਤਵਪੂਰਣ ਰਚਨਾ ਹੈ। ਇਸ ਦਾ ਰਚਨਾ-ਸੰਬੰਧ ਗੁਰੂ ਨਾਨਕ ਦੇਵ ਜੀ ਨਾਲ ਜੋੜਿਆ ਜਾਂਦਾ ਹੈ ਕਿ ਗੁਰੂ ਜੀ ਨੇ ਇਸ ਦਾ ਉਚਾਰਣ ਸਿੰਗਲਾਦੀਪ ਵਿਚ ਰਾਜੇ ਸ਼ਿਵਨਾਭ ਪ੍ਰਤਿ ਕੀਤਾ ਸੀ ਅਤੇ ਇਹ ਉਸੇ ਪਾਸ ਸੁਰੱਖਿਅਤ ਕਰ ਦਿੱਤੀ ਗਈ ਸੀ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਵੇਲੇ ਉਚੇਚੇ ਤੌਰ ਤੇ ਆਪਣੇ ਸੇਵਕ ਭੇਜ ਕੇ ਇਸ ਨੂੰ ਸਿੰਗਲਾ-ਦੀਪ ਤੋਂ ਮੰਗਵਾਇਆ ਸੀ। ਪਰ ਇਸ ਦੀ ਘੋਖ ਕਰਨ ਤੋਂ ਬਾਅਦ ਇਸ ਨੂੰ ਅਪਰਮਾਣਿਕ ਬਾਣੀ ਸਮਝ ਕੇ ਬੀੜ ਵਿਚ ਸ਼ਾਮਲ ਕਰਨੋਂ ਛੱਡ ਦਿੱਤਾ ਗਿਆ। ਇਸ ਦੇ ਕੁਝ ਅਧੂਰੇ ਸੰਸਕਰਣ ਪੱਥਰ ਅਤੇ ਮੋਟੇ ਛਾਪੇ ਵਿਚ ਪ੍ਰਕਾਸ਼ਿਤ ਹੋਏ ਸਨ। ਸੰਤ ਸੰਪੂਰਨ ਸਿੰਘ ਨੇ ਦੇਵਨਾਗਰੀ ਲਿਪੀ ਵਿਚ ਵੀ ਇਸ ਦਾ ਸੰਪਾਦਨ ਕੀਤਾ ਸੀ। ਇਸ ਰਚਨਾ ਦੇ ਮਹੱਤਵ ਨੂੰ ਵੇਖਦੇ ਹੋਇਆਂ ਇਸ ਦਾ ਸਹੀ ਢੰਗ ਨਾਲ ਸੰਪਾਦਨ ਕਰਵਾਇਆ ਗਿਆ ਹੈ।

ਆਸ ਹੈ ਇਸ ਪ੍ਰਕਾਸ਼ਨ ਨਾਲ 'ਪ੍ਰਾਣ ਸੰਗਲੀ' ਵਿਚ ਰੁੱਚੀ ਰਖਣ ਵਾਲੇ ਵਿਦਵਾਨਾਂ ਅਤੇ ਖੋਜੀਆਂ ਨੂੰ ਲਾਭ ਪ੍ਰਾਪਤ ਹੋਵੇਗਾ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਹ. ਕ. ਮਨਮੋਹਨ ਸਿੰਘ**
ਵਾਈਸ-ਚਾਂਸਲਰ

# ਭੂਮਿਕਾ

## (ਪਹਿਲਾ ਸੰਸਕਰਣ)

ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਸਥਾਪਨਾ ਦੇ ਮੁੱਖ ਉੱਦੇਸ਼ਾਂ ਵਿਚੋਂ ਇਕ ਇਹ ਵੀ ਸੀ ਕਿ ਪੰਜਾਬੀ ਦੀਆਂ ਕਲਾਸਕੀ ਰਚਨਾਵਾਂ ਨੂੰ ਹੱਥ-ਲਿਖਤਾਂ ਦੇ ਆਧਾਰ ਤੇ ਸਹੀ ਢੰਗ ਨਾਲ ਸੰਪਾਦਿਤ ਕਰ ਕੇ ਪ੍ਰਕਾਸ਼ਿਤ ਕੀਤਾ ਜਾਏ। ਇਸ ਸੰਬੰਧ ਵਿਚ ਜੋ ਪ੍ਰਾਜੈਕਟ ਬਣਾਈ ਗਈ, ਉਸ ਵਿਚ 'ਪ੍ਰਾਣ ਸੰਗਲੀ' ਦਾ ਸੰਪਾਦਨ ਵੀ ਸ਼ਾਮਲ ਹੈ।

ਪ੍ਰਸਤੁਤ ਪੁਸਤਕ 'ਪ੍ਰਾਣ ਸੰਗਲੀ' ਦਾ ਪ੍ਰਕਾਸ਼ਿਤ ਰੂਪ ਹੈ। ਯੋਗ ਅਤੇ ਵਿਸ਼ੇਸ਼ ਤੌਰ ਤੇ ਹਠ-ਯੋਗ ਅਨੁਸਾਰ ਪ੍ਰਾਣਾਯਾਮ ਦਾ ਪ੍ਰਤਿਪਾਦਨ ਕਰਨ ਵਾਲੀ ਪ੍ਰਾਣ ਸੰਗਲੀ ਇਕ ਅਜਿਹੀ ਪੋਥੀ (ਸੰਕਲਨ) ਹੈ ਜਿਸ ਦੇ ਕਰਤ੍ਰਿਤਵ ਦਾ ਸੰਬੰਧ ਗੁਰੂ ਨਾਨਕ ਦੇਵ ਦੇ ਨਾਂ ਨਾਲ ਜੋੜਿਆ ਜਾਂਦਾ ਹੈ। 'ਪ੍ਰਾਣ' ਤੋਂ ਭਾਵ ਸੁਆਸ ਅਤੇ 'ਸੰਗਲੀ' ਤੋਂ ਭਾਵ ਲੜੀ ਜਾਂ ਸ਼੍ਰਿੰਖਲਾ ਹੈ। ਇਸ ਦੀ ਉਥਾਨਿਕਾ ਦੇ ਆਧਾਰ ਤੇ ਇਸ ਦੀ ਰਚਨਾ ਗੁਰੂ ਨਾਨਕ ਦੇਵ ਨੇ ਦੱਖਣ ਦੀ ਉਦਾਸੀ ਸਮੇਂ ਰਾਜਾ ਸ਼ਿਵਨਾਭ ਪ੍ਰਥਾਇ ਕੀਤੀ ਅਤੇ ਇਸ ਨੂੰ ਸੈਦੋ ਘੇਹੋ ਨੇ ਲਿਪੀਬੱਧ ਕੀਤਾ। ਇਸ ਦਾ ਸਹੀ ਆਕਾਰ ਕਿਤਨਾ ਹੈ ਜਾਂ ਇਸ ਵਿਚ ਕਿਤਨੀਆਂ ਰਚਨਾਵਾਂ ਦਰਜ ਹਨ, ਇਸ ਬਾਰੇ ਅਧਿਕਾਰੀ ਢੰਗ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਗੁਰਮੁਖੀ ਲਿਪੀ ਵਿਚ ਪੁਰਾਣੇ ਟਾਈਪ ਵਿਚ ਇਸ ਦੇ ਕੁਝ ਅੰਸ਼ ਹੀ ਛਪੇ ਮਿਲਦੇ ਹਨ। ਸੰਤ ਸੰਪੂਰਨ ਸਿੰਘ ਨੇ ਦੇਵਨਾਗਰੀ ਲਿਖੀ ਵਿਚ ਜਿਸ ਸੰਸਕਰਣ ਦਾ ਪ੍ਰਕਾਸ਼ਨ ਕੀਤਾ, ਉਸ ਵਿਚ ਕੁਲ 80 ਅਧਿਆਇ ਸ਼ਾਮਲ ਹਨ। ਅੱਸੀਵੇਂ ਅਧਿਆਇ ਦੇ ਅੰਤ ਤੇ ਇਸ ਦੇ ਕੁਲ ਅਧਿਆਇ 113 ਲਿਖੇ ਹਨ। ਇਸ ਸੰਖਿਆ ਦੀ ਪੁਸ਼ਟੀ ਜਨਮ-ਸਾਖੀਆਂ ਤੋਂ ਵੀ ਹੋ ਜਾਂਦੀ ਹੈ। ਪਰ ਸੰਤ ਸੰਪੂਰਨ ਸਿੰਘ ਨੇ 160 ਅਧਿਆਵਾਂ ਦੀ ਹੋਂਦ ਦੀ ਸੰਭਾਵਨਾ ਵਲ ਸੰਕੇਤ ਕੀਤਾ ਹੈ।

ਇਸ ਦਾ ਕਰਤ੍ਰਿਤਵ ਸੰਦਿਗਧ ਹੈ। ਪੂਰਬ ਪੱਖ ਵਾਲੇ ਇਸ ਦੀ ਉਥਾਨਿਕਾ, ਅਧਿਆਇ ਆਰੰਭ ਵਿਚ 'ਮਹਲਾ ੧' ਉਕਤੀ, 'ਨਾਨਕ' ਕਵੀ-ਛਾਪ ਅਤੇ ਗੁਰੂ ਨਾਨਕ ਵਲੋਂ ਇਸ ਨੂੰ ਆਪਣੀ ਰਚਨਾ ਕਹਿਣ ਦੀ ਤਥਾ-ਕਥਿਤ ਉਕਤੀ ਆਦਿ ਗੱਲਾਂ ਨੂੰ ਆਧਾਰ ਬਣਾ ਕੇ ਇਸ ਦਾ ਰਚੈਤਾ ਗੁਰੂ ਨਾਨਕ ਦੇਵ ਨੂੰ ਸਿੱਧ ਕਰਦੇ ਹਨ। ਪਰ ਇਸ ਦੀਆਂ ਕਈ ਅੰਦਰਲੀਆਂ ਗਵਾਹੀਆਂ, ਅਧਿਆਇ-ਵੰਡ, ਪੁਸ਼ਪਿਕਾਵਾਂ, ਮਾਂਗਲਿਕ ਉਕਤੀਆਂ, ਪਰਮਾਰਥ ਆਦਿ ਅਨੇਕ ਤੱਥਾਂ ਦੇ ਪ੍ਰਕਾਸ਼ ਵਿਚ ਇਸ ਦੇ ਕਰਤ੍ਰਿਤਵ ਦਾ ਸੰਬੰਧ ਨਾ ਗੁਰੂ ਨਾਨਕ ਦੇਵ ਨਾਲ ਬੈਠਦਾ ਹੈ ਅਤੇ ਨਾ ਹੀ ਕਿਸੇ ਹੋਰ ਸਿੱਖ ਗੁਰੂ ਨਾਲ। ਅਸਲ ਵਿਚ, ਇਹ ਇਕ ਸੰਕਲਨ ਹੈ ਜਿਸ ਵਿਚ ਯੋਗ ਸਾਧਨਾ ਨਾਲ ਸੰਬੰਧਿਤ ਅਤੇ ਇਸੇ ਤਰ੍ਹਾਂ ਦੇ ਹੋਰ ਵਿਸ਼ਿਆਂ ਦਾ ਪ੍ਰਤਿਪਾਦਨ ਕਰਨ

ਵਾਲੀਆਂ ਨਿੱਕੀਆਂ ਵੱਡੀਆਂ ਰਚਨਾਵਾਂ ਨੂੰ ਸ਼ਾਮਲ ਕੀਤਾ ਗਿਆ ਹੈ। ਫਲਸਰੂਪ ਇਸ ਦੇ ਕਰਤਿਤ੍ਵ ਦਾ ਸੰਬੰਧ ਕਿਸੇ ਇਕ ਲੇਖਕ ਨਾਲ ਜੋੜਿਆ ਨਹੀ ਜਾ ਸਕਦਾ। ਇਨ੍ਹਾਂ ਰਚਨਾਵਾਂ ਨੂੰ ਅਧਿਆਵਾਂ ਦਾ ਨਾਂ ਦਿੱਤਾ ਗਿਆ ਹੈ। ਜਿਨ੍ਹਾਂ ਦੀ ਗਿਣਤੀ ਅਤੇ ਕ੍ਰਮ ਸਦਾ ਵਧਦਾ, ਘਟਦਾ ਅਤੇ ਬਦਲਦਾ ਰਿਹਾ ਹੈ। ਇਸ ਲਈ ਇਸ ਰਚਨਾ ਦਾ ਕਰਤ੍ਰਿਤਵ ਅਤੇ ਸਰੂਪ, ਸੰਦਿਗਧ ਹੈ। ਪੰਜਾਬੀ/ਹਿੰਦੀ ਸਾਹਿੱਤ ਵਿਚ ਇਸ ਦੀ ਬਹੁਤ ਚਰਚਾ ਰਹੀ ਹੈ ਅਤੇ ਇਸ ਉੱਤੇ ਪੀ-ਐਚ. ਡੀ. ਪੱਧਰ ਦੀ ਖੋਜ ਵੀ ਹੋ ਚੁੱਕੀ ਹੈ। ਪਰ ਅਜੇ ਤਕ ਇਸ ਦੇ ਕਿਸੇ ਵਿਵਸਥਿਤ ਸੰਪਾਦਿਤ ਰੂਪ ਦੇ ਉਪਲਬਧ ਨਾ ਹੋਣ ਕਾਰਣ ਇਸ ਦੇ ਅਧਿਐਨ ਸੰਬੰਧੀ ਕਠਿਨਾਈਆਂ ਆਉਂਦੀਆਂ ਰਹੀਆਂ ਹਨ।

'ਪ੍ਰਾਣ ਸੰਗਲੀ' ਦੇ ਸੰਪਾਦਨ ਦਾ ਕੰਮ ਜਨਮਸਾਖੀ ਸਾਹਿੱਤ ਦੇ ਖੋਜੀ ਡਾ. ਜਗਜੀਤ ਸਿੰਘ (ਮੁਹਾਲੀ) ਨੂੰ ਸੌਂਪਿਆ ਗਿਆ ਸੀ ਜਿਨ੍ਹਾਂ ਨੇ ਬੜੀ ਮਿਹਨਤ ਨਾਲ ਹੱਥ-ਲਿਖਤਾਂ ਦੇ ਆਧਾਰ ਤੇ ਇਹ ਕੰਮ ਮੁਕੰਮਲ ਕੀਤਾ ਹੈ। ਇਸ ਨੂੰ ਯੂਨੀਵਰਸਿਟੀ ਪੱਧਰ ਉਤੇ ਪ੍ਰਕਾਸ਼ਿਤ ਕਰਨ ਦੀ ਰਾਇ ਡਾ. ਸ. ਸ. ਕੋਹਲੀ (ਚੰਡੀਗੜ੍ਹ) ਤੋਂ ਲਈ ਗਈ ਹੈ। ਅਸੀਂ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਸਹਿਯੋਗ ਦੇ ਰਿਣੀ ਹਾਂ।

ਮੈਨੂੰ ਵਿਸ਼ਵਾਸ ਹੈ ਕਿ ਪੁਰਾਤਨ ਪੰਜਾਬੀ ਸਾਹਿੱਤ ਅਤੇ 'ਪ੍ਰਾਣ ਸੰਗਲੀ' ਦੇ ਅਧਿਐਨ ਵਿਚ ਰੁਚੀ ਰਖਣ ਵਾਲੇ ਪਾਠਕ ਸਾਡੇ ਇਸ ਯਤਨ ਤੋਂ ਲਾਭ ਉਠਾਉਣਗੇ।

ਮਿਤੀ 19-4-88 ਰਤਨ ਸਿੰਘ ਜੱਗੀ

## ਸੰਕੇਤਾਵਲੀ

| | |
|---|---|
| *ਸ. ਸ.* | ਸੰਤ ਸੰਪੂਰਣ ਸਿੰਘ ਦੁਆਰਾ ਸੰਪਾਦਿਤ ਪ੍ਰਾਣ ਸੰਗਲੀ, ਤਿੰਨ ਭਾਗਾਂ ਵਿਚ ਪ੍ਰਕਾਸ਼ਿਤ, ਭਾਈ ਮੋਹਣ ਸਿੰਘ ਵੈਦ, ਤਰਨ-ਤਾਰਨ, 1928 ਈ. |
| *ਸ. ਪ. ਲ. ਨੰ. 2884* | ਸੈਂਟ੍ਰਲ ਪਬਲਿਕ ਲਾਇਬਰੇਰੀ, ਪਟਿਆਲਾ, ਹੱਥ-ਲਿਖਤ ਨੰ. 2884 |
| *ਸ. ਪ. ਲ. ਨੰ. 671* | ਸੈਂਟ੍ਰਲ ਪਬਲਿਕ ਲਾਇਬਰੇਰੀ, ਪਟਿਆਲਾ, ਹੱਥ-ਲਿਖਤ ਨੰ. 671 |
| *ਗੁ. ਨ. ਦ. ਨੰ. 511* | ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬਰੇਰੀ, ਅੰਮ੍ਰਿਤਸਰ ਹੱਥ-ਲਿਖਤ ਨੰ. 511 |
| *ਗੁ. ਨ. ਦ. ਨੰ.* 750 | ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਹੱਥ-ਲਿਖਤ ਨੰ. 750 |
| *ਗੁ. ਨ. ਦ. ਨੰ.* 944 | ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਹੱਥ-ਲਿਖਤ ਨੰ. 944 |
| *ਗੁ. ਨ. ਦ. ਨੰ.* 1002 | ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਹੱਥ-ਲਿਖਤ ਨੰ. 1002 |
| *ਗੁ. ਨ. ਦ. ਨੰ.* 1053 | ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਹੱਥ-ਲਿਖਤ ਨੰ. 1053 |
| *ਗੁ. ਨ. ਦ. ਨੰ. 10, 61, 66, 75ਅ, 75ਸ, 125ਧ, 753ਅ,* | ਗੁਰੂ ਨਾਨਕ ਦੇਵ ਯੂਨੀਵਰਸਿਟੀ, ਲਾਇਬਰੇਰੀ, ਅੰਮ੍ਰਿਤਸਰ, ਹੱਥ-ਲਿਖਤ ਨੰ. 10, 61, 66, 75ਅ, 75ਸ, 125ਧ, 753ਅ |
| *ਪੰਜ. 765* | ਪੰਜਾਬ ਯੂਨੀਵਰਸਿਟੀ, ਲਾਇਬਰੇਰੀ, ਚੰਡੀਗੜ੍ਹ, ਹੱਥ-ਲਿਖਤ ਨੰ. 765 |
| *ਪ. ਪ. ਨੰ. 115005* | ਪੰਜਾਬ ਯੂਨੀਵਰਸਿਟੀ, ਪਟਿਆਲਾ, ਹੱਥ-ਲਿਖਤ ਨੰ. 115005 |
| *ਪ. ਪ. ਨੰ. 115063* | ਪੰਜਾਬੀ ਯੂਨੀਵਰਸਿਟੀ, ਪਟਿਆਲਾ, ਹੱਥ-ਲਿਖਤ ਨੰ. 115063 |
| *ਭਾ. ਵਿ. ਨੰ. 248* | ਪੰਜਾਬ ਭਾਸ਼ਾ ਵਿਭਾਗ, ਪਟਿਆਲਾ, ਹੱਥ-ਲਿਖਤ ਨੰ. 248 |
| *ਮੋ. ਬ. 109* | ਨਵਾਂ ਮੋਤੀ ਬਾਗ਼, ਪਟਿਆਲਾ, ਹੱਥ-ਲਿਖਤ ਨੰ. 109 |
| *ਮੋ. ਬ. 233-ਈ.* | ਨਵਾਂ ਮੋਤੀ ਬਾਗ਼, ਪਟਿਆਲਾ, ਹੱਥ-ਲਿਖਤ ਨੰ. 233-ਈ. |

## ਤਤਕਰਾ

## *ਮੁੱਢਲੀ ਜਾਣ-ਪਛਾਣ*

ਪ੍ਰਾਣ ਸੰਗਲੀ ਦਾ ਸ਼ਬਦੀ ਅਰਥ ਹੈ, ਪ੍ਰਾਣਾ ਦੀ ਸੰਗਲੀ। ਸੰਗਲੀ ਤੋਂ ਭਾਵ ਸਿਲਸਿਲਾ ਹੈ। ਇਸ ਪ੍ਰਕਾਰ ਪ੍ਰਾਣ ਸੰਗਲੀ ਦਾ ਅਰਥ ਬਣਦਾ ਹੈ ਪ੍ਰਾਣਾ ਦਾ ਸਿਲਸਿਲਾ . ਮਨੁੱਖੀ ਸਰੀਰ ਪ੍ਰਾਣਾ ਦੇ ਆਸਰੇ ਹੀ ਜੀਵਤ ਰਹਿੰਦਾ ਹੈ। ਪ੍ਰਾਣ ਅਤੇ ਸਰੀਰ ਦੀ ਅਧਿਆਤਮਕ ਉੱਨਤੀ ਸਬੰਧੀ ਕੀਤੀ ਗਈ ਰਚਨਾ ਦਾ ਨਾਮ ਪ੍ਰਾਣ ਸੰਗਲੀ ਹੈ।

ਇਸ ਰਚਨਾ ਦੀਆ ਬਹੁਤ ਸਾਰੀਆਂ ਹੱਥ-ਲਿਖਤਾ ਪ੍ਰਾਪਤ ਹਨ ਜਿਨ੍ਹਾਂ ਵਿਚ ਅਧਿਆਵਾਂ ਦੀ ਗਿਣਤੀ ਭਿੰਨ ਭਿੰਨ ਹੈ। ਉਨ੍ਹਾਂ ਬਾਰੇ ਸੰਖਿਪਤ ਜਾਣਕਾਰੀ ਕਰਾਉਣੀ ਉਚਿਤ ਰਹੇਗੀ।

1 ***ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀ ਲਿਖਤ ਨੰਬਰ 765 :*** ਇਸ ਹੱਥ-ਲਿਖਤ ਦੇ 9 75×6 75 ਆਕਾਰ ਦੇ 274 ਪੱਤਰੇ ਹਨ ਇਸ ਵਿਚ ਅੰਕਿਤ ਅਧਿਆਵਾ ਦੀ ਗਿਣਤੀ 35 ਹੈ ਪਰ ਅਸਲ ਵਿਚ ਇਸ ਵਿਚ 30 ਅਧਿਆਇ ਹਨ। ਇਸਦਾ 15ਵਾ ਅਧਿਆਇ ਦਸਵੇਂ ਵਿਚ, ਇੱਕੀਵਾਂ ਤੇ ਚੌਵੀਵਾ ਅਧਿਆਇ ਸੋਲ੍ਹਵੇਂ ਵਿਚ, ਅਠਾਈਵਾਂ ਅਧਿਆਇ ਸਤਾਰ੍ਹਵੇ ਵਿਚ ਅਤੇ ਵੀਹਵਾ ਅਧਿਆਇ ਚੌਧਵੇਂ ਵਿਚ ਆ ਚੁਕੇ ਸਨ ਪਰ ਉਨ੍ਹਾ ਦੇ ਬੰਦ ਘਟਾ ਵਧਾ ਕੇ ਦੂਜੀ ਵਾਰ ਦਰਜ ਹੋਏ ਹੋਏ ਹਨ . ਇਹ 1953 ਬਿਕਰਮੀ (1896 ਈ ) ਦੀ ਲਿਖਤ ਹੈ ਜਿਸ ਦਾ ਲਿਖਾਰੀ ਅੰਬੀਰ ਮ੍ਰਿਗੰਦਰ ਹੈ।

2 ***ਸੈਂਟ੍ਰਲ ਪਬਲਿਕ ਲਾਇਬਰੇਰੀ ਪਟਿਆਲਾ ਦੀ ਹੱਥ ਲਿਖਤ ਨੰ. 2884 :*** ਇਸ ਦੇ 230 ਪੱਤਰੇ ਹਨ ਇਸ ਵਿਚ ਪ੍ਰਾਣ ਸੰਗਲੀ ਦੇ ਨੰ 2 ਤੋਂ 9 ਅਧਿਆਇ ਪ੍ਰਾਪਤ ਹਨ ਬਾਕੀ ਹੋਰ ਸਮੱਗਰੀ ਹੈ।

3 ***ਸੈਂਟ੍ਰਲ ਪਬਲਿਕ ਲਾਇਬਰੇਰੀ ਪਟਿਆਲਾ ਹੱਥ ਲਿਖਤ ਨੰ. 671 :*** ਇਸ ਵਿਚ ਪ੍ਰਾਣ ਸੰਗਲੀ ਦੇ ਨੰ. 3 ਤੋਂ 7, 24, 26, 27, 30, 41, 49, 54 ਭਾਵ ਕੇਵਲ 11 ਅਧਿਆਇ ਪ੍ਰਾਪਤ ਹਨ। ਇਸ ਦਾ ਉਤਾਰਾ ਟਹਲ ਦਾਸ ਨੇ ਕੀਤਾ ਸੀ। ਇਸ ਨੂੰ "ਸਾਖੀ ਸੰਗ੍ਰਹਿ' ਦਾ ਨਾਮ ਦਿੱਤਾ ਗਿਆ ਹੈ ਤੇ ਇਸ ਨੂੰ ਮਿਹਰਬਾਨ ਅਤੇ ਹਰਿ ਜੀ ਦੀ ਰਚਨਾ ਖਿਆਲ ਕੀਤਾ ਜਾਦਾ ਹੈ।

4 ***ਭਾਸ਼ਾ ਵਿਭਾਗ, ਪੰਜਾਬ ਪਟਿਆਲਾ ਹੱਥ ਲਿਖਤ ਨੰ. 248 :*** ਇਸ ਦੇ ਪੱਤਰੇ 389 ਤੋਂ 445 ਉੱਤੇ ਪ੍ਰਾਣ ਸੰਗਲੀ ਦੇ ਕੁਝ ਭਾਗ ਪ੍ਰਾਪਤ ਹਨ।

5. ***ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬਰੇਰੀ ਹੱਥ ਲਿਖਤ ਨੰ 511 :*** ਇਸ ਵਿਚ 32 ਅਧਿਆਇ ਹਨ। ਇਸ ਦੇ 30 ਅਧਿਆਇ ਤਾ ਪੰਜ 765 ਵਾਲੇ ਹੀ ਹਨ। ਬਾਕੀ 31-ਵਾਂ ਤੇ 32-ਵਾਂ ਕ੍ਰਮਵਾਰ 51-ਵਾ ਤੇ 53 ਵਾਂ ਅਧਿਆਇ ਹਨ

6. ***ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬਰੇਰੀ ਹੱਥ ਲਿਖਤ ਨੰ. 750 :*** ਇਸ ਵਿਚ 36 ਅਧਿਆਇ ਹਨ ਜਿਨ੍ਹਾ ਵਿਚੋਂ ਤੇਤੀਵਾ ਕਬੀਰ ਸਾਹਿਬ ਦੀ ਬਾਵਨ ਅੱਖਰੀ ਹੈ, ਬਾਕੀ ਦੇ 35 ਅਧਿਆਇ ਪ੍ਰਾਣ ਸੰਗਲੀ ਦੇ ਹਨ। ਇਨ੍ਹਾ ਵਿਚੋਂ 31 ਤਾ ਪੰਜ 765 ਵਾਲੇ ਹੀ ਹਨ ਬਾਕੀ ਦੇ ਚਾਰ ਕ੍ਰਮਵਾਰ 44, 50, 52 ਅਤੇ 53 ਅੰਕ ਵਾਲੇ ਅਧਿਆਇ ਹੀ ਹਨ।

7 ***ਗੁ. ਨ. ਦ. ਨੰ 1053*** . ਇਹ ਹੱਥ-ਲਿਖਤ ਸਤਾਰ੍ਹਵੀਂ ਸਦੀ ਦੀ ਨਕਲ ਕੀਤੀ ਜਾਪਦੀ ਹੈ ਕਿਉਂਕਿ ਇਸ ਵਿਚ ਕੰਨੇ ਦੀ ਥਾਂ ਬਿੰਦੀ ਦੀ ਵਰਤੋਂ ਕੀਤੀ ਮਿਲਦੀ ਹੈ ਤੇ ਅੱਖਰਾ ਦੀ ਬਨਾਵਟ ਵੀ ਪੁਰਾਣੀ ਹੈ। ਇਸ ਵਿਚ 25 ਅਧਿਆਇ ਹਨ। ਇਸ ਦੇ ਕੇਵਲ ਦੋ, 21ਵਾ ਅਤੇ 24ਵਾ ਅਧਿਆਇ, ਪੰਜ. 765 ਵਿਚ ਨਹੀ ਮਿਲਦੇ।

8. ***ਗੁ. ਨ ਦ. ਨੰ. 1002 :*** ਇਹ ਹੱਥ ਲਿਖਤ ਵੀ ਪਰਾਣੀ ਹੈ ਤੇ ਇਸ ਦੀ ਲਿਖਾਈ ਮਿਹਰਬਾਨ ਦੀਆ ਰਚਨਾਵਾ ਨਾਲ ਮੇਲ ਖਾਂਦੀ ਹੈ ਇਸ ਵਿਚ ਪ੍ਰਾਣ ਸੰਗਲੀ ਦੇ 35 ਅਧਿਆਇ ਮਿਲਦੇ ਹਨ।

9 ***ਗੁ. ਨ. ਦ. ਨੰ 944 :*** ਇਹ ਹੱਥ ਲਿਖਤ ਅਧੂਰੀ ਹੈ ਇਹ ਬਾਰ੍ਹਵੇਂ ਅਧਿਆਇ ਤੋਂ ਆਰੰਭ ਹੁੰਦੀ ਹੈ। ਪਰ ਉਹ ਵੀ ਅਧੂਰਾ ਹੈ। ਇਸ ਵਿਚ 23 ਪੂਰੇ ਤੇ ਇੱਕ ਅਧੂਰਾ ਅਧਿਆਇ ਹੈ। ਇਸ ਦਾ ਉਤਾਰਾ ਸੰਮਤ ਬਿਕਰਮੀ 1959 ਵਿਚ ਮੂਲੇਵਾਲ ਨਿਵਾਸੀ ਗੋਬਿੰਦ ਦਾਸ ਨੇ ਕੀਤਾ। ਇਸ ਵਿਚ ਤਿਲੰਗ ਕੀ ਵਾਰ ਦੋ ਅਧਿਆਵਾ (ਨੰ 30, 31) ਵਿਚ ਅੰਕਿਤ ਹੈ। ਨੰ 30 ਵਿਚ 18 ਬੰਦ ਹਨ ਤੇ ਨੰ 31 ਵਿਚ 28, ਨੰ. 31 ਵਿਚ ਸਿਰਲੇਖ ਵਾਰ ਤਿਲੰਗ ਕੀ ਸਲੋਕਾ ਨਾਲ। ਇਸ ਦਾ 34 ਵਾ ਅਧਿਆਇ ਰਾਗ ਤਿਲੰਗ ਸੀਹਰਫੀ ਹੈ ਜੋ ਕਿ ਮੱਕੇ ਦੀ ਗੋਸ਼ਟ ਦਾ ਭਾਗ ਹੈ।

10 ਇਸ ਤੋਂ ਇਲਾਵਾ ਗੁ. ਨ ਦ ਯੂਨੀਵਰਸਿਟੀ ਦੀਆ ਨਿਮਨ ਹੱਥ ਲਿਖਤਾਂ ਵਿਚ ਪ੍ਰਾਣ ਸੰਗਲੀ ਦਾ ਇਕ ਇਕ ਅਧਿਆਇ ਮੌਜੂਦ ਹੈ। ਵੇਰਵਾ ਹੇਠ ਲਿਖੇ ਅਨੁਸਾਰ ਹੈ .

ਨੰ 61-ਬਿਹੰਗਮ ਨਿਰੰਕਰਿ ਕਾ, ਨੰ 75ਅ-ਮਾਤ੍ਰਾ ਬਾਬੇ ਨਾਨਕ ਜੀ ਕੀ, ਨੰ. 75 ਸ-ਪ੍ਰਾਣ ਮਾਤ੍ਰਾ, 75 ਹ-ਮਾਤ੍ਰਾ ਬਾਬੇ ਨਾਨਕ ਕੀ, 75 ਝ ਯੋਗ ਮਨਿ ਮਾਤ੍ਰਾ; 96 ਅ-ਗੋਸਟ ਬਾਬੇ ਨਾਨਕ ਜੀ ਕੀ ਗੋਰਖ ਨਾਲ; 96 ਦ-ਪ੍ਰੇਮ ਅਛਰੀ ਰਾਜੇ ਸਿਵਨਾਭ ਨਾਲ, 125 ਬ-ਗੋਸਟਿ ਖਿੰਥੜੇ ਕੀ ਤੇ ਬਾਬੇ ਨਾਨਕ ਕੀ 166 ਅ-ਭੇਗਲ ਪਰਾਣ 193ਸ-ਰਾਮਕਲੀ ਰਤਨ ਮਾਲਾ ਮਹਲਾ ੧, 701 ਖ-ਜਿਤ ਦਰ ਲਖ ਮਹੰਮਦਾ, 709-ਬਾਣੀ ਬਿਹੰਗਮ; 712-ਸਿੰਘ ਗਉ ਕਥਾ; 753ਅ-ਬਿਹੰਗਮ ਬਾਣੀ, 753 ਹ ਧਿਆਉ ਪ੍ਰਾਣ ਸੰਗਲੀ; ਗ-ਰਾਗ ਬਿਲਾਵਲ ਪੈਕੰਬਰੀ ਕੀ; 757 'ਓ' ਧਿਆਉ ਦਸ ਅਵਤਾਰਾ।

11. ***(ਨਵਾਂ) ਮੋਤੀ ਬਾਗ, ਪਟਿਆਲਾ ਨੰ. 109 :*** ਇਹ ਇੱਕ ਵੱਡੇ ਆਕਾਰ ਦੀ ਹੱਥ ਲਿਖਤ ਹੈ ਜਿਸ ਦੇ 613 ਪੱਤਰੇ+614 (ਖੱਬਾ ਪਾਸਾ) ਹਨ। ਇਸ ਵਿਚਲੇ 22 ਅਧਿਆਇ ਤਾਂ ਪੰਜ 765 ਵਾਲੇ ਹਨ ਤੇ ਬਾਕੀ ਇਸ ਵਿਚ ਪ੍ਰਾਣ ਸੰਗਲੀ ਤੋਂ ਭਿੰਨ ਸਾਮਗਰੀ ਹੈ।

12. ***(ਨਵਾਂ) ਮੋਤੀ ਬਾਗ਼ ਪਟਿਆਲਾ ਨੰ. 233*** . ਇਹ 411 ਪਤਰਿਆਂ ਦੀ ਵੱਡੇ ਆਕਾਰ ਦੀ ਲਿਖਤ ਹੈ ਜਿਸ ਦਾ ਕਾਗਜ਼ ਬਹੁਤ ਪੁਰਾਣਾ ਹੋਣ ਕਰਕੇ ਛਿਜਦਾ ਹੈ। ਇਸ ਦਾ ਲਿਖਾਰੀ ਸਾਹਿਬ ਸਿੰਘ ਮਿਰਗਿੰਦ ਸੀ। ਇਸ ਉੱਤੇ ਨਕਲ ਕਰਨ ਦਾ ਸੰਮਤ ਤੇ ਮਿਤੀ ਦਰਜ ਨਹੀ। ਇਸ ਵਿਚ ਪਹਿਲੇ 43 ਅਧਿਆਇ ਤਾ ਪ੍ਰਾਣ ਸੰਗਲੀ ਦੇ ਹਨ ਪਰ ਇਸ ਤੋਂ ਬਾਅਦ

ਭਿੰਨ ਸਾਮਗਰੀ ਦਰਜ ਹੈ।

13 ***ਪੰਜਾਬੀ ਯੂਨੀਵਰਸਿਟੀ ਪਟਿਆਲਾ ਨੰ. 115005*** : ਇਸ ਹੱਥ-ਲਿਖਤ ਵਿਚ ਪ੍ਰਾਣ ਸੰਗਲੀ ਦੇ ਤਿੰਨ ਅਧਿਆਇ-ਭੋਗਲ ਪੁਰਾਣ, ਰਤਨ ਮਾਲਾ, ਅਸ਼ਟਾਂਗ ਜੋਗ—ਮਿਲਦੇ ਹਨ। ਗਿਆਨ ਸਰੋਦਾ ਅਧਿਆਇ ਵੀ ਹੈ ਪਰ ਉਸ ਦਾ ਪਾਠ ਪ੍ਰਾਣ ਸੰਗਲੀ ਤੋਂ ਭਿੰਨ ਹੈ।

14. ***ਪੰਜਾਬੀ ਯੂਨੀਵਰਸਿਟੀ ਪਟਿਆਲਾ ਨੰ. 115063*** : ਇਸ ਵਿਚ ਬਾਣੀ ਬਿਹੰਗਮ ਵਾਲਾ ਅਧਿਆਇ ਮਿਲਦਾ ਹੈ।

***ਸੰਪਾਦਨ ਦੀ ਤਕਨੀਕ*** : ਇਸ ਪੁਸਤਕ ਦੇ ਸੰਪਾਦਨ ਲਈ ਪੰਜਾਬ ਯੂਨੀਵਰਸਿਟੀ ਦੀ ਹੱਥ-ਲਿਖਤ ਨੰ. 765 ਨੂੰ ਆਧਾਰ ਬਣਾ ਕੇ ਉਸ ਵਿਚ ਪ੍ਰਾਪਤ ਸਮਾਗਰੀ ਨੂੰ ਸੈਂਟ੍ਰਲ ਪਬਲਿਕ ਲਾਇਬਰੇਰੀ, ਪਟਿਆਲਾ, ਭਾਸ਼ਾ ਵਿਭਾਗ, ਪਟਿਆਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪਈਆਂ ਹੱਥ-ਲਿਖਤਾ ਨਾਲ ਮੇਲਾਨ ਕਰਕੇ ਪਹਿਲੇ 30 ਅਧਿਆਇ ਤਿਆਰ ਕੀਤੇ ਗਏ ਹਨ। ਇਸ ਉਪਰੰਤ ਸੰਤ ਸੰਪੂਰਣ ਸਿੰਘ ਵਾਲੇ ਸੰਸਕਰਣ ਵਿਚ ਪ੍ਰਾਪਤ ਬਾਕੀ ਦੇ ਅਧਿਆਵਾਂ ਦੀ ਭਾਲ ਕੀਤੀ ਗਈ ਉਨ੍ਹਾਂ ਵਿਚੋਂ 29 ਹੋਰ ਅਧਿਆਇ ਵੀ ਗੁ. ਨ. ਦ ਯੂਨੀਵਰਸਿਟੀ, ਸੈਂਟ੍ਰਲ ਪਬਲਿਕ ਲਾਇਬਰੇਰੀ, ਪਟਿਆਲਾ ਅਤੇ (ਨਵਾਂ) ਮੋਤੀ ਬਾਗ, ਪਟਿਆਲਾ ਵਿਚ ਪਈਆ ਭਿੰਨ ਭਿੰਨ ਹੱਥ ਲਿਖਤਾ ਤੋਂ ਨਕਲ ਕਰ ਕੇ ਉਨ੍ਹਾ ਦਾ ਆਪਸ ਵਿਚ ਮੇਲਾਨ ਕਰਕੇ ਪਾਠ ਨਿਰਧਾਰਿਤ ਕੀਤਾ ਗਿਆ ਹੈ 59-ਵਾ ਅਧਿਆਇ ਦੱਖਣੀ ਓਅੰਕਾਰ ਦਾ ਇਸ ਲਈ ਮੂਲ ਪਾਠ ਵਿਚ ਲੈ ਆਦਾ ਹੈ ਕਿਉਂਕਿ ਇਕ ਤਾ ਇਸ ਦਾ ਸਹੀ ਪਾਠ ਆਦਿ ਗ੍ਰੰਥ ਵਿਚ ਪ੍ਰਾਪਤ ਹੈ ਤੇ ਦੂਜੇ ਇਸ ਦੇ ਰਾਜੇ ਸ਼ਿਵਨਾਭ ਦੇ ਪੰਡਤ ਪਰਥਾਇ ਉਚਾਰਨ ਕੀਤੇ ਜਾਣ ਦਾ ਪ੍ਰਸੰਗ ਹਰਿਜੀ ਪੋਥੀ ਵਿਚ ਵੀ ਮਿਲਦਾ ਹੈ। ਜਿਹੜੇ ਅਧਿਆਇ ਗੁਰਮੁਖੀ ਅੱਖਰਾ ਵਿਚ ਪ੍ਰਾਪਤ ਹਨ ਉਹ ਹੀ ਇਸ ਪੁਸਤਕ ਦੇ ਮੂਲ ਪਾਠ ਦੇ ਰੂਪ ਵਿਚ ਸੰਪਾਦਿਤ ਕੀਤੇ ਗਏ ਹਨ। ਗੁਰਮਖੀ ਵਿਚ ਪ੍ਰਾਪਤ ਹੱਥ-ਲਿਖਤਾਂ ਵਿਚ ਅਧਿਆਵਾ ਦੇ ਆਰੰਭ ਵਿਚ ਆਮ ਤੌਰ ਤੇ ਵਾਰਤਕ ਦੀਆ ਸਤਰਾ ਕਾਵਿ ਸਾਮਗਰੀ ਦੇ ਪਰਥਾਇ ਦੇ ਰੂਪ ਵਿਚ ਪ੍ਰਾਪਤ ਨਹੀਂ (ਕੇਵਲ ਜੁਗਾਵਲੀ ਵਿਚ ਕੁੱਝ ਸਤਰਾ ਜ਼ਰੂਰ ਹਨ ਜਾਂ ਕਿਤੇ ਇੱਕ ਦੋ ਸਤਰਾ ਕਿਸੇ ਅਧਿਆਇ ਦੇ ਆਰੰਭ ਵਿਚ ਉਸ ਵਿਚ ਅੰਕਿਤ ਕਵਿਤਾ ਦੇ ਵਿਸ਼ੇ ਦੀ ਜਾਣਕਾਰੀ ਵਜੋਂ ਦਿੱਤੀਆਂ ਹਨ ਜਾ ਫੇਰ ਕਿਤੇ ਇਹ ਦੱਸਿਆ ਹੈ ਕਿ ਇਹ ਅਧਿਆਇ ਸਮੁੰਦਰ ਦੇ ਪਾਰ ਤੋਂ ਲਿਆਦਾ ਗਿਆ) ਇਸ ਕਰਕੇ ਗੁਰਮੁਖੀ ਲਿੱਪੀ ਵਿਚ ਮਿਲਦੀ ਵਾਰਤਕ ਤਾ ਅਸੀਂ ਅਧਿਆਵਾ ਦੇ ਨਾਲ ਮੂਲ ਪਾਠ ਵਿਚ ਰੱਖੀ ਹੈ ਪਰ ਜਿਹੜੀ ਵਾਰਤਕ/ਸਾਖੀ ਕੇਵਲ ਸੰਪੂਰਣ ਸਿੰਘ ਵਾਲੇ ਸੰਸਕਰਣ ਵਿਚ ਹੀ ਹੈ, ਗੁਰਮੁਖੀ ਹੱਥ-ਲਿਖਤਾ ਵਿਚ ਦਰਜ ਨਹੀਂ, ਉਸ ਨੂੰ ਮੂਲ ਪਾਠ ਵਿਚ ਨਹੀਂ ਲਿਆਦਾ ਗਿਆ। ਉਹ ਅੰਤਿਕਾ-1 ਵਿਚ ਰੱਖੀ ਹੈ ਤਾ ਜੋ ਗੁਰਮਖੀ ਵਿਚ ਪ੍ਰਾਪਤ ਹੱਥ-ਲਿਖਤਾ ਤੇ ਦੇਵਨਾਗਰੀ ਵਿਚ ਪ੍ਰਕਾਸ਼ਤ ਸੰਸਕਰਣ ਦੇ ਅੰਤਰ ਨੂੰ ਚੰਗੀ ਤਰ੍ਹਾ ਸਮਝਿਆ ਜਾ ਸਕੇ। ਜਿਹੜੇ ਅਧਿਆਇ ਅਜੇ ਤੱਕ ਗੁਰਮਖੀ ਅੱਖਰਾਂ ਵਿਚ ਸਾਡੇ ਦ੍ਰਿਸ਼ਟੀਗੋਚਰ ਨਹੀਂ ਹੋਏ, ਪਰ ਸ ਸ. ਵਿਚ ਸ਼ਾਮਲ ਹਨ, ਉਨ੍ਹਾਂ ਨੂੰ ਵੀ ਅੰਤਿਕਾ-1 ਵਿਚ ਸੰਮਿਲਤ ਕੀਤਾ ਗਿਆ ਹੈ।

ਮੂਲ ਪਾਠ ਨੂੰ ਹੱਥ-ਲਿਖਤਾਂ ਦੇ ਪਾਠ ਅਨੁਸਾਰ ਹੀ ਰਖਿਆ ਹੈ, ਸ਼ਬਦ-ਜੋੜ ਮੂਲ ਵਾਲੇ ਹੀ ਰੱਖੇ ਹਨ। ਪਦ-ਭਾਗ ਵਿਚ ਕੇਵਲ ਪਦ ਛੇਦ ਹੀ ਕੀਤਾ ਹੈ। ਜਿੱਥੋਂ ਤੱਕ ਵਾਰਤਕ ਦਾ ਸਵਾਲ ਹੈ ਉਸਦੇ ਜੋੜ ਵੀ ਮੂਲ ਵਾਲੇ ਹੀ ਰੱਖੇ ਹਨ, ਕੇਵਲ ਬਿਸ੍ਰਾਮ ਚਿੰਨ੍ਹ (ਉਹ ਵੀ , ।,

।, ) ਹੀ ਲਗਾਏ ਹਨ, ਉਹ ਵੀ ਭਾਵ ਸਪਸ਼ਟ ਕਰਨ ਲਈ। ਜਤਨ ਇਹ ਹੀ ਕੀਤਾ ਹੈ ਕਿ ਇਸ ਗ੍ਰੰਥ ਦੇ ਮੂਲ ਪਾਠ ਨੂੰ ਸੰਭਵਤਵ ਉਸਦੇ ਮੂਲ ਰੂਪ ਵਿਚ ਹੀ ਪੇਸ਼ ਕੀਤਾ ਜਾਵੇ।

ਪੁਸਤਕ ਦੇ ਅੰਤ ਤੇ ਅੰਤਿਕਾ-2 ਵਿਚ ਔਖੇ ਪਦਾਂ ਦੇ ਅਰਥ ਦਿੱਤੇ ਹਨ। ਇਹ ਅਰਥ ਅਧਿਆਇ-ਵਾਰ ਹਨ ਤੇ ਅਰਥਾਵਲੀ ਵਿਚ ਅਧਿਆਇ ਅਤੇ ਬੰਦ ਨੰਬਰ ਦੇ ਕੇ ਫੇਰ ਔਖੇ ਸ਼ਬਦ ਤੇ ਉਨ੍ਹਾਂ ਦੇ ਅਰਥ ਦਿੱਤੇ ਹਨ। ਉਸ ਉਪਰੰਤ ਗ੍ਰੰਥ ਵਿਚ ਆਏ ਨਾਂਵਾਂ ਦੇ ਥਾਂਵਾਂ ਬਾਰੇ ਲੋੜੀਂਦੀ ਜਾਣਕਾਰੀ ਅੰਤਿਕਾ 3 ਵਿਚ ਪ੍ਰਸਤੁਤ ਕੀਤੀ ਗਈ ਹੈ

***ਪ੍ਰਾਣ ਸੰਗਲੀ ਦਾ ਵਿਸ਼ਾ ਵਸਤੂ*** ਪ੍ਰਾਣ ਸੰਗਲੀ ਪਿੰਡ ਤੇ ਪ੍ਰਾਣ ਦੇ ਮਰੱਤ ਬਾਰੇ ਅਜਿਹੀ ਗੂਹਜ ਜਾਣਕਾਰੀ ਪ੍ਰਦਾਨ ਕਰਦੀ ਹੈ ਜਿਸ ਦਾ ਜਨ ਸਾਧਾਰਨ ਨੂੰ ਕੋਈ ਗਿਆਨ ਨਹੀਂ। ਇਸ ਵਿਚ ਮਨ ਦੀ ਸੁਰਤੀ ਨੂੰ ਸ਼ਬਦ ਤੇ ਟਿਕਾਉਣ ਦੇ ਅਜਿਹੇ ਉਪਾਅ ਦੱਸੇ ਹਨ ਜਿਹੜੇ ਨਾਥ ਜੋਗੀਆਂ ਤੇ ਸਿੱਧਾਂ ਦੀ ਪੱਧਤੀ ਦਾ ਵਿਸ਼ੇਸ਼ ਅੰਗ ਹਨ ਇਸ ਗ੍ਰੰਥ ਦਾ ਉਦੇਸ ਮਨੁੱਖੀ ਮਨ ਨੂੰ ਬਾਹਰਮੁਖਤਾ ਤੋਂ ਅੰਤਰਮਖਤਾ ਵੱਲ ਮੋੜ ਕੇ ਉਸ ਬਿੰਦੂ ਤੇ ਪਹੁੰਚਾਉਣਾ ਹੈ ਜਿੱਥੋਂ ਸ਼ਬਦ ਦੀ ਉਤਪਤੀ ਹੋਈ। ਉਸ ਬਿੰਦੂ ਨੂੰ ਇੱਥੇ 'ਸੁੰਨ' ਜਾਂ 'ਉਨਮਨ' ਦਾ ਨਾਂ ਦਿੱਤਾ ਗਿਆ ਹੈ। ਇਸ ਕਰਕੇ ਇਸ ਪੁਸਤਕ ਦੇ ਪਹਿਲੇ ਅਧਿਆਇ ਵਿਚ ਹੀ ਉਨਮਨ ਸੰਬੰਧੀ 21 ਬੰਦ ਅੰਕਿਤ ਹਨ।

ਇਸ ਗ੍ਰੰਥ ਵਿਚ ਕਾਇਆ ਸਿੱਧੀ ਤੇ ਬਲ ਦਿੱਤਾ ਗਿਆ ਹੈ ਤੇ ਇਹ ਵਿਸ਼ਾ ਨਾਥ ਸਿੱਧਾਂ ਦੁਆਰਾ ਕੀਤੀਆਂ ਰਚਨਾਵਾਂ ਨਾਲ ਸਾਂਝਾ ਹੈ। ਗੋਰਖਨਾਥ ਦੀ 'ਸਿਧ ਸਿਧਾਂਤ ਪਧਤਿ' ਨਾਂ ਦੀ ਰਚਨਾ ਦਾ ਵਿਸ਼ਾ ਵੀ ਕਾਇਆਂ ਸਿੱਧੀ ਹੈ। ਹਜ਼ਾਰੀ ਪ੍ਰਸਾਦ ਦਿਵੇਦੀ ਦੁਆਰਾ ਸੰਪਾਦਿਤ 'ਨਾਥ ਸਿਧੋਂ ਕੀ ਬਾਣੀਆਂ' ਵੀ ਇਸ ਵਿਸ਼ੇ ਨੂੰ ਪ੍ਰਸਤੁਤ ਕਰਦੀ ਹੈ। ਉਸ ਰਚਨਾ ਵਿਚ ਚੌਰੰਗੀ ਨਾਥ ਰਚਿਤ ਪ੍ਰਾਣ ਸੰਗਲੀ ਦਰਜ ਹੈ ਜਿਸ ਦਾ ਆਕਾਰ ਤਾਂ ਕੇਵਲ 146 ਬੰਦਾਂ ਦਾ ਹੈ ਪਰ ਉਸਦਾ ਵਿਸ਼ਾ ਵੀ ਸਾਡੀ ਇਸ ਹਥਲੀ ਪੁਸਤਕ ਵਾਲਾ ਹੀ ਹੈ। ਸਿੱਧਾਂ ਦੀਆਂ ਰਚਨਾਵਾਂ ਵਿਚ ਵੀ ਪ੍ਰਾਣ ਸੰਗਲੀ ਵਾਂਗ ਗੋਸ਼ਟਾਂ ਮਿਲਦੀਆਂ ਹਨ ਜਿਵੇਂ 'ਰਾਜਾ ਰਾਣੀ ਸੰਬਾਦ', 'ਭਰਥਰੀ-ਵਿਕ੍ਰਮਾਦਿਤ ਗੋਸਟਿ'। ਇਕ ਹੋਰ ਪ੍ਰਾਣ ਸੰਗਲੀ ਗੋਰਖ ਨਾਥ ਦੀ ਰਚਨਾ ਮੰਨੀ ਜਾਂਦੀ ਹੈ ਤੇ ਉਸ ਨੂੰ ਡਾਕਟਰ ਬੜਥਵਾਲ ਨੇ ਹਿੰਦੀ ਸਾਹਿਤਯ ਸੰਮੇਲਨ ਪ੍ਰਯਾਗ ਰਾਹੀਂ ਪ੍ਰਕਾਸ਼ਿਤ ਕੀਤਾ ਹੈ। ਅਧਿਆਇ ਨੰ 53 ਵਿਚ ਦੇਹੀ ਦੇ ਵਿਚਾਰ ਵਿਚ ਚਾਰ ਦਿਸ਼ਾਵਾਂ, ਖਾਣੀਆਂ ਤੇ ਬਾਣੀਆਂ ਬਾਰੇ ਦਿੱਤੀ ਜਾਣਕਾਰੀ ਗੋਰਖ ਬਾਣੀ ਵਿਚ ਦਿੱਤੀ ਜਾਣਕਾਰੀ ਨਾਲ ਮੇਲ ਖਾਂਦੀ ਹੈ। ਇਸੇ ਪ੍ਰਕਾਰ ਗੋਰਖ ਬਾਣੀ ਵਿਚ 'ਉਨਮਨ' ਅਤੇ 'ਗੁਰਮੁਖ' ਪਦਾਂ ਦੀ ਵਿਆਖਿਆ ਕਈ ਥਾਈਂ ਕੀਤੀ ਮਿਲਦੀ ਹੈ ਅਤੇ ਇਹ ਗੱਲ ਇਸ ਗ੍ਰੰਥ ਪ੍ਰਾਣ ਸੰਗਲੀ ਵਿਚ ਵੀ ਹੈ। ਪ੍ਰਾਣ ਸੰਗਲੀ ਵਿਚ ਉਲਟੀ ਸਾਧਨਾ ਉੱਤੇ ਬੜਾ ਬਲ ਹੈ ਮਨੁੱਖ ਦੀਆਂ ਸਰੀਰਕ ਅਤੇ ਮਨੋਵਿਗਿਆਨਕ ਪ੍ਰਣਾਲੀਆਂ ਆਮ ਤੌਰ ਤੇ ਹੇਠਵਾਰ ਪਰਿਵਰਤਿਤ ਹਨ ਪਰ ਯੋਗਿਕ ਕਿਰਿਆਵਾਂ ਵਿਚ ਇਨ੍ਹਾਂ ਨੂੰ ਉਲਟ ਜਾਂ ਉੱਪਰਵਾਰ ਪਰਵਰਤਿਤ ਕੀਤਾ ਜਾਂਦਾ ਹੈ। ਮਨੁੱਖ ਦੀ ਸਰੀਰਕ ਤੇ ਮਾਨਸਕ ਪੂਰਤੀ ਲਈ ਜਿਸ ਗ੍ਰਹਿਸਥ ਜੀਵਨ ਨੂੰ ਮਧਕਾਲੀਨ ਸੰਤ, ਭਗਤ ਤੇ ਗੁਰੂ ਸਾਹਿਬਾਨ ਕੁਦਰਤੀ ਖਿਆਲ ਕਰਦੇ ਹੋਏ ਸਤਿਕਾਰਦੇ ਹਨ, ਉਸ ਨੂੰ ਨਾਥ-ਸਿੱਧ ਨਕਾਰਦੇ ਹਨ ਤੇ ਇਹੀ ਨਕਾਰਾਤਮਕ ਦ੍ਰਿਸ਼ਟੀ-ਕੋਣ ਇਸ ਗ੍ਰੰਥ ਵਿਚ ਵੀ ਵੇਖਣ ਵਿਚ ਆਉਂਦਾ ਹੈ।

ਇਸ ਗ੍ਰੰਥ ਦੇ ਆਰੰਭ ਵਿਚ ਹੀ ਇਸ ਖਿਆਲ ਪ੍ਰਗਟ ਕੀਤਾ ਗਿਆ ਹੈ ਕਿ ਪ੍ਰਾਣ ਪਿੰਡ ਦੀ ਉਤਪਤੀ ਸੁੰਨ ਤੋਂ ਹੋਈ। ਇਸ ਪਿੰਡ (ਸਰੀਰ) ਵਿਚ ਨੌ ਨਾੜੀਆਂ, ਦਸ ਦੁਆਰ, ਚਾਰ

ਜੁਗਤੀਆਂ, ਚਾਰ ਸਮਾਧੀਆ ਅਤੇ ਚਾਰ ਬਾਰੀਆਂ ਹਨ। ਇਸ ਦੇ ਅੰਦਰ ਬ੍ਰਹਮੰਡ ਦੇ ਵਾਂਗ ਹੀ ਸੱਤ ਦੀਪ, ਸੱਤ ਸਮੁੰਦਰ, ਸੱਤ ਪਰਬਤ, ਨੌ ਖੰਡ, ਚੋਦਾ ਭਵਨ ਅਤੇ ਅਠਾਰਾਂ ਭਾਰ ਬਨਾਸਪਤੀ ਹੈ ਇਸੇ ਪਿੰਡ ਵਿਚ ਮਨ ਦੇ 68 ਹਾਟ ਹਨ ਜਿੱਥੇ ਉਹ ਚੰਚਲ ਹੋਣ ਕਰਕੇ ਭਰਮਦਾ ਰਹਿੰਦਾ ਹੈ ਇਸ ਵਿਚ ਸਰੀਰ ਧਾਰਨ ਕਰਨ ਤੋਂ ਪਹਿਲਾਂ ਮਾਤ-ਗਰਭ ਵਿਚ ਉਮਰਦੇ ਸਰੀਰ ਦੀਆਂ ਭਿੰਨ-ਭਿੰਨ ਅਵਸਥਾਵਾਂ ਦਾ ਉਲੇਖ ਵੀ ਕੀਤਾ ਹੈ ਤੇ ਸਰੀਰ ਦੇ ਭਿੰਨ-ਭਿੰਨ ਭਾਗਾ ਬਾਰੇ ਵਿਸਤਰਿਤ ਜਾਣਕਾਰੀ ਕਰਵਾਈ ਗਈ ਹੈ ਇਸ ਵਿਚ ਯੋਗ ਦੇ ਅੱਠ ਅੰਗਾਂ ਦੀ ਵਿਆਖਿਆ ਵੀ ਕੀਤੀ ਗਈ ਹੈ। ਸਰੀਰ ਨੂੰ ਬੱਜਰ ਬਣਾਉਣ ਲਈ ਪਾਰੇ ਤੇ ਲ੍ਹਸਣ ਤੋਂ ਕੁਸ਼ਤੇ ਤੇ ਮੁਰੱਕਬ ਤਿਆਰ ਕਰਨ ਦੀਆ ਤਰਕੀਬਾ ਵੀ ਦੱਸੀਆਂ ਗਈਆਂ ਹਨ। ਇਸ ਤੋਂ ਇਲਾਵਾ ਪੌਰਾਣਕ ਭੂਗੋਲ ਦਾ ਵੀ ਇਕ ਅਧਿਆਇ ਹੈ, ਵਾਹਗੁਰੂ ਸ਼ਬਦ ਦੀ ਵਿਉਤਪਤੀ ਸੰਬੰਧੀ ਵੀ ਵਿਸਥਾਰ ਪੂਰਵਕ ਚਰਚਾ ਹੈ ਅਤੇ ਵਿਸ਼ਨੂੰ ਦੇ ਦਸ ਅਵਤਾਰਾਂ ਦੀ ਕਥਾ ਵੀ ਦਿੱਤੀ ਹੈ।

ਇਸ ਗ੍ਰੰਥ ਦੇ ਕੁਝ ਅਧਿਆਇ ਦਾਰਸ਼ਨਿਕ ਵਿਸ਼ਾ ਵਸਤੂ ਪ੍ਰਸਤੁਤ ਕਰਦੇ ਹਨ। ਸੋਰਠ ਕੀ ਵਾਰ (ਅਧਿਆਇ 54) ਵਿਚ ਪਿੰਡ ਨੂੰ ਮਨ ਦਾ ਗੜ੍ਹ (ਕਿਲਾ) ਦਰਸਾਇਆ ਹੈ। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਰੂਪੀ ਪੰਜ ਧਾੜਵੀ ਇਸ ਗੜ੍ਹ ਨੇ ਜਿੱਤਣ ਲਈ ਇਸ ਤੇ ਧਾਵਾ ਬੋਲਦੇ ਹਨ। ਇਨ੍ਹਾ ਦੇ ਟਾਕਰੇ ਉੱਤੇ ਸੰਜਮ, ਖਿਮਾ, ਸੰਤੋਖ, ਬਿਬੇਕ, ਸੇਵਾ ਆਦਿ ਦੈਵੀ ਗੁਣ ਜੜਦੇ ਹਨ। ਸ਼ਬਦ ਰਾਹੀਂ ਨਿਰਦਇਆ, ਸੁਰਤ ਰਾਹੀਂ ਅਭਿਮਾਨ, ਧਿਆਨ ਰਾਹੀਂ ਗਰਬ, ਬ੍ਰਹਮ ਗਿਆਨ ਰਾਹੀਂ ਕੁਮਤਿ ਅਤੇ ਸੁਮਾਰਗ ਰਾਹੀਂ ਭੈ ਉੱਤੇ ਵਿਜੈ ਪ੍ਰਾਪਤ ਕਰਕੇ ਮਨ ਪਰਮ ਪਦ ਨੂੰ ਪ੍ਰਾਪਤ ਹੁੰਦਾ ਹੈ। ਬਿਹੰਗਮ ਬਾਣੀ ਵਾਲੇ ਅਧਿਆਇ ਵਿਚ ਤਾ ਗੁਰੂ ਨਾਨਕ ਦੇਵ ਜੀ ਨੇ ਬਿਹੰਗਮ ਅਵਸਥਾ ਵਿਚ ਵਿਖਾਇਆ ਹੈ ਅਤੇ ਗੁਰੂ ਸਾਹਿਬ ਅਤੇ ਪ੍ਰਮਾਤਮਾ ਵਿਚਕਾਰ ਹੋਈ ਉਸ ਸਮੇਂ ਦੀ ਗੋਸਟੀ ਬਿਆਨ ਕੀਤੀ ਹੈ ਜਦੋਂ ਅਜੇ ਆਕਾਸ਼, ਹਵਾ ਅਤੇ ਜਲ ਨਹੀਂ ਸੀ। ਸੂਰਜ, ਚੰਦਰਮਾ ਅਤੇ ਪ੍ਰਿਥਵੀ ਨਹੀਂ ਸੀ। ਕੇਵਲ ਪ੍ਰਭੂ ਹੀ ਸੀ। ਗੁਰੂ ਨਾਨਕ ਦੇਵ ਨੂੰ 'ਕੁਦਰਤ' ਪਦ ਰਾਹੀ ਸੰਬੋਧਨ ਕੀਤਾ ਗਿਆ ਹੈ। ਇਸ ਅਧਿਆਇ ਵਿਚ ਪ੍ਰਭੂ ਵੱਲੋਂ ਗੁਰੂ ਨਾਨਕ 'ਕੁਦਰਤ' ਨੂੰ ਬਾਣੀ ਦੀਆਂ ਕਿਸਮਾਂ ਤੇ ਉਨ੍ਹਾਂ ਦੀਆ ਜੁਗਤੀਆਂ ਦੀ ਜਾਣਕਾਰੀ ਕਰਵਾਈ ਗਈ ਹੈ

ਪ੍ਰਾਣ ਸੰਗਲੀ ਵਿਚ ਵਿਸ਼ਵ ਉਤਪਤੀ ਬਾਰੇ ਵੀ ਜਾਣਕਾਰੀ ਪ੍ਰਾਪਤ ਹੈ। ਲਿਖਿਆ ਹੈ ਕਿ ਸੁੰਨ ਤੋਂ ਆਕਾਸ਼, ਆਕਾਸ਼ ਤੋਂ ਤੇਜ, ਤੇਜ ਤੋਂ ਵਾਯ, ਵਾਯੂ ਤੋਂ ਜਲ ਅਤੇ ਜਲ ਤੋਂ ਜੀਵਾਂ ਦੀ ਉਤਪਤੀ ਹੋਈ। ਇਕ ਸੌ ਚੁਤਾਲੀ ਜੁਗਾਂ ਦਾ ਸਮਾ ਬੀਤਣ ਦੌਰਾਨ ਨਿਰੰਕਾਰ, ਕੁਦਰਤ, ਅਗਮ, ਅਗੋਚਰ, ਉਦਮ ਅਤੇ ਉਦਮਾਦ ਛੇ ਪੱਕੇ ਗੁਰੂ ਪੈਦਾ ਹੋਏ। ਪਹਿਲਾਂ ਸੇਤਜ ਖਾਣੀ ਉਤਪੰਨ ਹੋਈ ਜਿਸ ਵਿਚ ਨੌ ਲਖ ਤਾਰਾ ਮੰਡਲ, ਚਾਰ ਲੱਖ ਮੇਘ ਮੰਡਲ ਅਤੇ ਅੱਠ ਲੱਖ ਪਰਬਤ-ਧਾਰ ਸਾਮਲ ਸਨ। ਦੂਜੇ ਨੰਬਰ ਤੇ ਉਤਭੁਜ ਖਾਣੀ ਉਤਪੰਨ ਹੋਈ ਜਿਸ ਵਿਚ ਨਿਰਗੰਧ ਨੌ ਲੱਖ, ਸੁਗੰਧ ਚਾਰ ਲੱਖ ਅਤੇ ਕੰਦ ਮੂਲ ਅੱਠ ਲੱਖ ਸਨ। ਤੀਜੇ ਨੰਬਰ ਤੇ ਅੰਡਜ ਖਾਣੀ ਉਤਪੰਨ ਹੋਈ ਜਿਸ ਵਿਚ ਨੌ ਲਖ ਨਾਗਮਣੀ, ਚਾਰ ਲੱਖ ਜਲਚਰ ਅਤੇ ਅੱਠ ਲੱਖ ਪੰਖੀ ਮਾਤਰ ਸਨ। ਚੌਥੀ ਖਾਣੀ ਜੇਰਜ ਸੀ ਜਿਸ ਵਿਚ ਨੌਂ ਲੱਖ ਚੋਪਾਏ, ਚਾਰ ਲੱਖ ਰਾਜ ਅਤੇ ਅੱਠ ਲੱਖ ਮਾਸਾਹਾਰੀ ਸਨ। ਇਨ੍ਹਾਂ ਚਾਰ ਪਰੰਪਰਾਗਤ ਖਾਣੀਆਂ ਤੋਂ ਇਲਾਵਾ ਇੱਕ ਹੋਰ ਖਾਣੀ ਹੋਤਜ ਦਾ ਵੀ ਇਸ ਗ੍ਰੰਥ ਵਿਚ ਉਲੇਖ ਹੈ ਜਿਸ ਵਿਚ ਨੌ ਲੱਖ ਕਾਮ ਕਰੋਧ, ਚਾਰ ਲੱਖ ਦੀ ਮਾਤਰਾ ਵਿਚ ਕਲਪਨਾ ਅਤੇ ਅੱਠ ਲੱਖ ਦੀ ਗਿਣਤੀ ਵਿਚ ਜਤ, ਸਤ ਤੇ ਸੰਤੋਖ ਸ਼ਾਮਲ ਹਨ।

ਭਾਵੇ ਇਹ ਮੁੱਖ ਤੋਰ ਤੇ ਹਠ-ਯੋਗ ਦਾ ਗ੍ਰੰਥ ਹੈ ਪਰ ਇਸ ਵਿਚ ਗੁਰਬਾਣੀ ਨਾਲ ਮੇਲ ਖਾਂਦੇ ਵਿਚਾਰ ਵੀ ਅੰਕਤ ਹਨ ਮਨੁੱਖਾ ਜੀਵਨ ਦਾ ਉਚਤਮ ਲਕਸ਼ ਪ੍ਰਭੂ ਦੀ ਪ੍ਰਾਪਤੀ ਹੈ। ਉਸ ਲਈ ਕਿਸੇ ਸਤਿਗੁਰੁ ਦੀ ਲੋੜ ਹੈ। ਕੇਵਲ ਬਾਹਰੀ ਭੇਖ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਕੀਤੀ ਜਾ ਸਕਦੀ ਬਾਹਰੀ ਭੇਖ ਦੀ ਅਸਲੀਅਤ ਨੂੰ ਸਮਝ ਕੇ ਉਸ ਤੇ ਅਮਲ ਕੀਤਿਆਂ ਹੀ ਅਧਿਆਤਮਕ ਪੱਥ ਉਤੇ ਤੁਰਿਆ ਜਾ ਸਕਦਾ ਹੈ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਦਾ ਤਿਆਗ ਅਤੇ ਸਤ, ਸੰਤੋਖ, ਦਇਆ, ਧਰਮ, ਧੀਰਜ ਆਦਿ ਦੈਵੀ ਗੁਣਾਂ ਦਾ ਆਚਾਰ ਹੀ ਮਨੁੱਖ ਨੂੰ ਅਸਰ ਤੋਂ ਸੁਰ, ਪਸ਼ੂ ਤੋਂ ਮਨੁੱਖ ਅਤੇ ਮਨੁੱਖ ਤੋਂ ਸਾਧ, ਸਿੱਧ, ਯੋਗੀ ਤੇ ਗੁਰਮੁਖ ਬਣਾ ਸਕਦਾ ਹੈ। ਅਸਲ ਸੰਨਿਆਸੀ, ਅਵਧੂਤੀ, ਵੈਰਾਗੀ, ਬ੍ਰਹਮਚਾਰੀ, ਗੁਸਾਈਂ, ਭਗਤ, ਦਰਵੇਸ਼, ਕਲੰਦਰ, ਕਾਜ਼ੀ ਕੌਣ ਹੁੰਦਾ ਹੈ, ਇਹ ਵੀ ਦੱਸਿਆ ਹੈ। ਇਹ ਵਿਸ਼ਾ ਆਦਿ ਗ੍ਰੰਥ ਵਿਚ ਦਰਜ ਗੁਰ ਅਰਜਨ ਦੇਵ ਰਚਿਤ ਸੁਖਮਨੀ ਸਾਹਿਬ ਅਤੇ ਗੁਰੂ ਨਾਨਕ ਦੇਵ ਰਚਿਤ ਸ਼ਲੋਕਾਂ (ਰਾਮਕਲੀ ਦੀ ਵਾਰ) ਨਾਲ ਮੇਲ ਖਾਂਦਾ ਹੈ। ਇਸ ਵਿਚ ਵੀ ਸੁਖਮਨੀ ਸਾਹਿਬ ਵਾਂਗ ਸੰਤ ਦੀ ਉਸਤਤ ਅਤੇ ਬ੍ਰਹਮ ਗਿਆਨੀ ਦੀ ਪਰਿਭਾਸ਼ਾ ਕੀਤੀ ਹੋਈ ਹੈ। ਪ੍ਰਾਣ ਸੰਗਲੀ ਵਿਚ ਪੰਜ ਤੱਤਾਂ, ਉਨ੍ਹਾਂ ਦੀਆਂ ਪੰਝੀ ਪਰਕਿਰਤੀਆਂ, ਉਨ੍ਹਾਂ ਦੇ ਸੁਭਾ, ਰੰਗ, ਘਰ, ਗੁਰੂ, ਉਤਪਤੀ ਅਤੇ ਖਪਤ ਬਾਰੇ ਜਾਣਕਾਰੀ ਪ੍ਰਾਪਤ ਹੈ। (ਅੰਤਿਕਾ ਸ ਸ 31)

ਇਸੇ ਤਰ੍ਹਾਂ ਪੰਜ ਮੁੰਦ੍ਰਾਵਾ, ਸਰੀਰ ਦੇ ਅੰਗਾ ਦੀ ਮਿਰਜਾਦਾ (ਆਕਾਰ), ਅਸ਼ਟ ਸਿੱਧੀਆ ਅਤੇ ਯੋਗ ਦੇ ਅੱਠ ਅੰਗਾ ਦਾ ਵੇਰਵਾ ਦਿੱਤਾ ਗਿਆ ਹੈ। ਕਾਇਆਂ ਸਿੱਧੀ ਬਾਰੇ ਤਾਂ ਇਸ ਵਿਚ ਬਾਰ ਬਾਰ ਉਲੇਖ ਹੈ। ਇਸੇ ਲਈ ਕਾਇਆ ਦੀ ਬਨਾਵਟ ਬਾਰੇ ਵੀ ਵੇਰਵਾ ਦਿੱਤਾ ਮਿਲਦਾ ਹੈ ਢਾਈ ਮਾਸੇ ਰਕਤ ਅਤੇ ਸਵਾ ਮਾਸਾ ਬਿੰਦ ਦੇ ਮੇਲ ਤੋਂ ਜਿਹੜਾ ਸਰੀਰ 9-10 ਮਹੀਨੇ ਵਿਚ ਤਿਆਰ ਹੁੰਦਾ ਹੈ, ਉਸ ਵਿਚ ਸਵਾ ਹੱਥ ਸਿਰ, ਇਕ ਹੱਥ ਮੱਥਾ, ਚਾਰ ਉਂਗਲ ਮੂੰਹ, ਛਬੀ ਉਂਗਲ ਅੰਤੜੀਆਂ, ਤੇਰਾ ਉਂਗਲ ਕਾਲਜਾ, ਬਾਰਾ ਉਂਗਲ ਤਿਲੀ, ਢਾਈ ਉਂਗਲ ਫੇਫੜਾ, ਪੰਜ ਉਂਗਲ ਹਿਰਦਾ, ਇਕੱਤਰ ਸੌ ਨਾੜੀਆਂ ਅਤੇ ਨੀਲ ਕਰੋੜ ਰੋਮ ਦੱਸੇ ਹਨ। ਇਹ ਸਾਰਾ ਕੁੱਝ ਯੋਗ ਦਰਸ਼ਨ ਦੇ ਆਧਾਰ ਤੇ ਹੈ।

ਭਾਰਤੀ ਦਰਸ਼ਨ ਵਿਚ ਕਰਮ ਸਿਧਾਂਤ ਦੀ ਵਿਸ਼ੇਸ ਥਾ ਹੈ। ਪ੍ਰਾਣ ਸੰਗਲੀ ਦੇ ਕਰਤਾ ਨੇ ਇਸ ਸਿਧਾਂਤ ਦੀ ਵੀ ਚੰਗੀ ਵਿਆਖਿਆ ਪੇਸ਼ ਕੀਤੀ ਹੈ। ਉਸ ਅਨੁਸਾਰ ਮਨੁਖ ਦੁਆਰਾ ਕੀਤੇ ਕਿਸੇ ਕਰਮ ਦਾ ਨਾਸ਼ ਨਹੀਂ ਹੁੰਦਾ। ਪੂਰਬਲੇ ਕਰਮਾ ਅਨੁਸਾਰ ਮਨੁਖ ਅਮੀਰ, ਗਰੀਬ, ਰਾਓ ਰੰਕ, ਤਪੀ ਗਿਆਨੀ ਬਣਦਾ ਹੈ। ਕੀਤੇ ਕਰਮਾਂ ਦਾ ਫਲ ਜ਼ਰੂਰ ਭੁਗਤਣਾ ਪੈਂਦਾ ਹੈ। ਪਰਮਾਤਮਾ ਨਿਹਕਰਮ ਹੈ ਅਤੇ ਮਨੁੱਖ ਦਾ ਆਦਰਸ ਵੀ ਕਰਮ ਕਰਦੇ ਹੋਏ ਨਿਹਕਰਮ ਹੋਣਾ ਹੈ। ਜੀਵ-ਆਤਮਾ ਕਰਮਾਂ ਦੇ ਬੰਧਨ ਵਿਚ ਬੱਝੀ ਹੋਈ ਹੈ ਪਰ ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਇਹ ਨਿਰਲੇਪ ਹੋ ਸਕਦੀ ਹੈ ਤੇ ਆਪਣੇ ਅਸਲੇ ਵਿਚ ਸਮਾ ਸਕਦੀ ਹੈ।

ਪ੍ਰਾਣ ਸੰਗਲੀ ਨੇ ਪੌਰਾਣਕ ਵਿਸ਼ਾ ਵਸਤੂ ਨੂੰ ਵੀ ਆਪਣੇ ਕਲੇਵਰ ਵਿਚ ਲਿਆਂਦਾ ਹੈ ਪ੍ਰਿਥਵੀ ਨੂੰ ਇਕ ਵਿਰਾਟ ਕੱਛੂ ਦੀ ਪਿੱਠ ਉੱਤੇ ਟਿਕੇ ਦਸਿਆ ਹੈ ਜਿਸ ਦੀ ਪਿੱਠ ਪੰਜਾਹ ਕਰੋੜ ਜੋਜਨ, ਮੱਥਾ ਇੱਕ ਕਰੋੜ ਜੋਜਨ, ਦੋ ਕਰੋੜ ਜੋਜਨ ਅੱਖਾ, ਇਕ ਕਰੋੜ ਜੋਜਨ ਮੁਖ, ਚਾਰ ਕਰੋੜ ਜੋਜਨ ਪੈਰ, ਦਸ ਕਰੋੜ ਜੋਜਨ ਉਂਗਲੀਆਂ ਹਨ ਅਤੇ ਉਹ ਸੱਤ ਕਰੋੜ ਜੋਜਨ ਉੱਚਾ ਹੈ. ਉਸ ਦੀ ਪਿੱਠ-ਉੱਤੇ ਅੱਠ ਦਿਗਜਨ ਬੈਠੇ ਦੱਸੇ ਹਨ ਅਤੇ ਮੁੱਖ ਉੱਤੇ ਸੇਸ਼ਨਾਗ ਜਿਸ ਦੇ ਇਕ ਹਜ਼ਾਰ

ਫਨ, ਦੋ ਹਜ਼ਾਰ ਨੇਤਰ ਹਨ ਤੇ ਇਕ ਇਕ ਮਸਤਕ ਪੰਦਰਾ ਕਰੋੜ ਜੋਜਨ ਹੈ ਉਸ ਸ਼ੇਸ਼ਨਾਗ ਦੇ ਮਸਤਕ ਉੱਤੇ ਮਹਾਂ ਵੈਰਾਹ ਨੂੰ ਉਪਸਥਿਤ ਦੱਸਿਆ ਹੈ ਉਸ ਮਹਾਂ ਵੈਰਾਹ ਦੀ ਦਾੜ੍ਹਾ ਅੱਗੇ ਜੋ ਮਿੱਟੀ ਲੱਗੀ ਹੈ ਉਹ ਸਾਡੀ ਪ੍ਰਿਥਵੀ ਹੈ ਜਿਸ ਤੋਂ ਚਾਰ ਜੋਜਨ ਮੇਘ ਮੰਡਲ, ਮੇਘ ਮੰਡਲ ਤੋਂ ਇੱਕ ਲੱਖ ਜੋਜਨ ਸਰਜ ਮੰਡਲ, ਸੂਰਜ ਮੰਡਲ ਤੋਂ ਇਕ ਲੱਖ ਚੰਦਰਮਾ ਲੋਕ, ਚੰਦਰਮਾ ਲੋਕ ਤੋਂ ਇਕ ਲੱਖ ਜੋਜਨ ਨਛੱਤਰ ਲੋਕ, ਨੱਛਤਰ ਲੋਕ ਤੋਂ ਤੀਹ ਹਜ਼ਾਰ ਜੋਜਨ ਮੰਗਲ ਲੋਕ, ਉਸ ਤੋਂ ਇਕ ਲੱਖ ਜੋਜਨ ਸੁੱਕਰ ਲੋਕ, ਅੱਗੇ ਇੱਕ ਲੱਖ ਜੋਜਨ ਬ੍ਰਿਹਸਪਤ ਲੋਕ, ਅੱਗੇ ਇਕ ਲੱਖ ਜੋਜਨ ਬੱਧ ਲੋਕ ਹੈ। ਇਕ ਇਕ ਲੱਖ ਜੋਜਨ ਦਾ ਅੰਤਰਾ ਅੱਗੇ ਰਾਹੂ ਲੋਕ, ਕਰੇਤ ਮੰਡਲ ਲੋਕ, ਬਿਸਨ ਲੋਕ ਅਤੇ ਸਪਤਰਿਸ਼ੀ ਦਾ ਦਸਿਆ ਹੈ। ਉਸ ਤੋਂ ਉਪਰ ਇਕ ਲੱਖ ਜੋਜਨ ਧਰੂਹ ਮੰਡਲ ਹੈ। ਇਸ ਤੋਂ ਅੱਗੇ ਇਕ ਲੱਖ ਬਿਸਨ ਮੰਡਲ, ਅੱਗੇ ਇਕ ਲੱਖ ਜੋਜਨ ਧਰੂਹ ਮੰਡਲ ਹੈ। ਇਸ ਤੋਂ ਅੱਗੇ ਇਕ ਲੱਖ ਬਿਸਨ ਮੰਡਲ, ਅੱਗੇ ਇਕ ਲੱਖ ਪ੍ਰਨ ਅੰਕਾਰ ਹੈ। ਜਿੱਥੇ ਸ੍ਰੀ ਨਿਰੰਕਾਰ ਨੂੰ ਪਉਣ ਸਰੂਪ ਵਿਚ ਬ੍ਰਾਜਮਾਨ ਦੱਸਿਆ ਹੈ, ਭਾਵੇਂ ਇਹ ਸਕੰਧ ਪੁਰਾਣ ਤੋਂ ਅਨੁਵਾਦਿਤ ਕੀਤਾ ਹੋਇਆ ਇਕ ਭਾਗ ਹੈ ਪਰ ਇਸ ਨੇ ਬਾਲੇ ਵਾਲੀ ਜਨਮ ਸਾਖੀ ਦੇ ਕਰਤਾ ਨੂੰ ਗੁਰੂ ਨਾਨਕ ਦੇਵ ਦੀ ਗਗਨ ਉਡਾਰੀ ਵਾਲੀਆਂ ਬਹੁਤ ਸਾਰੀਆਂ ਸਾਖੀਆ ਰਚਨ ਲਈ ਆਧਾਰ ਭੂਮੀ ਪ੍ਰਦਾਨ ਕੀਤੀ ਹੈ

'ਵੇਦ ਸਦਾਏ' ਵਾਲੀ ਸਾਖੀ ਵਿਚ ਵੀ ਪੌਰਾਣਕ ਅੰਸ਼ ਹੈ। ਗੁਰੂ ਨਾਨਕ ਦੇ ਤਿਰਵਰਾ ਬਣਨ, ਰਸਤੇ ਦੀਆ ਬਲਾਵਾ ਦਾ ਆਕਾਰ, ਸਿੰਘ ਤੇ ਗਊ ਦੀ ਕਥਾ ਆਦਿ ਸਾਰਾ ਵੇਰਵਾ ਹੀ ਕਿਸੇ ਪੁਰਾਣ ਦੀ ਕਥਾ ਪ੍ਰਤੀਤ ਹੁੰਦਾ ਹੈ। ਲੇਖਕ ਦਾ ਮੰਤਵ ਇਹ ਸਿੱਧ ਕਰਨਾ ਹੈ ਕਿ ਕਲਿਜੁਗ ਵਿਚ ਵੇਦਾ ਦੇ ਗਿਆਨ ਨੂੰ ਪ੍ਰਗਟ ਕਰਨ ਦਾ ਸਿਹਰਾ ਗੁਰੂ ਨਾਨਕ ਦੇਵ ਦੇ ਸਿਰ ਹੈ।

ਪ੍ਰਾਣ ਸੰਗਲੀ ਵਿਚ ਟੂਣੇ ਮੰਤਰਾ ਸੰਬੰਧੀ ਵੀ ਇਕ ਅਧਿਆਇ ਮਿਲਦਾ ਹੈ ਜਿਸ ਵਿਚ ਕਵਿਤਾ ਤੇ ਵਾਰਤਕ ਦੋਹਾ ਸਾਹਿਤਿਕ ਰੂਪਾ ਦੀ ਵਰਤੋਂ ਕੀਤੀ ਗਈ ਹੈ। ਇਸ ਵਿਚ ਪਰਾਸਰੀਰਕ ਵਾਯਮੰਡਲ ਪੈਦਾ ਕਰਨ ਲਈ ਸਾਰਥਕ ਸ਼ਬਦਾਵਲੀ ਦੇ ਨਾਲ ਨਾਲ ਨਿਰਾਰਥਕ ਸਬਦਾਵਲੀ ਦਾ ਪ੍ਰਯੋਗ ਵੀ ਕੀਤਾ ਗਿਆ ਹੈ।

ਇਸ ਤਰ੍ਹਾਂ ਇਸ ਗ੍ਰੰਥ ਵਿਚ ਪ੍ਰਾਣਪਿੰਡ ਦੇ ਮਥੰਤ ਦੇ ਮੁੱਖ ਵਿਸ਼ੇ ਦੇ ਨਾਲ ਗਿਆਨ, ਪੁਰਾਣ, ਵੈਦਗੀ, ਜੰਤਰ-ਮੰਤਰ ਨੂੰ ਮਿਲਾ ਕੇ ਵਿਸਾਲ ਪੱਧਰ ਉੱਤੇ ਹਠਯੋਗ ਦੇ ਵਿਸੇ ਨੂੰ ਅਭਿਵਿਅਕਤੀ ਪ੍ਰਦਾਨ ਕੀਤੀ ਗਈ ਹੈ। ਪੰਜਾਬੀ ਸਾਹਿਤ ਵਿਚ ਇਹ ਆਪਣੀ ਹੀ ਕਿਸਮ ਦੀ ਬੜੀ ਮਹੱਤਵਪਰਨ ਰਚਨਾ ਹੈ।

ਪ੍ਰਾਣ ਸੰਗਲੀ ਦਾ ਮੂਲ-ਪਾਠ ਮੁਖ ਤੌਰ ਤੇ ਪਦ ਵਿਚ ਹੈ। ਸਾਰੀ ਪਦ ਰਚਨਾ ਛੰਦਬੱਧ ਹੈ ਤੇ ਵਿਸ਼ਾ ਵਸਤੂ ਨੂੰ ਬੜੇ ਹੀ ਕਲਾਮਈ ਢੰਗ ਨਾਲ ਪ੍ਰਸਤੁਤ ਕੀਤਾ ਗਿਆ ਹੈ। ਦਾਰਸ਼ਨਿਕ, ਅਧਿਆਤਮਕ, ਰਹੱਸਵਾਦੀ ਅਤੇ ਮਨੋ-ਵਿਗਿਆਨਿਕ ਵਿਚਾਰਾ ਨੂੰ ਸਪਸ਼ਟ ਕਰਨ ਲਈ ਘਰੋਗੀ ਤੇ ਸਾਹਿਤਿਕ ਉਪਮਾਵਾ ਪ੍ਰਯੁਗਤ ਕੀਤੀਆ ਗਈਆਂ ਹਨ ਜੈਸੇ ਕਛੂਆ ਅੰਗ ਸੁਕਚਾਵੇ, ਜੈਸ ਭ੍ਰਿੰਗੀ ਕੀਟ ਲਿਵ ਲਾਇ, ਜੈਸੇ ਸਾਗਰ ਉਪਜ ਤਰੰਗਾ; ਜੈਸੇ ਸੂਰਜ ਕਿਰਣ ਪ੍ਰਗਾਸ, ਜੈਸੇ ਮਾਟੀ ਬਾਸਨ ਕੀਨੇ, ਜੈਸੇ ਸਤ ਪਰੋਏ ਮਣੀ; 'ਕੂੰਜ ਪੜੀ ਜਿਉਂ ਖੇਤੇ', 'ਮੀਨ ਮਾਰਗ ਜੈਸੇ ਜਲ ਪਾਇਐ', ਪੰਖੀ ਕਾ ਖੋਜ ਬਾਦਰ ਕੀ ਛਾਉ-ਬਾਲੂ ਕਾ ਗ੍ਰਿਹ ਜੈਸੇ ਆਈ ਵਾਉ, ਜੈਸੇ ਵੇਸਵਾ ਕਾ ਪੂਤ ਅਤੀਤ ਕਾ ਗਾਉਂ-ਜੈਸੇ 'ਮਿਰਤਕ ਕਾ ਦੇਹ ਕਹਾ ਹੈ ਨਾਉਂ' ਜੈਸੇ ਪਾਰਸ

ਤਾਂਬੇ ਕਉ ਢੋਇਆ, ਡਾਵਰ ਕੀ ਨਿਆਈ ਤਾਰ ਪਲਮੈ, ਜਿਓ ਬਾਗੀ ਭਵੈ ਡੋਰ ਕੇ ਸੰਗ' ਆਦਿ। ਪ੍ਰਾਣ ਸੰਗਲੀ ਦੇ ਕਰਤਾ ਨੇ ਰਹੱਸਵਾਦੀ ਨੁਕਤੇ ਸਪਸ਼ਟ ਕਰਨ ਲਈ ਬਹੁਤ ਹੀ ਸੁਚੱਜੀਆ ਤੇ ਢੁਕਵੀਆ ਉਪਮਾਵਾ ਪੇਸ਼ ਕੀਤੀਆਂ ਹਨ ਜਿਵੇਂ ਅਦਿਖ ਆਤਮਾ ਨੂੰ ਲੱਕੜੀ ਵਿਚ ਗੁਪਤ ਅਗਨੀ ਦੇ ਉਪਮਾਨ ਰਾਹੀਂ ਹੇਠਲੀਆਂ ਤੁਕਾਂ ਵਿਚ ਉਪਮਾਇਆ ਗਿਆ ਹੈ

*ਜਿਉਂ ਕਾਸ਼ਟ ਮਧੇ ਅਗਨ ਹੈ ਗੁਰ ਬਿਨ ਨਦਰਿ ਨ ਪਾਈ*
*ਤਿਉਂ ਆਤਮ ਹੈ ਸਗਲ ਮਹਿ ਦੇਖਹੁ ਮਲ ਮਹਿ ਲਾਈ।*

*(ਸਲੋਕ 1/27 ਸ ਸ. 41-ਅੰਤਿਕਾ-1)*

ਇਸ ਰਚਨਾ ਵਿਚ ਵਿਸ਼ੇ ਦੀ ਸਪਸ਼ਟਤਾ ਹਿਤ ਬਹੁਤ ਢੁਕਵੇਂ ਤੇ ਭਾਵ-ਪਰਤ ਦ੍ਰਿਸ਼ਟਾਂਤ ਦਿੱਤੇ ਗਏ ਹਨ ਜਿਸ ਦਾ ਇਕ ਨਮੂਨਾ ਪੇਸ਼ ਕੀਤਾ ਜਾਂਦਾ ਹੈ :

*ਜੋ ਸੋਨੇ ਤੇ ਗਹਨਾ ਹੋਈ-ਫਿਰਿ ਚਾਹੈ ਕੰਚਨ ਹੈ ਸੋਈ।*
*ਏਕ ਮਾਟੀ ਬਹੁ ਭਾਤ ਕਹਾਈ-ਜਬ ਫੂਟੀ ਮਾਟੀ ਹੋਇ ਜਾਈ।*
*ਫੂਲ ਬਹੁਤ ਏਕੋ ਹੈ ਬਾਸੁ-ਤਿਉ ਤੂ ਅਪਨਾ ਆਪ ਪ੍ਰਗਾਸ।*
*ਬਿਨ ਮੈਲੇ ਕਪੜਾ ਨਹੀਂ ਧੋਈ-ਤਬ ਧੋਪੈ ਜਬ ਪਾਣੀ ਹੋਈ।*

*(19/41 ਸ. ਸ. ਅੰਤਿਕਾ-1)*

ਇਸ ਰਚਨਾ ਵਿਚ ਕਿਸੇ ਵਿਚਾਰ ਦੀ ਪਸ਼ਟੀ ਲਈ ਇਕੋ ਪ੍ਰਕਾਰ ਦੀਆ ਕਈ ਕਾਵਿ-ਸਤਰਾਂ ਇਕ ਬੰਦ ਵਿਚ ਇਸ ਤਰ੍ਹਾਂ ਜੜੀਆ ਗਈਆ ਹਨ ਕਿ ਨਾ ਕੇਵਲ ਵਿਚਾਰਾਂ ਦੀ ਵਿਆਖਿਆ ਹੀ ਭਲੀ ਭਾਂਤ ਹੋ ਜਾਦੀ ਹੈ ਸਗੋਂ ਪਾਠਕ ਨੂੰ ਸੁਹਜ-ਸੁਆਦ ਦੀ ਪ੍ਰਾਪਤੀ ਵੀ ਹੁੰਦੀ ਹੈ ਜਿਵੇਂ ਇਹ ਦੱਸਣ ਲਈ ਕਿ ਮਾਇਆਵੀ ਸੰਸਾਰ ਤਾਂ ਨਾਸਵਾਨ ਹੈ ਪਰ ਪਰਮਾਤਮਾ ਅੱਟਲ ਤੇ ਅਬਿਨਾਸੀ ਹੈ, ਹੇਠਲੀਆ ਤੁਕਾਂ ਰਚੀਆਂ ਹਨ

*ਜਾਸੀ ਮਾਇਆ ਜਾ ਕਾ ਬਿਉਹਾਰ, ਜਰੁ ਜਾਸੀ ਜਾ ਕਾ ਪਾਸਾਰ।*
*ਬ੍ਰਹਮ ਨ ਜਾਸੀ ਅਸਥਿਰ ਹੋਈ, ਜਾਸੀ ਧੰਧਾ ਕਰਤਾ ਸੋਈ।*
*ਜਾਸੀ ਬਾਸਨ ਜੋ ਘੜੇ ਅਪਾਰਾ, ਮਾਟੀ ਨਹ ਜਾਸੀ ਦੇਖ ਮਨ ਧਾਰਾ*
*ਜਾਸੀ ਪਿੰਡ ਜੋਉ ਹੈ ਰਚਿਆ, ਜਾਸੀ ਭਰਮ ਜਿਤੈ ਖਪ ਪਚਿਆ।*
*ਆਤਮ ਨਾਸ ਕਦੇ ਨਹੀਂ ਹੋਈ, ਵਧੈ ਘਟੈ ਨਹੀਂ ਏਕੋ ਸੋਈ॥*

*(31/41 ਸ. ਸ ਅੰਤਿਕਾ-1)*

ਇਸ ਗ੍ਰੰਥ ਵਿਚ ਸ਼ਬਦ-ਚਮਤਕਾਰਾਂ ਦੀਆ ਬਹੁਤ ਉਦਾਹਰਣਾ ਮਿਲਦੀਆਂ ਹਨ ਜਿਵੇਂ 'ਏਕ ਨਾਰੀ ਬਤੀਸ ਹਹਿ ਮਰਦਾ-ਉਨ ਨਾਰੀ ਸਿਉਂ ਭੇਦ ਨ ਪਰਦਾ', 32 ਦੰਦਾਂ ਤੇ ਇਕ ਜੀਭ ਦੇ ਇਕੱਠਿਆ ਮੱਖ ਵਿਚ ਰਹਿਣ ਦੇ ਤੱਥ ਨੂੰ ਪ੍ਰਗਟ ਕਰਦਾ ਹੈ ਅਤੇ 'ਦੋਇ ਮਰਦ ਦਸ ਨਾਰਿ ਉਪਾਇਆ' ਵਿਚ ਦੋਇ ਹੱਥਾਂ ਤੇ ਦਸਾਂ ਉਂਗਲੀਆ ਦੀ ਗੱਲ ਪਹੇਲੀ ਪਾਉਣ ਵਾਂਗ ਕੀਤੀ ਹੈ।

ਰਹੱਸਵਾਦੀ ਕਵੀ ਆਪਣੇ ਵਿਚਾਰਾ ਨੂੰ ਰੂਪਕਾਂ, ਪ੍ਰਤੀਕਾਂ ਅਤੇ ਬਿੰਬਾ ਦੁਆਰਾ ਅਭਿਵਿਅਕਤ ਕਰਦੇ ਹਨ ਤਾਂ ਜੋ ਇਨ੍ਹਾਂ ਡੂੰਘੇ ਵਿਚਾਰਾਂ ਨੂੰ ਸਮਝਣ ਵਿਚ ਸੌਖ ਹੋਵੇ। ਪ੍ਰਾਣ ਸੰਗਲੀ ਦੇ ਕਰਤਾ ਲਈ 'ਦਿਲ ਦਰਿਆਉ ਹੈ ਜਿਸ ਵਿਚ ਭਾਵਾ ਤੇ ਉਦਗਾਰਾ ਦੀਆਂ ਲਹਿਰਾਂ ਉਠਦੀਆਂ ਹਨ, ਮਨੁੱਖ ਇਕ ਲਹਿਰ ਵਾਂਗ ਹੈ ਜਿਹੜੀ ਹਰਿ ਸਾਗਰ ਵਿਚ ਜਾ ਸਮਾਉਂਦੀ ਹੈ, ਮਾਇਆ ਰੂਪੀ ਨਾਰੀ ਦੀਪਕ ਹੈ ਜਿਸ ਉੱਤੇ ਜੀਵ ਰੂਪੀ ਪਤੰਗਾ ਸੜ ਬਲ ਜਾਦਾ ਹੈ, ਕਾਇਆ

ਨਗਰੀ ਹੈ ਜਿਸ ਉੱਤੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਪੰਜ ਧਾੜਵੀ ਧਾਵਾ ਬੋਲਦੇ ਹਨ, ਉਨ੍ਹਾ ਦਾ ਟਾਕਰਾ ਕਰਨ ਲਈ ਜੀਵ ਨੂੰ ਗਿਆਨ ਰੂਪੀ ਖੜਗ ਦਾ ਸਹਾਰਾ ਲੈਣਾ ਚਾਹੀਦਾ ਹੈ, ਨਾਮ ਤੋਂ ਬਿਨਾ ਮਨੁੱਖੀ ਕਾਇਆ ਕਾਚੀ ਹੈ, ਇਹ ਭਉਜਲ ਤੋਂ ਪਾਰ ਨਹੀਂ ਲੰਘਾ ਸਕਦੀ। ਇਸ ਨੂੰ ਜਤ ਸਤ ਦੀ ਭੱਠੀ ਵਿਚ ਪਕਾ ਕੇ ਕੰਚਨ ਬਣਾ ਲਵੇ ਤਾ ਭਵ ਸਾਗਰ ਤੋਂ ਪਾਰ ਲੰਘਾ ਸਕਦੀ ਹੈ ਅਤੇ ਜੀਵ-ਵਣਜਾਰੇ ਦੀ ਖੇਪ ਪ੍ਰਭੂ-ਸਰਾਫ ਅੱਗੇ ਬਹੁ-ਮੁੱਲੀ ਵਸਤੂ ਦੇ ਰੂਪ ਵਿਚ ਪਰਵਾਨ ਚੜ੍ਹ ਸਕਦੀ ਹੈ। ਯੋਗੀ ਸਬਦ ਦੀ ਗੋਦੜੀ ਆਪਣੇ ਸਵਾਸਾ ਦੇ ਧਾਗੇ ਅੰਤੇ ਸੁਭ ਆਚਰਣ ਦੀ ਸੂਈ ਦੀ ਸਹਾਇਤਾ ਨਾਲ ਸੀਂਦਾ ਹੈ, ਉਹ ਦੁਨੀਆਂ ਤੋਂ ਉਪਰਾਮਤਾ ਦੀਆ ਮੁੰਦ੍ਰਾ ਕੰਨੀ ਪਾਉਂਦਾ ਹੈ ਅਤੇ ਧਿਆਨ ਦੀ ਧੂੜੀ ਰਮਾਉਂਦਾ ਹੈ, ਉਹ ਪ੍ਰਭੂ ਦੀ ਉਸਤਤੀ ਦੀ ਸਿੰਙੀ ਵਜਾਉਂਦਾ ਹੈ ਅਤੇ ਸਹਜ ਦੀ ਮਾਲਾ ਗਲੇ ਵਿਚ ਪਾਉਂਦਾ ਹੈ, ਉਹ ਜਤ ਸਤ ਦਾ ਲੰਗੋਟ ਬੰਨ੍ਹਦਾ ਹੈ ਤੇ ਕਾਮ ਨੂੰ ਜੋਗ ਦਾ ਤਾਲਾ ਮਾਰਦਾ ਹੈ, ਉਹ ਹੱਥ ਵਿਚ ਸਬਰ ਦੀ ਡੱਖੀ ਲੈ ਕੇ ਆਕਾਸ਼ ਦੀ ਭਿਛਿਆ ਮੰਗਦਾ ਹੈ।

ਪ੍ਰਾਣ-ਸੰਗਲੀ ਦਾ ਕਰਤਾ ਮਨੁੱਖੀ ਕਾਇਆਂ ਨੂੰ ਫਕੀਰਾਂ ਦੀ ਖਿੰਥਾ ਦਾ ਰੂਪਕ ਪ੍ਰਦਾਨ ਕਰਦਾ ਹੈ। ਉਸ ਅਨੁਸਾਰ ਇਸ ਖਿੰਥਾ ਨੂੰ ਪਰਮਾਤਮਾ ਨੇ ਪਵਨ ਦੇ ਧਾਗੇ ਨਾਲ ਸੀਤਾ ਹੈ। ਪ੍ਰਭੂ ਪ੍ਰਾਪਤੀ ਲਈ ਜੀਵ ਜੋਗ-ਆਭੂਖਣ ਪਾਵੇ ਦੂਖ ਭੂਖ ਕੀ ਕਫਨੀ, ਸਹਜ ਦੀ ਟੋਪੀ, ਸੰਤੋਖ ਦਾ ਜੰਗੋਟਾ, ਅਨਹਦ ਨਾਦ ਦੀ ਸਿੰਙੀ, ਜਤ ਦੀ ਕੋਪੀਨ, ਪ੍ਰੇਮ ਦੀ ਸੇਲੀ, ਨਿਰਵਾਸਨਾ ਦੀ ਝੋਲੀ, ਸੁਮਤਿ ਦਾ ਆਸਰਾ, ਸਚ ਦੀ ਬਿਭੂਤ, ਚੇਤੰਨਤਾ ਦਾ ਤਿਲਕ, ਸੁਭ ਬਚਨਾ ਦਾ ਫਰੂਆ, ਸੁਰਤਿ ਦੀਆ ਖੜਾਂਵਾ, ਗਰੀਬੀ ਦੀ ਡੱਖੀ, ਬ੍ਰਹਮ ਵਿਚਾਰ ਦਾ ਪਾਣੀ— ਇੰਜ ਕਰਕੇ ਹੀ ਉਹ ਅਲਖ ਨੂੰ ਪਛਾਣ ਸਕਦਾ ਹੈ।

ਪ੍ਰਾਣ ਸੰਗਲੀ ਦੇ ਦਾਰਸ਼ਨਿਕ ਵਿਸ਼ੇ ਦੀ ਵਿਆਖਿਆ ਰੂਪਕਾਂ ਤੋਂ ਬਗੈਰ ਸੰਭਵ ਨਹੀਂ ਸੀ। ਉਂਜ ਤਾ ਇਸ ਸਾਰੀ ਰਚਨਾ ਵਿਚ ਹੀ ਇਨ੍ਹਾਂ ਦੀ ਸਹਾਇਤਾ ਲਈ ਗਈ ਹੈ ਪਰ ਸੋਰਠ ਕੀ ਵਾਰ ਵਾਲੇ ਅਧਿਆਇ ਵਿਚ ਤਾ ਇਸ ਦਾ ਬਹੁਤ ਹੀ ਕਲਾਮਈ ਪ੍ਰਯੋਗ ਹੋਇਆ ਹੈ *ਕਾਮ* ਅਸੁੰਗਧਤਾ ਦੀ ਬਰਛੀ, ਗਰਬ ਦੀ ਢਾਲ ਲੈ ਕੇ ਅਸਬਾਬ ਰੂਪੀ ਜੀਨ ਨਾਲ ਸ਼ਿੰਗਾਰੇ ਰੂਪ ਦੇ ਘੋੜੇ ਤੇ ਸਵਾਰ ਹੋ ਕੇ ਮਸਤੀ, ਨੀਂਦ, ਲਾਲਸਾ, ਆਲਸ ਦੀ ਸੈਨਾ ਸਹਿਤ ਭਗਤਾ ਉੱਤੇ ਚੜ੍ਹਾਈ ਕਰਦਾ ਵਿਖਾਇਆ ਹੈ। *ਕ੍ਰੋਧ* ਆਪਣੇ ਫਿੱਕਾ ਬੋਲਣ ਵਜ਼ੀਰ ਨੂੰ ਨਾਲ ਲੈ ਕੇ, ਕਲਪਣਾ ਦੀ ਅੰਗੀ, ਉਸਾਨ ਦੀ ਮਿਸਰੀ ਲੱਕ ਬੰਨ੍ਹ ਕੇ, ਭਵਾ ਕਮਾਨ, ਛਿਦ੍ਰ ਤੀਰ, ਰਿਸਕ ਦੀ ਬਰਛੀ ਪਕੜ ਕੇ, ਤ੍ਰਿਸ਼ਨਾ ਫਲ ਖਾ ਕੇ ਖੁਆਰੀ ਦੇ ਘੋੜੇ ਤੇ ਚੜ੍ਹ ਕੇ ਕਲਪਨਾ, ਨਿੰਦਿਆ, ਅਰੁਨਤਾ, ਕ੍ਰੋਧ ਤੇ ਖੁਣਸ ਦੀ ਸੈਨਾ ਲੈ ਕੇ ਭਗਤਾ ਤੇ ਚੜ੍ਹਦਾ ਦਸਿਆ ਹੈ। *ਲੋਭ* ਦਲਿਦਰ ਦੇ ਕਪੜੇ, ਕੂੜ ਦੀ ਤਲਵਾਰ, ਢੀਠਤਾ ਦੀ ਬਰਛੀ, ਲਾਲਸਾ ਦੀ ਕਵੱਚ ਪਹਿਨ ਕੇ ਲਹਰ ਦੇ ਘੋੜੇ ਤੇ ਸਵਾਰ ਹੋ ਕੇ ਆਉਂਦਾ ਹੈ। *ਮੋਹ* ਕੁਸੰਭੇ ਰੰਗੇ ਕਪੜੇ ਪਾ ਕੇ, ਕੁਟੰਬ-ਹਿਤ ਦਾ ਰੰਗ ਚੜ੍ਹਾ ਕੇ, ਮੇਲ ਮਿਲਾਪ ਦੀ ਬਰਛੀ, ਆਦਰ ਦੀ ਕਮਾਣ, ਮਾਇਆ ਦੀ ਢਾਲ ਪਕੜ ਕੇ, ਵੱਡੇ ਪਸਾਰੇ ਦੇ ਘੋੜੇ ਤੇ ਚੜ੍ਹ ਕੇ ਆਉਂਦਾ ਦੱਸਿਆ ਹੈ। *ਅਹੰਕਾਰ* ਕੁਮਤਿ ਦੇ ਕਪੜੇ ਤੇ ਹਲਕਾਊਪਣ ਦੀ ਕਵੱਚ ਪਾ ਕੇ, ਮੈਂ ਨਾ ਮਾਨੂੰ ਦੀ ਤੇਗ, ਅਣਹੋਂਦੀ ਦੀ ਧਨੁਖ, ਅਨੀਅਤ ਦੀ ਬਰਛੀ, ਬੇਸਮਝੀ ਦੀ ਢਾਲ ਨਾਲ ਸੁਸਜਿਤ ਹੋ ਕੇ ਅਹੰਮਤ ਦੇ ਘੋੜੇ ਤੇ ਸਵਾਰ ਹੋ ਕੇ ਮਮਤਾ ਤੇ ਅਭਿਮਾਨ ਦੀ ਸੈਨਾ ਦੀ ਕਮਾਨ ਕਰਦਾ ਹੋਇਆ ਭਗਤਾ ਉੱਤੇ ਆਕਰਮਣਕਾਰੀ ਹੁੰਦਾ ਹੈ। ਇੱਥੇ ਰੂਪਕ, ਪ੍ਰਤੀਕ ਤੇ ਬਿੰਬ

ਇਉਂ ਰਲੇ ਮਿਲੇ ਹਨ ਕਿ ਉਨ੍ਹਾ ਨੂੰ ਭਿੰਨ-ਭਿੰਨ ਦਰਸਾਉਣਾ ਕਠਿਨ ਹੈ। ਕਰਤਾ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜ ਵਿਕਾਰਾਂ ਅਤੇ ਜਤ, ਖਿਮਾਂ, ਦਇਆ, ਸੰਤੋਖ, ਸੁਕਿਰਤ ਅਤੇ ਬਿਬੇਕ ਆਦਿ ਸੁਭ ਗੁਣਾਂ ਦਾ ਮਾਨਵੀਕਰਣ ਕੀਤਾ ਹੈ। ਪ੍ਰਥਮ-ਉਕਤ ਵਿਕਾਰਾ ਦੀਆ ਸੈਨਾਵਾ ਨੇਕੀ, ਭਲਾਈ, ਸਤ, ਸੰਤੋਖ, ਧੀਰਜ ਸੰਜਮ, ਦਇਆ, ਪਰਉਪਕਾਰ ਅਤੇ ਸੇਵਾ ਆਦਿ ਦੈਵੀ ਗੁਣਾ ਦੇ ਧਾਰਨੀ ਪੁਰਸ਼ਾ ਨਾਲ ਲੜਦੀਆ ਵਿਖਾਈਆ ਹਨ। ਅਪ ਤੱਤ ਦਾ ਬੇਟਾ ***ਜਤ*** ਆਪਣੇ ਚਾਲਕ ਸੰਜਮ ਨਾਲ ਚਿਰੰਜੀਵਤਾ ਦੀ ਅੰਗੀ ਤੇ ਹਥਿਆਰ ਪਹਿਨ ਕੇ ਭਉ ਖੰਡਾ, ਨਿਹਚਿੰਤਾ ਦੇ ਤੀਰ, ਦ੍ਰਿੜ੍ਹਤਾ ਦੀ ਬਰਛੀ, ਇਸਥਿਰਤਾ ਦੀ ਢਾਲ ਲੈ ਕੇ ਸਾਧਨਾ ਦੇ ***ਘੋੜੇ*** ਤੇ ਸਵਾਰ ਹੁੰਦਾ ਵਿਖਾਇਆ ਹੈ। ਉਸ ਨੇ ਆਪਣੇ ਨਾਲ ਹਠ, ਤਪ, ਸੀਲ ਤੇ ਨਿਗ੍ਰਹ ਦੀ ਸੈਨਾ ਲਈ ਹੁੰਦੀ ਹੈ। ਪ੍ਰਿਥਵੀ ਦਾ ਬੇਟਾ ***ਖਿਮਾ*** ਚੁਪ ਦਾ ਚਲਾਵਾ ਕਰਕੇ, ਸ਼ਾਂਤੀ ਦਾ ਫਲ ਖਾ ਕੇ, ਨਿਰਮਲਤਾ ਦੇ ਕਪੜੇ ਪਹਿਨਦਾ ਤੇ ਗਰੀਬੀ ਦੀ ਕਵਚ ਧਾਰਨ ਕਰਦਾ ਹੈ। ਉਸ ਨੂੰ ਧਰਮ ਦਾ ਖੰਡਾ ਤੇ ਤੇਗ, ਪੂਜਾ ਦੀ ਧਨੁਖ, ਚਰਨ ਧੂੜ ਦੇ ਤੀਰ ਤੇ ਨਿਮਰਤਾਈ ਦੀ ਬਰਛੀ ਪਕੜ ਕੇ ਗੁਰ ਉਪਦੇਸ਼ ਦੀ ਓਟ ਧਾਰ ਕੇ, ਸੀਤਲਾਈ ਦੇ ਘੋੜੇ ਉੱਤੇ ਚੜ੍ਹ ਕੇ ਦਇਆ, ਭਾਉ, ਨੇਮ ਧਰਮ ਤੇ ਭਗਤੀ ਦੀ ਸੈਨਾ ਲੈ ਕੇ ਦੂਤਾਂ ਦਾ ਟਾਕਰਾ ਕਰਨ ਦਾ ਬੀੜਾ ਚੁੱਕਦੇ ਵਿਖਾਇਆ ਹੈ। ਬਾਈ ਤੱਤ ਦੇ ਸੁੱਤ ***ਸੰਤੋਖ*** ਨੂੰ ਸਾਤਕੀ ਸੁਭਾ ਦੇ ਸੱਚ ਦਾ ਬਾਣਾ ਪਹਿਨ ਕੇ ਰਾਮ ਨਾਮ ਦਾ ਫਲ ਖਾ ਕੇ, ਸਹਜ ਰੂਪੀ ਵਜ਼ੀਰ ਦੀ ਅਗਵਾਈ ਵਿਚ, ਨਿਮਰਤਾ ਦੀ ਵਰਦੀ ਪਹਿਨ ਕੇ ਸਚ ਖੰਡਾ, ਲਿਵ ਕਮਾਣ, ਧੀਰਜ ਬਰਛੀ, ਗੁਰਮੁਖਤਾਈ ਦੇ ਤੀਰ ਤੇ ਢਾਲ ਲੈ ਕੇ, ਨਿਰਲੰਬ ਦੇ ਘੋੜੇ ਉੱਤੇ ਪਰਤੀਤ ਦੀ ਜ਼ੀਨ ਪਾ ਕੇ, ਸੁਮਤਿ, ਦ੍ਰਿੜ੍ਹਤਾ, ਦੀਨਤਾ ਆਗਿਆਕਾਰਤਾ ਅਤੇ ਮਿਹਰ ਦੀ ਸੈਨਾ ਨਾਲ ਦੂਤਾ ਦਾ ਮੁਕਾਬਲਾ ਕਰਦੇ ਵਿਖਾਇਆ ਹੈ। ਅਕਾਸ ਤਤ ਦਾ ਸੁਤ ***ਬਿਬੇਕ*** ਸਾਤਕੀ ਸੁਭਾ ਦੇ ਕਪੜੇ ਪਹਿਨ ਕੇ, ਹਰਿਗੁਣ ਉਚਰਨ ਤੇ ਪ੍ਰੇਮ ਦੀ ਅਗਵਾਈ ਹੇਠ, ਗੁਰਪ੍ਰੀਤ ਦਾ ਅਹਾਰ ਕਰਕੇ ਸੁਮਤਿ ਦੀ ਵਰਦੀ ਤੇ ਸੰਜੋਆ ਪਾ ਕੇ ਸਮਦ੍ਰਿਸ਼ਟੀ ਦੀ ਤਲਵਾਰ, ਸ਼ੁਭ ਬਚਨਾਂ ਦੀ ਕਮਾਣ, ਹਿਤ ਦੇ ਤੀਰ, ਮਿਹਰ ਦੀ ਬਰਛੀ ਤੇ ਸੇਵਾ ਦੀ ਢਾਲ ਲੈ ਕੇ ਤਿਆਗ ਦੇ ਘੋੜੇ ਤੇ ਸਵਾਰ ਹੋਇਆ ਅਤੇ ਉਸ ਨੇ ਵਿਕਾਰਾ ਦੀ ਸੈਨਾ ਨਾਲ ਲੜਨ ਵਾਸਤੇ ਬ੍ਰਹਮ ਗਿਆਨ, ਧਾਰਨਾ, ਧਿਆਨ ਅਤੇ ਸੁਕਿਰਤ ਦੀ ਸੈਨਾ ਖੜੀ ਕੀਤੀ। ਤੇਜ ਤੱਤ ਦੇ ਸੁੱਤ ***ਸ਼ਿਵ*** ਨੇ ਸਾਤਕੀ ਸੁਭਾ ਅਤੇ ਕੁਦਰਤੀ ਵਿਹਾਰ ਦੀ ਅਗਵਾਈ ਪ੍ਰਾਪਤ ਕੀਤੀ, ਨਿਹਕਰਮ ਦਾ ਅਹਾਰ ਕੀਤਾ, ਅਪਧਾਰਨਾਂ ਦੇ ਤਿਆਗ ਦੇ ਕਪੜੇ ਪਹਿਨੇ, ਗੁਰਬਾਣੀ ਦੀ ਤੇਗ਼, ਗੁਰਬੰਦਨਾ ਦੀ ਧਨੁਖ, ਅਰਪਨ ਦੇ ਤੀਰ, ਅਡੋਲਤਾ ਦੀ ਬਰਛੀ ਅਤੇ ਕਿਰਪਾ ਦੀ ਢਾਲ ਨਾਲ ਸ਼ਸਤਰ-ਬੱਧ ਹੋ ਕੇ, ਪਉਣ ਦੇ ਘੋੜੇ ਤੇ ਸਵਾਰੀ ਕੀਤੀ ਅਤੇ ਗਿਆਨ ਗੋਸ਼ਟ, ਸਬਦ, ਸੁਰਤਿ, ਧਿਆਨ ਅਤੇ ਨਿਜ ਪਦ ਦੀ ਸੈਨਾ ਜੋੜ ਕੇ ਦੂਤਾਂ ਨੂੰ ਪ੍ਰਾਜਿਤ ਕਰਨ ਦਾ ਸਾਹਸ ਕੀਤਾ। ਇਨ੍ਹਾ ਦੈਵੀ ਗੁਣਾ ਨੇ ਮਨੋਵਿਕਾਰਾ ਉੱਤੇ ਵਿਜੈ ਪ੍ਰਾਪਤ ਕੀਤੀ ਅਤੇ ਇਸ ਤਰ੍ਹਾ ਕਾਇਆ ਰੂਪੀ ਗੜ੍ਹ ਉੱਤੇ ਉਨ੍ਹਾ ਦਾ ਅਧਿਕਾਰ ਹੋ ਗਿਆ। ਪ੍ਰਾਣ-ਸੰਗਲੀ ਦੇ ਕਰਤਾ ਨੇ ਰੂਪਕਾ ਅਤੇ ਮਾਨਵੀਕਰਨ ਰਾਹੀ ਮਨੋਵਿਕਾਰਾ ਅਤੇ ਦੈਵੀ ਗੁਣਾ ਦੇ ਸੰਘਰਸ਼ ਨੂੰ ਬਹੁਤ ਹੀ ਕਲਾਮਈ ਢੰਗ ਨਾਲ ਪੇਸ਼ ਕਰਕੇ ਆਪਣੀ ਕਲਾ-ਕੌਸਲਤਾ ਦਾ ਸਬੂਤ ਪੇਸ਼ ਕੀਤਾ ਹੈ।

ਇਸ ਰਚਨਾ ਵਿਚ ਜੀਵ ਲਈ ਹੰਸ, ਮਾਇਆ ਲਈ ਮੋਹਨੀ, ਮਨ ਲਈ ਚੰਚਲ ਮਿਰਗ, ਵਿਕਾਰਾਂ ਲਈ ਬਾਘ ਦੇ ਸਿੰਘ ਦੇ ਪ੍ਰਤੀਕ ਵਰਤੇ ਗਏ ਹਨ। ਮਾਇਆ ਨੂੰ ਨਾਗਣੀ,

ਸਰਪਨੀ ਤੇ ਨਾਰੀ, ਪ੍ਰਭੂ ਨੂੰ ਸਰਾਫ਼, ਨਾਮ ਦੇ ਰਸੀਏ ਨੂੰ ਸੋਹਾਗਣ, ਨਾਮ-ਵਿਹੂਣੇ ਜੀਵ ਨੂੰ ਦੋਹਾਗਣ, ਨਾਮ ਨੂੰ ਹੀਰਾ, ਰਤਨ, ਮਾਣਕ, ਲਾਲ ਵਰਗੇ ਪ੍ਰਤੀਕਾ ਰਾਹੀਂ ਪ੍ਰਗਟ ਕਰਕੇ ਕਵਿਤਾ ਨੂੰ ਬਹੁਤ ਹੀ ਉੱਚੇ ਪੱਧਰ ਦੀ ਬਣਾ ਦਿੱਤਾ ਹੈ।

ਇਸ ਗ੍ਰੰਥ ਵਿਚ ਮਨ ਰਾਜਾ ਹੈ ਤੇ ਪਵਨ ਮਹਤਾ, ਤਨ ਹੱਟੜੀ ਹੈ ਤੇ ਮਨ ਵਣਜਾਰਾ ਹੈ। ਜੀਵ ਆਤਮਾ ਗਰਬ ਗਹੇਲੜੀ, ਨੈਣ ਸਲੋਨੜੀ ਤੇ ਮਾਇਆ-ਮੁਠੜੀ ਹੈ, ਪਰਮਾਤਮਾ ਅਚੁਤ, ਪਾਰਬ੍ਰਹਮ, ਦੀਨ ਦਇਆਲ, ਦਮੋਦਰ, ਅਬਿਨਾਸੀ, ਅਗਮ, ਅਗਾਧ, ਬੇਅੰਤ, ਨਿਰੰਜਨ, ਨਿਰਾਹਾਰ, ਨਿਰਵੈਰ, ਨਿਰਾਰਾ, ਅਕਾਲ ਮੂਰਤ, ਅਜੂਨੀ, ਸੰਭੂ, ਦੀਨਾ ਨਾਥ, ਪਤਿਤ-ਉਧਾਰਨ, ਮੋਖ-ਪ੍ਰਾਇਣ, ਮੁਕਤੀਸਰ, ਨਿਰਭਉ, ਨਿਰੰਕਾਰ, ਗੋਬਿੰਦ, ਗਦਾਧਰ, ਗਰਬ ਪ੍ਰਹਾਰੀ, ਠਾਕੁਰ, ਨਰਸਿੰਘ, ਮੋਹਨ, ਮਾਧੋ, ਗੋਪਾਲ, ਰਾਮ, ਕ੍ਰਿਸ਼ਨ, ਰਿਖੀਕੇਸ, ਗੋਵਰਧਨ ਧਾਰੀ, ਅਛਲ, ਅਛੇਦ, ਨਿਹਕੰਟਕ, ਅਜਰਾਵਰ ਆਦਿ ਸਹੰਸ੍ਰ ਨਾਵਾਂ ਵਾਲਾ ਹੈ।

ਕਵਿਤਾ ਵਿਚ ਥਾਉਂ ਥਾਈਂ ***'ਸੋਭਾਵੰਤੀ ਸੋਹਾਗਣੀ ਸ਼ਬਦ ਸੀਗਾਰੀ ਲਾਲਾ' 'ਬਿਸਮ ਬਿਸਮ ਬਿਸਮਾਤਾ ਹੈ'*** ਵਰਗੇ ਅਨੁਪ੍ਰਾਸ ਨਗੀਨਿਆਂ ਵਾਂਗ ਜੜੇ ਹਨ। ਇਸ ਵਿਚ ਉਂਜ ਤਾਂ ਅਨੇਕ ਤੁਕਾਂ ਸੁੰਦਰ ਕਵਿਤਾ ਦਾ ਨਮੂਨਾ ਪੇਸ਼ ਕਰਦੀਆਂ ਹਨ ਪਰ ਹੇਠਲੀਆਂ ਤਾਂ ਪਾਠਕ ਨੂੰ ਸੁਹਜ-ਸੁਆਦ ਵਿਚ ਗੜੂੰਦ ਕਰਨ ਦੀ ਸਮਰਥਾ ਰਖਦੀਆਂ ਹਨ :

*ਲਾਲ ਗੁਲਾਲ ਦਇਆਲ ਮੁਰਾਰਾ ਅਪਰ ਅਪਰੰਪਰ ਪਾਰਿ ਨ ਪਾਰਾ।*
*ਬੇਸੁਮਾਰ ਬੇਅੰਤ ਬਿਅੰਤਾ ਅਗਮ ਅਥਾਹ ਅਤੰਤਾ ਹੈ।*
*ਨਿਰਹਾਰੀ ਨਿਰਵੈਰ ਨਿਰਾਰਾ ਗੂੜੋ ਗੂੜੋ ਗੁਨੀ ਅਧਾਰਾ।*
*ਗਹਰ ਗੰਭੀਰਾ ਗੁਰਮੁਖ ਧੀਰਾ ਨਿਹਚਲ ਆਇ ਨ ਜਾਤਾ ਹੈ।*

ਸਹੰਸ੍ਰਨਾਮੇ ਵਾਲੇ ਅਧਿਆਇ ਵਿਚ ਕਵਿਤਾ ਦੀ ਰਵਾਨੀ ਵੀ ਦਿਲ ਨੂੰ ਧੂਹ ਪਾਉਣ ਵਾਲੀ ਹੈ। ਇਹ ਰਵਾਨੀ ਆਤਮ ਪ੍ਰਬੋਧ ਵਾਲੇ ਤੇਈਵੇਂ ਅਧਿਆਇ ਵਿਚ ਵੀ ਪ੍ਰਤੱਖ ਹੈ। ਇਹ ਛੰਦ ਚਾਲ ਕਰ ਕੇ ਵੀ ਹੈ ਪਰੰਤੂ ਕਵੀ ਨੇ 'ਕੰਤ ਵਿਛੁੰਨੀਆਂ', 'ਗਿਆਨ ਵਿਹੂਣੀਆ', 'ਕੰਤ ਮਹੇਲੀਆ', 'ਨਾਮ ਵਿਹੂਣੀਆਂ', 'ਕਾਮਣੀ ਨਾਰੀ', 'ਖਸਮ ਵਿਸਾਰਿਆ' ਦੇ ਸ਼ਬਦ-ਜੁਟਾਂ (ਸਮਾਸਾਂ) ਰਾਹੀਂ ਕਵਿਤਾ ਨੂੰ ਸ਼ਿੰਗਾਰ ਕੇ ਉਸ ਦੀ ਚਾਲ ਨੂੰ ਗਤੀ ਬਖਸ਼ੀ ਹੈ।

ਇਹ ਰਚਨਾ ਮੁੱਖ ਤੌਰ ਤੇ ਰਾਗਾਂ ਵਿਚ ਰਚੀ ਹੋਣ ਕਰਕੇ ਗਾਈ ਜਾ ਸਕਦੀ ਹੈ। ਇਸ ਦਾ ਪ੍ਰਧਾਨ ਰਸ ਸਾਂਤ ਹੈ ਪਰ ਵਾਰਾਂ ਵਿਚ ਭਾਸ਼ਾ ਵਿਚ ਖਰ੍ਹਵੇ ਸ਼ਬਦਾਂ ਦੀ ਵਰਤੋਂ ਅਤੇ ਯੁੱਧ-ਸੰਬੰਧਤ ਸ਼ਬਦਾਵਲੀ ਦੀ ਵਰਤੋਂ ਰਾਹੀਂ ਵੀਰ ਰਸ ਪੈਦਾ ਕੀਤਾ ਗਿਆ ਹੈ ਜਿਵੇਂ ਸੋਰਠ ਦੀ ਵਾਰ ਵ੍ਹਿਚ। ਬਾਰਾ ਮਾਹੇ ਵਿਚ ਸ਼ਿੰਗਾਰ ਰਸ ਅਤੇ ਆਦਿ-ਜੁਗਾਦਿ ਦੇ ਧਿਆਉ ਅਤੇ ਤਿਲੰਗ ਕੀ ਵਾਰ ਵਿਚ ਅਦਭੁਤ ਰਸ ਦਾ ਸੰਚਾਰ ਮਿਲਦਾ ਹੈ।

ਇਸ ਰਚਨਾ ਦੀ ਭਾਸ਼ਾ ਮੁੱਖ ਤੌਰ ਤੇ ਸਾਧ ਭਾਸ਼ਾ ਹੈ ਜਿਸ ਵਿਚ ਪੰਜਾਬੀ ਸ਼ਬਦਾਵਲੀ ਦੀ ਕਾਫ਼ੀ ਮਿੱਸ ਹੈ ਮਿਸਾਲ ਦੇ ਤੌਰ ਤੇ

*ਤਿਸ ਊਚੇ ਕਿਉਂ ਅਪੜਾ ਕਿਉਂ ਦਰਿ ਪਾਈਐ ਮਾਨੁ।*
*ਗਉਰਾ ਭਾਰਾ ਅਤਿਗੁਣੀ ਸਭ ਜਾਣੋ ਜਾਣ।*
*ਅਗਮ ਅਗਾਧ ਬੇਅੰਤ ਸੋ ਊਚਾ ਅਪਰ ਅਪਾਰ।*
*ਊਚੋ ਊਚਾ ਬਹੁ ਘਣਾ ਅੰਤ ਨ ਪਾਰਾਵਾਰੁ।*

ਇਸ ਵਿਚ ਬਾਕੀ ਸਬਦਾਵਲੀ ਤਾਂ ਸਾਧ ਭਾਸ਼ਾ ਦੀ ਹੈ ਪਰ **ਅਪੜਾਂ**, ਘਣਾ ਆਦਿ ਸਬਦ ਨਿਰੋਲ ਪੰਜਾਬੀ ਹਨ। ਨਿਰੋਲ ਪੰਜਾਬੀ ਵਿਚ ਕੀਤੀ ਰਚਨਾ 'ਬਾਰਾਂ ਮਾਹ ਮਾਝ ਰਾਗ' ਹੈ। 'ਆਉਤਾਰ ਮਾਲਾ ਜੁਗਾ ਦਾ ਧਿਆਉ' ਵੀ ਪੰਜਾਬੀ ਭਾਸ਼ਾ ਵਿਚ ਕੀਤੀ ਇਕ ਉਤਮ ਰਚਨਾ ਹੈ। ਇਸ ਵਿਚ ਸੰਸਕ੍ਰਿਤ ਦੀ ਤਤਸਮ ਦੇ ਤਦਭਵ ਸ਼ਬਦਾਵਲੀ ਵੀ ਵਰਤੀ ਹੈ, ਖਾਸ ਕਰਕੇ ਯੋਗ ਸਾਧਨਾ ਨਾਲ ਸੰਬੰਧਤ ਸ਼ਬਦਾਵਲੀ। ਸੰਸਕ੍ਰਿਤ ਭਾਸਾ ਦੇ ਭਾਂਤਿ, ਕੋਟ, ਸਮਾਧਿ, ਪ੍ਰਸਾਦਿ, ਕਾਲ ਕੰਟਕ, ਨਿਗ੍ਰਹ, ਗੋਤਰ, ਕਾਸਟ, ਸੁਸਬਦ, ਕੁਸਬਦ, ਨਿਹਸੰਕ, ਅਗਮ, ਨਿਗਮ, ਵਿਭੂਤਿ, ਰਿਖੀਕੇਸ, ਕੂਰਮ, ਅਸ਼ਟ, ਸਪਤ, ਸੁਰਤ, ਨਿਰਤ, ਮੁੰਦ੍ਰਾ, ਬ੍ਰਹਮ, ਵਿਸ਼ਨ, ਮਹੇਸ, ਸਕਤਿ, ਨਿਰਗੁਣ, ਸਰਗੁਣ ਤਤਸਮ ਰੂਪ ਵੀ ਵਰਤੇ ਹਨ ਤੇ ਤਦਭਵ ਰੂਪ ਮੋਖ, ਅਉਤਾਰ, ਉਸਤਤ, ਲਛ, ਪਉਣ, ਦੱਖਣ, ਪੱਛਮ, ਸਗਲ, ਆਦਿ ਵੀ। ਫ਼ਾਰਸੀ ਸ਼ਬਦਾਵਲੀ ਦੇ ਪ੍ਰਸੰਗ ਵਿਚ ਇਹ ਗੱਲ ਕਹੀ ਜਾ ਸਕਦੀ ਹੈ ਕਿ ਇਸ ਦੀ ਵਰਤੋਂ ਬਹੁਤੇ ਅਧਿਆਵਾ ਵਿਚ ਨਹੀਂ ਹੋਈ ਪਰ ਜਿਸ ਅਧਿਆਇ ਵਿਚ ਵੀ ਹੋਈ ਹੈ ਕਾਫ਼ੀ ਜ਼ਿਆਦਾ ਹੋਈ ਹੈ ਜਿਵੇਂ 'ਤਿਲੰਗ ਕੀ ਵਾਰ' ਵਾਲੇ ਅਧਿਆਇ ਵਿਚ। ਇਸ ਵਾਰ ਵਿਚ ਆਮ ਸਮਝ ਆਉਣ ਵਾਲੀ ਅਰਬੀ ਫ਼ਾਰਸੀ ਸਬਦਾਵਲੀ (ਜਿਵੇ ਕੁਦਰਤ, ਦਰਵਾਜਾ, ਸੂਰਤ, ਹੈਰਾਨ, ਨਉਬਤ, ਮਿਹਨਤੀ, ਪੈਰ, ਮਿਹਰ, ਸਹਰ ਆਦਿ) ਵੀ ਹੈ ਤੇ ਔਖੀ ਵੀ ਜਿਵੇਂ ਤਾਬੂਤ, ਦਰੋਗ, ਵਿਰਾਸਤ, ਵਰਸੂਦ, ਖਿਲਵਤ, ਤੂਬਾ, ਜੌਕ, ਅਸਾਇਸ, ਮਲਾਇਕ, ਅਹਦੀ ਆਦਿ। ਪਰ ਇਕ ਗੱਲ ਬੜੀ ਹੀ ਪ੍ਰਸੰਸਾਯੋਗ ਹੈ ਕਿ ਪ੍ਰਾਣ ਸੰਗਲੀ ਦੇ ਕਰਤਾ ਨੇ ਇਸ ਵਾਰ ਵਿਚ ਪੰਜਾਬੀ, ਸੰਸਕ੍ਰਿਤ, ਅਰਬੀ, ਫ਼ਾਰਸੀ ਅਤੇ ਸਾਧ ਭਾਸਾ ਦੀ ਮਿਸਰਿਤ ਵਰਤੋਂ ਕੀਤੀ ਹੈ ਜਿਸ ਤੋਂ ਸਾਬਿਤ ਹੁੰਦਾ ਹੈ ਕਿ ਉਸ ਨੂੰ ਇਨ੍ਹਾ ਭਾਸਾਵਾਂ ਦੀ ਚੰਗੀ ਜਾਣਕਾਰੀ ਸੀ। ਉਂਜ ਉਸ ਦਾ ਸ਼ਾਬਦਿਕ ਗਿਆਨ ਯੋਗਾ ਨਾਲ ਸੰਬੰਧਤ ਸਬਦਾਵਲੀ ਬਾਰੇ ਸਭ ਤੋਂ ਜ਼ਿਆਦਾ ਹੈ। ਉਸ ਨੇ ਆਪਣੇ ਵਿਸੇ ਨੂੰ ਸਾਧ-ਭਾਸ਼ਾ ਵਿਚ ਪ੍ਰਸਤੁਤ ਕੀਤਾ ਹੈ ਜਿਸ ਵਿਚ ਪੰਜਾਬੀ, ਫ਼ਾਰਸੀ, ਅਰਬੀ ਦੇ ਸ਼ਬਦ ਲੋੜ ਅਨੁਸਾਰ ਪ੍ਰਯੁਕਤ ਹੋਏ ਹਨ। ਭਾਸ਼ਾ ਦੀ ਦ੍ਰਿਸਟੀ ਤੋਂ ਇਹ ਗ੍ਰੰਥ ਬਹੁਤ ਹੀ ਮਹੱਤਵਪੂਰਨ ਹੈ। ਇਸ ਵਿਚ ਪ੍ਰਾਚੀਨ ਹਿੰਦੂ ਅਤੇ ਨਾਥ-ਸਿੱਧ ਪਰੰਪਰਾ ਨਾਲ ਸੰਬੰਧਤ ਬਹੁਤ ਸਾਰੀ ਸ਼ਬਦਾਵਲੀ ਦਾ ਬਹੁਤ ਸੁੰਦਰ ਉਪਯੋਗ ਕੀਤਾ ਗਿਆ ਹੈ। ਇਸ ਵਿਚ ਠੇਠ ਪੰਜਾਬੀ ਮੁਹਾਵਰਿਆਂ ਦੀ ਵਰਤੋਂ ਦੇ ਨਾਲ ਨਾਲ ਕੁਝ ਨਵੇਂ ਮੁਹਾਵਰੇ ਜਿਵੇਂ 'ਪਿੰਡ ਪੜਨਾ', 'ਕੰਧ ਪੜਨਾ' ਵੀ ਵਰਤੇ ਮਿਲਦੇ ਹਨ। ਨਵੇ ਅਖਾਣ ਤੇ ਨਵੀਆ ਸਬਦ ਘਾੜਤਾ ਵੀ ਇਸ ਰਚਨਾ ਦੀ ਭਾਸਾ ਨੂੰ ਬੜੀ ਸਾਰਥਕ ਤੇ ਸਾਹਿਤਿਕ ਬਣਾਉਣ ਵਿਚ ਸਹਾਈ ਹੋਈਆਂ ਹਨ। ਇਸ ਦਾ ਭਾਸ਼ਾਈ ਅਧਿਐਨ ਬੜਾ ਹੀ ਲਾਹੇਵੰਦਾ ਸਿੱਧ ਹੋ ਸਕਦਾ ਹੈ।

ਪ੍ਰਾਣ ਸੰਗਲੀ ਅਧਿਆਵਾਂ ਵਿਚ ਵੰਡੀ ਹੋਈ ਰਚਨਾ ਹੈ ਤੇ ਹਰ ਅਧਿਆਇ ਦੇ ਸਿਰਲੇਖ ਵਿਚ ਉਸ ਰਾਗ ਦਾ ਨਾਂ ਦਰਜ ਹੈ ਜਿਸ ਵਿਚ ਉਸ ਅਧਿਆਇ ਵਿਚ ਰਚੀ ਕਵਿਤਾ ਦਾ ਉਚਾਰਨ ਹੋਇਆ ਹੈ। ਇਸ ਗ੍ਰੰਥ ਦੀ ਸਾਰੀ ਕਵਿਤਾ ਇਨ੍ਹਾ ਰਾਗਾਂ ਵਿਚ ਹੈ :

1. ਆਸਾ, 2 ਰਾਮਕਲੀ, 3 ਮਾਰੂ, 4. ਗਉੜੀ ਪੂਰਬੀ, 5 ਭੈਰਉਂ, 6. ਮਾਝ, 7 ਗਉੜੀ, 8 ਮਾਲੀ ਗਉੜੀ, 9 ਸੂਹੀ, 10. ਕੇਦਾਰਾ, 11 ਆਸਾਵਰੀ, 12 ਗੁਜਰੀ, 13. ਬਸੰਤ, 14 ਕਲਿਆਣ, 15 ਬਿਲਾਵਲ, 16 ਗਉੜੀ ਦੀਪਕੀ, 17. ਸੋਰਠ, 18 ਤਿਲੰਗ। ਬਹੁਤੇ ਅਧਿਆਇ ਰਾਗ ਰਾਮਕਲੀ ਵਿਚ ਹਨ। ਰਾਗ ਦਾ ਖਿਆਲ ਕਰਦਿਆ ਮਾਤ੍ਰਿਕਾ ਗਿਣਤੀ ਨੂੰ ਕਈ ਥਾਈਂ ਅਖੋਂ ਉਹਲੇ ਕੀਤਾ ਹੋਇਆ ਹੈ। ਇਸੇ ਤਰ੍ਹਾ ਵਿਚਾਰ ਨੂੰ

ਸਪੱਸ਼ਟ ਕਰਨ ਦੇ ਮੋਹ ਵਿਚ ਆ ਕੇ ਛੰਦ ਦੀ ਪਰਵਾਹ ਨਹੀਂ ਕੀਤੀ। ਇਹ ਰਚਨਾ ਵਧੇਰੇ ਕਰ ਕੇ ਸ਼ਲੋਕ ਅਤੇ ਪਉੜੀਆਂ ਵਿਚ ਹੈ। ਸ਼ਲੋਕ ਵੀ ਘੱਟ ਹਨ ਉਹ ਜਾ ਤਾ ਅਧਿਆਇ ਦੇ ਸ਼ੁਰੂ ਵਿਚ ਜਾਂ ਵਾਰਾਂ ਵਿਚ ਪਉੜੀਆਂ ਦੇ ਆਰੰਭ ਵਿਚ ਜਿਵੇਂ ਤਿਲੰਗ ਦੀ ਵਾਰ ਵਾਲੇ ਅਧਿਆਇ ਵਿਚ। ਇਕ ਅਧਿਆਇ (ਰਸਾਇਣ ਦੀ ਬਾਣੀ) ਅਜਿਹਾ ਵੀ ਹੈ ਜਿਸ ਦੀ ਸਾਰੀ ਕਵਿਤਾ ਸ਼ਲੋਕਾਂ ਵਿਚ ਹੈ। ਆਦਿ ਗ੍ਰੰਥ ਦੀ ਬਾਣੀ ਵਾਂਗ ਇਸ ਗ੍ਰੰਥ ਦੇ ਸ਼ਲੋਕ ਵੀ ਦੋਹਾ ਰੂਪ ਹਨ ਭਾਵ ਉਨ੍ਹਾ ਵਿਚ ਦੋ ਚਰਣ ਅਤੇ ਪ੍ਰਤਿ ਚਰਣ 24 ਮਾਤ੍ਰਾ ਹਨ, ਪਹਿਲਾ ਬਿਸ੍ਰਾਮ 13 ਉੱਤੇ ਅਤੇ ਦੂਜਾ 11 ਉੱਤੇ, ਅੰਤ ਗੁਰੂ ਲਘੁ ਜਿਵੇਂ

*ਦਰਵਾਜਾ ਹੈ ਕੁਦਰਤੀ, ਕੁਦਰਤਿ ਹੈਰਾਨੁ।*
*ਵਜਨਿ ਨਗਾਰੇ ਕੁਦਰਤੀ ਸੁਰ ਘੋਰ ਨੀਸਾਨੁ।*
(13) (11)

ਇਸ ਗ੍ਰੰਥ ਵਿਚ ਪਉੜੀਆ ਇਕ ਪ੍ਰਕਾਰ ਦੀਆਂ ਨਹੀਂ ਸਗੋਂ ਭਿੰਨ-ਭਿੰਨ ਚਰਣਾ ਵਾਲੀਆਂ ਵਰਤੀਆ ਗਈਆ ਹਨ। ਉਨ੍ਹਾਂ ਵਿਚ ਆਮ ਕਰਕੇ ਤਾਂ ਤੁਕਾਂਤ ਮੇਲ ਹੈ ਪਰ ਅਜਿਹੀ ਪਉੜੀ ਵੀ ਵਰਤੀ ਹੈ ਜਿਸ ਵਿਚ ਮੱਧ ਅਨੁਪ੍ਰਾਸ ਵੀ ਹੈ ਜਿਵੇਂ ਮਾਲਕਉਸ ਕੀ ਵਾਰ ਦੀ ਅੱਠਵੀਂ ਪਉੜੀ ਵਿਚ -

*ਵਡਾ ਅਲਖ **ਵਿਡਾਣੀ** ਕਿਨੈ ਨ ਲਖੀਐ। ਸਤਿਗੁਰ ਸਚੀ **ਬਾਣੀ** ਸਬਦ ਪਰਖੀਐ।*
*ਕਦਰਤਿ ਆਖ **ਵਖਾਣੀ** ਕੁਦਰਤਿ ਲਖੀਐ ਗੁਰਮੁਖ ਸਚ **ਸਮਾਣੀ** ਅੰਮ੍ਰਿਤ ਰਸ ਚਖੀਐ।*

ਇਸ ਰਚਨਾ ਵਿਚ ਸਿਰਖੰਡੀ ਛੰਦ ਵੀ ਅਜ਼ਮਾਇਆ ਗਿਆ ਹੈ। ਇਸ ਛੰਦ ਦੀ ਸੁਚੱਜੀ ਵਰਤੋਂ 20ਵੇਂ ਅਧਿਆਇ ਵਿਚ ਕੀਤੀ ਮਿਲਦੀ ਹੈ ਜਿਸ ਦੀਆਂ ਸਾਰੀਆਂ ਤੀਹ ਦੀਆ ਤੀਹ ਪਉੜੀਆਂ ਇਸ ਛੰਦ ਵਿਚ ਰਚੀਆਂ ਗਈਆਂ ਹਨ ਪੰਜਾਬੀ ਸਾਹਿਤ ਵਿਚ ਇਹ ਇਕ ਉਤਮ ਦਰਜੇ ਦੀ ਸਾਹਿਤਿਕ ਰਚਨਾ ਕਹੀ ਜਾ ਸਕਦੀ ਹੈ। ਵਿਸ਼ੇ ਦੇ ਨਿਭਾ ਵਿਚ ਰੱਚਤਾ ਬਹੁਤ ਹੀ ਸਫਲ ਹੋਇਆ ਹੈ ਕਿਉਂਕਿ ਉਸਨੇ ਪਰਮਾਤਮਾ ਦੇ ਉਸ ਸਰੂਪ ਤੋਂ ਗੱਲ ਆਰੰਭ ਕੀਤੀ ਹੈ ਜਦੋਂ ਅਜੇ ਪ੍ਰਿਥਵੀ, ਆਕਾਸ਼, ਸੂਰਜ, ਚੰਦ, ਤਾਰੇ, ਬਨਾਸਪਤੀ, ਪੁਰਖ ਨਾਰੀ, ਖਾਣੀ ਬਾਣੀ ਆਦਿ ਕੁਝ ਵੀ ਨਹੀਂ ਸੀ, ਥਿਤ ਵਾਰ, ਰੰਗ ਰਪ, ਗੰਧ, ਚਿਹਨ ਚੱਕਰ ਵਜੂਦ ਵਿਚ ਨਹੀਂ ਸਨ ਆਏ ਤੇ ਫੇਰ ਪ੍ਰਭੂ ਨੇ ਆਪਣੀ ਲੀਲਾ ਕਰ ਕੇ ਮਨਸਾ ਦੇਵੀ, ਬ੍ਰਹਮਾ ਬਿਸ਼ਨ, ਮਹੇਸ ਸਾਜੇ, ਪੰਜ ਤੱਤ ਉਪਾਏ, ਉਨ੍ਹਾ ਨੂੰ ਵੱਖ ਵੱਖ ਪ੍ਰਕਿਰਤੀਆ ਬਖਸ਼ੀਆਂ, ਦਇਆ, ਧਰਮ, ਸਤ, ਸੰਤੋਖ ਥਾਪੇ ਤੇ ਨਾਲ ਹੀ ਵੈਰ ਵਿਰੋਧ ਕਾਮ ਕ੍ਰੋਧ ਦੀ ਰਚਨਾ ਕਰ ਕੇ ਨੇਕੀ, ਬਦੀ, ਦੈਵੀ, ਅਦੈਵੀ ਸਕਤੀਆ ਵਿਚਕਾਰ ਘੋਲ ਪੈਦਾ ਕਰ ਦਿੱਤਾ ਤੇ ਫੇਰ ਹਰ ਜੁਗ ਵਿਚ ਨੇਕੀ ਦੀ ਜਿੱਤ ਕਰਾਉਣ, ਆਪਣੇ ਭਗਤਾ ਦੀ ਲਾਜ ਰੱਖਣ, ਆਪਣਾ ਬਿਰਦ ਪਾਲਣ ਲਈ ਅਵਤਾਰ ਧਾਰ ਕੇ ਆਇਆ ਜਦ ਸਤਜੁਗ ਵਿਚ ਸੰਖਾਸੁਰ ਨੇ ਵੇਦ ਚੁਰਾ ਲਿਆ ਤਾਂ ਪ੍ਰਭੂ ਨੇ ਮੱਛ ਰਪ ਧਾਰ ਕੇ ਸੰਖਾਸੁਰ ਨੂੰ ਮਾਰ ਕੇ ਵੇਦ ਦਬਾਰਾ ਪ੍ਰਗਟ ਕੀਤਾ, ਮਧੁ ਕੀਟਭ ਦਾ ਅਹੰਕਾਰ ਤੋੜਨ ਲਈ ਕੱਛ ਰਪ ਧਾਰਨ ਕੀਤਾ, ਹਰਣਾਕਸ ਨੂੰ ਮਾਰਨ ਲਈ ਸੂਕਰ ਅਵਤਾਰ ਧਾਰਿਆ, ਪ੍ਰਹਿਲਾਦ ਦੀ ਰਖਿਆ ਕਰਨ ਲਈ ਨਰ ਸਿੰਘ ਰੂਪ ਧਾਰ ਕੇ ਆਇਆ, ਰਾਜੇ ਬਲਿ ਦਾ ਅਭਿਮਾਨ ਤੋੜਨ ਲਈ ਬਾਵਨ ਰਪ, ਖਤਰੀਆ ਨੂੰ ਦੰਡ ਦੇਣ ਲਈ ਪਰਸੂਰਾਮ, ਰਾਵਣ ਨੂੰ ਸੰਘਾਰਨ ਲਈ ਰਾਮ ਚੰਦਰ, ਕੰਸ ਨੂੰ ਮਾਰਨ ਲਈ ਸ੍ਰੀ ਕ੍ਰਿਸ਼ਨ, ਦੈਂਤਾਂ ਨੂੰ ਪਛਾੜਨ ਲਈ ਬਉਧ (ਬੁੱਧ) ਅਤੇ ਕਲਜੁਗ ਦਾ ਉਧਾਰ ਕਰਨ ਹਿਤ

ਨਿਹਕਲੰਕੀ ਅਵਤਾਰ ਧਾਰ ਕੇ ਆਇਆ। ਜਿਵੇ ਗੁਰੂ ਗ੍ਰੰਥ ਸਾਹਿਬ ਵਿਚ 'ਹਰਿ ਜੁਗ ਜੁਗ ਭਗਤਿ ਉਪਾਇਆ' ਦੇ ਸਿਰਲੇਖ ਹੇਠ ਬੜੇ ਹੀ ਸੰਖਿਪਤ ਢੰਗ ਨਾਲ ਹਰ ਕਾਲ ਵਿਚ ਭਗਤ ਜਨਾ ਦੀ ਪ੍ਰਭੂ ਦੁਆਰਾ ਰਖਿਆ ਕਰਨ, ਪੈਜ ਰਖਣ ਦਾ ਵਿਚਾਰ ਪੇਸ਼ ਕੀਤਾ ਗਿਆ ਹੈ, ਪ੍ਰਾਣ ਸੰਗਲੀ ਵਿਚ ਇਸੇ ਵਿਚਾਰ ਦੀ ਵਿਸਥਾਰ ਪੂਰਵਕ ਚਰਚਾ 30 ਬੰਦਾਂ ਵਿਚ ਕੀਤੀ ਮਿਲਦੀ ਹੈ। ਕਵਿਤਾ ਦਾ ਸਾਹਿਤਿਕ ਪੱਧਰ ਵੀ ਪ੍ਰਸ਼ੰਸਨੀ ਹੈ ਇਸ ਵਿਚ ਭਿੰਨ-ਭਿੰਨ ਅਵਤਾਰਾਂ ਦੇ ਮਾਤਾ ਪਿਤਾ, ਉਨ੍ਹਾਂ ਦੇ ਸਥਾਨਾ ਦਾ ਵੇਰਵਾ ਵੀ ਦਿੱਤਾ ਹੈ ਜਿਹੜਾ ਕਿ ਪਹਿਲਾ ਪੰਜਾਬੀ ਸਾਹਿਤ ਵਿਚ ਨਹੀ ਮਿਲਦਾ।

ਪ੍ਰਾਣ ਸੰਗਲੀ ਦੇ ਕਰਤਾ ਨੇ ਕਾਇਆ ਸਿੱਧੀ ਦੇ ਵਿਸ਼ੇ ਦੀ ਵਿਆਖਿਆ ਲਈ ਇਕ ਬਾਰਾ ਮਾਂਹ ਵੀ ਰਚਿਆ ਹੈ ਜਿਸ ਦੇ 13 ਬੰਦ ਹਨ ਅਤੇ ਉਹ ਮਾਝ ਰਾਗ ਵਿਚ ਹੈ ਇਸ ਵਿਚ ਦੂਜਾ ਭਾਵ (ਦਵੈਤ) ਤਿਆਗ ਕੇ ਗੁਰੂ ਦੀ ਸ਼ਰਨ ਵਿਚ ਜਾਣ, ਗੁਰ ਸ਼ਬਦ ਵਿਚ ਸੁਰਤੀ ਟਿਕਾਉਣ, ਚੰਚਲ ਮਿਰਗ ਰੂਪੀ ਮਨ ਨੂੰ ਗੁਰ ਗਿਆਨ ਦੇ ਤੀਰ ਰਾਹੀ ਮਾਰਨ ਦਾ ਉਪਦੇਸ ਦਿੱਤਾ ਗਿਆ ਹੈ। ਇਸ ਬਾਰਾਂ ਮਾਹੇ ਵਿਚ ਪੰਜਾਬੀ ਭਾਸ਼ਾ ਦੇ ਮਣਕੇ ਮੋਤੀਆ ਵਾਂਗ ਪਰੋਏ ਹੋਏ ਦਿਸਦੇ ਹਨ :

*ਮੋਹ ਪੰਖਿਰੂ ਉਡਰੇ ਚੁਗਹਿ ਚੋਗ ਘਣੀ, ਘਰਿ ਦਰਿ ਮਹਲਤ ਦੂਨੀ ਦੇ ਵੱਡੇ ਸਭ ਮਣੀ।*
*ਹੋਦੇ ਬੀਜ ਨ ਬੀਜਿਓ ਕੇਹਾ ਦੋਸ ਧਣੀ, ਗੁਰ ਮਿਲ ਨਾਮ ਅਰਾਧੀਐ ਸੰਗਤ ਭਲੀ ਬਣੀ।*
*ਪੇਟਾ ਕਤਿ ਨ ਸਕਿਓ ਤਾਣੀ ਰਹੀ ਤਣੀ, ਨਰ ਨਾਰੀ ਜਿਨਾ ਚੀਨਿਆ ਨਾਨਕ ਭਾਗ ਮਣੀ।*

ਪ੍ਰਾਣ ਸੰਗਲੀ ਦੇ ਬਹੁਤ ਸਾਰੇ ਅਧਿਆਵਾਂ ਵਿਚ ਕਰਤਾ ਨੇ ਆਪਣੀ ਬਿਆਨਿਆ ਸ਼ਕਤੀ ਦੇ ਜੌਹਰ ਵਿਖਾਏ ਹਨ। ਇਹ ਸੈਲੀ ਆਰੰਭ ਤਾਂ ਪਹਿਲੇ ਅਧਿਆਇ ਤੋਂ ਹੀ ਹੋ ਜਾਂਦੀ ਹੈ ਪਰ ਇਹ ਚੌਥੇ ਅਧਿਆਇ ਵਿਚ ਹਾਟਾ ਦੇ ਬਿਆਨ ਵਿਚ ਵਿਕਸਿਤ ਹੁੰਦੀ ਸਹੰਸ੍ਰਨਾਮੇ ਵਾਲੇ ਅਧਿ ਨੰ. 35 ਵਿਚ ਸਿਖਰ ਤੇ ਪਹੁੰਚਦੀ ਹੈ, ਮਿਸਾਲ ਦੇ ਤੌਰ ਤੇ

*ਲਾਲ ਗੁਲਾਲ ਦਇਆਲ ਮੁਰਾਰਾ, ਅਪਰ ਅਪਰੰਪਰ ਪਾਰਿ ਨ ਪਾਰਾ।*
*ਬੇਸਮਾਰ ਬੇਅੰਤ ਬਿਅੰਤਾ, ਅਗਮ ਅਥਾਹ ਅਤੰਤਾ ਹੇ।*
*ਅਬਗਤ ਅਗੋਚਰ ਸ੍ਰੀ ਧਰ ਸੈਨਾ, ਸੰਦਰ ਸੁਆਮੀ ਅੰਮ੍ਰਿਤ ਹੈ ਬੈਨਾ।*
*ਮੋਹਨ ਮਾਧੋ ਕ੍ਰਿਸਨ ਮੁਰਾਰੀ, ਪੇਖ ਪੇਖ ਬਿਗਸੰਤਾ ਹੈ।*

ਇਸ ਅਧਿਆਇ ਵਿਚ ਨਾ ਕੇਵਲ ਪ੍ਰਭੂ ਦੇ ਸਹੰਸ੍ਰ ਨਾਮ ਹੀ ਗਿਣਵਾਏ ਗਏ ਹਨ ਸਗੋਂ ਕਵਿਤਾ ਵੀ ਵਿਸ਼ੇਸ਼ਣਾ, ਅਨੁਪ੍ਰਾਸਾਂ ਅਤੇ ਸਬਦਾਂ ਦੀਆਂ ਸੁੰਦਰ ਘਾੜਤਾ ਰਾਹੀਂ ਦੁਲ੍ਹਨ ਦੀ ਤਰ੍ਹਾਂ ਸ਼ਿੰਗਾਰੀ ਹੋਈ ਹੈ ਅਤੇ ਇਸ ਨੂੰ ਪੜ੍ਹਦਿਆਂ ਇਕ ਅਜਿਹੀ ਧੁਨੀ ਪੈਦਾ ਹੁੰਦੀ ਹੈ ਕਿ ਸਰੋਤਾ ਝੂਮ ਉਠਦਾ ਹੈ।

ਪ੍ਰਾਣ ਸੰਗਲੀ ਦਾ ਵਿਸ਼ਾ ਵਸਤੂ ਰਹੱਸਵਾਦੀ ਹੋਣ ਕਰ ਕੇ ਇਸ ਵਿਚ ਰਹੱਸਮਈ ਸ਼ਬਦਾਵਲੀ ਦਾ ਉਪਯੋਗ ਕੀਤਾ ਗਿਆ ਹੈ। ਇੜਾ ਪਿੰਗਲਾ ਤੇ ਸੁਖਮਨਾ ਨਾੜੀਆ ਤੋਂ ਆਰੰਭ ਕਰਕੇ ਤ੍ਰਿਕੁਟੀ, ਦਸਮ ਦੁਆਰ, ਸਸੀ, ਸੂਰ, ਮਲ ਦੁਆਰ, ਨਾਭੀ ਚਕ੍ਰ, ਖਸਟ ਦਲ, ਅਸਟ ਦਲ, ਸਹਸ ਦਲ, ਮੂਲ ਕਵਲ, ਖਟ ਕਵਲ, ਅਸਟ ਕਵਲ, ਦੁਆਦਸ ਕਵਲ, ਖੋੜਸ ਦਲ, ਰੇਚਕ, ਪਰਕ, ਕੁੰਭਕ, ਲੰਬਕਾ, ਗੰਧਾਰੀ, ਸੰਖਨੀ, ਸੋਮ ਮੰਡਲ, ਚਾਰ ਸੁੰਨ, ਪੰਜ ਬਾਈ, ਖਟ ਚਕ੍ਰ, ਸਪਤ ਦੀਪ, ਨਉ ਖੰਡ, ਚੌਦਾ ਭਵਨ, ਅਠਾਰਾਂ ਭਾਰ ਬਨਾਸਪਤੀ, ਚੌਰਾਸੀ ਆਸਨ, ਚੋਰਾਸੀ ਆਸਨ, ਚੌਰਾਸੀ ਸਿੱਧ ਆਦਿ ਯੋਗ ਸ਼ਬਦਾਵਲੀ ਰਾਹੀ ਰਹੱਸਵਾਦੀ ਵਿਚਾਰਾਂ ਦੀ

ਵਿਆਖਿਆ ਕੀਤੀ ਗਈ ਹੈ। ਇਸ ਦੇ ਬਾਵਜੂਦ ਵੀ ਇਸ ਰਚਨਾ ਦੀਆਂ ਕਈ ਸਤਰਾ ਆਮ ਪਾਠਕਾ ਦੀ ਸਮਝ ਤੋਂ ਪਰੇ ਹਨ ਜਿਵੇਂ :

*ਬਾਰਹ ਸੂਰਜ ਸੋਲਹ ਚੰਦਾ ਜੋ ਨਹੀਂ ਜਾਨੈ ਸੋ ਕਹੀਐ ਅੰਧਾ।*
*ਬਾਰਹ ਸੋਲਹ ਸਮ ਕਰ ਪੀਵਹ ਚਾਰੋਂ ਸਾਧੇ ਤ ਬਾਹਰ ਜੀਵੈ।*

ਇਨ੍ਹਾਂ ਕਾਵਿ-ਸਤਰਾਂ ਵਿਚ ਸੂਰਜ ਦੀਆਂ ਬਾਰਾ ਰਾਸ਼ੀਆ ਅਤੇ ਚੰਦਰਮਾਂ ਦੀਆਂ ਸੋਲਾ ਕਲਾ ਦੀ ਤੇ ਫੇਰ ਚਾਰ ਵਿਕਾਰਾਂ (ਭੈ, ਅਹਾਰ, ਨੀਂਦ ਅਤੇ ਕਾਮ) ਨੂੰ ਸਾਧਣ ਦੀ ਗੱਲ ਕੀਤੀ ਹੈ। ਇਸੇ ਪ੍ਰਕਾਰ ਹੇਠਲੀ ਤੁਕ ਦਾ ਰਹੱਸ ਵੀ ਸਮਝਣ ਗੋਚਰਾ ਹੈ :

*ਅਠ ਛਿ ਸਾਧੇਂ ਜਨ ਜੋਗੀ, ਦਿਨ ਦਿਨ ਬਾਲਾ ਕਦੇ ਨ ਰੋਗੀ ॥*

ਇੱਥੇ ਅੱਠ ਤੋਂ ਭਾਵ ਯੋਗ ਦੇ ਅੱਠ ਅੰਗ ਹਨ ਅਤੇ ਛੇ ਤੋਂ ਭਾਵ ਖਟ ਕਰਮ—ਨੇਤੀ, ਧੋਤੀ, ਬਸਤੀ, ਨਿਉਲੀ, ਗਜ ਕਰਮ ਅਤੇ ਤ੍ਰਾਟਕ ਹਨ।

ਪ੍ਰਾਣ ਸੰਗਲੀ ਦੇ ਕਰਤਾ ਨੇ ਰਹੱਸਵਾਦੀ ਸ਼ਬਦਾਂ ਦੀ ਵਿਆਖਿਆ ਵੀ ਕੀਤੀ ਹੈ ਤਾਂ ਜੋ ਪਾਠਕ ਉਸ ਦੇ ਵਿਚਾਰਾਂ ਨੂੰ ਭਲੀ ਭਾਂਤ ਸਮਝ ਸਕਣ, ਮਿਸਾਲ ਦੇ ਤੌਰ ਤੇ

*ਖਟ ਦਲ ਕਵਲ ਇੰਦ੍ਰੀ ਅਸਥਾਨ, ਤਾਂ ਕੀ ਸੰਧ ਪਛਮ ਕਉ ਜਾਨੁ।*
*ਤਿਨ ਕੈ ਭੀਤਰਿ ਲਾਗੇ ਬੰਧ, ਜੋਗ ਜੁਗਤਿ ਸੈਂ ਸਾਧੇ ਕੰਧ।*
*ਤਾਂ ਕੇ ਉਪਰਿ ਖਰਾ ਅੰਡ ਅਕਾਰ, ਸਗਲ ਨਾੜੀ ਕਾ ਤਹ ਵਿਸਥਾਰ।*
*ਅਰਧ ਉਰਧ ਨਾੜੀ ਤਿਹ ਠਉਰ, ਤਿਨ ਕੇ ਬੀਚ ਵਸੇ ਜਿਉ ਭਉਰ।*
*ਤਾ ਸੈਂ ਦਸ ਨਾਰੀ ਪਰਧਾਨ, ਤਿਨ ਕੇ ਨਾਮ ਕਰਉ ਬਖਿਆਨ।*
*ਇੜਾ ਪਿੰਗਲਾ ਸੁਖਮਨ ਨਾਰੀ, ਲੰਬਕ ਪੁਰਖ ਅਉ ਗੰਧਾਰੀ।*
*ਡੰਡਮਾਰਗੀ ਅਉਰ ਸਰਸੁਤੀ ਜਾਨ, ਸੁਚੁ ਸੰਖਨੀ ਮੂਲ ਅਸਥਾਨ।*
*ਤਾਂ ਮਹਿ ਤੀਨ ਨਾਰੀ ਪਰਧਾਨ, ਇੜਾ ਪਿੰਗਲਾ ਸੁਖਮਨਾ ਜਾਨ।*
*ਤਹ ਤੀਨ ਪੰਥ ਤੀਨ ਅਸਥਾਨ, ਤਾਂ ਕੇ ਊਪਰਿ ਬਸੈ ਅਪਾਨ।*
*ਪਛਮ ਡੰਡ ਕਾ ਬਿਖੜਾ ਘਾਟ, ਨਾਨਕ ਜਹਾਂ ਤਿਹਡਾ ਤਹਿੰ ਨਿਜ ਵਾਟ ॥*

ਪਰ ਫੇਰ ਵੀ ਕਈ ਵਾਰ ਗੱਲ ਸਪਸ਼ਟ ਨਹੀਂ ਹੁੰਦੀ। ਰਹੱਸ ਬਣਿਆ ਰਹਿੰਦਾ ਹੈ। ਇਹ ਰਹੱਸ ਕੋਈ ਅਜਿਹਾ ਵਿਅਕਤੀ ਹੀ ਸਮਝ ਸਕਦਾ ਹੈ ਜਿਸਨੂੰ ਯੋਗ-ਸਾਧਨਾਂ ਦੇ ਸਾਰੇ ਪੱਖਾ ਦੀ ਜਾਣਕਾਰੀ ਹੋਵੇ। ਮਾਝ ਰਾਗ ਦੇ ਬਾਰਾਂ ਮਾਹੇ ਵਿਚ ਇਕ ਤੁਕ ਹੈ।

*"ਇਕਤ ਘੁਰਿ ਵਾਸਾ ਕੀਆ ਦਾਦਰੁ ਅਵਰ ਭਵੰਗਿ"*

***ਸ਼ਬਦੀ ਅਰਥ ਹੈ :*** ਡੱਡੂ ਅਤੇ ਸੱਪ ਦਾ ਇਕ ਥਾਂ ਵਾਸਾ ਹੋਇਆ। ਪਰ ਭਾਵ ਇਹ ਨਹੀਂ। ਇਸ ਦੀ ਵਿਆਖਿਆ ਅਸ਼ਟਾਂਗ ਜੋਗ ਦੇ ਅਧਿਆਇ ਵਿਚ ਇਸ ਪ੍ਰਕਾਰ ਕੀਤੀ ਗਈ ਹੈ

*ਲੇਤੀ ਬਾਰ ਕਉ ਪੂਰਕ ਕਹੀਐ, ਕੁੰਭਕ ਸੋ ਜੋ ਗਹਿ ਲੈ ਰਹੀਐ।*
*ਰੇਚਕ ਸੋਂ ਜਬ ਛੂਟਕੇ ਬਾਇ, ਤੀਨ ਪ੍ਰਕਾਰ ਇਹ ਭੇਦ ਕਹਾਇ।*
*ਦੁਆਦਸ ਲੈ ਕੇ ਪੂਰਕ ਕਰੈ, ਖੋੜਸ ਕਰਿ ਕੈ ਕੁੰਭਕ ਭਰੈ।*
*ਦਸ ਓਅੰਕਾਰ ਤੇ ਰੇਚਕ ਹੋਇ, ਓਅੰਕਾਰ ਕਉ ਜਾਣੈ ਕੋਇ।*
*ਜਬ ਕੁੰਭਕ ਕੁੰਭ ਸੰਪੂਰਣ ਹੋਇ, ਰੇਚਕ ਪੂਰਕ ਕਹਿ ਜਾਵਹਿ ਦੋਇ।*

*ਤਹ ਉਲਟੈ ਪਵਨ ਪਛਮ ਕਉ ਚਲੈ, ਗਰਜੈ ਗਗਨ ਦੇਹ ਜਬ ਹਲੈ।*
*ਪ੍ਰਿਥਮ ਅਭਿਆਸ ਤੇ ਉਪਜੈ ਪ੍ਰਸੇਉ, ਅਧਿਕ ਅਭਿਆਸ ਤੇ ਉਪਜੈ ਕੰਪੇਉ।*
*ਜਬ ਭੁਉਰ ਗੁਫਾ ਕੇ ਭੀਤਰ ਵੜੇ, ਉਲਟ ਪਲਟਿ ਮੇਂਡਕ ਜਿਉ ਪੜੇ।*
*ਕਰਮ ਭੁਇਅੰਗਮ ਸਾਧੇ ਕਰਮ, ਉਲਟੇ ਦੇਹੀ ਪਲਟੈ ਚਰਮ।*
*ਛੂਟੇ ਭਿਕਸ਼ਾ ਭੋਜਨ ਗਾਉਂ, ਨਾਨਕ ਨਿਹਚਲ ਜੋਗੀ ਤਾ ਕਾ ਨਾਉਂ।*

ਜਿਥੋਂ ਤਕ ਪ੍ਰਾਣ ਸੰਗਲੀ ਦੀ ਵਾਰਤਕ ਦੀ ਭਾਸ਼ਾ ਦਾ ਸੰਬੰਧ ਹੈ ਇਹ ਜਨਮ ਸਾਖੀਆ ਦੀ ਭਾਸ਼ਾ ਖ਼ਾਸ ਕਰਕੇ ਪੁਰਾਤਨ ਜਨਮ ਸਾਖੀ ਅਤੇ ਬਾਲੇ ਵਾਲੀ ਜਨਮ ਸਾਖੀ ਨਾਲ ਮੇਲ ਖਾਂਦੀ ਹੈ। ਇਸ ਦੀ ਉਥਾਨਕਾ ਵਾਲੀਆਂ (ਮਨਸੁਖ-ਭਾਗੀਰਥ ਵਾਲੀ ਸਾਖੀ ਤੇ ਸਿੰਘਲਾਦੀਪ ਜਾਣ ਦੀ ਸਾਖੀ) ਸਾਖੀਆ ਦੀ ਭਾਸ਼ਾ ਤਾ ਪੁਰਾਤਨ ਜਨਮ ਸਾਖੀ ਵਾਲੀ ਹੈ ਭਾਵ ਪੱਛਮੀ ਪੰਜਾਬ ਦੀ ਲਹਿੰਦੀ ਪਰ ਅਧਿਆਵਾਂ ਦੇ ਸ਼ੁਰੂ ਵਿਚ ਅੰਕਿਤ ਵਾਰਤਕ (ਜਿਹੜੀ ਸੰਤ ਸੰਪੂਰਣ ਸਿੰਘ ਵਾਲੇ ਸੰਸਕਰਣ ਵਿਚ ਪ੍ਰਾਪਤ ਹੈ) ਦੀ ਭਾਸ਼ਾ ਪੁਰਾਤਨ ਦੀ ਵਾਰਤਕ ਨਾਲੋਂ ਵਧੇਰੇ ਵਿਯੋਗਾਤਮਕ ਹੋ ਗਈ ਹੈ ਜਿਵੇਂ : "ਤਾ ਬਾਬਾ ਜੀ ਉਥੋਂ ਚਲੇ ਜਾਂਦਾ ਜਾਂਦਾ ਬਾਬਾ ਜੀ ਦੇਹ ਆਪਣੀ ਨੂੰ ਕੁਸ਼ਟੀ ਕਾ ਰੂਪ ਧਾਰ ਕੇ ਜਾਇ ਉਜੈਨ ਕੇ ਦੁਆਰੇ ਧੂੰਆਂ ਘਤ ਬੈਠਾ। ਤਾਂ ਰਾਜੇ ਸੁਣਿਆ ਤਾ ਰਾਜੇ ਆਇ ਕਰ ਪਰਦਖਨਾ ਦੇ ਕਰ ਪੈਰੀ ਪੈ ਕਰ ਪੁਛਿਆ ਜੋ ਮੇਹਰਵਾਨ ਜੀ ਕੁਝ ਆਗਿਆ ਹੋਵੇ ਇਛਾ ਭੋਜਨ ਕਰੀਏ।"

ਗੋਸਟਾ ਸਮੇ ਵਰਤੀ ਗਈ ਵਾਰਤਕ ਦੀ ਭਾਸ਼ਾ ਮਿਸ਼ਰਿਤ ਜਾਂ ਇਹ ਕਹਿ ਲਵੋ ਕਿ ਸਾਧ ਭਾਸ਼ਾ ਹੈ :

> *"ਇਕ ਜੋ ਪੁਰਖ ਹੈ ਟੁਬਕੀ ਮਾਰਤਾ ਹੈ ਮਨ ਕੇ ਬਿਖੈ ਧਿਆਨ ਗੁਰੂ ਕੀ ਮੂਰਤਿ ਨਾਲਿ ਲਗਾਵਤ ਹੈ ਪਰਮੇਸਰ ਕਾ ਮੰਤ੍ਰ ਪੜਤਾ ਹੈ ਏਕ ਪਦ ਜੋੜ ਲੈ ਨਿਕਸਤਾ ਹੈ। ਇਸ ਉਦਰ ਸਮੁੰਦ ਮਹਿ ਏਹੀ ਲਾਲ ਜਵਾਹਰ ਪਰਵਾਲੇ ਹੈ। ਉਨ ਕਉ ਧਿਆਨ ਲਗਾਵਤਾ ਹੈ। ਸਾਧੂ ਦਰਸਨ ਸਾਥ ਇਸ ਤੇ ਹੋਰ ਧਿਆਨ ਕੋਈ ਨਾਹੀ। ਅਰ ਜਾ ਇਸ ਉਦਰ ਸਮੁੰਦ ਮਹਿ ਟੁਬਕੀ ਮਾਰੀਐ ਅਰੁ ਚਿਤ ਲਾਈਐ ਮਾਇਆ ਸਾਥ, ਮਰਜੀਵੜੇ ਕੀ ਨਿਆਏ ਘੂਘੇ ਸਿਵਾਲੇ ਕੀੜੇ ਪਤੰਗੇ ਬਾਲੂ ਸੀਪ ਨਿਕਸਤੇ ਹੈ। ਉਹ ਧਿਆਨ ਖਿਰਥਾ ਗਇਆ ਜਿਉ ਮਰਜੀਵੜੇ ਕੀ ਨਿਆਈ ਟੁਬਕੀ ਖਿਰਥੀ ਗਈ।"*

(ਅਧਿ 54 ਆਤਮੇ ਪਰਾਤਮੇ ਦੀ ਗੋਸਟ)

ਵਾਰਤਕ ਦੀ ਭਾਸ਼ਾ ਵਿਚ ਇਕਸਾਰਤਾ ਨਹੀਂ। ਬਾਣੀ ਵਿਹੰਗਮ ਵਾਲੇ ਅਧਿਆਇ (ਨੰ. 53) ਵਿਚ ਵਾਰਤਕ ਦੀ ਭਾਸ਼ਾ ਵਧੇਰੇ ਕਰਕੇ ਪੰਜਾਬੀ ਹੈ ਜਿਸ ਵਿਚ ਲੋੜ ਅਨੁਸਾਰ ਅਧਿਆਤਮਕ ਸ਼ਬਦਾਵਲੀ ਵੀ ਵਰਤੀ ਗਈ ਹੈ। ਇਸ ਦੀ ਭਾਸ਼ਾ ਦਾ ਅਧਿਐਨ ਪੰਜਾਬੀ ਵਾਰਤਕ ਦੇ ਸਤਾਰ੍ਹਵੀਂ ਤੇ ਅਠਾਰ੍ਹਵੀ ਸਦੀ ਵਿਚ ਹੋਏ ਵਿਕਾਸ ਤੇ ਪ੍ਰਕਾਸ਼ ਪਾਉਣ ਵਿਚ ਬੜਾ ਸਹਾਈ ਹੋ ਸਕਦਾ ਹੈ।

ਪ੍ਰਾਣ ਸੰਗਲੀ ਦੇ ਬਹੁਤ ਸਾਰੇ ਅਧਿਆਵਾਂ ਵਿਚ ਵਿਵਰਣਾਤਮਕ ਸ਼ੈਲੀ ਰਾਹੀਂ ਵਿਸ਼ੇ ਦਾ ਪ੍ਰਤਿਪਾਦਨ ਕੀਤਾ ਗਿਆ ਹੈ ਖ਼ਾਸ ਕਰਕੇ ਪਹਿਲੇ ਛੇ ਅਧਿਆਵਾਂ ਵਿਚ। ਇਸ ਸ਼ੈਲੀ ਦੀਆ ਸੁੰਦਰ ਮਿਸਾਲਾਂ ਚੌਥੇ ਅਧਿਆਇ ਵਿਚ ਵੇਖੀਆਂ ਜਾ ਸਕਦੀਆਂ ਹਨ। ਦੂਜੀ ਕਿਸਮ ਦੀ ਸ਼ੈਲੀ

ਗੋਸ਼ਟਾਂ ਵਾਲੀ ਹੈ ਜਿਸ ਦਾ ਸ੍ਰੀ ਗਣੇਸ਼ ਸਤਵੇਂ ਅਧਿਆਇ ਵਿਚ ਹੋ ਜਾਂਦਾ ਹੈ ਤੇ ਇਹ ਹੋਰ ਵੀ ਬਹੁਤ ਸਾਰੇ ਅਧਿਆਵਾਂ ਵਿਚ ਵਰਤੀ ਵਿਖਾਈ ਦਿੰਦੀ ਹੈ। ਇਸ ਤਰ੍ਹਾ ਦੀ ਸ਼ੈਲੀ ਨੂੰ ਨਾਟਕੀ ਸ਼ੈਲੀ ਵੀ ਕਿਹਾ ਜਾ ਸਕਦਾ ਹੈ ਕਿਉਂਕਿ ਇਸ ਵਿਚ ਦੋ ਪਾਤਰਾ ਵਿਚਕਾਰ ਗੱਲ ਬਾਤ ਹੁੰਦੀ ਦਰਸਾਈ ਜਾਂਦੀ ਹੈ। ਇਕ ਪਾਸੇ ਗੁਰੂ ਸਾਹਿਬ ਹਨ ਤੇ ਦੂਜੇ ਬੰਨੇ ਖਿੰਥੜ, ਗੋਰਖ, ਚਰਪਟ, ਭਰਥਰੀ, ਗੋਪੀ ਚੰਦ ਆਦਿ ਯੋਗੀ। ਇਸ ਸ਼ੈਲੀ ਦੀ ਵਰਤੋਂ ਨਾਲ ਵਿਸ਼ੇ ਦੀ ਪੇਸ਼ਕਾਰੀ ਵਿਚ ਨੀਰਸਤਾ ਨਹੀਂ ਆਉਂਦੀ ਸਗੋਂ ਪਾਠਕ ਉਸ ਵਿਚੋਂ ਨਾਟਕੀ ਰਸ ਪ੍ਰਾਪਤ ਕਰਦਾ ਹੋਇਆ ਵਿਚਾਰਾਂ ਨੂੰ ਗ੍ਰਹਿਣ ਕਰਦਾ ਜਾਂਦਾ ਹੈ। ਇਸ ਗ੍ਰੰਥ ਵਿਚ ਪਰਮਾਰਥਾਂ ਵਾਲੀ ਸੈਲੀ ਦੀ ਵਰਤੋਂ ਵੀ ਕੀਤੀ ਗਈ ਹੈ ਜਿਵੇਂ ਬਾਣੀ ਬਿਹੰਗਮ ਵਾਲੇ ਅਧਿਆਇ (ਨੰ 53) ਵਿਚ। ਉੱਥੇ ਇਕ ਸ਼ਲੋਕ ਅਤੇ ਪਉੜੀ ਲਿਖਣ ਮਗਰੋਂ ਗੁਰੂ ਨਾਨਕ ਅਤੇ ਪਾਰਬ੍ਰਹਮ ਵਿਚਕਾਰ ਹੋਈ ਕੱਥਤ ਬਾਤ ਚੀਤ ਰਾਹੀਂ ਸ਼ਲੋਕ ਅਤੇ ਪਉੜੀ ਵਿਚ ਆਏ ਵਿਚਾਰ ਉੱਤੇ ਵਿਸਥਾਰ ਪੂਰਵਕ ਚਰਚਾ ਕੀਤੀ ਗਈ ਹੈ। ਇਹ ਪਰਮਾਰਥ ਮਿਹਰਬਾਨ ਦੁਆਰਾ ਲਿਖੇ ਪਰਮਾਰਥਾ ਤੋਂ ਤਾ ਭਿੰਨ ਹਨ ਪਰ ਕਾਫੀ ਹੱਦ ਤੱਕ ਇਹ ਵਿਸ਼ੇ ਨੂੰ ਸਪਸ਼ਟਤਾ ਪੂਰਵਕ ਪੇਸ਼ ਕਰਨ ਵਿਚ ਸਹਾਇਕ ਸਿੱਧ ਹੋਏ ਹਨ। ਇਸ ਗ੍ਰੰਥ ਵਿਚ ਅੰਕੜਾ-ਵਿਗਿਆਨ ਵਾਂਗ ਯੁਗਾਂ, ਪਰਬਤਾ, ਗ੍ਰਹਿ ਦੇ ਮਾਪ ਪ੍ਰਮਾਣ ਅੰਕਿਤ ਕੀਤੇ ਗਏ ਹਨ ਤੇ ਉਸ ਲਈ ਪਰੰਪਰਾਗਤ ਮਾਪ ਜੋਜਨ ਵਿੱਥ ਲਈ, ਵਰ੍ਹੇ ਯੁਗਾਂ ਲਈ) ਵਰਤੋਂ ਵਿਚ ਲਿਆਂਦੇ ਹਨ। ਇੱਥੇ ਸ਼ੈਲੀ ਵਿਗਿਆਨ ਦੀਆਂ ਪੁਸਤਕਾਂ ਵਾਲੀ ਨਹੀਂ ਸਗੋਂ ਸਾਹਿਤਿਕ ਵਰਤੀ ਹੈ। ਅੰਕੜੇ-ਵੀ ਦਿੱਤੇ ਹਨ ਪਰ ਨਾਲ ਹੀ ਵਿਸ਼ੇ ਦਾ ਨਿਰੂਪਣ ਕਾਵਿ ਰਾਹੀਂ ਕੀਤਾ ਹੈ ਜਿਵੇਂ ਜੁਗਾਵਲੀ ਅਤੇ ਰਾਮਕਲੀ ਬਿਹੰਗਮ ਸਾਖੀ ਬਾਬੇ ਨਾਨਕ ਜੀ-ਵਾਲੇ ਅਧਿਆਵਾ ਵਿਚ।

ਲੇਖਕ ਨੇ ਵਾਰ ਦੀ ਸ਼ੈਲੀ ਨੂੰ ਬੜੀ ਨਿਪੁੰਨਤਾ ਨਾਲ ਨਿਭਾਇਆ ਹੈ (ਸੋਰਠ ਕੀ ਵਾਰ, ਤਿਲੰਗ ਦੀ ਵਾਰ) ਤੇ ਵੈਦਗੀ ਗ੍ਰੰਥ ਲਿਖਣ ਵਾਲੀ ਸ਼ੈਲੀ ਵੀ ਅਪਣਾਈ ਹੈ। ਉਸ ਦੀ ਕਾਵਿ ਸੈਲੀ ਵਿਆਖਿਆਮਈ, ਨਾਟਕੀ, ਵੀਰ ਰਸੀ, ਵਿਵਰਣਾਤਮਕ ਅਤੇ ਬੋਧਿਕ ਹੈ। ਇਸ ਦੀ ਵੰਨ ਸੁਵੰਨਤਾ ਹੀ ਇਸ ਦਾ ਮੀਰੀ ਗੁਣ ਹੈ।

ਜਿਥੋਂ ਤੱਕ ਪ੍ਰਾਣ ਸੰਗਲੀ ਦੀ ਵਾਰਤਕ-ਸੈਲੀ ਦਾ ਸੰਬੰਧ ਹੈ ਇਸ ਵਿਚ ਭਾਵੇਂ ਇਕਸਾਰਤਾ ਨਹੀਂ ਪਰ ਇਸ ਦੇ ਕੁੱਝ ਭਾਗਾਂ ਦੀ ਸ਼ੈਲੀ ਪੁਰਾਤਨ ਜਨਮ ਸਾਖੀ ਨਾਲ ਮੇਲ ਖਾਂਦੀ ਹੈ। ਇਸ ਦਾ ਮੀਰੀ ਗੁਣ ਇਸ ਦਾ ਸੰਬਾਦਕ ਹੋਣਾ ਹੈ। ਵਾਰਤਾਲਾਪੀ ਢੰਗ ਦੀ ਵਰਤੋਂ ਕਰਕੇ ਇਸ ਵਿਚ ਨਾਟਕੀਅਤਾ ਅਤੇ ਉਸ ਨਾਟਕੀਅਤਾ ਦੇ ਫਲ ਸਰੂਪ ਸੁਹਜ ਸੁਆਦ ਦਾ ਪ੍ਰਵੇਸ਼ ਹੋਇਆ ਹੈ। ਇਸ ਵਿਚ ਕਿਤੇ ਕਿਤੇ ਸੁੰਦਰ ਵਰਨਣ ਦੇ ਨਮੂਨੇ ਵੀ ਮਿਲਦੇ ਹਨ "ਦੇਖੋ ਗੁਰੂ ਜੀ। ਬਾਗ ਕੀ ਬਾਈ ਓਟ ਕੈਸੇ ਚੇਤ ਮੇ ਫੂਲੋਂ ਕਰਕੇ ਨੀਰੰਧਰ ਹੋਵੈ ਹੈ ਅਰ ਭੰਵਰੇ ਗੁੰਜਾਰ ਕਰਤੇ ਹੈਂ ਮਾਨੋਂ ਚੇਤਰ ਨਹੀਂ ਸੁਗੰਧਤ ਫੂਲੋਂ ਦਾ ਪਿਤਾ ਹੈ। ਅਰ ਪੱਤਰ ਜੋ ਕੋਪਲੇ ਨਿਕਲੇ ਹੈਂ ਮਾਨੋ ਬਿਰਹ ਕੋ ਪ੍ਰਗਟ ਕਰਤੇ ਹੈ।" (ਸ ਸ 30)

ਇਸ ਵਿਚ ਕਈ ਥਾਵਾਂ ਤੇ ਪ੍ਰਸੰਸਾਤਮਕ ਵਰਨਣ ਦੇ ਵਧੀਆ ਨਮੂਨੇ ਮਿਲਦੇ ਹਨ .

> *"ਰਾਜੇ ਕਹਿਆ, ਹੇ ਗੁਰੂ ਜੀ ਮਹਾਰਾਜ ! ਤੁਮ ਮਿਹਰਬਾਨ ਹੋ, ਜਗਤ ਕ ਕਰਤਾ ਭੀ ਤੁਮ ਹੀ ਹੋ ਅਤੇ ਜਗਤ ਰੂਪ ਭੀ ਤੁਮ ਹੀ ਹੋ ਅਰ ਜਗਤ ਕੇ ਅੰਤ ਭੀ ਤੁਮ ਹੀ ਹੋ ਅਰ ਜੁਗ ਜੁਗ ਅਵਤਾਰ ਧਾਰ ਕਰ ਭਗਤੋਂ ਕੀ ਰਛਾ ਕਰਤੇ ਹੋ। ਤੁਮਾਰੀ ਗਤਿ ਮਿਤਿ ਕੋਈ ਨਹੀ ਜਾਣ ਸਕਦਾ।" (ਸ. ਸ. 28)*

ਭੂਗੋਲ ਪੁਰਾਣ ਵਿਚ ਸ਼ੈਲੀ ਪੌਰਾਣਕ ਹੈ ਕਿਉਂਕਿ ਇਹ ਮੌਲਿਕ ਰਚਨਾ ਨਹੀਂ ਸਗੋਂ ਅਨੁਵਾਦ ਹੈ।

ਇਸ ਰਚਨਾ ਦੀ ਤਾਲਮਈ ਤੇ ਰਵਾਨੀ ਭਰਪੂਰ ਸ਼ੈਲੀ ਦਾ ਨਮੂਨਾ 'ਆਤਮੇ ਪਰਾਤਮੇ ਕੀ ਗੋਸ਼ਟ' ਅਤੇ 'ਬਾਣੀ ਬਿਹੰਗਮ ਵਾਲੇ ਅਧਿਆਇ' ਵਿਚ ਉਪਲਬਧ ਹੈ : "ਪਿੰਡ ਵਿਖੇ ਸਚ ਮੇਘ ਹੈ, ਈਮਾਨ ਖੇਤੀ ਹੈ ਅਮਲੁ ਧਰਤੀ ਹੈ ਮਨ ਹਾਲੀ ਹੈ ਕਰਮ ਕਾ ਬੀਜ ਹੈ ਸੰਤੋਖ ਸੁਹਾਗਾ ਹੈ ਸੇਵਾ ਕਾ ਹਲੁ ਹੈ ਭਾਉ ਭਗਤਿ ਕਾ ਬੈਲ ਹੈ ਸਿਫ਼ਤ ਰਾਖਾ ਹੈ ਸੰਜਮ ਕੀ ਵਾੜ ਹੈ।"

ਇਸ ਰਚਨਾ ਵਿਚ 'ਬੇਦ ਸਦਾਏ', 'ਰਾਜੇ ਭਰਥਰੀ ਕੀ ਸਾਖੀ' ਆਦਿ ਵਿਚ ਕਹਾਣੀ ਰਸ ਹੈ। ਇਸ ਵਿਚ ਸਾਖੀਆ ਵਾਲੀ ਸ਼ੈਲੀ ਦੀ ਵਰਤੋਂ ਕਰਕੇ ਬਿਆਨ ਨੂੰ ਸੁਹਜ-ਭਰਪੂਰ ਬਣਾਇਆ ਗਿਆ ਹੈ। ਇਸ ਦਾ ਕਰਤਾ ਪੁਰਾਤਨ ਵਾਰਤਕ-ਕਾਰਾਂ ਵਿਚ ਇਕ ਪ੍ਰਮੁੱਖ ਸ਼ੈਲੀ ਕਾਰ ਮੰਨਿਆ ਜਾ ਸਕਦਾ ਹੈ। ਉਹ ਇਕੋ ਸਮੇ ਇਕ ਮਹਾਨ ਕਵੀ, ਮਹਾਨ ਗੱਦਕਾਰ ਤੇ ਮਹਾਨ ਵਿਆਖਿਆਕਾਰ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ। ਭਾਵੇਂ ਇਸ ਰਚਨਾ ਨੰ ਆਦਿ ਗ੍ਰੰਥ ਵਿਚ ਸ਼ਾਮਲ ਨਹੀਂ ਕੀਤਾ ਗਿਆ ਕਿਉਂਕਿ ਇਹ ਵਿਸੇ ਤੇ ਵਿਚਾਰਾ ਦੇ ਪਖੋਂ ਗੁਰਮਤਿ ਦੇ ਸਿਧਾਤਾਂ ਨਾਲ ਮੇਲ ਨਹੀਂ ਸੀ ਖਾਦੀ, ਪਰ ਜਿਥੋਂ ਤੱਕ ਇਸ ਦੇ ਵਿਸੇ ਤੇ ਉਸ ਵਿਸ਼ੇ ਦੀ ਪੇਸ਼ਕਾਰੀ ਦਾ ਸਬੰਧ ਹੈ ਇਸ ਪੰਜਾਬੀ ਸਾਹਿਤ ਵਿਚ ਇਕ ਵਿਸ਼ੇਸ਼ ਸਥਾਨ ਦੀ ਹੱਕਦਾਰ ਹੈ। ਇਸ ਨੇ ਕਈ ਹੋਰ ਲਿਖਾਰੀਆਂ ਲਈ ਇਕ ਸੋਮਾ-ਪੁਸਤਕ ਦਾ ਕਾਰਜ ਵੀ ਨਿਭਾਇਆ ਹੈ।

***ਪ੍ਰਾਣ ਸੰਗਲੀ ਅਤੇ ਪੁਰਾਤਨ ਜਨਮ ਸਾਖੀ :*** ਪ੍ਰਾਣ ਸੰਗਲੀ ਦੀ ਉਥਾਨਕਾ ਪੁਰਾਤਨ ਜਨਮ ਸਾਖੀ ਦੀਆਂ ਦੋ ਸਾਖੀਆ (ਨੰ. 41 ਅਤੇ 47) ਨਾਲ ਬਿਲਕੁਲ ਮਿਲਦੀ ਹੈ ਸਿਵਾਇ ਇਕ ਦੋ ਨੁਕਤਿਆ ਦੇ। ਪ੍ਰਾਣ ਸੰਗਲੀ ਵਿਚ ਗੁਰੂ ਨਾਨਕ ਦੇਵ ਦੀ ਸਿੰਘਲਾਦੀਪ ਯਾਤਰਾ ਸਮੇਂ ਉਨ੍ਹਾਂ ਦੇ ਨਾਲ ਗੁਰੂ ਅੰਗਦ, ਭਾਈ ਬਾਲੇ ਅਤੇ ਮਰਦਾਨੇ ਨੂੰ ਵਿਖਾਇਆ ਹੈ ਪਰ ਪੁਰਾਤਨ ਜਨਮ ਸਾਖੀ ਦੇ ਸਾਖੀਕਾਰ ਨੇ ਇਸ ਯਾਤਰਾ ਦੌਰਾਨ ਸੈਦੋ ਅਤੇ ਸੀਹੋ ਜ਼ਾਤ ਘੇਹੋ ਨੂੰ ਨਾਲ ਗਏ ਦਸਿਆ ਹੈ। ਦੂਜਾ ਅੰਤਰ ਇਹ ਹੈ ਕਿ ਪ੍ਰਾਣ ਸੰਗਲੀ ਵਿਚ ਮਨਸੁਖ ਨੂੰ ਰਾਜੇ ਸ਼ਿਵਲਾਭ ਦੇ ਹੁਕਮ ਨਾਲ ਬੰਦੀਖਾਨੇ ਵਿਚ ਪੈਂਦੇ ਦਸਿਆ ਹੈ ਪਰ ਪੁਰਾਤਨ ਜਨਮ ਸਾਖੀ ਵਿਚ ਇਸ ਗੱਲ ਦਾ ਵਰਨਣ ਨਹੀਂ।

ਦੋਹਾਂ ਰਚਨਾਵਾਂ ਦੀ ਸਾਂਝ ਅਤੇ ਅੰਤਰ ਤੋਂ ਇਹ ਕਹਿਣਾ ਤਾ ਕਠਿਨ ਹੈ ਕਿ ਪੁਰਾਤਨ ਸਾਖੀਕਾਰ ਨੇ ਪ੍ਰਾਣ ਸੰਗਲੀ ਤੋਂ ਨਕਲ ਕੀਤੀ ਹੈ, ਜਾ ਪ੍ਰਾਣ ਸੰਗਲੀ ਨੇ ਪੁਰਾਤਨ ਸਾਖੀਕਾਰ ਤੋਂ। ਪਰ ਪੁਰਾਤਨ ਦੀ ਸਾਖੀ ਨੰ. 46 ਅਤੇ ਪ੍ਰਾਣ ਸੰਗਲੀ ਦੇ ਸੱਤਵੇਂ ਅਧਿ. ਵਿਚ ਗੁਰੂ ਜੀ ਦੀ ਮਛੰਦਰ ਨਾਲ ਹੋਈ ਗੋਸ਼ਟ ਦੇ ਪਾਠ ਦਾ ਟਾਕਰਾ ਕੀਤਿਆਂ ਪਤਾ ਲਗਦਾ ਹੈ ਕਿ ਨਕਲ ਸੰਭਵਤਵ ਪ੍ਰਾਣ ਸੰਗਲੀ ਤੋਂ ਪੁਰਾਤਨ ਵਿਚ ਹੋਈ ਹੈ। "ਜਿਤੁ ਦਰਿ ਵਸਹਿ ਕਵਨ ਦਰ ਕਹੀਐ" ਅਤੇ 'ਸੁਰਤਿ ਸਬਦ ਸਾਖੀ ਮੇਰੀ ਸਿੰਙੀ' ਵਾਲੇ ਸ਼ਬਦਾ ਦੇ ਵਿਚਕਾਰ ਪੁਰਾਤਨ ਜਨਮ ਸਾਖੀ ਵਿਚ ਵਾਰਤਕ ਦੀਆਂ ਕੁਝ ਸਤਰਾਂ ਜੋ ਪ੍ਰਾਣ ਸੰਗਲੀ ਵਿਚ ਹਨ, ਨਕਲ ਹੋਣੋਂ ਰਹਿ ਗਈਆਂ ਹਨ। ਇਸੇ ਤਰ੍ਹਾਂ ਪੁਰਾਤਨ ਜਨਮ ਸਾਖੀ ਦੀਆ ਸਾਖੀਆਂ ਵਿਚ ਜਿਹੜੀ ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ਦਰਜ ਹੈ ਉਹ 'ਹਾਜਰ ਨਾਮੇ' ਨੰ ਛੱਡ ਕੇ ਸਾਰੀ ਪ੍ਰਾਣ ਸੰਗਲੀ ਵਿਚੋਂ ਆਈ ਹੈ।

ਪੁਰਾਤਨ ਜਨਮ ਸਾਖੀ ਦੀ ਸਾਖੀ ਨੰ. 47 ਹੇਠਲੀ ਇਬਾਰਤ ਤੇ ਖ਼ਤਮ ਹੋਣੀ ਚਾਹੀਦੀ ਸੀ,

"ਸਾਰਾ ਸਿੰਘਲਾਦੀਪ ਸਿਖ ਹੋਆ ਗੁਰ ਗੁਰੂ ਲਾਗਾ ਜਪਣਿ। ਸਾਰਾ ਖੰਡ ਬਖਸਿਆ ਰਾਜੇ ਸਿਵਨਾਭ ਕੈ ਪਿਛੈ। ਬੋਲਹੁ ਵਾਹਿਗੁਰੂ।"

ਇਸ ਤੋਂ ਅੱਗੇ ਵਾਧੂ ਪਾਠ ਹੈ "ਸਿੰਗਲਾਦੀਪ ਦੀ ਸੰਗਤਿ ਕੀ ਰਹੁਰਾਸਿ. ਜਬ ਰਾਤ ਪਵੈ ਤਾ ਸਭੈ ਇਕਠੇ ਆਇ ਬਹਿਨਿ ਧਰਮਸਾਲਾ। ਤਬ ਇਕੁ ਸਿਖੁ ਪਰਸਾਦ ਰਾਤੀ ਕਹਿ ਜਾਵੈ, ਭਲਕੇ ਇਕਠੇ ਜਾਇ ਖਾਵਿਨ ਜਿਸ ਸਿਖ ਦੈ ਪਰਸਾਦੁ ਹੋਵੈ ਤਿਸਕੇ ਇਕੀਸ ਮਣ ਲੂਣ ਰਸੋਈ ਪਵੈ। ਤਿਤ ਮਹਲੁ ਗੂਹਜੀ ਬਾਣੀ ਪਰਗਾਸ ਹੋਈ। ਸ੍ਰੀ ਸਤਿਗੁਰ ਪ੍ਰਸਾਦਿ। ਲਿਖਤੰ ਪ੍ਰਾਣ ਸੰਗਲੀ ਸੁੰਨ ਮਹਲ ਕੀ ਕਥਾ ਨਿਰੰਕਾਰ ਕਾ ਧਿਆਨੁ ਗੁਹਜੀ ਬਾਣੀ ਬਾਬੈ ਕਾ ਬੋਲਣਾ ਪ੍ਰਾਨ ਪਿੰਡ ਕਾ ਮਥੰਤ। ਤਦਹੁ ਬਾਬਾ ਪਾਉਣੁ ਅਹਾਰ ਕਰਦਾ ਥਾ। ਸਮੁੰਦ੍ਰ ਕੇ ਪਾਰਿ ਹੋਈ ਸਿੰਘਲਾਦੀਪ ਰਾਜੇ ਸਿਉਨਾਭ ਕੀ ਧਰਤੀ ਹੋਈ। ਤਦਹੁੰ ਨਾਲ ਸੈਦੋ ਅਤੇ ਸੀਹੋਂ ਥੇ ਸਿਖ ਤਬ ਪ੍ਰਾਣ ਸੰਗਲੀ ਹੋਈ।"

ਇਹ ਇਬਾਰਤ ਪ੍ਰਾਣ ਸੰਗਲੀ ਦੇ ਪਹਿਲੇ ਅਧਿਆਇ ਦੇ ਆਰੰਭ ਵਿਚ ਇਸੇ ਤਰ੍ਹਾਂ ਮਿਲਦੀ ਹੈ. "ਸ੍ਰੀ ਸਤਿਗੁਰ ਪ੍ਰਸਾਦਿ ਲਿਖਤੰ ਪ੍ਰਾਣ ਸੰਗਲੀ" ਨਿਰਸੰਦੇਹ ਕਿਸੇ ਰਚਨਾ ਦੇ ਆਰੰਭਕ ਸ਼ਬਦ ਹੀ ਹੋ ਸਕਦੇ ਹਨ। ਇਸ ਇਬਾਰਤ ਤੋਂ ਬਾਅਦ ਪ੍ਰਾਣ ਸੰਗਲੀ ਦੀਆ ਉਨਮਨ ਦੀਆਂ 21 ਪੌੜੀਆਂ ਦਰਜ ਹਨ। ਜਿਨ੍ਹਾ ਦੇ ਆਰੰਭ ਵਿਚ ਧਿਆਉ ਪਹਿਲਾ ਵੀ ਲਿਖਿਆ ਹੈ। ਸਾਖੀ ਵਿਚ ਇਸ ਇਬਾਰਤ ਦਾ ਲਿਖੇ ਜਾਣਾ ਸਿੱਧ ਕਰਦਾ ਹੈ ਕਿ ਪ੍ਰਾਣ ਸੰਗਲੀ ਤੋਂ ਨਕਲ ਹੋਈ ਹੈ।

ਇਸੇ ਗੱਲ ਦੀ ਪੁਸ਼ਟੀ ਪੁਰਾਤਨ ਜਨਮ ਸਾਖੀ ਦੀ ਸਾਖੀ ਨੰ 29 ਦਾ ਪ੍ਰਾਣ ਸੰਗਲੀ ਦੇ ਜੁਗਾਵਲੀ ਵਾਲੇ ਅਧਿਆਇ ਨਾਲ ਟਾਕਰਾ ਕਰਕੇ ਸਾਬਿਤ ਹੁੰਦੀ ਹੈ। ਜਨਮ ਸਾਖੀ ਵਿਚ ਪਹਿਲੀ ਪੂਰਬ ਦੀ ਉਦਾਸੀ ਦਾ ਆਰੰਭ ਸੋਲ੍ਹਵੀ ਸਾਖੀ ਤੋਂ ਹੁੰਦਾ ਹੈ ਜਿਥੇ ਲਿਖਿਆ ਹੈ · "ਪ੍ਰਿਥਮੈ ਉਦਾਸੀ ਕੀਤੀ ਪੂਰਬ ਕੀ", ਪਰ ਉੱਨਤੀਵੀਂ ਸਾਖੀ ਦੇ ਆਰੰਭ ਵਿਚ ਇਹ ਇਬਾਰਤ ਦਰਜ ਹੈ

"ਪ੍ਰਿਥਮੇ ਬਾਬੇ ਉਦਾਸੀ ਕੀਤੀ ਪੂਰਬ ਕੀ, ਤਿਤ ਸਮੇਂ ਬੈਠਾ ਥਾ ਸਮੰਦਰ ਦੀ ਬਰੇਤੀ ਵਿਚ ਪਉਣ ਅਹਾਰ ਕੀਆ।" ਇਸ ਆਰੰਭ ਤੋਂ ਬਾਅਦ ਕੁੱਝ ਸਤਰਾਂ ਪਿੱਛੋਂ ਇਹ ਲਿਖਿਆ ਹੈ "ਸ੍ਰੀ ਸਤਿਗਰ ਪ੍ਰਸਾਦਿ। ਲਿਖਤੰ ਜੁਗਾਵਲੀ ਮਹਲਾ ੧ ਆਗੇ ਜੁਗਾਵਲੀ ਚਲੀ" ਇਹ ਸਾਰੀ ਇਬਾਰਤ ਅਤੇ ਜੁਗਾਵਲੀ ਪ੍ਰਾਣ ਸੰਗਲੀ ਦੀਆਂ ਭਿੰਨ-ਭਿੰਨ ਹੱਥ ਲਿਖਤਾ ਵਿਚ ਇਸੇ ਤਰ੍ਹਾ ਪ੍ਰਾਪਤ ਹੈ। "ਲਿਖਤੰ ਜੁਗਾਵਲੀ" ਤੋਂ ਸਾਫ ਪਤਾ ਲੱਗਦਾ ਹੈ ਕਿ ਜਨਮ ਸਾਖੀ ਕਰਤਾ ਨੇ ਇਹ ਪ੍ਰਾਣ ਸੰਗਲੀ ਤੋਂ ਨਕਲ ਕੀਤੀ ਹੈ।

***ਪ੍ਰਾਣ ਸੰਗਲੀ ਅਤੇ ਬਾਲੇ ਵਾਲੀ ਜਨਮ ਸਾਖੀ*** : ਬਾਲੇ ਵਾਲੀ ਜਨਮ ਸਾਖੀ ਵਿਚ ਵੀ ਗੁਰੂ ਨਾਨਕ ਦੇਵ ਦੇ ਸੰਗਲਾਦੀਪ ਜਾਣ ਦਾ ਜ਼ਿਕਰ ਕੀਤਾ ਗਿਆ ਹੈ ਜਿਵੇਂ ਕਿ ਪ੍ਰਾਣ ਸੰਗਲੀ ਦੀ ਉਥਾਨਕਾ ਵਿਚ ਹੈ। ਸੰਪੂਰਣ ਸਿੰਘ ਹੋਰਾ ਨੇ ਜਿਹੜੀ ਉਥਾਨਕਾ ਲਿਖੀ ਹੈ ਉਸ ਵਿਚ ਤਾਂ ਸੰਗਲਾਦੀਪ ਜਾਣ ਸਮੇਂ ਗੁਰੂ ਨਾਨਕ ਦੇਵ ਦੇ ਨਾਲ ਗੁਰੂ ਅੰਗਦ ਅਤੇ ਭਾਈ ਬਾਲੇ ਨੂੰ ਵੀ ਉਨ੍ਹਾਂ ਦਾ ਸਾਥੀ ਵਿਖਾਇਆ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਵੀ ਜੋ ਬਾਣੀ ਇਸ ਸਮੇ ਉਚਾਰਨ ਹੋਈ ਲਿਖੀ ਹੈ, ਉਹ ਪੁਰਾਤਨ ਜਨਮ ਸਾਖੀ ਅਤੇ ਪ੍ਰਾਣ ਸੰਗਲੀ ਵਾਲੀ ਸਾਖੀ ਵਿਚ ਅੰਕਿਤ ਬਾਣੀ ਹੀ ਹੈ।

ਪ੍ਰਾਣ ਸੰਗਲੀ ਦਾ ਅਧਿਆਇ 7 (iii) ਜਿਸ ਵਿਚ ਗੁਰੂ ਨਾਨਕ ਦੇਵ ਦੀ ਖਿਥੜ, ਚੰਬਾ

ਨਾਥ, ਗੋਰਖ ਨਾਥ, ਚਰਪਟ ਨਾਥ ਆਦਿ ਨਾਲ ਗੋਸ਼ਟਿ ਹੁੰਦੀ ਵਿਖਾਈ ਹੈ, ਬਾਲੇ ਵਾਲੀ ਜਨਮ ਸਾਖੀ ਵਿਚ ਵੀ ਹੈ। ਗੁਰੂ ਨਾਨਕ ਦੇਵ ਦੀ ਗੋਰਖ ਨਾਥ ਨਾਲ ਗੋਸਟਿ ਵਿਚ 'ਮੁੰਦਾ ਸੋਤੋਖ ਸਰਮ ਪਤ ਝੋਲੀ' ਵਾਲਾ ਸ਼ਬਦ ਪ੍ਰਾਣ ਸੰਗਲੀ ਅਤੇ ਬਾਲੇ ਵਾਲੀ ਜਨਮ ਸਾਖੀ ਦੋਹਾਂ ਵਿਚ ਹੀ ਹੈ। ਦੋਹਾ ਦੇ ਪਾਠ ਵਿਚ ਵੀ ਸਾਝ ਹੈ। ਪਉੜੀ ਦੇ ਅੰਤ ਉੱਤੇ ਦੋਹਾ ਰਚਨਾਵਾ ਵਿਚ '੧ ਰਹਾਉ' ਲਿਖਿਆ ਹੈ। ਇਸੇ ਪ੍ਰਕਾਰ 'ਆਸਣ ਲੋਇ ਲੋਇ ਭੰਡਾਰ' ਵਾਲੀ ਪਉੜੀ ਵੀ ਦੋਹਾਂ ਰਚਨਾਵਾਂ ਵਿਚ ਹੈ ਤੇ ਉਸ ਦੇ ਅੰਤ ਉੱਤੇ ਵੀ ੧ ਰਹਾਉ ਲਿਖਿਆ ਹੈ। ਇਹ '੧ ਰਹਾਉ' ਆਦਿ ਗ੍ਰੰਥ ਵਿਚ ਇਨ੍ਹਾਂ ਪਉੜੀਆ ਦੇ ਅੰਤ ਉੱਤੇ ਨਹੀਂ ਹੈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਹੱਥ ਲਿਖਤ ਨੰ. 459, ਜੋ ਬਾਲੇ ਵਾਲੀ ਜਨਮ ਸਾਖੀ ਦੀ ਹੈ, ਵਿਚ ਵੇਦ ਪ੍ਰਗਟ ਕਰਨ ਦੀ ਸਾਖੀ ਅੰਕਿਤ ਹੈ। ਇਹ ਸਾਖੀ ਸੰਤ ਸੰਪੂਰਣ ਸਿੰਘ ਨੇ ਪ੍ਰਾਣ ਸੰਗਲੀ ਸੰਪਾਦਨ ਕਰਨ ਸਮੇਂ ਇਸ ਗ੍ਰੰਥ ਵਿਚ ਦਰਜ ਕੀਤੀ ਹੈ।

***ਪ੍ਰਾਣ ਸੰਗਲੀ ਅਤੇ ਗਿਆਨ ਰਤਨਾਵਲੀ*** : ਪ੍ਰਾਣ ਸੰਗਲੀ ਦੇ ਸੱਤਵੇਂ ਅਧਿਆਇ ਵਿਚ ਭਰਥਰੀ ਬਾਰੇ ਇਕ ਸਾਖੀ ਦਰਜ ਹੈ ਕਿ ਉਹ ਗੁਰੂ ਨਾਨਕ ਦੇਵ ਦੇ ਨਾਲ ਉਡਾਰੀ ਮਾਰ ਕੇ ਸੁਰਖਾ ਚੰਪਾਹਨ ਰਾਜੇ ਦੇ ਨਗਰ ਜਾਂਦੇ ਹਨ ਅਤੇ ਉਥੇ ਭਰਥਰੀ ਅਤੇ ਰਾਜੇ ਦੀ ਪੁਤਰੀ ਕਮਲਾਪਤੀ ਦੀ ਸ਼ਾਦੀ ਹੁੰਦੀ ਹੈ। ਗਿਆਨ ਰਤਨਾਵਲੀ ਵਿਚ ਵੀ ਇਹ ਸਾਖੀ ਮਿਲਦੀ ਹੈ। ਫ਼ਰਕ ਕੇਵਲ ਇਹ ਹੈ ਕਿ ਇਸ ਵਿਚ ਰਾਜੇ ਦਾ ਨਾਮ ਪਦਮ ਲਾਭ ਅਤੇ ਉਸ ਦੀ ਬੇਟੀ ਦਾ ਨਾ ਪਦਮਾਵਤੀ ਲਿਖਿਆ ਹੈ।

ਇਨ੍ਹਾਂ ਦੋਹਾ ਰਚਨਾਵਾਂ ਵਿਚ 'ਜਿਤ ਦਰ ਲਖ ਮੁਹੰਮਦਾ' ਵਾਲਾ ਸ਼ਬਦ ਵੀ ਸਾਝਾ ਹੈ। ਇਹ ਸ਼ਬਦ ਆਦਿ ਗ੍ਰੰਥ ਵਿਚ ਤਾ ਹੈ ਨਹੀਂ, ਇਹ ਮਾਗਟ ਵਾਲੀ ਬੀੜ ਤੋਂ ਆਇਆ ਪ੍ਰਤੀਤ ਹੁੰਦਾ ਹੈ

***ਪ੍ਰਾਣ ਸੰਗਲੀ ਤੇ ਆਦਿ ਗ੍ਰੰਥ*** : ਪ੍ਰਾਣ ਸੰਗਲੀ ਦੀ ਅਧਿਕਤਰ ਬਾਣੀ ਤਾਂ ਆਦਿ ਗ੍ਰੰਥ ਤੋਂ ਬਾਹਰਲੀ ਤੇ ਅਪ੍ਰਮਾਣਿਕ ਹੈ। ਕੇਵਲ ਦੱਖਣੀ ਓਅੰਕਾਰ, ਰਾਮਕਲੀ ਕੀ ਵਾਰ ਮ ੩ ਦਾ ਕੁਝ ਭਾਗ, ਜਪੁਜੀ ਸਾਹਿਬ ਦੀਆਂ ਚਾਰ ਪਉੜੀਆ ਤੇ ਕਿਤੇ ਕਿਤੇ ਕੋਈ ਇਕ ਅੱਧੀ ਗੁਰਬਾਣੀ ਦੀ ਤੁਕ ਪ੍ਰਾਣ ਸੰਗਲੀ ਦੇ ਕਰਤਾ ਨੇ ਆਪਣੇ ਗ੍ਰੰਥ ਵਿਚ ਦਰਜ ਕੀਤੀ ਹੈ। ਪ੍ਰਾਣ ਸੰਗਲੀ ਦੀ ਬਾਣੀ ਦਾ ਕੇਂਦਰੀ ਵਿਸ਼ਾ ਹਠ-ਯੋਗ ਹੈ ਪਰ ਆਦਿ ਗ੍ਰੰਥ ਦਾ ਕੇਂਦਰੀ ਵਿਸ਼ਾ ਸਹਿਜ ਯੋਗ ਹੈ. ਜਿਥੇ ਪ੍ਰਾਣ ਸੰਗਲੀ ਕਾਇਆ ਸਿਧੀ ਰਾਹੀਂ ਉਨਮਨ ਅਵਸਥਾ ਦੇ ਪਹੁੰਚਣ ਦਾ ਆਦਰਸ਼ ਪੇਸ਼ ਕਰਦੀ ਹੈ, ਆਦਿ ਗ੍ਰੰਥ ਦੀ ਬਾਣੀ ਪ੍ਰਭੂ ਭਗਤੀ, ਸਤ ਸੰਗਤ ਅਤੇ ਨਾਮ ਸਿਮਰਨ ਰਾਹੀਂ ਪ੍ਰਭੂ ਪ੍ਰਾਪਤੀ ਦੇ ਲਕਸ਼ ਨੂੰ ਚਿਤਰਦੀ ਹੈ। ਜਿੱਥੇ ਪ੍ਰਾਣ ਸੰਗਲੀ ਵਿਚ ਗ੍ਰਿਹਸਥ ਦੀ ਨਿਖੇਧੀ ਕੀਤੀ ਗਈ ਹੈ ਉੱਥੇ ਆਦਿ ਗ੍ਰੰਥ ਵਿਚ ਗ੍ਰਿਹਸਥ ਜੀਵਨ ਜੀਉਂਦਿਆ ਪ੍ਰਭੂ ਪ੍ਰਾਪਤੀ ਤੇ ਸੁਦ੍ਰਿੜ ਹੋਣ ਦਾ ਟੀਚਾ ਪੇਸ਼ ਕੀਤਾ ਗਿਆ ਹੈ।

***ਪ੍ਰਾਣ ਸੰਗਲੀ ਤੇ ਹਰਿ ਜੀ ਪੋਥੀ*** : ਭਾਵੇਂ ਹਰਿ ਜੀ ਪੋਥੀ (ਜੋ 1650 ਈ. ਦੀ ਰਚਨਾ ਹੈ) ਵਿਚ ਪ੍ਰਾਣ ਸੰਗਲੀ ਗ੍ਰੰਥ ਦੇ ਉਚਾਰੇ ਜਾਣ ਬਾਰੇ ਕੋਈ ਸੂਚਨਾ ਪ੍ਰਾਪਤ ਨਹੀਂ ਪਰ ਉਸ ਵਿਚ ਦਰਜ ਦੋ ਸਾਖੀਆਂ (ਨੰ 168? 171) ਵਿਚ ਗੁਰੂ ਨਾਨਕ ਦੇਵ ਨੂੰ ਰਾਜੇ ਸ਼ਿਵ ਨਾਥ (ਸਿਵਨਾਭ) ਦੇ ਗ੍ਰਿਹਿ ਜਾਦੇ, ਉਸ ਦੇ ਪੰਡਤ ਨਾਲ ਗੋਸ਼ਟ ਕਰਦੇ, ਦੱਖਣੀ ਓਅੰਕਾਰ ਬਾਣੀ ਉਚਾਰਨ ਕਰਦੇ ਅਤੇ ਰਾਜੇ ਸਿਵਨਾਭ ਨੂੰ ਦੀਖਿਆ ਦਿੰਦੇ, ਆਪਣਾ ਸਿੱਖ ਬਣਾਉਂਦੇ ਦੱਸਿਆ ਹੈ। ਇਸ ਤੋਂ ਇਲਾਵਾ ਇਹ ਸੂਚਨਾ ਵੀ ਦਿੱਤੀ ਹੈ ਰਾਜਾ ਉਸ ਦੇਸ ਕਾ ਸਨਮੁਖ ਹੂਆ ਦੀਨ ਕਾ। ਉਹਾ

ਏਤਾ ਲੋਕ ਜੁੜੇ ਗੁਰੂ ਕਾ ਸਿਖ ਤਿਸ ਕੀ ਮਿਤਿ ਮਿਰਜਾਦਾ ਕਿਛੁ ਨਾਹੀ ਜਿ ਕਿਤਨੀਆਂ ਸੰਗਤਿ ਆਇ ਜੜੇ ਐਪਰ ਲੂਣ ਤੇ ਜਾਣੀਐ ਜਿ ਚਾਲੀਸ ਮਣ ਲੋਣ ਰਸੋਈ ਅੰਨ ਮਹਿ ਪੜਤਾ ਹੈ।' ਇਹ ਸੂਚਨਾ ਪੁਰਾਤਨ ਜਨਮ ਸਾਖੀ ਵਿਚ ਮਿਲਦੀ ਰਾਜੇ ਸਿਵ ਨ੍ਹਾਭ ਦੀ ਸਾਖੀ ਵਿਚ ਦਿੱਤੀ ਸੂਚਨਾ ਨਾਲ ਮੇਲ ਖਾਂਦੀ ਹੈ।

ਰਚਨਹਾਰ—ਇਸ ਰਚਨਾ ਦਾ ਜ਼ਿਕਰ ਮਨੋਹਰ ਦਾਸ ਰਚਿਤ ਸੱਚ ਖੰਡ ਪੋਥੀ ਵਿਚ ਨਹੀਂ ਆਉਂਦਾ। ਆਦਿ ਸਾਖੀਆ (ਸੰਭੂ ਨਾਥ) ਵਿਚ ਬਾਣੀਏ ਦੇ ਰਾਜੇ ਸਿਵਨਾਭ ਦੀ ਧਰਤੀ ਜਾਣ ਅਤੇ ਬਾਅਦ ਵਿਚ ਗੁਰੂ ਨਾਨਕ ਦੇਵ ਦੇ ਉਸ ਰਾਜੇ ਦੇ ਨਗਰ ਜਾਣ ਦਾ ਤਾ ਵਰਨਣ ਹੈ ਪਰ ਪ੍ਰਾਣ ਸੰਗਲੀ ਉਚਾਰਨ ਕੀਤੇ ਜਾਣ ਦਾ ਕੋਈ ਉਲੇਖ ਨਹੀਂ। ਭਾਈ ਗੁਰਦਾਸ ਦੀਆਂ ਵਾਰਾਂ ਵਿਚ ਤਾ ਗੁਰੂ ਨਾਨਕ ਦੇਵ ਦੀ ਸਿੰਘਲਾਦੀਪ ਯਾਤਰਾ ਦਾ ਕੋਈ ਜ਼ਿਕਰ ਹੀ ਨਹੀਂ। ਇਸ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਗੁਰੂ ਅਰਜਨ ਦੇਵ ਦੇ ਜੀਵਨ ਕਾਲ ਅਤੇ ਮਿਹਰਬਾਨ ਦੁਆਰਾ ਰਚੀ ਜਨਮ ਸਾਖੀ ਦੇ ਸਮੇਂ ਤੱਕ ਜਾ ਤਾਂ ਪ੍ਰਾਣ ਸੰਗਲੀ ਹੋਂਦ ਵਿਚ ਨਹੀਂ ਸੀ ਆਈ ਜਾਂ ਜੇ ਕਰ ਇਸ ਦਾ ਕੋਈ ਲਘੂ ਰੂਪ ਹੋਂਦ ਵਿਚ ਆ ਚੁੱਕਾ ਸੀ ਤਾਂ ਉਹ ਅਜੇ ਤੱਕ ਪ੍ਰਕਾਸ਼ ਵਿਚ ਨਹੀਂ ਸੀ ਆ ਸਕਿਆ।

ਪਹਿਲੀ ਵਾਰੀ ਪ੍ਰਾਣ ਸੰਗਲੀ ਬਾਰੇ ਸੂਚਨਾ ਜਨਮ ਸਾਖੀ ਦੀ ਸਾਖੀ ਨੰ 47 ਦੇ ਅੰਤ ਲਿਖੀ ਮਿਲਦੀ ਹੈ। ਉੱਥੇ ਹੇਠ ਲਿਖੀ ਇਬਾਰਤ ਦਰਜ ਹੈ "ਸਾਰਾ ਸਿੰਘਲਾਦੀਪ ਸਿਖੁ ਹੋਆ। ਗੁਰੂ ਗੁਰੂ ਲਗਾ ਜਪਨਿ। ਸਾਰਾ ਖੰਡ ਬਖਸਿਆ ਰਾਜੇ ਸਿਵਨਾਭ ਕੇ ਪਿਛੈ। ਬੋਲਹੁ ਵਾਹਿਗੁਰੁ। ਸਿੰਘਲਾਦੀਪ ਕੀ ਸੰਗਤੀ ਕੀ ਰਹਰਾਸਿ। ਜਬ ਰਾਤ ਪਵੈ ਤਾ ਸਭੇ ਇਕਠੇ ਆਇ ਬਹਿਨਿ ਧਰਮਸਾਲਾ। ਜਿਸ ਸਿਖ ਦੈ ਪਰਸਾਦੁ ਹੋਵੈ ਤਿਸਕੇ ਇਕੀਸ ਮਣਲੂਣ ਰਸੋਈ ਪਵੈ। ਤਿਤੁ ਮਹਲੁ ਗੁਹਜੀ ਬਾਣੀ ਪਰਗਾਸ ਹੋਈ। ਸ੍ਰੀ ਸਤਿਗੁਰ ਪ੍ਰਸਾਦਿ ਲਿਖਤੰ ਪ੍ਰਾਣ ਸੰਗਲੀ ਸੁੰਨ ਮਹਲ ਕੀ ਕਥਾ-ਨਿਰੰਕਾਰ ਕਾ ਧਿਆਨ-ਗੁਹਜੀ ਬਾਣੀ ਬਾਬੈ ਕਾ ਬੋਲਣਾ-ਪ੍ਰਾਨ ਪਿੰਡ ਕਾ ਮਥੰਤ। ਤਦਹੁ ਬਾਬਾ ਪਉਣ ਅਹਾਰ ਕਰਦਾ ਥਾ। ਸਮੁੰਦ੍ਰ ਦੇ ਪਾਰਿ ਹੋਈ। ਸਿੰਘਲਾਦੀਪ ਰਾਜੇ ਸਿਉਨਾਭ ਕੀ ਧਰਤੀ ਹੋਈ ਤਦਹੁੰ ਨਾਲਿ ਸੈਦੋ ਅਤੇ ਸੀਹੋਂ ਦੋ ਸਿਖ। ਤਬ ਪ੍ਰਾਣਸੰਗਲੀ ਹੋਈ।" ਅੱਗੇ ਪ੍ਰਾਣ ਸੰਗਲੀ ਦੇ ਪਹਿਲੇ ਅਧਿਆਇ ਦੇ 21 ਬੰਦ ਦਰਜ ਹਨ।

"ਬੋਲਹ ਵਾਹਿਗੁਰੂ"। ਦੇ ਸਥਾਨ ਤੇ ਸਾਖੀ ਖ਼ਤਮ ਸੀ, ਅੱਗੇ ਸਿੰਘਲਾਦੀਪ ਦੀ ਸੰਗਤ ਦੀ ਰਹਰਾਸਿ ਭਾਵ ਨਿੱਤਨੇਮ ਬਾਰੇ ਸੂਚਨਾ ਦਿੱਤੀ ਹੈ ਕਿ ਉੱਥੇ ਸਿੱਖਾ ਦੀ ਗਿਣਤੀ ਏਨੀ ਅਧਿਕ ਹੋ ਗਈ ਕਿ ਇਕ ਵਕਤ ਦੀ ਰਸੋਈ ਵਿਚ ਇੱਕੀ ਮਣ ਲੂਣ ਖ਼ਰਚ ਆਉਂਦਾ ਸੀ। ਸੰਤ ਸੰਪੂਰਣ ਸਿੰਘ ਨੇ ਇੱਕੀ ਮਣ ਲੂਣ ਦੀ ਮਾਤਰਾ ਉੱਤੇ ਟਿੱਪਣੀ ਕਰਦਿਆਂ ਸਿੰਘਲਾਦੀਪ ਦੇ ਇਕ ਮਣ ਨੂੰ 11 ਸੇਰ ਦੇ ਬਰਾਬਰ ਦਸਦਿਆ ਇਕ ਵਕਤ ਵਿਚ ਖਾਣਾ ਖਾਣ ਵਾਲੀ ਸਿੰਘਲਾਦੀਪ ਦੀ ਸੰਗਤ ਦੀ ਗਿਣਤੀ 14784 ਦੱਸੀ ਹੈ ਤੇ ਆਪਣੇ ਵੱਲੋਂ ਇਹ ਮੱਤ ਪ੍ਰਗਟ ਕੀਤਾ ਹੈ ਕਿ ਇਹ ਗਿਣਤੀ ਕੋਈ ਬਹੁਤੀ ਨਾਹੀਂ। ਸ. ਕਰਮ ਸਿੰਘ ਹਿਸਟੋਰੀਅਨ ਨੇ 'ਕਤਕ ਕਿ ਵਿਸਾਖ' ਵਿਚ ਇਸ ਕਥਨ ਨੂੰ ਕਪੋਲ ਕਲਪਣ ਕਿਹਾ ਹੈ ਡਾ. ਮੈਕਲੋਡ ਨੇ 'ਗੁਰੂ ਨਾਨਕ ਅਤੇ ਸਿੱਖ ਧਰਮ' ਨਾ ਦੀ ਅੰਗਰੇਜ਼ੀ ਵਿਚ ਕੀਤੀ ਆਪਣੀ ਰਚਨਾ ਵਿਚ ਗੁਰੂ ਨਾਨਕ ਦੇਵ ਦੀ ਲੰਕਾ ਯਾਤਰਾ ਉੱਤੇ ਹੀ ਕਿੰਤੂ ਕੀਤਾ ਹੈ।

ਅਸਲ ਵਿਚ ਲੰਕਾ ਦੇ ਇਤਿਹਾਸ ਵਿਚ ਗੁਰੂ ਨਾਨਕ ਦੇਵ ਦਾ ਸਮਕਾਲੀ ਸ਼ਿਵਨਾਭ ਨਾ ਦਾ ਕੋਈ ਰਾਜਾ ਨਹੀਂ ਹੋਇਆ। ਗੁਰੂ ਸਾਹਿਬ ਦੇ ਜੀਵਨ ਕਾਲ ਵਿਚ 1484 ਤੋਂ 1518 ਈ ਤੱਕ

ਲੰਕਾ ਵਿਚ ਪ੍ਰਕਰਮਾ ਬਾਹੂ ਅੱਠਵੇਂ ਦਾ ਰਾਜ ਸੀ। 1509 ਈ. ਵਿਚ ਭਾਵੇਂ ਪ੍ਰਕਰਮਾ ਬਾਹ ਜੀਵਤ ਸੀ ਪਰ ਉਸ ਦੇਸ਼ ਵਿਚ ਵਿਜੈ ਬਾਹੂ ਰਾਜ ਕਰਦਾ ਸੀ। ਉਸ ਦੀ ਮ੍ਰਿਤੂ 1521 ਈ. ਵਿਚ ਹੋਈ। ਉਸ ਦੇ ਪੁੱਤਰ ਦਾ ਨਾ ਮਇਆ ਦਉਨੀ ਸੀ

ਪ੍ਰਾਣ ਸੰਗਲੀ ਦੀ ਰੱਥ ਲਿਖਤ ਪੰਜ 765 ਦੇ 25ਵੇਂ ਅਧਿਆਇ ਦੇ ਉਪਰ ਇਹ ਇਬਾਰਤ ਮਿਲਦੀ ਹੈ "ਸਹੰਸ੍ਰ ਨਾਮਾ ਸਮੰਦ੍ਰ ਓਪਰਿ ਬਾਬੇ ਨਾਨਕ ਕੀਤਾ ਰਾਜੇ ਸਿਵਨਾਭ ਪਾਸਹ ਪੈੜਾ ਮੋਖਾ ਲੈ ਆਇਆ।"

ਪਰ ਗੁ ਨ. ਦ ਨੰ 10, ਜੋ ਸਤਾਰ੍ਹਵੀਂ ਸਦੀ ਦੀ ਲਿਖਤ ਜਾਪਦੀ ਹੈ, ਦੇ ਪਹਿਲੇ ਪੱਤਰੇ ਤੇ ਇਉਂ ਲਿਖਿਆ ਹੈ 'ਰਾਜੇ ਸਿਵਨਾਭ ਦੇ ਪੋਤਰੇ ਤੇ ਪੈੜੇ ਮੋਖੇ ਆਂਦੀ। ਗੁਰਦੇਵ ਅਮਰ ਕੀ ਪਾਤਿਸਾਹੀ ਵਿਚ ਆਈ। ਇਹ ਬਾਣੀ ਗੁਰ ਗੁਪਤ ਰਖਾਈ ਸੀ।" ਇਕ ਹੱਥਲਿਖਤ ਕਹਿੰਦੀ ਹੈ ਕਿ ਪੈੜਾ ਮੋਖਾ ਇਸ ਰਚਨਾ ਨੂੰ ਰਾਜੇ ਸਿਵਨਾਭ ਤੋਂ ਲਿਆਇਆ ਤੇ ਦੂਜੀ ਕਹਿੰਦੀ ਹੈ ਕਿ ਉਸ ਦੇ ਪੋਤਰੇ ਤੋਂ ਲਿਆਂਦੀ। ਪਰ ਦੋਵੇਂ ਲਿਖਤਾਂ ਲਿਆਉਣ ਵਾਲੇ ਦਾ ਨਾ ਪੈੜਾ ਮੋਖਾ ਹੀ ਦਸਦੀਆ ਹਨ। ਇਸ ਲਈ ਇਸ ਗ੍ਰੰਥ ਨਾਲ ਪੈੜੇ ਮੋਖੇ ਦਾ ਜ਼ਰੂਰ ਕੋਈ ਸੰਬੰਧ ਜਾਪਦਾ ਹੈ। ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ ਵਿਚ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਨੇ ਪੈੜਾ ਨਾ ਦੇ ਇਕ ਸਿੱਖ ਨੂੰ ਸਿੰਘਲਾਦੀਪ ਰਾਜੇ ਸ਼ਿਵਨਾਭ ਦੇ ਪੋਤੇ ਮਇਆਦਉਨੀ ਪਾਸ ਪ੍ਰਾਣ ਸੰਗਲੀ ਲਿਆਉਣ ਲਈ ਭੇਜਿਆ ਤੇ ਜਦੋਂ ਉਹ ਇਹ ਗ੍ਰੰਥ ਲੈ ਕੇ ਆਇਆ ਤਾਂ ਉਨ੍ਹਾ ਨੇ ਇਸ ਨੂੰ ਗੁਰੂ ਨਾਨਕ ਕ੍ਰਿਤ ਨਾ ਮੰਨਦੇ ਹੋਏ ਆਦਿ ਗ੍ਰੰਥ ਵਿਚ ਸ਼ਾਮਲ ਨਹੀਂ ਕੀਤਾ

*ਪੈੜਾ ਮੋਖ ਸਿਖ ਹਤੋ ਸ੍ਰੀ ਸਤਿਗੁਰ ਕੇ ਪਾਸ।*
*ਸੇਵੇ ਨਿਸਦਿਨ ਗੁਰਨ ਕੋ ਸਿਖੀ ਰਿਦੈ ਪ੍ਰਕਾਸ।*
*ਪੈੜੇ ਕੋ ਬੁਲਾਇ ਕਰ ਭਨਿਓ, ਦੇਸ ਸੰਗਲਾ ਦੀਪ ਜਿ ਸੁਨਿਓ।*
*ਪ੍ਰਾਨ ਸੰਗਲੀ ਪੋਥੀ ਤਹਾ, ਲੇ ਅਵਾਹੁ ਗਮਨਹੁ ਮਗ ਮਹਾ।*
*ਸ੍ਰੀ ਨਾਨਕ ਸਤਿਗੁਰ ਤਹਿ ਗਏ, ਗੁਰਮਤਿ ਮਹਾ ਦ੍ਰਿੜਾਵਤਿ ਭਏ।*
*ਨ੍ਰਿਪਤਿ ਸਹਤ ਦੇਸ ਤਿਸੀ ਕੇ, ਸਿਖੀ ਧਾਰਨ ਕੀਨਸਿ ਨੀਕੇ।*
*ਤਹਾ ਪ੍ਰਸੰਗ ਸਗਲ ਇਹ ਜਾਨੋ, ਪ੍ਰਾਨ ਸੰਗਲੀ ਰਚਨਿ ਮਹਾਨੋ।*
*ਹਮਰੇ ਸਿਖ ਆਵੈ ਤਿਸ ਦਿਜੈ, ਤਬ ਲਗ ਇਹ ਰਾਖਬੋ ਕੀਜੈ।*
*ਸ੍ਰੀ ਨਾਨਕ ਪੋਥੀ ਤਿਸ ਥਾਈ, ਰਾਹ ਹਕੀਕਤ ਸਕਲ ਸੁਨਾਈ।*
*ਪੋਥੀ ਦੇਹ ਸੁ ਖੋਲਹ ਨਾਹੀ, ਹਟਹੁ ਲੇਹੁ ਆਵਹੁ ਪਾਹੀ। . . .*
*ਮਯਾ ਮੇਦਨੀ ਤਿਸ ਕੋ ਨਾਮ, ਚਲਤਿ ਪੰਥ ਸੁਭ ਗੁਨ ਧਾਮ।*
*ਪੁੰਨਵਾਨ ਰਾਜਾ ਧਰਮੱਗ, ਗੁਰ ਕੇ ਸਿਖ ਬਿਸਾਲ ਤੱਤਗਯ।*
*ਸ੍ਰੀ ਨਾਨਕ ਸਿਖ ਨ੍ਰਿਪ ਸਿਵਨਾਭ, ਤਿਸਕੋ ਇਹ ਪੋਤਾ ਜਸੁ ਲਾਭ।*
*ਬਹੁ ਮੋਲ ਵਸ੍ਤੁ ਨ੍ਰਿਪ ਨੈ ਦੀਨ ਪ੍ਰਾਨ ਸੰਗਲੀ ਸੋਪਨਿ ਕੀਨ।*

*ਸੂਰਜ ਪ੍ਰਕਾਸ਼ ਰਾਸ 3 ਅੰਸ਼ 32*

ਕਵੀ ਸੰਤੋਖ ਸਿੰਘ ਨੇ ਅੱਗੇ ਇਹ ਲਿਖਿਆ ਹੈ ਕਿ ਪੈੜੇ ਮੋਖੇ ਨੇ ਪੋਥੀ ਸਿੱਧੀ ਗੁਰੂ ਅਰਜਨ ਦੇਵ ਨੂੰ ਦੇਣ ਦੀ ਥਾ ਘਰ ਲੈ ਜਾ ਕੇ ਉਸ ਵਿਚੋਂ ਕਝ ਪ੍ਰਸੰਗ ਕੱਢ ਲਏ ਤੇ ਫੇਰ ਜਦੋਂ ਬਾਕੀ ਬਚੀ ਸਮਗਰੀ ਦੀ ਪੋਥੀ ਗੁਰੂ ਅਰਜਨ ਦੇਵ ਨੂੰ ਲਿਆ ਕੇ ਦਿੱਤੀ ਤਾ ਉਨ੍ਹਾਂ ਨੇ ਉਸ ਨੂੰ ਪੜ੍ਹਕੇ ਇਹ ਨਿਰਨਾ ਲਿਆ

*ਪੋਥੀ ਪੜਹਿ ਬੁਧ ਫਿਰ ਜਾਇ, ਗਯਾਨ ਹੀਨ ਮਗ ਸਿਧ ਕਹਾਇ।*
*ਯਾਂ ਤੇ ਉਚਿਤ ਨਾ ਪੋਥੀ ਰਾਖਨ, ਜਿਸ ਕਰਿ ਪੈੜੇ ਕੋ ਕਿਯ ਭਾਖਨ।*
*ਜੋ ਪ੍ਰਸੰਗਾ ਇਸ ਤੇ ਨਿਕਸਾਯੋ, ਸੋ ਭੀ ਚਹੀਏ ਇਹਾ ਮਿਲਾਯੋ।*
*ਸੋ ਮੰਗਾਇ ਜਲ ਕਰਯੋ ਪ੍ਰਵਾਹ, ਅਚਰਜ ਦੇਖਿ ਭਏ ਸਭਿ ਤਾਹਿ।*

ਅੱਗੇ ਭਾ ਸੰਤੋਖ ਸਿੰਘ ਲਿਖਦੇ ਹਨ ਕਿ ਇਕ ਸਾਧ ਰਸਤੇ ਵਿਚੋਂ ਪੈੜੇ ਦੇ ਨਾਲ ਆਇਆ ਸੀ। ਉਸ ਨੇ ਗੁਰ ਸਾਹਿਬ ਤੋਂ ਆਗਿਆ ਲੈ ਕੇ ਇਹ ਪੋਥੀ ਜਲ ਵਿਚੋਂ ਕੱਢ ਲਈ ਤੇ ਗੁਰ ਜੀ ਨੇ ਇਹ ਉਸ ਨੂੰ ਦੇ ਦਿੱਤੀ।

ਇਸ ਪ੍ਰਸੰਗ ਤੋਂ, ਜੇਕਰ ਇਹ ਸਹੀ ਹੈ, ਪਤਾ ਲੱਗਦਾ ਹੈ ਕਿ ਗੁਰੂ ਅਰਜਨ ਦੇਵ ਨੇ ਪ੍ਰਾਣ ਸੰਗਲੀ ਮੰਗਵਾਈ ਪਰ ਇਸ ਨੂੰ ਆਦਿ ਗ੍ਰੰਥ ਵਿਚ ਸ਼ਾਮਲ ਨਾ ਕੀਤਾ। 'ਭਗਤ ਰਤਨਾਵਲੀ' ਵਿਚ ਵੀ ਇਸੇ ਪ੍ਰਕਾਰ ਦੀ ਸੂਚਨਾ ਦੇਣ ਵਾਲੀ ਇਕ ਸਾਖੀ ਮਿਲਦੀ ਹੈ

> *"ਭਾਈ ਪੈੜਾ ਕੋਹਲੀ ਗੁਰੂ ਅਰਜਨ ਜੀ ਦੇ ਹਜ਼ੂਰ ਹੁੰਦਾ ਸੀ ਤੇ ਵਚਨ ਦਾ ਆਗਿਆਕਾਰੀ ਸੀ .. ਬਚਨ ਹੋਇਆ ਭਾਈ ਸਿਖੋ ਪਹਿਲੀ ਪਾਤਸਾਹੀ ਗੁਰੂ ਨਾਨਕ ਜੀ ਰਾਜੇ ਸਿਵਨਾਭ ਦੀ ਨਗਰੀ ਪ੍ਰਾਣ ਸੰਗਲੀ ਦਾ ਗ੍ਰੰਥ ਛੋਡਿ ਆਏ ਹੈਨਿ। ਕੋਈ ਉਥੋਂ ਲੈ ਆਵੇ। ਤਾ ਭਾਈ ਪੈੜਾ ਉਠ ਖੜਾ ਹੋਇਆ। ਤਾਂ ਸਾਹਬ ਰਾਹ ਮੁਕਾਮ ਦੀ ਹਕੀਕਤ ਲਿਖ ਦਿੱਤੀ। ਤੇ ਪੰਜ ਪੈਸੇ ਕੋਈ ਸਿਖੁ ਲਇ ਆਇਆ ਸੀ ਅਰਦਾਸ, ਸੋ ਓਸ ਨੂੰ ਖਰਚੁ ਦਿਤੇ। ਤੇ ਉਸੇ ਰਾਹ ਉਠ ਤੁਰਿਆ. .. ਤਾ ਉਥੇ ਪ੍ਰਾਨ ਸੰਗਲੀ ਦੀ ਪੋਥੀ ਲੈਣ ਨੂੰ ਗਇਆ। ਸੰਗਲਾਦੀਪ ਵਿਚ ਜਾਇ ਕੇ ਪ੍ਰਾਣ ਸੰਗਲੀ ਦੇ ਸਾਥ ਭੇਟ ਬਹੁਤ ਪਦਾਰਥ ਲਿਆਇਆ। ਗੁਰ ਕੀ ਚਰਨੀ ਆਇ ਲਗਾ। ਬਚਨੁ ਹੋਇਆ ਪੈੜਾ ਤੂ ਮੋਖ ਹੋਇਆ ਹੈ। . . ਜਿਸ ਵੇਲੇ ਪ੍ਰਾਣ ਸੰਗਲੀ ਵਾਚੀ ਤਾ ਸਭ ਜੋਗ ਦੀ ਕਲਾ ਲਿਖੀ ਸੀ। ਬਚਨ ਹੋਇਆ ਕਲਜੁਗ ਵਿਚ ਜੋਗ ਕਿਸ ਸਾਧਣਾ ਹੈ। ਤਾਂ ਪੋਥੀ ਪਾੜ ਨਦੀ ਵਿਚ ਪ੍ਰਵਾਹ ਕਰਿ ਦਿੱਤੀ। ਤੇ ਅਨਿੰਨ ਭਗਤਿ ਦੀ ਬਾਣੀ ਗ੍ਰੰਥ ਜੀ ਵਿਚ ਲਿਖੀ।"*

ਕਵੀ ਸੰਤੋਖ ਸਿੰਘ ਤੇ ਭਗਤ ਰਤਨਾਵਲੀ ਦਾ ਕਰਤਾ ਦੋਵੇਂ, ਹੀ ਇਸ ਗੱਲ ਤੇ ਸਹਿਮਤ ਹਨ ਕਿ ਗੁਰੂ ਅਰਜਨ ਦੇਵ ਨੇ ਪ੍ਰਾਣ ਸੰਗਲੀ ਨੂੰ ਗ੍ਰੰਥ ਸਾਹਿਬ ਵਿਚ ਨਹੀਂ ਚੜ੍ਹਾਇਆ। ਉਨ੍ਹਾ ਵੱਲੋਂ ਦਿੱਤੀ ਸੂਚਨਾ ਵਿਚ ਅੰਤਰ ਕੇਵਲ ਏਨਾ ਹੈ ਕਿ ਜਿੱਥੇ ਭਗਤ ਰਤਨਾਵਲੀ ਵਿਚ ਲਿਖਿਆ ਹੈ ਕਿ ਗੁਰ ਜੀ ਨੇ ਪ੍ਰਾਣ ਸੰਗਲੀ ਦੀ ਪੋਥੀ ਪਾੜ ਕੇ ਨਦੀ ਵਿਚ ਪ੍ਰਵਾਹਿਤ ਕਰ ਦਿੱਤੀ, ਉਥੇ ਸੰਤੋਖ ਸਿੰਘ ਦਾ ਕਹਿਣਾ ਹੈ ਕਿ ਪੋਥੀ ਜਲ ਵਿਚ ਤਾ ਪ੍ਰਵਾਹਿਤ ਕੀਤੀ ਸੀ ਪਰ ਇਕ ਸਾਧੂ ਦੀ ਬੇਨਤੀ ਮੰਨਦਿਆਂ ਉਸ ਨੂੰ ਜਲ ਵਿਚੋਂ ਕੱਢ ਕੇ ਲੈ ਜਾਣ ਦੀ ਆਗਿਆ ਦੇ ਦਿੱਤੀ ਸੀ। ਜੇਕਰ ਇਨ੍ਹਾਂ ਦੋਹਾ ਲਿਖਤਾ ਦੇ ਕਥਨ ਠੀਕ ਮੰਨੇ ਜਾਣ ਤਾ ਵੀ ਇਹੀ ਸਿੱਧ ਹੁੰਦਾ ਹੈ ਕਿ ਪ੍ਰਾਣ ਸੰਗਲੀ ਗੁਰੂ ਨਾਨਕ ਦੇਵ ਕ੍ਰਿਤ ਨਹੀਂ ਹੈ।

ਗੁਰੂ ਨਾਨਕ ਦੇਵ ਦੀਆਂ ਉਦਾਸੀਆਂ ਦੇ ਪ੍ਰਸੰਗ ਵਿਚ ਉਨ੍ਹਾ ਦਾ ਲੰਕਾ ਜਾਣਾ ਕੋਈ ਅਸੰਭਵ ਗੱਲ ਨਹੀ ਪਰ ਰਾਜੇ ਸ਼ਿਵਨਾਭ ਨਾਲ ਉਨ੍ਹਾਂ ਦੀ ਇਤਿਹਾਸਕ ਮਿਲਣੀ, ਸਾਰੇ ਲੰਕਾ ਨਿਵਾਸੀਆਂ ਦੇ ਸਿੱਖੀ ਧਾਰਨ ਕਰਨ ਅਤੇ ਉਸ ਦੇਸ਼ ਵਿਚ 60 ਜਾਂ 80 ਜਾਂ 113 ਅਧਿਆਵਾ ਵਾਲਾ ਪ੍ਰਾਣ ਸੰਗਲੀ ਗ੍ਰੰਥ ਉਚਾਰਨ ਕੀਤੇ ਜਾਣ ਦੇ ਹੱਕ ਵਿਚ ਕੋਈ ਇਤਿਹਾਸਕ ਪ੍ਰਮਾਣ ਨਹੀਂ ਹਨ।

ਗੁਰੂ ਨਾਨਕ ਦੇਵ ਦੇ ਉਦਾਸੀ ਸ਼ੁਰੂ ਕਰਨ ਦਾ ਲਿਖਤੀ ਸੰਮਤ 1564 ਬਿਕ੍ਰਮੀ

(ਮਿਹਰਬਾਨ ਅਨੁਸਾਰ) ਭਾਵ 1507 ਈ. ਹੈ। ਉਨ੍ਹਾ ਨੇ ਤਿੰਨ ਵਰ੍ਹੇ ਪੂਰਬ ਦੀ ਉਦਾਸੀ ਅਤੇ ਪੰਜ ਵਰ੍ਹੇ ਦੱਖਣ ਦੀ ਉਦਾਸੀ ਅਤੇ ਵਾਪਸੀ ਤੇ ਲਗਾਏ ਸਨ। ਇਸ ਤਰ੍ਹਾਂ ਉਹ ਸੰਭਵਤਵ 1511-12 ਵਿਚ ਲੰਕਾ ਗਏ ਹੋਣਗੇ। ਉਸ ਸਮੇਂ ਲੰਕਾ ਵਿਚ ਵਿਜੈਬਾਹੂ ਰਾਜ ਕਰਦਾ ਸੀ। ਗੁਰੂ ਸਾਹਿਬ ਵਿਜੈ ਬਾਹੂ ਨੂੰ ਜਾਂ ਉਸ ਦੇ ਪਿਤਾ ਨੂੰ ਜੋ ਉਸ ਸਮੇਂ ਜੀਵਤ ਸੀ ਪਰ ਰਾਜ ਭਾਗ ਤਿਆਗ ਚੁੱਕਾ ਸੀ, ਮਿਲੇ ਹੋਣਗੇ। ਪਿਛਲੇਰੀ ਪਰੰਪਰਾ ਅਨੁਸਾਰ ਮਯਾਮੇਦਨੀ ਤੋਂ ਗੁਰ ਅਰਜਨ ਦੇਵ ਨੇ, ਪ੍ਰਾਣ ਸੰਗਲੀ ਮੰਗਵਾਈ ਸੀ ਤੇ ਉਹ ਸਿਵਨਾਭ ਦਾ ਪੋਤਾ ਸੀ। ਜੇ ਪ੍ਰਾਣ ਸੰਗਲੀ ਮੰਗਾਉਣ ਦੀ ਗੱਲ ਸੱਚ ਹੋਵੇ ਤਾਂ ਗੁਰੂ ਨਾਨਕ ਦੇਵ ਜੀ ਜਿਸ ਰਾਜੇ ਵੇਲੇ ਲੰਕਾ ਗਏ ਸਨ ਉਹ ਪ੍ਰਕਰਮਾ ਬਾਹੂ ਸੀ।

ਡਾ. ਐਸ. ਕਰੁਣਾ ਰਤਨ[1] ਅਨੁਸਾਰ ਨਾਨਕ ਆਚਾਰੀਆ ਪ੍ਰਕਮਾਬਾਹੂ ਨੌਵੇਂ ਦੇ ਰਾਜ ਦੇ ਪੰਦਰਵੇਂ ਵਰ੍ਹੇ ਅਰਥਾਤ 1508 ਈ. ਵਿਚ ਲੰਕਾ ਗਏ ਸਨ। ਉੱਥੇ ਉਨ੍ਹਾਂ ਦੀ ਬੋਧੀ ਆਚਾਰੀਆ ਧਰਮ ਕੀਰਤੀ ਸਥਾਵੀਰ ਨਾਲ ਗੋਸਟੀ ਹੋਈ ਜਿਸ ਵਿਚ ਉਨ੍ਹਾਂ ਨੇ ਬੋਧੀ ਆਚਾਰੀਆਂ ਨੂੰ ਪ੍ਰਾਜਿਤ ਕਰ ਦਿੱਤਾ। ਮਗਰੋਂ ਗੁਰੂ ਜੀ ਦੀ ਪੰਡਤ ਧਰਮਧ੍ਵਜ ਨਾਲ ਗੋਸਟੀ ਹੋਈ, ਜਿਸ ਦੇ ਅੰਤ ਉੱਤੇ ਸਰੋਤਾਗਣ ਦੇ ਮੱਤ ਅਨੁਸਾਰ ਗੋਸਟੀ ਦੇ ਪ੍ਰਧਾਨ ਨੇ ਪੰਡਤ ਧਰਮ ਧ੍ਵਜ ਨੂੰ ਜੇਤੂ ਕਰਾਰ ਦਿੱਤਾ। ਇਹ ਗੋਸ਼ਟੀ ਉਪਰੰਤ ਨਾਨਕ ਆਚਾਰੀਆ ਜੈਵਰਧਨ ਪੁਰ ਤੋਂ ਚਲੇ ਗਏ।

1 "In the fifteenth year of king Pakramabahu (that is to say Dharma Parakramabahu IX) a religious teachers named Jnanakacarya is said to have come to Jayavardhana form a village in the vicinity of Samantapattana. He met the king, expounded his doctrine to Parakramabahu and requested the Monarch to embrace it. Dharma Parakramabahu promised to embrace Jnanakacarya's creed if the latter defeated in debate Dharma Kirti-sthavira, who was Sangharaja or Sanghraja designate

A public discussion was held in the pavilion in front of the royal palace and the debate between the Buddhist hierarch and the religious teacher from abroad was conducted on the subject of a Supreme Personal Deity and an Eternal soul, It is said that Jnanakacarya was able to silence Dharma Kirti-sthavira. Emerging victorious Jnanakacarya saw the king and requested the king to keep his promise. The king replied that he would inquire about the result of the debate from the authority concerned and give a reply later

In the meantime the brahmins came to know that Jnanakacarya insisted on the acceptance of monotheism and that he was against image-worship. They, therefore, became anxious about their loss of prominence in the event of the king embracing the creed of this new religious teacher

In this predicament they enlisted the support of Dharmadhvaja-pandita who had been a bhiksu and had a good knowledge of Sanskrit and Pali as well as the doctrines of Buddhism and Brahminism. At the brahmin's request Dharmadhvaja pandita saw Jnanakacarya and challenged the latter to a debate with him Jnanakacarya accepted the challenge and arrangements were made for another public debate in the pavilion in front of the Sumangala Prasada. The subjects taken for debate were image worship and the brahmin's pretensions. At the end of the debate there was a ballot of those assembled and the outcome was declared by the President as a victory for Dharmadhvaja pandita. There upon, Jnanakacarya left Jayavardhanapura. (Paper read by Dr. Saddhamangala Karunaratna, Assistant Commissioner Archaeological Department Ceylon at the International Seminar on Guru Nanak at Panjabi University Patiala in September, 1969).

ਲੰਕਾ ਦੇ ਇਤਿਹਾਸ ਵਿਚ ਵਿਜੈਬਾਹੂ ਦੇ ਭਰਾ ਦਾ ਨਾਂ ਪ੍ਰਕਰਮਾ ਬਾਹੂ ਨੌਵਾ ਸੀ। ਜੇ ਉਸ ਦੇ ਰਾਜ ਦੇ ਪੰਦਰ੍ਹਵੇਂ ਵਰ੍ਹੇ ਗੁਰੂ ਜੀ ਲੰਕਾ ਗਏ ਹੋਣ ਤਾਂ ਇਹ ਸੰਨ 1509+15=1524 ਈ ਬਣਦਾ ਹੈ। ਇਹ ਉਹ ਸਮਾ ਹੈ ਜਦੋਂ ਗੁਰੂ ਜੀ ਆਪਣੀਆ ਸਾਰੀਆਂ ਉਦਾਸੀਆ ਮੁਕਾ ਕੇ ਕਰਤਾਰਪੁਰ ਨਿਵਾਸ ਕਰ ਰਹੇ ਸਨ। ਉਦੋਂ ਫੇਰ ਸਿਰਫ ਸਿੰਘਲਾਦੀਪ ਦੀ ਯਾਤਰਾ ਤੇ ਜਾਣਾ ਯੁਕਤੀ ਸੰਗਤ ਨਹੀ ਜਾਪਦਾ।

ਪੁਰਾਤਨ ਜਨਮ ਸਾਖੀ ਅਨੁਸਾਰ ਗੁਰ ਸਾਹਿਬ ਦੇ ਕਰਤਾਰਪੁਰ ਨਿਵਾਸ ਤੋਂ ਬਾਅਦ ਮਨਸੁਖ ਨਾ ਦਾ ਬਾਣੀਆ ਰਾਜੇ ਸ਼ਿਵਨਾਭ ਦੇ ਨਗਰ ਗਿਆ ਸੀ। ਹਰਿ ਜੀ ਪੋਥੀ ਵਿਚ ਵੀ ਕਰਤਾਰਪੁਰ ਨਿਵਾਸ ਦੇ ਦੌਰਾਨ ਹੀ ਗੁਰੂ ਸਾਹਿਬ ਨੂੰ ਰਾਜੇ ਸਿਵਨਾਥ (ਸਿਵਨਾਭ) ਪਾਸ ਜਾਂਦੇ ਤੇ ਉਸ ਨੂੰ ਦੀਖਿਆ ਦਿੰਦੇ ਦੱਸਿਆ ਹੈ ਹਰਿ ਜੀ ਅਨੁਸਾਰ ਤਾਂ ਰਾਜ ਕੁਮਾਰਾਂ ਨੂੰ ਪੜ੍ਹਾਉਣ ਵਾਲਾ ਪੰਡਤ ਵੀ 'ਬਾਬੇ ਕਾ ਸਿਖੁ ਹੂਆ' ਪਰ ਹਰਿ ਜੀ ਨੇ ਪ੍ਰਾਣ ਸੰਗਲੀ ਰਚੇ ਜਾਣ ਦੀ ਗੱਲ ਨਹੀਂ ਕੀਤੀ ਸਗੋਂ ਕਿਹਾ ਹੈ . ਰਾਜੇ ਕਉ ਸਮਸਤ ਬਾਣੀ ਲਿਖਿ ਦੀਨੀ। ਹਾਂ ਉਸ ਨੇ ਉੱਥੇ ਬਣੇ ਸਿੱਖਾ ਦੀ ਗਿਣਤੀ ਪੁਰਾਤਨ ਜਨਮ ਸਾਖੀ ਤੋਂ ਵੀ ਵਧਾ ਕੇ ਲਿਖੀ ਹੈ। ਉੱਥੇ ਸਿੱਖਾਂ ਦੀ ਗਿਣਤੀ ਏਨੀ ਹੋ ਗਈ ਕਿ ਇਕ ਵਕਤ ਦੀ ਰਸੋਈ ਵਿਚ ਚਾਲੀ ਮਣ ਲੂਣ ਲਗਦਾ ਸੀ।

ਇਉਂ ਪ੍ਰਤੀਤ ਹੁੰਦਾ ਹੈ ਕਿ ਪਹਿਲਾਂ ਇਹ ਸਾਖੀ ਇਸ ਤਰ੍ਹਾਂ ਪ੍ਰਚਲਿਤ ਹੋਈ ਹੋਵੇਗੀ ਕਿ ਗੁਰੂ ਨਾਨਕ ਦੇਵ ਜੀ ਸਿੰਘਲਾਦੀਪ ਰਾਜੇ ਸਿਵਨਾਭ ਦੀ ਧਰਤੀ ਗਏ ਸਨ। ਸਿੰਘਲਾਦੀਪ (ਸ੍ਰੀ ਲੰਕਾ) ਨੂੰ ਸੀਹਾਂ ਬਾਹੂ ਦੀ ਧਰਤੀ ਮੰਨਿਆ ਜਾਂਦਾ ਹੈ ਕਿਉਂਕਿ ਇਸ ਦੇਸ਼ ਦੀ ਪਰੰਪਰਾ ਅਨੁਸਾਰ ਇਥੋਂ ਦੇ ਰਾਜ-ਘਰਾਣੇ ਦੀ ਨੀਂਹ ਸੀਹਾਂ ਬਾਹੂ ਨੇ ਰੱਖੀ ਸੀ। ਪੁਰਾਤਨ ਜਨਮ ਸਾਖੀ ਦੀ ਸਾਖੀ ਨੰ 41 ਅਤੇ ਬਾਲੇ ਵਾਲੇ ਜਨਮ ਸਾਖੀ ਵਿਚ ਰਾਜੇ ਸਿਵਨਾਭ ਕੀ ਨਗਰੀ ਜਾਣ ਦੀ ਗੱਲ ਕਹੀ ਗਈ ਹੈ। ਸ਼ਮਸ਼ੇਰ ਸਿੰਘ ਅਸ਼ੋਕ ਦੁਆਰਾ ਸੰਪਾਦਿਤ ਜਨਮ ਸਾਖੀ ਗੁਰੂ ਨਾਨਕ ਦੇਵ (1791 ਬਿਕਰਮੀ ਦੀ ਹੱਥ ਲਿਖਤ ਤੇ ਆਧਾਰਤ) ਵਿਚ ਸਿੰਘਲਾਦੀਪ ਜਾਣ ਦੀ ਸਾਖੀ ਦੱਖਣ ਦੀ ਉਦਾਸੀ ਵਿਚ ਨਹੀਂ ਸਗੋਂ ਉਦਾਸੀਆਂ ਦੇ ਅੰਤ ਤੇ ਗੁਰੂ ਸਾਹਿਬ ਦੇ ਕਰਤਾਰਪੁਰ ਨਿਵਾਸ ਸਮੇਂ ਦੇ ਦੌਰਾਨ ਦਿੱਤੀ ਹੋਈ ਹੈ। ਉਸ ਵਿਚ ਨਾ ਤਾ ਰਾਜ ਕੁਮਾਰ ਦਾ ਮਾਸ ਤਿਆਰ ਕਰਨ ਵਾਲੀ ਕਰਾਮਾਤੀ ਸਾਖੀ ਹੈ ਅਤੇ ਨਾ ਹੀ ਪ੍ਰਾਣ ਸੰਗਲੀ ਗ੍ਰੰਥ ਉਚਾਰੇ ਜਾਣ ਦਾ ਕੋਈ ਜ਼ਿਕਰ ਹੈ। ਪਰ ਇਸ ਵਿਚ ਲੂਣ ਦੀ ਮਾਤਰਾ ਪੰਜ ਮਣ ਲਿਖੀ ਹੈ।

ਇਸ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਗੁਰੂ ਨਾਨਕ ਦੇਵ ਜੀ ਲੰਕਾ ਤਾ ਗਏ ਸਨ ਪਰ ਨਾ ਤਾਂ ਉਥੋਂ ਦੇ ਕਿਸੇ ਰਾਜੇ ਨੇ ਤੇ ਨਾ ਹੀ ਉਸ ਦੀ ਪਰਜਾ ਨੇ ਸਿੱਖ ਧਰਮ ਧਾਰਨ ਕੀਤਾ ਸੀ ਪਰ ਸਵਾਲ ਪੈਦਾ ਹੁੰਦਾ ਹੈ ਕਿ ਫੇਰ ਇਹ ਪ੍ਰਾਣ ਸੰਗਲੀ ਗ੍ਰੰਥ ਦਾ ਸਿੰਘਲਾਦੀਪ ਨਾਲ ਕੀ ਸੰਬੰਧ ਹੈ? ਸਾਡੇ ਖ਼ਿਆਲ ਵਿਚ ਗੁਰੂ ਨਾਨਕ ਦੇਵ ਦੀ ਜਿਹੜੀ ਗੋਸ਼ਟੀ ਪੰਡਤ ਧਰਮ ਧ੍ਵਜ ਨਾਲ ਹੋਈ (ਡਾ ਐਸ. ਕਰੁਣਾ ਰਤਨ ਦੇ ਖੋਜ-ਪੱਤਰ ਅਨੁਸਾਰ) ਉਸ ਵਿਚ ਜੋ ਸਿੱਟਾ ਕੱਢਿਆ ਗਿਆ ਉਹ ਨਿਰਪੱਖ ਨਹੀਂ ਸੀ ਸਗੋਂ ਪੂਰਵ ਨਿਰਧਾਰਤ ਸੀ। ਜਿੱਥੇ ਲੰਕਾ ਵਾਸੀਆ ਨੇ ਗੋਸਟੀ ਵਿਚ ਹੋਈ ਆਪਣੀ ਹਾਰ ਨੂੰ ਹਾਰ ਨਹੀਂ ਮੰਨਿਆ, ਉਸੇ ਪ੍ਰਕਾਰ ਗੁਰੂ ਨਾਨਕ ਦੇਵ ਦੀਆ ਪਿਛਲੇਰੀਆਂ ਜਨਮ ਸਾਖੀਆ ਦੇ ਰਚਨਹਾਰੀਆ ਨੇ ਪ੍ਰਤਿਕਿਰਿਆ ਵਜੋਂ ਇਹ ਲਿਖ ਦਿੱਤਾ ਕਿ ਸਿੰਘਲਾਦੀਪ ਦੇ ਰਾਜੇ ਸਮੇਤ ਸਾਰਾ ਸਿੰਘਲਾਦੀਪ ਸਿੱਖ ਬਣ ਗਿਆ ਤੇ ਇਕ ਵਕਤ ਦੀ ਰਸੋਈ ਵਿਚ 5 ਮਣ, 20 ਮਣ ਜਾਂ 40 ਮਣ ਜਾਂ 500 ਮਣ ਲੂਣ ਖਰਚ ਆਉਂਦਾ ਸੀ। ਉਸ ਗੱਲ ਨੂੰ ਹੋਰ ਸਪੱਸ਼ਟ

ਕਰਨ ਲਈ ਉਨ੍ਹਾ ਨੇ 'ਪ੍ਰਾਣ ਸੰਗਲੀ' ਗ੍ਰੰਥ ਦੀ ਗੱਲ ਵੀ ਚਲਾ ਦਿੱਤੀ।

ਪਹਿਲਾਂ ਇਹ ਰਚਨਾਂ ਸ਼ਾਇਦ ਉਨਮਨ ਦੀਆ 21 ਪਉੜੀਆ ਦੇ ਆਕਾਰ ਦੀ ਹੋਵੇ। ਫੇਰ ਪੰਜ-ਸੱਤ ਅਧਿਆਵਾਂ ਦੇ ਆਕਾਰ ਦੀ ਪ੍ਰਾਣ ਸੰਗਲੀ ਬਣੀ ਜਾਪਦੀ ਹੈ, ਇਸ ਦੀ ਪੁਸ਼ਟੀ ਭਾਸਾ ਵਿਭਾਗ ਦੀ ਹੱਥ ਲਿਖਤ ਨੰ 102 ਤੋਂ ਹੁੰਦੀ ਹੈ। ਜਿਸ ਵਿਚ ਕੇਵਲ ਸੱਤ ਅਧਿਆਇ ਹਨ ਅਤੇ ਸੰਤ ਸੰਪੂਰਣ ਸਿੰਘ ਦੁਆਰਾ ਸੰਪਾਦਿਤ ਅਤੇ ਇਲਾਹਾਬਾਦ ਤੋਂ ਛਪੇ 1912 ਵਿਚ ਇਸ ਦੇ ਪ੍ਰਥਮ ਭਾਗ ਤੋਂ ਵੀ ਜਿਸ ਵਿਚ ਕੇਵਲ ਸੱਤ ਅਧਿਆਇ ਹੀ ਹਨ। ਹੌਲੀ-ਹੌਲੀ ਇਸ ਦਾ ਆਕਾਰ ਵਧਦਾ-ਵਧਦਾ 60 ਤੇ ਫੇਰ 80 ਹੋ ਗਿਆ। ਇਕ ਸੌ ਤੇਰਾਂ ਅਧਿਆਇ ਵਾਲੀ ਗੱਲ ਤਾਂ ਅਜੇ ਕਲਪਣਾ ਖੇਤਰ ਵਿਚ ਹੀ ਹੈ ਜਿਵੇਂ 40 ਜਾਂ 500 ਮਣ ਲੂਣ ਦੀ। ਪ੍ਰਾਣ ਸੰਗਲੀ ਦਾ ਦੂਜਾ ਪਦ 'ਸੰਗਲੀ' ਇਸ ਨੂੰ ਸੰਗਲਾਦੀਪ ਨਾਲ ਸੰਬੰਧਤ ਕਰਨ ਵਿਚ ਸਹਾਈ ਹੋਇਆ ਜਾਪਦਾ ਹੈ। ਕਈ ਹੱਥ-ਲਿਖਤਾਂ (ਜਿਵੇਂ ਭਾ ਵਿ 102, 135, ਗ ਨ ਦ. 61, 709, 753) ਜਿਨ੍ਹਾਂ ਦੀ ਸਾਮਗਰੀ ਪ੍ਰਾਣ ਸੰਗਲੀ ਵਿਚ ਸੰਗ੍ਰਹਿਤ ਹੋਈ ਹੈ, ਬਾਣੀ ਬਿਹੰਗਮ ਸਿਰਲੇਖ ਵਾਲੀਆਂ ਹਨ। 'ਜੁਗਾਵਲੀ' ਵੀ ਇਕ ਵੱਖਰੀ ਰਚਨਾ ਹੀ ਲਗਦੀ ਹੈ ਕਿਉਂਕਿ ਉਸ ਦੇ ਆਰੰਭ ਵਿਚ ਇਹ ਇਬਾਰਤ ਦਰਜ ਹੈ .

> *"ਲਿਖਤੰ ਜੁਗਾਵਲੀ ਮਹਲਾ ੧—ਪਹਿਲੀ ਉਦਾਸੀ ਬਾਬੇ ਨਾਨਕ ਕੀਤੀ ਪੂਰਬ ਕੀ ਤਿਤੁ ਸਮੇਂ ਬੈਠਾ ਸਮੁੰਦ੍ਰ ਕੀ ਬਰੇਤੀ ਮਾਹਿ ਪਉਣ ਅਹਾਰ ਕੀਤਾ ਸੀ। ਤਦਹੀ ਨਾਲਿ ਝੰਡਾ ਬਾਢੀ ਥਾ ਬਿਸਹਰ ਦੇਸ ਕਾ ਨਗਰ ਛੂਟ ਘਾਟਕਾ। ਝੰਡਾ ਨਾਲਿ ਨਿਬਹਾ। ਝੰਡੇ ਬਾਢੀ ਕੀ ਮੰਜੀ ਬਿਸਹਰ ਦੇਸ ਮਹਿ ਹੈ। ਤਿਸ ਕਉ ਜੁਗਾਵਲੀ ਪ੍ਰਾਪਤ ਹੋਈ। ਤਦਿ ਏਹੁ ਬਿਸਮਾਦੁ ਪੜਤਾ ਥਾ। ਵਾਹਗੁਰੂ ਕੀ ਮਿਰਜਾਦਾ ਚਹੁੰ ਅਖਰਾਂ ਦਾ ਮਥੰਤ ਜੁਗਾ ਚਲੀਹਾ ਖਿਚਿ ਹੋਇਆ। ਚਾਲੀ ਜਗ ਬੈਠਾ ਮਿਹਨਤਿ ਕੀਤੀ।"*

ਇਹ ਕਿਸੇ ਵੱਖਰੀ ਰਚਨਾ ਦੀ ਉਥਾਨਕਾ ਹੈ ਜਿਹੜੀ ਬਾਅਦ ਵਿਚ ਪ੍ਰਾਣ ਸੰਗਲੀ ਵਿਚ ਸੰਮਿਲਤ ਹੋਈ ਹੈ। ਇਸੇ ਪ੍ਰਕਾਰ ਸ ਸ 48, ਮਨ ਪ੍ਰਬੋਧ ਗ੍ਰੰਥ, ਕੋਈ ਵੱਖਰੀ ਰਚਨਾ ਜਾਪਦੀ ਹੈ ਅਤੇ ਅਧਿਆਇ ਨੰ 50 ਨੂੰ ਸ ਸ. ਵਿਚ ਯੋਗ ਨਿਰਾਲੰਬ ਗ੍ਰੰਥ ਦਾ ਸੀਰਸ਼ਕ ਦਿੱਤਾ ਹੋਇਆ ਹੈ ਇਹ ਵੀ ਪ੍ਰਾਣ ਸੰਗਲੀ ਤੇ ਵੱਖਰਾ ਕੋਈ ਗ੍ਰੰਥ ਜਾਪਦਾ ਹੈ। ਅਸਟਾਗ ਜੋਗ (ਅਧਿ. ਨੰ 30) ਦੇ ਅੰਤ ਉੱਤੇ ਦਿੱਤੀ ਸੂਚਨਾ ਤੋ ਸਾਫ ਪਤਾ ਲੱਗਦਾ ਹੈ ਕਿ ਉਹ 'ਰਤਨ ਜੋਗ ਗ੍ਰੰਥ' ਤੋਂ ਲਿਆ ਗਿਆ ਹੈ, ਸ ਸ. 43, ਦੀਸ ਪ੍ਰਗਾਸ, ਪ੍ਰਣਵ ਗ੍ਰੰਥ ਵਿਚੋਂ, ਸ ਸ. 46 ਜੋਗ ਬਿੰਦ੍ਰ ਗ੍ਰੰਥ ਵਿਚੋ ਲਏ ਗਏ ਹਨ। ਸ ਸ ਨੰ. 51 ਅਧਿਆਇ ਜਿਹੜਾ ਗੋਰਖ ਨਾਥ ਅਤੇ ਗੁਰੂ ਜੀ ਵਿਚਕਾਰ ਗੋਸਟੀ ਦੇ ਰੂਪ ਵਿਚ ਹੈ 'ਬੰਧ ਮੁਕਤ ਗ੍ਰੰਥ ਸੀਰਸਕ ਵਾਲਾ ਹੈ। ਇਹ ਵੀ ਕਿਸੇ ਹੋਰ ਗ੍ਰੰਥ ਵਿਚੋਂ ਆਇਆ ਜਾਪਦਾ ਹੈ। ਹੱਥ ਲਿਖਤ ਨੰ 944 ਵਿਚ ਅਧਿਆਇ ਨੰ. 34 ਦੀ ਸੀਹਰਫੀ ਮੱਕੇ ਦੀ ਗੋਸਟ ਦਾ ਭਾਗ ਹੈ। ਦੋ ਰਚਨਾਵਾਂ ਰਾਗ ਗਉੜੀ ਪੂਰਬੀ ਬਾਵਨ ਅੱਖਰੀ (ਅਧਿ ਨੰ. 36 ਸ ਸ ) ਅਤੇ ਧਿਆਉ ਦਸਾ ਅਵਤਾਰਾ ਦਾ (ਅਧਿ. ਨੰ 20) ਮਿਹਰਬਾਨ ਰਚਿਤ ਮੰਨੀਆਂ ਜਾਂਦੀਆ ਹਨ। ਸੈਂਟ੍ਰਲ ਪਬਲਿਕ ਲਾਇਬ੍ਰੇਰੀ ਦੀ ਹੱਥ ਲਿਖਤ ਨੰ 671 ਨੂੰ ਸਮਸ਼ੇਰ ਸਿੰਘ ਅਸ਼ੋਕ ਨੇ ਮਿਹਰਬਾਨ ਦੀ ਰਚਨਾ ਮੰਨਿਆ ਹੈ। ਇਸ ਹੱਥ ਲਿਖਤ ਵਿਚ ਨੰ 3, 5, 7 (i) 20-22, 24, 26-28, 41, 49, 52 ਅਧਿਆਇ ਪ੍ਰਾਪਤ ਹਨ। ਇਸ ਨੂੰ 'ਸਾਖੀ ਸੰਗ੍ਰਹਿ' ਦਾ ਸੀਰਸ਼ਕ ਦਿੱਤਾ ਹੋਇਆ ਹੈ ਤੇ ਇਸ ਨੂੰ ਮਿਹਰਬਾਨ ਅਤੇ ਹਰਿ ਜੀ ਦੀ ਰਚਨਾ ਖਿਆਲ ਕੀਤਾ ਜਾਂਦਾ ਹੈ।

ਭੋਗਲ ਪੁਰਾਣ ਦਾ ਸਾਰਾ ਪਾਠ ਪਰਬਤ ਸਿੱਧ ਦੁਆਰਾ ਰਚਿਤ ਭੂਗੋਲ ਪੁਰਾਣ ਨਾਲ ਮਿਲਦਾ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਹੱਥ-ਲਿਖਤ ਨੰ 115005 ਵਿਚ ਭੋਗਲ ਪੁਰਾਣ ਦੇ , ਅਧਿਆਇ ਉੱਤੇ ਇਹ ਇਬਾਰਤ ਦਰਜ ਹੈ, "ਲਿਖਤੰ ਭੋਗਲ ਪੁਰਾਣ ਭਾਗਵਤ ਕੇ ਪੰਜਵੇ ਸਕੰਧ ਕੀ ਗਿਆਰ੍ਹਵੇਂ ਧਿਆਉ ਕੀ ਬਾਰਤਾ ਲਿਖੀ"। ਇਸ ਪ੍ਰਕਾਰ ਇਹ ਅਧਿਆਇ ਭਾਗਵਤ ਵਿਚੋਂ ਅਨੁਵਾਦ ਕੀਤਾ ਹੋਇਆ ਹੈ। ਇਹ ਵੀ ਗੁਰੂ ਨਾਨਕ ਦੇਵ ਦੀ ਰਚਨਾ ਨਹੀਂ ਹੈ। ਸ ਸ ਵਿਚ ਇਸ ਦੇ ਅੰਤ ਤੇ ਦਿੱਤੀ ਟੂਕ ਹੈ 'ਇਤਿ ਸੀ ਭੋਗਲ ਪੁਰਾਣ ਸਮਾਪਤ'। ਬਾਕੀ ਅਧਿਆਵਾ ਵਿਚ ਇਤਿ ਪ੍ਰਾਣ ਸੰਗਲੀ .. ਹੈ ਪਰ ਇੱਥੇ ਨਹੀਂ।

ਪ੍ਰਾਣ ਸੰਗਲੀ ਨੂੰ ਗੁਰੂ ਨਾਨਕ ਕ੍ਰਿਤ ਮੰਨਣ ਵਾਲਿਆਂ ਵਿਚ ਸੰਤ ਸੰਪੂਰਨ ਸਿੰਘ ਦਾ ਨਾ ਵਰਨਣ ਯੋਗ ਹੈ। ਉਹ ਇਹ ਤਾ ਸਵੀਕਾਰ ਕਰਦਾ ਹੈ ਕਿ ਗੁਰੂ ਅਰਜਨ ਦੇਵ ਨੇ ਪ੍ਰਾਣ ਸੰਗਲੀ ਪਾਣੀ ਵਿਚ ਸੁਟਵਾ ਦਿੱਤੀ ਤੇ ਫੇਰ ਇਕ ਸਾਧੂ ਨੂੰ ਉਥੋਂ ਕੱਢ ਲੈਣ ਦਿੱਤੀ ਪਰ ਨਾਲ ਹੀ ਆਪਣੇ ਵਲੋਂ ਇਹ ਵੀ ਦਾਅਵਾ ਕਰਦਾ ਹੈ ਕਿ "ਪੰਚਮ ਗੁਰੂ ਨੇ ਬਹੁਤ ਸਾਰਾ ਹਿੱਸਾ ਪ੍ਰਾਣ ਸੰਗਲੀ ਵਿਚੋਂ ਇੰਨ-ਬਿੰਨ ਗੁਰੂ ਸਾਹਿਬ ਦੀ ਬਾਣੀ ਦੇ ਸੰਚੇ ਵਿਚ ਸਾਮਲ ਕੀਤਾ ਸੀ ਅਤੇ ਕੁਝ ਕੁ ਇਸ ਵਿਚ ਵਿਸਤਾਰ ਸਹਿਤ ਉਚਾਰੀ ਬਾਣੀ ਦਾ ਸਾਰਾਂਸ਼ ਗ੍ਰਹਿਣ ਕਰਕੇ ਮਿਲਾਇਆ ਸੀ ਅਤੇ ਇੰਜ ਹੀ ਕਈ ਬਾਣੀਆ ਦਾ ਭਾਵ ਮਾਤ੍ਰ ਹੀ ਲੈ ਕੇ ਉਨ੍ਹਾਂ ਦੇ ਆਧਾਰ ਤੇ ਸੰਖੇਪ ਰੂਪ ਵਿਚ ਸੁਤੰਤਰ ਸ਼ਬਦ ਰਚ ਕੇ ਆਪਣੇ ਅਧਿਕਾਰ ਨਾਲ ਸਾਮਲ ਕੀਤੇ ਸਨ ਜਿਵੇ ਦੱਖਣੀ ਓਅੰਕਾਰ, ਇਕ ਸਿਧ ਗੋਸਟ ਰਾਮਕਲੀ ਰਾਗ ਵਿਚ ਅਤੇ ਕੁਝ ਭਾਗ ਸਬਦ ਸਲੋਕ ਸਰੂਪ ਵਿਚ ਇਸ ਰਾਗ ਦੀ ਇਕ ਵਾਰ ਵਿਚ ਦ੍ਰਿਸ਼ਟੀ ਗੋਚਰ ਹੁੰਦੇ ਹਨ। ਹੋਰਨਾ ਰਾਗਾਂ ਵਿਚ ਵੀ ਕਿਤੇ-ਕਿਤੇ ਇਸ ਵਿਚ ਬਾਣੀ ਇਨ ਬਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲੀ ਹੋਈ ਦਿਸ ਪੈਂਦੀ ਹੈ ਜਿਵੇਂ ਬਾਰਾ ਮਾਹ ਮਾਝ ਰਾਗ ਦਾ ਅਤੇ ਮਾਰੂ ਰਾਗ ਦਾ ਸੋਲਹਾ ਜੋ ਸਹਸ੍ਰਨਾਮਾ ਦੇ ਨਾਂ ਨਾਲ ਪ੍ਰਸਿੱਧ ਹੈ। ਇਹ ਬਾਣੀਆ ਵਿਸਤਾਰ ਨੂੰ ਸੰਕੋਚ ਕੇ ਸੰਖੇਪ ਰਚਨਾ ਦੇ ਰੂਪ ਵਿਚ ਸਾਮਲ ਹਨ ਜਿਨ੍ਹਾ ਦਾ ਵੇਰਵਾ ਦੱਸਣ ਤੇ ਹੀ ਜਾਣਨ ਵਿਚ ਆ ਸਕਦਾ ਹੈ।"

ਉਪਰੋਕਤ ਕਥਨ ਤੋਂ ਦੋ ਨੁਕਤੇ ਉਭਰ ਕੇ ਸਾਹਮਣੇ ਆਉਂਦੇ ਹਨ ਜਿਨ੍ਹਾਂ ਤੇ ਚਰਚਾ ਜ਼ਰੂਰੀ ਜਾਪਦੀ ਹੈ

1. ਜਿਹੜੀਆ ਕੁਝ ਬਾਣੀਆਂ ਆਦਿ ਗ੍ਰੰਥ ਅਤੇ ਪ੍ਰਾਣ ਸੰਗਲੀ ਵਿਚ ਸਾਝੀਆਂ ਹਨ, ਉਹ ਗੁਰੂ ਅਰਜਨ ਦੇਵ ਨੇ ਪ੍ਰਾਣ ਸੰਗਲੀ ਤੋਂ ਲੈ ਕੇ ਆਦਿ ਗ੍ਰੰਥ ਵਿਚ ਪਾਈਆ ਹਨ।
2. ਗੁਰੂ ਅਰਜਨ ਦੇਵ ਨੇ ਪ੍ਰਾਣ ਸੰਗਲੀ ਦੇ ਕੁਝ ਭਾਗਾਂ ਦਾ ਸੰਖੇਪ ਕਰਕੇ ਆਦਿ ਗ੍ਰੰਥ ਵਿਚ ਸ਼ਾਮਲ ਕੀਤਾ ਹੈ।

ਪਹਿਲੇ ਨੁਕਤੇ ਤੇ ਵਿਚਾਰ ਕੀਤਿਆ ਸਾਨੂੰ ਪਤਾ ਲਗਦਾ ਹੈ ਕਿ ਸੰਤ ਸੰਪੂਰਣ ਸਿੰਘ ਪਹਿਲਾਂ ਹੀ ਇਹ ਮਿਥ ਕੇ ਅੱਗੇ ਤੁਰਦੇ ਹਨ ਕਿ ਪ੍ਰਾਣ ਸੰਗਲੀ ਗ੍ਰੰਥ ਗੁਰੂ ਨਾਨਕ ਦੇਵ ਦੀ ਕ੍ਰਿਤ ਹੈ ਪਰ ਜੇ ਕਰ ਉਹ ਆਪਣੇ ਰਾਹੀ ਸੰਪਾਦਿਤ ਕੀਤੀ ਪ੍ਰਾਣ ਸੰਗਲੀ ਦੀ ਬਣਤਰ ਨੂੰ ਗਹੁ ਨਾਲ ਵੇਖਦੇ ਤਾ ਉਨ੍ਹਾਂ ਨੂੰ ਸਾਫ ਦਿਸ ਪੈਂਦਾ ਕਿ ਇਹ ਤਾਂ ਜਨਮ ਸਾਖੀਆ ਦੀ ਬਣਤਰ ਵਾਲੀ ਰਚਨਾ ਹੈ। ਸੰਤ ਜੀ ਨੇ 80 ਅਧਿਆਵਾਂ ਤੋਂ ਬਾਅਦ ਰਾਜੇ ਸਿਵਨਾਭ ਦੀ ਪ੍ਰਤਿਸਟਾ ਦੀ ਜਿਹੜੀ ਸਾਖੀ ਪੁਸਤਕ ਦੀ ਅੰਤਿਕਾ ਦੇ ਰੂਪ ਵਿਚ ਦਰਜ ਕੀਤੀ ਹੈ ਉਸ ਦਾ ਅੰਤ ਇਸ ਸਤਰ ਨਾਲ ਹੁੰਦਾ ਹੈ "ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥ ਰਾਜਾ ਸਿਵਨਾਭ ਪ੍ਰਤਿਸ਼ਟਾ ਵਰਨਨ ਨਾਮ ਸੰਗਲਾਦੀਪ

ਸਾਖੀ ਸੰਪੂਰਣ।" ਇਸ ਪ੍ਰਕਾਰ ਇਸ ਗ੍ਰੰਥ ਨੂੰ "ਸੰਗਲਾਦੀਪ ਸਾਖੀ" ਆਖਿਆ ਹੈ। ਪਹਿਲੇ ਪੰਜ ਅਤੇ ਕੁਝ ਕੁ ਹੋਰ ਅਧਿਆਵਾਂ ਨੂੰ ਛੱਡ ਕੇ ਉਨ੍ਹਾਂ ਦੁਆਰਾ ਸੰਪਾਦਿਤ ਸਾਰੇ ਗ੍ਰੰਥ ਦੇ ਅਧਿਆਵਾਂ ਦੇ ਆਰੰਭ ਵਿਚ ਸਾਖੀਆਂ ਵਾਲੀ ਸੈਲੀ ਹੀ ਵਰਤੀ ਗਈ ਹੈ। ਅਧਿਆਇ ਦੇ ਆਰੰਭ ਵਿਚ ਰਾਜੇ ਸਿਵਨਾਭ ਜਾ ਨਾਥੱ ਯੋਗੀਆਂ ਵੱਲੋਂ ਗਰੂ ਨਾਨਕ ਦੇਵ ਨੂੰ ਬੇਨਤੀ ਕਰਵਾ ਕੇ ਅੱਗੇ ਕੋਈ ਨਾ ਕੋਈ ਬਾਣੀ ਦਰਜ ਕੀਤੀ ਹੋਈ ਹੈ ਜਿਸ ਉੱਤੇ ਮਹਲਾ ੧ ਇਸ ਲਈ ਦਰਜ ਕੀਤਾ ਹੈ ਤਾ ਜੋ ਓਹ ਗੁਰੂ ਨਾਨਕ ਦੇਵ ਦੀ ਸਿੱਧ ਹੋ ਸਕੇ। ਮਿਸਾਲ ਦੇ ਤੋਰ ਤੇ ਸੱਤਵੇਂ ਅਧਿਆਇ ਦਾ ਆਰੰਭ ਇਨ੍ਹਾ ਵਾਰਤਕ ਸਤਰਾਂ ਨਾਲ ਕੀਤਾ ਗਿਆ ਹੈ "ਜਾ ਛੇਵਾਂ ਧਿਆਉ ਸ੍ਰੀ ਬਾਬਾ ਜੀ ਰਾਜੇ ਸਿਵਨਾਭ ਨੂੰ ਉਪਦੇਸ ਕਰਦਾ ਸੀ ਤਾ ਗੋਰਖ ਨਾਥ ਜੀ ਤਥਾ ਭਰਥਰੀ ਨਾਥ ਸਿੱਧ ਮੰਡਲੀ ਨਾਲ ਆਇ ਪਹੁੰਚਿਆ. . ਤਾਂ ਸ੍ਰੀ ਬਾਬਾ ਜੀ ਹਸੇ ਪ੍ਰਸੰਨ ਹੋ ਕਰ ਰਾਜੇ ਵਲ ਤੇ ਨਾਥ ਜੀ ਵਲ ਦੇਖ ਕਰ ਸਤਵਾਂ ਧਿਆਉ ਅਗੰਮ ਬਾਣੀ ਸੁਸੰਬੇਦ ਬੋਲਿਆ।"

ਜੇ ਕਰ ਸੰਪੂਰਨ ਸਿੰਘ ਦੁਆਰਾ ਸੰਪਾਦਿਤ ਪ੍ਰਾਣ ਸੰਗਲੀ ਦੀ ਥਾ ਇਸ ਗ੍ਰੰਥ ਦੀਆਂ ਹੱਥ ਲਿਖਤਾਂ ਨੂੰ ਵਾਚੀਏ ਤਾ ਵੀ ਇਸੇ ਨਤੀਜੇ ਤੇ ਪਹੁੰਚਦੇ ਹਾ. ਭਾਵੇਂ ਕਈ ਅਧਿਆਵਾਂ ਵਿਚ ਉਥਾਨਕਾਵਾ ਨਹੀਂ ਹਨ ਪਰ ਕਿਤੇ ਕਿਤੇ ਕੋਈ ਨਾ ਕੋਈ ਸਤਰ ਸ਼ੁਰੂ ਵਿਚ ਜਾਂ ਪਾਠ ਦੇ ਅੰਦਰ ਜ਼ਰੂਰ ਅਜਿਹੀ ਲਿਖੀ ਹੈ ਜਿਹੜੀ ਇਸ ਗ੍ਰੰਥ ਦੇ ਕਰਤਾ ਦੇ ਅੰਦਰਲੇ ਇਸ ਡਰ ਨੂੰ ਪ੍ਰਗਟ ਕਰਦੀ ਹੈ ਕਿ ਕਿਤੇ ਇਹ ਪਤਾ ਨਾ ਲੱਗ ਜਾਵੇ ਕਿ ਉਹ ਗੁਰੂ ਨਾਨਕ ਦੇਵ ਦਾ ਨਾ ਬਿਨਾ ਅਧਿਕਾਰ ਤੋਂ ਵਰਤ ਰਿਹਾ ਹੈ। ਪਹਿਲੇ ਅਧਿਆਏ ਦੇ ਆਰੰਭ ਵਿਚ ਇਹ ਸ਼ਬਦ ਦਰਜ ਹਨ "ਸਮੁੰਦ੍ਰ ਕੇ ਪਾਰ ਹੋਈ ਪ੍ਰਾਣ ਸੰਗਲੀ ਰਾਜੇ ਸਿਵਨਾਭ ਜੋਗ ਉਪਦੇਸ ਹੋਇਆ ਤਬ ਬਾਬਾ ਪਾਉਣਾਹਾਰੀ ਥਾ ਸੁੰਨ ਮਹਲ ਕੀ ਕਥਾ ਨਿਰੰਕਾਰ ਕਾ ਧਿਆਨ ਗੁਹਜੀ ਬਾਣੀ ਬਾਬੇ ਕਾ ਬੋਲਣਾ।" ਜੇਕਰ ਗੁਰੂ ਜੀ ਆਪ ਇਸ ਗ੍ਰੰਥ ਦੀ ਰਚਨਾ ਕਰਦੇ ਤਾ ਉਹ ਇਹ ਨਾ ਲਿਖਦੇ – ਤਬ ਬਾਬਾ ਪਉਣਅਹਾਰੀ ਥਾ, ਬਾਬੇ ਕਾ ਬੋਲਣਾ। ਇਸ ਪ੍ਰਕਾਰ ਦੀ ਸੈਲੀ ਵਾਲੀ ਰਚਨਾ ਨੂੰ ਕਦਾਚਿਤ ਗੁਰੂ ਨਾਨਕ ਦੇਵ ਕ੍ਰਿਤ ਨਹੀਂ ਮੰਨਿਆ ਜਾ ਸਕਦਾ। ਅਸਲੀਅਤ ਇਹ ਹੈ ਕਿ ਇਸ ਵਿਚ ਜੋ ਥੋੜ੍ਹੀ ਬਹੁਤ ਪ੍ਰਮਾਣਿਕ ਬਾਣੀ ਪਾਈ ਗਈ ਹੈ ਉਹ ਇਸ ਨੂੰ ਗੁਰੂ ਨਾਨਕ ਕ੍ਰਿਤ ਸਿੱਧ ਕਰਨ ਦੇ ਮਨੋਰਥ ਨਾਲ ਪਾਈ ਗਈ ਹੈ। ਪੁਰਾਤਨ ਜਨਮ ਸਾਖੀ ਵਿਚ ਲਿਖਤੀ ਸਬੂਤ ਹੈਨਿ "ਪੋਥੀ ਜੁ ਬਾਣਿ ਗੁਰੂ ਅੰਗਦ ਜੋਗ ਮਿਲੀ।" ਗੁਰੂ ਨਾਨਕ ਦੇਵ ਨੇ ਆਪਣੀ ਸਮੁੱਚੀ ਬਾਣੀ ਦੀ ਪੋਥੀ ਆਪਣੇ ਉਤਰਾਧਿਕਾਰੀ ਗੁਰੂ ਅੰਗਦ ਨੂੰ ਸੌਂਪੀ ਤੇ ਇਹ ਪੋਥੀ ਹੀ ਤੀਜੇ ਤੋਂ ਚੌਥੇ, ਅਤੇ ਚੌਥੇ ਤੋਂ ਪੰਜਵੇ ਗੁਰੂ ਅਰਜਨ ਦੇਵ ਪਾਸ ਪੁੱਜੀ ਜਿਸ ਦੇ ਆਧਾਰ ਤੇ ਉਨ੍ਹਾ ਨੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ।

ਦੂਜਾ ਪ੍ਰਸ਼ਨ ਹੈ ਕਿ ਕੀ ਗੁਰੂ ਅਰਜਨ ਦੇਵ ਨੇ ਪ੍ਰਾਨ ਸੰਗਲੀ ਦੇ ਕਝ ਭਾਗਾਂ ਦਾ ਸੰਖੇਪ ਕਰਕੇ ਆਦਿ ਗ੍ਰੰਥ ਵਿਚ ਸਾਮਲ ਕੀਤਾ ਹੈ? ਇਸ ਗੱਲ ਦਾ ਕੋਈ ਇਤਿਹਾਸਿਕ ਪ੍ਰਮਾਣ ਤਾਂ ਹੈ ਹੀ ਨਹੀਂ, ਪਰੰਪਰਾਗਤ ਵੀ ਨਹੀਂ ਕਿਉਂਕਿ ਪ੍ਰਾਣ ਸੰਗਲੀ ਦੇ ਸਿੰਘਲਾਦੀਪ ਤੋਂ ਲਿਆਉਣ ਦੀ ਜਿਸ ਕਥਾ ਦੇ ਆਧਾਰ ਤੇ ਇਹ ਧਾਰਨਾ ਬਣਾਈ ਗਈ ਹੈ ਉਸ ਵਿਚ ਤਾ ਸਾਫ਼ ਤੌਰ ਤੇ ਕਿਹਾ ਹੈ ਕਿ ਗੁਰੂ ਅਰਜਨ ਦੇਵ ਨੇ ਪ੍ਰਾਣ ਸੰਗਲੀ ਨੂੰ ਜਲ-ਪ੍ਰਵਾਹ ਕਰਵਾ ਦਿੱਤਾ। ਦੂਸਰੇ ਪਾਸੇ ਗੁਰੂ ਅਰਜਨ ਦੇਵ ਆਪ ਇਕ ਮਹਾਨ ਕਵੀ ਸਨ। ਉਨ੍ਹਾਂ ਪਾਸ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਰਾਮਦਾਸ ਤਕ ਅਤੇ ਹੋਰ ਭਗਤਾ ਸੰਤਾ ਦੀ ਬਾਣੀ ਉਪਲਬਧ ਸੀ। ਉਨ੍ਹਾ ਨੂੰ ਕਿਸੇ ਹੋਰ ਗ੍ਰੰਥ ਦਾ

ਸੰਖੇਪ ਕਰਨ ਦੀ ਕੀ ਲੋੜ ਸੀ? ਉਨ੍ਹਾ ਦੀ ਆਪਣੀ ਕਾਵਿਕ ਸ਼ੈਲੀ ਵਿਚ ਕਾਫੀ ਵਿਸਥਾਰ ਮਿਲਦਾ ਹੈ ਜਿਵੇਂ ਸਖਮਨੀ ਵਿਚ। ਇਸ ਲਈ ਉਨ੍ਹਾ ਵੱਲੋਂ ਪ੍ਰਾਣ ਸੰਗਲੀ ਦੇ ਕੁਝ ਭਾਗਾ ਦਾ ਸੰਖੇਪ ਕਰਕ ਆਦਿ ਗ੍ਰੰਥਾ ਵਿਚ ਸ਼ਾਮਲ ਕਰਨ ਵਾਲੀ ਸੰਤ ਸੰਪਰਨ ਸਿੰਘ ਦੀ ਧਾਰਨਾ ਨਿਰੋਲ ਇਕ ਕਲਪਣਾ ਹੈ। ਪ੍ਰਾਣ ਸੰਗਲੀ ਦੇ ਗੰਭੀਰ ਅਧਿਐਨ ਤੋਂ ਸਗੋਂ ਇਹ ਅਨੁਮਾਣ ਲਗਦਾ ਹੈ ਕਿ ਪ੍ਰਾਣ ਸੰਗਲੀ ਦੇ ਕਰਤਾ ਨੇ ਆਦਿ ਗ੍ਰੰਥ ਦੀਆ ਬਾਣੀਆਂ ਸਾਹਮਣੇਂ ਰੱਖ ਕੇ ਉਨ੍ਹਾਂ ਦਾ ਸੰਖੇਪ ਕਰਕੇ ਆਪਣੀ ਰਚਨਾ ਵਿਚ ਦਿੱਤਾ ਹੈ ਜਿਵੇਂ ਜਪੁਜੀ ਵਿਚ 'ਸੁਣਿਐ' ਅਤੇ 'ਮੰਨਿਐ' ਦੀਆਂ 4+4=8 ਪਉੜੀਆ ਹਨ ਪਰ ਪ੍ਰਾਣ ਸੰਗਲੀ ਦੇ ਸੈਤੀਵੇਂ ਅਧਿਆਇ ਵਿਚ ਸਣਿਐ ਦੀਆਂ ਦੋ ਅਤੇ ਮੰਨਿਐ ਦੀ ਇਕ ਪਉੜੀ ਹੈ (19-21) ਇਸ ਤਰ੍ਹਾ ਜਪੁਜੀ ਦੀਆਂ ਅੱਠ ਪਉੜੀਆ ਦੀ ਥਾ ਪ੍ਰਾਣ ਸੰਗਲੀ ਵਿਚ ਤਿੰਨ ਪਉੜੀਆ ਹਨ। ਪਾਠਕ ਅਨਮਾਨ ਲਗਾ ਲੈਣ ਕਿ ਸੰਖੇਪ ਕਿਹੜਾ ਹੈ।

ਪ੍ਰਾਣ ਸੰਗਲੀ ਦੇ ਗੁਮਨਾਮ ਕਰਤਾ ਦੇ ਜਿਸ ਤੋਖਲੇ ਬਾਰੇ ਅਸੀਂ ਉਪਰ ਸੰਕੇਤ ਕੀਤਾ ਹੈ, ਉਹ ਇਸ ਪ੍ਰਕਾਰ ਹੈ "ਇਕ ਵਿਚ ਹੀ ਸ਼ਬਦ ਦੀ ਨਿੰਦਾ ਕਰਤੇ ਹੈ। ਉਹ ਕਹਿੰਦੇ ਹੈ ਬਾਬੇ ਕੀ ਬਾਣੀ ਨਾਹੀਂ। ਇਕ ਕਹਨਗੇ ਸੁ ਆਪਨੇ ਉਪਰ ਗੁਮਾਨ ਕਰਨਿਗੇ ਜਿ ਅਸੀ ਬਾਣੀ ਨੂੰ ਪਰਖਦੇ ਹਾਂ। ਤਉ ਨਿਸੰਗ ਕਹੋਂਗੇ ਜ ਏਹੁ ਬਾਣੀ ਬਾਬੇ ਕੀ ਨਾਹੀਂ। ਤਿਲ ਭਰ ਭਉ ਨਾ ਰਖਹਿੰਗੇ। ਚਿਤ ਲਰਜ ਖਾਗੁ ਨਾਹੀਂ ਕਯਾ ਜਾਣੀਐ ਬਾਬਾ ਅਗੰਮ ਹੈ ਵਣ ਤ੍ਰਿਣ ਪਸਰਿਆ ਹੋਯਾ ਹੈ। ਬਾਣੀ ਉਸੇ ਦੀ ਹੈ। ਏਤਨੀ ਬਾਤ ਕਹਿ ਸਕੋਂਗੇ ਨਾਹੀਂ . ਸੋ ਜਨਮ-ਉਤਭੁਜ ਮਹਿ ਸਰਵਾੜ ਕਾ ਪਾਵਹਿਗੇ। ਅਸੰਖ ਵਾਰੀਆ ਕਟੀਅਹਿੰਗੇ, ਅਸੰਖ ਵਾਰੀਆਂ ਜਲਾਈ ਅਹਿੰਗੇ, ਅਜੋ ਗਤਿ ਹੋਵੈਗੀ ਨਾਹੀਂ। ਜਾ ਉਨਕਾ ਮੁਖ ਕਾਲਾ ਕੀਜੈਗਾ ਤਾ ਬਹੁੜਿ ਨਿਕਸਹਿੰਗੇ (ਧਿਆਉ ਬਿਹੰਗਮ ਕਾ ਅਧਿਆਇ 52)।"

ਉਪਰੋਕਤ ਕਥਨ ਤੋਂ ਸਾਫ ਪ੍ਰਗਟ ਹੈ ਕਿ ਪ੍ਰਾਣਸੰਗਲੀ ਦਾ ਕਰਤਾ ਇਸ ਨੂੰ ਗੁਰੂ ਨਾਨਕ ਕ੍ਰਿਤ ਸਿੱਧ ਕਰਨ ਦੇ ਜੋਸ਼ ਵਿਚ ਆ ਕੇ ਪਰਖ ਕਰਨ ਵਾਲਿਆ ਨੂੰ ਡਰਾਵਾ ਦਿੰਦਾ ਹੈ ਕਿ ਜੇ ਉਨ੍ਹਾ ਨੇ ਇਸ ਨੂੰ ਗੁਰੂ ਨਾਨਕ ਦੇਵ ਦੀ ਰਚਨਾ ਸਵੀਕਾਰ ਨਾ ਕੀਤਾ ਤਾ ਉਨ੍ਹਾਂ ਦੀ ਗਤੀ ਨਹੀਂ ਹੋਣੀ। ਇਸ ਤੋਂ ਵੱਧ ਹੋਰ ਕੀ ਸਬੂਤ ਹੋ ਸਕਦਾ ਹੈ ਕਿ ਇਹ ਗ੍ਰੰਥ ਗੁਰੂ ਨਾਨਕ ਦੇਵ ਦੀ ਰਚਨਾ ਨਹੀਂ ਸਗੋਂ ਕਿਸੇ ਗੁਮਨਾਮ ਵਿਅਕਤੀ ਰਾਹੀਂ ਰਚਿਆ ਜਾ ਕੇ ਉਨ੍ਹਾ ਦੇ ਨਾ ਨਾਲ ਸੰਬਧਤ ਕੀਤਾ ਗਿਆ ਹੈ।

ਡਾ ਰਤਨ ਸਿੰਘ ਜੱਗੀ ਨੇ 'ਗੁਰੂ ਨਾਨਕ ਬਾਣੀ' ਦੀ ਭੂਮਿਕਾ ਵਿਚ ਪ੍ਰਾਣ ਸੰਗਲੀ ਦੇ ਕਰਤਿਤਵ ਸੰਬੰਧੀ ਕਾਫੀ ਨਿਆਇ ਪੂਰਵਕ ਚਰਚਾ ਕੀਤੀ ਹੈ। ਉਨ੍ਹਾ ਨੇ ਜਿਹੜੀਆ ਦਲੀਲਾਂ ਦਿੱਤੀਆ ਹਨ, ਉਹ ਸੰਖੇਪ ਤੋਰ ਤੇ ਇਸ ਪ੍ਰਕਾਰ ਹਨ

(i) ਗੁਰ ਗੱਦੀ ਵਿਚ ਵਿਰਾਸਤ ਦੇ ਨਿਯਮ ਦੀ ਅਣਹੋਂਦ ਕਾਰਣ ਗੁਰੂ ਵੰਸ਼ ਵਿਚੋਂ ਕਈ ਵਿਅਕਤੀ ਆਪਣੇ ਆਪ ਗੁਰੂ ਬਣ ਬੈਠਦੇ ਸਨ ਅਤੇ ਉਹ ਵੀ ਨਾਨਕ ਕਵੀ ਛਾਪ ਵਰਤ ਕੇ ਬਾਣੀ ਲਿਖ ਦੇਂਦੇ ਸਨ।

(ii) ਪ੍ਰਾਣ ਸੰਗਲੀ ਵਿਚ ਜੋ ਵਾਰਾਂ ਦਰਜ ਹਨ ਉਹ ਆਦਿ ਗ੍ਰੰਥ ਦੇ ਸੰਪਾਦਨ ਸਮੇਂ ਗੁਰ ਅਰਜਨ ਦੇਵ ਜੀ ਵੱਲੋਂ ਅਪਣਾਈ ਗਈ ਤਕਨੀਕ ਅਨਸਾਰ ਨਹੀ ਹਨ।

(iii) ਪ੍ਰਾਣ ਸੰਗਲੀ ਅਧਿਆਵਾਂ ਵਿਚ ਵੰਡੀ ਹੋਈ ਰਚਨਾ ਹੈ ਪਰ ਕਿਸੇ ਵੀ ਗੁਰੂ ਦੀ ਕੋਈ ਰਚਨਾ ਇਸ ਰੂਪ ਵਿਚ ਪ੍ਰਾਪਤ ਨਹੀਂ।

(iv) ਇਸ ਦੀ ਜਨਮ ਸਾਖੀਆਂ ਵਾਲੀ ਸ਼ੈਲੀ ਇਸ ਨੂੰ ਗੁਰੂ ਨਾਨਕ ਰਚਿਤ ਸਾਬਿਤ ਨਹੀਂ ਕਰਦੀ।

(v) ਇਸ ਦੇ ਕਈ ਅਧਿਆਵਾਂ ਵਿਚ '੧ਓਂ ਸਤਿਗੁਰ ਪ੍ਰਸਾਦਿ' ਦੀ ਥਾਂ '੧ਓ ਸ੍ਰੀ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ' ਮੰਗਲ ਦਾ ਲਿਖਿਆ ਹੋਣਾ ਵੀ ਇਸ ਨੂੰ ਗੁਰੂ ਨਾਨਕ ਕ੍ਰਿਤ ਸਿੱਧ ਨਹੀਂ ਕਰਦਾ।

ਇਨ੍ਹਾਂ ਸਾਰੀਆਂ ਦਲੀਲਾਂ ਵਿਚ ਅਸੀਂ ਕੁਝ ਹੋਰ ਸ਼ਾਮਲ ਕਰਦੇ ਹਾਂ .

(i) ਪ੍ਰਾਣ ਸੰਗਲੀ ਵਿਚ ਭੋਗਲ ਪੁਰਾਣ, ਰਸਾਇਣ ਵਾਲਾ ਕਾਂਡ (ਸ. ਸ 76) 'ਵੇਦ ਸਦਾਏ', 'ਆਤਮੇ ਪਰਮਾਤਮੇ ਕੀ ਗੋਸਟੀ' (ਸ. ਸ. 70) ਬਡੀ ਰਛਿਆ (ਸ ਸ. 44) ਵਾਰਤਕ ਰਚਨਾਵਾਂ ਹਨ। ਗੁਰੂ ਨਾਨਕ ਦੇਵ ਦੀ ਕਿਸੇ ਵਾਰਤਕ ਰਚਨਾ ਦਾ ਕਿਤੇ ਉਲੇਖ ਨਹੀਂ ਮਿਲਦਾ। ਇਸ ਲਈ ਪ੍ਰਾਣ ਸੰਗਲੀ ਗੁਰੂ ਨਾਨਕ ਦੇਵ ਕ੍ਰਿਤ ਨਹੀਂ ਹੈ।

(ii) ਭਾਈ ਬੰਨੋ ਦੀ ਬੀੜ (ਮਾਂਗਟ ਵਾਲੀ ਬੀੜ) ਵਿਚ ਜਿਸ ਨੂੰ ਗੁਰੂ ਅਰਜਨ ਦੇਵ ਨੇ ਉਸ ਵਿਚ ਵਾਧੂ ਬਾਣੀਆਂ ਵੇਖ ਕੇ ਖਾਰੀ ਬੀੜ ਆਖਿਆ, ਪ੍ਰਾਣ ਸੰਗਲੀ ਦੇ ਕੁਝ ਭਾਗ ਸ਼ਾਮਲ ਹਨ। ਪ੍ਰਾਣ ਸੰਗਲੀ ਦੇ ਕੁਝ ਭਾਗ ਅਤੇ ਹੋਰ ਵਾਧੂ ਸਮਗਰੀ ਕਰਕੇ ਹੀ ਗੁਰੂ ਅਰਜਨ ਦੇਵ ਨੇ ਉਸ ਨੂੰ ਖਾਰੀ ਬੀੜ ਜਾਂ ਅਪ੍ਰਮਾਣਿਕ ਕਿਹਾ ਸੀ। ਇਸ ਤੋਂ ਵੀ ਪ੍ਰਾਣ ਸੰਗਲੀ ਦੇ ਗੁਰੂ ਨਾਨਕ ਕ੍ਰਿਤ ਨਾ ਹੋਣ ਦੀ ਗਵਾਹੀ ਮਿਲਦੀ ਹੈ।

(iii) ਉਪਰੋਕਤ ਖਾਰੀ ਬੀੜ ਵਿਚ ਇਸ ਪ੍ਰਕਾਰ ਦੀ ਸੂਚਨਾ ਵੀ ਮਿਲਦੀ ਹੈ ਕਿ ਪ੍ਰਾਣ ਸੰਗਲੀ ਤੋਰਕੀ ਅਖਰਾਂ ਵਿਚ ਸੀ। ਗੁਰੂ ਨਾਨਕ ਦੇਵ ਦੀ ਕੋਈ ਹੋਰ ਰਚਨਾ ਤੋਰਕੀ ਅੱਖਰਾਂ ਵਿਚ ਨਹੀਂ ਮਿਲਦੀ। ਇਸ ਤੋਂ ਵੀ ਸਾਬਿਤ ਹੁੰਦਾ ਹੈ ਕਿ ਪ੍ਰਾਣ ਸੰਗਲੀ ਗੁਰੂ ਨਾਨਕ ਦੇਵ ਦੀ ਰਚਨਾ ਨਹੀਂ।

ਇਸ ਗ੍ਰੰਥ ਦੇ ਜੁਗਾਵਲੀ ਵਾਲੇ ਅਧਿਆਇ ਦੇ ਅੰਤ ਉੱਤੇ ਜਿਹੜੀ ਸੂਚਨਾ ਪੁਰਾਤਨ ਜਨਮ ਸਾਖੀ ਵਿਚ ਅੰਕਿਤ ਹੋਈ ਮਿਲਦੀ ਹੈ, ਉਸ ਤੋਂ ਇਸ ਦੇ ਰਚਨਹਾਰ ਬਾਰੇ ਕੁਝ ਸੰਕੇਤ ਜ਼ਰੂਰ ਮਿਲਦਾ ਹੈ। ਉਹ ਸੂਚਨਾ ਇਸ ਪ੍ਰਕਾਰ ਹੈ .

*ਨਾਨਕ ਤੇ ਅੰਗਦ ਹੋਆ ਜੋਤੀ ਜੋਤਿ ਮਿਲਾਇ।*
*ਨਾਨਕ ਆਈ ਪੰਥ ਕੇ ਕਿਆ ਗੁਨ ਕਹਾ ਸੁਨਾਇ।*
*ਆਈ ਪੰਥ ਕੀ ਕਥਾ ਸੁਰਨਰ ਨ ਜਾਨਿਤ। ਜੁਗਾਵਲੀ ਲਿਖ ਸੰਪੂਰਨ ਹੋਈ। . .*
*ਚਾਲੀਸ ਜੁਗ ਕੀ ਮਿਰਜਾਦਾ ਸੰਤ ਲਿਖੀ।*

ਇੱਥੇ ਇਹ ਸੂਚਨਾ ਮਿਲਦੀ ਹੈ ਕਿ ਜੁਗਾਵਲੀ ਕਿਸੇ ਸੰਤ ਨੇ ਲਿਖੀ ਜਿਹੜਾ ਆਈ ਪੰਥ ਨਾਲ ਸੰਬੰਧ ਰਖਦਾ ਸੀ ਨਹੀਂ ਤਾਂ ਉਹ ਇਹ ਕਿਵੇਂ ਆਖ ਸਕਦਾ ਸੀ। 'ਆਈ ਪੰਥ ਕੀ ਕਥਾ ਸੁਰਨਰ ਨ ਜਾਨਿਤ।' ਭਾਵੇਂ ਪ੍ਰਾਣ ਸੰਗਲੀ ਵਿਚ ਇਹ ਇਬਾਰਤ ਨਹੀਂ ਮਿਲਦੀ ਪਰ ਇਸ ਦਾ ਪੁਰਾਤਨ ਜਨਮ ਸਾਖੀ ਵਿਚ ਅੰਕਿਤ ਹੋਣਾ ਸਿੱਧ ਕਰਦਾ ਹੈ ਕਿ ਇਹ ਪ੍ਰਾਣ ਸੰਗਲੀ ਦੇ ਜੁਗਾਵਲੀ ਵਾਲੇ ਕਾਂਡ ਵਿਚ ਸੀ ਤੇ ਮਗਰੋਂ ਇਸ ਲਈ ਕੱਢ ਦਿੱਤੀ ਗਈ ਤਾਂ ਜੋ ਲੇਖਕ ਦੀ ਪਛਾਣ ਨਾ ਹੋ ਸਕੇ ਤੇ ਇਸ ਰਚਨਾ ਨੂੰ ਗੁਰੂ ਨਾਨਕ ਦੇਵ ਦੀ ਸਿੱਧ ਕੀਤਾ ਜਾ ਸਕੇ।

ਜਿੱਥੋਂ ਤਕ 'ਨਾਨਕ' ਕਵੀ ਛਾਪ ਦਾ ਸੰਬੰਧ ਹੈ, ਇਸ ਦੀ ਵਰਤੋਂ ਗੁਰੂ ਨਾਨਕ ਦੇਵ ਦੇ

ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਵੀ ਬਾਣੀ ਰਚਨ ਸਮੇਂ ਕੀਤੀ ਹੈ ਅਤੇ ਹੋਰ ਕਈ ਸੱਜਣਾਂ ਨੇ ਵੀ ਕੀਤੀ ਹੈ ਜਿਨ੍ਹਾਂ ਵਿਚ ਮਿਹਰਬਾਨ ਦਾ ਨਾ ਖ਼ਾਸ ਤੌਰ ਤੇ ਵਰਣਨਯੋਗ ਹੈ . ਉਸਨੇ 'ਨਾਨਕ ਦਾਸ' ਜਾਂ 'ਦਾਸ ਨਾਨਕ' ਕਵੀ ਛਾਪ ਵਰਤੀ ਹੈ। ਇਸ ਗ੍ਰੰਥ ਵਿਚ ਵੀ ਬਾਵਨ ਅਖਰੀ ਵਾਲੇ ਅਧਿਆਇ (ਨੰ. 36) ਤੋਂ ਇਲਾਵਾ ਅਧਿਆਇ 29 ਦੇ 29-31 ਬੰਦ, ਅਧਿਆਇ 32 ਦੇ ਬੰਦ ਨੰ 25-26, ਅਧਿਆਇ 34 ਦੇ ਬੰਦ ਨੰ. 29-31, ਅਧਿਆਇ 49 ਦਾ ਬੰਦ ਨੰ 1, ਪੰਚਾਂਗ ਆਰਤੀ ਵਾਲੇ ਅਧਿਆਇ ਨੰ (ਸ ਸ 71), ਅਧਿਆਇ ਸ ਸ. 58 ਦੇ ਬੰਦ ਨੰ 44 ਅਤੇ ਸ. ਸ ਅਧਿਆਇ ਨੰ. 80 ਦੇ ਬੰਦ ਨੰ. 1, ਅਧਿਆਇ ਸ ਸ. 52 ਦੇ ਬੰਦ ਨੰ 1, 38, 83, ਅਤੇ 85 ਆਦਿ ਵਿਚ ਨਾਨਕ ਦਾਸ ਕਵੀ ਛਾਪ ਵਰਤੀ ਗਈ ਹੈ। ਬਾਵਨ ਅਖਰੀ ਵਾਲਾ ਅਧਿਆਇ, ਤਿਲੰਗ ਕੀ ਵਾਰ (ਅਧਿਆਇ ਨੰ. 57) ਸੋਰਠ ਕੀ ਵਾਰ (ਅਧਿਆਇ ਨੰ. 54) ਨਿਰਸੰਦੇਹ ਮਿਹਰਬਾਨ ਦੀਆਂ ਰਚਨਾਵਾ ਹਨ ਪਰੰਤੂ ਉਨ੍ਹਾ ਨੂੰ ਵੀ ਗੁਰੂ ਨਾਨਕ ਦੇਵ ਦੇ 'ਦੱਖਣੀ ਓਅੰਕਾਰ' ਅਤੇ ਰਾਗ ਰਾਮਕਲੀ ਦੇ ਕੁਝ ਬੰਦਾਂ ਵਾਂਗ ਪ੍ਰਾਣ ਸੰਗਲੀ ਦਾ ਉਸੇ ਪ੍ਰਕਾਰ ਭਾਗ ਬਣਾਇਆ ਗਿਆ ਹੈ ਜਿਵੇਂ ਕਿ ਜਨਮ ਸਾਖੀ ਦੇ ਰਚਨਹਾਰਿਆ ਨੇ ਅਪ੍ਰਮਾਣਿਕ ਬਾਣੀ ਦੀ ਵਰਤੋਂ ਕਰਕੇ ਸਾਖੀਆ ਰਚੀਆਂ ਹਨ। ਇਸ ਲਈ ਪ੍ਰਾਣ ਸੰਗਲੀ ਨਾ ਤਾਂ ਗੁਰੂ ਨਾਨਕ ਦੇਵ ਦੀ ਰਚਨਾ ਹੈ ਅਤੇ ਨਾ ਹੀ ਮਨੋਹਰਦਾਸ ਮਿਹਰਬਾਨ ਜਾ ਉਸਦੇ ਸਪੁੱਤਰ ਹਰਿ ਜੀ ਦੀ। ਪ੍ਰਾਣ ਸੰਗਲੀ ਦੀਆਂ ਹੱਥ-ਲਿਖਤਾ ਵਿਚ ਤਾ ਗੁਰੂ ਨਾਨਕ ਅਤੇ ਸ਼ਿਵਨਾਭ ਵਿਚਕਾਰ ਹੋਈ ਕਿਸੇ ਗੋਸ਼ਟ ਦਾ ਜ਼ਿਕਰ ਨਹੀਂ। ਜਿਹੜੀ ਰਾਮ ਸੰਗਲੀ ਸੰਤ ਸੰਪੂਰਨ ਸਿੰਘ ਨੇ ਸੰਪਾਦਿਤ ਕੀਤੀ ਹੈ ਉਸ ਦੇ ਕੇਵਲ 35 ਅਧਿਆਵਾਂ ਵਿਚ ਰਾਜਾ ਸ਼ਿਵਨਾਭ ਹਾਜ਼ਰ ਹੈ, 41 ਵਿਚ ਗੁਰੂ ਨਾਨਕ ਦੇਵ ਅਤੇ ਨਾਥ ਜੋਗੀਆਂ ਵਿਚਕਾਰ ਗੋਸ਼ਟ ਹੁੰਦੀ ਵਿਖਾਈ ਗਈ ਹੈ। ਸ ਸ. 13 ਵਿਚ ਗੁਰੂ ਜੀ ਦੀ ਕਬੀਰ ਸਾਹਿਬ ਅਤੇ ਰਾਮਾਨੰਦ ਨਾਲ ਗੋਸ਼ਟ ਦਰਜ ਹੈ। ਇਸ ਤੋਂ ਵੀ ਪ੍ਰਾਣ ਸੰਗਲੀ ਦੇ ਸਿੰਘਲਾਦੀਪ ਦੀ ਥਾਂ ਕਿਤੇ ਹੋਰ ਰਚੇ ਜਾਣ ਦੀ ਗਵਾਹੀ ਮਿਲਦੀ ਹੈ।

ਹਣ ਸੰਤ ਸੰਪੂਰਨ ਵਾਲੇ ਸੰਸਕਰਣ ਦੇ ਅੰਤ ਉੱਤੇ ਮਿਲਦੀ ਲਿਖਤ ਉੱਤੇ ਵਿਚਾਰ ਕਰ ਲੈਣੀ ਵੀ ਉਚਿਤ ਜਾਪਦੀ ਹੈ।

> *"ਤਾਂ ਬਾਬਾ ਬੋਲਿਆ ਰਾਜਾ ਤੇਰਾ ਕਾਰਜ ਸਿਧ ਹੋਇਆ। ਅਬ ਅਸੀ ਰਮਦੇ ਹਾ ਤੇਰੀ ਕਲਿਆਣ ਹੋਵੇ। ਇਹ ਜੋ ਪ੍ਰਾਣ ਸੰਗਲੀ ਸ਼੍ਰੀ ਗ੍ਰੰਥ ਹੈ ਤਿਸਕੇ ਸੁਨਣੇ ਤੇ ਤੇਰਾ ਕਾਰਜ ਹੋਇਆ ਹੈ। ਇਹ ਗ੍ਰੰਥ ਮੇਰੀ ਦੇਹ ਹੈ, ਸਥੂਲ ਮੇਰਾ ਰੂਪ ਹੈ, ਪ੍ਰਾਣੋ ਮੇਰਿਓਂ ਕਾ ਸੰਗ੍ਰਹਿ ਹੈ, ਕਹੀਏ ਕਵਚ ਹੈ, ਜਗਤ ਸਮੰਦ੍ਰ ਕਾ ਇਹ ਪੁਲ ਹੈ। ਇਹ ਪ੍ਰਾਣ ਸੰਗਲੀ ਮੈ ਤੈਨੂੰ ਬਖਸ਼ੀ ਹੈ। ਇਹ ਅਜਰ ਵਸਤ ਹੈ ਸੋ ਤੈਂ ਹੀ ਜਰੀ ਹੈ। ਇਹ ਪ੍ਰਾਣ ਸੰਗਲੀ ਅੰਮ੍ਰਿਤ ਪ੍ਰਵਾਹ ਹੈ ਤੇਰੇ ਹੀ ਮੁੱਖ ਵਿਖੇ ਪ੍ਰਵੇਸ਼ ਹੋਈ ਹੈ। ਹੋਰ ਤਿੰਨਾ ਲੋਕਾ ਵਿਚ ਇਸ ਵਸਤ ਨੂੰ ਸੰਭਾਲਤਾ ਕੋਈ ਨਹੀਂ। ਤਾ ਤੇ ਪ੍ਰਾਣੋ ਵਿਖੇ ਪ੍ਰਾਣ ਸੰਗਲੀ ਰੱਖਣੀ। ਇਕ ਸਿੱਖ ਪੰਜਾਬ ਧਰਤੀ ਥੋ ਆਵੇਗਾ ਉਸਨੂੰ ਸਠ ਧਿਆਉ ਲਿਖ ਦੇਣੇ ਪਰ ਸੰਪੂਰਣ ਗ੍ਰੰਥ ਨਹੀਂ ਦੇਣਾ। ਇਹ ਕਹਿ ਕਰ ਬਾਬੇ ਉਡਾਰੀ ਲੀਤੀ ਸਾਖੀ ਪੂਰੀ ਹੋਈ।"*

ਉਪਰੋਕਤ ਟੂਕ ਤੋਂ ਤਿੰਨ ਗੱਲਾਂ ਉਭਰ ਕੇ ਸਾਹਮਣੇ ਆਉਂਦੀਆ ਹਨ :

(i) ਪ੍ਰਾਣ ਸੰਗਲੀ ਗ੍ਰੰਥ ਗੁਰੂ ਨਾਨਕ ਦੇਵ ਦੀ ਦੇਹ ਹੈ। ਉਨ੍ਹਾ ਦਾ ਸਥੂਲ ਰੂਪ ਹੈ।

(ii) ਇਸ ਵਿਚ ਅੰਕਿਤ ਬਾਣੀ ਅਜਰ ਵਸਤੂ ਹੈ। ਇਸ ਨੂੰ ਪ੍ਰਾਪਤ ਕਰਨ ਦਾ ਇਕੋ ਇਕ ਅਧਿਕਾਰੀ ਰਾਜਾ ਸ਼ਿਵਨਾਭ ਹੈ, ਹੋਰ ਕੋਈ ਤਿੰਨਾਂ ਲੋਕਾ ਵਿਚ ਨਹੀਂ ਹੈ।

(iii) ਗੁਰੂ ਨਾਨਕ ਦੇਵ ਨੇ ਇਸ ਗ੍ਰੰਥ ਦੀ ਰਚਨਾ ਕਰਕੇ ਸ਼ਿਵਨਾਭ ਨੂੰ ਸੌਂਪ ਕੇ ਉਸ ਨੂੰ ਇਹ ਆਦੇਸ਼ ਦਿੱਤਾ ਸੀ ਕਿ ਜਦੋਂ ਪੰਜਾਬ ਤੋਂ ਕੋਈ ਸਿੱਖ ਆਵੇ ਤਾਂ ਉਸ ਨੂੰ ਸੰਪੂਰਨ ਗ੍ਰੰਥ ਨਹੀਂ ਦੇਣਾ ਕੇਵਲ ਸੱਠ ਅਧਿਆਇ ਲਿਖ ਕੇ ਦੇਣੇ ਹਨ

ਪਹਿਲਾ ਕਥਨ ਤਾਂ ਪ੍ਰਾਣ ਸੰਗਲੀ ਦੀ ਵਡਿਆਈ ਹਿਤ ਕੀਤਾ ਜਾਪਦਾ ਹੈ ਕਿਉਂਕਿ ਇਸਦੇ ਗੁਰੂ ਅਰਜਨ ਦੇਵ ਦੁਆਰਾ ਰੱਦ ਕੀਤੇ ਜਾਣ ਪਿਛੋਂ ਸਵੀਕਾਰ ਕਰਾਉਣ ਲਈ ਇਸ ਨੂੰ ਗੁਰੂ ਨਾਨਕ ਦੀ ਦੇਹ ਕਹਿਣ ਨਾਲ ਸਾਇਦ ਕੁਝ ਲੋਕ ਇਸ ਨੂੰ ਗੁਰੂ ਨਾਨਕ ਕਿਰਤ ਮੰਨਣ ਲਗ ਪੈਣ। ਅਸੀਂ ਜਾਣਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਦੇ ਦੇਹਾਂਤ ਉਪਰੰਤ ਆਦਿ ਗ੍ਰੰਥ ਬਾਰੇ ਹੇਠ ਲਿਖੀਆ ਕਾਵਿ-ਸਤਰਾਂ ਪ੍ਰਚਲਿਤ ਹੋ ਗਈਆ ਸਨ

*ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।*
*ਸਭ ਸਿਖਣ ਕਉ ਹੁਕਮ ਹੈ ਗੁਰੂ ਮਾਨਿਓਂ ਗ੍ਰੰਥ।*
*ਗੁਰ ਗ੍ਰੰਥ ਜੀ ਮਾਨਿਉਂ ਪ੍ਰਗਟ ਗੁਰਾ ਕੀ ਦੇਹ।*
*ਜੋ ਪ੍ਰਭੁ ਕਉ ਮਿਲਬੋ ਚਹੈ ਖੋਜ ਸ਼ਬਦ ਮਾਹਿ ਲੇਹ।*

ਇਸੇ ਤਰ੍ਹਾ ਜਾਪਦਾ ਹੈ ਕਿ ਪ੍ਰਾਣ ਸੰਗਲੀ ਨੂੰ ਸਿੱਖ ਜਗਤ ਵਿਚ ਸਵੀਕਾਰ ਕਰਾਉਣ ਦੇ ਉਦੇਸ਼ ਨਾਲ ਇਸ ਨੂੰ ਗੁਰੂ ਨਾਨਕ ਦੇਵ ਦੀ ਦੇਹ ਅਤੇ ਉਨ੍ਹਾ ਦਾ ਸਥੂਲ ਰੂਪ ਕਹਿ ਦਿੱਤਾ ਗਿਆ। ਨਹੀਂ ਤਾਂ ਹੱਥ ਲਿਖਤਾ ਵਿਚ ਕਿਤੇ 'ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥ' ਦੀਆ ਅੰਤਿਕਾਵਾ ਨਹੀਂ ਹਨ ਅਤੇ 1912 ਈ ਵਿਚ ਸੰਤ ਸੰਪੂਰਨ ਸਿੰਘ ਦੁਆਰਾ ਪ੍ਰਕਾਸ਼ਿਤ ਪ੍ਰਾਣ ਸੰਗਲੀ ਦੇ ਪ੍ਰਥਮ ਭਾਗ ਦੇ ਪਹਿਲੇ ਛੇ ਅਧਿਆਵਾਂ ਵਿਚ ਇਹ ਅੰਤਿਕਾਵਾਂ ਨਹੀਂ ਮਿਲਦੀਆ ਜਿਸ ਤੋਂ ਇਨ੍ਹਾਂ ਦੇ ਪਿਛਲੇਰੇ ਸਮੇਂ ਵਿਚ ਰਲਾਏ ਜਾਣ ਦੀ ਗਵਾਹੀ ਮਿਲਦੀ ਹੈ।

ਜਿਥੋਂ ਤੱਕ ਦੂਜੇ ਨੁਕਤੇ ਦਾ ਪ੍ਰਸ਼ਨ ਹੈ ਕਿ ਪ੍ਰਾਣ ਸੰਗਲੀ ਦੀ ਬਾਣੀ ਅਜਰ ਵਸਤ ਸੀ ਜਿਸ ਨੂੰ ਕੇਵਲ ਰਾਜਾ ਸ਼ਿਵਨਾਭ ਹੀ ਜਰ ਸਕਦਾ ਸੀ, ਇਹ ਵੀ ਨਿਰੀ ਮਨੌਤ ਹੀ ਜਾਪਦੀ ਹੈ। ਗੁਰੂ ਨਾਨਕ ਦੇਵ ਦੀ ਕਿਸੇ ਵੀ ਹੋਰ ਬਾਣੀ ਬਾਰੇ ਸਾਨੂੰ ਕਿਤੇ ਇਹ ਲਿਖਿਆ ਨਹੀਂ ਮਿਲਦਾ ਕਿ ਉਹ ਭਾਈ ਲਾਲੋ ਲਈ, ਸੱਜਣ ਠੱਗ ਲਈ, ਕਉਡੇ ਰਾਕਸ਼ ਲਈ ਜਾਂ ਕਿਸੇ ਹੋਰ ਖ਼ਾਸ ਵਿਅਕਤੀ ਲਈ ਰਾਖਵੀਂ ਹੈ। ਮਹਾ ਪੁਰਸ਼ਾ ਦੇ ਵਾਕ ਸਾਰੀ ਮਨੁੱਖਤਾ ਲਈ ਹੁੰਦੇ ਹਨ। ਹਰ ਕੋਈ ਉਨ੍ਹਾ ਦਾ ਪਾਠ ਪਠਨ ਕਰਕੇ ਉਨ੍ਹਾ ਤੋਂ ਲਾਭ ਪ੍ਰਾਪਤ ਕਰ ਸਕਦਾ ਹੈ। ਹੁਣ ਤੀਜੇ ਨੁਕਤੇ ਬਾਰੇ ਇਕ ਪਾਸੇ ਤਾਂ ਪ੍ਰਾਣ ਸੰਗਲੀ ਨੂੰ ਅਜਰ ਵਸਤੂ ਆਖਿਆ ਗਿਆ ਹੈ ਤੇ ਦੂਜੇ ਪਾਸੇ ਰਾਜੇ ਸ਼ਿਵਨਾਭ ਨੂੰ ਇਹ ਵੀ ਆਦੇਸ ਦਿੱਤਾ ਗਿਆ ਹੈ ਕਿ ਪੰਜਾਬ ਤੋਂ ਆਏ ਸਿੱਖ ਨੂੰ ਸੱਠ ਅਧਿਆਇ ਲਿਖ ਕੇ ਦੇਣੇ। ਇਹ ਕਿਹੜੇ ਸੱਠ ਅਧਿਆਇ ਸਨ, ਸ਼ੁਰੂ ਦੇ ਜਾ ਆਖ਼ਰੀ? ਕੀ ਇਹ ਅਧਿਆਇ ਅਜਰ ਵਸਤੂ ਦੇ ਘੇਰੇ ਵਿਚ ਨਹੀਂ ਸਨ ਆਉਂਦੇ? ਇਉਂ ਜਾਪਦਾ ਹੈ ਕਿ ਪ੍ਰਾਣ ਸੰਗਲੀ ਦਾ ਕਰਤਾ ਸਵੈ-ਵਿਰੋਧੀ ਕਥਨਾ ਰਾਹੀਂ ਆਪਣਾ ਹੀ ਪੱਖ ਕਮਜੋਰ ਕਰੀ ਜਾਂਦਾ ਹੈ। ਨਾਲ ਹੀ ਇਹ ਵੀ ਪ੍ਰਸ਼ਨ ਉਠਦਾ ਹੈ ਕਿ ਜੇ ਗੁਰੂ ਨਾਨਕ ਦੇਵ ਦਾ ਇਹ ਆਦੇਸ਼ ਸੀ ਕਿ ਪੰਜਾਬ ਤੋਂ ਆਏ ਸਿੱਖ ਨੂੰ ਕੇਵਲ 60 ਅਧਿਆਇ ਹੀ ਲਿਖ ਦੇਣੇ ਹਨ ਤਾਂ ਫੇਰ 80 ਅਧਿਆਵਾਂ ਵਾਲੀ ਪ੍ਰਾਣ ਸੰਗਲੀ ਜਿਸ ਨੂੰ ਸੰਤ ਸੰਪੂਰਨ ਸਿੰਘ ਨੇ ਸੰਪਾਦਿਤ ਕੀਤਾ ਹੈ ਕਿਥੋਂ ਆ ਗਈ? ਨਾਲ ਹੀ ਇਹ ਵੀ ਇਕ ਅਨੋਖੀ ਗੱਲ

ਹੈ ਕਿ ਜਦੋਂ ਪ੍ਰਾਣ ਸੰਗਲੀ ਵਿਚ ਤਾ ਸੱਠ ਅਧਿਆਇ ਲਿਖ ਦੇਣ ਦਾ ਆਦੇਸ਼ ਹੈ ਪਰ ਪੁਰਾਤਨ ਜਨਮ ਸਾਖੀ ਦੀ ਸਾਖੀ ਨੰ. 47 ਵਿਚ ਕੇਵਲ 15 ਸਲੋਕ ਲਿਖ ਦੇਣ ਦਾ ਬਚਨ ਹੈ

"ਬਚਨ ਹੋਆ ਜੋ ਇਕ ਆਦਮੀ ਆਵੇਗਾ ਜੰਬੂ ਦੀਪ ਤੇ ਉਸ ਜੋਗੁ ਲਿਖਿ ਦੇਵਣੀ ਸਲੋਕ 15, ਸੈਦੋ ਥੈ ਸੰਪਰਣ ਥੀ।" ਇੱਥੇ 15 ਸਲੋਕ ਲਿਖ ਦੇਣ ਦੀ ਆਗਿਆ ਹੈ। ਪਤਾ ਨਹੀ ਕਿਹੜਾ ਆਦੇਸ ਠੀਕ ਹੈ? ਪ੍ਰਾਣ ਸੰਗਲੀ (ਸੰਪੂਰਨ ਸਿੰਘ) ਵਾਲਾ ਕਿ ਪਰਾਤਨ ਜਨਮ ਸਾਖੀ ਵਾਲਾ? ਉਪਰੋਕਤ ਟੂਕ ਦਾ ਅੰਤਲਾ ਵਾਕ ਹੈ—"ਸੈਦੋ ਥੈ ਸੰਪੂਰਣ ਥੀ।" ਇਸ ਵਾਕ ਦਾ ਅਰਥ ਹੈ ਕਿ ਸੈਦੋ ਪਾਸ ਸੰਪੂਰਣ ਪ੍ਰਾਣ ਸੰਗਲੀ ਸੀ। ਪੁਰਾਤਨ ਜਨਮ ਸਾਖੀ ਅਨੁਸਾਰ ਇਹ ਸੈਦੋ ਗੁਰੂ ਨਾਨਕ ਦੇਵ ਦੀ ਦੱਖਣ ਦੀ ਉਦਾਸੀ ਸਮੇਂ ਉਨ੍ਹਾ ਦੇ ਨਾਲ ਸੀ ਤੇ ਉਹ ਅਤੇ ਇਕ ਹੋਰ ਸਿੱਖ ਸੀਹੌਂ ਗੁਰ ਜੀ ਦਆਰਾ ਉਚਾਰਨ ਕੀਤੀ ਹੋਈ ਬਾਣੀ ਲਿਖਦੇ ਸਨ। ਜੇਕਰ ਉਸ ਪਾਸ ਸੰਪੂਰਣ ਪ੍ਰਾਣ ਸੰਗਲੀ ਸੀ ਤਾਂ ਫੇਰ ਰਾਜੇ ਸ਼ਿਵਨਾਭ ਨੂੰ ਇਹ ਆਦੇਸ਼ ਕਿ ਜੋ ਕੋਈ ਪੰਜਾਬ ਤੋਂ ਆਵੇ ਉਸ ਨੂੰ ਸੰਪੂਰਣ ਗ੍ਰੰਥ ਨਹੀਂ ਦੇਣਾ, 15 ਸ਼ਲੋਕ (ਜਾ 60 ਅਧਿਆਇ) ਲਿਖ ਕੇ ਦੇ ਦੇਣੇ ਯਕਤੀ-ਸੰਗਤ ਪ੍ਰਤੀਤ ਨਹੀਂ ਹੁੰਦਾ ਇਸ ਤੋਂ ਸਪਸ਼ਟ ਹੁੰਦਾ ਹੈ ਕਿ ਪ੍ਰਾਣ ਸੰਗਲੀ ਬਾਰੇ ਲਿਖੀ ਇਹ ਗੱਲ ਕਿ ਪੰਜਾਬ ਤੋਂ (ਜੰਬੂ ਦੀਪ ਤੋਂ) ਕੋਈ ਆਵੇ ਤਾਂ ਉਸ ਨੂੰ ਸੰਪੂਰਣ ਗ੍ਰੰਥ ਨਹੀਂ ਦੇਣਾ ਤੱਥਾ ਉੱਤੇ ਆਧਾਰਤ ਨਹੀ ਜਾਪਦੀ।

ਇਸ ਵਿਚਾਰ ਤੋਂ ਅਸੀਂ ਇਸ ਨਤੀਜੇ ਉੱਤੇ ਪਹੁੰਚਦੇ ਹਾ ਕਿ ਪ੍ਰਾਣ ਸੰਗਲੀ ਕਿਸੇ ਯੋਗੀ ਦੀ ਰਚਨਾ ਹੈ, ਜਿਸ ਨੇ ਇਸ ਨੂੰ ਗੁਰੂ ਨਾਨਕ ਕ੍ਰਿਤ ਦਰਸਾਉਣ ਲਈ ਇਸ ਵਿਚ ਕੁਝ ਪ੍ਰਮਾਣਿਕ ਬਾਣੀ ਉਸੇ ਪ੍ਰਕਾਰ ਵਰਤੀ ਹੈ ਜਿਵੇਂ ਜਨਮ ਸਾਖੀਆ ਦੇ ਰਚਨਹਾਰਿਆ ਨੇ ਅਤੇ ਬਾਕੀ ਅਪ੍ਰਮਾਣਿਕ ਬਾਣੀ ਨੂੰ ਗੁਰੂ ਨਾਨਕ ਦੀ ਸਿੱਧ ਕਰਨ ਲਈ ਨਾਨਕ ਜਾ ਨਾਨਕ ਦਾਸ ਕਵੀ ਛਾਪ ਦੀ ਵਰਤੋਂ ਕੀਤੀ ਹੈ। ਉਸ ਦਾ ਇਹ ਦਾਅਵਾ ਕਿ ਇਹ ਗ੍ਰੰਥ ਗੁਰੂ ਨਾਨਕ ਦੀ ਰਚਨਾ ਹੈ ਉਸੇ ਤਰ੍ਹਾ ਦਾ ਹੀ ਦਾਅਵਾ ਹੈ ਜਿਸ ਤਰ੍ਹਾ ਦਾ ਬਾਲੇ ਵਾਲੀ ਜਨਮ ਸਾਖੀ ਦੇ ਕਰਤਾ ਨੇ ਕੀਤਾ ਹੈ ਉਸ ਨੇ ਉਹ ਜਨਮ ਸਾਖੀ ਗੁਰੂ ਅੰਗਦ ਦੀ ਹਜੂਰੀ ਵਿਚ ਭਾਈ ਬਾਲੇ ਦੇ ਮੁਖੋਂ ਸੁਣ ਕੇ ਲਿਖੀ ਹੈ ਜਾ ਦਮੋਦਰ ਦੇ ਉਸ ਦਾਅਵੇ ਵਾਂਗ ਹੈ ਜਦੋਂ ਉਹ ਕਹਿੰਦਾ ਹੈ 'ਅਖੀ ਡਿਠਾ ਕਿੱਸਾ ਕੀਤਾ ਮੈਂ ਤਾ ਗੁਣੀ ਨਾ ਕੋਈ'। ਬਾਲੇ ਵਾਲੇ ਜਨਮ ਸਾਖੀ ਦੇ ਕਰਤਾ ਨੇ ਜਨਮ ਸਾਖੀ ਲਿਖੇ ਜਾਣ ਦਾ ਸੰਮਤ 1582 ਅਤੇ ਪ੍ਰਾਣ ਸੰਗਲੀ ਦੇ ਦੇਵ ਨਾਗਰੀ ਅੱਖਰਾਂ ਵਿਚ ਸੰਪਾਦਕ ਸੰਤ ਸੰਪੂਰਣ ਸਿੰਘ ਨੇ ਇਹ ਗ੍ਰੰਥ ਰਚੇ ਜਾਣ ਦਾ ਸੰਮਤ 1574 ਬਿਕਰਮੀ ਦਸਿਆ ਹੈ। ਇਹ ਸੰਮਤ ਵੀ ਲਾਗੇ ਚਾਗੇ ਦੇ ਹਨ ਇਕ ਨੁਕਤਾ ਹੋਰ ਵੀ ਇਨ੍ਹਾਂ ਵਿਚ ਸਾਂਝਾ ਹੈ ਬਾਲੇ ਵਾਲੀ ਜਨਮ ਸਾਖੀ ਦਾ ਕਰਤਾ ਪੈੜਾ ਸੋਖਾ ਹੈ ਅਤੇ ਇਸੇ ਪੈੜੇ ਮੋਖੇ ਨੂੰ ਰਵਾਇਤ ਅਨੁਸਾਰ ਗੁਰੂ ਅਰਜਨ ਦੇਵ ਨੇ ਸਿੰਘਲਾਦੀਪ ਤੋਂ ਪ੍ਰਾਣ ਸੰਗਲੀ ਲਿਆਉਣ ਲਈ ਭੇਜਿਆ ਸੀ। ਸ਼ਾਇਦ ਪੈੜੇ ਮਖੇ ਦਾ ਪ੍ਰਾਣ ਸੰਗਲੀ ਦੀ ਰਚਨਾ ਵਿਚ ਕੋਈ ਹੱਥ ਹੋਵੇ

ਪ੍ਰਾਣ ਸੰਗਲੀ ਦਾ ਜਿਹੜਾ ਆਕਾਰ ਅੱਜ ਵੇਖਣ ਵਿਚ ਆਉਂਦਾ ਹੈ ਉਸ ਦੇ ਕੁਝ ਅਧਿਆਇ 'ਨਾਨਕ ਦਾਸ' ਕਵੀ ਛਾਪ ਵਾਲੇ ਹਨ ਅਠਾਰ੍ਹਵੀ ਸਦੀ ਦੀ ਇਕ ਰਚਨਾ 'ਪ੍ਰਬੋਧ ਚੰਦ੍ਰ ਉਦੈ ਨਾਟਕ' ਜੋ ਸੰਸਕ੍ਰਿਤ ਨਾਟਕ ਦਾ ਭਾਖਾ ਅਨੁਵਾਦ ਹੈ, ਨਾਨਕ ਦਾਸ ਦੇ ਨਾ ਥਲੇ ਮਿਲਦੀ ਹੈ। ਇਸੇ ਤਰ੍ਹਾ ਨਾਨਕ ਦਾਸ ਦੀਆਂ ਤਿੰਨ ਹੋਰ ਹੱਥ-ਲਿਖਤਾ ਵੀ ਪ੍ਰਾਪਤ ਹਨ ਗਿਆਨ ਸਰੋਪੈ, ਬਚਨ ਗੁਰੂ ਅਮਰਦਾਸ ਕਾ ਅਤੇ ਚੋਘੜੀਆ (ਹੱਥ ਲਿ ਨੰ 66 ੳ, 66 ਅ,

66 ਈ) ਇਨ੍ਹਾ ਵਿਚੋਂ ਗਿਆਨ ਸਰੋਧੈ ਦਾ ਵਿਸ਼ਾ ਪ੍ਰਾਣੀ ਸੰਗਲੀ ਦੇ ਗਿਆਨ ਸਰੋਦੈ ਵਾਲੇ ਅਧਿਆਇ (ਸ. ਸ ਨੰ. 75) ਨਾਲ ਮੇਲ ਖਾਦਾ ਹੈ। ਇਸ ਲਈ ਪ੍ਰਾਣ ਸੰਗਲੀ ਦੇ ਨਾਨਕ ਦਾਸ ਵਾਲੇ ਅਧਿਆਵਾਂ ਵਿਚੋਂ ਕੁਝ ਇਸ ਨਾਨਕ ਦਾਸ ਦੀ ਕ੍ਰਿਤ ਵੀ ਹੋ ਸਕਦੇ ਹਨ। ਇਸ ਕਵੀ ਦਾ ਸਮਾ ਨਿਸਚਿਤ ਨਹੀਂ ਹੈ। ਪਰੰਤੂ ਇਸ ਰਚਨਾ ਦਾ ਕਰਤਾ ਕੋਈ ਯੋਗੀ ਸੀ ਜਿਸ ਨੇ ਇਸ ਨੂੰ ਗੁਰੂ ਨਾਨਕ ਦੀ ਕਿਰਤ ਸਿੱਧ ਕਰਨ ਲਈ ਨਾਨਕ/ਨਾਨਕਦਾਸ ਕਵੀ ਛਾਪ ਵਰਤੀ ਤੇ ਬਾਅਦ ਵਿਚ ਇਸ ਦਾ ਆਕਾਰ ਵਧਾਉਣ ਲਈ ਇਸ ਵਿਚ ਮਿਹਰਬਾਨ ਅਤੇ ਉਸ ਦੇ ਵੰਸ਼ਜਾਂ ਅਤੇ ਨਾਨਕ ਦਾਸ ਕਵੀ ਦੀ ਰਚਨਾ ਸਾਮਲ ਕਰ ਦਿੱਤੀ ਗਈ।

***ਰਚਨ ਕਾਲ*** : ਸੰਤ ਸੰਪੂਰਨ ਸਿੰਘ ਨੇ ਪ੍ਰਾਣ ਸੰਗਲੀ ਦੇ ਅੰਤ ਉੱਤੇ ਇਕ ਫੁਟਨੋਟ ਵਿਚ ਇਸ ਰਚਨਾ ਦਾ ਰਚਨ ਕਾਲ ਸੰਮਤ 1574 ਬਿਕਰਮੀ ਨਿਸ਼ਚਿਤ ਕੀਤਾ ਹੈ। ਓਹ ਫੁਟਨੋਟ ਇਸ ਪ੍ਰਕਾਰ ਹੈ

> *"ਗੁਰੂ ਸਾਹਿਬ ਕਾ ਆਗਮਨ ਕਾਲ ਸਿੰਘਲਾਦੀਪ ਮੇਂ 1570 ਸੰਮਤ ਬਿਕ੍ਰਮੀ ਹੈ ਕਿੰਤੂ ਕੁਝ ਕਾਲ ਤੌਂ ਗੁਰ ਅਰ ਸਿਸ ਕੀ ਸੰਧਿ ਮੇਲਤੇ ਮਿਲਾਤੇ ਪਰਸਪਰ ਕੀ ਪਰਖ ਪ੍ਰੀਕਸ਼ਾਉਂ ਮੇਂ ਹੀ ਉਨਕਾ ਲਗਾ ਔਰ ਫਿਰ ਉਥਾਨਕਾ ਪ੍ਰੋਕਤ ਪ੍ਰਸੰਗ ਅਨੁਸਾਰ ਰਾਜਕੁਮਾਰ ਵਾਲਾ ਕੌਤਕ ਵਰਤਾ ਕਰ ਵਹਾ ਸੇ ਲੋਪ ਹੁਏ ਥੇ ਤੌਂ ਰਾਜਾ ਕੋ ਇਕ ਵਰਸ ਪ੍ਰਯੰਤ ਬਿਰਹਾ ਕੀ ਕੁਠਾਲੀ ਮੇ ਤਪਾਤੇ ਔਰ ਸੋਧਤੇ ਰਹੇ ਥੇ। ਉਸ ਸਮੇ ਭੀ ਸਿਧੋ ਨਾਥੋਂ ਮਹਾਤਮਾਉਂ ਆਦਿ ਕੇ ਸਾਥ ਗਿਆਨ ਗੋਸ਼ਟੀਏਂ ਕਰਤੇ ਦੂਸਰੀ ਬਾਰ ਜਬ ਸਿੰਘਲਾਦੀਪ ਮੇਂ ਆਨ ਕਰ ਪ੍ਰਗਟੇ ਹੋ ਤੋ ਰਾਜਾ ਕੇ ਪਾਸ ਦੋ ਵਰਸ ਸੇ ਕੁਝ ਊਪਰ ਤਹੀ ਪਰ ਹੀ ਬਿਰਾਜਮਾਨ ਰਹੇ। ਤਥਾ ਉਪਦੇਸ ਕਰਤੇ ਅਰ ਲਿਖਾਤੇ ਰਹੇ। ਇਸ ਰੀਤੀ ਸੇ ਜਬ ਸ੍ਰੀ ਪ੍ਰਾਣ ਸੰਗਲੀ ਕਾ ਉਚਾਰ ਅਰ ਸੰਗ੍ਰਹਿ ਸੰਪੂਰਣ ਰੂਪ ਮੇ ਤਿਆਰ ਹੋ ਲੀਆ ਤੋ ਉਸ ਸਮੇਂ ਸੰਮਤ ਬਿਕ੍ਰਮੀ 1574 ਕਾ ਆਰੰਭ ਹੋ ਚੁਕਾ ਥਾ ਜਿਸ ਕਰਕੇ ਹੀ ਇਸ ਦੀ ਰਚਨਾ ਦਾ ਸੰਮਤ 1574 ਬਿਕ੍ਰਮੀ ਮਾਨਾ ਹੈ।"*

ਉਪਰੋਕਤ ਕਥਨ ਦੁਆਰਾ ਸੰਤ ਜੀ ਨੇ ਇਹ ਮੱਤ ਪ੍ਰਗਟ ਕੀਤਾ ਹੈ ਕਿ ਗੁਰੂ ਸਾਹਿਬ ਚਾਰ ਵਰ੍ਹੇ ਤੱਕ ਸਿੰਘਲਾਦੀਪ ਜਾ ਉਸ ਦੇ ਆਸ ਪਾਸ ਰਹੇ ਅਤੇ ਉਥੇ ਇਨ੍ਹਾ ਵਰ੍ਹਿਆਂ ਵਿਚ ਪ੍ਰਾਣ ਸੰਗਲੀ ਗ੍ਰੰਥ ਦੀ ਰਚਨਾ ਕੀਤੀ, ਪਰੰਤੂ ਉਥਾਨਕਾ ਵਿਚ ਦਸਿਆ ਗਿਆ ਹੈ ਕਿ ਗੁਰੂ ਜੀ ਕੁਝ ਸਮਾਂ ਕਰਤਾਰਪੁਰ ਨਿਵਾਸ ਕਰਨ ਉਪਰੰਤ ਸਿੰਘਲਾਦੀਪ ਗਏ ਸਨ ਤੇ ਨਾਲ ਗੁਰੂ ਅੰਗਦ ਦੇਵ ਅਤੇ ਭਾਈ ਬਾਲੇ ਨੂੰ ਵੀ ਲੈ ਗਏ ਸਨ। ਸਿੱਖ ਇਤਿਹਾਸ ਅਨੁਸਾਰ ਗੁਰੂ ਅੰਗਦ ਦੇਵ ਜੀ 1589 ਬਿਕਰਮੀ (1532 ਈ.) ਵਿਚ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਪਾਸ ਆਏ ਸਨ, ਜੇ ਉਹ ਗੁਰੂ ਨਾਨਕ ਦੇਵ ਜੀ ਨਾਲ ਸਿੰਘਲਾਦੀਪ ਗਏ ਸਨ ਤੇ ਭਾਈ ਬਾਲਾ ਵੀ ਨਾਲ ਸੀ ਤਾ ਫੇਰ ਇਹ ਤਾ 1589 ਬਿਕ੍ਰਮੀ ਤੋਂ ਬਾਅਦ ਹੀ ਸੰਭਵ ਹੋ ਸਕਦਾ ਹੈ। ਸੰਤ ਸੰਪੂਰਨ ਸਿੰਘ ਨੇ ਖੁਦ ਪ੍ਰਾਣ ਸੰਗਲੀ ਦੇ 'ਜੁਗਾਵਲੀ' ਵਾਲੇ ਅਧਿਆਇ ਵਿਚ ਇਕ ਫੁੱਟ ਨੋਟ ਦਿੱਤਾ ਹੈ ਜੋ ਹੇਠ ਲਿਖੇ ਅਨੁਸਾਰ ਹੈ

> *ਇਸ ਜੁਗਾਵਲੀ ਕੇ ਵਿਸ਼ੇ ਮੇਂ ਇਕ ਪੁਰਾਤਨ ਜਨਮ ਸਾਖੀ ਮੇਂ ਯੂੰ ਲਿਖਾ ਹੈ ਤਾ ਸ੍ਰੀ ਗੁਰੂ ਨਾਨਕ ਜੀ ਪਉਣ ਅਹਾਰੀ ਹੂਏ ਅਤੇ ਨਾਲ ਝੰਡਾ ਬਾਢੀ ਥਾ ਬਿਸੀਅਰ ਦੇਸ ਵਾਲਾ, ਤਿਸ ਕੌ ਜੁਗਾਵਲੀ ਪ੍ਰਾਪਤ ਹੋਈ ਨਗਰ ਛੁਟਘਾਟ ਕਾ, ਤਿਸ ਮਹਲ ਬਿਸਮਾਦ ਪੜਦਾ ਥਾ, ਆਗੈ ਜੁਗਾਵਲੀ ਚਲੀ ਚਹੁੰ ਅਖਰਾ ਕਾ ਮ੍ਰਥੰਤ ਝੰਡੇ*

*ਬਾਢੀ ਨੂੰ ਸੁਣਾਇਆ ਸੰਮਤ ਬ੍ਰਿਕਮੀ 1569 ।*

ਪਿੱਛੇ ਅਸੀਂ ਵੇਖਿਆ ਹੈ ਕਿ ਸੰਤ ਜੀ ਨੇ ਪ੍ਰਾਣ ਸੰਗਲੀ ਦਾ ਰਚਨ ਕਾਲ 1574 ਬਿਕ੍ਰਮੀ ਮੰਨਿਆ ਹੈ ਜਦੋਂ ਕਿ ਉਪਰੋਕਤ ਫੁੱਟ-ਨੋਟ ਵਿਚ ਜੁਗਾਵਲੀ (ਜੋ ਪ੍ਰਾਣ ਸੰਗਲੀ ਦਾ ਅਨਿਖੜ ਅੰਗ ਹੈ ਕਿਉਂਕਿ ਇਹ ਪ੍ਰਾਣ ਸੰਗਲੀ ਦੀਆਂ ਲਗਭਗ ਸਾਰੀਆ ਹੱਥ-ਲਿਖਤਾਂ ਵਿਚ ਮੌਜੂਦ ਹੈ) ਦਾ ਰਚਨ ਕਾਲ 1569 ਬਿਕ੍ਰਮੀ ਲਿਖਿਆ ਹੋਇਆ ਹੈ। ਇਸ ਤਰ੍ਹਾਂ ਸੰਤ ਜੀ ਸ੍ਵੈ-ਵਿਰੋਧੀ ਕਥਨ ਰਾਹੀਂ ਸਾਬਿਤ ਕਰਦੇ ਹਨ ਕਿ ਉਹ ਇਸ ਦੇ ਰਚਨ-ਕਾਲ ਬਾਰੇ ਕੋਈ ਪੱਕੀ ਜਾਣਕਾਰੀ ਨਹੀਂ ਰੱਖਦੇ। 1569 ਬਿਕ੍ਰਮੀ ਦੀ ਟੂਕ ਤੋਂ ਬਾਅਦ ਸੰਤ ਜੀਨੇ ਲਿਖਿਆ ਹੈ "ਸੰਮਤ 1574 ਵਿਚ ਰਾਜਾ ਸ਼ਿਵਨਾਭ ਕਉ ਸ੍ਰੀ ਗੁਰੂ ਜੀ ਮੰਜੀ ਬਖਸ਼ੀ, ਰਾਜਾ ਜੀ ਕੋ ਬਹੁਤ ਖੁਸ਼ੀ ਕੀਤੀ। ਉਸ ਵਕਤ ਸੱਤ ਰਾਜੇ ਸਿੰਘਲਾਦੀਪ ਵਿਚ ਰਾਜ ਕਰਦੇ ਸਨ ਤਾ ਸ੍ਰੀ ਗੁਰੂ ਜੀ ਕੇ ਬਚਨ ਸੇ ਇਕ ਰਾਜਾ ਹੋਆ" (ਸ ਸ ਪੰਨਾ 823) ਇਸੇ ਤਰ੍ਹਾ ਸੰਤ ਜੀ ਅੱਗੇ ਚੱਲ ਕੇ ਲਿਖਦੇ ਹਨ

"ਫਿਰ ਬਾਬੇ ਉਸ ਟਾਪ ਦੇ ਬਾਰਾਂ ਰਾਜੇ ਹੈਸਨ ਸਭ ਰਾਜੇ ਸ਼ਿਵਨਾਭ ਦੇ ਸਿਖ ਕਰਾਏ।" (ਸ ਸ ਪੰਨਾ 823)। ਪਹਿਲਾ ਸੱਤ ਰਾਜੇ ਲਿਖਿਆ ਹੈ, ਫੇਰ ਬਾਰਾ ਰਾਜੇ। ਇਹ ਸ੍ਵੈ-ਵਿਰੋਧੀ ਕਥਨ ਸਾਬਿਤ ਕਰਦੇ ਹਨ ਕਿ ਇਹ ਸਭ ਕੁੱਝ ਤੱਥਾਂ ਤੇ ਨਹੀਂ ਸਗੋਂ ਕਲਪਣਾ ਤੇ ਆਧਾਰਿਤ ਹੈ।

ਮਿਹਰਬਾਨ ਰਚਿਤ ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਦੇ ਸਿੰਘਲਾਦੀਪ ਜਾਣ ਅਤੇ ਪ੍ਰਾਣ ਸੰਗਲੀ ਗ੍ਰੰਥ ਦਾ ਕੋਈ ਉਲੇਖ ਨਹੀਂ। ਇਹ ਰਚਨਾ ਆਦਿ ਗ੍ਰੰਥ ਦੇ ਸੰਪਾਦਨ ਦੇ ਲਾਗੇ ਚਾਗੇ ਦੀ ਹੈ ਅਰਥਾਤ 1600 ਤੋਂ 1619 ਈ ਦੇ ਦੌਰਾਨ ਦੀ। ਇਸ ਵਿਚ ਪ੍ਰਾਣ ਸੰਗਲੀ ਬਾਰੇ ਸੂਚਨਾ ਦੀ ਅਨਹੋਂਦ ਪ੍ਰਾਣ ਸੰਗਲੀ ਨੂੰ 1600 ਤੋਂ ਬਾਅਦ ਦੀ ਰਚਨਾ ਸਿੱਧ ਕਰਦੀ ਹੈ। ਭਾਈ ਗੁਰਦਾਸ ਨੇ ਵੀ ਗੁਰੂ ਨਾਨਕ ਦੇਵ ਦੀ ਸਿੰਘਲਾਦੀਪ ਯਾਤਰਾ ਦਾ ਕੋਈ ਜ਼ਿਕਰ ਨਹੀਂ ਕੀਤਾ। ਇਸ ਤੋਂ ਵੀ ਸਾਬਿਤ ਹੁੰਦਾ ਹੈ ਕਿ ਉਨ੍ਹਾ ਦੇ ਜੀਵਨ ਕਾਲ (1551-1637) ਵਿਚ ਗੁਰੂ ਨਾਨਕ ਦੇਵ ਦੇ ਸਿੰਘਲਾਦੀਪ ਜਾਣ ਅਤੇ ਪ੍ਰਾਣ ਸੰਗਲੀ ਉਚਾਰਨ ਦੀ ਗੱਲ ਨਹੀ ਸੀ ਤੁਰੀ। ਆਦਿ ਸਾਖੀਆ ਵਿਚ ਪਹਿਲੀ ਵਾਰੀ ਗੁਰੂ ਨਾਨਕ ਦੇਵ ਦੇ ਰਾਜੇ ਸਿਵਨਾਭ ਦੀ ਨਗਰੀ (ਸਿੰਘਲਾਦੀਪ ਨਹੀਂ ਲਿਖਿਆ) ਜਾਣ ਦਾ ਜ਼ਿਕਰ ਆਉਂਦਾ ਹੈ ਪਰ ਉਸ ਵਿਚ ਪ੍ਰਾਣ ਸੰਗਲੀ ਦੀ ਰਚਨਾ ਕੀਤੇ ਜਾਣ ਦੀ ਕੋਈ ਸੂਚਨਾ ਨਹੀਂ ਹੈ। ਹਰਿ ਜੀ ਪੋਥੀ ਵਿਚ ਜਿਸ ਦਾ ਰਚਨ ਕਾਲ 1650 ਈ. ਹੈ, ਰਾਜੇ ਸ਼ਿਵਨਾਭ ਦੇ ਦੇਸ਼ ਦੀ ਗੱਲ ਆਈ ਹੈ ਪਰ ਸਿੰਘਲਾਦੀਪ ਦੀ ਨਹੀ ਅਤੇ ਨਾ ਹੀ ਪ੍ਰਾਣ ਸੰਗਲੀ ਗ੍ਰੰਥ ਬਾਰੇ ਕੋਈ ਸੂਚਨਾ ਹੈ। ਇਸ ਤਰ੍ਹਾ ਪ੍ਰਾਣ ਸੰਗਲੀ 1650 ਈ. ਤੋਂ ਬਾਅਦ ਦੀ ਰਚਨਾ ਮੰਨੀ ਜਾ ਸਕਦੀ ਹੈ।

ਪੁਰਾਤਨ ਜਨਮ ਸਾਖੀ ਨੰ. 41 (ਭਾਗੀਰਥ, ਮਨਸੁਖ ਤੇ ਸਿਵਨਾਭ) ਇਸ ਜਨਮ ਸਾਖੀ ਦੀ ਇੰਡੀਆ ਆਫਿਸ ਲਾਇਬਰੇਰੀ ਦੀ ਹੱਥ ਲਿਖਤ ਵਿਚ ਨਹੀ ਹੈ, ਇਹ ਹਾਫਿਜ਼ਾਬਾਦ ਤੋਂ ਪ੍ਰਾਪਤ ਹੋਈ ਹੱਥ ਲਿਖਤ ਵਿਚ ਹੈ ਇਸ ਤੋਂ ਸਾਫ ਤੌਰ ਤੇ ਪ੍ਰਗਟ ਹੁੰਦਾ ਹੈ ਕਿ ਮਨਸੁਖ ਨਾ ਦੇ ਬਾਣੀਏ ਦੇ ਰਾਜੇ ਸਿਵਨਾਭ ਦੇ ਨਗਰ (ਜਾਂ ਦੇਸ਼) ਜਾਣ ਦੀ ਰਵਾਇਤ ਕਾਫੀ ਸਮੇਂ ਬਾਅਦ ਪ੍ਰਚਲਿਤ ਹੋਈ।

ਪਹਿਲਾ ਪਹਿਲ ਰਾਜੇ ਸਿਵਨਾਭ ਦੇ ਨਗਰ (ਸਿੰਘਲਾਦੀਪ ਨਹੀ) ਜਾਣ, ਉਸ ਨੂੰ ਦੀਖਿਆ ਦੇਣ ਦੀ ਗੱਲ ਚੱਲੀ। ਆਦਿ ਸਾਖੀਆ ਨਾਲ ਜੀ ਪੰਜ ਮਣ ਲੂਣ ਰਸੋਈ ਪੈਣ ਦਾ ਜ਼ਿਕਰ ਆਇਆ ਜਿਹੜਾ ਹਰਿ ਜੀ ਪੋਥੀ ਵਿਚ 40 ਮਣ ਬਣ ਗਿਆ। ਬਾਣੀ ਲਿਖ ਕੇ ਦੇਣ ਦੀ

ਗੱਲ ਪਰਾਤਨ ਜਨਮ ਸਾਖੀ ਵਿਚ ਪ੍ਰਾਣ ਸੰਗਲੀ ਦੇ ਉਨਮਨ ਵਾਲੇ ਅਧਿਆਇ ਦੇ ਲਿਖੇ ਜਾਣ ਵਿਚ ਵਿਕਸਿਤ ਹੋ ਗਈ ਤੇ ਬੋਸ ਫੇਰ ਕੀ ਸੀ। 1650 ਤੋਂ ਬਾਅਦ ਇਸ ਗ੍ਰੰਥ ਦਾ ਆਕਾਰ ਵੀ ਵਧਦਾ ਗਿਆ ਤੇ ਅਠਾਰ੍ਹਵੀ ਸਦੀ ਦੇ ਸਰ ਵਿਚ ਲਿਖੀ ਭਗਤ ਰਤਨਾਵਲੀ ਵਿਚ ਇਸ ਨੂੰ ਸਿੰਘਲਾਦੀਪ ਤੋਂ ਜਾ ਕੇ ਲਿਆਉਣ ਵਾਲੇ ਸਿੱਖ ਦਾ ਨਾ ਪੈੜਾ ਮੋਖਾ ਦਸਿਆ ਗਿਆ ਇਹੀ ਸੂਚਨਾ ਭਾਈ ਸੰਤੋਖ ਸਿੰਘ ਨੇ ਆਪਣੀ ਰਚਨਾ ਸੂਰਜ ਪ੍ਰਕਾਸ਼ ਵਿਚ ਪਾ ਕੇ ਗੁਰੂ ਨਾਨਕ ਦੇਵ ਦੇ ਸਿੰਘਲਾਦੀਪ ਜਾਣ ਅਤੇ ਪ੍ਰਾਣ ਸੰਗਲੀ ਉਚਾਰਨ ਦੀ ਰਿਵਾਇਤ ਨੂੰ ਪੱਕਿਆ ਕਰ ਦਿੱਤਾ

ਪ੍ਰਾਣ ਸੰਗਲੀ ਗ੍ਰੰਥ ਦੇ ਕਝ ਭਾਗ ਅਵੱਸ਼ ਹੀ ਪਰਾਤਨ ਜਨਮ ਸਾਖੀ ਦੇ ਅਜੋਕਾ ਰੂਪ ਧਾਰਨ ਕਰਨ ਤੋਂ ਪੂਰਬ ਹੋਂਦ ਵਿਚ ਆ ਗਏ ਹੋਣਗੇ। ਇਸੇ ਕਰਕੇ ਉਸ ਵਿਚ ਪ੍ਰਾਣ ਸੰਗਲੀ ਦੇ ਪਹਿਲੇ ਧਿਆਓ (ਊਨਮੁਨ ਕਾ) ਦੀਆ 21 ਪਉੜੀਆ ਪ੍ਰਾਪਤ ਹਨ ਇਸ ਦਾ 60,80 ਜਾ 113 ਅਧਿਆਵਾ ਵਾਲਾ ਗ੍ਰੰਥ ਤਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸਮੇਂ (1600-1604) ਬਿਲਕੁਲ ਹੀ ਹੋਂਦ ਵਿਚ ਆਇਆ ਨਹੀਂ ਜਾਪਦਾ, ਇਸਦਾ ਲਘੂਰੂਪ ਵੀ ਇਸ ਤੋ ਪਿਛਲੇਰੀ ਕਿਰਤ ਹੈ ਮਿਹਰਬਾਨ ਵਾਲੀ ਜਨਮ ਸਾਖੀ ਅਤੇ ਭਾਈ ਗੁਰਦਾਸ ਦੀ ਵਾਰ ਵਿਚ ਗੁਰੂ ਨਾਨਕ ਦੇਵ ਦੇ ਸਿੰਘਲਾਦੀਪ ਜਾਣ ਬਾਰੇ ਸੂਚਨਾ ਦੀ ਅਣਹੋਂਦ ਇਸ ਗੱਲ ਦੀ ਪੁਸ਼ਟੀ ਕਰਦੀ।

ਇਕ ਲਿਖਾਰੀ ਰਾਮਦਾਸ ਫ਼ਕੀਰ ਦੇ ਨਾ ਹੇਠ ਤਿੰਨ ਲਿਖਤਾ ਸਿੰਘ ਗਊ ਦੀ ਕਥਾ, ਪ੍ਰਾਣਮਾਤ੍ਰਾ ਬਾਬੇ ਨਾਨਕ ਜੀ ਕੀ, ਗੋਸਟ ਖਿੰਬੜ ਜੀ ਤੇ ਬਾਬੇ ਨਾਨਕ ਕੀ ਸੰਮਤ 1830 ਬਿਕ੍ਰਮੀ ਦੀਆਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਹੱਥ ਲਿਖਤ ਨੰ 125 ੳ, ਙ, ਧ, ਵਿਚ ਮਿਲਦੀਆ ਹਨ। ਇਹ ਤਿੰਨੋ ਪ੍ਰਾਣ ਸੰਗਲੀ ਵਿਚ ਵੀ ਹਨ। ਇਸ ਤੋਂ ਵੀ ਪਤਾ ਲਗਦਾ ਹੈ ਕਿ ਇਸ ਗ੍ਰੰਥ ਵਿਚ ਹੌਲੀ-ਹੌਲੀ ਵਾਧਾ ਹੁੰਦਾ ਗਿਆ। ਇਹ ਰਚਨਾਵਾ 1773 ਈ. ਦੀਆਂ ਹਨ। ਇਸ ਲਈ ਇਨ੍ਹਾਂ ਦੀ ਪ੍ਰਾਣ ਸੰਗਲੀ ਵਿਚ ਸ਼ਮੂਲੀਅਤ ਅਠਾਰ੍ਹਵੀ ਸਦੀ ਦੇ ਅੰਤ ਵੱਲ ਹੋਈ ਜਾਪਦੀ ਹੈ।

ਪ੍ਰਾਣ ਸੰਗਲੀ ਦੇ 'ਬੜੀ ਰਿਛਆ' ਵਾਲੇ ਅਧਿਆਇ (ਸ ਸ 44) ਵਿਚ ਅੰਕਿਤ ਹੇਠਲੀਆ ਸਤਰਾ ਇਸ ਰਚਨਾਂ ਦਾ ਸਮਾ ਨਿਸ਼ਚਿਤ ਕਰਨ ਵਿਚ ਸਹਾਈ ਹੋ ਸਕਦੀਆਂ ਹਨ,

'ਸਾਹਨਿਸਿਰ ਸਾਹੁ ਦੀਨ ਦੁਨੀਆਂ ਕੇ ਪਨਾਹੁ। ਸਤ ਕਾ ਕੋਟ ਧਰਮ ਕੀ ਖਾਈ। ਭਾਈ ਬਹਲੋ ਕੀ ਚੌਕੀ ਨਾਨਕ ਸਾਹ ਕੀ ਦੁਹਾਈ'। ਇਸ ਪ੍ਰਕਾਰ ਦੀਆ ਟੂਕਾਂ ਇਕੋ ਅਧਿਆਇ ਵਿਚ ਚਾਰ ਵਾਰੀ ਆਈਆ ਹਨ ਤੇ ਹਰ ਵਾਰੀ ਭਾਈ ਬਹਲੋ ਕੀ ਚੌਕੀ ਨਾਨਕ ਸਾਹ/ਪਤਸਾਹ ਕੀ ਦੁਹਾਈ' ਉਚਾਰਨ ਕਰਕੇ ਮੰਤਰ ਪੂਰਾ ਕੀਤਾ ਹੋਇਆ ਹੈ। ਇਹ ਭਾਈ ਬਹਲੋ ਗੁਰੂ ਅਰਜਨ ਦੇਵ ਦਾ ਸਿੱਖ ਸੀ ਤੇ ਉਸ ਦੀ ਮਿਰਤੂ 1660 ਬਿਕਰਮੀ ਅਰਥਾਤ 1603 ਈ ਵਿਚ ਹੋਈ ਸੀ। ਉਸ ਦੀ ਮੌਤ ਤੋਂ ਬਾਅਦ ਹੀ ਉਸ ਦੀ ਚੌਕੀ ਭਰਨ ਤੇ ਮੰਤਰ ਜੰਤਰ ਕਰਨ ਦੀ ਰੀਤ ਚੱਲੀ ਹੋਵੇਗੀ। ਇਸ ਕਰਕੇ ਪ੍ਰਾਣ ਸੰਗਲੀ 1603 ਈ. ਤੋਂ ਕਈ ਵਰ੍ਹੇ ਬਾਅਦ ਦੀ ਰਚਨਾ ਹੈ। ਇਸੇ ਤਰ੍ਹਾ ਇਸ ਰਚਨਾ ਵਿਚ ਸਾਨੂੰ ਹੇਠ ਲਿਖੀਆ ਤੁਕਾਂ ਮਿਲਦੀਆਂ ਹਨ

(i) *ਬ੍ਰਹਮ ਗਿਆਨੀ ਬ੍ਰਹਮ ਦਾ ਬੇਤਾ।*

(ii) *ਕਰਨ ਨ ਸੁਣੈ ਕਾਹੂ ਕੀ ਨਿੰਦਾ।*

ਇਹ ਦੋਵੇ ਗੁਰੂ ਅਰਜਨ ਦੇਵ ਦੁਆਰਾ ਰਚੀ ਬਾਣੀ 'ਸੁਖਮਨੀ ਸਾਹਿਬ' ਦਾ ਭਾਗ ਹਨ। ਇਨ੍ਹਾਂ ਦੀ ਪ੍ਰਾਣ ਸੰਗਲੀ ਵਿਚ ਵਰਤੋਂ ਵੀ ਇਸ ਰਚਨਾ ਨੂੰ ਗੁਰੂ ਨਾਨਕ ਦੇ ਸਮੇਂ ਨਹੀ ਸਗੋਂ ਗੁਰੂ

ਅਰਜਨ ਦੇਵ ਦੇ ਸਮੇਂ ਜਾ ਉਨ੍ਹਾਂ ਤੋਂ ਬਾਅਦ ਦੀ ਰਚਨਾ ਸਿੱਧ ਕਰਦੀ ਹੈ

'ਵਾਹਗੁਰੁ' ਪਦ ਪਹਿਲੀ ਵਾਰ ਭੱਟਾ ਦੇ ਸਵੱਯਾ ਵਿਚ (ਜੋ ਆਦਿ ਗ੍ਰੰਥ ਵਿਚ ਦਰਜ ਹਨ) ਪ੍ਰਯੁਕਤ ਹੋਇਆ ਹੈ ਇਸ ਪਦ ਦੀ ਵਿਉਤਪਤੀ ਬਾਰੇ ਭਾਈ ਗੁਰਦਾਸ ਨੇ ਆਪਣੀ ਪਹਿਲੀ ਵਾਰ ਦੀ 49ਵੀ ਪਉੜੀ ਵਿਚ ਵਵਾ ਵਿਸਨਾ ਤੋ, ਹਾਹਾ ਹਰਿ ਤੋਂ, ਹਾਰਾ ਰਾਮ ਤੋਂ ਅਤੇ ਗਗਾ ਗੋਬਿੰਦ ਤੋਂ ਲਿਆ ਦੱਸਿਆ ਹੈ। ਪ੍ਰਾਣ ਸੰਗਲੀ ਦੇ ਜੁਗਾਵਲੀ ਵਾਲੇ ਅਧਿਆਇ ਵਿਚ 9 ਜੁਗਾਂ ਵਿਚ ਵਵਾ, 9 ਵਿਚ 'ਹਹਾ', 9 ਵਿਚ 'ਗ' ਅਤੇ 9 ਵਿਚ 'ਰ' ਉਤਪੰਨ ਹੋਇਆ ਦੱਸਿਆ ਹੈ। ਇਕ ਹੋਰ ਅਧਿਆਇ—ਵਾਹਿਗਰ ਕਾ ਮਥੰਤ (ਸ ਸ 67) ਵਿਚ ਵੀ 'ਵਾਹਿਗੁਰ' ਸਬਦ ਦੀ ਵਿਉਤਪਤੀ ਸੰਬੰਧੀ 12 ਬੰਦ ਲਿਖੇ ਹਨ। ਇਸ ਵਿਆਖਿਆ ਦੀ ਲੋੜ ਉਸ ਵੇਲੇ ਹੀ ਹੋ ਸਕਦੀ ਹੈ ਜਦੋਂ ਸਿੱਖਾ ਵਿਚ 'ਵਾਹਗੁਰੂ' ਪਦ ਇਕ ਜਪ ਮੰਤਰ ਦੇ ਰੂਪ ਵਿਚ ਪ੍ਰਚਲਿਤ ਹੋ ਗਿਆ ਹੋਵੇਗਾ। ਇਸ ਬਾਰੇ ਇਹ ਗਲ ਚੇਤੇ ਰੱਖਣ ਵਾਲੀ ਹੈ ਕਿ 'ਵਾਹਗੁਰੂ' ਪਦ ਨੂੰ ਗੁਰੂ ਗੋਬਿੰਦ ਸਿੰਘ ਨੇ 30 ਮਾਰਚ, 1699 ਨੂੰ ਖਾਲਸਾ ਸਾਜਣ ਸਮੇਂ 'ਵਾਹਗੁਰੂ ਜੀ ਕਾ ਖਾਲਸਾ ਵਾਹਗੁਰੁ ਜੀ ਕੀ ਫਤਹਿ' ਰਾਹੀ ਜੋ ਮਹੱਤਵ ਦਿੱਤਾ ਉਸ ਤੋਂ ਬਾਅਦ ਹੀ ਇਹ ਪਦ ਸਿੱਖ ਜਗਤ ਵਿਚ ਵਧੇਰੇ ਪ੍ਰਿਆ ਹੋਇਆ। ਇਸੇ ਤਰ੍ਹਾਂ ਪ੍ਰਾਣ ਸੰਗਲੀ ਦੇ ਦੇਵਨਾਗਰੀ ਲਿੱਪੀ ਵਿਚ ਪ੍ਰਕਾਸ਼ਿਤ ਸੰਸਕਰਣ ਦੇ ਲਗਭਗ ਹਰ ਅਧਿਆਇ ਦੇ ਅੰਤ ਉੱਤੇ ਇਸ ਤਰ੍ਹਾ ਦੀਆ ਟੂਕਾ ਦਿੱਤੀਆ ਹਨ 'ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥੇ ਬਿਹੰਗਮ ਮਾਰਗ ਵਰਨਨ ਨਾਮ ਅਠਾਸਠਵੇ ਧਿਆਓ।' ਇਨ੍ਹਾਂ ਰਾਹੀਂ ਇਸ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਦੇ ਸਮਾਨ ਦਰਜਾ ਦੇਣ ਦਾ ਜਤਨ ਕੀਤਾ ਗਿਆ ਹੈ ਪਰ ਅਭੋਲ ਹੀ ਇਸ ਦਾ ਕਰਤਾ ਜਾ ਲਿਖਾਰੀ ਇਹ ਸਿੱਧ ਕਰ ਗਿਆ ਹੈ ਕਿ ਪ੍ਰਾਣ ਸੰਗਲੀ ਦਾ ਇਹ ਆਧੁਨਿਕਤਮ ਸਰੂਪ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਬਾਅਦ ਹੀ ਜ਼ਹੂਰ ਵਿਚ ਆਇਆ ਹੋਵੇਗਾ। ਇਸ ਗ੍ਰੰਥ ਦੇ ਅਧਿਆਇ 45 ਵਿਚ 'ਗੁਰਮਤਾ' ਪਦ ਆਇਆ ਹੈ। ਇਸ ਦਾ ਪ੍ਰਯੋਗ ਵਧੇਰੇ ਕਰਕੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਬਾਅਦ ਅਠਾਰ੍ਹਵੀਂ ਸਦੀ ਵਿਚ ਹੋਇਆ ਜਦੋਂ ਸਿੱਖ ਪੰਜਾਬ ਵਿਚ ਸੱਤਾ ਲਈ ਜੂਝ ਰਹੇ ਸਨ। ਇਸੇ ਤਰ੍ਹਾ ਅਧਿਆਇ 58 ਦੇ ਬੰਦ 16 ਵਿਚ 'ਖ਼ਬਰਬੰਦ ਖੁਦ ਖਾਲਸਾ' ਵਿਚ ਖਾਲਸਾ ਪਦ ਹੈ। ਇਸ ਪਦ ਦੀ ਵਰਤੋਂ ਵੀ ਗੁਰੂ ਗੋਬਿੰਦ ਸਿੰਘ ਦੇ 1699 ਵਿਚ ਖ਼ਾਲਸਾ ਸਾਜਣ ਤੋਂ ਬਾਅਦ ਹੀ ਸ਼ੁਰੂ ਹੋਈ ਸੀ। ਇਸ ਤੋਂ ਵੀ ਪ੍ਰਾਣ ਸੰਗਲੀ ਦੇ ਵੱਡੇ ਆਕਾਰ.ਵਿਚ ਸੰਗ੍ਰਹਿਤ ਹੋਣ ਦਾ ਸਮਾਂ 18ਵੀਂ ਸਦੀ ਹੀ ਬਣਦਾ ਹੈ।

ਡਾ. ਰਤਨ ਸਿੰਘ ਜੱਗੀ ਨੇ ਵੀ ਗੁਰ ਨਾਨਕ ਬਾਣੀ ਦੀ ਭੂਮਿਕਾ ਵਿਚ ਪ੍ਰਾਣ ਸੰਗਲੀ ਦੇ ਕਰਤ੍ਰਿਤਵ ਤੇ ਟਿੱਪਣੀ ਕਰਦਿਆਂ ਇਹ ਗੱਲ ਕਹੀ ਹੈ "ਆਰੰਭ ਤੇ ਅੰਤ ਤੇ ਕ੍ਰਮਵਾਰ ਉਥਾਨਕਾਵਾਂ, ਵਚਨਿਕਾ ਅਤੇ ਪੁਸ਼ਪਿਕਾ ਦਿੱਤੀਆ ਹਨ। ਇਹ ਸੰਸਕ੍ਰਿਤ ਪਰੰਪਰਾ ਹੈ। ਇਹ ਗੁਰੂ ਅਰਜਨ ਦੇਵ ਤੋਂ ਪਰਵ ਦੇ ਪੰਜਾਬੀ ਸਾਹਿਤ ਵਿਚ ਉਪਲਬਧ ਨਹੀਂ। ਇਹ ਪਰੰਪਰਾ ਪੰਜਾਬੀ ਵਿਚ ਹਿਰਦੇ ਰਾਮ ਭੱਲਾ ਨੇ ਹਨੂਮਾਨ ਨਾਟਕ ਦੇ ਅਨੁਵਾਦ ਨਾਲ 1680 ਵਿਕਰਮੀ ਵਿਚ ਤੋਰੀ।"

ਪ੍ਰਾਣ ਸੰਗਲੀ ਵਿਚਲੀ ਬਹੁਤ ਸਾਰੀ ਸਾਮਗਰੀ ਬਾਲੇ ਵਾਲੀ ਜਨਮ ਸਾਖੀ ਵਿਚ ਸੰਮਿਲਤ ਹੈ ਅਤੇ ਉਸ ਜਨਮ ਸਾਖੀ ਵਿਚ ਲਿਖਿਆ ਹੈ ਤਿਥੇ ਗੁਰੂ ਨਾਨਕ ਪ੍ਰਾਣ ਸੰਗਲੀ ਉਚਾਰੀ ਹਿਕ ਸੌ ਤੇਰਾ ਅਧਿਆਇ ਬੋਲੇ-ਦਇ ਵਰੇ ਤੇ ਪੰਜ ਮਹੀਨੇ ਉਥੇ ਗੁਰ ਨਾਨਕ ਰਹਿਆ।" ਇਹ ਟੂਕ ਭਾਈ ਬਾਲੇ ਦੀ ਜਨਮ ਸਾਖੀ ਦੀ 1715 ਬਿਕ੍ਰਮੀ (1658 ਈ ) ਵਾਲੀ ਹੱਥ-ਲਿਖਤ ਵਿਚ ਮਿਲਦੀ ਹੋਣ ਕਰਕੇ ਇਹ ਕਿਹਾ ਜਾ ਸਕਦਾ ਹੈ ਕਿ 1658 ਤਕ ਪ੍ਰਾਣ

ਸੰਗਲੀ ਦੇ 113 ਅਧਿਆਵਾਂ ਦੀ ਪਰੰਪਰਾ ਬਣ ਚੁੱਕੀ ਸੀ। ਹਾਂ, ਇਹ ਜਰੂਰੀ ਨਹੀਂ ਕਿ ਉਸ ਵੇਲੇ ਤਕ 113 ਅਧਿਆਵਾ ਵਾਲਾ ਪ੍ਰਾਣ ਸੰਗਲੀ ਦਾ ਗ੍ਰੰਥ ਤਿਆਰ ਹੋ ਗਿਆ ਹੋਵੇ ਇਹ ਵਧੇਰੇ ਸੰਭਵ ਹੈ, ਕਿ ਇਸ ਸੂਚਨਾ ਤੋਂ ਬਾਅਦ ਪ੍ਰਾਣ ਸੰਗਲੀ ਦੇ ਉਸ ਵਕਤ ਤਕ ਬਣੇ ਛੋਟੇ ਆਕਾਰ ਨੂੰ ਵਧਾਉਣ ਲਈ ਉਤਸਾਹ ਪ੍ਰਾਪਤ ਹੋ ਗਿਆ ਹੋਵੇ। ਸਰਦਾਰ ਜੀ ਬੀ ਸਿੰਘ ਨੇ ਇਹ ਵਿਚਾਰ ਪ੍ਰਗਟ ਕੀਤਾ ਹੈ ਕਿ ਪ੍ਰਾਣ ਸੰਗਲੀ ਦਾ ਕੁਝ ਹਿੱਸਾ ਹੋਰ ਨਾਵਾ ਹੇਠ ਗੁਰੂ ਅਰਜਨ ਦੇਵ ਦੇ ਵੇਲੇ ਤਕ ਬਣ ਚਕਾ ਸੀ। ਸੰਭਵ ਹੈ, ਪਰ ਜਿਵੇਂ ਅਸੀਂ ਉਪਰ ਚਰਚਾ ਕਰ ਆਏ ਹਾਂ ਕਿ ਗੁਰੂ ਨਾਨਕ ਦੇਵ ਦੇ ਸਿੰਘਲਾਦੀਪ ਜਾਣ ਦੀ ਗੱਲ ਵੀ ਪਹਿਲੀ ਵਾਰੀ ਆਦਿ ਸਾਖੀਆਂ ਅਤੇ ਹਰਿ ਜੀ ਪੋਥੀ ਵਿਚ ਆਈ ਹੈ, ਉੱਥੇ ਬਾਣੀ ਉਚਾਰਨ ਦੀ ਗੱਲ ਵੀ ਹੋਈ ਹੈ ਪਰ ਪ੍ਰਾਣ ਸੰਗਲੀ ਦੀ ਨਹੀਂ। ਇਸ ਲਈ ਆਦਿ ਗ੍ਰੰਥ ਦੇ ਸੰਪਾਦਨ ਸਮੇ (1601-1604) ਤੱਕ ਇਸ ਦੀ ਹੋਂਦ ਬਾਰੇ ਯਕੀਨ ਨਾਲ ਕਹਿਣਾ ਮੁਸ਼ਕਲ ਹੈ। ਇਸ ਦਾ ਲਘੂਰੂਪ 1600-1650 ਦੇ ਵਿਚਕਾਰਲੇ ਸਮੇਂ ਵਿਚ ਬਣਿਆ ਲਗਦਾ ਹੈ ਅਤੇ ਉਸ ਵਿਚ 10 ਤੋਂ ਘੱਟ ਅਧਿਆਇ ਹੀ ਸ਼ਾਮਲ ਹੋਣਗੇ। ਇਸ ਦਾ ਆਕਾਰ ਹੌਲੀ-ਹੌਲੀ ਵਧਦਾ ਗਿਆ ਹੈ ਪਰ ਹੁਣ ਤਕ ਵੀ ਇਸ ਦੇ ਇਕੱਠੇ 43 (ਮੋ. ਬ 233 ਈ) ਤੋਂ ਵੱਧ ਅਧਿਆਇ ਹੱਥ ਲਿਖਤ ਰੂਪ ਵਿਚ ਪ੍ਰਾਪਤ ਨਹੀ ਹਨ। ਬਾਣੀ ਬਿਹੰਗਮ, ਬੰਧ ਮਕਤ ਗ੍ਰੰਥ, ਵੇਦ ਸਦਾਇ, ਗਿਆਨ ਸਰੋਦ, ਰਸਾਇਣ ਵਿਦਿਆ ਦਾ ਅਧਿਆਇ ਅਤੇ ੧ਓ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ ਨਾਲ ਅਰੰਭ ਹੋਣ ਵਾਲੇ ਅਧਿਆਇ ਆਦਿ ਮਿਲਾ ਕੇ ਇਸ ਦੀ ਗਿਣਤੀ 80 ਤੱਕ ਪਹੁੰਚਾ ਦਿੱਤੀ ਗਈ ਹੈ। ਸੰਤ ਸੰਪੂਰਨ ਸਿੰਘ ਨੇ ਵੀ ਜਿਨ੍ਹਾਂ ਹੱਥ-ਲਿਖਤਾਂ ਦੀ ਸੂਚਨਾ ਦਿੱਤੀ ਹੈ ਉਨ੍ਹਾ ਵਿਚੋਂ ਇਕ 1824 ਬਿਕਰਮੀ ਦੀ ਹੈ ਅਤੇ ਦੂਜੀ 1862 ਬਿਕਰਮੀ ਦੀ। ਇਹ ਕ੍ਰਮਵਾਰ 1767 ਈ ਅਤੇ 1805 ਈ. ਦੀਆ ਹੱਥ ਲਿਖਤਾ ਬਣਦੀਆਂ ਹਨ। ਇਸ ਸਮੇ ਤਕ ਭਾਵ ਅਠਾਰ੍ਹਵੀਂ ਸਦੀ ਦੇ ਅੰਤ ਅਤੇ ਉਨ੍ਹੀਵੀਂ ਸਦੀ ਦੇ ਸ਼ੁਰੂ ਤੱਕ ਇਸ ਗ੍ਰੰਥ ਦਾ ਆਕਾਰ 80 ਅਧਿਆਵਾ ਦਾ ਬਣਿਆ ਹੈ (ਸੰਤ ਸੰਪੂਰਨ ਸਿੰਘ ਦੀ ਸੰਪਾਦਿਤ ਕੀਤੀ ਪ੍ਰਾਣ ਸੰਗਲੀ ਅਨਸਾਰ) ਹੁਣ ਤੱਕ ਜੋ ਹੱਥ-ਲਿਖਤਾਂ ਸਾਨੂੰ ਪ੍ਰਾਪਤ ਹੋਈਆਂ ਹਨ, ਉਨ੍ਹਾ ਵਿਚੋਂ ਸ ਪ ਲ 671, ਗੁ. ਨ ਦ 1053 ਅਤੇ ਮੋਤੀ ਬਾਗ ਨੰ 109 ਕਾਫ਼ੀ ਪੁਰਾਣੀਆਂ ਹਨ। ਪਰ ਇਨ੍ਹਾਂ ਵਿਚ ਵੀ ਅਧਿਆਵਾਂ ਦੀ ਗਿਣਤੀ ਕ੍ਰਮਵਾਰ 15, 25 ਅਤੇ 22 ਹੈ। ਪੰਜ 765 ਸੰਮਤ ਬਿਕਰਮੀ 1935 ਦੀ ਨਕਲ ਹੈ ਇਹ 1878 ਈ. ਬਣਦਾ ਹੈ ਉਸ ਵਿਚ ਕੇਵਲ 30 ਅਧਿਆਇ ਹਨ। ਗ ਨ. ਦ 1002 ਦੀ ਲਿਖਤ ਸਤਾਰ੍ਹਵੀਂ ਸਦੀ ਦੀ ਜਾਪਦੀ ਹੈ। ਇਸ ਵਿਚ ਕੇਵਲ 35 ਅਧਿਆਇ ਹਨ। ਗੁ ਨ. ਦ 944 ਵਿਚ, ਜਿਹੜੀ 1902 ਈ ਦੀ ਨਕਲ ਕੀਤੀ ਹੱਥ-ਲਿਖਤ ਹੈ, ਵੀ 35 ਅਧਿਆਇ ਹੀ ਪ੍ਰਾਪਤ ਹਨ। ਇਸ ਤੋਂ ਸਾਫ਼ ਪਤਾ ਚਲਦਾ ਹੈ ਕਿ 80 ਅਧਿਆਇ ਵਾਲਾ ਪ੍ਰਾਣ ਸੰਗਲੀ ਗ੍ਰੰਥ ਅਸਲ ਵਿਚ ਕਈ ਰਚਨਾਵਾ ਦਾ ਮਿਸ਼ਰਿਤ ਰੂਪ ਹੈ ਅਤੇ ਸੰਭਵਤਵ ਅਠਾਰ੍ਹਵੀ ਸਦੀ ਵਿਚ ਇਸ ਆਕਾਰ ਦਾ ਧਾਰਨੀ ਹੋਇਆ ਹੈ।

ਉਪਰੋਕਤ ਵਿਚਾਰ ਤੋਂ ਬਾਅਦ ਅਸੀ ਇਸ ਨਿਰਣੇ ਤੇ ਪੁੱਜਦੇ ਹਾਂ ਕਿ ਪ੍ਰਾਣ ਸੰਗਲੀ ਦਾ ਮੁੱਢਲਾ ਲਘੂ ਰੂਪ ਆਦਿ ਗ੍ਰੰਥ ਦੇ ਸੰਪਾਦਨ ਤੋਂ ਝਟ ਬਾਅਦ ਸ਼ੁਰੂ ਹੋ ਕੇ 1650 ਈ. ਤਕ ਬਣ ਚੁੱਕਾ ਸੀ ਪਰ ਇਸ ਦਾ 80 ਅਧਿਆਵਾਂ ਵਾਲਾ ਆਕਾਰ ਅਠਾਰ੍ਹਵੀਂ ਸਦੀ ਦੇ ਅੰਤ ਤਕ ਕਈ ਰਚਨਾਵਾ ਨੂੰ ਮਿਲਾ ਕੇ ਬਣਾਇਆ ਗਿਆ ਹੈ।

1

## ਉਨਮਨਿ ਕਾ-ਰਾਗੁ ਆਸਾ ਮਹਲਾ ੧

੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜਨੀ ਸੈਭੰ ਗੁ. ਪ੍ਰਸਾਦਿ ॥

ਸਮੁੰਦ੍ਰ ਕੇ ਪਾਰਿ ਹੋਈ ਪ੍ਰਾਣ ਸੰਗਲੀ, ਰਾਜੇ ਸ਼ਿਵਨਾਭ ਜੋਗਾ ਉਪਦੇਸ ਹੋਇਆ,
ਤਬ ਬਾਬਾ ਪਉਣ ਅਹਾਰੀ ਥਾ .
ਸੁੰਨ ਮਹਲ ਕੀ ਕਥਾ, ਨਿਰੰਕਾਰ ਦਾ ਧਿਆਨ, ਸਹਜੀ ਬਾਣੀ, ਪ੍ਰਾਨ ਪਿੰਡ ਕਾ ਮਥੰਤ,
ਸ੍ਰੀ ਬਾਬੇ ਜੀ ਕਾ ਬੋਲਣਾ

**ਸਲੋਕ** · ਅਗਮ ਨਿਗਮ ਕੀ ਕਥਾ ਕੋ ਮੋਹਿ ਸੁਨਾਵੈ ਆਇ।
ਕੀਆ ਪ੍ਰਗਾਸ ਸੁੰਨ ਤੇ ਨਾਨਕ ਰੰਗ ਬਨਾਇ।[1]
ਅਕਲ ਨਿਰੰਜਨ ਕਲਾ ਕਰਿ ਕੀਨਾ ਧਰਨਿ ਗਗਨ।
ਨਾਨਕ ਰੰਗ ਬਨਾਇ ਕੈ ਰਹਿਆ ਹੋਇਆ ਮਗਨ ॥੧॥

**ਪਉੜੀ** . ਉਨਮੁਨਿ ਸਨ ਸੁੰਨ ਸਭ ਕਹੀਐ ਉਨਮਨਿ ਹਰਖ ਸੋਗਿ ਨਹੀ ਰਹੀਐ।
ਉਨਮੁਨਿ ਆਸ ਅੰਦੇਸਾ ਨਹੀਂ ਬਿਆਪਤ ਉਨਮਨਿ ਵਰਨ ਚਿਹਨੁ ਨਹੀ ਜਾਪਤੁ।
ਉਨਮੁਨਿ ਕਥਾ ਕੀਰਤਿ ਨਹੀਂ ਬਾਨੀ ਉਨਮਨਿ ਰਹਤਾ ਸੁੰਨ ਧਿਆਨੀ।
ਉਨਮੁਨਿ ਅਪੁਨਾ ਆਪੁ ਨਾ ਜਾਨਿਆ ਨਾਨਕ ਉਨਮਨਿ ਸਿਉ ਮਨੁ ਮਾਨਿਆ ॥੧॥
ਉਨਮੁਨਿ ਮਾਤ ਪਿਤਾ ਨਹੀਂ ਕੋਈ ਉਨਮੁਨਿ ਸੁਰਤਿ ਸੁਧਿ ਨਹੀਂ ਲੋਈ।
ਉਨਮੁਨਿ ਮਾਇਆ ਮਮਤਾ ਨ ਹੋਤੀ ਉਨਮੁਨਿ ਸੁੰਨ ਦੇਹੁਰੀ ਨਹੀਂ ਹੋਤੀ।
ਉਨਮੁਨਿ ਗਿਆਨ ਧਿਆਨੁ ਨਾ ਬੀਚਾਰੇ ਉਨਮੁਨਿ ਮਕਤਿ ਬੈਕੁੰਠ ਨਾ ਤਾਰੇ
ਉਨਮੁਨਿ ਭਾਉ ਭਗਤਿ ਨਹੀ ਕਾਈ ਨਾਨਕ ਉਨਮੁਨਿ ਸਿਉ ਉਨਹੂ ਬਨਿਆਈ ॥੨॥
ਉਨਮੁਨਿ ਸੁੰਨ ਨਾਰਾਇਣ ਰਹਿਤਾ ਓਨਮੁਨਿ ਬਕਨ ਕਹਨ ਨਹੀ ਕਰਤਾ।
ਉਨਮੁਨਿ ਅਪਨਾ ਆਪ ਨਾ ਜਾਨਾ ਓਨਮੁਨਿ ਮਹਿਲ ਅੰਗਮ ਸਮਾਨਾ।
ਉਨਮੁਨਿ ਹੋਤ ਨਾ ਮਨਸਾ ਮਾਈ ਉਨਮੁਨਿ ਸਖਾ ਮੀਤ ਨਹਿ ਭਾਈ।
ਉਨਮਨਿ ਏਕੋ ਏਕ ਇਕੇਲਾ ਨਾਨਕ ਉਨਮੁਨਿ ਰਹਤ ਸੁਹੇਲਾ ॥੩॥

---

1 ਸਲੋਕ ਦੀਆ ਦੋ ਪਹਿਲੀਆ ਸਤਰਾਂ ਗੁ ਨ ਦ ਨੰ 1002, ਗੁ ਨ ਦ ਨੰ 511 ਅਤੇ ਭਾ, ਵਿ ਨੰ. 248 ਵਿਚੋਂ ਪਾਈਆ ਹਨ ਤੇ ਅਗਲੀਆਂ ਦੋ ਸ ਸ. ਵਿਚੋਂ ਲਈਆਂ ਹਨ। ਇਹ ਪੰਜ 765 ਵਿਚ ਨਹੀਂ ਹਨ।

ੳੁਨਮਨਿ ਅਸਥਾਵਰ ਨਹਿ ਜੰਗਮ ਉਨਮੁਨਿ ਛਾਇਆ ਮਹਿਲ ਬਿਹੰਗਮ।
ਉਨਮਨਿ ਰਵਿ ਕੀ ਜੋਤਿ ਨਾ ਧਾਰੀ ਉਨਮੁਨਿ ਕਿਰਨਿ ਨਾ ਸਸਿ ਸਵਾਰੀ।
ਉਨਮਨਿ ਨਿਸ ਦਿਨ ਨਾ ਉਜਿਆਰਾ ਉਨਮੁਨਿ ਏਕੁ ਨਾ ਕੀਆ ਪਸਾਰਾ
ਉਨਮਨਿ ਖਾਣੀ ਬਾਨੀ ਨਹੀਂ ਜਾਣੈ ਨਾਨਕ ਓਨਮੁਨਿ ਰਹਤ ਨਿਰਬਾਣੈ ॥੪॥
ਉਨਮਨਿ ਪਉਣ ਪਾਣੀ ਨਹਿ ਕੀਨੇ ਉਨਮਨਿ ਉਪਜ ਖਪਤ ਨ ਚੀਨੇ।
ਉਨਮਨਿ ਖੰਡ ਪਤਾਲ ਨਹਿ ਸਾਗਰ ਉਨਮੁਨਿ ਨੀਰ[2] ਨਾ ਮਛ ਬੈਰਾਗਰ।
ਉਨਮਨਿ ਜੀਅ ਜੰਤ ਨਹੀ ਕੀਨੇ ਉਨਮੁਨਿ ਅਪਨਾ ਆਪ ਨਾ ਚੀਨੇ।
ਉਨਮੁਨਿ ਮੁਕਤਿ ਬੈਕੁੰਠ ਨ ਕੀਏ ਨਾਨਕ ਉਨਮੁਨਿ ਮਹਲਿ ਸਮੀਏ ॥੫॥
ਉਨਮੁਨਿ ਬ੍ਰਹਮ ਨਾ ਬਿਸਨੁ ਮਹੇਸ ਉਨਮੁਨਿ ਤ੍ਰੈਗੁਣ ਨਾਹਿ ਪ੍ਰਵੇਸ।
ਉਨਮੁਨਿ ਜਾਤਿ ਜਨਮ ਨਹੀ ਕੋਈ ਉਨਮੁਨਿ ਦੂਖ ਨ ਮਮਤਾ ਹੋਈ।
ਉਨਮੁਨਿ ਜਤੀ ਸਤੀ ਨਾ ਬੀਚਾਰੀ ਉਨਮੁਨਿ ਸੰਨ ਮਹਲਿ ਧੁਨਿ ਤਾਰੀ।
ਉਨਮਨਿ ਧੂਮ ਤਾਰੀ[3] ਲਾਗੀ ਨਾਨਕ ਉਮਮੁਨਿ ਮੱਗਨੁ ਬੈਰਾਗੀ ॥੬॥
ਉਨਮਨਿ ਸਿਧ ਸਾਧਿਕ ਨਹੀ ਗਿਆਨੀ ਉਨਮਨਿ ਜਤੀ ਸਤੀ ਨਹੀ ਧਿਆਨੀ।
ਉਨਮਨਿ ਜੋਗੀ ਜੰਗਮ ਨਹੀਂ ਚੇਤਾ ਉਨਮਨਿ ਏਕ ਇਕੇਲਾ ਹੋਤਾ।
ਉਨਮਨਿ ਨਾਥ ਨ ਹੋਤਾ ਬੀਆ ਓਨਮੁਨਿ ਏਕ ਇਕੇਲਾ ਥੀਆ।
ਉਨਮਨਿ ਕਥਨ ਸਨਨ ਨਹੀ ਸਾਜੇ ਨਾਨਕ ਓਨਮੁਨਿ ਸਹਜਿ ਬਿਰਾਜੈ ॥੭॥
ਉਨਮਨਿ ਸੁਚਿ ਸੰਜਮ ਨਹਿ ਹੋਤੀ ਚੰਦਨ ਤੁਲਸੀ ਮਾਲਾ[4] ਨ ਪ੍ਰੋਤੀ।
ਗਊ ਗੁਆਲ ਨਾ ਗੋਪੀ ਕਾਨਾ ਉਨਮੁਨਿ ਬੰਸੁ ਨਾ ਨਾਦ ਬਜਾਨਾ।
ਉਨਮੁਨਿ ਪਾਖੰਡ ਪ੍ਰੇਮ ਨਾ ਕੀਨਾ ਉਨਮੁਨਿ ਏਕੰਕਾਰ ਅਲੀਨਾ
ਉਨਮੁਨਿ ਏਕਸ ਸਿਉ ਬਨਿ ਆਈ ਨਾਨਕ ਉਨਮੁਨਿ ਗਤਿ ਲਖੀ ਨ ਜਾਈ॥੮॥
ਉਨਮਨਿ ਕੋਈ ਨਾ ਕਿਸੈ ਧਿਆਵੈ ਉਨਮਨਿ ਜਿਨਸਿ ਨ ਧਰਨਿ ਸਮਾਵੈ
ਓਨਮਨਿ ਵਰਨ ਭੇਖ ਨਾ ਗਹੀਜੇ ਉਨਮਨਿ ਕਹਨਿ ਕਥਨਿ ਨਹੀਂ ਭੀਜੈ।
ਓਨਮੁਨਿ ਦੇਹਰਾ ਦੇਉ ਨਾ ਕੋਈ ਉਨਮਨਿ ਤਟੁ ਤੀਰਕ ਨਹਿ ਲੋਈ।
ਓਨਮੁਨਿ ਹੋਮ ਜਗ ਨਹੀ ਪੂਜਾ ਨਾਨਕ ਓਨਮੁਨਿ ਏਕ ਨ ਦੂਜਾ ॥੯॥
ਓਨਮੁਨਿ ਸਾਸਤ ਬੇਦ ਨਾ ਕੀਨੇ ਉਨਮਨਿ ਪੰਚ ਤਤ ਨਹੀਂ ਚੀਨੇ।
ਓਨਮੁਨਿ ਨੌਂ ਬਾਰਹ ਨਹੀ ਸਾਧੇ ਉਨਮਨਿ ਬਾਰਰ ਬੀਸ ਨਾ ਲਾਧੇ
ਓਨਮਨਿ ਦਸ ਅਰ ਅਠ ਨ ਕੀਏ ਉਨਮਨਿ ਬੀਸ ਸਤ ਨ ਮਥੀਏ।
ਉਨਮਨਿ ਚੋਦਹ ਚਾਰਿ ਨ ਮਾਨੇ ਨਾਨਕ ਓਨਮੁਨਿ ਸਹਜਿ ਸਮਾਨੇ ॥੧੦॥
ਓਨਮੁਨਿ ਜੋਗ ਨਹੀ ਬੈਰਾਗ ਓਨਮੂਨਿ ਸੰਜਮ ਦ੍ਰਿੜਤ ਨ ਤਿਆਗੁ।

2 ਪਾ ਨੀਰਥ (ਭਾ ਵਿ 248, ਗੁ. ਨ ਦ 1002)
3 ਪਾ ਘੂਰਮ (ਉਹੀ)
4. ਪਾ ਅਨਲ (ਉਹੀ)
5 ਪਾ ਕਥਨ ਸੁਨਨ (ਭ ਦ 248)
6. ਪਾ ਹੋਈ (ਓਹੀ) ਹੋਉ (ਗੁ ਨ ਦ. 1002)

ਉਨਮੁਨਿ ਸਬਦ ਕੁਸਬਦ ਨ ਕੋਈ ਉਨਮੁਨਿ ਉਸਨ ਨ ਸੀਤਲੁ ਹੋਈ ।
ਉਨਮੁਨਿ ਰਾਜਤੁ ਰੰਕ[7] ਨ ਫਕੀਰਾ ਉਨਮੁਨਿ ਮਹਤ ਨ ਰਾਜ ਵਜੀਰਾ ।
ਉਨਮੁਨਿ ਊਂਚ ਨੀਚ ਨ ਕਹਾਵੈ ਨਾਨਕ ਉਨਮੁਨਿ ਮਹਲੁ ਬੁਲਾਵੈ[8] ॥੧੧॥
ਉਨਮੁਨਿ ਅਨਹਦ ਸਿਉਂ ਮਨੁ ਲਾਗਾ ਉਨਮੁਨਿ ਸੁਖਮਨਿ ਸੋਵਤਿ ਨਾ ਜਾਗਾ ।
ਉਨਮੁਨਿ ਸਖਮ ਨਹੀ ਅਸਥੂਲਾ ਉਨਮੁਨਿ ਮੂਲ ਡਾਲ ਨਹੀਂ ਫੂਲਾ ।
ਉਨਮੁਨਿ ਫੂਲ ਫਲ ਕਛੂ ਨ ਜਾਨਾ ਉਨਮੁਨਿ ਦਸ ਅਠ ਨ ਪ੍ਰਗਟਾਨਾ ।
ਉਨਮੁਨਿ ਉਣਵੰਜਾ ਕ੍ਰੋੜਿ ਨਾ ਬਾਧੀ ਨਾਨਕ ਉਨਮਨਿ ਰਾਤੇ ਕਝ ਸੁਧਿ ਨਾ ਲਾਧੀ ॥੧੨ ।
ਉਨਮੁਨਿ ਸੋਲਹ ਕ੍ਰੋੜਿ ਨ ਕੀਨੀ ਉਨਮਨਿ ਬਾਰਹ ਕ੍ਰੋੜਿ ਨ ਚੀਨੀ ।
ਉਨਮਨਿ ਨਉ ਕ੍ਰੋੜਿ ਨਹੀਂ ਸਾਜੀ ਉਨਮਨਿ ਕਰੀ ਨ ਉਪਤ ਸਿਉਂ ਬਾਜੀ ।
ਉਨਮੁਨਿ ਆਠ ਲਾਖ ਨਹਿ ਕੀਨੇ ਉਨਮੁਨਿ ਕੁੰਟ ਚਾਰ ਨੀਹਂ ਚੀਨੇ ।
ਉਨਮੁਨਿ ਪੂਰਬ ਪਛਮ ਨ ਧਾਰੇ ਨਾਨਕ ਉਤਰ ਦਖਣ ਨਾਹਿ ਬੀਚਾਰੇ ।੧੩।
ਉਨਮੁਨਿ ਧਿਆਨ ਲਾਗੈ ਨਿਰੰਕਾਰ ਤਬ ਅੰਡਜ ਜੇਰਜ ਨ ਕਛੁ ਪਸਾਰ ।
ਉਨਮੁਨਿ ਧਿਆਨ ਨ ਸੇਤਜ ਕੀਨੇ ਉਨਮੁਨਿ ਧਿਆਨ ਨ ਉਤਭੁਜ ਚੀਨੇ ।
ਉਨਮਨਿ ਸਹਜ ਬਾਣਿ ਨ ਬੀਚਾਰੀ ਉਨਮੁਨਿ ਸੰਜਮ ਖੁਲੀ ਨਾ ਤਾਰੀ ।
ਸੁਪਾਉ[9] ਬਾਣੀ ਉਨਮੁਨਿ ਨਹਿ ਮਥੀ ਨਾਨਕ ਅਤੀਤ ਬਾਣੀ ਉਨਮਨਿ ਨਾ ਕਥੀ[10] ॥੧੪॥
ਉਨਮੁਨਿ ਅਗਮ ਨਿਗਮ ਨਹਿ ਧਾਰੇ ਉਨਮੁਨਿ ਸਖਾ ਸਿਖ ਨ ਸਵਾਰੇ ।
ਉਨਮੁਨਿ ਸੰਜਮ ਸੀਲ ਨ ਹੋਤਾ ਉਨਮਨਿ ਧਿਆਨ ਅਨਾਹਦ ਸੋਤਾ ।
ਉਨਮੁਨਿ ਅਨਹਦ ਬੀਨੈ ਰਾਤਾ ਉਨਮਨਿ ਅਨਹਦ ਸਬਦ ਪਛਾਤਾ ।
ਉਨਮੁਨਿ ਧਿਆਨ ਰਾਤਾ ਨਿਰੰਕਾਰਾ ਨਾਨਕ ਉਨਮਨਿ ਰਹਤ ਨਿਰਾਰਾ ।੧੫॥
ਉਨਮੁਨਿ ਖਾਈ ਤੇਜ ਨ ਹੂਆ ਉਨਮੁਨਿ ਏਕੰਕਾਰ ਨ ਛੂਆ ।
ਏਕੋ ਏਕੁ ਰਹਤ ਨਿਰਬਾਣ ਸੁੰਨ ਮਹਲੁ ਕਾ ਏਹੀ ਧਿਆਨ ।
ਤਬ ਏਕ ਇਕੋਲਾ ਕੋਈ ਆਨ ਨ ਕਹਤਾ ਉਨਮੁਨਿ ਧਿਆਨ ਨਿਰਾਲਮ ਰਹਤਾ ।
ਅਪਨੇ ਜੀਅ ਕੀ ਆਪੇ ਜਾਨੇ ਨਾਨਕ ਰਹਤਾ ਸੁੰਨ ਧਿਆਨੈ ॥੧੬॥
ਸੁੰਨ ਨਿਰੰਤਰਿ ਦਿਜੈ ਬੰਧ ਉਡੇ ਨ ਹੰਸਲਾ ਪੜੈ ਨ ਕੰਧੁ ।
ਸੁੰਨ ਹੁਫਾ ਘਰਿ ਛਾਵਨ ਛਾਇਆ ਪੜੈ ਨ ਦੇਹੁ ਜੋਨਿ ਨਹਿ ਆਇਆ ।
ਅਜਰਾਵਰੁ ਅਮਰਾਪੁਰਿ ਬਾਸਾ ਸੰਨ ਗੁਫਾ ਮਹਿ ਭਇਆ ਮਵਾਸਾ ।
ਉਨਮੁਨਿ ਗੰਠਿ ਨ ਖਲੈ ਮਨ ਕੀ ਨਾਨਕ ਉਨਮੁਨਿ ਸੁਰਤਿ ਨ ਤਨ ਕੀ ।੧੭॥
ਉਨਮੁਨਿ ਖੁਲਾ ਛੁਟਕੀ ਤਾਰੀ ਉਨਮਨਿ ਖੁਲਾ ਜੋਤਿ ਪਸਾਰੀ ।
ਉਨਮੁਨਿ ਖੋਲਿ ਧਾਰੀ ਜਬ ਧਾਰਨਾ ਉਨਮੁਨਿ ਖੋਲਿ ਤ੍ਰੈ ਕੀਏ ਸਮਾਏ ।
ਉਨਮੁਨਿ ਖੋਲਿ ਕੀਆ ਪਸਾਰਾ ਨਾਨਕ ਏਕਸ ਤੇ ਬਿਸਥਾਰਾ ॥੧੮॥

---

7 ਪਾ ਰਾਜ ਨ ਤੁੰਗਾ (ਉਹੀ)
8. ਪਾ ਅਭੇ ਕਹਾਵੈ (ਉਹੀ)
9 ਪਾ ਸਪਤਿ (ਉਹੀ)
10 ਪਾ ਲਖੇ (ਉਹੀ)

ਉਨਮੁਨਿ ਖੁਲਾ ਨੇਤ੍ਰ ਉਧਾਰੇ[11] ਉਨਮੁਨਿ ਸੰਜਮ ਖੋਲੇ ਪ੍ਰਭ ਸਾਰੇ[12]
ਉਨਮੁਨਿ ਕੀ ਜਬ ਛੁਟਕੀ ਡੋਰੀ ਤਬ ਚੀਨਾ ਦੇਹੁ ਮਥੀ ਸਭ ਖੋਰੀ।
ਉਨਮੁਨਿ ਖੋਲਿ ਬਨਾਈ ਮਨਸਾ ਤੁਮ ਦੇਖਤਿ ਮਨੁ ਬਿਗਸਾ ਸਰਸਾ।
ਸੁਆਮੀ ਪੂਛੈ ਮਨਸਾ ਮਾਈ ਕਿਛੁ ਕੀਜੈ ਆਇਸ ਮਨਸਾ ਬਿਗਸਾਈ ॥੧੯॥
ਆਪਹੁ ਕੀਨੀ ਮਨਸਾ ਮਾਈ ਆਪਹੁ ਤ੍ਰੈ ਗਣ ਪੂਰਿ ਸਮਾਈ।
ਆਪਹੁ ਪੰਜ ਤਤ ਲੇ ਕੀਆ ਆਪਹੁ ਲੋਹ ਕਲਮ ਮਥਿ ਲੀਆ
ਆਪਹੁ ਖਟ ਛਿਅ ਚਾਰਿ ਉਪਾਏ[13] ਆਪਹੁ ਬੀਸ ਇਕੀਸ ਕਰਾਏ।
ਆਪਹੁ ਸਬ ਕਿਛੁ ਕੀਆ ਬਨਾਇ ਨਾਨਕ ਉਨ ਗਤਿ ਲਖੀ ਨ ਜਾਇ ॥੨੦॥
ਓਅੰਕਾਰ ਉਤਪਤਿ ਪ੍ਰਭ ਕੀਨੀ ਓਅੰਕਾਰ ਰਚਨਾ ਮਥਿ ਲੀਨੀ।
ਓਅੰਕਾਰ ਪਸਾਰੁ ਪਸਾਰਿਆ ਰਾਜਸ ਤਾਮਸੁ ਸਾਤਕੁ ਕਮਾਇਆ।
ਬ੍ਰਹਮ ਬਿਸਨੁ ਮਹੇਸ ਉਪਾਏ ਤਿਨ ਕੀ ਰਚਨਾ ਗਨੀ ਨ ਜਾਏ।
ਅਨੇਕ ਭਾਂਤਿ ਜਲ ਥਲ ਮਹਿ ਜੀਆ ਨਾਨਕ ਓਅੰਕਾਰ ਤੇ ਸਬ ਕਿਛੁ ਥੀਆ ॥੨੧॥

---

11 ਪਾ: ਪਚਾਰੇ (ਗੁ ਨ ਦ 944) ਉਘਾਰੇ (ਗੁ ਨ ਵ 1002)
12 ਪਾ: ਉਨਮਨਿ ਖੋਲ ਸੰਜਮ ਪ੍ਰਭਿ ਧਾਰੇ (ਉਹੀ)
13 ਪਾ: ਬਤਾਏ (ਉਹੀ)

2

## ਧਿਆਉ ਪਰਮ ਤਤ ਕਾ ਰਾਗ ਗਉੜੀ ਮਹਲਾ ੧

---

*੧ ਓ ਸਤਿਗੁਰ ਪ੍ਰਸਾਦਿ*

**ਸਲੋਕ** ਜਬ ਮਨੁ ਤਨ ਪ੍ਰਾਨ ਨ ਕਛੁ ਕੀਏ ਕੀਨਾ ਨਾਹਿ ਅਕਾਰ।
ਨਾਨਕ ਉਨਮਨਿ ਰਵਿ ਰਹਿਆ ਸੁਖ ਸਾਗਰ ਨਿਰੰਕਾਰ।

***ਪਉੜੀ :*** ਤਨ ਮਹਿ ਮਨੂਆ ਜੋ ਠਹਿਰਾਵੈ।
ਜੰਮਣ ਮਰਣ ਭਿਸਤ ਅਰੁ ਦੋਜਖ, ਤਾ ਕੈ ਨਿਕਟਿ ਨ ਆਵੈ ॥
ਤਿਸ ਸੂਝਤ ਹੈ ਪਦ ਨਿਰਬਾਨ, ਤਜੈ ਆਪੁ ਹੋਯੇ ਰਹੈ ਸਮਾਨ।
ਆਤਮ ਚੀਨਿ ਪਰਮਾਤਮ ਚੀਨੈ, ਗਿਆਨ ਮਥਨੁ ਆਤਮਾ ਸਮਝਾਵੈ।
ਨਾਨਕ ਇਹ ਬਿਧਿ ਘਟ ਮਟੁ[1] ਸੋਧੈ, ਤਬਹੀ ਪਰਮ ਤਤ ਕਉ ਪਾਵੈ ॥੧॥
ਜੈਸੇ ਬਿਨੁ ਪਗ ਪੰਖ[2] ਚਲੈ ਉਡ ਅੰਡਾ, ਇਹ ਬਿਧਿ ਇਹੁ ਮਨੁ ਚੜੈ ਬ੍ਰਹਮੰਡਾ।
ਗਵਨ ਬਿਹੰਗਮ ਕਬਹੂੰ ਨ ਜਾਸੀ, ਭੋਜਨ ਬਿਨਾ ਤ੍ਰਿਪਤ ਅਘਾਸੀ।
ਜੈਸੇ ਮਦਰ ਪੈਸਿ[3]ਰਵੈ ਬਰ ਨਾਰੀ, ਉਦਾਸ ਰੀਤਿ ਨਾਨਕ ਇਉ ਨਿਆਰੀ ॥੨॥
ਤਹਾ ਪੂਜ ਜਹਾ ਬਿਮਲ ਦਿਵਾਲਾ, ਮਨ ਮਧ ਸੋਧ ਨਿਰੰਜਨੁ ਬਾਲਾ।
ਆਤਮ ਚੀਨ ਪਰਮਾਤਮ ਪਛਾਨੈ, ਚੀਨਿ ਲਹੈ ਕੇਵਲ ਨਿਰਬਾਨੈ।
ਅਹਿਨਿਸ ਰੀਤਿ ਜੋ ਜੋਗ ਕਮਾਵੈ, ਨਾਨਕ ਸੁੰਨ ਮਹਲ ਕਉ ਸੰਨ ਲਗਾਵੈ ॥੩॥
ਸੁੰਨ ਮਹਲ ਮਹਿ ਜਾਇ ਸਮਾਵੈ, ਰਤਨ ਅਮੋਲਕ ਤਦਿ ਹੀ ਪਾਵੈ।
ਜਹ ਕੇਵਲ ਨਿਰਬਾਨੁ ਬਸੇਰਾ, ਜੋਗ ਰੀਤਿ ਜਨ ਪਹੁੰਚੈ ਤੇਰਾ।
ਹੋਇ ਅਨਭੈ ਜੋਗੀ ਭਉ ਸਭ ਡਾਰੈ, ਨਾਨਕ ਤਤੁ ਲਹੈ ਘਰ ਸੋਧ ਬੀਚਾਰੈ ॥੪॥
ਅਠਸਠ ਤੀਰਥ ਕਾਇਆ ਭੀਤਰ, ਗਗਨ ਗੰਗਾ ਮੁਖ ਕਾਸੀ।
ਗੁਰ ਕਿਰਪਾ ਨਿਰਬਾਨ ਰਹੈਗਾ, ਖੋਜ ਲਹੈ ਸੋ ਉਦਾਸੀ।
ਨਿਤ ਅਸਵਮੇਧ ਮੁਖ ਬ੍ਰਹਮ ਅਹੁਤੇ, ਤਬ ਲਿਵ ਲਾਗੈ ਅਬਿਨਾਸੀ।
ਪਦ ਪੰਕਜ ਜਬ ਪ੍ਰਾਣ ਰਹੈਗਾ, ਮਨਿ ਤਨ ਮਾਹਿ ਸਮਾਈ।
ਕਹ ਨਾਨਕ ਪਰਾ ਪਰਸਿ ਬਿਲਾਸੈ, ਤਉ ਮਿਲੈ ਨਿਰੰਜਨ ਜਾਈ ॥੫॥

---

1 ਪਾ ਮਿਟਿ (ਸ ਪ ਲ ਨੰ 2884) ਮਹਿ (ਗ ਨ ਦ 1002)
2 ਪਾ ਪੰਥ ਚੜੇ (ਸ ਪ ਲ ਨੰ 2884)
3 ਪਾ ਪੈਠਿ (ਉਹੀ)

ਇਹੁ ਮਨ ਹੋਇ ਰਹੈ ਜਬ ਸਹਦਾ, ਅਨਦਿਨ ਜਪੈ ਸਦਾ ਪਦ ਗਹਜਾ।
ਮੀਨਾ ਹੋਇਆ ਬਿਮਲ ਜਲ ਸੋਧੈ, ਸਤਿਗੁਰੂ ਗਿਆਨਿ ਆਤਮ ਪ੍ਰਬੋਧੈ।
ਕਰਿ ਮਨ ਤਰਵਰੁ ਮਤਿ ਪਉਨ ਲਾਇਆ, ਨਾਨਕ ਇਹੁ ਮਨੁੰ ਵਾਹਿ ਪਰਮਪਦ ਪਾਇਆ।੬॥
ਅਚਲ ਸਮਾਧਿ ਦਿੜੈ ਇਸ ਮਨ ਕਉ, ਤਿਸ ਕਾਲੁ ਸੰਤਾਵੇ ਨਿਮਖ ਨ ਤਨ ਕਉ।
ਚੰਦ ਸੂਰ ਕਾ ਜੋ ਮਤੁ ਲੇਈ, ਗੁਰ ਕਉ ਪਾਇ ਮਨੁ ਸਹਜਿ ਰਵੇਈ।
ਜਿਸ ਤੇ ਉਲਜਿਆ ਫਿਰਤਿਸਹਿ ਸਮਾਵੈ, ਨਾਨਕ ਇਹ ਬਿਧਿ ਪਰਮ ਪਦੁ ਪਾਵੈ ॥੭॥
ਅਗਮੁ ਅਗਾਧਿ ਨਾਥ ਪ੍ਰਭੁ ਜਪਨੇ, ਮਹਿਲ ਅਮਹਲਿ ਮਿਲੈ ਪ੍ਰਭੁ ਅਪਨੇ।
ਤਿਸ ਸੂਝਤੁ ਹੈ ਪਦ ਨਿਰਬਾਨਾ,ਤੋ ਛਾਡਿ ਆਪਿ ਹੋਏ ਰਹੈ ਹੈਰਾਨਾ।
ਉਰਵਾਰ ਪਾਰ ਕੀ ਸਭ ਮਿਤਿ ਪਾਵੈ, ਨਾਨਕ ਇਹ ਬਿਧਿ ਪਰਮ ਪਦੁ ਪਾਵੈ ॥੮॥
ਜੈਸੇ ਮੀਨ ਜਲ ਤਜਿ ਬਿਗਸੇ, ਐਸੇ ਇਹੁ ਮਨੁ ਰਹਤਾ।
ਮਾਰਗੁ ਛਾਡਿ ਪੜੈ ਮਗਿ ਬਿਖੜੈ, ਤਬ ਘਰੁ ਗੁਹਜਾ ਲਹਤਾ।
ਗੁਹਜ ਮਹਲਿ ਮਹਿ ਮਨ ਮਗਨਾਨਾ, ਤਬ ਉਲਟਿ ਕਵਲੁ ਬਿਗਸਾਵੈ।
ਨਾਨਕ ਹੋਇ ਦਾਸਨ ਕੋ ਦਾਸਾ, ਤਬ ਪਰਮ ਤਤ ਕਿਉ ਪਾਵੈ ॥੯॥
ਖਟ ਦਲਿ ਕਵਲ ਨਿਵਾਸ ਹੋਇ, ਚਹ ਕਉ ਫੇਰਿ ਮਿਲਾਵੈ ਸੋਇ।
ਚਹੁ ਕੈ ਬੀਚਿ ਸਮਾਧੀ ਰਹੈ, ਤਿਸ ਤੇ ਕਾਲੁ ਤ੍ਰਿਭਕਿ ਡਰਿ ਰਹੈ।
ਏਕ ਹੀ ਰਚੈ ਆਨਿ ਨਹਿ ਧਾਵੈ, ਨਾਨਕ ਪਰਮ ਤਤ ਤਬ ਪਾਵੈ ॥੧੦॥
ਅਸਟ ਕਵਲਿ ਦਲ ਭੀਤਰਿ ਬਸੈ, ਤਹਾ ਸਿਰੀ ਰੰਗੁ ਸਹਜੀ ਬਿਗਸੈ
ਸਤਿਗੁਰ ਮਿਲੈ ਗੁਹਜ ਘਰ ਪਾਈਐ, ਰਤਨ ਜਨਮ ਬਿਰਥਾ ਨ ਗਵਾਈਐ।
ਗਰ ਪ੍ਰਸਾਦਿ ਅਗਮ ਘਰਿ ਜਾਵੈ, ਨਾਨਕ ਪਰਮ ਤਤ ਤਬ ਪਾਵੈ ॥੧੧॥
ਕਵਲਿ ਕਸਮ ਦਲਿ[6] ਭੀਤਰਿ ਜਾਤਾ, ਦਸ ਅੰਗੁਲ ਕੇ ਬੀਚਿ ਸਮਾਤਾ।
ਤਹਾਂ ਦੁਆਦਸ ਰਹੈ ਅਭੀਚ, ਇਸ ਮਨੁ ਜਨਮੁ ਨ ਹੋਵੈ[7] ਨੀਚੁ।
ਖੋਜਿ ਅਧਿਆਤਮ ਆਗਮਿ ਧਾਵੈ, ਨਾਨਕ ਪਰਮ ਤਤ ਤਬ ਪਾਵੈ ॥੧੨॥
ਬੰਕ ਨਾਲਿ ਜੋ ਅੰਤਰ ਜਾਇ, ਪਛਮ ਦਿਸ ਕੀ ਸਭ ਸੁਧਾ[8] ਪਾਇ।
ਨਿਝਰ ਝਰੈ ਜਲੁ ਪੀਏ ਅਘਾਇ, ਭਉਰ ਗੁਫਾ ਕੈ ਘਾਟਿ ਸਮਾਇ।
ਹੋਇ ਮਦਰੰਦੁ ਕਮਲ ਲਪਟਾਨਾ, ਨਾਨਕ ਪਰਮ ਤਤ ਤਬ ਜਾਨਾ ॥੧੩॥
ਤ੍ਰਿਰਬੇਨੀ ਮਨ ਕਉ ਸਹਜਿ ਨਹਵਾਵੈ, ਸੁਰਤਿ ਹਾਥ ਕਰਿ ਮਨ ਪਤੀਆਵੈ।
ਬਹੁਰ ਨ ਫਿਰ ਫਿਰ ਮਾਰਗਿ ਧਾਵੈ, ਸਨਕਾਦਿਕ ਸੰਗ ਗੋਸਟਿ ਪਾਵੈ
ਤਿਰਬੈਨੀ ਛੁਟੇ ਸੁੰਨ ਸਮਾਵੈ, ਨਾਨਕ ਪਰਮ ਤਤ ਤਬ ਪਾਵੈ ॥੧੪॥
ਗਗਨ ਗਰਜਿ ਮਗੁ ਜੋਤਿ ਅਨੰਤਾ, ਤਹਾਂ ਬਿਜਲੀ ਚਮਕੈ ਘਨੁ ਬਰਸੰਤਾ।

---

4 ਪਾ ਹਉਮੈ (ਸ. ਪ. ਲ. ਨੰ 2884)
੫ ਪਾ ਚੰਪੈ (ਉਹੀ)
6 ਪਾ ਕਾਦਲ ਕਟੁਮ ਘਰਿ (ਉਹੀ)
7 ਪਾ ਆਵੈ (ਉਹੀ)
8 ਪਾ ਸੋਝੀ (ਉਹੀ)

ਤਹ ਭੀਜਹ ਸੰਤ ਅੰਮ੍ਰਿਤ ਕੀ ਬਾਣੀ, ਗਗਨ ਨਗਰ ਕੀ ਤਬ ਮਿਤਿ ਜਾਨੀ।
ਗਗਨ ਗੰਭੀਰ ਨਗਰ ਦਿਸਟਾਇਆ, ਨਾਨਕ ਪਰਮ ਤੁਤ ਤਬ ਪਾਇਆ ॥੧੫॥
ਖੋੜਸ ਦਲ[9] ਜਬ ਚੇਤੇ ਪ੍ਰਾਨੀ,ਮਿਲਿ ਗਏ ਸ੍ਰੀਧਰ ਅਗਮ[10] ਪਛਾਨੀ।
ਜਰਾ ਮਰਨੁ ਭਉ ਸਗਲ[11] ਮਿਟਾਨਾ, ਜਿਉ ਜਲੁ ਜਲ ਹੀ ਮਾਹਿ ਸਮਾਨਾ।
ਪੁਨਾਰਪਿ ਜਨਮ ਬਹੁਰਿ ਨਹੀਂ ਆਵੈ, ਨਾਨਕ ਪਰਮ ਤਤ ਤਬ ਪਾਵੈ ॥੧੬॥
ਸਹਜਿ ਸਮਾਧਿ ਤਬਹ ਮਨੁ ਜਾਈ, ਜਨਮ ਮਰਨ ਕੀ ਚੂਕੀ ਧਾਈ।
ਜਰਾ ਰੋਗ ਸੁਪਨੇ ਨਹੀਂ ਆਵੇ, ਸਹਜਿ ਸੁਭਾਇ ਉਪਾਧਿ ਮਿਟਾਵੈ।
ਉਪਜਿਆ ਪ੍ਰੇਮ ਪ੍ਰਭੁ ਪਹਿਚਾਤਾ, ਨਾਨਕ ਤਾਤੇ ਪਰਮ ਪਦੁ ਜਾਤਾ ॥੧੭॥
ਖੇਲੈ ਪ੍ਰਗਟਿ ਹੋਇ ਨਿਹ ਸ਼ੰਕਾ[12], ਜੂਝੈ ਸਨਮੁਖ ਕਾਟਿ ਕਲਕਾ।
ਦਰਸਨ ਪਰਸੈ ਗੁਰ ਕੈ ਭਾਇ, ਅਖੰਡ ਖੇਡੈ ਭਰਮ ਸਭੁ ਜਾਇ।
ਨਿਤਿ ਉਠਿ ਚਾਲੈ ਬਿਖਮੀ ਬਾਟ, ਤਬ ਨਾਨਕ ਤੋੜੈ ਅਉਘਟ ਘਾਟ ॥੧੮॥
ਅਵਰਨੁ ਵਰਨੈ ਨਿਹਕਰਮ ਕਉ ਧਾਵੈ, ਅਸਾਧ ਸਾਧੈ ਅਬੇਧ ਬੇਧਾਵੈ।
ਗਗਨ ਤਾਲਾ ਗੁਰ ਕਿਰਪਾ ਤੇ ਤੋੜੇ, ਨਿਰਭਰ ਭਰੈ ਅਜੋੜ ਕਉ ਜੋੜੈ।
ਹੋਇ ਰਹੈ ਬਿਰਧੀ ਤੇ ਬਾਲਾ, ਨਾਨਕ ਪਰਮ ਤਤ ਇਹ ਚਾਲਾ ॥੧੯॥
ਗਰਭ ਨ ਆਵੈ ਭਰਮ ਕਉ ਖਾਵੈ, ਚੀਟੀ ਹੋਇ ਕੈ ਸਾਗਰ ਸੁਖਾਵੈ।
ਅਕਾਲ ਹੋਇ ਤਤ ਮਹਿ ਬੁਡਾਵੈ, ਨਉ ਖੰਡ ਜੀਤਿ ਪਾਤਸ਼ਾਹ ਕਹਾਵੈ।
ਉਨਮੁਨਿ ਧਿਆਨ ਅਦਲ ਕਉ ਦਲੈ, ਨਾਨਕ ਪਰਤ ਤਤ ਤਬ ਰਲੈ ॥੨੦॥
ਉਲਟੈ ਕਮਲ[13] ਛਿਦ੍ਰ ਤਲੈ ਧਾਰੈ, ਨਿਹਸਬਦਿ ਹੋਇ ਗਲਤਾਨਾ।
ਮਨੁ ਪਵਨੈ ਧਾਵਤ ਹੀ ਜੀਤੈ, ਤਉ ਮਨ ਮਨਹਿ ਸਮਾਨਾ।
ਅੰਤਰ ਗਹੈ ਸੁਰਤਿ ਮੁਕਤਾਹਲ, ਹਿਤੁ ਕਹਿ ਮਿਲੈ ਗੁਸਾਈ।
ਤ੍ਰਿਕੁਟੀ ਸੰਧਿ ਨਾਸਿਕਾ ਤਾਲਕ, ਸੁਖਮਨਿ ਜਾਇ ਗੁਸਾਈ।
ਇੰਗਲ ਪਿੰਗਲ ਪਛਮ ਧਾਵੈ, ਰਵਿ ਸਸਿਅ ਸਤ ਵਿਹਾਣਾ।
ਨਾਨਕ ਗੁਰ ਕਿਰਪਾ ਤੇ ਜਾਨਿਆ, ਇਹੁ ਮਨ ਸਚਿ ਸਮਾਨਾ[14] ॥੨੧॥
ਸਰਵਰ ਸੁੰਨ ਬਨੇ ਸਹਸ ਦਲ, ਭਉਰ ਗੁਫਾ ਮਗਨਾਨੇ।
ਅਤਿ ਚਿਤ੍ਰਸਾਲ ਬਨੀ ਨਿਜ ਮਹਲੀ, ਹਰਿਜਨ ਤਹਾ ਉਰਝਾਨੇ।
ਲਿਸਮਿਸ ਦਾਮਿਨੀ ਰਿਮਝਿਮ ਬਰਸੈ, ਹਸਿ ਪ੍ਰਭੁ ਮਿਲੈ ਨਿਰਾਰਾ।
ਕਹੁ ਨਾਨਕ ਜਤ ਤਤ ਬੀਚਾਰਿਆ, ਤਬ ਪ੍ਰਗਟਿ ਭਾਨੁ ਉਜਾਰਾ ॥੨੨॥
ਹਰਿ ਅਗਮ ਅਗੋਚਰ ਅਲਖ ਅਪਾਰਾ, ਪਰੇ ਤੇ ਪਾਰੇ ਅਨੰਤਾ।

---

9 ਪਾ ਕਉਲ (ਉਹੀ)
10 ਪਾ ਨਿਗਮ (ਉਹੀ)
11 ਪਾ. ਭਾਗ ਸਮਾਨਾ (ਉਹੀ)
12 ਪਾ ਸਭ ਛਾਡੇ ਸੰਗਾ (ਉਹੀ)
13 ਪਾ ਲੰਪਕ (ਉਹੀ)
14 ਪਾ ਪਰਮ ਤਤੁ ਪਛਾਨਾ (ਉਹੀ)

ਸਰਬ ਵਿਸਵ ਮਾਹਿ ਜਾ ਕੀ ਲੀਲਾ, ਰਵਿ ਰਹਿਆ ਭਗਵੰਤਾ।
ਸਭ ਤੇ ਦੂਰ ਨਿਕਟ ਸਭਹੂ ਤੇ, ਸਭ ਅੰਤਰ ਅਲਿਪਤੁ ਰਹੈ।
ਮਹ ਪਦੁ ਨਿਰਬਾਨੁ ਬਸੈ ਤਹਾ ਆਪੇ, ਨਾਨਕ ਬਿਰਲਾ ਖੋਜਿ ਲਹੈ ॥੨੩॥
ਜਾ ਕੀ ਚੇਰੀ ਮੁਕਤਿ ਸੁਰਗੁ ਅਗਵਾਨੀ, ਐਸਾ ਜਾਪੁ ਜਪੀਜੈ।
ਜਾ ਕੀ ਮਾਇਆ ਦਾਸੀ ਨਵਨਿਧਿ ਸੇਵਾਕਾਰੀ, ਰਿਧ ਸਿਧਿ ਚਰਨ ਲਗੀਜੈ।
ਕਹ ਨਾਨਕ ਅਮਰਾ ਪਦ ਰਾਤੇ, ਚਉਥੈ ਪਦ ਸਹਜਿ ਪਤੀਜੈ ॥੨੪॥
ਏਕ ਘਰਿ ਚੰਦ ਸਰਜ ਕਉ ਆਨੇ, ਅਰਪ ਉਰਧ ਮਿਤਿ ਪਾਵੈ।
ਤਸਕਰ ਕੀ ਗਤਿ ਸਹਜੇ ਖੋਵੈ, ਅੰਤਰ ਬ੍ਰਹਮ ਟਿਕਾਵੈ।
ਜਰ ਨਾਠੀ ' ਮਾਇਆ ਪਛੁਤਾਨੀ, ਤਉ ਨਾਨਕ ਸੁੰਨ ਸਮਾਵੈ ॥੨੫॥
ਦੀਪਕ ਜਾਹਿ ਧਰੈ ਬਿਨ ਤੇਲੈ, ਭਉਰ ਦੇਖਿ ਲਪਟਾਨੇ।
ਇਹ ਘਟ ਭੀਤਰਿ ਜੋਤਿ ਪ੍ਰਗਾਸੀ, ਦੇਖਿ ਲੋਇ ਉਰਝਾਨੇ।
ਨਾਨਕ ਜੋਤਿ ਰਲੀ ਮੰਦਾ ਜੋਤਹਿ,ਤਬ ਬ੍ਰਹਮ ਰੂਪ ਪ੍ਰਗਟਾਨੇ ॥੨੬॥
ਨਉਦਰ ਮੰਦਿ ਕਾਇਆ ਸਮ ਰਾਖੈ, ਦਸਵੇਂ ਸਸਿ ਘਰਿ ਸਹਜਿ ਬਸੈ।
ਕੋਟ ਜਨਮ ਕੇ ਅਘ ਸਭ ਕਾਟੈ, ਸੁਖਮਨਿ ਮੰਦਰਿ ਸਹਜਿ ਰਸੈ।
ਕਨਕ ਮੰਦਰ ਰਤਨ ਕੀ ਸਿਹਜਾ, ਨਾਨਕ ਕਉਲ ਪ੍ਰਗਾਸਿ ਹਸੈ ॥੨੭॥
ਮਨੂਆ ਅਨਤ ਜਾਨ ਨ ਦੇਈ, ਬੀਜੁ ਮੰਤਰ ਚੀਨੈ ਮਤਿ ਲੇਈ।
ਸਭ ਇੰਦ੍ਰੀ ਕਉ ਖੋਜ ਬੀਚਾਰੈ, ਤਸਕਰ ਪੰਚ ਸਬਦ ਸੰਘਾਰੈ।
ਸੰਹਸਾ ਜਾਲਿ ਕਰੈ ਸਭ ਛੋਈ, ਨਾਨਕ ਤਬ ਅਨਭੈ ਮਤਿ ਹੋਈ ॥੨੮॥
ਸਿਵ ਸਾਖ ਹੋਵ ਸੰਤ ਸਮਾਨੇ, ਵਿ ਰਨ ਟੂਰਨ ਕੇ ਗਵਨ ਮਿਟਾਨੇ।
ਆਵਨ ਜਾਨ ਬਹਰਿ ਨ ਹੋਈ, ਸਿਵ ਸੰਤ ਸਰੋਵਰਿ ਨਹਾਵੇ ਕੋਈ।
ਸਿਵ ਬਿਰੰਚਿ ਆਸਨ ਆਛਹਿ, ਨਾਨਕ ਇਹ ਗਤਿ ਬਿਰਲੇ ਬਾਛਹਿ ॥੨੯॥
ਬ੍ਰਹਮਾ ਬਿਸਨ ਮਹਾਦੇਉ ਗੋਰਖ, ਹਾਰੇ ਖੋਜਤ ਬਾਟਾ।
ਸੰਤਨ ਬਾਸ ਕੀਆ ਹੈ ਨਿਜ ਘਰਿ, ਬਜਰਕ ਖੁਲੇ ਕਪਾਟਾ।
ਨਉ ਦਰ ਮੂੰਦ ਅਨਾਹਦ ਰਚਿਆ, ਦੁਖ ਚਉਰਾਸੀ ਕਾਟਾ
ਨਾਨਕ ਹਰਿ ਜਨ ਹਰਿ ਮਿਲਿ ਏਕੋ, ਜਿਉ ਲਿਮਕ ਮਿਲੈ ਵਿਚ ਆਟਾ ॥੩੦॥
ਉਹਾਂ ਸਰਬ ਸੁਖਾ ਨਿਧਿ ਅਤਿ ਬਿਲਾਸ ਹੈ, ਅਨੰਤ ਥਾਨ ਸਭ ਠਉਰਾ।
ਜੋ ਜਨ ਜਾਇ ਰਹੈ ਤਹ ਸਿਵ ਹੋਇ, ਜਿਉ ਅਲੀਅਲ ਪਰ ਭਉਰਾ।
ਭਇਆ ਬਿਦੇਹ ਗਤਿ ਮਤਿ ਬਦਲਾਨੀ, ਭਈ ਜਾਤਿ ਕੁਲ ਅਉਰਾ।
ਨਾਨਕ ਜਨ ਕਉ ਗੁਰ ਦਿਖਲਾਈ, ਪਾਰਬ੍ਰਹਮ ਕੀ ਠਉਰਾ ॥੩੧॥
ਜਿਨਿ ਅੰਤਰ ਜਾਇ ਨਿਰੰਤਰ ਦੇਖਿਆ, ਅਤਿ ਬਿਲਸ ਨਿਰੰਕਾਰਾ।
ਏਕ ਰੋਮ ਤੇ ਜਾਕੇ ਉਪਜੈ, ਸੁਰ ਸਿਧ ਦਸ ਅਉਤਾਰਾ।
ਹਰਿ ਨਿਰਖਤ ਬੁਧਿ ਚਿਤੁ ਮਗਨਾਨਾ, ਨਿਰਾਲੰਬ ਗਲਤਾਨਾ।
ਨਾਨਕ ਦੇਹ ਤਜੈ ਜਿਉ ਕੁੰਜੈ, ਮਨੁ ਨਿਰਬਾਨ ਸਮਾਨਾ ॥੩੨॥

15 ਜਾ ਨਿਕਸੀ (ਉਹੀ)

ਹਰਖ ਦੇਖਿ ਮਨੁ ਨਹਿ ਬਿਗਸਾਵੈ, ਸੋਗ ਨਹੀ ਮੁਰਝਾਵੈ।
ਜਿਉਂ ਸੰਪੈ ਤਿਉ ਬਿਪਤਿ ਪਛਾਨੈ, ਬੇਗਮ ਮਹਿਲ ਲਭਾਵੈ।
ਕਹ ਨਾਨਕ ਜੋ ਪਰਮ ਪਦਿ ਰਾਤਾ, ਤਿਹ[16] ਜਮੁ ਨਿਕਟਿ ਨ ਆਵੈ ॥੩੩॥
ਜਪੁ ਤਪ ਸੰਗਿ ਨਹੀ ਜਨ ਰਾਚੈ, ਸਤ[17] ਸੀਲ ਨ ਕਮਾਵੈ।
ਅਨਹਦ ਰਾਤਾ ਭਇਆ ਬੈਰਾਗੀ, ਉਸਤਤਿ ਨਿੰਦ ਨ ਭਾਵੈ।
ਅਨਡੀਠੇ ਸਿਉ ਸਹਜਿ ਪਤੀਨਾ, ਤਬ ਤੇ ਭਇਆ ਬਿਦਾਵੈ।
ਕਹੁ ਨਾਨਕ ਜੋ ਅਮਰ ਪਦ ਰਾਤਾ, ਐਸ ਅਭੈ ਪਦ ਪਾਵੈ ॥੩੪॥
ਆਤਮ ਚੀਨ ਪਰਾਤਮ ਰਾਤਾ, ਭਇਆ ਬਦੇਹ ਨਿਰਾਰਾ।
ਭੈ ਕਉ ਤਿਆਗਿ ਅਭੈ ਪਦ ਮਾਤਾ, ਅਗਮ ਮਹਲਿ ਪਸਾਰਾ
ਅਗਮ ਨਿਗਮ ਮਹਿ ਸਹਜਿ ਪਤੀਨਾ, ਮਿਤਿ ਕੀਮਤਿ ਸਭ ਜਾਨੀ।
ਕਹੁ ਨਾਨਕ ਜਬ ਦੇਹੁ ਬੀਚਾਰਿਆ, ਤਬ ਉਪਜ ਰਹੀ ਹੈਰਾਨੀ ॥੩੫॥

16 ਪਾ ਇਹਿ ਬਿਧਿ (ਗ੍ਰ ਨ ਦ 1002)
17 ਪਾ ਸੀਲ ਸੰਜਮੁ (ਸ ਪ ਲ ਨੰ 2884)

3

## ਰਾਗ ਆਸਾ ਮਹਲਾ ੧

---

ੴ ਸਤਿਗੁਰ ਪ੍ਰਸਾਦਿ

"ਪ੍ਰਾਨ ਪਿੰਡ ਕੀ ਮਿਹਨਤ, ਕਲਬੂਤ ਕੀ ਮਿਹਨਤ, ਪ੍ਰਾਨ ਪਿੰਡ ਕੀ ਉਤਪਤੀ ਸੁੰਨ ਤੇ ਹੋਈ ਨਿਰੰਕਾਰ ਕਾ ਪੂਛਨਾ, ਛਹੁੰ ਜੁਗਤੀ ਕਾ ਭੇਦ, ਓਅੰਕਾਰ ਕਾ ਧਿਆਨ"

ਵਰਨ ਚਿਹਨੁ ਨਹੀਂ ਬੂਝੀਐ ਤ੍ਰੀਨ ਗੁਨਾਂ ਤੇ ਦੂਰਿ ।
ਨਾਨਕ ਕਿਨ ਬਿਧਿ ਪਾਈਐ ਸਰਬ ਰਹਿਆ ਭਰਪੂਰਿ ॥੧॥
ਸੁੰਨ ਸੁੰਨ ਕਹੈ ਸਭ ਕੋਇ, ਸੁੰਨ ਧਿਆਨ ਬੈਠਾ ਪ੍ਰਭੂ ਸੋਇ ।
ਸੁੰਨ ਧਿਆਨ ਜਬ ਰਹੈ ਇਕੇਲਾ, ਤਬ ਕਵਣ ਗੁਰ ਕਵਣ ਕਹੀਐ ਚੇਲਾ ।
ਜਬ ਧੰਦੂਕਾਰ ਪ੍ਰਭੂ ਰਹੈ ਇਕੇਲਾ, ਆਪਿ ਗੁਰੂ ਆਪੇ ਹੀ ਚੇਲਾ
ਏਕੰਕਾਰ ਏਕੁ ਨਿਰਬਾਣ, ਦੇਖ ਕੁਦਰਤਿ ਨਾਨਕ ਰਹਿਆ ਹੈਰਾਨ ॥੧॥
ਨਾ ਤਦਿ ਧਰਤੀ ਨ ਆਕਾਸ, ਨਾ ਤਦਿ ਚੰਦ ਸੂਰ ਪਰਗਾਸ ।
ਨਾ ਤਦਿ ਦਿਵਸੁ ਨਾ ਕੀਨੀ ਰਾਤਿ, ਨਾ ਤਦਿ ਬ੍ਰਹਮ ਨਾ ਕੀਨੀ ਭ੍ਰਾਂਤਿ ।
ਨਾ ਤਦਿ ਸਿਵ ਸਕਤੀ ਕਛ ਦੂਜਾ, ਨਾ ਤਦਿ ਪਾਪ ਪੁੰਨ ਨਹੀਂ ਪੁਜਾ ।
ਤੂ ਏਕੰਕਾਰ ਇਕੇਲਾ ਰਹਤਾ, ਨਾਨਕ ਤਦਹੁ ਨ ਕੋਈ ਸੁਨਤਾ ਨਾ ਕੋਈ ਕਹਿਤਾ ॥੨॥
ਤੇਰੀ ਕੁਦਰਤਿ ਦੇਖਿ ਰਹਿਆ ਹੈਰਾਨੁ, ਤਦਹੁ ਤੂ ਕਿਛੁ ਖਾਤਾ ਕਿ ਰਹਤਾ ਨਿਰਬਾਨੁ ।
ਤਦਹੁ ਤੂ ਕਛੁ ਪੀਤਾ ਕਿ ਰਹਤਾ ਤਿਹਾਇਆ ਤੁ ਆਪ ਹੀ ਉਪਜਿਆ ਕਿ ਕਿਨਹਿ ਉਪਜਾਇਆ ।
ਤਬ ਕਿਉਕਰਿ ਬੈਠਾ ਕਿਉਕਰਿ ਸੋਤਾ, ਜਬ ਧਰਨਿ ਅਕਾਸ ਕਛੁ ਨਹਿ ਹੋਤਾ ।
ਤਬ ਨਉ ਖੰਡ ਕੀਏ ਨਾ ਕੀਆ ਪਸਾਰਾ, ਨਾਨਕ ਹਰਿ ਪ੍ਰਭੂ ਰਹੇ ਨਿਰਾਰਾ ॥੩॥
ਓਅੰਕਾਰ ਨ ਪਰੈਂ ਧਿਆਨੰ, ਓਅੰਕਾਰ ਨ ਪਰ ਗਿਆਨੰ ।
ਓਅੰਕਾਰ ਨ ਪਰੈਂ ਸੇਵਾ, ਓਅੰਕਾਰ ਨ ਪਰੈਂ ਦੇਵਾ ।
ਓਅੰਕਾਰ ਨ ਪਰੈਂ ਪੂਜਾ, ਓਅੰਕਾਰ ਨ ਪਰੈਂ ਦੂਜਾ ।
ਓਅੰਕਾਰ ਨ ਪਰੈਂ ਮੰਤ੍ਰਹ, ਓਅੰਕਾਰ ਨ ਪਰੈਂ ਤੰਤ੍ਰਹ ॥੪॥
ਓਅੰਕਾਰ ਨ ਪਰੈਂ ਜਾਪੰ, ਓਅੰਕਾਰ ਨ ਪਰੈਂ ਤਾਪੰ ।
ਓਅੰਕਾਰ ਨ ਪਰੈਂ ਜਾਨੰ, ਓਅੰਕਾਰ ਨ ਪਰੈਂ ਇਸਨਾਨੰ ।
ਓਅੰਕਾਰ ਨਾ ਪਰੈਂ ਤੋਗੰ, ਓਅੰਕਾਰ ਨ ਪਰੈਂ ਜੋਗੰ ।
ਓਅੰਕਾਰ ਨਾ ਪਰੈਂ ਸੁਖੰ, ਓਅੰਕਾਰ ਨ ਪਰੈ ਦੁਖੰ ॥੫॥

ਓਅੰਕਾਰ ਨ ਪਰੈ ਅਸਾਧੰ, ਓਅੰਕਾਰ ਨ ਪਰੈ ਬਿਖਾਧੰ।
ਓਅੰਕਾਰ ਸਭਸ ਕਾ ਮੂਲੰ, ਓਅੰਕਾਰ ਸੂਖਮ ਅਸਥੂਲੰ।
ਓਅੰਕਾਰ ਤੇ ਸਭ ਕਿਛੁ ਭਇਆ, ਓਅੰਕਾਰ ਸਰਬ ਕੀ ਦਇਆ।
ਜਿਸ ਲੁਭਧਿਆ ਓਵੰਕਾਰੰ, ਤਿਸ ਕਿਰਪਾ ਗੁਰ ਮਤ੍ਰਵਹ।
ਨਾਨਕ ਓਅੰਕਾਰ ਪਰੈ ਅਪਰੰਪਰ, ਓਵੰਕਾਰ ਤੇ ਸਰਬ ਮਇਆ ॥੬॥
ਓਅੰਕਾਰ ਪ੍ਰਭ ਆਪ ਉਪਾਇਆ, ਓਅੰਕਾਰ ਕਹਿ ਬ੍ਰਹਮ ਕਹਾਇਆ।
ਓਅੰਕਾਰ ਕਰਿ ਬਿਸਨ ਕਉ ਕੀਨਾ, ਓਅੰਕਾਰ ਕਰਿ ਮਹੇਸ ਜਸ ਲੀਨਾ।
ਤੀਨੋ ਮੂਰਤ ਏਕੋ ਦੇਵਾ, ਤੀਨੋ ਭਾਤਿ ਤੀਨ ਕੀ ਸੇਵਾ।
ਤੀਨੋ ਜੁਗਾਂ ਕਰਿ ਰਚਨ ਰਚਾਇਆ, ਬ੍ਰਹਮਾ ਬਿਸਨ ਮਹੇਸ ਉਪਾਇਆ।
ਏਕਸ ਤੇ ਕੀਨਾ ਬਿਸਥਾਰ, ਨਾਨਕ ਏਕ ਅਨੇਕ ਬੀਚਾਰੁ ॥੭॥
ਚਤੁਰ ਜੁਗ[1] ਚਤਰ ਰਪੰ, ਚਤੁਰ ਸਮਾਧੀ ਚਤੁਰ ਪਦਹ।
ਚਤੁਰ ਅਸਥਾਨੰ ਚਤਰ ਅਸਥਾਪਨੰ, ਸਰਬ ਮਧੇ ਸਿਵ ਸਿਵ ਸਿਵਹ ॥੮॥
ਚਾਰ ਸਮਾਧੀ ਚਾਰ ਪਦ, ਚਾਰ ਜੋਗਾ ਚਾਰ ਰੂੰਪ।
ਚਾਰ ਥਾਨ ਚਾਰ ਥਾਪਨਾ, ਸਭਹੂ ਮਹਿ ਏਕ ਅਨੂਪੰ।
ਚਹੁ ਸਮਾਧੀ ਕੀ ਜੋ ਮਿਤਿ ਜਾਨੇ, ਬਿਚਰਿ ਬਿਚਰਿ ਉਹੁ ਆਖਿ ਬਖਾਨੈ
ਆਪੋ ਆਪਨੋ ਨਾਉ ਬਤਾਵੈ, ਚਹੁ ਸਮਾਧੀ ਕੀ ਤਬ ਮਿਤਿ ਪਾਵੈ।
ਓਅੰਕਾਰ ਬਿੰਦ ਤੇ ਕਿਉਂ ਕਰਿ ਪਾਕਾ, ਕੋਈ ਮਹਲੁ ਬਤਾਵੈ ਵਾਕਾ।
ਓਅੰਕਾਰ ਚਾਰਿ ਸਮਾਧੀ ਬੀਚਿ ਸਮਾਨਾ, ਨਾਨਕ ਚੁਤਰ ਸਮਾਧਿ ਰਹਿਆ ਹੈਰਾਨਾ ॥੯॥
ਸੁੰਨ ਮੰਡਲ ਤੇ ਕੀਆ ਪ੍ਰਗਾਸ, ਨਉ ਖੰਡ ਕਰਿ ਕੈ ਕੀਆ ਅਕਾਸ।
ਅਠ ਖੰਡ ਕਰਿ ਰਚਨ ਰਚਾਇਆ, ਨਾਵਾਂ ਖੰਡ ਸਰੀਰ ਬਨਾਇਆ।
ਰਵਿ ਸਸਿ ਅਠਵੀ ਜੋਤਿ ਸਵਾਰੀ, ਨਾਵੀਂ ਜੋਤਿ ਪ੍ਰਭਿ ਰਾਖੀ ਨਿਆਰੀ।
ਨਾਵੀਂ ਜੋਤਿ ਮਹਿ ਬ੍ਰਹਮ ਸਮਾਨਾ, ਨਾਨਕ ਡਿਠਾ ਲਾਇ ਧਿਆਨਾ ॥੧੦॥
ਪਹਿਲਾ ਧਰਤੀ ਕਿ ਪਹਿਲਾ ਆਕਾਸ, ਪਹਿਲਾ ਪਾਪ ਕਿ ਪਹਿਲਾ ਬਾਸ।
ਪਹਿਲਾ ਰਾਤਿ ਕਿ ਪਹਿਲਾ ਦਿਨੁ, ਪਹਿਲਾ ਪੁਹਪ ਕਿ ਪਹਿਲਾ ਪੰਨ।
ਪਹਿਲਾ ਚੰਦੁ ਕਿ ਪਹਿਲਾ ਸੂਰੁ, ਪਹਿਲਾ ਸਚੁ ਕਿ ਪਹਿਲਾ ਕੜ।
ਪਹਿਲਾ ਮਾਈ ਕਿ ਪਹਿਲਾ ਬਾਪੁ, ਪਹਿਲਾ ਧਰਮ ਕਿ ਪਹਿਲਾ ਪਾਪੁ[2]।
(ਪਹਿਲੇ ਵਰ ਕਿ ਪਹਿਲੇ ਸਰਾਪ[3]।)
ਪਹਿਲਾ ਗੁਰੂ ਕਿ ਪਹਿਲਾ ਸਿਖੁ, ਕਹਿ ਦੇਵੈ ਕੋਈ ਏਹ ਬਬੇਕ।
ਇਹੁ ਬਬੇਕ ਜੋ ਕੋਈ ਕਹਿ ਦੇਵੈਂ, ਵਾਕੇ ਚਰਨ ਨਾਨਕ ਜਨ ਸੇਵੈ ॥੧੧॥
ਪਹਿਲਾ ਧਰਤੀ ਪੀਛੇ ਆਕਾਸੁ, ਪਹਿਲਾ ਪੁਹਪ ਤਾ ਪੀਛੇ ਬਾਸ।

---

1 ਇਹ ਬੰਦ ਸ ਸ ਵਿਚ ਵਾਧੂ ਹੈ ਪੰਚ 765 ਅਤੇ ਸ. ਪ ਲ ਨੰ 2884 ਵਿਚ ਨਹੀਂ ਹੈ।
2 ਪਾ ਜੋਗੈ (ਗੁ. ਨ ਦ 1002)
3 ਪਾ ਸ੍ਰਾਪ (ਉਹੀ)
4 ਇਹ ਅੱਧੀ ਤੁੱਕ ਵੀ ਸ. ਸ ਵਿਚ ਵਾਧੂ ਹੈ ਪੰਜ 765 ਅਤੇ ਸ ਪ ਲ ਨੰ 2884 ਵਿਚ ਨਹੀਂ ਹੈ।

ਪਹਿਲਾ ਰਾਤਿ ਤਾ ਪਿਛੈ ਦਿਨ, ਪਹਿਲਾ ਪਾਪ ਤਾ ਪੀਛੈ ਪੁਨੁ
ਪਹਿਲਾ ਚੰਦ ਤਾ ਪੀਛੈ ਸੂਰ, ਪਹਿਲਾ ਸਚੁ ਤਾਂ ਪੀਛੈ ਕੂੜ।
ਪਹਿਲਾ ਮਾਈ ਤਾ ਪੀਛੈ ਬਾਪ, ਪਹਿਲਾ ਧਰਮ ਤਾ ਪੀਛੈ ਪਾਪੁ।
(ਪਹਿਲਾ ਵਰ ਤਾਂ ਪੀਛੈ ਸਰਾਪ)[5]
ਪਹਿਲਾ ਗਰੁ ਤਾ ਪੀਛੈ ਸਿਖ, ਨਾਨਕ ਦਾਸ ਕਹੈ ਇਹ ਬਬੇਕ ।੧੨॥
ਨਹੀਂ ਕਛੁ ਡਾਲੀ ਨਹੀਂ ਕਛੁ ਮੂਲੁ, ਨਾਹੀ ਕਛੁ ਸੂਖਮ ਨਹੀ ਅਸਥੂਲ।
ਆਤਾ ਲੋਹ ਆਛਾ ਮਾਸ, ਆਛਾ ਸਰਵਰੁ ਆਛਾ ਹੰਸੁ।
ਆਛੀ ਭੂਮਿ ਕਰਹਿ ਸੰਗਿਤਾ, ਆਛਾ ਬੀਜ ਪੜੇ ਤਹਿ ਖੇਤਾ।
ਅਗਨੀ ਪੜੇ ਅਗਨਿ ਹੀ ਹੋਇ, ਮਾਟੀ ਪੜੇ ਤ ਮਾਟੀ ਹੀ ਹੋਇ
ਜੈਸਾ ਬੀਜੈ ਤੈਸਾ ਹੀ ਹੋਇ, ਕੁਸਹਜਿ ਪੜੈ ਨ ਜਨਮੈ ਸੋਇ ।੧੩॥
ਤਿਸ ਭੂਮਹਿ ਮਹਿ ਦੇਹਿ ਬਿੰਦ ਜਾਮੁ, ਸਿ ਬਿੰਦ ਕਉ ਹਾਡੁ ਨਹਿ ਚਾਮ।
ਕਾਇਆ ਹਾਡ ਕਰਿ ਦੀਆ ਚਾਮ, ਕਰਿ ਦੀਨਾ ਇਸਕੋ ਬਿਸਰਾਮੁ
ਕਾਇਆ ਗਾੜ ਮਹਿ ਰਹਿਆ ਦਸ ਮਾਸ, ਅਗਨ ਪ੍ਰਜਾਰੈ ਪਵਨ ਨਿਵਾਸ।
ਮਾਤਾ ਕੀ ਰਕਤ ਪਿਤਾ ਕੀ ਬਿੰਦੁ, ਮਾਨਸ ਦੇਹ ਰਖਿਆ ਮਨ ਮੰਦੁ।
ਅਚਰਜ ਰਪੁ ਦੇਖਿ ਰਹਿਆ ਹੈਰਾਨੇ, ਨਾਨਕ ਅਚਰਜੁ ਆਖਿ ਬਖਾਨੈ ॥੧੪॥
ਸਾਢੇ ਉਣਵੰਜਹ ਕੋੜਿ ਉਪਾਈ, ਬਾਹਰ ਕੋੜਿ ਬੀਚ ਰਲਾਈ।
ਸੋਲਾ ਖੁਉਦਾ ਕਾ ਕੀਆ ਖੰਬੀਰ ਹਿਕਮਤਿ ਸਾਜਿ ਕੀਆ ਮਾਮਰ।
ਚਾਰਿ ਧਾਤ ਕਲਬਤ ਬਨਾਇਆ, ਅਠਸਠਿ ਹਾਟ ਇਸ ਬੀਚਿ ਕਰਾਇਆ।
ਬਹਤਰਿ ਨਾਰੀ ਨਉ ਦਰਵਾਜੇ, ਨਾਨਕ ਦਸਵੇਂ ਅਨਹਦ ਬਾਜੇ[6] ॥੧੫॥
ਤਬ ਏਕੰਕਾਰ ਅਕੇਲਾ ਰਹਤਾ, ਸਾਮ ਮਾਸੁ ਤਬ ਕਛ ਨ ਹੋਤਾ।
ਦੇਹਰੀ ਹੋਤੀ ਨ ਹੋਤ ਪ੍ਰਾਨਾ, ਇਹੁ ਬੋਲਨ ਹਾਰਾ ਕਹਾ ਸਮਾਨਾ।
ਬੋਲਨਹਾਰ ਪਵਨ ਕੀ ਨਿਆਈ, ਨਿਸ ਦਿਨ ਬਕੈ[7] ਨਹੀਂ ਸੁਧ ਪਾਈ।
ਕਿਆ ਦੇਖਉ ਕਿਆ ਕਰਉ ਬੀਚਾਰ, ਨਾਨਕ ਸਾਹਿਬ ਅਗਮ ਅਪਾਰੁ ॥੧੬॥
ਜਬ ਤੂੰ ਏਕੰਕਾਰ ਅਕੇਲਾ, ਜਬ ਕੀਆ ਪ੍ਰਗਾਸ ਕਵਨੁ ਉਹ ਵੇਲਾ।
ਕਵਨੁ ਬਾਪੁ ਕਵਨ ਮਹਤਾਰੀ, ਕਵਨੁ ਨਾਮੁ ਕਿਆ ਜਾਤਿ ਤੁਮਾਰੀ।
ਸੁੰਨ ਮੰਡਲ ਤੇ ਕੀਆ ਉਜੀਆਰਾ, ਆਪ ਛਪਾਇ ਕੀਆ ਪਸਾਰਾ।
ਕੀਆ ਪਸਾਰ ਹੋਇ ਅਨਤ ਤਰੰਗਾ, ਨਾਨਕ ਲਖੇ ਨ ਜਾਹੀ ਰੰਗਾ ॥੧੭॥
ਜਬ ਪ੍ਰਭੁ ਮਨਸਾ ਮਨ ਮਹਿ ਧਰਿਤਾ, ਤਬ ਬੋਲੁ ਬਚਨ ਮਨਸਾ ਸਿਉ ਕਰਿਤਾ।
ਬਚਨ ਦੇਤ ਹਥਿ ਛਾਲਕੁ ਧਰਿਆ, ਤੀਨਿ ਮਰਤਿ ਕਾ ਆਸ੍ਰਮ ਕਰਿਆ।
ਮਨਸਾ ਮਾਈ ਕੀਆ ਸਪੂਤਾ, ਇਕੁ ਸੰਸਾਰੀ ਇਕੁ ਅਵਧੂਤਾ।
ਇਕੁ ਲਾਇ ਬਹੈ ਦੀਵਾਨ ਦੁਆਰੇ, ਨਾਨਕ ਆਪੇ ਭੰਨੇ ਆਪਿ ਸਵਾਰੇ ॥੧੮॥

---

5 ਇਹ ਅੱਧੀ ਤਕ ਸ ਸ ਵਿਚ ਵਾਧੂ ਹੈ ਪੰਜ 765 ਅਤੇ ਸ.ਪ ਲ ਨੰ 2884 ਵਿਚ ਨਹੀਂ ਹੈ।
6 ਬੰਦ ਨੰ 15 ਪੰਜ 765 ਅਤੇ ਸ ਪ ਲ ਨੰ 2884 ਵਿਚ ਨਹੀਂ ਹੈ। ਸ ਸ ਵਿਚੋਂ ਲਿਆ ਹੈ।
7 ਵਹੈ (ਗ. ਨ ਦ ਨੰ 1002,

ਬ੍ਰਹਮੇ ਕਉ ਪ੍ਰਭਿ ਆਗਿਆ ਦੀਨੀ, ਸਾਤ ਚੀਜ ਕੀ ਹਿਕਮਤ ਕੀਨੀ।
ਆਬ ਖਾਕ ਆਤਿਸ ਲੈ ਗਾਡੀ, ਪਵਨ ਰਲਾਈ ਮਨਸਾ ਮਹਿ ਆਡੀ।
ਲੋਹ ਕਲਮ ਲੈ ਸਾਜਸ ਕੀਨੀ ਕਰਿ ਕਹਰਾਲ ਬ੍ਰਹਮੇ ਕਉ ਦੀਨੀ।
ਘੜ ਘੜ ਭਾਡੇ ਬ੍ਰਹਮਾ ਸਾਜੇ, ਕਲਾ ਬਨਾਇ ਵਿਚਿ ਪਉਣ ਬਿਰਾਜੇ।
ਬ੍ਰਹਮੇ ਕੀਨਾ ਏਹ ਪਸਾਰਾ, ਆਗਿਆ ਕੀਨੀ ਪ੍ਰਭੂ ਨਿਰੰਕਾਰਾ।
ਪ੍ਰਭੂ ਆਗਿਆ ਤੇ ਰਚਨਾ ਹੋਈ, ਆਬ ਖਾਕ ਆਤਿਸ਼ ਲੈ ਗੋਈ।
ਅਪਨੇ ਸੂਤ ਸਭ ਆਪਿ ਪਰੋਈ, ਨਾਨਕ ਕਰਨੇਹਾਰੁ ਨ ਕੋਈ।੧੯॥
ਪ੍ਰਥਮੇ ਤਾਉ ਸਮਾਧਿ ਸੁਨਾਈ, ਜਨਰਿ ਅਗਨਿ ਕੀ ਆਵੀ ਚੜਾਈ।
ਤਾਇ ਤਾਇ ਤਨ ਤਤਹੀ ਪਕਾਇਆ, ਜਬ ਪਾਕਾ ਤਬ ਠਨਕਿ ਵਜਾਇਆ।
ਆਵੀ ਤੇ ਤਬ ਨਿਕਸਿਆ ਸਾਰਾ, ਤਬਹਿ ਖਸਮ ਲੇ ਹਾਟਿ ਉਤਾਰਾ।
ਅਚਰਜ ਬਸਤੁ ਬੀਚਿ ਲੈ ਪਾਈ, ਨਾਨਕ ਪ੍ਰਥਮੇ ਤਾਉ ਸਮਾਧਿ ਸੁਨਾਈ ॥੨੦॥
ਦੁਤੀਆ ਪਰਮ ਸਮਾਧਿ ਕਰਿ ਰਾਖੀ, ਪਰਮ ਤਤੁ ਧਰਿਆ ਵਿਚਿ ਸਾਖੀ।
ਪਵਨ ਪਰਤ ਪ੍ਰਾਨਨ ਕੇ ਮਾਹਿ, ਪਉਨ ਮਾਰਗ ਹਰਿ ਲਖੇ ਨਾ ਜਾਹਿ।
ਪਰਮ ਸਮਾਧਿ ਕੀ ਜੋ ਮਿਤਿ ਜਾਨੇ, ਪਰਮ ਤਤ ਕਉ ਤਬਹਿ ਪਛਾਨੈ
ਪਰੈ ਤੇ ਪਰੇ ਪਰਮਿਤਿ ਜਬ ਆਵੈ, ਤਬ ਨਾਨਕ ਪਰਮ ਸਮਾਧਿ ਸਮਾਵੈ ॥੨੧.
ਤ੍ਰਿਤੀਆ ਅਪਰ ਅਪਾਰ ਸਮਾਧਿ, ਆਪੁ ਚੀਨਿ ਆਪੇ ਤੇ ਲਾਧਿ.
ਅਪਰ ਅਧਾਰ ਅਪਰੰਪਰ ਪਿਆਰੇ, ਅਪਨਾ ਆਪ ਪ੍ਰਭੁ ਆਪ ਸਵਾਰੇ।
ਅਪਨਾ ਆਪੁ ਆਪਿ ਪਤੀਆਰੁ, ਆਪੇ ਭੰਨ ਸਵਾਰਨਹਾਰ।
ਆਪੇ ਬਹੁ ਬਿਧਿ ਕਰੇ ਬਿਸਥਾਰੁ।
ਅਧਰ ਅਪਰ ਸਮਾਧਿ ਸੁਨਾਈ, ਨਾਨਕ ਪ੍ਰਾਨ ਨਗਾਰ ਕੀ ਤਬ ਮਿਤਿ ਪਾਈ ॥੨੨॥
ਚਤੁਰਥ ਮਹਾ ਸਮਾਧਿ ਜਬ ਕੀਨੀ, ਬਿਅੰਤ ਧਨੀ ਮਿਤਿ ਕਿਨਹ ਨ ਚੀਨੀ।
ਮਹਿਮਾ ਊਚੀ ਕਹੀ ਨ ਜਾਇ, ਮਹਾ ਸਮਾਧਿ ਮਹਿ ਰਹਿਆ ਸਮਾਇ।
ਏਕੁ ਘਾਟਿ ਦਰੀਆਉ ਹਜਾਰੁ, ਦਸ ਦੁਆਰ ਅਠਸਠਿ ਬਾਜਾਰ।
ਨਉ ਨਾੜੀ ਬਹਤਰਿ ਕੋਠੜੀਆ, ਨਾਨਕ ਚਤੁਰਥ ਸਮਾਧਿ ਕੀ ਤਬ ਮਿਤਿ ਪੜੀਆ ॥੨੩।
ਪ੍ਰਥਮ ਸਮਾਧਿ ਕੇ ਕਵਨ ਨਿਸਾਨ, ਭਿੰਨ ਭਿੰਨ ਕਰਿ ਪ੍ਰਗਟ ਬਖਾਨ।
ਦਾਤਾ ਭਗਤਾ ਨਹਿ ਦੁਖ ਦਿਖਾਵੈ, ਅਤਿ ਉਦਾਰ ਨਿਹਚਉ ਨਹਿ ਧਾਵੇ।
ਨਿਸਬਾਸਰ ਉਹ ਨਿਹਚਉ ਕਰੈ, ਸਬਦ ਸੋਧਿ ਏਕਾਕੀ ਫਿਰੈ।
ਬਾਲ ਬਿਵਸਥਾ ਬੇਗਮ ਰਹੈ, ਨਾਨਕ ਪ੍ਰਥਮੇ ਸਮਾਧਿ ਬ੍ਰਹਮੁ ਹੋਇ ਰਹੈ ॥੨੪॥
ਦੁਤੀਆ ਸਮਾਧਿ ਕੇ ਲਖਣ ਕਉਣ, ਖਿਮਾ ਸਾਤਿ ਸੋਭਾ ਸੁਖ ਸਉਣ।
ਦਇਆ ਧਰਮੁ ਧੀਰਜ ਸੰਤੋਖ, ਨਹਿ ਕਛੁ ਪਾਪੁ ਬਿਘਨੁ ਨਹਿ ਦੋਖ।
ਗਿਆਨ ਧਿਆਨ ਮਹਿ ਰਹੈ ਚੇਤੰਨ, ਅਜਪਾ ਜਪੈ ਸਦਾ ਅਨਦਿਨੁ।
ਸਮਦਿਸਟੀ ਅਤਿ ਧੀਰਜ ਵੰਤ, ਬਸੈ ਨਿਰੰਤਰ ਲ ਗੁਰਮੰਤ।
ਅਠਦਸ ਸਿਧੀ ਚਰਨ ਲਪਟਾਨੇ, ਨਾਨਕ ਦੁਤੀਆ ਸਮਾਧਿ ਬਖਾਨੈ ॥੨੫॥
ਤ੍ਰਿਤੀਆ ਸਮਾਧਿ ਕਾ ਏਹੁ ਬੀਚਾਰੁ, ਮਹਾਂ ਬਿਅੰਤ ਅਤਿ ਹੀ ਬਿਸਥਾਰ।

ਅਤਿ ਅਉਧੂਤੀ ਮਹਾ ਅਲੇਖੁ, ਤਿਸ ਜਾਤਿ ਨ ਪਾਤਿ ਵਰਨੁ ਨ ਭੇਖੁ।
ਮਾਇਆ ਨ ਛਾਇਆ ਦਿਸਟੀ ਨਾ ਆਵੈ, ਜਿਸ ਕੋਪ ਕਰਿ ਦੇਖੈ ਤਿਸੁ ਤ੍ਰਿਣ ਜਿਉ ਜਲਾਵੈ।
ਬੈਸੇ ਦਰਿਆਵੀਂ ਮੜੀ ਮਸਾਣੀ, ਅਤਿ ਬਿਸੁਧੁ ਬੋਲੈ ਬਿਕਲਿ ਬਾਣੀ।
ਨਾਸਿਕਾ ਤਾਲਕਾ ਤ੍ਰਿਕੁਟੀ ਧਿਆਨੀ, ਲੰਬਕਾ ਉਲਟਿ ਪੀਵੈ ਗਗਨ ਬਾਣੀ।
ਸੁੰਨ ਨਿਰੰਤਰਿ ਜਾਇ ਨਾਦ ਬਜਾਵੈ, ਨਉ ਸੈ ਨੜਿਨਵੈ ਨਾੜੀ ਬਹਤਰ ਕੋਠੜੀਆਂ।
ਏਕ ਪਲਕ ਮਹਿ ਫਿਰਿ ਆਵੈ।
ਰੋਮ ਰੋਮ ਖੰਡ ਖੰਡ ਕਾਇਆ ਬੀਚਾਰੈ, ਰਾਜ ਕਰੈ ਖਟ ਚਕ੍ਰ ਅਰ ਖੋੜਸ ਧਾਰੇ।
ਆਦਿ ਮਧਿ ਅੰਤਰ ਬਝੇ ਬੰਧਾਨੁ, ਨਾਨਕ ਤ੍ਰਿਤੀਆ ਸਮਾਧਿ ਬਖਾਨੁ ॥੨੬॥
ਚਰਤੁਥ ਸਮਾਧਿ ਬਸਿਆ ਆਪਿ ਆਪ, ਤਿਸ ਜਾਤਿ ਵਰਨੁ ਨ ਮਾਈ ਨ ਬਾਪੁ।
ਅਤਿ ਨਿਰਲੰਬੁ ਅਤਿ ਨਿਰੰਕਾਰੀ, ਮਹਾ ਨਿਰਾਸ ਮਹਾ ਨਿਰਾਧਾਰੀ।
ਪਉਣ ਨ ਸੋਖੇ ਅਗਨੀ ਨ ਜਲਾਇ, ਪਾਣੀ ਨ ਬੂਡੈ ਗਹਿਆ ਨ ਜਾਇ।
ਚਿੰਦਾ ਨੰਦ ਰੂਪ ਅਨੂਪ ਸਰੂਪੰ, ਨਿਤਿ ਅਜੋਧਿ ਕਰਿ ਸਤਿ ਸਤਿ ਧੂਪੰ।
ਪਾਰ ਬ੍ਰਹਮ ਜੋਤੀ ਇਤ ਉਤ ਪੋਤੀ, ਸਰਬ ਗੁਣੀਆ ਸਬਦ ਅਤੀਤੰ।
ਅਧਿਕ ਧਿਆਨ ਹੋਇ ਆਕਾਸ, ਜਲ ਪੀਤੰ।
ਮਹਾ ਅਕਾਸੀ ਸਰਬੈ ਨਿਵਾਸੀ ਸਗਲ ਰੂਪ ਜਾਸੀ, ਨਾਨਕ ਪਾਰਬ੍ਰਹਮ ਜੋਤਿ ਜਾਇ ਅਨੇਕ ਪਰਗਾਸੀ ॥੨੭॥
ਜਹ ਕਰਮੰ ਨ ਧਰਮੰ ਨ ਰੂਪੰ ਨ ਨਾਮੰ[8], ਅਹਿਨਿਸ ਜਾਗੈ ਤ੍ਰਿਕੁਟੀ ਧਿਆਨੰ।
ਤਬ ਪਾਰਬ੍ਰਹਮ ਕੀ ਜਾਤਿ ਪ੍ਰਗਾਸੰ, ਨਾਨਕ ਨਿਜ ਘਰਿ ਮਹਲਿ ਨਿਵਾਸੰ।
ਜਬ ਜੋਤਿ ਜਗੈ ਤਬ ਸਬਦ ਉਚਾਰੰ, ਜਬ ਜੋਤਿ ਜਗੈ ਤਬ ਨਿਰਖੈ ਨਿਰੰਕਾਰੰ।
ਜਬ ਜੋਤਿ ਜਗੈ ਤਬ ਹੋਇ ਪਸਾਰਾ, ਜਬ ਜੋਤਿ ਸੁਖ ਸੋਵੈ ਤਬ ਹੋਇ ਅੰਧਾਰਾ।
ਜਬ ਜੋਤਿ ਜਗੈ ਤਬ ਹੋਇ ਬਿਸਥਾਰੁ, ਭੀ ਪਾਰਬ੍ਰਹਮ ਜੋਤਿ ਉਰਵਾਰ ਨ ਪਾਰੁ।
ਪਰਮਦੇਉ ਪਰਮਾਤਮਾ ਪਰੇ ਤੇ ਪਾਰ ਅਸਥਾਪਨੰ, ਚਤਰ ਸਮਾਧਿ ਜੋ ਬਸੇ ਨਾਨਕ ਤੇ ਲਖਣ ਪਰਵਾਨੰ ॥੨੮॥
ਆਪਿ ਉਪਾਇ ਮਨਸਾ ਮਨ ਧਾਰੀ, ਖਿਆਲ ਖਾਲਕ ਕਰਿ ਖਲਕ ਸਵਾਰੀ।
ਸਾਢੇ ਉਣਵੰਜਹ ਕਰੋੜਿ ਖਾਕ, ਮਨ ਮਹਿ ਸੋਧਿ ਦਿਸਟ ਕਰਿ ਪਾਕ।
ਬਹਤਰਿ ਕ੍ਰੋੜੀ ਪਾਉਣ ਉਪਾਇਆ, ਸੋਲਹ ਕਰੋੜੀ ਜਲ ਬਿੰਬ[9] ਪ੍ਰਗਟਾਇਆ।
ਨਉ ਕਰੋੜੀ ਆਤਿਸ ਹੈ ਕੀਨੀ, ਨਾਨਕ ਕੋਟਿ ਮਧੇ ਕਿਨੈ ਬਿਰਲੈ ਚੀਨੀ ॥੨੯॥
ਨਾ ਕਿਛੁ ਤੇ ਕਿਛੁ ਕਰਿ ਦਿਖਲਾਇਆ, ਰਕਤ ਬਿੰਦ ਕਾ ਦੇਹੁ ਉਪਾਇਆ।
ਉਰਧ ਕਮਲ ਮਹਿ ਸਿਮਰਨ ਆਧਾਰੁ, ਹਰਿ ਸਿਉ ਰਾਤਾ ਭਗਤਿ ਅਚਾਰੁ।
ਇਹ ਕਲਿ ਆਇ ਕਿਛੁ ਅਵਰੁ ਦਿਖਾਇਆ, ਹਰਿ ਬਿਸਰਿਆ ਤਬ ਲਾਗੀ ਮਾਇਆ।
ਬਹਤਰਿ ਘਰ ਏਕੋ ਪਰਧਾਨੁ, ਨਾਨਕ ਲਾਗਾ ਸਹਜਿ ਧਿਆਨੁ ।੩੦॥
ਲੈ ਮਾਟੀ ਬੁਤ ਕਮਾਇਆ, ਆਬ ਖਾਕ ਆਤਿਸ ਰੋਆਇਆ

8 ਪਾ ਜਿਹ ਗ੍ਰਿਹ ਰਾਮ ਨ ਧਾਮੰ ਰੂਪੰ ਨ ਨਾਮੰ (ਉਹੀ)

9 ਪਾ ਜਲ ਬੰਧੁ (ਉਹੀ)

ਬੁਤ ਕੀਆ ਕਲਬੂਤ ਸਵਾਰਿਆ[10], ਹਾਥ ਨਾਕ ਮੁਖ ਦੰਤ ਸੁਧਾਰਿਆ।
ਹੋਠ ਬਤੀਸੀ ਨਾਸਾ ਕਾਨ, ਤ੍ਰਿਕੁਟੀ ਬੀਚਿ ਰਖਿਆ ਮੈਦਾਨ।
ਭਉਹਾਂ ਸੇਲੀ ਮਸਤਕਿ ਕੀਆ, ਨਾਨਕ ਕਰਨੈਹਾਰ ਨ ਬੀਆ ॥੩੧॥
ਨੇਤ੍ਰ ਕੀਏ ਬਿਚਿ ਰੰਗੁ ਬਨਾਇ, ਅਚਰਜ ਭਾਤਿ ਕੇ ਦਸਤੇ ਪਾਇ।
ਸਿਆਹ ਸੁਪੇਦ ਅਵਰ ਸੁਰਖਾਈ, ਗਿਰਦ ਕਟੋਰੀ ਆਖਿ ਬਨਾਈ।
ਧੀਰੀ ਬੀਚਿ ਦਿਸਟਿ ਸਭ ਰਾਖੀ, ਰਸਨਾ ਕਰੀ ਜਪਨਿ ਕਉ ਸਾਖੀ।
ਘੰਡੀ ਤਲੇ ਬੰਕਨਾਲਿ ਬਨਾਂਹੀ, ਘਟ ਤਲੇ ਕਛੁ ਸਵਾਦ ਨ ਪਾਈ।
ਇਹੁ ਬਿਸਥਾਰ ਗਾਲੇ ਕੈ ਊਪਰਿ, ਨਾਨਕ ਜੋ ਸੋਧੈ ਤਿਸੁ ਜੋਤਿ ਅਨੂਪਰਿ ॥੩੨॥
ਦੁਇ ਭੁਜਾ ਦੁਇ ਕਰ ਦਸ ਨਾਰੀ ਨਾਲੈ, ਨਾਰਿ ਮਰਦ ਕਰਿ ਏਕੁ ਬਹਾਲੇ।
ਨਾਰਿ ਮਰਦ ਕਉ ਲੀਕ ਲਗਾਈ, ਬਨੀ ਊਪਰਿ ਧਰੀ ਕਲਾਈ
ਊਪਰਿ ਡਉਲਾ ਗੰਠੀ ਸੇਰ, ਗੰਠੀ ਤਲੇ ਬਿਅੰਤੁ ਅੰਧੇਰੁ।
ਮਿਟੈ ਅੰਧੇਰ ਦੀਪਕੁ ਜਬ ਜਾਲੈ, ਨਾਨਕ ਗਿਆਨ ਬੀਚਾਰੈ ਹਰਿ ਨਾਮ ਸਮਾਲੈ ॥੩੩॥
ਘਟ ਤੇ ਤਲੇ ਬਹਤਰਿ ਨਾਰੀ, ਵਿਚਿ ਸਖਮਨਾ ਇੜਾ ਪਿੰਗਲਾ ਭਾਰੀ।
ਜਿਸ ਸੁਖਮਨਿਹੋਵੈ ਪ੍ਰਗਾਸ, ਇੜਾ ਪਿੰਗੁਲਾ ਸਦਾ ਨਿਵਾਸੁ।
ਨਾਭ ਕਮਲ ਤੇ ਊਪਰ ਹਾਟ, ਤਿਨ ਕੇ ਅਠਸਠ ਕੀਏ ਕਪਾਟ।
ਪੇਟ ਭੰਡਾਰ ਕੀਆ ਅਸਗਾਹੁ, ਨਾਨਕ ਗੁਹਲ ਨਾੜਿ ਪ੍ਰਾਨ ਸੁਖ ਰਾਹੁ ॥੩੪॥
ਨਾਭਿ ਤਲੇ ਇੰਦ੍ਰੀ ਕਾ ਬਾਸਾ, ਤਿਸਕੇ ਭੀਤਰ ਕਾਮ ਮਵਾਸਾ।
ਇੰਦ੍ਰੀ ਕੇ ਤਲੇ ਨਲਾਂ ਕਾ ਡੇਰਾ, ਅਚਰਜ ਖੇਲ ਕੀਆ ਪ੍ਰਭ ਤੇਰਾ।
ਸਥਲ ਗੋਡੇ ਪਿਲਾ ਪੈਰਾ, ਦਸ ਨਾਰੀ ਮਰਦ ਕਾ ਏਕ ਬਸੇਰਾ।
ਕਰਿ ਕਲਬੂਤ ਸਤ ਮੁਖ ਧਰਿਆ, ਨਾਨਕ ਰਕਤ ਬਿੰਦੁ ਤੇ ਅਚਰਜ ਕਰਿਆ ॥੩੫॥
ਕਾਈ ਜੁਗ ਕਲਬੂਤਿ ਸੰਵਾਰਿਆ, ਭੰਨ ਭੰਨ ਢਾਹਿ ਢਾਹਿ ਉਸਾਰਿਆ[11]।
ਜੀਉ ਉਪਾਇ ਅੰਤਰ ਬੈਠਾਇਆ, ਭੀਤਰਿ ਵੜਤੇ ਬਹੁ ਡਰ ਪਾਇਆ।
ਪ੍ਰਭੁ ਸੁਬਚਨ ਕੀਆ ਫਿਰਿ ਆਵਉ, ਤਉ ਇਸ ਗੜ ਕੇ ਬੀਚਿ ਸਮਾਵਉ।
ਅੰਤਰ ਜਾਇ ਬਹੁਤ ਲੋਭਾਨਾ, ਨਾਨਕ ਕਉਲ ਦੇਨ ਕਉ ਪਛੋਤਾਨਾ ॥੩੬॥
ਇਸ ਗੜ[12] ਭੀਤਰਿ ਅਠਸਠ ਹਾਟ, ਬਿਨ ਕੁੰਜੀ ਕਿਉਂ ਖੁਲਹ ਕਪਾਟ।
ਕਉਣ ਕੁੰਜੀ ਜਿਤੁ ਖੁਲਹਿ ਤਾਲੇ, ਉਹ ਕਉਣ ਪੁਰਖ ਜੋ ਬਸਤੁ ਸਮਾਲੇ।
ਅਠ ਸਠ ਹਾਟ ਕਾ ਕਰੈ ਨਿਬੇਰਾ, ਸੋਈ ਆਦਿ ਅੰਤਿ ਜਨ ਤੇਰਾ।
ਸਤਿਗੁਰ ਮਿਲੈ ਤ ਖੁਲਹਿ ਕਪਾਟ, ਤਉ ਨਾਨਕ ਪਰਗਟ ਹੋਵਹਿ ਹਾਟ ॥੩੭॥
ਅਠਸਠ ਹਾਟ ਕਾ ਕਿਆ ਕਿਆ ਨਾਉ, ਉਹ ਕਉਣ ਹਾਟ ਜਿਤੁ ਰਹੈ ਹਿਆਉ
ਹੀਏ ਕਾ ਹਾਟ ਕੋਈ ਜਨ ਜਾਨੈ, ਜਾ ਕਉ ਦ੍ਰਿਸਟ ਪੂਰਨ ਭਗਵਾਨੈ।
ਹੀਆ ਸੋਧ ਹੋਇ ਰਹਿਆ ਹੈਰਾਨ, ਸੋ ਅਨਸਠਿ ਹਾਟ ਦੇਖਿ ਪਤੀਆਨ।
ਅਠਸਠ ਹਾਟ ਕੀ ਜਿਸ ਮਿਤਿ ਆਈ, ਨਾਨਕ ਜਿਸ ਕਉ ਆਪਿ ਦਿਖਾਈ ॥੩੮॥

10 ਪਾ: ਉਸਾਰਿਆ (ਉਹੀ)
11 ਪਾ: ਸਹਜਿ ਸਵਾਰਿਆ (ਉਹੀ)
12 ਪਾ: ਘਟ (ਉਹੀ)

4

## ਰਾਗ ਸੂਹੀ ਮਹਲਾ ੧

---

*ੴ ਸਤਿਗੁਰ ਪ੍ਰਸਾਦਿ*

***ਧਿਆਊ ਹਾਟ ਕਾ ਚੋਥਾ***

ਪਹਿਲੇ ਹਾਟ ਕਾ ਨਾਮ ਅਨੰਤਾ, ਜਿਸ ਬਸੈ ਹੀਆ ਜਪੈ ਗੁਰ ਮੰਤਾ।
ਪ੍ਰਭੁ ਕੇ ਸੰਤ ਰਹੈ ਨਿਰਬਾਨ, ਜਹਿ ਨਹਿ ਪੀਵਨੁ ਨਹੀਂ ਕਛੁ ਖਾਨੁ।
ਖਾਣ ਪੀਅਣ ਤੇ ਰਹੇ ਨਿਰਾਰਾ, ਅਨੰਤ ਮਹਲ ਮਹਿ ਕੀਆ ਪਸਾਰਾ।
ਅਨੰਤ ਮਹਲ ਮਹਿ ਹੀਆ ਠਹਿਰਨਾ, ਨਾਨਕ ਬਿਰਲੇ ਕਿਨੇ ਪਛਾਨਾ ॥੧॥
ਨਾਭਿ ਕਮਲ ਹਾਟ ਹੈ ਦੂਜਾ, ਕੁਦਰਤਿ ਧਾਰ ਬਣਾਇਆ ਕਜਾ।
ਨਾਭਿ ਕਮਲ ਤੇ ਨਿਕਸੈ ਸਾਸ, ਨਾਭਿ ਕਮਲ ਤੇ ਨਾਮ ਪ੍ਰਗਾਸ।
ਨਾਭਿ ਕਮਲ ਉਦਮ ਅਭਿਆਸ, ਨਾਭਿ ਕਮਲ ਹੀਏ ਕਾ ਵਾਸ।
ਨਾਭਿ ਕਮਲ ਮਹਿ ਸਾਸ ਕਾ ਡੇਰਾ, ਨਾਨਕ ਖੋਜਿ ਲਹੇ ਜਨ ਤੇਰਾ।
ਨਾਭਿ ਤੇ ਨਿਕਸ ਜਿਹਬਾ ਆਇ ਬਕੇ, ਨਾਨਕ ਅਚਰਜ ਰੂਪ ਕੋਈ ਲਖ ਸਕੇ[1] ॥੨॥
ਤੀਜੇ ਹਾਟ ਕਾ ਨਾਮੁ ਭੰਡਾਰੁ, ਜਿਤੁ ਬਸੈ ਉਖਮਾ ਉਹ ਮੰਗੇ ਅਹਾਰੁ।
ਪੂਰਣ ਹੋਇ ਤ ਆਵੇ ਸਾਤਿ, ਬਿਨ ਅਹਾਰ ਤਰਫੇ ਦਿਨੁ ਰਾਤਿ।
ਅਹਾਰ ਬਿਨਾ ਕਛੁ ਅਵਰ ਨ ਸੂਝੇ, ਹੋਇ ਮਮਰੁ ਤਬ ਪ੍ਰਭ ਕਉ ਬੂਝੇ।
ਪ੍ਰਭੀਂ ਬੂਝੇ ਤਹੋਇ ਅਹਾਰੁ, ਨਾਨਕ ਤੀਜੇ ਹਾਟ ਕਾ ਨਾਮੁ ਭੰਡਾਰੁ ॥੩॥
ਨਾਭਿ ਨਿਕਟ ਇਕ ਹਾਟ ਬਨਾਇਆ, ਤਹਾ ਉਦਮ ਆਛਾ ਘਰ ਛਾਇਆ।
ਨਾਉ ਹਾਟ ਕਾ ਉਦਮੁ ਉਦੰਤਾ, ਤਹਾ ਉਦਮ ਸੁਖਿ ਸਹਜਿ ਬਸੰਤਾ।
ਉਦਮ ਹੋਇ ਤਾ ਸਭ ਕਿਛੁ ਜਾਨੈ, ਉਦਮ ਹੋਇ ਤਤੁ ਪਛਾਨੈ।
ਉਦਮ ਹੋਇ ਤ ਸਭ ਕਿਛੁ ਕਰੈ, ਉਦਮ ਹੋਇ ਪੰਚ ਸਿਉ ਲਰੈ।
ਉਦਮ ਕਰੈ ਤ ਭਗਤਿ ਕਮਾਇ, ਉਦਮ ਕਰੇ ਤ ਤੀਰਥ ਨਹਾਏ।
ਉਦਮ ਕੀਨੇ ਕਛ ਸੁਕ੍ਰਿਤ ਹੋਇ, ਉਦਮ ਕਰਿ ਅਘ ਡਾਰੇ ਧੋਇ।
ਚਉਥੇ ਹਾਟੁ ਹੈ ਓਦਮੁ ਉਦੰਤਾ, ਨਾਨਕ ਤਾ ਮਹਿ ਉਦਮ ਬਸੰਤਾ ॥੪॥
ਬੰਕ ਹਾਟ ਮਹਿ ਬਕਨੇਹਾਰਾ, ਆਵਤ ਜਾਤ ਹਰਿ ਨਾਮੁ ਚਿਤਾਰਾ।

---

1. ਇਹ ਤੁਕ ਸ. ਸ. ਵਾਲੇ ਸੰਸਕਰਣ ਵਿਚ ਵਾਧੂ ਹੈ।

ਪੰਜਵਾ ਹਾਟ ਰਖਿਆ ਬੰਕ ਨਾਲੇ, ਨਿਸ ਦਿਨ ਜਪੈ ਹਰਿ ਨਾਮੁ ਸਮਾਲੇ।
ਬੰਕ ਨਾਲ ਆਪ ਬਕਤਾ ਜੀਉ, ਆਠ ਪਹਰ ਕਰਤਾ ਪੀਉ ਪੀਉ।
ਪੀਓ ਪੀਓ ਜਪੈ ਜਬ ਖੁਲਹ ਕਪਾਟ, ਨਾਨਕ ਬੰਕ ਨਾਲਿ ਬਕਤੇ ਕਾ ਹਾਟੁ ॥੫॥
ਸਹਰਗੁ ਹਾਟ ਸਹਰ ਹੈ ਨੀਕਾ, ਜਿਤ ਸਹਜ ਬਸੈ ਸੁਖ ਹੋਵੇ ਜੀਕਾ।
ਸਾਤਿ ਹੋਇ ਜਬ ਸਹਰਗ ਚਲੈ, ਸਹਰਗ ਹਾਟ ਗਲੇ ਤੇ ਤਲੇ।
ਸਾਸੁ ਸੁਖੀ ਸਹਰਗ ਮਹਿ ਆਵੈ, ਸਹਰਗ ਰਹੈ ਤੇਜੁ ਮਿਟਿ ਜਾਵੈ।
ਤੇਜ ਮਿਟੇ ਨ ਨਿਕਸੇ ਬਾਓ, ਨਾਨਕ ਛਠਵਾ ਹਾਟ ਸਹਰਗ ਤਾ ਨਾਉ ॥੬॥
ਘੰਟਿ ਹਾਟ ਜਬ ਤਾਲਾ ਮਿਲੈ, ਕਉਣ ਬਿਧਿ ਬਕੈ ਕਉਣ ਬਿਧਿ ਚਲੈ।
ਬਕਨ ਚਲਨ ਤੇ ਇਹ ਠਹਰਾਇ, ਜਬ ਘੰਟ ਹਾਟ ਤਾਲਾ ਮਿਲਿ ਜਾਇ।
ਦਰ ਖੁਲੇ ਇਹ ਹੋਇ ਸੁਹੇਲਾ, ਆਨੰਦ ਨਗਰੀ ਬਸੈ ਅਕੇਲਾ।
ਸਭ ਕਿਛੁ ਸੁਖੀ ਜਬ ਖੁਲਹ ਕਪਾਟੁ, ਨਾਨਕ ਘੰਟ ਸਪਤਮਾ ਹਾਟੁ ॥੭॥
ਪ੍ਰੇਮ ਹਾਟ ਜਬ ਇਹੁ ਮਨ ਜਾਇ, ਪ੍ਰਭੁ ਸਿਉ ਰਚੇ ਹਰਿ ਕੇ ਗੁਨ ਗਾਇ।
ਪ੍ਰੇਮ ਭਗਤਿ ਜਬ ਮਨੂਆ ਲਾਗੇ, ਪ੍ਰੇਮ ਪ੍ਰੀਤੀ ਤੇ ਸੋਇਆ ਜਾਗੇ।
ਪ੍ਰੇਮ ਮਹਲਿ ਜਬ ਇਹੁ ਠਹਿਰਾਨਾ, ਆਨਿ ਤਿਆਗਿ ਏਕ ਲਪਟਾਨਾ।
ਪ੍ਰੇਮ ਹਾਟ ਅਠਵਾ ਕਹੀਐ, ਤਉ ਨਾਨਕ ਪ੍ਰੇਮ ਸੇਤੀ ਰਚਿ ਰਹੀਐ ॥੮॥
ਅਨਿ ਪ੍ਰੇਮਨ ਹਾਟ ਜਬ ਜਾਇ ਸਮਾਨਾ, ਝੂਠਾ ਰੂਪ ਦੇਖਿ ਰਹਿਆ ਹੈਰਾਨਾ।
ਝੂਠਿ ਰਤੇ ਕੀ ਝੂਠੀ ਕਰਨੀ, ਝੂਠਿ ਰਤੇ ਕਿਉ ਰਹਹਿ ਚਰਨੀ।
ਅਨਿ ਪ੍ਰੀਤਿ ਸਿਉ ਜਬ ਏਹ ਰਾਤਾ, ਗੁਰ ਪ੍ਰੀਤਿ ਨਹਿ ਕਬਹੂ ਕਮਾਤਾ।
ਅਨਿ ਪ੍ਰੀਤਿ ਕੇ ਸਵਾਦ ਲੁਭਾਇਆ, ਅਨਿ ਪ੍ਰੀਤਿ ਰਚਿ ਜਨਮ ਗਵਾਇਆ।
ਪ੍ਰੀਤਿ ਪ੍ਰੀਤਿ ਦੁਹੰ ਬਿਧਿ ਕੇ ਨਾਉ, ਨਾਨਕ ਆਨਿ ਪ੍ਰੀਤਿ ਤੇ ਮਨੁ ਸਮਝਾਉ ॥੯॥
ਫਿਰ ਘਿਰਿ ਆਇ ਬਸੇ ਜਿਤੁ ਹਾਟ, ਤਹੇ ਮਨੁ ਸਹਿਜ ਬਿਛਾਈ ਖਾਟ।
ਆਠ ਪਹਰ ਜਿਤ ਹਾਟ ਬਸੇਰਾ, ਸਹਜਿ ਸੁਭਾਇ ਕੀਆ ਮਨ ਡੇਰਾ।
ਫਰਕਿ ਫਰਕਿ ਜਬ ਖੁਸੀਆ ਮਾਨੈ, ਕੋਟ ਮਧੇ ਕੋਇ ਬਿਰਲਾ ਜਾਨੈ।
ਨਾਵਾ ਹਾਟ ਰਖਿਆ ਕਰਿ ਫੁਰਨਾ, ਨਾਨਕ ਜਿਨਿ ਬਸਿ ਕੀਆ ਤਿਸੁ ਜਰਾ ਨ ਮਰਨਾ ॥੧੦॥
ਰਸਨਾ ਹਾਟਿ ਸਭ ਸਵਾਦ ਬਨਾਏ, ਗੁਰ ਮਿਲਿਆ ਤਿਸ ਠਾਕ ਰਹਾਏ।
ਸਵਾਦ ਤਜੇ ਰਸਨਾ ਜਬ ਬਾਧੀ, ਏਕ ਨਾਮ ਪਰ ਰਸਨਾ ਸਾਧੀ।
ਰਸਨਾ ਸਾਧੀ ਸਭ ਰਸ ਮੇਟੇ, ਜਬ ਤੇ ਪੂਰੇ ਸਤਿਗੁਰ ਭੇਟੇ।
ਦਸਵਾਂ ਹਾਟ ਰਸਨਾ ਕਰਿ ਧਰਿਆ, ਨਾਨਕ ਹਰਿ ਸਿਮਰਨ ਤੇ ਤਰਿਆ ॥੧੧॥
ਬਿੰਦੁ ਹਾਟਿ ਜਬ ਇਹ ਮਨ ਜਾਵੈ, ਬੁਰਾ ਭਲਾ ਬਹਿ ਨਹੀ ਕਮਾਵੈ।
ਸੁਕ੍ਰਿਤੁ ਕਬਹੂੰ ਕਰੇ ਨ ਕੋਇ, ਨਾਮ ਜਪਤ ਮਨਿ ਆਲਸ ਹੋਇ।
ਇਤੁ ਆਲਿਸਿ ਮਨੁ ਮਿਲੈ ਸਜਾਇ, ਅੰਤ ਸੰਗਲ ਜਮ ਕਾ ਗਲਿ ਪਾਇ।
ਬਿੰਦ ਹਾਟ ਮਹਿ ਸਬ ਬੁਰਿਆਈਆਂ, ਕਰਿ ਕਿਰਪਾ ਗੁਰ ਠਾਕਿ ਰਹਾਈਆਂ।
ਯਾਰਵਾ ਹਾਟ ਹੈ ਬਿੰਦੁ ਬਿਆਧੀ, ਨਾਨਕ ਗੁਰ ਕਿਰਪਾ ਤੇ ਉਨਕੀ ਗਤਿ ਲਾਧੀ ॥੧੨॥
ਗੰਤਿ ਹਾਟਿ ਜਬ ਇਹੁ ਮਨ ਬਰੈ, ਅਠਸਠਿ ਮਜਨੁ ਸੁਕ੍ਰਿਤ ਕਰੈ।

ਅਹਿਨਿਸ ਪੁੰਨ ਦਾਨ ਕਉ ਧਾਵੈ, ਕਰੈ ਭਗਤਿ ਮਨੂਆ ਠਹਿਰਾਵੈ।
ਹਰਿ ਜਸ ਸੁਣੈ ਪ੍ਰੀਤਿ ਕਰੈ ਭਾਉ, ਸਤ ਸੰਗਤਿ ਦੇਖਿ ਮਨਿ ਉਪਜੈ ਚਾਉ।
ਰੇਨੁ ਬਾਛੈ ਅਮ੍ਰਿਤ ਕਰਿ ਪੀਵੈ, ਰੰਤ ਹਾਟਿ ਜਬ ਇਹੁ ਮਨ ਥੀਵੈ।
ਰੰਤਿ ਹਾਟ ਕਿਰਪਾ ਤੇ ਡੀਠਾ, ਨਾਨਕ ਬਾਰਵਾ ਹਾਟ ਅਨੰਤ ਸੁਖ ਡੀਠਾ[2] ॥੧੩॥
ਅਨਗਤਿ ਹਾਟਿ ਅਗਿਆਨ ਸਮਾਇਆ, ਇਨ ਅਗਿਆਨ ਇਹੁ ਮਨੁ ਭਰਮਾਇਆ।
ਭਰਮਿ ਭੁਲਾ ਕਹੂੰ ਰਹਨੁ ਨ ਪਾਈ, ਅਨਗਤਿ ਹਾਟ ਮੈ ਰਹਿਆ ਸਮਾਈ।
ਕਿਵ ਗਤਿ ਹੋਵੈ ਜਬ ਅਨਗਤਿ ਜਾਇ, ਅਨਗਤਿ ਹਾਟੁ ਅਕਰਮ ਕਮਾਇ[3]।
ਜੈਸੇ ਘਰੁ ਜਾਇ ਤੈਸਾ ਪ੍ਰਗਾਸ, ਜੈਸਾ ਉਦਮ ਤੈਸਾ ਅਭਿਆਸ।
ਅਨਗਤਿ ਚਉਧਵਾ ਹਾਟਿ ਜਾਇ ਹਰਿ ਨਾਮੁ ਬਿਸਾਰੈ, ਬਾਣੀ ਕਹੈ ਨਾਨਕ ਬੀਚਾਰੈ ॥੧੪॥
ਤਾਮਸਿ ਤਿਸਨਾ ਜਬ ਮਨਿ ਆਈ, ਤਬ ਇਸ ਮਨਿ ਕਉ ਲਾਗੀ ਕਾਈ।
ਤੇ ਸਤਰੰਗ ਅੰਤਰ ਮਹਿ ਆਇ, ਤਬ ਇਨ ਮਨਿ ਮੀਠੇ ਕਰਿ ਭਾਇ।
ਸੀਤ ਨ ਹੋਇ ਰਹੈ ਸਦ ਤਾਤਾ, ਤਿਸਨਾ ਹਾਟ ਜਬ ਇਹੁ ਮਨੁ ਜਾਤਾ।
ਤੇਜਤਰੰਗ ਤਾਮਸ ਕੇ, ਹਾਟ ਤਿਨਕੇ ਮੁਹਕਮੁ ਮਾਰਿ ਕਪਾਟ।
ਪੰਦ੍ਰਵੇ ਹਾਟ ਕੇ ਕੁਲਫ[4] ਅੜਾਏ, ਨਾਨਕ ਇਹੁ ਮਨ ਤ੍ਰਿਸਨਾ ਹਾਟਿ ਨ ਜਾਇ[5] ॥੧੫॥
ਉਦਮ ਹਾਟ ਜਬ ਇਹ ਮਨ ਜਾਇ, ਕਰਿ ਉਦਮ ਅਨੰਤ ਸੁਖ ਪਾਇ।
ਮਨ ਮੈ ਉਦਮ ਕਰੇ ਪਤਿਸਾਹੀ, ਉਦਮ ਭੀਤਿ ਭਰਮ ਕੀ ਢਾਹੀ।
ਉਦਮ ਹੋਇ ਤ ਸਭ ਕਛੁ ਕਰੈ, ਬਿਨ ਉਦਮ ਜਗ ਕੇ ਵਸ ਪਰੈ।
ਕਰਿ ਉਦਮ ਜਮ ਦੂਰਿ ਬਿਡਾਰੈ, ਉਦਮ ਤੇ ਕਈ ਕੋਟ ਉਧਾਰੈ।
ਸੋਲਵਾ ਹਾਟ ਉਦਮ ਹੈ ਕੀਆ, ਕਰਿ ਉਦਮ ਹੈ ਨਾਨਕ ਹਰਿ ਜਸਿ ਲੀਆ ॥੧੬॥
ਉਕਤਿ ਹਾਟਿ ਜਬ ਇਹੁ ਮਨੁ ਜਾਤਾ, ਉਕਤਿ ਸਿਆਣਪ ਬਹੁਤ ਕਮਾਤਾ।
ਉਕਤਿ ਸਿਆਣਪ ਕਰਿ ਮਨ ਸੋਧੈ, ਉਕਤਿ ਸਿਆਣਪ ਜਗੁ ਪਰਬੋਧੈ।
ਉਕਤਿ ਸਿਆਣਪ ਪੰਚ ਨਿਵਾਰੈ, ਉਕਤਿ ਕਰੇ ਪ੍ਰਭੁ ਅੰਤਰਿ ਧਾਰੈ।
ਬਿਨ ਉਕਤਿ ਸਿਆਣਪ ਜਮ ਲੈਣੇ ਆਵੈ, ਬਿਨੁ ਉਕਤਿ ਸਿਆਣਪ ਕਾਲ ਸੰਤਾਵੈ।
ਸਤਾਰਵੈ ਹਾਟਿ ਕਾ ਨਾਮ ਹੈ ਉਕਤਾ, ਨਾਨਕ ਉਕਤਿ ਸਿਆਣਪ ਮੁਕਤਾ ॥੧੭॥
ਨਿੰਦਆ ਹਾਟਿ ਜਬ ਇਹ ਮਨ ਜਾਈ ਨਿੰਦ ਚਿੰਦ ਬਹਿ ਕਰੈ ਪਰਾਈ।
ਨਿੰਦ ਚਿੰਦ ਕਰਿ ਦੋਜਕਿ ਪਾਇ, ਜਬ ਮਨ ਨਿੰਦ ਹਾਟਿ ਮਹਿ ਜਾਇ।
ਬਿਨੁ ਡੀਠੇ ਆਦਿਸਟ ਕਮਾਵੈ, ਨਰਕ ਘੋਰ ਕਾ ਰਾਹ ਬਤਾਵੈ।
ਲਹੈ ਸਜਾਇ ਮੁਹੈ ਮੁਹਿ ਖਾਈ, ਅਦਿਸਟ ਨਿੰਦ ਬਹਿ ਕਰੈ ਪਰਾਈ।

---

2 ਪਾ ਈਠਾ/ਜੀਕਾ (ਸ. ਪ ਲ. ਨੰ 2884)

3 ਪਾ ਜਿਤੁ ਹਾਟਿ ਬਸੈ ਸੋ ਕਾਰੁ ਕਮਾਇ (ਉਹੀ)

4 ਪਾ ਤਾਕਿ (ਸ. ਪ ਲ ਨੰ. 671)

5 ਸ ਪ ਲ ਨੰ 671 ਵਿਚ ਤਾਮਸਿ ਛਾਟ ਤੇਰ੍ਹਵਾਂ ਹੈ ਅਤੇ ਅੱਗੇ ਵੀ ਹਾਟਾ ਦਾ ਅੰਕਣ ਸ ਸ ਵਾਲਾ ਹੈ। ਸ ਪ ਲ ਨੰ 2884 ਵਿਚ ਤਾਮਸ ਹਾਟ ਪੰਦ੍ਰਵਾ ਹੈ ਅਤੇ ਅੰਕਣ ਸ ਸ ਅਤੇ (ਸ ਪ ਲ. ਨੰ 671) ਤੋਂ ਭਿੰਨ ਹੋ ਜਾਂਦਾ ਹੈ।

ਨਿੰਦ ਚਿੰਦ ਕੀ ਪ੍ਰੀਤਿ ਕਰਿ ਰਸੈ, ਨਾਨਕ ਅਠਾਰਵੇ ਹਾਟਿ ਜਬ ਏਹੁ ਮਨੁ ਬਸੈ ॥੧੮॥
ਕਰੋਧਿ ਹਾਟਿ ਜਬ ਇਹੁ ਮਨ ਚਲੈ, ਕਰੈ ਕ੍ਰੋਧ ਅਗਮੀ ਜਿਉ ਜਲੈ।
ਆਪੇ ਹੀ ਜਲਿ ਬਲਿ ਹੋਵੈ ਸੁਆਹੁ, ਜਬ ਕ੍ਰੋਧ ਹਾਟ ਕਾ ਪਕੜੈ ਰਾਹ
ਦੇ ਦੇ ਲਹਿਰ ਜਲੈ ਮਨ ਮਾਹੀਂ, ਕ੍ਰੋਧ ਜਲੇ ਕੀ ਗਤਿ ਕਹੁੰ ਨਾਹੀ।
ਕਰੈ ਕ੍ਰੋਧ ਹਰਿ ਨਾਮੁ ਨ ਮਾਨੈ, ਸਾਧ ਬਚਨ ਹਿਰਦੇ ਨਹਿ ਆਨੈ
ਕਰੋਧਿ ਜਲੇ ਸੀਤਲ ਨਹਿ ਹੋਇ, ਜੇ ਅਠਸਠ ਸਰ ਨਹਾਵੇ ਕੋਈ
ਉਨੀਹਵਾ ਹਾਟਿ ਕਰੋਧਿ ਕਾ ਬਾਧਾ, ਨਾਨਕ ਜੋ ਬੜੈ[6] ਸੋਈ ਫੂਨਿ ਦਾਧਾ ॥੧੯।
ਸਹਿਜ ਹਾਟਿ ਮਨ ਕੀਆ ਨਿਵਾਸ, ਸੁਹਿਜ ਸੁਭਾਇ ਮਨ ਕੀਆ ਪ੍ਰਗਾਸ।
ਸਹਿਜ ਸੁਭਾਇ ਕਰੇ ਜੈਕਾਰਾ, ਸਹਿਜ ਨਾਥ ਹਰਿ ਲਾਗੇ ਪਿਆਰਾ।
ਜੋ ਕਛੁ ਕਰੈ ਸੋ ਸਹਜ ਸਭਾਇ, ਸਹਿਜ ਸਹਜ ਹਰਿ ਕੇ ਗੁਨ ਗਾਇ।
ਸਹਜਿ ਸੁਭਾਇ ਕਾ ਇਹੀ ਵਿਚਾਰ, ਸਹਿਜ ਸੁਭਾਇ ਮਨ ਹੋਇ ਉਧਾਰੁ।
ਸਹਿਜ ਸੁਭਾਇ ਗਰ ਕੀ ਦੀਖਿਆ ਲੇਈ, ਸਹਜਿ ਸੁਭਾਉ ਮਨੁ ਜਨੁ ਕਉ ਦੇਈ।
ਬੀਹਵੇ ਹਾਟਿ ਮਹਿ ਜਬ ਮਨ ਜਾਇ, ਤਉ ਨਾਨਕ ਸਹਜਿ ਸੁਭਾਉ ਕਮਾਇ ।੨੦॥
ਸੇਵਾ ਹਾਟ ਜਬ ਇਹ ਮਨ ਆਵੈ, ਹੋਇ ਨੀਚ ਹਰਿ ਭਗਤ ਕਮਾਵੈ।
ਸਿਵ ਜਾਨੇ ਤੇ ਸਕਤੀ ਗਵਾਈ, ਸਿਵ ਕੇ ਆਗੇ ਸਕਤੀ ਨਿਵਾਇ
ਸਿਵ ਆਗੇ ਸਭ ਕਰੈ ਸਲਾਮ, ਤਬ ਮਨ ਹੋਇ ਰਹੈ ਪ੍ਰਧਾਨ।
ਨਵ ਛਿਅ ਖਟੁ ਸਿਵ ਆਗੇ ਚੇਰੇ, ਸੋ ਸਿਵ ਰੀਤਿ ਦ੍ਰਿੜਾਏ ਜਨੁ ਤੇਰੇ।
ਸਿਵ ਕਾ ਮਹਲੁ ਗਹਜ ਅਤਿ ਕੀਆ, ਇਨ ਮਨੁ ਨਹੀ ਨਿਵਾਸਾ ਲੀਆ।
ਇਕੀਹਵੇਂ ਹਾਟ ਕਾ ਨਾਮ ਹੈ ਸੇਵਾ, ਨਾਨਕ ਇਹ ਮਨੁ ਉਹਾ ਬੈਸਿ ਹੋਇ ਦੇਵਾ ।੨੧॥
ਸੁਕਤਿ ਹਾਟ ਮੇ ਹਉਮੈ ਕੀਨੀ, ਆਪਿ ਭੁਲਾਇ ਇਸ ਤਨ ਕਉ ਦੀਨੀ
ਹਉਮੈ ਕਰਿ ਕੇ ਕਿਸੈ ਨ ਜਾਨੈ, ਹਉਮੇ ਕਰਿਕੇ ਪ੍ਰਭੁ ਨ ਪਛਾਨੈ।
ਹਉਮੈ ਕੀਨੇ ਭਗਤਿ ਨ ਹੋਈ, ਭਗਤਿ ਕਰੈ ਜਿਨਿ ਹਉਮੈ ਖੋਈ
ਮਨਿ ਦ੍ਰਿੜਿਆ ਹਉਮੈ ਕਾ ਹਾਟੁ, ਤਿਸਕਾ ਮਹਕਮ ਜੜਿਆ ਕਪਾਟੁ
ਇਨਿ ਹਉਮੈ ਇਹ ਜੀਉ ਭੁਲਾਇਆ, ਸਕਤਿ ਹਾਟ ਮੈ ਜਾਇ ਸਮਾਇਆ।
ਬਾਈਹਵੇਂ ਹਾਟ ਕਾ ਨਾਮ ਹੈ ਸਕਤਿ, ਨਾਨਕ ਉਤਿ ਘਰਿ ਨਾਹੀ ਭਗਤਿ ॥੨੨।
ਖਿਮਾ ਹਾਟ ਜਬ ਇਹੁ ਮਨ ਜਾਈ, ਕਰੈ ਖਿਮਾ ਹਰਿ ਸਿਉ ਲਿਵ ਲਾਈ।
ਖਿਮਾ ਗਹੀ ਤਬ ਸਚਿ ਸਮਾਇਆ, ਖਿਮਾ ਗਹੀ ਤਬ ਮਨੁ ਠਹਰਾਇਆ।
ਖਿਮਾ ਗਹੈ ਤਬ ਭਰਮ ਗੜ ਤੋੜੈ, ਖਿਮਾ ਗਹੈ ਮਨੁ ਹਰਿ ਸਿਉ ਜੋੜੈ।
ਖਿਮਾ ਗਹੀ ਤਬ ਮਨ ਸੀਤਲਾਨਾ, ਖਿਮਾ ਗਹੀ ਭ੍ਰਮਤਾ ਘਰਿ ਆਨਾ।
ਖਿਮਾ ਗਹੀ ਤਬ ਕੜ ਗਵਾਇਆ, ਖਿਮਾ ਗਹੀ ਤਉ ਸਚਿ ਸਮਾਇਆ।
ਖਿਮਾ ਸਾਤਿ ਜਬ ਇਤ ਮਨਿ ਆਈ, ਕਰਿ ਸਮ ਦ੍ਰਿਸ਼ਟਿ ਜੋਤਿ ਦਿਖਾਈ।
ਤੇਈਹਵਾ ਹਾਟ ਖਿਮਾ ਕਾ ਕੀਨਾ, ਤਉ ਨਾਨਕ ਗੁਰ ਪਰਸਾਦੀ ਚੀਨਾ ॥੨੩॥

---

6 ਪਾ ਪਵੈ (ਸ ਪ ਲ ਨੰ 2884)

ਸੰਤੋਖ ਹਾਟ ਮੈ ਜਬ ਮਨ ਆਇਆ, ਸਤ ਸੰਜਮ ਬਹਿ ਤਹੀ ਕਮਾਇਆ।
ਸਤ ਸੰਜਮ ਕਾ ਘਰ ਕੀਆ ਸੰਤੋਖ, ਤਹਾਂ ਸਤ ਸੰਜਮ ਕੇ ਸਾਹ ਬਸਾਏ।
ਸਤ ਸੰਜਮ ਕਾ ਸੌਦਾ ਨੀਕਾ ਸੰਤੋਖ ਹਾਟਿ ਸੁਖ ਹੋਵੈ ਜੀ ਕਾ।
ਚਉਬੀਸਵੇ ਹਾਟ ਕਾ ਨਾਉ ਸੰਤੋਖ, ਨਾਨਕ ਜੋ ਚੀਨੈ ਤਿਸੁ ਨਾਹੀ ਦੋਖ ॥੨੪॥
ਬਾਉ ਹਾਟ ਇਕ ਭਾਤਿ ਬਨਾਇ, ਕਹਤਾ ਬਕਤਾ ਤਹੀ ਬਸਾਇ।
ਕਹਤਾ ਬਕਤਾ ਕਰੈ ਅਵਾਇ, ਜਬ ਮਨ ਬਾਉ ਹਾਟ ਮੇਂ ਜਾਇ।
ਬਾਉ ਪਾਇਆ ਮਨਮੁਖ ਤੇ ਬੋਲੈ, ਬਾਵੂ ਪਾਇਆ ਚਹੁ ਕੁੰਡੀ ਡੋਲੈ।
ਬਾਉ ਪਾਇਆ ਦਹਦਿਸ ਕਉ ਧਾਵੈ, ਬਾਉ ਪਾਇਆ ਘਰਿ ਕਬਹੂ ਨਾ ਆਵੈ।
ਬਾਉ ਪਇਆ ਖਾਕ ਸਿਰ ਛਾਨੇ, ਤਤ ਬਸਤ ਕੀ ਸਾਰ ਨ ਜਾਨੈ
ਪਚੀਸਵੇ ਹਾਟਿ ਕਾ ਨਾਮੁ ਹੈ ਬਾਉ, ਨਾਨਕ ਉਤ ਘਰਿ ਜਾਇ ਤ ਬਿਸਰੈ ਨਾਉ ॥੨੫॥
ਭਰਮਿ ਹਾਟਿ ਜਬ ਇਹੁ ਮਨਜਾਇ, ਅਕਾਸ ਬਘਾਲੇ ਜਿਉ ਭਰਮਾਇ।
ਭ੍ਰਮਤਾ ਕਬਹੂੰ ਨ ਆਵੈ ਠਉਰ, ਕਾਠ ਬੀਚਿ ਜਿਉ ਬਸੈ ਭਉਰ।
ਜਿਉਂ ਕਾਠ ਛੋੜਿ ਭਉਰ ਉਡਿ ਜਾਇ, ਤਿਉ ਮਨੁ ਭ੍ਰਮੈ ਭਉਰ ਕੇ ਭਾਇ।
ਭਰਮ ਹਾਟਿ ਕਾ ਇਹੁ ਬੀਚਾਰੁ, ਕਰੈ ਨਿੰਦ ਸਿਰ ਛਾਨੇ ਛਾਰੁ।
ਹਾਟ ਛਬੀਸਵੇਂ ਨਾਉ ਭਰਮਾਉ, ਨਾਨਕ ਹਰਿ ਪ੍ਰਭ ਕੀਆ ਬਨਾਉ ॥੨੬॥
ਕਾਮਿ ਹਾਟਿ ਜਬ ਇਹੁ ਮਨ ਬਸੈ, ਅਤਿ ਸੁੰਦਰ ਤ੍ਰਿਆ ਦੇਖ ਬਿਗਸੈ।
ਕਰੈ ਉਪਾਵ ਕਾਮ ਰਸ ਤਾਈਂ, ਜਨਮ ਪਦਾਰਥ ਜਾਤ ਅਜਾਈ।
ਨਰਕ ਬਾਛੈ ਸੋ ਕਾਮ ਕਮਾਵੈ, ਕਾਮ ਸੁਆਦਿ ਜੂਨੀ ਭ੍ਰਮਾਵੈ
ਸਤਾਈਸਵੇ ਹਾਟ ਕਾਮ ਕਾ ਡੇਰਾ, ਜੋ ਤਹਿ ਬਸੈ ਸੋਇ ਜਮ ਘੇਰਾ।
ਉਸ ਹਾਟ ਕੀ ਜੋ ਟਹਲ ਕਮਾਵੈ, ਨਾਨਕ ਮਰਿ ਜਨਮੇ ਜੂਨੀ ਭਰਮਾਵੈ ॥੨੭॥
ਦੋਹਿ ਬਿਧਿ ਕਾਮ ਕੋਈ ਬੀਚਾਰੈ, ਦੋਨੌਂ ਬਿਧਿ ਕੇ ਰਾਹ ਸਵਾਰੈ।
ਕਾਮ ਰਤਨ ਜਿਸ ਜਨ ਦਿਸਟਾਇਆ, ਆਨ ਕਾਮ ਤਿਨਿ ਗਲਤ ਰਵਾਇਆ।
ਆਨ ਕਾਮ ਤੇ ਤਨ ਬਿਨਸਾਇਆ, ਰਤਨ ਕਾਮ ਤੇ ਬ੍ਰਹਮ ਸਮਾਇਆ।
ਕਾਮ ਰਹੈ ਤਿਸ ਰਤਨ ਦਿਖਾਈਐ, ਜਿਸ ਛੂਟੇ ਸੋ ਜੋਨੀ ਭਰਮਾਈਏ।
ਰਤਨ ਹਾਟ ਕਾਮ ਕਾ ਕੀਆ, ਪਰਮਾਰਥ ਖੋਜਿ ਕਿਨੇ ਜਨਿ ਲੀਆ।
ਜਿਨ ਜਾਨਿਆ ਤਿਨਹੀ ਮਿਤਿ ਜਾਨੀ, ਜਿਨਿ ਕਾਮ ਰਤਨ ਦੀ ਜੋਤਿ ਪਛਾਨੀ।
ਰਤਨ ਜੋਤੀ ਮਾਥੇ ਪ੍ਰਗਟਾਨੀ, ਜਿਨਿ ਟਾਲਿਆ ਤਿਸ ਜੋਤਿ ਬੁਝਾਨੀ।
ਕਾਮ ਸੰਚਿ ਜਨੁ ਭਏ ਮਮੂਰ, ਨਾਨਕ ਜਿਨ ਬਸ ਕੀਆ ਸੋ ਸਦਾ ਠਰੂਰ ॥੨੮॥
ਅਹਿਨ ਹਾਟ ਜਬ ਇਹ ਮਨ ਜਾਈ, ਅਦਿਸਟ ਬਸਤੁ ਹਿਰਿ ਲੇਤ ਪਰਾਈ।
ਚੋਰੀ ਰਸ ਇਹ ਮਨ ਲਪਟਾਨਾ, ਅਹਨਿ ਹਾਟ ਜਬ ਜਾਇ ਸਮਾਨਾ।
ਛਾਡਿ ਕ੍ਰਿਤ ਤਬ ਚੋਰੀ ਧਾਵੈ, ਅਹਨਿ ਹਾਟ ਜਬ ਜਾਇ ਸਮਾਵੈ।
ਹਿਰਿ ਹਿਰਿ ਲਿਆਵਤ ਵਸਤੂ ਪਰਾਈ, ਪਰਨਾ ਬਾਧ ਲੀਆ ਸਿਰ ਭਾਈ।
ਹਾਟ ਉਣਤੀਸਵਾ ਬਿਕਾਰੀ ਅਹਨਿ ਨਾਉ, ਨਾਨਕ ਤਾ ਕੇ ਕੁਲਫ ਚੜਾਉ ॥੨੯॥
ਜਤਨਿ ਹਾਟਿ ਜਬ ਇਹ ਮਨ ਜਾਵੈ, ਜੁਗਤਿ ਜਤਨ ਕੀ ਤਬ ਮਿਤਿ ਪਾਵੈ।

ਜਾਤਾ ਦੇਹੁ ਜਤਨ ਕਰਿ ਰਾਖੈ, ਜਤਨ ਜੁਗਤਿ ਕੋਈ ਜਨੁ ਲਾਖੈ।
ਜੀਤਾ ਜਨਮੁ ਤਉ ਜਤੁ ਗਹਿਆ, ਇਹੁ ਮਨੁ ਜੀਤਾ ਅਸਥਿਰ ਰਹਿਆ।
ਜੋ ਜਤੁ ਰਾਖੇ ਜਿਸ ਪਿੰਡ ਨ ਪਾਇ, ਜਤ ਸਾਧੇ ਕੀ ਇਹ ਮਿਤਿ ਭਾਈ।
ਬੀਸਾ ਉਪਰਿ ਦਸਵੇਂ ਜਾਇ ਰਚਿਆ, ਨਾਨਕ ਜਤ ਦ੍ਰਿੜ੍ਹ ਕਾਲਹੁ ਬਚਿਆ ॥੩੦॥
ਜਬ ਇਹ ਮਨੁ ਜਾਇ ਬ੍ਰਹਮ ਸਮਾਵੈ, ਏਕ ਦ੍ਰਿਸਟਿ ਕਛੁ ਨਾਹਿ ਦੁਰਾਵੈ।
ਏਕੋ ਏਕ ਸਭਨ ਪੈ ਜਾਨੈ, ਸੋਈ ਬ੍ਰਹਮਾ ਦਰਿ ਪਉ ਖਜਾਨੈ।
ਪਵੈ ਖਜ਼ਾਨੇ ਬਹੁਰਿ ਨ ਫੇਰ, ਪ੍ਰਗਟਿਆ ਬ੍ਰਹਮ ਮਿਟਿਆ ਅੰਧੇਰ
ਗਇਆ ਅੰਧੇਰ ਭਇਆ ਉਜਿਆਰਾ, ਜਬ ਅੰਤਰਿ ਕੀਆ ਬ੍ਰਹਮ ਪਸਾਰਾ।
ਇਕਤੀਸਵੇ ਹਾਟ ਕਾ ਨਾਮ ਹੈ ਬ੍ਰਹਮ, ਨਾਨਕ ਉਤ ਘਰ ਜਾਇ ਤਾ ਬਿਨਸੈ ਭਰਮੁ ॥੩੧॥
ਕਰਮ ਹਾਟਿ ਬਹਿ ਕਰਮ ਬੀਚਾਰੈ, ਕਰਮ ਕਿਰਤ ਕਉ ਅੰਤਰਿ ਧਾਰੈ।
ਬੇਦ ਪੜੇ ਸੁਚ ਸੰਜਮ ਕਰੈ, ਸੇਦ ਪੜੈ ਜਨਮੈ ਫਿਰਿ ਮਰੈ।
ਬ੍ਰਹਮ ਇੰਦ੍ਰ ਸਿਵਪੁਰ ਮੇ ਜਾਇ, ਨਹਿ ਠਹਿਰਾਵੇ ਜੂਨੀ ਪਾਇ।
ਕਰਮ ਹਾਟ ਕੇ ਗੁਨ ਕਹੇ ਭਾਈ, ਕਰੈ ਕਰਮ ਜਬ ਉਤ ਘਰਿ ਜਾਈ।
ਇਕਤੀਸ ਉਪਰਿ ਇਕ ਹਾਟੁ ਬਨਾਏ, ਨਾਨਕ ਉਹਾਂ ਬਹਿ ਕਰਮ ਕਮਾਏ ॥੩੨॥
ਅਕਰਮ ਹਾਟ[7] ਬਹਿ ਕਰਤਾ ਅਕਰਮੁ, ਗ੍ਰਿਹ ਕੁਟੰਬ ਕੀ ਤਿਆਗੀ ਸਰਮ।
ਬੇਸਵਾ ਖਾਨੇ ਜੂਏ ਜਾਇ, ਜਬ ਮਨ ਅਕਰਮ ਹਾਟ ਮਹਿ ਪਾਇ।
ਫਾਹਾ ਪਾਇ ਕਰਤਾ ਬਟਮਾਰੀ, ਅਕਰਮ ਹਾਟ ਮਹਿ ਮਾਰੀ ਤਾਰੀ।
ਨਿੰਦ ਚਿੰਦ ਆਦਿਸਟੀ ਕਰੈ, ਜਬ ਅਕਰਮ ਹਾਟ ਮੈਂ ਪਰੈ
ਕਰੈ ਅਕਰਮ ਕਰਮ ਨਹਿ ਜਾਨੈ-ਤਉ, ਨਾਨਕ ਇਹ ਮਨ ਅਕਰਮ ਹਾਟ ਮਹਿ ਜਾਇ ਸਮਾਨੈ ॥੩੩॥
ਤਪਤਿ ਹਾਟ ਜਬ ਇਹ ਮਨ ਜਾਇ, ਤਨ ਤਾਤਾ ਕਛੁ ਪੀਐ ਨ ਖਾਇ।
ਕੰਪਨ ਲਾਗੇ ਸਗਲਾ ਦੇਹ, ਤਪਤ ਹਾਟ ਕੇ ਲਖਣ ਏਹ।
ਅਹਾਰੁ ਨ ਲੇਵੈ ਪੀਐ ਨ ਖਾਇ, ਪਾਨੀ ਪਾਨੀ ਕਰਤ ਬਿਹਾਇ
ਸੀਤਲ ਪਾਨੀ ਤੇ ਬਾਢ੍ਹੈ ਰੋਗੁ, ਉਸਨ ਪੀਏ ਤੇ ਸੀਤਲ ਹੋਗ।
ਤਪਤ ਹਾਟ ਕੇ ਇਹ ਗੁਨ ਭਾਈ, ਹੋਇ ਨਿਬਲ ਜਬ ਉਤ ਘਰਿ ਜਾਈ।
ਤੇਤੀਸਵਾ ਹਾਟ ਤਪਤ ਕਾ ਕੀਆ, ਨਾਨਕ ਤਾ ਮਹਿ ਤਾਪੁ ਸਮੀਆ ॥੩੪॥
ਸਿਰਹਿ ਹਾਟਿ ਜਬ ਇਹ ਮਨ ਜਾਇ, ਤਪਤ ਮਿਟੇ ਉਪਜੈ ਸਿਰ ਵਾਇ
ਸਿਰ ਕਉ ਬਾਧੇ ਉਠ ਨ ਸਕੈ, ਅਖੀ ਨ ਖੋਲੇ ਮੁਖਹੁੰ ਨ ਬਕੈ।
ਆਲਸ ਉਪਜੈ ਸਗਲੀ ਦੇਹ, ਸਿਰਾਇ ਹਾਟ ਕੇ ਲਖਣੁ ਏਹੁ।
ਤਪਤ ਸਿਰਤਿ ਕਾ ਏਕੋ ਮੰਤੁ, ਜਿਸ ਆਵੈ ਸੋ ਨਿਰਬਲ[8] ਜੰਤੁ।
ਚਉਤੀਸਵਾ ਹਾਟ ਛਾਡਿ ਅਵਰ ਘਰੁ ਜਾਇ, ਤਉ ਨਾਨਕ ਮਨ ਕਉ ਸੁਖ ਬਿਹਾਇ ॥੩੫॥
ਬਿਸੂਰਿ ਹਾਟਿ ਜਬ ਇਹ ਮਨੁ ਜਾਇ, ਖੋਲਿ ਕਪਾਟ ਤਹਾਂ ਠਹਿਰਾਇ।
ਤਹਿ ਠਹਰਾਇ ਜੁਗਤਿ ਸਭ ਖੋਈ, ਡਾਕੀ ਛੁਟੀ ਬਿਕਲ ਤਨ ਹੋਈ।

7 ਇਹ ਬੰਦ ਪੰਜ 765 ਵਿਚ ਨਹੀਂ ਪਰ ਸ. ਪ. ਲ. ਨੰ 2884 ਵਿਚ ਹੈ. ਇਹ ਸ. ਸ. ਵਿਚ ਵੀ ਮੌਜੂਦ ਹੈ
8. ਪਾ ਜਿਸੁ ਆਵੈ ਸੋਈ ਨਿਰੰਬਤ (ਸ. ਪ. ਲ. ਨੰ 671)

ਪ੍ਰਾਨ ਪਿੰਡ ਕੀ ਕਰੈ ਨ ਸਾਰਿ, ਬਿਸਚਿ ਹਾਟ ਬਹਿ ਕਰੈ ਪਸਾਰ।
ਬਿਸੂਚਿਤ ਤਨ ਨਹੀ ਸਕੈ ਸਮਾਰਿ, ਪੀਪਲ ਮੂਲ ਜਵਾਇਨ ਸਾਰਿ।
ਲੌਂਗ ਹਕੀਮ ਵਰਚਿ ਮੁਖਿ ਪਾਈ, ਤਬ ਇਸ ਮਨ ਕਉ ਸਾਤਿ ਹੈ ਆਈ।
ਕਹੁ ਨਾਨਕ ਪੈਤੀਹਵਾ ਹਾਟ ਤਾ ਕਉ ਮੁਹਕੰਮਿ ਮਾਰੇ ਕਪਾਟਿ ॥੩੬॥
ਬੀਲਿ ਹਾਟਿ ਜਬ ਇਹੁ ਮਨੁ ਜਾਇ, ਹੋਇ ਕੁਰਕਾਰੀ ਕਿਆ ਅਉਖਧਿ ਖਾਇ।
ਬਰਚ ਘੀਉ ਪੂਦਨਾ ਮੁਖ ਪਾਵੈ, ਪੀਠਿ ਸੇਕਿ ਮਨੁ ਕਉ ਸੁਖ ਆਵੈ।
ਧੁੰਨੀ ਕੀ ਨਾੜੀ ਜੋਰ ਕਰਿ ਖਿਚੈ, ਤਬ ਮਨ ਕਰਕ ਪੀੜ ਤੇ ਬੱਚੈ।
ਛਾਛਿ ਖਟਾਈ ਨਿਕਟੀ ਨ ਆਵੈ, ਤਬ ਮਨ ਬੀਲੇ ਹਾਟ ਮਹਿ ਪਾਵੈ।
ਕਾਚੀ ਦੇਹ ਰੋਗੁ ਸਭ ਹੋਇ, ਛੇਤੀ ਹਵੇ ਹਾਟ ਮਨ ਕਉ ਦਖ ਹੋਇ
ਕਹੁ ਨਾਨਕ ਇਸ ਮਨ ਕੇ ਹਾਟ, ਤਾ ਕੇ ਅਠਸਠਿ ਮੁਹਕਮ ਮਾਰੇ ਕਪਾਟਿ ॥੩੭॥
ਸੁਸਤਿ ਹਾਟ ਜਬ ਇਹੁ ਮਨੁ ਰਸੈ, ਆਲਸ ਸੁਸਤੀ ਅੰਤਰਿ ਬਸੈ।
ਆਵੈ ਹੀਏ ਉਬਾਸੀ ਅਵੁਰ ਹੜਵਾੜੀ, ਤਬ ਸੁਸਤ ਹਾਟ ਮਨੁ ਮਾਰੀ ਤਾੜੀ।
ਹਾਡ ਮਾਸ ਤਨ ਸੁਸਤੀ ਹੋਇ, ਸੁਸਤ ਹਾਟ ਮਨੁ ਰਹਿਆ ਸੋਇ।
ਅਠਸਠ ਹਾਟਿ ਬਹਤਰਿ ਨਾਰੀ, ਨਉ ਦਰਵਾਜੇ ਚਾਰੇ ਬਾਰੀ।
ਹੋਵਹਿ ਸਸਤ ਸਭ ਹੀ ਬੰਦਾ, ਸੈਤੀਹਵੈਂ ਹਾਟਿ ਕੀ ਏਹੀ ਨਿਅਦਾ[9]।
ਕਹ ਨਾਨਕ ਸੁਨਹੁ ਰੇ ਭਾਈ, ਹਾਟ ਹਾਟ ਕੀ ਸਖਾ ਸੁਨਾਈ ॥੩੮॥
ਤਮਕਿ ਹਾਟ ਜਬ ਇਹੁ ਮਨ ਬੜਤਾ, ਸਾਂਤਿ ਨ ਆਵੈ ਤਿਸਨਾ ਜਰਤਾ।
ਤਪਕ ਤਿਖਾ ਮਹਿ ਸਦ ਹੀ ਤਾਤਾ, ਤਮਕ ਹਾਟ ਜਬ ਇਹੁ ਮਨ ਜਾਤਾ
ਸਦ ਤਾਤਾ ਸੀਤਲ ਨਹਿ ਹੋਇ, ਤਾਂ ਕੇ ਕੁਸਲ ਨ ਕਬਹੂੰ ਕੋਇ
ਤਾ ਕੇ ਤਾਮਸ ਕਬਹੰ ਨ ਜਾਈ, ਤਮਕ ਹਾਟ ਮਹਿ ਜਬ ਠਹਿਰਾਈ
ਪਰ ਕੀ ਤਾਤਿ ਕਰੈ ਸਦ ਤਾਤਾ, ਤਾਮਸ ਜਲਿਆ ਭਸਮ ਹੋਇ ਜਾਤਾ।
ਅਠਤੀਹਵਾ ਹਾਟ ਤਮਕਿ ਕਾ ਕੀਨਾ, ਨਾਨਕ ਉਆਹ ਤਮਕਿ ਬਸੇਰਾ ਲੀਨਾ ॥੩੯॥
ਸਾਤਿ ਹਾਟਿ ਜਬ ਇਹ ਮਨੁ ਜਾਵੈ, ਕ੍ਰੋਧ ਹਰੈ ਸੀਤਲ ਘਰੁ ਛਾਵੈ।
ਸਾਂਤਿ ਪਈ ਤਪਕ ਸਭ ਤਿਆਗੀ, ਸੀਤਲ ਹਾਟਿ ਗਿਆ ਬੈਰਾਗੀ।
ਸੀਤਲ ਹਾਟ ਸਾਤ ਕਾ ਵਾਸਾ, ਸਾਤ ਭਈ ਮਨਿ ਭਇਆ ਪ੍ਰਗਾਸਾ।
ਸਾਂਤਿ ਭਈ ਮਨ ਉਪਜਿਆ ਚਾਉ, ਕਾਮ ਕ੍ਰੋਧ ਗਇਆ ਤਪ ਤਾਉ।
ਗਿਆਨ ਰਤਨ ਸਾਤਿ ਤੇ ਪਾਇਆ, ਨਾਨਕ ਉਣਤਾਲੀਹਵਾ ਹਾਟੁ ਸਤਿਗਰ ਦਿਖਾਇਆ ॥੪੦॥
ਦਇਆ ਹਾਟ ਮਹਿ ਜਬ ਇਹੁ ਮਨ ਬਸੈ, ਜੀਅ ਦਇਆ ਸਭ ਹੀ ਮਹਿ ਰਸੈ
ਜੀਅ ਜੀਅ ਕੀ ਮਹਿਮਾ ਜਾਨੈ, ਸਮ ਦ੍ਰਿਸ਼ਟੀ ਹੋਇ ਏਕੁ ਪਛਾਨੇ।
ਦਇਆ ਦਾਨੁ ਦੇ ਦਰਦਹਿ ਜਾਨੈ, ਦੂਜਾ ਤਿਆਗ ਇਕਤੁ ਘਰਿ ਆਨੈ।
ਦਾਮੋਦਰ ਜਾ ਕੇ ਮਨਿ ਬਸੇ, ਦੁੰਦਰ ਬਾਧੈ ਸੁੰਦਰ ਲਸੈ[10]।

---

9 ਪਾ ਨਿਆਦਾ (ਉਹੀ)
10 ਪਾ ਪ੍ਰਗਸੇ (ਓਹੀ)

ਸੁੰਦਰ[11] ਕੀ ਤਬ ਜੋਤਿ ਪਛਾਨੇ, ਦਇਆ ਹਾਟਿ ਜਬ ਇਹੁ ਮਨੁ ਆਨੈ।
ਚਾਲੀਸਵੈ ਹਾਟਿ ਮਹਿੰ ਦਇਆ ਬਨਾਈ, ਨਾਨਕ ਕਿਸਹੂ ਬਿਰਲੇ ਆਈ[12] ॥੪੧॥
ਭਾਉ ਹਾਟ ਮੈ ਜਬ ਮਨੁ ਜਾਤਾ, ਭਾਉ ਭਗਤਿ ਸਭ ਸੰਗ ਕਮਾਤਾ।
ਭਾਉ ਕੀਏ ਤੇ ਭਰਮੁ ਸਭੁ ਜਾਇ, ਭਾਉ ਭਗਤਿ ਸਭ ਸੰਗ ਕਮਾਇ।
ਭਾਉ ਭਗਤਿ ਕੀ ਊਚੀ ਮਹਿਮਾ, ਭਾਉ ਢੂੰਢੇ ਸੋ ਹੋਵੈ ਬ੍ਰਹਮਾ।
ਭਾਉ ਭਗਤਿ ਜਾ ਕੇ ਮਨਿ ਆਵੈ, ਭਾਉ ਹਾਟ ਮੈਂ ਜਬ ਮਨ ਜਾਵੈ।
ਇਕਤਾਲੀਹਵਾ ਹਾਟ ਭਾਉ ਕਾ ਕਰਿਆ, ਨਾਨਕ ਉਤ ਘਰ ਜਾਇ ਇਨ ਮਨ ਭਾਉ ਕਰਿਆ ॥੪੨॥
ਬਿਰਹਿ ਹਾਟਿ ਜਬ ਇਹੁ ਮਨ ਰਸੈ, ਅੰਤਰਿ ਬਿਰਹੁ ਬਿਰਹ ਸੰਗਿ ਬਸੈ।
ਬਿਰਹ ਕਰੈ ਭਉ ਬ੍ਰਹਮ ਪਛਾਨੇ, ਬਿਰਹ ਕਰੈ ਤਬ ਰਹੈ ਧਿਆਨੇ।
ਬਿਰਹ ਕਰੈ ਤਾਂ ਏਕੋ ਬੂਝੇ, ਬਿਰਹ ਕਰੇ ਤਾ ਸਭ ਕਿਛੁ ਸੂਝ।
ਬਿਰਹਿ ਹਾਟਿ ਬਿਰਹ ਕਾ ਡੇਰਾ, ਬਿਰਹਾ ਹਾਟ ਕਬ ਕਰੈ ਬਸੇਰਾ।
ਕਬਹੰ ਫਿਰਤ ਵਿਰੜਾ ਆਵੈ, ਬਿਰਹਾ ਹਾਟ ਬਹਿ ਬਿਰਹੁ ਕਮਾਵੈ
ਜਿਤ ਘਰਿ ਬਸੈ ਸੋ ਲਛਣ ਕਰੈ, ਉਸ ਨਗਰੀ ਕੀ ਸੋਝੀ ਪਰੈ।
ਬਤਾਲੀਹਵਾਂ ਹਾਟੁ ਬਿਰਹ ਬਿਚਿ ਬਸੈ, ਨਾਨਕ ਬਿਰਹੁ ਲਾਇ ਮਨ ਸਹਜੇ ਬਿਗਸੈ[13] ॥੪੩॥
ਦੋਇ ਹਾਟ ਬਿਰਹ ਕੇ ਕੀਏ, ਦੋਇ ਬਿਬੇਕ ਬਿਰਹੁ ਕਉ ਦੀਏ
ਸਾਚੈ ਬਿਰਹੁ ਮਿਲੈ ਪ੍ਰਭੁ ਸਾਚਾ, ਸਾਚੇ ਬਿਰਹ ਅੰਮ੍ਰਿਤ ਰਸ ਰਾਚਾ।
ਸਾਚੈ ਬਿਰਹ ਪ੍ਰਭੁ ਕੀ ਮਿਤਿ ਆਵੇ, ਸਾਚੈ ਬਿਰਹ ਮੈਂ ਸਾਚਿ ਸਮਾਵੈ।
ਸਾਚੈ ਬਿਰਹ ਸਭ ਸੋਚ ਪਛਾਨੈ, ਸਾਚੇ ਬਿਰਹ ਭ੍ਰਮਤਾ ਘਰਿ ਆਨੈ।
ਸਾਚੈ ਬਿਰਹ ਕਾ ਜਬ ਘਰਿ ਜਾਪੈ, ਸਾਚੈ ਬਿਰਹ ਪ੍ਰਭੁ ਸਚਿ ਪਛਾਪੇ।
ਤਿਤਾਲੀਹਵਾ ਹਾਰੁ ਸਚੁ ਜਿਤੁ ਪਾਇਆ, ਨਾਨਕ ਸਚੈ ਰਾਚੈ ਜਿਨਾ ਸਾਚਾ ਪਾਇਆ[14] ॥੪੪॥
ਚਉਤਾਲੀਹਵੇ ਹਾਟਿ ਜਬ ਜਾਇ ਸਮਾਵੇ, ਝਠੇ ਬਿਰਹ ਮਨੁ ਭਰਮ ਡੁਲਾਵੈ।
ਪਰ ਤ੍ਰਿਆ ਸੇਤੀ ਬਿਰਹ ਲਗਾਵੈ, ਉਤ ਬਿਰਹ ਤਨੁ ਤਾਪ ਜਰਾਵੇ।
ਉਤ ਬਿਰਹ ਹੋਇ ਇਤ ਉਤ ਝੂਠਾ, ਜਿਉਂ ਡਉ ਲਾਗੋ ਕਾਨੁ ਝਲੂਠਾ।
ਝੂਠੇ ਬਿਰਹ ਜਲੈ ਕਿਉਂ ਜੀਵੈ, ਦਾਧਾ ਬਿਰਹਿ ਸੀਤ ਨਾ ਥੀਵੈ।
ਕਾਮ ਬਿਰਹ ਕੀ ਭਾਠੀ ਦਾਧਾ, ਬਿਰਹ ਅਗਨੀ ਕੀ ਥਮੀ ਬਾਧਾ
ਝੂਠੇ ਬਿਰਹ ਕੈ ਹਾਟ ਸਮਾਇ, ਨਾਨਕ ਉਸ ਕਉ ਠਉਰ ਨ ਠਾਇ ॥੪੫॥
ਪੈਤਾਲੀਹਵਾ ਹਾਟੁ ਪ੍ਰੀਤਿ ਕਾ ਕੀਨਾ, ਕੋਟ ਮਧੇ ਕਿਨੈ ਵਿਰਲੇ ਚੀਨਾ
ਪ੍ਰੀਤਿ ਪ੍ਰੇਮ ਤਿਸ ਖੁਲਹ ਕਪਾਟ, ਪ੍ਰੀਤਿ ਪ੍ਰੇਮ ਕਾ ਏਕੋ ਹਾਟੁ।
ਪ੍ਰੀਤਿ ਹੋਇ ਤਉ ਪ੍ਰੇਮ ਪਛਾਨੇ, ਪ੍ਰੀਤਿ ਚੀਨਿ ਅੰਤਰਿ ਪ੍ਰਭੁ ਜਾਨੈ।

---

11 ਪਾ ਦੁੰਦਰ (ਉਹੀ)
12 ਪਾ ਕਿਨਹੂ ਪਾਈ (ਉਹੀ)
13 ਪਾ ਰਸੈ (ਉਹੀ, ਸ. ਪ ਲ ਨੰ. 2884)
14 ਪਾ ਜਿਨ ਸਚੁ ਕਮਾਇਆ (ਸ ਪ ਲ. ਨੰ 671)
15 ਪਾ ਉਡਿ (ਉਹੀ)

ਅੰਤਰਿ ਖੁਲਾ ਪ੍ਰੀਤਿ ਜਬ ਪਾਈ, ਪ੍ਰੀਤਿ ਹਾਟ ਪ੍ਰਭੁ ਪ੍ਰੀਤਿ ਬਨਾਈ।
ਪੈਤਾਲੀਹਵਾ ਹਾਟ ਜਿਸ ਮਹਿ ਸਚੁ ਪ੍ਰੀਤਿ, ਨਾਨਕ ਜੋ ਚੀਨੈ ਤਿਸੁ ਨਿਰਮਲ ਰੀਤਿ ॥੪੬॥
ਝੂਠੀ ਪ੍ਰੀਤਿ ਪ੍ਰਭੁ ਕਬਹੂੰ ਨ ਭੀਜੈ, ਝੂਠ ਪ੍ਰੀਤਿ ਤਨੁ ਖਪਿ ਖਪਿ ਛੀਜੈ।
ਝੂਠ ਪ੍ਰੀਤਿ ਕਾ ਹਾਟੁ ਉਜਾਰੈ, ਮਹਾਂ ਅਗਨਿ ਮਹਿ ਇਹੁ ਤਨ ਜਾਰੈ।
ਜਰਿ ਬੂਝੈ ਤਬ ਹੋਵੈ ਸਆਹਾ, ਝੂਠੀ ਪ੍ਰੀਤਿ ਨ ਇਸ ਕੋ ਲਾਹਾ।
ਲਾਹਾ ਮੂਲ ਸਭੁ ਝੂਠ ਗਵਾਵੈ, ਝੂਠ ਪ੍ਰੀਤਿ ਸਭੁ ਰਾਸਿ ਵੰਜਾਵੈ।
ਝੂਠੀ ਪ੍ਰੀਤਿ ਕੁਲ ਦੋਨੋ ਖੋਵੈ, ਹਾਥ ਪਛਾੜਿ ਮੂੜਾ ਮਨੁ ਰੋਵੈ।
ਸਚ ਝੂਠ ਕੀ ਦੋਇ ਬਿਧਿ ਪ੍ਰੀਤਿ, ਜਿਤੁ ਕੋ ਰਚੈ ਤੈਸੀ ਤਿਸੁ ਰੀਤਿ।
ਛਿਤਾਲੀਹਵਾ ਹਾਟ ਅਨ ਪ੍ਰੀਤਿ ਕਾ ਕੀਆ, ਨਾਨਕ ਉਤ ਘਰਿ ਜਾਇ ਮੁਕਤ ਨਾਹੀ ਥੀਆ ॥੪੭॥
ਸ੍ਰਵਨ ਹਾਟ ਜਬ ਇਹੁ ਮਨੁ ਬਰਤਾ, ਭਾਉ ਪ੍ਰੀਤਿ ਕਰਿ ਹਰਿ ਜਸ ਸੁਨਿਤਾ।
ਸ੍ਰਵਨੀ ਸੁਣਿ ਸੁਣਿ ਚਿਤ ਬਸਾਵੈ, ਸ੍ਰਵਨੀ ਸੁਨਿ ਸੁਨਿ ਪ੍ਰੇਮ ਬਢਾਵੈ।
ਅਨ ਸੁਨਿਆ ਕਛੁ ਕਹਿਆ ਨ ਜਾਈ, ਜਿਨਿ ਸੁਨਿਆ ਤਿਨਹੀ ਲਿਵ ਲਾਈ
ਸੁਨਿ ਮੁਨਿ ਸਾਲਕਿ ਸਾਦਕਿ ਹਏ, ਅਨਸੁਨਿਆ ਆਪਹੁ ਕਛੁ ਨ ਥੀਏ[16]।
ਸੈਤਾਲੀਹਵਾ ਹਾਟੁ ਕਾਨ ਪ੍ਰਭੁ ਕੀਨਾ, ਨਾਨਕ ਸੁਨਿ ਸੁਨਿ ਸਹਜਿ ਪਤੀਨਾ ॥੪੮॥
ਬਹਰ ਹਾਟ ਹੋਇ ਰਹਤਾ ਬਹਰਾ, ਮਿਤਿ ਨਹੀ ਆਵੈ ਆਗਮ ਸਹਰਾ।
ਜਸ ਅਪਜਸੁ ਕਛੁ ਸਨੀਏ ਨਾਂਹੀ, ਬਹਰਾ ਬਿਸਮ ਭਇਆ ਮਨ ਮਾਂਹੀ।
ਸ੍ਰਵਨੀ ਸੁਨਤ ਬਹਰਾ ਜਬ ਹੋਵੈ, ਤਾ ਕੀ ਪੂਛ ਧਰਮ ਪਹਿ ਹੋਵੈ।
ਧਰਮਰਾਇ ਜਬ ਕਾਗਦੁ ਕਾਢੇ, ਤਬ ਕਿਆ ਬਹਰਾ ਲੇਖਾ ਸਾਢੇ।
ਹੋਤ ਸ੍ਰਵਨ ਬਹਰਾ ਜਾਇ, ਜਬ ਮਨ ਬਹਰੇ ਹਾਟ ਮਹਿ ਪਾਇ।
ਅਠਤਾਲੀਹਵਾ ਹਾਟੁ ਬਹਰਾ ਕਰਿ ਰਾਖਿਆ, ਨਾਨਕ ਹੋਤ ਸ੍ਰਵਨ ਸੁਣੀਐ ਨਹਿ ਭਾਖਿਆ ॥੪੯॥
ਦਿਸਟਿ ਹਾਟ ਜਬ ਇਹੁ ਮਨੁ ਦੇਖੈ, ਆਨ ਨ ਪੇਖੈ ਬ੍ਰਹਮ ਬਿਸੇਖੈ।
ਏਕ ਦ੍ਰਿਸਟਿ ਦੇਖੈ ਸਭ ਰਚਨਾ, ਆਦਿ ਅੰਤ ਤਿਨਿ ਕਾਲਹੂੰ ਬਚਨਾ।
ਏਕ ਦ੍ਰਿਸਟਿ ਸਭ ਬੰਧਨ ਖੋਲੈ, ਚਾਰਿ ਪਦਾਰਥ ਲੀਏ ਅਮੋਲੈ।
ਨਾਮੁ ਦਾਨੁ ਇਸਨਾਨ ਅਰੁ ਕਾਮੁ, ਤਿਸ ਮਿਲੈ ਪਦਾਰਥ ਜਿਸ ਲਿਖਿਆ ਕਲਾਮ
ਏਕ ਦ੍ਰਿਸਟਿ ਤੇ ਸਭੁ ਕਿਛੁ ਪਾਇਆ, ਇਹ ਮਨ ਏਕ ਦ੍ਰਿਸਟਿ ਮਹਿ ਆਇਆ।
ਦ੍ਰਿਸਟਿ ਹਾਟ ਕੇ ਬੰਧਨ ਖੋਲੇ, ਨਾਨਕ ਉਣਵੰਜਹਵੈ ਹਾਟ ਬਿਨਸੈ ਸਭ ਓਲੇ ॥੫੦॥
ਅਨਿ ਦ੍ਰਿਸਟਿ ਹਾਟ ਜਬ ਇਹੁ ਮਨੁ ਧਾਵੈ, ਅਨਿ ਦ੍ਰਿਸਟਿ ਅਪ੍ਰਾਧ ਕਮਾਵੈ।
ਪਰ ਤ੍ਰਿਆ ਪਰ ਮਾਇਆ ਕਉ ਹੇਰੈ, ਜਬ ਮਨ ਜਾਇ ਆਨ ਕੇ ਡੇਰੇ
ਅਨਿ ਦ੍ਰਿਸਟਿ ਜਬ ਇਹ ਮਨ ਜਾਇ, ਤਬ ਇਸ ਕਉ ਨਾਹਿ ਟਿਕਨ ਕੀ ਜਾਇ।
ਨਾਨਕ ਕਹੈ ਸੁਨਹੁ ਜਨ ਗਿਆਨੀ, ਪੰਜਾਹਵੈ ਹਾਟ ਬਸੈ ਅਨਿ ਧਿਆਨੀ ॥੫੧।
ਪਾਪ ਹਾਟਿ ਜਬ ਇਹੁ ਮਨ ਵੜੈ, ਪਾਪ ਕਮਾਵੈ ਧਰਮ ਨ ਕਰੈ।
ਧਰਮ ਪੁੰਨ ਕੀ ਬੁਝ ਨ ਪਾਈ, ਤਬ ਮਨੁ ਪਾਪ ਜਾਇ ਠਹਿਰਾਈ।

---

16 ਪਾ ਹੂਏ (ਉਹੀ)

ਪਾਪਿ ਰਤਾ ਮਨੁ ਭਰਮ ਨ ਜਾਨੇ, ਅੰਤ ਬਾਰ ਜਮ ਦੁਖ ਦੇ ਡਾਨੈ।
ਪਾਪ ਹਾਟ ਕੇ ਲਖਣ ਫੀਕੇ, ਪਾਪ ਅੰਤ ਬੈਰੀ ਹੈ ਜੀ ਕੇ।
ਇੱਕਵਜਹਵੇ ਹਾਟਿ ਬਹਿ ਪਾਪੁ ਕਮਾਇਆ, ਨਾਨਕ ਪਾਪ ਕੀਏ ਜਾਇ ਦੋਜਕਿ ਪਾਇਆ ॥੫੨॥
ਧਰਮਿ ਹਾਟਿ ਜਬ ਇਹੁ ਮਨੁ ਜਾਇ, ਸਕ੍ਰਿਤ ਕਰੈ ਆਤਮ ਲਿਵਲਾਇ।
ਪੰਨ ਦਾਨ ਕੀ ਮਹਿਮਾ ਜਾਨੇ, ਪਾਪ ਦ੍ਰਿਸਟਿ ਸੁਪਨੇ ਨਹੀਂ ਆਨੇ।
ਧਰਮ ਧੀਰਜ ਕੀ ਜਿਸ ਮਨ ਦ੍ਰਿੜਤਾ, ਹਰਿ ਜਸੁ ਸੁਨਨ ਕਵਲ ਜਿਉਂ ਖਿੜਤਾ।
ਬਵੰਞਹਵੇ ਹਾਟ ਬਹਿ ਧਰਮੁ ਕਮਾਇਆ, ਨਾਨਕ ਧਰਮਿ ਹਾਟਿ ਜਬ ਜਾਇ ਸਮਾਇਆ ॥੫੩॥
ਰਤਨਿ ਹਾਟ ਜਬ ਇਹੁ ਮਨ ਜਾਨੇ, ਰਤਨ ਕੀ ਜੋਤਿ ਕਉ ਤਬਹਿ ਪਛਾਨੇ।
ਚਹੁੰ ਰਤਨਾ ਕੀ ਜਿਸ ਮਿਤਿ ਆਵੈ, ਸੋਈ ਰਤਨ ਹਾਟ ਕਉ ਪਾਵੈ।
ਚਹੁੰ ਰਤਨਾ ਕੀ ਜਾਨੇ ਜਾਤਿ, ਤਿਸ ਜਨ ਕੀ ਸਭ ਟੂਟੇ ਭ੍ਰਾਂਤਿ।
ਚਾਰ ਪਦਾਰਥ ਤਬ ਹੀ ਲੇਈ, ਜਬ ਮਨ ਅਰਪਿ ਸਾਧ ਕਉ ਦੇਈ।
ਸਾਧੁ ਕਿਰਪਾ ਤੇ ਲਹੈ ਪਦਾਰਥ, ਸਾਧ ਸੇਵਾ ਬਿਨੁ ਜਾਤ ਨਿਰਾਰਥ।
ਚਹੁ ਰਤਨਾਂ ਕੀ ਜੋ ਮਿਤਿ ਦੇਵੈ, ਤਾਕੇ ਚਰਨ ਨਾਨਕ ਜਨੁ ਸੇਵ ॥੫੪॥
ਪ੍ਰਥਮੈ ਰਤਨ ਕੀ ਜੋ ਮਿਤਿ ਪਾਵੈ ਜਬ ਅਭੈ ਹਾਟ ਮਹਿ ਜਾਇ ਸਮਾਵੈ।
ਪ੍ਰਥਮ ਨਾਮੁ ਪਦਾਰਥ ਪਾਇਆ, ਸਾਧ ਚਰਨ ਜਬ ਇਹ ਮਨੁ ਲਾਇਆ।
ਨਾਮ ਰਤਨ ਕੀ ਜੋਤਿ ਪ੍ਰਗਾਸੀ, ਜਬ ਤੇ ਮਿਲੇ ਸਾਧ ਅਬਿਨਾਸੀ।
ਏਕ ਬਾਰ ਬਿਨੁ ਬਹੁਰਿ ਨ ਜਨਮੈ, ਰਤਨ ਪਦਾਰਥ ਬਿਨੁ ਫਿਰਿ ਭਰਮੈ।
ਅਭੈ ਹਾਟ ਜਬ ਇਹੁ ਮਨੁ ਆਇਆ, ਨਾਨਕ ਤਾਂ ਕਉ ਰਤਨੁ ਦਿਖਾਇਆ ॥੫੫॥
ਸਾਥ ਕਿਰਪਾ ਤੇ ਮਨੁ ਠਹਿਰਾਨਾ, ਮੁਕਤਿ ਪਦਾਰਥੁ ਤਬਹਿ ਪਛਾਨਾ।
ਸਾਧ ਸੇਵਾ ਤੇ ਸੁਕਤਿ ਪਛਾਨੇ, ਸਾਧ ਸੀਖ ਜਬ ਅੰਤਰਿ ਜਾਨੈ।
ਮਨ ਬਚ ਕਰਮ ਸੁਪ੍ਰਸੰਨ ਭਈ ਸਾਧਾ, ਮੁਕਤਿ ਪਦਾਰਥੁ ਤਿਨ ਤੇ ਲਾਧਾ।
ਮੁਕਤਿ ਪਦਾਰਥ ਜਿਨ ਪ੍ਰਗਾਸਿਆ, ਅਨਦ ਹਾਟਿ ਜਬ ਇਹੁ ਮਨੁ ਬਾਸਿਆ।
ਸਾਧ ਕਿਰਪਾ ਤੇ ਨਾਮ ਧਿਆਇਆ, ਤਉ ਨਾਨਕ ਮੁਕਤਿ ਪਦਾਰਥੁ ਪਾਇਆ ॥੫੬॥
ਅਠਸਠ ਹਾਟ ਮਹਿ ਅਪੂਰਬ ਹਾਟ, ਗੁਰ ਕਿਰਪਾ ਤੇ ਖੁਲਹਿ ਕਪਾਟ।
ਅਪਰਬ ਹਾਟ ਮਨੁ ਰਹੇ ਸਮਾਇ, ਜਨਮ ਪਦਾਰਥ ਲਹੈ ਸੁਭਾਇ।
ਜਨਮ ਪਦਾਰਥੁ ਤਬ ਹੀ ਪਾਇਆ, ਸੰਤ ਟਹਲ ਜਬ ਇਹੁ ਮਨੁ ਲਾਇਆ।
ਜਨਮ ਪਦਾਰਥੁ ਤਿਸਹਿ ਦਿਖਾਇਆ, ਜਬ ਤੇ ਹਰਿ ਜਸ ਸੁਨਨ ਅਘਾਇਆ।
ਜਨਮ ਪਦਾਰਥੁ ਕੀ ਮਿਤਿ ਜਾਨੈ, ਸਾਧ ਸੇਵਾ ਸੇਵ ਜਬ ਰਿਦੈ ਪਛਾਨੈ।
ਜਨਮ ਪਦਾਰਥੁ ਗੁਰ ਤੇ ਜਾਨਿਆ, ਨਾਨਕ ਜਿਨਿ ਜਨਮ ਪਛਾਤਾ ਸੋ ਬਹੁਰਿ ਨ ਆਨਿਆ ॥੫੭॥
ਕਾਮ ਰਤਨਿ ਜੀ ਜਬ ਮਿਤਿ ਪਾਵੈ, ਤਬਹੀ ਕਾਮੁ ਅੰਤਰ ਠਹਿਰਾਵੈ।
ਜਬ ਸਾਧੇ ਤਬ ਸਬਦੁ ਅਰਾਧੇ, ਕਾਮ ਰਤਨ ਆਇ ਪ੍ਰਗਟੇ ਮਾਥੈ।
ਵਾ ਕੀ ਜੋਤਿ ਮਾਥੇ ਪ੍ਰਗਟਾਨੀ, ਕਾਮ ਰਤਨ ਕੀ ਜੋਤਿ ਪਛਾਨੀ।
ਜਬ ਛੁਟਕੇ ਤਬ ਚਾਂਦਨੁ ਹਿਰੈ, ਕਾਮ ਰਤਨ ਕੋ ਬਿਰਲਾ ਜਰੈ।
ਸਹੁਜ ਹਾਟ ਕੀ ਜਿਨਿ ਮਿਤਿ ਜਾਨੀ, ਨਾਨਕ ਕਾਮ ਰਤਨ ਕਉ ਬੂਝੇ ਗਿਆਨੀ ॥੫੮॥

ਅਮਰਿ ਹਾਟ ਜਬ ਇਹੁ ਮਨੁ ਜਾਹਿ, ਹੋਵੇ ਅਮਰ ਪਿੰਡ ਕਬਹੂ ਨ ਪਾਇ।
ਕਵਨ ਸ਼ਬਦ ਤੇ ਪਿੰਡ ਨ ਪਾਇ, ਜੀਵਨ ਮਰੈ ਬਹੁਰਿ ਨਹਿ ਜਾਇ।
ਸਾਚਿ ਮੂਆ ਤਉ ਬਹੁਰਿਨ ਮਰਨਾ, ਅਕਾਲ ਭਇਆ ਕਿਆ ਕਾਲਹੁ ਡਰਨਾ।
ਅਮਰ ਹਾਟ ਜਬ ਜਾਇ ਸਮਾਵੈ, ਨਾਨਕ ਚਾਰਿ ਪਦਾਰਥ ਬੀਚਾਰਿ ਸੁਨਾਵੈ ॥੫੯॥
ਬਿਧਿਨ ਹਾਟ ਮਹਿ ਸਬ ਬਿਧਿ ਰਾਖੀ, ਜੋ ਬਿਧਿ ਜਾਨੈ ਤਿਸ ਜੋਤਿ ਪਰਾਖੀ।
ਬਿਧਿ ਬਿਧਿ ਕਰਿਕੇ ਸਭ ਕਿਛੁ ਬੰਧੇ, ਪੰਚ ਤਤ ਕਉ ਬਿਧਿ ਸਉ ਫੰਧੇ।
ਬਿਧਿ ਬਿਧਿ ਕਰਿ ਸਭ ਤਨ ਬੀਚਾਰੈ, ਬਿਧਿ ਬਿਧਿ ਬੰਧੇ ਆਪ ਨਿਵਾਰੈ।
ਬੰਦ ਬੰਦ ਕੀ ਸਭ ਬਿਧਿ ਜਾਨੀ, ਜਿਨਿ ਬਿਧਿ ਜਾਨੀ ਸੋ ਅਨਭੈ ਗਿਆਨੀ ॥੬੦॥
ਚਿਤਵਿਨਿ ਹਾਟਿ ਜਬ ਮਨੂਆ ਜਾਇ, ਅਨਦਿਨੁ ਚਿਤਵਨਿ ਕਰਤ ਬਿਹਾਇ।
ਚਿਤ ਚਿਤਵਨਿ ਕੋ ਧਰੈ ਨ ਕਾਜਾ, ਕਬਹੰ ਨੀਚ ਕਬਹੂੰ ਹੋਇ ਰਾਜਾ।
ਕਬਹੂੰ ਹੋਵੈ ਬ੍ਰਹਮ ਗਿਆਨੀ, ਕਬਹੂੰ ਹੋਵੈ ਅਨਿਕ ਧਿਆਨੀ।
ਕਬਹੂੰ ਹੋਵੈ ਗਿਆਨ ਬਿਚਾਰੀ, ਕਬਹੂੰ ਹੋਇ ਬਹੈ ਅਹੰਕਾਰੀ।
ਕਬਹੂੰ ਹੋਇ ਬਹੈ ਗੁਰੂ ਪੀਰੁ, ਕਬਹੂੰ ਫਿਰਤਾ ਹੋਇ ਫਕੀਰ।
ਚਿਤਵਿਨ ਹਾਟ ਜਬ ਮਨ ਠਹਿਰਾਇ, ਨਾਨਕ ਮਨ ਕਉ ਚਿਤਵਤ ਬਿਹਾਇ ॥੬੧॥
ਅਕਲਿ ਹਾਟ ਬਹਿ ਕਰਨਾ ਅਕਲੀ, ਜਿਹ ਪ੍ਰਸਾਦਿ ਜਨ ਉਧਰੈ ਸਗਲੀ।
ਅਕਲ ਨਿਰੰਜਨ ਕਉ ਜਬ ਜਾਨੈ, ਅਕਲਿ ਕਰੈ ਜਬ ਰਹੈ ਧਿਆਨੈ।
ਬਿਨਾ ਅਕਲ ਕੈਸੇ ਕਛੁ ਪਾਏ, ਅਕਲ ਵਿਹੂਣਾ ਭਰਮ ਭੁਲਾਏ।
ਹੋਇ ਬਿਆਕੁਲ ਅਕਲ ਵਿਹੂਣਾ, ਜਿਉ ਬਿਨੁ ਲੋਨ ਸਵਾਦੁ ਅਲੂਨਾ।
ਅਕਲਿ ਹਾਟ ਕਿਰਪਾ ਤੇ ਡੀਠਾ, ਤਉ ਨਾਨਕ ਸਤਿਗੁਰ ਭਏ ਬਸੀਠਾ ॥੬੨॥
ਬਿਅਕਲਿ ਹਾਟ ਮਨ ਜਾਇ ਸਮਾਨਾ, ਕਰੈ ਇਆਨਪਿ ਜਿਉ ਬਾਲ ਇਆਨਾ।
ਹੋਇ ਬਿਅਕਲਿ ਅਕਲਿ ਨਹਿ ਕਾਈ, ਹੋਇ ਬਿਅਕਲ ਹਾਟ ਸਿਰਿ ਛਾਈ।
ਬਿਨਾ ਅਕਲਿ ਫਿਰਤਾ ਭਰਮਾਇਆ, ਜਬ ਮਨ ਬਿਅਕਲ ਹਾਟ ਮਹਿ ਆਇਆ।
ਹੋਇ ਬਿਅਕਲਿ ਤਨ ਕੀ ਸੁਧਿ ਜਾਈ, ਅਉਝੜ ਭਰਮ ਰਾਹਿ ਨ ਪਾਈ।
ਬਿਅਕਲ ਬਿਸੁਧ ਫਿਰੈ ਬਉਰਾਇਆ, ਨਾਨਕ ਬਿਅਕਲਿ ਹਾਟਿ ਮਹਿ ਜਾਇ ਸਮਾਇਆ ॥੬੩॥

ਚੰਚਲ ਹਾਟਿ ਕਰਤਾ ਚਤੁਰਾਈ, ਕਥਨੀ ਬਕਨੀ ਤਬ ਮਨਿ ਆਈ।
ਕਥਤਾ ਬਕਤਾ ਕੈ ਹੋਇ ਗਿਆਨੀ, ਚੰਚਲ ਹਾਟਿ ਕੀ ਜੋਤਿ ਪਛਾਨੀ।
ਕਰਿ ਚੰਚਲਾਈ ਚਤੁਰ ਕਹਾਵੈ, ਚੰਚਲ ਹਾਟਿ ਜਬ ਜਾਇ ਸਮਾਵੈ।
ਚਤੁਰਾਈ ਕਰਿ ਕਥਨੀ ਕਰਤਾ, ਚੰਚਲ ਹਾਟਿ ਜਬ ਇਹੁ ਮਨੁ ਵਰਤਾ।
ਸਾਚ ਸਬਦ ਕੀ ਸਾਰ ਨ ਜਾਨਹਿ, ਨਾਨਕ ਕਰਿ ਚਤੁਰਾਈ ਕਥੈ ਬਖਾਨਹਿ ॥੬੪॥
ਪ੍ਰੇਤ ਹਾਟਿ ਜਬ ਇਹ ਮਨੁ ਰਚੈ, ਕਰਿ ਬਿਪਰੀਤਿ ਜੰਤ ਜਿਉਂ ਪਚੈ।
ਅਵਰਾਂ ਨਿੰਦੇ ਆਪਿਨ ਜਪਨਾ, ਹੋਇ ਪ੍ਰੇਤ ਤਨੁ ਖੋਵੈ ਅਪਨਾ।
ਅਪ ਤਨੁ ਖੋਇਆ ਕਰਿ ਬਿਪ੍ਰੀਤਿ, ਪ੍ਰੇਤ ਹਾਟ ਕੀ ਐਸੀ ਰੀਤਿ।
ਹੋਇ ਪ੍ਰੇਤ ਤਨ ਨਾਹਿ ਸਮਾਰੈ, ਜਨਮ ਰਤਨ ਕਉਡੀ ਲਉ ਹਾਰੈ।

ਪ੍ਰੇਤ ਹਾਟ ਕਾ ਇਹੀ ਗੁਨਾਉ, ਨਾਨਕ ਉਤ ਘਰਿ ਜਾਇਤਾ ਬਿਸਰੈ ਨਾਉ ॥੬੫॥
ਇੜਾ ਹਾਟਿ ਜਬ ਇਹ ਮਨੁ ਜਾਵੈ, ਇਤ ਉਤ ਕੀ ਸਭ ਮਿਤਿ ਪਾਵੈ।
ਆਵਨ ਜਾਨ ਤੇ ਰਹੇ ਨਿਰਾਰਾ, ਇੜਾ ਹਾਟ ਜਬ ਕੀਆ ਪਸਾਰਾ।
ਇੜਾ ਬਿਚੜਾ ਕਉ ਰੈਕ ਮੈਦਾਨੁ, ਅਨਹਦ ਸੁੰਨਿ ਲਗਾਵੈ ਧਿਆਨੁ।
ਆਨ ਨ ਜਾਨੇ ਏਕਹ ਰਾਤਾ, ਇੜਾ ਹਾਟ ਜਬ ਇਹੁ ਮਨੁ ਜਾਤਾ।
ਅਉਘਟ ਘਾਟ ਮਨ ਕੇ ਸਭ ਤੋੜੈ, ਨਾਨਕ ਇੜਾ ਹਾਟਿ ਮਨੁ ਹਰਿਸਿਉ ਜੋੜੈ ॥੬੬॥
ਪਿੰਗਲਾ ਹਾਟਿ ਜਬ ਮਨ ਬੜੈ, ਬਿਨ ਮਾਰਗ ਗਗਨੰਤਰ[17] ਚੜੈ।
ਵਹ ਮਗੁ ਨਾਨਾ ਕਿਉਂ ਕਰਿ ਗੜ ਚੜੀਐ, ਡਾਂਵਰ ਤਾਰ ਪਲ ਮੈਂ ਤਹਿ ਵੜੀਐ।
ਪਿੰਗੁਲ ਰਾਤਾ ਸਭ ਗੜਿ ਸਾਧੈ, ਪਾਚਹੁੰ ਨਾਇਕ ਇਕ ਬੇੜੀ ਬਾਧੈ।
ਪ੍ਰਨਿ ਨਗਰ ਕੀ ਸਭ ਬਿਧਿ ਜਾਨੀ, ਪਿੰਗਲ ਜਾਇ ਜੋਤਿ ਪਛਾਨੀ।
ਅਨੂਪ ਹਾਟਿ ਪਿੰਗਲ ਹੈ ਨਾਉ, ਨਾਨਕ ਉਤ ਘਰਿ ਜਾਇ ਬਝੇ ਸੁਭਿ ਭਾਉ[18] ॥੬੭॥
ਸੁਖਮਨ ਹਾਟ ਜਬ ਇਹੁ ਮਨਿ ਜਾਇ, ਅਨੰਦ ਕੇਲਿ ਸੁਖ ਸਹਜਿ ਬਿਹਾਇ।
ਕੇਲਿ ਕਰੈ ਸੁਖ ਰਲੀਆਂ ਮਾਨੈ, ਜਬ ਮਨ ਸੁਖਮਨ ਹਾਟ ਪਛਾਨੈ।
ਸੁਖਮਨ ਰਾਤਾ ਕਰੇ ਅਨੰਦ, ਕਾਮੁ ਕ੍ਰੋਧਿ ਤਿਆਗੈ ਸਭ ਨਿੰਦ।
ਕਲੋਲਿ ਅਨੰਦ ਇਹੁ ਮਨਿ ਰਾਤਾ, ਸੀਤਲ ਭਇਆ ਗਇਆ ਸਭ ਤਾਤਾ।
ਤਾਮਸ ਤ੍ਰਿਸਨਾ ਮਨ ਤੇ ਗਈ, ਜਬ ਸੁਖਮਨ ਕੀ ਸੋਝੀ ਪਈ।
ਇੜਾ ਪਿੰਗਲਾ ਸੁਖਮਨ ਸੂਝੀ, ਤਬ ਮਨ ਗੁਹਜ ਕਥਾ ਸਭ ਬੂਝੀ।
ਸੁਖ ਕਾ ਹਾਟ ਸੁਖਮਨਾ ਕੀਨਾ, ਨਾਨਕ ਉਹਾ ਸੱਖ ਸਹਜਿ ਕਉ ਡੇਰਾ ਦੀਨਾ ॥੬੮॥
ਬੀਨੀ ਹਾਟ ਜਬੈ ਮਨੁ ਜਾਈ, ਮਨ ਮਹਿ ਬੀਨੀ ਕਰਮ ਕਮਾਈ।
ਬੀਨੀ ਸੰਗਮ ਜਬ ਮਨ ਜਾਤਾ, ਤਬ ਅਠਸਠਿ ਸਹਜੇ ਹੀ ਨਹਾਤਾ।
ਬੀਨੀ ਹਾਟ ਬਹਿ ਜੋਤਿ ਪਛਾਨੀ, ਬੇਨੀ ਧਿਆਨੀ ਧਰਹਿ ਜਬ ਧਿਆਨੀ।
ਬੀਨੀ ਮਹਿ ਸਭ ਜੋਤਿ ਦਿਖਾਈ, ਤਉ ਨਾਨਕ ਬੀਨੀ ਸਿਉ ਲਿਵਲਾਈ[19] ॥੬੯॥
ਤ੍ਰਿਕਟੀ ਹਾਟਿ ਮਹਿ ਤ੍ਰੈਗੁਣ ਤਿਆਗੈ, ਚਉਥੇ ਪਦ ਕਉ ਜਨ ਬੈਰਾਗੈ।
ਤੀਨ ਗੁਨਾਂ ਕੀ ਰਹਤ ਗਵਾਈ, ਜਬ ਤ੍ਰਿਕੁਟੀ ਮਹਿ ਕਰੀ ਸਮਾਈ।
ਰਾਜਸ ਤਾਮਸ ਸਾਤਕ ਤਜੈ, ਹਰਿ ਜਨ ਚਉਥੇ ਪਦ ਕੋ ਭਜੈ।
ਚਉਥੇ ਰਚਿ ਕਛੁ ਅਵਰ ਨ ਜਾਨੈ, ਤ੍ਰਿਕੁਟੀ ਮਾਹਿ ਚੰਦੋਆ ਤਾਨੈ।
ਤ੍ਰਿਕੁਟੀ ਧਿਆਨੁਨ ਰਹਹਿ ਲਗੀਨਾ, ਨਾਨਕ ਤ੍ਰਕੁਟੀ ਜਾਇ ਮਨੁ ਸਹਜਿ ਪਤੀਨਾ ॥੭੦॥
ਮਣੀ ਹਾਟ ਜ਼ਬ ਮਨੁ ਮਗਨਾਨਾ, ਪ੍ਰਗਟ ਜੋਤਿ ਮਾਥਾ ਝਲਲਾਨਾ[20]।
ਪ੍ਰਗਟ ਜੋਤਿ ਆਈ ਜਬ ਮਾਥੈ, ਬਿਅੰਤ ਕੋਟਿ ਉਧਰੇ ਤਿਹ ਸਾਥੈ।
ਕੀਨੀ ਕਿਰਪਾ ਆਪਿ ਗੁਸਾਈ, ਤਾਂ ਕੇ ਮਸਤਕਿ ਜੋਤਿ ਜਨਾਈ।

---

17 ਪਾ ਗਗਨ ਊਪਰ (ਸ ਪ ਲ. ਨੰ 2884)
18 ਪਾ ਗਾਉ (ਉਹੀ)
19. ਪਾ ਧੁਨਿ ਲਾਈ (ਸ. ਪ ਲ. ਨੰ. 2884)
20. ਪਾ ਝਰਲਾਨਾ (ਉਹੀ)

ਮਣੀ ਹਾਟ ਮੈ ਜੋਤਿ ਦਿਖਾਵੈ, ਜਬ ਮਨ ਮਣੀ ਹਾਟ ਮੇ ਜਾਵੈ
ਪ੍ਰਗਟੀ ਜੋਤਿ ਜਨ ਹਰਿ ਸੰਗਿ ਰਾਤਾ, ਨਾਨਕ ਹਰਿ ਜਨ ਅਗਮ ਪਛਾਤਾ ॥੭੧॥
ਬਿਧਿਨ ਹਾਟ ਕੀ ਬਾਰੀ ਖੋਲੀ, ਅਗਮ ਨਗਰੀ ਬਿਧਿ ਸਿਉ ਟੋਲੀ।
ਰੋਮ ਰੋਮ ਕੀ ਸਭ ਬਿਧਿ ਪਾਈ, ਨਾੜਿ ਨਾੜਿ ਕੀ ਸਖਾ ਸੁਨਾਈ।
ਹਾਟ ਹਾਟ ਕਾ ਕੀਆ ਮਥੰਤੁ, ਤਾਂ ਤੇ ਸਤਿਗੁਰ ਦੀਆ ਮੰਤ੍ਰ।
ਬਿਅੰਤ ਦੇਹ ਪ੍ਰਭਿ ਸਹਜਿ ਸਵਾਰੀ, ਨਾਨਕ ਗੁਰ ਕਿਰਪਾ ਤੇ ਸਗਲ ਬੀਚਾਰੀ ॥੭੨॥
ਦੁਆਰ ਹਾਟਿ ਮਹਿ ਜਬ ਮਨ ਗਾਇਆ, ਦਸਵੇਂ ਦੁਆਰ ਸੀਤਲੁ ਭਇਆ।
ਪਹੁਚਿ ਨ ਸਾਕੈ ਉਤਿ ਘਰਿ ਕਾਲਿ, ਉਤ ਘਰਿ ਹੋਇ ਬਹੈ ਮਨਿ ਲਾਲ।
ਲਾਲਹਿ ਲਾਲੁ ਮਿਲਹਿ ਜਬ ਜਾਇ, ਤਬ ਕਾਲੈ ਕੰਟਕਿ ਕਾ ਕਛੂ ਨ ਬਸਾਇ।
ਹੀਰੇ ਕਉ ਜਾਇ ਮਿਲਿਆ ਹੀਰਾ, ਜਬ ਦਸਵੇ ਜਾਇ ਚੜੈ ਬਜੀਰਾ
ਜਬ ਦਸਵੇ ਦੁਆਰ ਮਨੁ ਗਾਇਆ, ਨਾਨਕ ਜਨਮ ਮਰਨ ਤੇ ਅਸਥਿਰੁ ਭਇਆ ॥੭੩॥
ਉਨਮਨਿ ਹਾਟਿ ਜਬ ਇਹ ਮਨ ਗਾਇਆ, ਹਰਿ ਜਨ ਜੀਉ ਏਕੋ ਭਇਆ।
ਜੈਸੇ ਸਲਿਲਹਿ ਸਲਿਲ ਸਮਾਨਾ, ਉਠੀ ਤਰੰਗ ਜਲ ਮਾਹਿ ਸਮਾਨਾ।
ਜੈਸੇ ਕਨਿਕ ਕਾਟਿ ਕੀਨਾ ਹੈ ਰਾਈ, ਐਸੀ ਹਰਿ ਜਨ ਅੰਗ ਸਮਾਈ
ਜਨ ਮਹਿ ਹਰਿ ਹਰਿ ਮਹਿ ਜਨੁ ਰਾਤਾ, ਹਰਿਜਨ ਜਨ ਹਰਿ ਏਕੋ ਜਾਤਾ।
ਉਨਮਨਿ ਧਿਆਨਿ ਜਨੁ ਉਨ ਸੰਗ ਰਾਤਾ, ਕੁਹ ਨਾਨਕ ਜਨ ਉਨਮਨ ਬਹਿਤਾ ॥੭੪॥
ਅਠਸਠ ਹਾਟਿ ਕਾ ਕੀਆ ਨ੍ਰਿਬੇੜਾ, ਕੋ ਬਿਰਲਾ ਖੋਜਿ ਲਹੇ ਜਨੁ ਤੇਰਾ।
ਹਾਟਿ ਹਾਟਿ ਕੀ ਜਗਤ੍ਰਿ ਬਤਾਈ, ਜੈਸੇ ਘਰਿ ਜਾਇ ਤੈਸੇ ਕਰਮਿ ਕਮਾਈ
ਇਸ ਮਨ ਤੇ ਆਪਹ ਕਛ ਨ ਹੋਈ, ਜੈਸੇ ਘਰ ਜਾਇ ਤੈਸਾ ਤੈਸੋ ਹੋਈ[2]।
ਕਾਇਆ ਗੜ ਮਹਿ ਹਾਟ ਬਨਾਏ, ਇਹ ਮਨ ਉਨਕੇ ਬੀਚਿ ਸਮਾਏ
ਇਹ ਮਨ ਸਭ ਘਰਿ ਭ੍ਰਮਤਾ ਫਿਰੈ, ਗਰ ਕਿਰਪਾ ਤੇ ਅਸਥਿਰ ਥਿਰੈ।
ਪ੍ਰਾਨ ਪਿੰਡ ਕੀ ਚੀਨ ਸੁਨਾਈ, ਨਾਨਕ ਜਿਨਿ ਚੀਨਿਆ ਤਿਨ ਸੋਝੀ ਪਾਈ[22] ॥੭੫॥

---

21 ਪਾ ਜੋ ਘਰ ਦੇਖੇ ਜਾਨੇ ਸੋਇ (ਸ ਪ ਲ. ਨੰ 67।)

22 ਗੁ ਨ ਦੇ ਨ 750, ਸ ਪ ਲ ਨੰ 67, ਵਿਚ ਬੰਦ 69 ਹਨ ਪੰਜ 765 ਵਿਚ ਇਸ ਅਧਆਇ ਦੇ 74 ਬੰਦ ਹਨ ਪਰ ਸ ਸ. ਵਿਚ 73 ਹਨ, ਇਕ ਵਾਧੂ ਹੈ।

5

# ਪੰਜਵਾਂ ਧਿਆਉ ਰਾਗ ਰਾਮਕਲੀ ਮਹਲਾ ੧

---

*੧ੴ ਸਤਿਗੁਰ ਪ੍ਰਸਾਦਿ*

## *ਨਉਂ ਨਾੜੀ, ਦਸ ਦੁਆਰ, ਚਾਰ ਜੁਗਤੀ, ਚਾਰ ਸਮਾਧੀ, ਚਾਰ ਬਾਰੀਆਂ*

ਨਉ ਨਾੜੀ ਕੀ ਜੋ ਮਿਤਿ ਜਾਨੈ, ਬਿਚਰਿ ਬਿਚਰਿ ਉਹ ਆਖਿ ਬਖਾਨੈ।
ਠਉਰ ਠਉਰ ਕੀ ਨਾੜਿ ਬਤਾਵੈ, ਜਾਂ ਕਿਉ ਅਗਮ ਦ੍ਰਿਸ਼ਟੀ ਹੋਇ ਆਵੈ।
ਪ੍ਰਾਨ ਪਿੰਡ ਕਾ ਕਰੈ ਬਿਚਾਰੁ, ਤਾ ਕਉ ਸਦਾ ਸਦਾ ਨਿਮਸਕਾਰ।
ਨਾੜਿ ਨਾੜਿ ਕਾ ਡੇਰਾ ਕਉਨ, ਕਉਨ ਨਾੜਿ ਜਿਤੁ ਬਸਤਾ ਪਉਨ।
ਨਉਂ ਨਾੜਿ ਕਾ ਕਿਆ ਕਿਆ ਨਾਓਂ, ਨਾਨਕ ਜੋ ਕਹਿ ਦੇਵੈ ਤਿਸਕੇ ਬਲਿ ਜਾਉਂ ॥੧॥
ਬੰਕ ਨਾੜਿ ਪਹਿਲੀ ਕਾ ਨਾਉਂ, ਬੰਕ ਨਾੜਿ ਰਨਕਿ ਗੁਨ ਗਾਉਂ।
ਬੰਕ ਨਾੜਿ ਬੋਲਤ ਸੁਖੀ ਜੀਉ, ਬੰਕ ਨਾੜਿ ਦ੍ਰਿੜੀਐ ਕਰਿਨੀਉ
ਰਸਕਿ ਰਸਕਿ ਜਬ ਹਰਿਗੁਨ ਗਾਵੈ, ਬੰਕ ਨਾੜਿ ਮਹਿ ਗਾਇ ਰਿਝਾਵੈ।
ਕਰਿ ਕਿਰਪਾ ਪ੍ਰਭੁ ਅਗਮ ਦਿਖਾਲ, ਨਾਨਕ ਬੰਕ ਨਾੜਿ ਪਹਿਲੀ ਨਾਲੈ ॥੨॥
ਨਉ ਨਾੜੀ ਕੀ ਰਹਤ ਬਤਾਈ, ਕਉਨੁ ਕਉਨ ਉਆ ਕੇ ਨਾਉ ਸੁਨਾਈ।
ਊਆ ਕੇ ਨਾਉ ਬਤਾਵੇ ਕੋਈ ਸੂਰਾ, ਪ੍ਰਾਣ ਪਿੰਡ ਸੋਧੈ ਸੋ ਸੂਰਾ।
ਸੋ ਸੂਰਾ ਬਲਵੰਤ ਗਿਆਨੀ, ਪ੍ਰਾਣ ਪਿੰਡ ਕੀ ਜਿਨ ਮਿਤ ਜਾਨੀ।
ਅਗਮ ਪਿੰਡ ਜਿਨ ਸਹਜਿ ਬਿਚਾਰਿਆ, ਸੋ ਜਨ ਜਲਾ ਬਿੰਬ ਤੇ ਤਾਰਿਆ।
ਸਹਜਿ ਬਿਚਾਰਿਆ ਅਗਮੁ ਥੇਹੁ, ਨਾਨਕ[2] ਸੋ ਜਨ ਪੂਰਾ ਜਿਨਿ ਚੀਨਿਆ ਦੇਹ ॥੩॥
ਨਉ ਨਾੜੀ ਸਬ ਕੋਈ ਕਹੈ, ਸੋਧਿ ਬਿਚਾਰਿ ਕੋਈ ਵਿਰਲਾ ਲਹੈ।
ਜੋ ਲਹੈ ਤਿਸ ਕਉ ਮਿੜਿ ਆਵੈ, ਨਉਂ ਨਾੜੀ ਕੀ ਮਿਤਿ ਸੋਈ ਪਾਵੈ.
ਕਵਨ ਮਿਰਜਾਦਾ ਕਵਨ ਬੰਧੇਜ, ਕਵਨ ਸੀਤ ਕਵਨ ਰਾਖੇ ਤੇਜ।
ਕਵਨ ਸਖਮ ਕਵਨ ਅਸਥੂਲਾ, ਕਵਨ ਸੁ ਅਸਥਿਰ ਕਵਨ ਡੰਡੂਲਾ।
ਕਵਨ ਪੇਤੀ ਕਵਨ ਹੈ ਬਾਈ, ਨਉ ਕਾੜੀ ਕੀ ਕਿਨ ਮਿਤਿ ਪਾਈ।

---

1 ਇਸ ਬੰਦ ਦਾ ਅੰਕ ਸ ਪ. ਲ ਨੰ 671 ਵਿਚ 3 ਹੈ

2 ਪਾ ਨਾਨਕ ਸੋ ਪੂਰਾ ਜਿਨ ਮੰਦਰ ਰਚਿਆ ਦੇਹੁ (ਸ ਪ. ਲ. ਨੰ 671)

ਜਿਨ ਮਿਤਿ ਪਾਈ ਸੋਈ ਪਰੇ, ਨਾਨਕ ਉਨ ਕੀ ਬਾਂਛੈ ਧੂਰੇ[3] ॥੪॥
ਦੂਜੀ ਨਾੜਿ ਸਹਰਗ ਕਰਿ ਧਰੀ, ਜਾਂ ਮਹਿ ਸਾਸ ਬਿਰਾਜਤ ਹਰੀ।
ਸਹਰਗ ਮਹਿ ਬਸੈ ਜਬ ਸਾਹੁ, ਸਹਰਗ ਚਲੈ ਪਉਨ ਕਾ ਰਾਹ।
ਪਉਨ ਮਾਰਗ ਸਹਰਗ ਹੈ ਭਾਈ, ਫਿਰਿ ਘਰਿ ਆਇ ਨਹੀਂ ਠਹਿਰਾਈ।
ਬੋਲਨਹਾਰ ਸਹਰਗ ਮਹਿ ਆਵੈ, ਨਾਨਕ ਦੂਜੀ ਨਾੜਿ ਬਤਾਵੈ ॥੫।
ਉਹੁ ਪੁ ਨਾੜਿ ਪਾਨੀ ਕੀ ਜਾਇ, ਬਿਨ ਪਾਨੀ ਪੀਤੇ ਕਰਮਾਇ।
ਹਰਿਆ ਹੋਵੈ ਜਬ ਪੀਵੈ ਪਾਨੀ, ਬਿਨ ਨੀਰੁ ਪੀਤੇ ਨਾੜਿ ਕਮਲਾਨੀ।
ਸਰਸੁ ਰਹੈ ਪਾਨੀ ਕੇ ਸੰਗਿ, ਬਿਨ ਪਾਨੀ ਸੋਖੈ ਨਿਰਭੰਗ[4]।
ਜਬ ਸੂਖੈ ਤਬ ਹੀ ਤ੍ਰਿਖ ਲਾਗੈ, ਤਬ ਇਹ ਮਨੁ ਪਾਨੀ[5] ਪੀਵਨ ਕਉ ਭਾਗੈ
ਪਿਤ ਨਾੜਿ ਮਹਿ ਆਤਮ ਭਾਈ, ਤਉ ਨਾਨਕ ਤੀਜੀ ਨਾੜਿ ਬਤਾਈ ॥੬॥
ਹਾਹੂ ਨਾੜਿ ਊਖਮਾ ਕਾ ਥਾਨਾ, ਤਬ ਹੋਇ ਸੰਪੂਰਣ ਜਬ ਮਨੁ ਸੀਤਲਾਨਾ।
ਬਿਨ ਅਹਾਰ ਹਹੁ ਨਹਿ ਧ੍ਰਾਪੈ, ਹਾਹੂ ਨਾੜਿ ਕੀ ਤਬ ਗਤਿ ਜਾਪੈ
ਹਾਹੂ ਨਾੜਿ ਵਿੱਚ ਰਾਖੀ ਭੰਡਾਰਾ, ਏਕ ਸਉ ਗਿਆਰਹ ਤਾਂ ਕੀ ਡਾਰਾ
ਡਾਰ ਡਾਰ ਮਹਿੰ ਸਭ ਰਸ ਜਾਈ, ਤਬ ਅਹਾਰੁ ਹਾਹੂ ਮਹਿ ਪਾਈ
ਚਉਥੀ ਨਾੜਿ ਹਾਹੂ ਕੀ ਕੀਨੀ, ਨਾਨਕ ਕਿਨ ਹੀ ਵਿਰਲੇ ਚੀਨੀਂ ॥੭॥
ਇਦ੍ਰੀ ਨਾੜਿ ਸੰਗਿ ਸੂਤ੍ਰ ਬਨਾਇ, ਨਖਸਿਖ ਕਾ ਰਸੁ ਇੰਦ੍ਰੀ ਜਾਇ।
ਇਦ੍ਰੀ ਕੀ ਜੜ ਮਸਤਕ ਭਾਈ, ਜਬ ਇੰਦ੍ਰੀ ਚਲੈ ਜੋਤਿ ਮਿਟਿ ਜਾਈ।
ਇੰਦ੍ਰੀ ਬਾਧਿ ਰਤਨ ਬਸ ਕਰਿਆ, ਸੋਈ ਰਤਨ ਲੈ ਮਾਥੇ ਧਰਿਆ।
ਇੰਦ੍ਰੀ ਕੀ ਨਾੜੀ ਸੋਈ ਜਨ ਜਾਨੈ, ਤਬਹੀ ਲਾਲ ਜੋਤਿ ਪਛਾਨੈ
ਪੰਜਵੀ ਨਾੜਿ ਇੰਦ੍ਰੀ ਕੀ ਕਰੀ, ਨਾਨਕ ਕਿਸੈ ਬਿਰਲੇ ਸੋਝੀ ਪਰੀ ॥੮॥
ਗਹਲ ਨਾੜਿ ਪ੍ਰਾਨ ਸੁਖ ਸਾਤਿ, ਤਿਲ ਅਟਕੇ ਤਰਫੈ ਦਿਨ ਰਾਤਿ।
ਜਬ ਅਟਕੈ ਤਬ ਕਿਆ ਸੁਖ ਹੋਈ, ਪੇਟ ਗਗਨ ਜੀਅ ਕਉ ਦੂਖੁ ਹੋਈ।
ਗਹਲ ਨਾੜਿ ਕਾ ਅਟਕੈ ਰਾਹੁ, ਤਬ ਇਸ ਜੀਅ ਕਉ ਖਰੀ ਮਹਾਹੁ।
ਗਹਲ ਨਾੜਿ ਜਬ ਸਹਜੀ ਚਾਲੈ, ਤਬ ਇਸ ਜੀਅ ਕਉ ਸਹਜਿ ਬਹਾਲੈ।
ਛਠਵੀ ਨਾੜਿ ਗੁਹਲ ਕਰਿ ਸਾਜੀ, ਨਾਨਕ ਚੀਨੀ ਅਚਰਜ ਬਾਜੀ ॥੯॥
ਬੇਨੀ ਨਾੜਿ ਮਹਿ ਤਨ ਕੀ ਪਰੀਖਿਆ, ਨਾੜਿ ਕਾ ਕੂਚੁ ਬੇਨੀ ਕਰਿ ਰਾਖਿਆ।
ਨਾਟਕ ਮਹਿ ਜੀਅ ਕੀ ਸਭ ਜੋਤਿ, ਬੇਨੀ ਮਹਿ ਨਾਟਕਾ ਓਤ੍ਰ ਪੋਤਿ।
ਨਾਟਕ ਚਲੈ ਤਬ ਜੀਉ ਸੁਖੀ, ਠਉਰ ਛੋਡੈ ਨਾਟਕ ਜੀਉ ਦੁਖੀ।
ਬੇਨੀ ਅਰੁ ਨਾਟਕਾ ਰਹਿ ਜਾਵੈ, ਤਬ ਇਸ ਜੀਅ ਕਉ ਮਰਨਾ ਆਵੈ।
ਬੇਨੀ ਨਾਟਕਾ ਏਕ ਹੀ ਜਾਇ, ਨਾਨਕ ਸਤਵੀ ਨਾੜਿ ਬਤਾਇ ॥੧੦॥
ਅਸ਼ਟਵੀ ਨਾੜਿ ਕੋਈ ਜਨ ਜਾਨੈ, ਅਸਟ ਸਿਧੀ ਨਉ ਨਿਧ ਠਹਰਾਨੈ।

---

3. ਬੰਦ ਨੰ. 3-4 ਪੰਜ 765 ਵਿਚ ਨਹੀਂ ਹਨ ਪਰ ਸ. ਪ. ਲ. ਨੰ 671 ਵਿਚ ਮਿਲਦੇ ਹਨ।
4. ਪਾ: ਨਿਭਰੰਗ (ਸ ਸ.)
5. ਪਵਨ ਸ. ਪ. ਲ. ਨੰ. 2884

ਉਵਾਹ ਕਰਮ ਸੋਧਿ ਉਹ ਪਾਵੈ, ਅਸ਼ਟਵੀ ਨਾੜੀ ਜੋ ਕੋਈ ਬਤਾਵੈ।
ਅਸਟਵੀਂ ਨਾੜਿ ਰਾਖੀ ਵਿਚ ਤ੍ਰਿਕੁਟੀ, ਜਿਸ ਸੁਝੈ ਤਿਸ ਇਹੁ ਧਿਆਨ ਜੋਗਣੀ।
ਅਸ਼ਟਵੀ ਨਾੜਿ ਰਾਖੀ ਹੈ ਗੁਹਜਾ, ਨਾਨਕ ਕੋਈ ਜਨ ਖੋਜੇ ਸੁਹਦਾ ॥੧੧॥
ਨਾਵੀਂ ਨਾੜਿ ਮਹਿ ਸਭ ਜੋਤਿ ਬਨਾਈ, ਕੋਈ ਬਿਰਲਾ ਖੋਜਿ ਲਏ ਜਨ ਭਾਈ।
ਨਾਵੀਂ ਨਾੜਿ ਕਾ ਮਹਲ ਹੈ ਕੈਸਾ, ਜੋ ਚੀਨਹੈ ਸੋ ਉਸਹੀ ਜੈਸਾ।
ਨਾਵੀਂ ਨਾੜਿ ਰਾਖੀ ਹੈ ਦੂਰੇ, ਖੋਜਿ ਲਹੈ ਸੋਈ ਜਨ ਪੂਰੇ।
ਨਾਵੀਂ ਨਾੜਿ ਰਾਖੀ ਅਸਮਾਨਾ, ਨਾਨਕ ਕੋਈ ਜਨ ਉਹਾਂ ਸਮਾਨਾ ॥੧੨॥
ਨਉ ਨਾੜਿ ਕਾ ਨਾਵ ਬਤਾਇਆ, ਜਿਨ ਕਹਿਆ ਤਿਨ ਆਖ ਦਿਖਾਇਆ।
ਆਪਹੁ ਕੋਉ ਕਿਛੁ ਨ ਜਾਨੈ, ਜਿਨਿ ਡੀਠਾ ਸੋ ਆਖਿ ਬਖਾਨੈ।
ਅਨਡੀਠਾ ਕਿਛੁ ਕਹਿਆ ਨ ਜਾਈ, ਜਿਨ ਸੋਝੀ ਪਰੀ ਤਿਨਿ ਸਾਖੀ ਸੁਨਾਈ।
ਰੋਮ ਰੋਮ ਕੀ ਜਬ ਮਿਤਿ ਆਵੈ, ਨਾਨਕ ਹਰਿ ਪ੍ਰਭੁ ਸਾਚੇ ਭਾਵੈ ॥੧੩॥
ਆਗੈ ਦਸ ਦੁਆਰੇ ਚਲੇ, ਦੁਆਰ ਦੁਆਰ ਕੀ ਰੀਤਿ।
ਤਿਸ ਜਨ ਦੁਆਰੇ ਨਿਰਖਤੇ,ਜਿਸ ਢਾਹੀ ਭ੍ਰਮ ਕੀ ਭੀਤਿ।
ਦੁਆਰ ਦੁਆਰ ਕੀ ਮਿਤਿ ਕਹੀ, ਸੁ ਦੁਆਰ ਦੁਆਰ ਕੀ ਰਹਿਤ।
ਜਿਸ ਗੁਰ ਪੂਰਾ ਭੇਟਿਆ, ਸੁ ਇਹ ਕਥਨੀ ਕਹਿਤ।
ਕਹੈ ਬਿਰਤੰਤ ਦਸਵੇਂ ਦੁਆਰ ਕੀ, ਮਨ ਮਥ ਕਹੈ ਸੁਨਾਇ[6]।
ਨਾਨਕ ਦਸਵੇਂ ਦੁਆਰ ਕੀ, ਸੋਈ ਜਨ ਕਹੈ ਸੁਨਾਇ ॥੧੪॥
ਗੁਹਲ ਦਆਚ ਪ੍ਰਾਨ ਮਹਿ, ਪ੍ਰਾਨ ਪਿੰਡ ਕਾ ਰਾਹਿ।
ਬਾਈ ਬਹਿਨਿ ਜਬ ਨੀਕਸੈ, ਪ੍ਰਾਨ ਪਿੰਡ ਸੁਖ ਤਾਹਿ।
ਜੀਵ ਪ੍ਰਾਨ ਸੁਖ ਸਾਂਤਿ ਹੋਇ, ਜਬ ਚਲੇ ਗੁਹਲ ਕੀ ਨਾੜਿ।
ਜੇ ਏਕ ਕਿਲਕਾ ਅਟਕ ਹੋਇ, ਰਹੈ ਦਸੋ ਦਰ ਤਾੜਿ।
ਸਹਿਜਿ ਚਲਤ ਸੁਖ ਹੋਇ ਜੀਆ, ਪ੍ਰਾਨ ਮੁਕਤਿ ਉਦਮਾਦ।
ਨਾਨਕ ਗੁਹਲ ਦੁਆਰ ਕੀ, ਕਥਾ ਵਿਖਮ ਬਿਸਮਾਦ ॥੧੫॥
ਇੰਦ੍ਰੀ ਦੁਆਰਾ ਬਿੰਦੁ ਕਾ, ਰਤਨ ਗਿਰਨ ਕਾ ਰਾਹੁ।
ਜਿਸ ਖੁਲੇ ਤਿਸ਼ ਹਿਰੈ ਜੋਤਿ, ਬੰਧੇ ਰਤਨ ਮਹਾਹੁ।
ਮਾਥੇ ਪ੍ਰਗਟੇ ਰਤਨ ਜੋਤਿ, ਜੋ ਇੰਦ੍ਰੀ ਬੰਧਨ ਦੇ।
ਗੁਰ ਕਾ ਸਬਦ ਵਿਚਾਰ ਜਨ, ਰਤਨ ਵਿਹਾਝਹਿ ਸੇ।
ਕਾਮ ਬੰਧ ਨਰਕਹੁੰ ਬਚੇ,ਬਹੁ ਜੂਨੀ ਤੇ ਦੂਰਿ।
ਨਾਨਕ ਰਤਨ ਅਮੋਲਕ ਜਿਨਿ ਲੀਆ, ਪੰਚ ਭੂਆਤਮਾ ਚੂਰਿ ॥੧੬॥
ਤ੍ਰਿਤੀਆ ਦੁਆਰ ਮੁਖ ਕੀਆਂ, ਜਿਤ ਬੋਲਨ ਬਕਨ ਸੁਭਾਉ।
ਸਬਦ ਕੁਸਬਦ ਬਕਤਾ ਰਹੈ, ਬਕਤੇ ਕਾ ਦਰਿਆਉ।
ਅੰਮ੍ਰਿਤ ਭੋਜਨ ਜਿਤ ਧਰੈ, ਕਰਤਾ ਸਵਾਦ ਅਨੇਕ।

6. ਪਾ: ਗੁਹਲ ਦੁਆਰਾ ਨਾਨਕਾ ਸੋਈ ਰਹੈ ਲਿਵ ਲਾਇ (ਸ. ਸ )

ਨਿੰਦਾ ਅਸਤੁਤੀ ਬਕਤਾ ਰਹੈ, ਅਹਿ ਨਿਸਿ ਗਣਤ ਅਨੇਕ।
ਭਖ ਅਭਖ ਅਹਿਨਿਸਿ ਰਚੈ, ਕਹੀਐ ਮੁਖ ਦੁਆਰ।
ਨਾਨਕ ਤੀਜੇ ਦੁਆਰ ਕਾ, ਸੁਨੀਏ ਇਹ ਬਿਸਥਾਰ ॥੧੭॥
ਦਇ ਦਆਰ ਕਰ ਨਾਸਿਕਾ, ਮਹਾ ਮੁਸਕ ਰਸ ਲੀਨਿ।
ਖਸ ਖਸਬਈ ਰਸ ਝਾਪਨੇ, ਬੁਰਾ ਭਲਾ ਬੁਧਿ ਚੀਨ।
ਖਸ ਖਸਬਈ ਸਿੰਘਕੈ, ਸਿਮਰਤਾ ਸਿਰਜਨਹਾਰ
ਇਸ ਮਨ ਕਉ ਏਕੀ ਏਕ ਗੁਨ, ਬੂਝਤ ਨਾਹਿ ਗਵਾਰ।
ਸਭ ਰਸੁ ਲੀਨੇ ਨਾਸਿਕਾ, ਸੀਘਨ ਕਉ ਖਸਬਾਸੁ।
ਨਾਨਕ ਕੀਨੇ ਦੁਇ ਦੁਆਰ, ਲੈਨ ਸਾਸ ਅਰੁ ਬਾਸੁ ॥੧੮॥
ਦੁਇ ਦੁਆਰੇ ਨੇਤ੍ਰ ਕੀਐ, ਨਿਰਖਨ ਕਉ ਉਤਪਤਿ।
ਨਿਰਖਿ ਨਿਰਖ ਹੋਵਹਿ ਬਿਸਮਾਦ, ਜਾਨਤ ਸਭ ਗਤਿ ਮਿਤਿ।
ਅਠਸਠ ਤੀਰਥ ਪਗ ਭਵੈ, ਸਾਧੂ ਨਿਰਖਨ ਜਾਇ।
ਚਾਰਿ ਕੁੰਟ ਚਉਦਹ ਭਵਨਿ, ਨਿਰਖਿ ਨਿਰਖਿ ਬਿਗਾਸਾਇ।
ਉਤਪਤਿ ਪਰਲੈ ਨਿਰਖਨੇ, ਨੇਤ੍ਰ ਕੀਏ ਪ੍ਰਭ ਆਪਿ।
ਨਾਨਕ ਨਿਰਖੈ ਨੇਤ੍ਰ ਮਹਿੰ, ਜਲ ਥਲ ਰਹਿਓ ਬਿਆਪਿ ॥੧੯॥
ਦੁਇ ਦੁਆਰੇ ਕਰਨ ਕੀਐ, ਹਰਿ ਜਸੁ ਸੁਨਹਿ ਸਹਜਿ।
ਗੀਤਾ ਅਰ ਭਾਗਵਤਿ ਕੀ, ਕਥਾ ਸੁਨੀਜੈ ਰਜ।
ਬੇਦ ਚਾਰ ਅਠਾਰਹ ਪੁਰਾਨ, ਸੁਨੀਏ ਹਿਤੁ ਚਿਤੁ ਲਾਇ।
ਜੋ ਜਨ ਪਿਆਸਾ ਨਾਮ ਕਾ, ਹਰਿ ਜਸ ਸੁਨਿ ਬਿਗਸਾਇ।
ਸਬਦ ਕੁਸਬਦ ਸੁਨਨ ਕਉ, ਦੁਇ ਦਰ ਕਰਨ ਕੀਨੁ।
ਨਾਨਕ ਕਰਨੀ ਬ੍ਰਹਮ ਸੁਨਿ, ਹੋਇ ਸੰਤ ਅਧੀਨ ॥੨੦॥
ਸਹਜੀ ਦਸਵੇਂ ਦੁਆਰ ਕੀ, ਕਥਾ ਸੁਨੀਜੇ ਸੰਤ।
ਤਹ ਪ੍ਰਗਾਸ ਅਤੀ ਘਨਾ, ਤਹ ਸਸੀ ਅਰ ਸੂਰ ਅਨੰਤ।
ਤਹਿ ਚੜ ਮਨੂਆ ਹੋਇ ਅਕਾਲੁ, ਤਿਸੁ ਕਾਲੁ ਨਾ ਨਿਰਖਨਿ ਜਾਇ।
ਗੁਰ ਕਿਰਪਾ ਉਸ ਦੁਆਰ ਮਹਿ, ਮਨੂਆ ਸਹਜ ਸਮਾਇ।
ਦਸਵੇਂ ਦੁਆਰੇ ਕੀ ਕਥਾ, ਸੁਨੀਏ ਸੰਤ ਸੁਭਾਇ।
ਨਾਨਕ ਜੀਵਤ ਹੀ ਮਰੈ, ਜਬ ਦਸਵੇਂ ਦੁਆਰੇ ਜਾਇ ॥੨੧॥
ਨਓ ਦਰਵਾਜੇ ਪ੍ਰਗਟੇ, ਦਸਵੇਂ ਗੁਹਜ ਸਥਾਨ।
ਨਓ ਨਿਰਖਤ ਸਭ ਮੈਂ ਕਿਸੈ, ਦਸਵੇਂ ਸੰਤ ਸਮਾਨ।
ਸੰਤ ਭਗਤ ਉਹਾ ਰਚਿ ਰਹੇ, ਜੋ ਨਉਂ ਤੇ ਊਪਰਿ ਹੋਤ।
ਨਾਨਕ ਨਉਂ ਦਰ ਨਿਰਖਤੇ, ਗੁਹਜੀ ਨਿਰਮਲ ਜੋਤਿ ॥੨੨॥
ਮਹਾ ਅਗਮ ਗੜ ਕੀਆ ਬਨਾਇ, ਬਿਚ ਅਠਸਠ ਹਾਟ ਕੀਏ ਜੜਾਇ।
ਨਉ ਨਾੜੀ ਕਾ ਜੜਤ ਬਨਾਇਆ, ਦਸਵੇਂ ਦੁਆਰ ਕੇ ਬੀਚ ਸਮਾਇਆ।
ਸਰਖੀ ਫੀਫ ਪਿਤਾ ਵਿਚ ਕੀਨਾ, ਕਾਇਆ ਗੜ ਕੀ ਬਿਖਮ ਹੈ ਚੀਨਾ।

ਜੀਆਂ ਮਹਿ ਜੀਅ ਕੇਤੇ ਹਹਿ ਭਾਈ, ਗੁਹਜ ਜੀਆਂ ਦੀ ਖਬਰਿ ਨਾ ਪਾਈ।
ਇਸ ਨਗਰੀ ਮਹਿੰ ਅਗਨਿਤ ਜੀਆ, ਅਵਰੁ ਗਹਜ ਏਕ ਪ੍ਰਗਟੀਆ।
ਏਕ ਪ੍ਰਧਾਨ ਅਵਰੁ ਹਹਿ ਗੁਹਜੇ, ਜਿਨੁ ਗੜ ਚੀਨਿਆ ਤਿਸਹੀ ਸਝੈ।
ਪੂਨ ਪਿੰਡੁ ਅਗਮ ਹੈ ਭਾਈ, ਨਾਨਕ ਕਿਆ ਕਹੀਐ ਕਿਛੁ ਕਹਿਆ ਨਾ ਜਾਈ ॥੨੩॥
ਪ੍ਰਥਮੈ ਜੁਗਤੀ ਮਹਾ ਨਿਰਬਾਣ, ਨਾਹੀਂ ਪੀਵਣ ਨਾਹੀਂ ਤੇਹ ਖਾਣ।
ਦੁਤੀਆ ਜੁਗਤੀ ਅਭੈ ਸੰਗ ਬਨੀ, ਨਾਮ ਪ੍ਰਸਾਦ ਪਿੰਡੁ ਨਹਿੰ ਛਲੀ।
ਤੀਜੀ ਜੁਗਤੀ ਜਤਨ ਕਰਿ ਧਾਰੀ, ਬਾਲ ਬੁਧਿ ਸਮਦ੍ਰਿਸਟਿ ਉਚਾਰੀ।
ਚੌਥੀ ਜੁਗਤੀ ਦਇਆ ਮਨ ਆਈ, ਚਹੁੰ ਜੁਗਤੀ ਕੀ ਤਬ ਮਿਤਿ ਪਾਈ।
ਕਾਇਆ ਨਗਰੀ ਕਾ ਮਾਰਗੁ ਜਿਨ ਪਾਇਆ, ਚਹੁੰ ਜੁਗਤੀ ਕਾ ਨਾਮ ਬਤਾਇਆ।
ਅਗਮੁ ਨਗਰੀ ਬਿਖਮ ਦਰਿਆਓ, ਨਾਨਕ ਹਡ ਚੰਮ ਕਾ ਕੀਆ ਬਨਾਉ ॥੨੪॥
ਪਹਿਲੀ ਮਹਿ ਨਿਰਮਲੁ ਨੀਰੁ, ਦੂਜੀ ਮਹਿ ਲੇ ਕੀਆ ਖੰਬੀਰ।
ਤੀਜੀ ਮਹਿ ਲੇ ਥਾਨ ਥਨੋਲਾ, ਚੌਥੀ ਮਹਿ ਸਚ ਦੀਏ ਬੋਲਾ।
ਪੰਜਵੀਂ ਮੇ ਲੇ ਫੀਟੀ ਫੂਟੀ, ਛਟਵੀਂ ਮੇਂ ਇਹ ਦੇਹੁ ਪਲਟੀ।
ਸਤਵੀ ਮਹਿ ਲੇ ਰਾਖੀ ਉਲਟੀ।
ਅਠਵੀ ਮਹਿ ਅਠਸਠ ਲੇ ਰਾਖੇ, ਨਾਵੀਂ ਮਹਿ ਲੇ ਨਉ ਦਰ ਭਾਖੇ।
ਨਉਂ ਨਾੜੀ ਬਹਤਰਿ ਕੋਠੜੀਆ, ਨਉ ਖੰਡ ਚਾਰਿ ਕੁੰਟਿ ਚਉਦਰ ਪੁਰੀਆ।
ਇਕੀਸ ਬ੍ਰਹਮੰਡ ਸਤਿ ਸਤੀ ਕਾ, ਧਰਤੀ ਅਕਾਸ ਬੰਧਨ ਸਬ ਜੀ ਕਾ।
ਪਿੰਡ ਬ੍ਰਹਮੰਡ ਧਰਤੀ ਆਕਾਸ, ਮਿਰਤ ਮੰਡਲ ਪ੍ਰਗਟੇ ਲੇ ਸਵਾਸ।
ਦਸਵੇਂ ਮਹਿ ਕੀਆ ਪ੍ਰਗਾਸੁ, ਬਿਸਮ ਭਰਿਆ ਦੇਖਿ ਨਾਨਕ ਦਾਸ ॥੨੫॥
ਮਾਨਸ ਦੇਹ ਕਰਿ ਕੀਆ ਕੰਧ, ਨਉਂ ਨਾੜੀ ਬਹਤਰਿ ਬੰਧੁ।
ਜੈਸੇ ਦੂਧ ਮਹਿ ਜਾਵਨੁ ਦੀਆ, ਰਤਨ ਰਕਤ ਬਿੰਦੁ ਗੁਰ ਸਬਦ ਅਲੀਆ
ਪਹਿਲੀ ਮਹਿ ਨਿਰਮਲ ਨੀਰ, ਦੂਜੀ ਮਹਿ ਉਤਪੰਨ ਮਥੀਰ।
ਤੀਜੀ ਮਹਿ ਰਕਤੁ ਕਾ ਗੋਲਾ, ਚਉਥੀ ਮਾਹਿ ਜੋਤਿ ਬਟੋਲਾ।[8]
ਪੰਜਵੀਂ ਮਾਹੀ ਸਗਲ ਸਰੀਰਾ, ਛਿਠਵੀਂ ਮਹਿ ਸੰਪੂਰਣ ਮਥੀਰਾ।
ਸਤਵੀ ਮਹਿ ਧਾਤੂ ਲੇ ਸੰਚਿਆ ਜੀਉ, ਅਠਵੀਂ ਮਹਿ ਨਖ ਸਿਖ ਸਾਜਿ ਸਰੀਉ।
ਅੰਗੁਲ ਪਿੰਗਲ ਨਖ ਸਿਖ ਨਾਕ, ਨਾਵੀਂ ਮਹਿ ਹੋਵਹਿ ਤਨੁ ਪਾਕੁ।
ਦਸਵੀ ਮਹਿ ਜੋ ਹੋਆ ਮਕਤਾ, ਨਾਨਕ ਉਰਧ ਕੇਵਲ ਮਹਿ ਹਰਿ ਹਰਿ ਜਪਤਾ ॥੨੬॥
ਇੰਗੁਲਾ ਪਿੰਗੁਲਾ ਸੁਖਮਨਾ ਨਉ ਦਵਾਰੇ, ਚਾਰਿ ਚਉਦਹ ਇਕੀਸ ਭੰਡਾਰੇ।
ਦਸਵੇਂ ਮਾਸਿ ਦਸ ਦੁਆਰਿ ਮੁਕਤਾ,[7] ਉਰਧ ਮੁਖਿ ਆਵਤੁ ਓਰਧ ਮੁਖਿ ਜਾਤਾ।
ਨੇਤ੍ਰ ਰਸਨਾ ਕਰ ਕੀਏ ਪਾਉ, ਕਰਿਬੋ ਬਚਨ ਹਰਿ ਭਗਤਿ ਕਮਾਉ।
ਜਬ ਲਗਿ ਭਗਤਿ ਕਰੇ ਤਬ ਛੂਟੇ, ਨਹੀਂ ਗਰਭ ਅਗਨਿ ਮਹਿ ਕਾਚੇ ਫਟੈ।
ਜਬ ਪਾਕੇ ਤਬ ਭਗਤਿ ਕਮਾਵੈ, ਨਹੀਂ ਫੂਟਿ ਜਾਇ ਕਾਚੀ ਹੀ ਆਵੈ।

7 ਇਹ ਸਤਰ ਪੰਜ. 765 ਵਿਚ ਨਹੀਂ ਸ. ਪ. ਲ. ਨੰ 2884 ਵਿਚੋਂ ਪਾਈ ਹੈ।
8 ਪਾ: ਟੋਲਾ (ਸ. ਪ. ਲ. ਨੰ 671)

ਦਸਵੇਂ ਮਾਸ ਆਇ ਬਾਹਰਿ ਡੀਠਾ, ਨਾਨਕ ਹਰਿ ਬਿਸਰਿਆ ਥਨੁ ਲਾਗਾ ਮੀਠਾ ॥੨੭॥
ਤ੍ਰੈਸੈਇ ਸਾਠ ਕਰਹੀ ਹਡਵਾਰੀ, ਅਨੀਲ ਅਸੰਖ ਕਰੀ ਰੂਮਾਰੀ।
ਸਵਾ ਘੜਾ ਰਤਨ[9] ਕਾ ਕਰਿਆ, ਇਹਿ ਬਿਧਿ ਠਾਕੁਰ ਦੇਹੀ ਸਰਿਆ
ਏਕ ਹਾਥ ਮਹਿ ਸਭ ਪਰਕਾਰਾ, ਜੋ ਚੀਨੈ ਸੋ ਪਾਵੈ ਪਾਰਾ।
ਹਾਥ ਓਪਰ ਚੰਪਾ ਬੰਕ ਨਾਲੇ। ਤਾਂ ਊਪਰ ਰਸਨਾ ਨਾਮ ਸਮਾਲੇ।
ਦੁਇ ਦਰਬਾਨ ਜਬ ਤਾਲੀ ਖੋਲਹਿ, ਤਉ ਬੈਨੀ ਅਪੁਨੇ ਰਸ ਬੋਲਹਿ।
ਰਕਤ ਬਿੰਦੁ ਕਾ ਦੇਹ ਉਪਾਇਆ, ਨਾਨਕ ਅਚਰਜੁ ਰੂਪ ਦਿਖਾਇਆ ॥੨੮॥
ਕਰਿ ਕਲਬੂਤ ਵਿਚਿ ਜੀਉ ਸਮਾਇਆ, ਕਉਲੁ ਬਚਨ ਦੇ ਭੀਤਰਿ ਆਇਆ।
ਅੰਤਰ ਦੇਖਿ ਖਰਾ ਲੋਭਾਨਾ, ਕਉਲ ਦੇਨ ਕਉ ਪਛੋਤਾਨਾ
ਅਬ ਪਛਤਾਨੇ ਕਿਆ ਹੋਤਾ ਮੀਤਾ, ਜਬ ਹਰਿ ਸਿਉਂ ਬੋਲ ਬਚਨ ਹੈ ਕੀਤਾ।
ਦੇਖਿ ਅੰਧੇਰ ਬਹੁਰ ਓਹ ਡਰਿਆ, ਤਬ ਹਰਿ ਸਿਉਂ ਬੋਲ ਬਚਨ ਹੈ ਕਰਿਆ
ਇਸ ਨਗਰੀ ਮਹਿ ਹਾਟ ਬਜਾਰਾ, ਊਹਾ ਮਨ ਜਾਇ ਕੀਆ ਪਸਾਰਾ।
ਛੋਡਿ ਪਸਾਰ ਮੀਤ ਉਠਿ ਚਾਲੁ, ਅਪਨਾ ਬੋਲ ਬਚਨੁ ਸਮਾਲੁ।
ਜਿਨਿ ਤ ਸਾਜਿ ਸਵਾਰਿ ਸੀਗਾਰਿਆ, ਨਾਨਕ ਪ੍ਰਭੂ[10] ਸਿਉ ਬਚਨ ਨ ਹਾਰਿਆ ॥੨੯॥
ਉਹ ਕੈਸੀ ਧੀਰੀ ਜਿਤ ਪ੍ਰਭੁ ਪੇਖੈ, ਆਖਿ ਪਸਾਰਿ ਨਹੀਂ ਪ੍ਰਭੁ ਦੇਖੈ।
ਓਇ ਦਿਸਾ ਅਵਰ ਜਿਨੀ ਪ੍ਰਭੁ ਦੀਸੈ, ਬਿਨੁ ਉਨ ਆਖੀ ਮਿਲਣ ਨ ਕੀਸੈ।
ਉਇ ਆਖੀ ਜਿਸ ਆਪ ਦਿਖਾਵੈ, ਬ੍ਰਹਮ ਦ੍ਰਿਸਟਿ ਤਾ ਕੋ ਹੋਇ ਆਵੈ।
ਧੰਨ ਓਇ ਆਖੀ ਜਿਨ ਪ੍ਰਭੁ ਡੀਠਾ, ਨਾਨਕ ਹਉਮੈਂ ਬਿਨਸ ਵੀਠਾ[11] ॥੩੦॥
ਅਠਾਰਵਾਂ ਕਿੰਗਰ[12] ਪਿੰਜਰ ਕਰਿਆ, ਦੁਇ ਲਟ ਲੈ ਉਪਰਿ ਧਰਿਆ।
ਸੂਤ ਚਉਕਾਠ ਧਰੀ ਦੋਇ ਗਆਜਾ[13], ਹਿਕਮਤ ਸਾਜਿ ਕੀਆ ਦਰਵਾਜਾ।
ਦਰਵਾਜੇ ਸਿਖਰ ਕਰੀ ਦੁਇ ਬਾਰੀ, ਇਨ ਮਹਿ ਕੇਤੇ ਮਰਦ ਕੇਤੀਆ ਹਰਿ ਨਾਰੀ.
ਏਕ ਨਾਰੀ ਬਤੀਸ ਹਹਿ ਮਰਦਾ, ਉਨ ਨਾਰੀ ਸਿਉ ਭੇਦ ਨ ਪਰਦਾ।
ਉਨਕੀ ਰਖਵਾਰੀ ਹੋਇ ਓਹ ਨਾਰੀ, ਜਬ ਉਹ ਭਾਗਹ ਉਹ ਦੇਇ ਬਿਗਾਰੀ।
ਉਨ ਨਾਰੀ ਬਿਗਾਰੇ ਭਾਗਹਿ ਦੋਇ ਬੈਰੀ, ਨਾਨਕ ਦੁਹੰ ਅਵਰ ਮਰਦਾ ਕਉ ਹੋਇ ਖੁਆਰੀ ॥੩੧॥
ਦਰਵਾਜੇ ਕੀ ਤਾਲੀ ਦੋਇ, ਦੁਹੰ ਬਾਰੀ ਉਪਰਿ ਦੁਇ ਰਤਨ ਪਰੋਇ।
ਉਨ ਰਤਨਾਂ ਕੀ ਜੋਤਿ ਸਭ ਰਚਨਾ ਦੀਸੈ, ਗੁਹਜ ਜੋਤਿ ਨਹਿ ਪਰਗਟ ਕੀਸੈ।
ਦੁਇ ਸ੍ਰਵਨ ਕੀਏ ਹਰਿ ਕਥਾ ਸੁਨਨ ਕਉ, ਨੇਤ੍ਰ ਕੀਏ ਦਰਸਨੁ ਪੇਖਨ ਕਉ।
ਨਾਸਿਕਾ ਕੀਆ ਮੁਸਕ ਲੇਨ ਕਉ, ਮਨੁ ਕੀਆ ਹਰਿ ਭਗਤਿ ਦੇਨ ਕਉ।
ਮਸਤਕ ਕੀਆ ਸਾਧ ਨਿਵਨ ਕਉ, ਪਿੰਜਰੁ ਕੀਆ ਸਬ ਰਸੁ ਪਾਵਨ ਕਉ।

---

9 ਪਾ: ਰਕਤ (ਸ ਸ)
10 ਹਰਿ (ਸ ਪ ਲ ਨੰ 2884)
11 ਇਹ ਬੰਦ ਸ ਸ ਵਿਚੋਂ ਲਿਆ ਹੈ। ਪੰਜ 765 ਅਤੇ ਸ ਪ ਲ ਨੰ 2884 ਵਿਚ ਨਹੀਂ ਹੈ।
12 ਪਾ: ਕੰਕ ਕਾ (ਸ ਸ) ਕੰਕਰ ਕਰਿ (ਸ. ਪ ਲ ਨੰ 671)
13 ਪਾ: ਗੁਹਜਾ (ਸ ਸ)

ਪ੍ਰਾਨ ਪਿੰਡ ਕਾ ਕੀਆ ਮਥੰਤੁ, ਨਾਨਕ ਕੋਟ ਮਧੇ ਕੋ ਬਝੈ ਸੰਤੁ ॥੩੨॥
ਧੁਨ ਕੈ ਬੀਚ ਧਰੀ ਸਭ ਧਰਨਾ, ਹੀਏ ਬੀਚਿ ਰਖਿਆ ਹੈ ਫੁਰਨਾ।
ਗਾਠੀ ਉਪਰਿ ਗਾਠੀ ਧਰੀ, ਹੋਇ ਨਿਰੰਭ[14] ਪ੍ਰਭੁ ਮਿਹਨਤ ਕਰੀ।
ਗਲ ਵਿਚ ਅਗਨਿਤ ਨਾਰਿ ਬਨਾਈ, ਅਪੁਨੇ ਅਪੁਨੇ ਠਉਰ ਰਖਾਈ।
ਨਉ ਸੈ ਨਾਰਿ ਪਿੰਜਰ ਕੀ ਕਰੀ, ਕੋਟ ਮਧੇ ਕਿਸੈ ਸੋਝੀ ਪਰੀ।
ਜਿਸੁ ਕਿਰਪਾ ਤਿਸ ਹੀ ਕਿਛੁ ਜਾਨਾ, ਨਾਨਕ ਪ੍ਰਾਨ ਨਗਰ ਦੇਖਿ ਰਹਿਆ ਹੈਰਾਨਾ ॥੩੩॥
ਦਰਵਾਜੇ ਕੇ ਦੁਇ ਬਰਜ ਸਵਾਰੇ, ਹਿਕਮਤ ਕਰਿ ਉਸਤਾਦਿ ਸੁਆਰੇ।
ਕਰਿ ਹਿਕਮਤਿ ਇਹ ਕਲਾ ਬਨਾਈ, ਡਉਲੇ ਤਲੇ ਲੇ ਧਰੀ ਕਲਾਈ।
ਨਾਟਕ ਬੇਨੀ ਕੋਹਨ ਸਵਾਰੀ, ਅਨੰਤ ਕਚ ਕੀਆ ਹਰਿ ਨਾਰੀ।
ਨਉ ਨਾਰੀ ਕਾ ਕੋਇ ਮਤੁ ਜਾਨੇ, ਭੁਜਾ ਭਜਾ ਸਬ ਕੋਇ ਬਖਾਨੇ।
ਪੰਚ ਨਾਮ ਭੁਜਾ ਕੇ ਕੀਨੇ, ਜੜਾਉ ਕੀਆ ਹੈ ਚਉਦਹ ਦੂਨੇ।
ਚਉਦਹ ਦੂਨੇ ਗੰਠੀ ਪਈਆ, ਦੋਇ ਮਰਦ ਦਸ ਨਾਰਿ ਉਪਈਆ।
ਅਠਤੀਸ ਪਉੜੀ ਕਾ ਕੀਆ ਬਨਾਉ, ਦਸ ਨਾਰਿ ਮਰਦ ਕਾ ਏਕੋ ਨਾਉ।
ਆਪਿ ਜੀਵਤੁ ਮੁਖੁ ਜਾ ਕਾ ਮੂਆ, ਇਹੁ ਅਚਰਜ ਖੇਲ ਪ੍ਰਭ ਤੁਮਤੇ ਹੂਆ।
ਬਹੁਤ ਬਿਸਥਾਰ ਕਹੀਏ ਤੂ ਹੈ ਏਕੁ, ਨਾਨਕ ਦੇਖਹੁ ਏਹੁ ਬਿਬੇਕੁ ॥੩੪॥
ਦੁਇ ਚਸਮੇ ਪਾਨੀ ਕੇ ਕਰੇ, ਪਾਨੀ ਸਾਥਿ ਸੰਪੂਰਣ ਭਰੇ।
ਪਾਨੀ ਕੀ ਮਟਕੀ ਕਰਿ ਧਰੀ, ਜੈਸੇ ਸੀਸੀ ਪਾਨੀ ਭਰੀ।
ਸੀਸੀ ਕਉ ਜਬ ਠਨਕਾ ਆਵੈ, ਤਬ ਪਾਨੀ ਬੀਚਉਂ ਬਿਨਸਿ ਸਮਾਵੈ।
ਪਾਨੀ ਬੀਚਿ ਲੇ ਜੋਤਿ ਬਨਾਈ, ਕਦਰਤ ਕਰਿ ਵਿਚਿ ਧੀਰੀ ਪਾਈ।
ਧੀਰੀ ਬੀਚ ਜੋਤਿ ਸਬ ਧਰੀ, ਚਸਮੇ ਬੀਚ ਪ੍ਰਭੁ ਕੁਦਰਤ ਕਰੀ।
ਰੰਗ ਰੰਗ ਕੇ ਦਸਤੇ ਪਾਏ, ਸਿਆਹ ਸੁਫੇਦ ਰੰਗ ਸਰਖਾਏ।
ਭਉਹਾ ਸੇਲੀ ਸਤ ਬਨਾਈ, ਨਾਨਕ ਪਾਨੀ ਕੀ ਕਲਾ ਦਿਖਾਈ ।੩੫॥
ਕਹਹਿ ਕਨ ਕੀ ਕੋ ਮਰਯਾਦਾ, ਕੋਪਰ ਪੁਟਪਟੀ[15] ਤ੍ਰੈ ਅੰਦਾਜਾ।
ਤੀਨੋਂ ਕਾ ਏਕੋ ਈ ਬਾਸਾ, ਪ੍ਰਭੁ ਅਬਿਨਾਸੀ ਕੀਆ ਤਮਾਸਾ।
ਕਿਆ ਕਹੀਐ ਕਿਛੁ ਅੰਤ ਨਾ ਪਾਇਆ, ਅਚਰਜ ਕਰਿ ਪ੍ਰਭੁ ਰਚਨ ਰਚਾਇਆ
ਗਲ ਤੇ ਉਪਰਿ ਇਹ ਪਸਾਰਾ, ਆਖ ਨਾਕ ਮੁਖ ਕਾਨ ਸਵਾਰਾ।
ਠੋਡੀ ਕੀਨੀ ਹੜਬ ਨਨਾਈ, ਨਾਨਕ ਕਿਆ ਕਹੀਏ ਕਛ ਕਥਿਆ ਨ ਜਾਈ ॥੩੬॥
ਕੋਪਰੁ ਕੀਆ ਦੇਹੀ ਕਾ ਛਤ੍ਰੁ, ਅਵਰ ਹਾਡ ਚਾਮ ਰਕਤ ਪਿਤ੍ਰੁ।
ਕੋਪਰ ਉਪਰ ਆਗਿਨਤ ਬਾਲ, ਕਵਨ ਖਾਮੁ[16] ਕਵਨ ਕਹੀਅਹਿ ਸਾਲ।
ਸਾਲੁ ਅਢਾਈ ਬਾਲ ਕਹਾਵਹਿੰ, ਉਨ ਬਾਲਹਿ ਕੋਈ ਵਿਰਲੇ ਪਾਵਹਿੰ।
ਜਬ ਉਹ ਭੀਗਹਿੰ ਤਬ ਹੋਵਹਿੰ ਪਾਕ, ਜਬ ਉਹ ਕੋਰੇ ਤਬ ਸਦਾ ਨਪਾਕ।

---

14 ਪਾ ਨਿਰਲੰਬ ਬਹਿ (ਸ ਪ ਲ ਨੰ 671)
15 ਪਾ ਪੁਟਕੀ (ਸ ਪ ਲ ਨੰ 2884)
16. ਪਾ ਖਾਨ (ਸ ਸ)

ਹਿੰਦੂ ਮੁਸਲਮਾਨ ਨਾ ਜਾਨੈ, ਉਹ ਲੈ ਰਾਖੇ ਗਹਜੇ ਥਾਨੇ।
ਅਗਨਿਤ ਬਾਲ ਕੋਪਰੀ ਕੇ ਭਾਈ, ਨਾਨਕ ਇਹ ਮਿਹਨਤਿ ਆਪਿ ਉਪਾਈ ।।੩੭।।
ਨਾਸਿਕਾ ਕਛ ਇੰਦ੍ਰੀ ਕੇ ਮਆ, ਹਰਾਮ ਓਇ ਵਿਚਿ ਸਗਲੇ ਲੂਆ।
ਅਉਰ ਲੂਆ ਸਗਲੇ ਹਰਿ ਲੇਖੇ, ਉਨ ਲੁਅਨ ਕੋਈ ਵਿਰਲਾ ਦੇਖੇ।
ਤੀਨ ਬਾਲ ਕਾ ਸਦਾ ਹੀ ਭਰਮ, ਬਾਲ ਅਢਾਈ ਸਦਾ ਅਕਰਮ।
ਲਵ ਲੂਵ ਕਾ ਕਰੇ ਵਿਚਾਰੁ, ਵਾ ਕਉ ਸਦਾ ਸਦਾ ਨਮਸਕਾਰ
ਰੋਮ ਰੋਮ ਕੀ ਆਖਿ ਸੁਨਾਵੈ, ਨਾਨਕ ਉਆਂ ਦਾ ਦਾਸੁ ਕਹਾਵੈ ।।੩੮।।
ਨਾਭਿ ਤਲੇ ਨਲ ਕੀਆ ਬਨਾਇ, ਤਿਨ ਮਹਿ ਕਾਮ ਰਹਿਆ ਘਰ ਛਾਇ।
ਕਾਮ ਦੁਆਰ ਇੰਦ੍ਰੀ ਹੈ ਕੀਨੀ, ਉਨਿ ਬੰਦ ਬੰਦ ਕੀ ਰਸ ਹਰਿ ਲੀਨੀ
ਇੰਦ੍ਰੀ ਜੀਤੈ ਸੋ ਸਾਧੂ ਕਹਾਵੈ, ਇੰਦ੍ਰੀ ਜੀਤੈ ਸੋ ਪਰਮ ਪਦ ਪਾਵੈ।
ਕਾਮ ਪਦਾਰਥ ਇੰਦ੍ਰੀ ਮਹਿ ਧਰਿਆ, ਜਿਸ ਚੀਨਿਆ ਤਿਸ ਕਉ ਹਥਿ ਚੜ੍ਹਿਆ।
ਜਿਨਿ ਖੋਲਿਆ ਤਿਨਿ ਰਤਨੁ ਗੁੰਵਾਰਿਆ, ਨਾਨਕ ਇੰਦ੍ਰੀ ਸਵਾਦੁ ਜੋਨਿ ਭਰਮਾਇਆ ।।੩੯।।
ਕਲੇ ਤਲੇ ਸਥਲ ਹੈ ਕੀਨੀ, ਗੋਡੇ ਉਪਰ ਚਪਨਕ ਦੀਨੀ।
ਚਪਨਕ ਤਲੇ ਆਖਿ ਦੁਹ ਕਰਹੀ, ਨਾੜੀ ਸੂਤਿ ਮਿਹਨਤਿ ਕਰਿ ਧਰੀ।
ਸਥਲ ਕੋਲੇ ਤਲੇ ਬਨਾਈ, ਦੁਹੰ ਨਾੜੀ ਕੀ ਨੀਉ ਬੰਧਾਈ।
ਦਇ ਨਾੜੀ ਸਥਲ ਤੇ ਤਲੇ, ਤਿਨਿ ਪ੍ਰਸਾਦਿ ਪ੍ਰਾਣੀ ਸੁਖਿ ਚਲੇ।
ਸਥਲ ਤਲੇ ਪਿਲਾਂ ਲੇ ਦੀਨੀ, ਨਾਨਕ ਐਸੀ ਪਤਲੀ ਕੀਨੀ ।।੪੦।।
ਪਿਲਾ ਕਾ ਕਹਿ ਬੀਚਾਰ ਸੁਨਾਵੈ, ਬੰਦ ਬੰਦ ਕੀ ਖਬਰਿ ਬਤਾਵੈ।
ਏਕ ਨਾਲੀ ਦੁਇ ਗਿਟੇ ਕਰੇ, ਨਾੜੀ ਕੇ ਕਚ ਤਲੇ ਲੈ ਧਰੇ।
ਪਗ ਕੇ ਤਲੇ ਤਲੀ ਹੈ ਕੀਨੀ, ਤਲੀ ਹਿਵਾਰ ਚਲਨ ਕਉ ਦੀਨੀ।
ਪਗ ਕੇ ਆਗੇ ਅੰਗਲ ਸਵਾਰੀ, ਬਾਰਹ ਮਰਦ ਆਠ ਹੈਂ ਨਾਰੀ।
ਦੁਹੰ ਮਰਦਾ ਕੇ ਮਰਦ ਹਹਿੰ ਦੋਇ, ਕੋਈ ਬਤਾਵੇ ਵਿਰਲਾ ਓਇ
ਆਪਿ ਜੀਵਤ ਮੁਖ ਮਏ ਹਹਿ ਉਨਕੇ, ਕੋਈ ਨਾਉਂ ਬਤਾਵੈ ਤਿਨਕੇ ।।੪੧।।
ਬਿੰਦੁ ਬਿੰਦੁ ਸਭ ਕੋਈ ਕਹੈ, ਮਹਾ ਬਿੰਦੁ ਕੋਈ ਵਿਰਲਾ ਲਹੈ।
ਮਹਾਂ ਬਿੰਦੁ ਮਹਿ ਲਾਲ ਬਨਾਇਆ,ਜਿਨਿ ਚੀਨਾ ਤਿਨਿ ਹੀ ਜਨਿ ਪਾਇਆ।
ਤਤੁ ਬਿੰਦੁ ਕੀ ਕਿਉਂ ਮਿਤਿ ਆਵੈ, ਜਬ ਬੰਧੈ ਤਬ ਹੀ ਮਿਤਿ ਪਾਵੈ
ਬਿੰਦੂ ਭਰੋਸੇ ਇੰਦ੍ਰੀ ਕਸੀ, ਰੰਡੀ ਕੇ ਡਰਿ ਬਨ ਮਹਿ ਬਸੀ।
ਨੇਤ੍ਰ ਨ ਸੋਵਹਿੰ ਬਿੰਦੁ ਗਿਰਨ ਤੇ, ਮਨ ਬਾਧੈ ਚਹੁੰ ਕੁੰਡ ਵਿਰਨ ਤੇ
ਦਹਿ ਦਿਸ ਧਾਵਤ ਇਹ ਮਨ ਬਾਧਾ, ਨਾਨਕ ਮਹਾ ਰਤਨੁ ਬਿੰਦੁ ਤੇ ਲਾਧਾ ।।੪੨।।
ਬਾਧੀ ਬਿੰਦੁ ਰਤਨ ਜਬ ਪਾਇਆ, ਬਿੰਦੁ ਬਾਂਧੀ ਜਬ ਮਨ ਠਹਿਰਾਇਆ।
ਬਿੰਦੁ ਬਾਧੀ ਜਬ ਜੋਤਿ ਪ੍ਰਗਾਸੀ, ਬਿੰਦੁ ਬਾਂਧੀ ਜਬ ਮਿਲਿਆ ਅਬਿਨਾਸੀ
ਬਿੰਦੁ ਬਾਧੀ ਤਬ ਪਿੰਡ ਥਿਰੁ ਪਾਇਆ, ਬਿੰਦੁ ਬਾਂਧੀ ਜਬ ਅਮਰ ਠਹਰਾਇਆ
ਬਿੰਦੁ ਬਾਧੀ ਜਬ ਆਪਿ ਆਪ ਜਾਨਾ, ਬਿੰਦੁ ਬਾਧੀ ਜਬ ਤਤ ਪ੍ਰਗਟਾਨਾ।
ਬਿੰਦੁ ਬਾਧੀ ਜਬ ਬ੍ਰਹਮ ਕਉ ਰਲਿਆ, ਨਾਨਕ ਬਿੰਦੁ ਬਾਧੀ ਫਿਰਿ ਗਰਭ ਨ ਗਲਿਆ ।।੪੩।।

ਬਿੰਦੁ ਬਾਧੀ ਤਬ ਰਹਤ ਸਭ ਜਾਨੀ, ਬਿੰਦੁ ਬਾਧੀ ਤਬ ਜੋਤਿ ਪ੍ਰਗਟਾਨੀ।
ਬਿੰਦੁ ਬਾਧੀ ਤਬ ਬਿਖਮ ਗੜ ਸਾਧਾ, ਬਿੰਦੁ ਬਾਧੀ ਤਬ ਅਭੈ ਪਦ ਲਾਧਾ।
ਬਿੰਦੁ ਬਾਧੀ ਤਬ ਉਖਮਾ ਤਿਆਗੀ, ਬਿੰਦੁ ਬਾਧੀ ਤਬ ਅਗਮ ਧੁਨਿ ਲਾਗੀ।
ਬਿੰਦੁ ਬਾਧੀ ਤਬ ਜੋਗ ਮਿਤਿ ਪਾਈ, ਬਿੰਦੁ ਬਾਧੀ ਤਬ ਸਿਵ ਜੁਗਤਿ ਆਈ।
ਬਿੰਦ ਬਾਧੀ ਤੇ ਖਿਮਾ ਮਨਿ ਆਵੈ, ਬਿੰਦ ਬਾਧੀ ਤੇ ਰਤਨ ਮਿਤਿ ਪਾਵੈ।
ਬਿੰਦ ਬਾਧੀ ਤਬ ਕਾਇਆ ਬੀਚਾਰੀ, ਨਾਨਕ ਕੋਟ ਮਧੇ ਕੋਈ ਰਤਨ ਬਿਉਹਾਰੀ ॥੪੪॥
ਰਤਨ ਕੀ ਸਾਰ ਕੋਈ ਅਉਰ ਨਾ ਜਾਨੈ, ਰਤਨ ਕੀ ਜੋਤਿ ਕੋਈ ਜਉਹਾਰੀ ਪਛਾਨੈ।
ਰਤਨ ਜੋਤਿ ਕਉ ਕੋਈ ਜਉਹਰੀ ਪਾਵੇ, ਰਤਨ ਕੀ ਜੋਤਿ ਮਿਤਿ ਆਖਿ ਸੁਨਾਵੈ।
ਰਤਨਾ ਕਾ ਪਾਰਖੂ ਰਤਨ ਕਉ ਪਾਵੈ, ਬਿਨ ਜਉਹਰੀ ਨਾ ਪਰਖਿਆ ਜਾਵੈ।
ਰਤਨ ਕੈ ਪਾਰਖੁ ਰਤਨ ਮਨਿ ਮਰਿਆ, ਰਤਨਾ ਕੈ ਪਾਰਖੂ ਰਤਨ ਹਥਿ ਚੜਿਆ।
ਰਤਨ ਕੈ ਪਾਰਖੂ ਰਤਨ ਮੋਲ ਲੀਆ, ਨਾਨਕ ਰਤਨਾ ਕੈ ਪਾਰਖੂ ਰਤਨ ਬਸਿ ਕੀਆ ॥੪੫॥
ਜਬ ਰਤਨ ਹਥਿ ਚੜਿਆ, ਤਬ ਜੋਤਿ ਪਾਸਾਰੀ।
ਜਬ ਰਤਨ ਹਥਿ ਚੜਿਆ, ਤਬ ਲਾਗੀ ਧਨਿ ਤਾਰੀ।
ਜਬ ਰਤਨ ਹਥਿ ਚੜਿਆ, ਤਬ ਸੁੰਨਿ ਸਮਾਇਆ।
ਜਬ ਰਤਨ ਹਥਿ ਚੜਿਆ, ਤਬ ਅਗਮ ਦ੍ਰਿਸਟਾਇਆ।
ਜਬ ਰਤਨ ਹਥਿ ਚੜਿਆ, ਤਬ ਬਿਖਮੁ ਜੁਗਤਿ ਪਾਈ।
ਜਬ ਰਤਨ ਹਥਿ ਚੜਿਆ, ਤਬ ਭਈ ਸੀਤਲਾਈ।
ਜਬ ਰਤਨ ਹਥਿ ਚੜਿਆ, ਤਬ ਸਭ ਮਿਤਿ ਜਾਨੀ।
ਜਬ ਰਤਨ ਹਥਿ ਚੜਿਆ, ਤਬ ਭਏ ਮੁਨਿ ਧਿਆਨੀ।
ਸੁੰਨ ਸਮਾਧਿ ਕਾ ਪਾਇਆ, ਜਿਨ ਰੂਪ।
ਨਾਨਕ ਤਿਸ ਹਥਿ ਚੜਿਆ ਰਤਨੁ ਅਨੂਪ ॥੪੬॥
ਜਿਨਿ ਬਿੰਦੁ ਖੋਈ, ਤਿਨਿ ਰਤਨ ਗਵਾਇਆ।
ਜਿਨਿ ਬਿੰਦੁ ਖੋਈ, ਸੋ ਗਰਭ ਮਹਿੰ ਆਇਆ।
ਜਿਨਿ ਬਿੰਦੁ ਖੋਈ, ਸੋ ਫਿਰੈ ਚਉਰਾਸੀ।
ਜਿਨਿ ਬਿੰਦੁ ਖੋਈ, ਸੋ ਪਰੈ ਜਮ ਫਾਸੀ।
ਜਿਨਿ ਬਿੰਦੁ ਖੋਈ, ਤਿਸਿ ਪਿੰਡੁ ਧਰਿ ਪਾਈ।
ਜਿਨਿ ਬਿੰਦੁ ਖੋਈ, ਤਿਸਿ ਕਾਲ ਸੰਤਾਈ।
ਜਿਨਿ ਬਿੰਦੁ ਖੋਈ, ਤਿਸਿ ਸਭ ਕਿਛੁ ਗੰਵਾਇਆ।
ਜਿਨਿ ਬਿੰਦੁ ਖੋਈ, ਤਿਸਿ ਮਹਾ ਦੁਖੁ ਪਾਇਆ
ਜਿਨਿ ਬਿੰਦੁ ਖੋਈ, ਤਿਸ ਕਉ ਖਰੀ ਭਾਰੀ।
ਜਿਨਿ ਬਿੰਦੁ ਖੋਈ, ਤਿਸ ਕਰੈ ਜਮ ਖੁਆਰੀ।
ਜਿਨਿ ਬਿੰਦੁ ਖੋਈ, ਤਿਸ ਅੰਤ ਦੁਖੁ ਹੋਸੀ।
ਨਾਨਕ ਜਿਨਿ ਬਿੰਦੁ ਖੋਈ, ਸੋ ਅੰਤ ਕਉ ਰੋਸੀ ॥੪੭॥
ਜਿਨਿ ਬਿੰਦੁ ਖੋਈ, ਸੋ ਜਨਮ ਫਿਰਿ ਆਵੈ।

ਜਿਨਿ ਬਿੰਦੁ ਖੋਈ, ਸੋ ਸਦਾ ਦੁਖ ਪਾਵੈ।
ਜਿਨਿ ਬਿੰਦੁ ਖੋਈ, ਤਿਸ ਨਰਕ ਘਰੁ ਬਾਧਾ।
ਜਿਨਿ ਬਿੰਦੁ ਖੋਈ, ਤਿਨਿ ਮਹਾ ਦੁਖ ਲਾਧਾ।
ਜਿਨਿ ਬਿੰਦੁ ਖੋਈ, ਸੋ ਗਰਭ ਮਹਿ ਗਲੈ।
ਜਿਨਿ ਬਿੰਦੁ ਖੋਈ, ਸੋ ਅਗਨਿ ਜਿਉਂ ਜਲੈ।
ਬਿੰਦ ਖੋਈ ਕਾ ਇਹੀ ਬੀਚਾਰੁ।
ਨਾਨਕ ਬਿੰਦ ਖੋਈ ਫਿਰਿ ਫਿਰਿ ਅਵਤਾਰੁ।੪੮॥
ਜਿਨਿ ਬਿੰਦੁ ਨਹਿੰ ਸਾਧੀ, ਪਰ ਤ੍ਰਿਆ ਜੋਹਹਿ।
ਜਿਨਿ ਬਿੰਦੁ ਨਹਿੰ ਸਾਧੀ, ਸੇ ਅੰਤ ਬਹਿ ਰੋਵਹਿ
ਜਿਨਿ ਬਿੰਦੁ ਨਹਿੰ ਸਾਧੀ, ਸੇ ਧਰਮਿ ਨਾ ਧਾਵਹਿ।
ਜਿਨਿ ਬਿੰਦੁ ਨਹਿੰ ਸਾਧੀ, ਸੇ ਅੰਤ ਪਛੁਤਾਵਹਿ।
ਜਿਨਿ ਬਿੰਦੁ ਨਹਿੰ ਸਾਧੀ, ਸੇ ਸਵਾਨ ਜਿਉਂ ਮੁਠੇ
ਜਿਨਿ ਬਿੰਦੁ ਨਹਿੰ ਸਾਧੀ, ਸੇ ਪਾਵਕ ਮੰਝ ਲੁਠੇ।
ਜਿਨਿ ਬਿੰਦੁ ਨਹਿੰ ਸਾਧੀ, ਸੇ ਫਿਰਹਿ ਮੂੰਹ ਕਾਲੇ।
ਬਿੰਦ ਕੈ ਸਾਦਿ, ਜੀਆ ਨਰਕ ਮਹਿ ਘਾਲੇ।
ਬਿੰਦੁ ਕੈ ਸਾਦਿ, ਹੋਇ ਰਹਿਆ ਦੀਵਾਨਾ।
ਨਾਨਕ ਬਿੰਦੁ ਖੋਇ ਕੇ ਪਛੋਤਾਨਾ।੪੯॥
ਬਿੰਦੁ ਚੀਨੇ ਕਾ ਕੈਸਾ ਸਵਾਦ, ਬਿੰਦੁ ਚੀਨੇ ਪੇਖੇ ਬਿਸਮਾਦ।
ਬਿੰਦੁ ਚੀਨੇ ਕੇ ਲਖਣ ਕਉਣ, ਬਿੰਦੁ ਚੀਨੇ ਸੁਝੇ ਸਭ ਭਉਣ।
ਬਿੰਦੁ ਚੀਨੇ ਕਾ ਕਿਆ ਪਰਕਾਰੁ, ਬਿੰਦੁ ਚੀਨੇ ਤਰੈ ਸੰਸਾਰੁ।
ਬਿੰਦੁ ਚੀਨੇ ਤਿਸ ਸਭ ਆਸਾਨ, ਬਿੰਦੁ ਚੀਨੇ ਸੋ ਰਹੇ ਨਿਰਬਾਨ।
ਬਿੰਦੁ ਚੀਨੇ ਤਿਸ ਸਭ ਮਿਤਿ ਆਵੈ, ਬਿੰਦੁ ਚੀਨੇ ਤਿਸੁ ਰਤਨ ਪ੍ਰਗਟਾਵੈ।
ਰਤਨ ਰਾਖਿਆ ਬਿੰਦੁ ਕੇ ਸਾਥਿ, ਨਾਨਕ ਜਿਨਿ ਬਿੰਦ ਚੀਨਿਆ ਤਿਸ ਚੜਿਆ ਹਾਥਿ ।੫੦॥
ਬਿੰਦੁ ਕੀ ਇਹ ਮਿਤਿ ਸਨਹ ਰੇ ਭਾਈ, ਜਿਨਿ ਬਿੰਦ ਚੀਨੀਆ ਤਿਨ ਰਤਨ ਮਿਤਿ ਪਾਈ
ਬਿੰਦੁ ਕੀ ਜੋਤਿ ਮਾਥੇ ਮਹਿ ਆਵੈ, ਮਾਥੇ ਮਹਿ ਚਮਕ ਅਗਮਿ ਦਿਖਾਵੈ।
ਅਚਰਜ ਕਉ ਚੀਨੈ ਅਚਰਜ ਜਬ ਹੋਇ, ਤਤ ਕਉ ਚੀਨੈ ਤਤਦਰਸੀ ਹੋਇ।
ਬ੍ਰਹਮ ਕਉ ਚੀਨੈ ਬ੍ਰਹਮ ਹੀ ਹੋਇ, ਜੋਗ ਕਉ ਚੀਨੈ ਇਹ ਜੋਗੀ ਹੋਇ।
ਬਿਸਨ ਬਿੰਦੁ ਕਉ ਚੀਨੈ ਸੋ ਬੈਸਨੋ ਹੋਇ, ਤਪ ਕਉ ਚੀਨੈ ਸੋ ਤਪਾ ਹੋਇ।
ਏਤੇ ਤਤ ਕਉ ਜੋ ਕੋਈ ਬੂਝੈ, ਨਾਨਕ ਉਵਾ ਕੇ ਚਰਨ ਲਗਿ ਸੀਝੈ ।੫੧।
ਪੰਚਿ ਦੁਸਟ ਆਇ ਅੰਤਰਿ ਬੈਠੇ, ਇਸਹਿ ਭੁਲਾਇ ਚਲਹਿ ਹੋਇ ਐਠੇ
ਅਪੁਨੇ ਅਪੁਨੇ ਮਾਰਗ ਚਲਤੇ, ਇਸੋ ਭੁਲਾਇ ਬਿਮਾਰਗਿ ਘਲਤੇ।
ਨਾਭਿ ਕਵਲ ਤੇ ਓਅੰਕਾਰ ਉਠਾਈਐ, ਰਸਨਾ ਰਸਕਿ ਰਸਕਿ ਗੁਨ ਗਾਈਐ।
ਗੁਨ ਗਾਵੈ ਕੈਸੇ ਫਲ ਪਾਵੈ, ਪੰਚ ਬਿਦਾਰੈ ਏਕ ਏਕ ਘਰ ਆਵੈ।
ਅਮਰੁ ਏਕ ਨਾ ਨਗਰੁ ਫਿਰਾਇਆ, ਨਾਮ ਪ੍ਰਧਾਨ ਵਿਚਿ ਡੇਰਾ ਪਾਇਆ।

ਹੋਇ ਏਕ ਦ੍ਰਿਸਟਿ ਸਭੇ ਹਟਾਨੈ, ਕਹੁ ਨਾਨਕ ਜਬ ਬ੍ਰਹਮ ਪਛਾਨੈ ॥੫੨॥
ਨਉ ਤਾਲੀ ਦੇ ਦਸਵਾਂ ਖੋਲ੍ਹਿਆ, ਤਬ ਇਸ ਗੜ੍ਹ ਮਹਿ ਏਕੋ ਟੋਲਿਆ।
ਕਹਤ ਸੁਨਤ ਭਾਜਰਿ ਤਬ ਪਾਈ, ਆਗਿਆ ਸਚ ਸਬਦ ਕੀ ਆਈ।
ਸਚੁ ਸਬਦੁ ਅੰਤਰਿ ਆਇ ਵਸਿਆ, ਸਭ ਦੁਸਟ ਲੋਕ ਨਗਰੀ ਤੇ ਨਸਿਆ।
ਸਭ ਸਾਧ ਲੋਕ ਆਇ ਨਗਰ ਸਥਾਨੈ, ਨਾਨਕ ਪ੍ਰਭੁ ਕੇ ਨਾਮ ਸਮਾਨੈ ॥੫੩॥
ਨਾਭਿ ਉਪਜੈ ਹਿਰਦੇ ਮਹਿ ਆਵੈ, ਬੰਕ ਨਾਲ ਰਨਕਿ ਗੁਨ ਗਾਵੈ।
ਨੇਤ੍ਰੀ ਧਿਆਨ ਤ੍ਰਿਕੁਟੀ ਮਹਿ ਪੇਖੇ, ਸਚ ਪ੍ਰਧਾਨ ਹੋਰ ਸਭਹਿ ਅਲੇਖੈ।
ਸਚ ਸਿਉਂ ਕੋਈ ਵਿਰਲਾ ਜਨ ਰਾਚੈ, ਸੋਈ ਸੋਭਾ ਪਾਵੈ ਦਰਿ ਸਾਚੈ।
ਸਾਚੁ ਸਬਦੁ ਜੋ ਕੋਈ ਬੀਚਾਰੈ, ਨਾਨਕ ਸੋਈ ਸਗਲ ਕਉ ਤਾਰੈ ॥੫੪॥
ਬੀਨੀ ਧਿਆਨ ਜਬ ਇਹੁ ਮਨੁ ਜਾਈ, ਤਨ ਮਹਿ ਬੀਨੀ ਕਰਮ ਕਮਾਈ।
ਬੀਨੀ ਸੰਜਮ ਜਬ ਮਨੁ ਜਾਤਾ, ਧਿਆਨ ਧਾਰ ਸਭ ਬ੍ਰਹਮ ਪਛਾਤਾ।
ਬੀਨੀ ਧਿਆਨ ਸਭ ਜੋਤਿ ਪਛਾਨੀ, ਬੀਨੀ ਧਿਆਨ ਧਰੈ ਜਨ ਧਿਆਨੀ।
ਬੀਨੀ ਮਹਿ ਸਭ ਜੋਤ ਦਿਖਾਈ, ਨਾਨਕ ਬੀਨੀ ਸਿਉਂ ਧੁਨਿ ਲਾਈ[17] ॥੫੫॥
ਤ੍ਰਿਕੁਟਾ ਧਿਆਨ ਤੀਨ ਗੁਨ ਤਿਆਗੇ, ਚਉਥੈ ਪਦ ਕਉ ਜਨ ਬੈਰਾਗੇ।
ਤੀਨ ਰਤਨ ਕੀ ਰਹਤ ਤਿਆਗੋ, ਜਬ ਤ੍ਰਿਕੁਟਾ ਧਿਆਨ ਧਰਿਆ ਬੈਰਾਗੀ।
ਰਾਜਸ ਤਾਮਸ ਸਾਤਕ ਤਜੈ, ਹਰਿ ਜਨ ਸਬਦ ਅਨਾਹਦ ਭਜੈ।
ਅਨਹਦ ਰਚਿਆ ਅਵਰ ਨਹੀ ਜਾਨਹਿ, ਜਬ ਤ੍ਰਿਕੁਟਾ ਮਹਿ ਚੰਦੋਆ ਤਾਨਹਿ।
ਉਨਮਨ ਧਿਆਨ ਜਨ ਉਸ ਸੰਗ ਰਾਤਾ, ਨਾਨਕ ਉਨ ਬਿਨ ਜਨ ਮਾਨਿ ਨ ਕਰਤਾ ॥੫੬॥
ਬ੍ਰਹਮ ਧਿਆਨ ਜਨ ਮਹਿ ਜੋ ਰਾਤਾ, ਸਭ ਮਹਿ ਇਕੋ ਬ੍ਰਹਮ ਪਛਾਤਾ।
ਆਨ ਨ ਜਾਨੈ ਏਕਾ ਕਹੀ, ਤਬ ਬ੍ਰਹਮ ਧਿਆਨ ਮਨ ਹੋਇਆ ਸਹੀ।
ਬ੍ਰਹਮ ਹੋਇ ਬ੍ਰਹਮ ਰਲ ਜਾਇ, ਬ੍ਰਹਮ ਧਿਆਨ ਕੀ ਤਬ ਮਿਤ ਪਾਇ।
ਬ੍ਰਹਮ ਪਛਾਨ ਬ੍ਰਹਮ ਕਉ ਆਵੈ, ਤਉ ਨਾਨਕ ਬ੍ਰਹਮ ਧਿਆਨ ਲਗਾਵੈ ॥੫੭॥
ਆਬ ਆਤਸ ਕਰਿ ਬੁਤ ਕਮਾਇਆ, ਪਉਨ ਬਚਨ ਦੇ ਭੀਤਰਿ ਪਾਇਆ।
ਅੰਤਰੁ ਦੇਖਿ ਬਹਤ ਲਪਟਾਨਾ, ਬਾਹਰ ਦੇਖਨ ਕਉ ਪਛੋਤਾਨਾ।
ਬਾਹਰ ਬਚਨ ਦੇਇ ਭੀਤਰਿ ਵੜਿਆ, ਸਰਪਰ ਕਉਲ ਨਿਕਸਨ ਕਾ ਕਰਿਆ।
ਹਾਟ ਪਟਨ ਦੇਖਿ ਰਹਿਆ ਹੈਰਾਨ, ਨਾਨਕ ਇਹੁ ਗੜ੍ਹ ਛੂਟੈ[18] ਨਿਦਾਨ ॥੫੮॥
ਆਹੂਠੀ ਗੜ੍ਹ ਮਹਿ ਸਭ ਕਿਛੁ ਆਨਿਆ, ਅਠਸਠ ਤੀਰਥ ਮਾਹਿ ਸਮਾਨਿਆ।
ਭਾਰ ਅਠਾਰਹ ਭੀਤਰ ਧਾਰੇ, ਸਪਤ ਦੀਪ ਨਉਂ ਖੰਡ ਮਝਾਰੇ।
ਚਉਦਹ ਭਾਰ ਕਰ ਕਲਾ ਬਨਾਈ, ਵਿਚਿ ਆਠ ਲਾਖ ਕੀ ਪਾਲ ਬੰਧਾਈ।
ਛਿਅ ਦਰਸਨ ਦੀ ਮਾਲਾ ਪੋਈ, ਨਾਨਕ ਚੀਨੈ ਵਿਰਲਾ ਕੋਈ ॥੫੯॥
ਉਤਰ ਦਖਨ ਅੰਤਰਿ ਰਾਖੈ, ਪੂਰਬ ਪਛਮ ਇਸ ਮਹਿ ਭਾਖੈ।

---

17 ਬੰਦ ਨੰ. 55-57 ਪੰਜ 765, ਸ ਪ ਲ. ਨੰ 2884 ਅਤੇ ਸ ਪ. ਲ ਨੰ. 671 ਵਿਚ ਨਹੀਂ ਹਨ।
18 ਪਾ ਝੂਠੁ (ਸ ਪ ਲ. ਨੰ 2884)

ਸਪਤ ਸਮੁੰਦ ਬੀਚ ਦਰੀਆਉ, ਵਿਚਿ ਜਹਾਜੁ ਪ੍ਰੇਮ ਕੀ ਵਾਉ।
ਪ੍ਰੇਮ ਭਗਤਿ ਕੀ ਵਾਉ ਉਡਾਰੇ, ਜਾਇ ਨਿਰੰਜਨ ਕੇ ਘਾਟਿ ਉਤਾਰੈ।
ਕਰਿ ਵਾਪਾਰੁ ਸਾਹੁ ਘਰਿ ਆਏ, ਨਾਨਕ ਹਰਿ ਪ੍ਰਭੁ ਲੀਏ ਮਿਲਾਏ ॥੬੦॥
ਇਸ ਦੇਹੀ ਮਹਿ ਰੋਮ ਉਪਾਇਆ, ਰੋਮ ਰੋਮ ਕੀ ਸੋਝੀ ਪਾਇਆ।
ਨਉ ਦਰਵਾਜੇ ਕਹੀਅਤ ਭਾਈ, ਦਸਵੇਂ ਦੁਆਰ ਟਿਕਨ ਕੀ ਦਾਈ।
ਕਬ ਪੁਟਪੀ ਕਬ ਫੁਰਨੈ ਆਵੈ, ਕਬ ਨਾਭਿ ਕਵਲ ਮਹਿ ਜਾਇ ਸਮਾਵੈ।
ਕਬ ਨਿਰੰਕਾਰ ਕਾ ਮਹਲੁ ਪਛਾਨੈ, ਕਹੁ ਨਾਨਕ ਸੋਈ ਮਿਤਿ ਜਾਨੈ ॥੬੧॥
ਫਟਕ ਧਾਤੁ ਕੇ ਨੇਤ੍ਰ ਬਨਾਏ, ਅਚਰਜੁ ਦੀਸੇ ਕਿਛੁ ਕਹਿਆ ਨ ਜਾਏ।
ਬਹਤਿਰਿ ਘਰਿ ਮੂਰਤਿ ਬਨਾਇਆ, ਦਸਿ ਨਾਰਿਨ ਕਾ ਰਕਤੁ ਬਧਾਇਆ।
ਅਗਨਤ ਬਾਲ ਬਿਚਿ ਸਹੀ ਅਦਾਈ, ਕੋਈ ਇਹ ਵਿਧਿ ਬੀਚਾਰਿ ਦੇਇ ਹੋ ਭਾਈ।
ਬੀਸ ਨਾਰਿ ਬੀਸ ਹੈ ਮਰਦਾ, ਨਾਨਕ ਉਨ ਕਉ ਭੇਦ ਨ ਪਰਦਾ ॥੬੨॥
ਜਿਹਬਾ ਰਚਤੀ ਹਰਿ ਹਰਿ ਨਾਮ, ਨੇਤ੍ਰੀ ਲਾਗੈ ਸਹਜਿ ਧਿਆਨ।
ਸ੍ਰਵਣੀ ਸੁਣੀਐ ਹਰਿ ਜਸ ਗੀਤਾ, ਹਿਰਦੈ ਅਘਾਇ ਜਬ ਹਰਿ ਰਸੁ ਪੀਤਾ।
ਅਧਰ ਵਾਹ ਵਾਹ ਕਰਤੇ ਰੰਗੁ, ਮਸਤਕਿ ਨਿਵੈ ਦੇਖ ਸਭ ਸੰਗੁ।
ਕਰਿ ਸੇਵਾ ਕਰਨਿ ਸੁਨਿ ਹਰਿ ਜਬ ਬਾਨੀ, ਸਭ ਦੇਹੁ ਪਵਿਤ੍ਰ ਸਤਸੰਗ ਸਮਾਨੀ।
ਪ੍ਰਾਨ ਪਿੰਡ ਕਾ ਏਹੀ ਉਧਾਰ, ਨਾਨਕ ਜੋ ਜਾਨੈ ਸੋ ਪਾਵੈ ਪਾਰੁ ॥੬੩॥
ਪੀਤੇ ਕਉ ਮਾਰੇ ਸੋਈ ਜਨ ਪੂਰਾ, ਇੰਦ੍ਰੀ ਕਉ ਜੀਤੈ ਸੋਈ ਜਨ ਸੂਰਾ।
ਦ੍ਰਿਸਟਿ ਕਉ ਠਾਕਿ ਮਨ ਕਉ ਸਮਝਾਵੈ, ਕਾਮ ਕਉ ਸਾਧਿ ਜਾਇ ਮਹਲਿ ਸਮਾਵੈ।
ਦੁਬਧਾ ਕਉ ਤਿਆਗਿ ਭਰਮ ਕਉ ਜਾਲੈ, ਕੂੜ ਹਿਰੇ ਸਚ ਬੰਧੇ ਪਾਲੈ।
ਇਹ ਜੁਗਤੀ ਪ੍ਰਭੁ ਪਾਈਐ ਮੀਤਾ, ਨਾਨਕ ਹਰਿ ਜਸ ਸੁਨੀਐ ਨੀਤਾ ॥੬੪॥
ਪ੍ਰਾਨ ਪਿੰਡ ਕਾ ਕੀਆ ਬੰਧੇਜੁ, ਆਬ ਆਤਸਿ ਮਹਿ ਰਖਿਆ ਤੇਜੁ।
ਖਾਕ ਪਉਨ ਲੇ ਕਹਗਲਿ ਕੀਨੀ, ਇਸ ਮਹਿਲ ਕੀ ਮਿਹਨਤਿ ਚੀਨੀ।
ਇਸੁ ਮਹਲਿ ਮਹਿ ਪੰਚ ਬਸਾਏ, ਉਨ ਅਪਨੇ ਆਪਨੇ ਰਾਹ ਚਲਾਏ।
ਸਾਚਿ ਆਇ ਅਬ ਕੀਆ ਨਿਆਉਂ, ਤਬ ਨਾਨਕ ਬਸਿਆ ਸੁਖੀ ਗਿਰਾਉਂ ॥੬੫॥
ਅਨਾਦ ਅਨਾਹਦ ਪੁਰਖ ਕੀ ਲੀਲਾ, ਬਿਰਲੈ ਕਿਨੇ ਵੀਚਾਰੀ।
ਆਦਿ ਤਪੀਸਰੁ ਬਿਰਖ ਕਹਾਵੈ, ਧੂਪ ਸਹੇ ਸਿਰ ਭਾਰੀ।
ਕਹੁ ਨਾਨਕ ਪੰਚ ਸਾਧੂ ਕਲਿ ਮਹਿ, ਵਿਰਲੇ ਕਿਨੈ ਵੀਚਾਰੀ ॥੬੬॥
ਪੰਚਿ ਦੁਸਟ ਜਬ ਤੇ ਕੜਿ ਬਾਧੇ, ਜਬ ਆਪਨੇ ਸਤਿਗੁਰੂ ਅਰਾਧੇ।
ਗੁਰ ਪ੍ਰਸਾਦਿ ਇਹ ਨਗਰੀ ਬੂਠੀ, ਹਉਮੈ ਦੁਰਮਤਿ ਤਿਆਗੀ ਝੂਠੀ।
ਪੰਚ ਦੁਸਟ ਕੋ ਦੀਆ ਨਿਕਾਲਾ, ਤਉ ਨਾਨਕ ਬਸਿਆ ਗੁਰੁ ਸੁਖਾਲਾ ॥੬੬॥
ਕਾਮ ਕ੍ਰੋਧ ਕਾਇਆ ਕਉ ਖਾਰੇ, ਨਿੰਦਾ ਉਸਤਤਿ ਲੈ ਨਰਕਿ ਉਤਾਰੇ।
ਨਾ ਨਿੰਦਾ ਨਾ ਉਸਤਤਿ ਧਰੈ, ਆਠ ਪਹਰਿ ਹਰਿ ਸਿਮਰਨ ਕਰੈ।
ਆਠ ਪਹਰਿ ਹਰਿ ਸਿਉਂ ਲਿਵ ਲਾਗੀ, ਨਾਨਕ ਕਹੈ ਸੋਈ ਵਡਿਭਾਗੀ ॥੬੭॥
ਤੇਰਹ ਤੀਨ ਨਉਂ ਛਿਅ ਇਸੁ ਮਾਹੀਂ, ਪੰਦਰਹ ਸਤ ਅਠਾਰਹ ਆਹੀਂ।

ਤੀਨ ਚਾਰਿ ਚਉਸਠਿ[19] ਬਹਤਰਿ, ਬਾਰਹ ਚਉਦਹ ਬੀਸ ਨਿਰੰਤਰਿ।
ਪ੍ਰਾਨ ਨਗਰ ਮਹਿ ਸਭ ਬਿਧਿ ਸਾਜੀ, ਕਉਨੁ ਰਾਜਾ ਕਉਨ ਮਹਤਾ ਕਾਜੀ।
ਨਾਮੁ ਰਾਜਾ ਸਚ ਕਾਜੀ ਕੀਆ, ਨਾਨਕ ਤਹਾਂ ਧਰਮੁ ਤਪਾਵਸੁ ਕੀਆ ॥੬੮॥
ਪੰਚ ਤੁਤ ਕੀ ਮੜੀ ਉਸਾਰੀ, ਪੰਚ ਮਰਦ ਪੰਚ ਦੂਨੀ ਨਾਰੀ।
ਅਠਸਠ ਹਾਟ ਇਸੇ ਗੜ ਮਾਹੀ, ਵਿਚਿ ਪੰਚ ਮੁਹਾਕੇ ਲਟ ਲੈ ਜਾਹੀਂ।
ਗੜ ਕੇ ਰਾਖਨਹਾਰ ਬਹਾਲੇ, ਤਿਨ ਚੌਕੀ ਦੀਨੀ ਨਾਮੁ ਸਮ੍ਹਾਲੇ।
ਆਠ ਪਹਰ ਜਪਿ ਪਹਰਾ ਦੀਆ, ਨਾਨਕ ਪੰਚ ਚੋਰ ਪਕੜਿ ਬੰਧਿ ਲੀਆ ॥੬੯॥
ਤ੍ਰਿਕੁਟੀ ਸੰਗਮਿ ਜੋ ਮਨ ਮੇਲੈ, ਦੀਪਕ ਜਾਲਿ ਧਰੇ ਬਿਨੁ ਤੇਲੈ।
ਜਬ ਦਸਵੇਂ ਦੁਆਰ ਇਕੇਲਾ ਖੇਲੈ, ਇਨ ਬਿਧਿ ਪਵਲ ਪਵਨ ਕਉ ਮੇਲੈ।
ਬੇਨਤੀ ਕੈ ਸਥਾਨ ਜੋ ਰਹੈ ਸਮਾਇ, ਤਬ ਇਸੁ ਗੜ ਕੀ ਸੋਝੀ ਪਾਇ।
ਆਤਮਾ ਚੀਨ ਪਰਾਤਮੈ ਗਇਆ, ਤਉ ਨਾਨਕ ਸਲਲ ਸਲਲ ਮਿਲਿ ਏਕੋ ਭਇਆ ॥੭੦।
ਗਿਆਨ ਖੜਗ ਲੇ ਮਨ ਸਿਉਂ ਲਰੈ, ਤਉ ਢਾਹਿ ਭਰਮ ਪਟ ਭੀਤਰਿ ਵੜੈ।
ਭੀਤਰਿ ਜਾਤੇ ਕੋਈ ਨਾ ਠਾਕੈ, ਹਰਿ ਕੇ ਚਰਨ ਬਸੇ ਮਨਿ ਜਾਂ ਕੈ।
ਸੋਈ ਸੰਤੁ ਜਿਨਿ ਭਰਮ ਗੜ ਜੀਤਾ, ਘਰ ਬਾਹਰ ਤਿਨਿ ਅਪਨਾ ਕੀਤਾ।
ਅੰਤਰਿ ਬਾਹਰਿ ਮਹਰਮੁ ਹੋਇਆ, ਨਾਨਕ ਗੁਰ ਕਿਰਪਾ ਤੇ ਇਹ ਗੜੁ ਗੋਇਆ ॥੭੧॥
ਮਨੂਆ ਜੀਤਾ ਨਿਰਮਲ ਰੀਤਿ, ਇੰਦ੍ਰੀ ਜੀਤੀ ਸਤਿਗੁਰ ਪਰਤੀਤਿ।
ਜਿਹਬਾ ਜੀਤੀ ਹਰ ਗੁਨ ਗਾਵੈ, ਨੇਤ੍ਰ ਜੀਤੇ ਭ੍ਰਮਤਾ ਠਹਰਾਵੇ।
ਬਕਤਾ ਜੀਤੇ ਜਬ ਸਖਮਨਿ ਗਹੀ, ਸਭ ਕਿਛੁ ਜੀਤੇ ਜਬ ਹੋਵੈ ਪਦੁ ਸਹੀ
ਮਨੁ ਤਨੁ ਜੀਤਾ ਜੀਤਾ ਬ੍ਰਹਮੰਡ, ਪੰਚਿ ਦੁਸਟ ਕੀਨੇ ਖੰਡ ਖੰਡ।
ਰਾਜੇ ਮਹਤੇ ਗੜ ਕੇ ਸਭ ਜੀਤੇ, ਨਾਨਕ ਸਤਿਗੁਰ ਕੀ ਪਰਤੀਤੇ ॥੭੨॥
ਮੁਹੁ ਦੀਆ ਹਰਿ ਨਾਮ ਜਪਨ ਕਉ, ਹੋਠ ਦੀਏ ਵਾਹ ਵਾਹ ਕਰਨ ਕਉ।
ਦਤੁ ਦੀਏ ਮੁਖ ਕੰਵਲ ਬਿਗਾਸਨ ਕਉ, ਰਸਨਾ ਕੀਨੀ ਰਾਮੁ ਰਾਮੁ ਰਸਨਿ ਕਉ।
ਕੰਠ ਦੀਆ ਮੁਖ ਗਿਰਾਸ ਗਿਰਸਨਿ ਕਉ।
ਬੰਕ ਨਾਲ ਸਭ ਸਹਜਿ ਸਮਾਇ, ਨਾਨਕ ਪੇਟੁ ਦੀਆਂ ਨਾੜੀ ਕੀ ਜਾਇ ॥੭੩॥
ਇੜਾ ਪਿੰਗਲਾ ਨਾੜੀ ਕੀਆ, ਸੁਖਮਨ ਕੇ ਘਰ ਜਾਇ ਸਮੀਆ।
ਖਟ ਦਲ ਸਾਧੈ ਚਹੁੰ ਕੇ ਮਾਝ, ਦੁਹੰ ਤ੍ਰਿਹੁੰ ਮਿਲ ਕੀਨੀ ਇਕ ਸਾਝ
ਦਲ ਉਂਗਲ ਤੇ ਭਇਆ ਨਿਰਾਰਾ, ਦੁਇ ਦਸ ਮੈਂ ਲੇ ਕੀਆ ਪਸਾਰਾ।
ਤਜ ਪਸਾਰ ਮਨੁ ਦਸਵੈਂ ਜਾਈ, ਨਾਨਕ ਤਾ ਕਉ ਕਾਲੁ ਨਾ ਖਾਈ[20] ॥੭੪॥
ਢਾਹਿ ਭੀਤ ਕੀਆ ਮੈਦਾਨ, ਊਹਾ ਜਾਇ ਰਚਿਆ ਚਉਗਾਨ।
ਇਹ ਮਨੁ ਮਾਰਿ ਗੋਇ ਲਏ ਪਿੰਡਾ, ਏਕ ਪੰਚਿ ਸਿਉਂ ਖੇਡੈ ਖੰਡਾ।

19 ਪਾ: ਸਉ ਸਠਿ (ਸ. ਪ. ਲ. ਨੰ. 2884)
20 ਇਹ ਬੰਦ ਸ. ਸ. ਵਿਚ ਵਾਧੂ ਹੈ। ਪੰਜ 765 ਅਤੇ ਸ. ਪ. ਲ. ਨੰ. 2884 ਵਿਚ ਨਹੀਂ ਹੈ। ਇਹ ਸ. ਪ. ਲ. ਨੰ. 671 ਵਿਚ ਵੀ ਨਹੀ ਹੈ।

ਏਕ ਜੀਤਾ ਪੰਚ ਹਾਰੇ ਭਾਈ, ਜਬ ਚਉਗਾਨ ਹੁਗਾਈ[21] ਦਾਈ।
ਪੰਚ ਹਾਰੇ ਏਕ ਹੀ ਜੀਤਾ, ਜਉ ਨਾਨਕ ਢਾਈ ਭਰਮ ਕੀ ਭੀਤਾ ॥੭੫॥
ਭੀਤਿ ਢਾਇ ਕੈ ਮਹਰਮੁ ਹੋਇਆ, ਭੇਦ ਭਰਮ ਕਾ ਡੇਰਾ ਖੋਇਆ।
ਦੁਹ ਬਾਰੀ ਕੇ ਤਖਤੇ ਖੋਲੈ, ਭੇਦ ਗਇਆ ਬਿਨਸੇ ਸਭ ਓਲੈ।
ਮਹਰਮ ਕਉ ਕੋਈ ਠਾਕ ਨਾ ਪਾਵੈ, ਮਹਰਮ ਮਹਿਲ ਕੋ ਮਹਲ ਹੀ ਧਾਵੈ।
ਮਹਰਮ ਅਪੁਨੈ ਨਿਕਟ ਬਤਾਇਆ, ਨਾਨਕ ਮਹਰਮਿ ਭਰਮਿ ਜਲਾਇਆ ॥੭੬॥
ਜਿਸ ਬਿਖਮੁ ਕੋਠੜੀ ਜੰਦ੍ਰੇ ਮਾਰੇ, ਬਿਨੁ ਬੀਜੀ ਕਿਉ ਖੂਲਹਿ ਤਾਲੇ।
ਬਡੀ ਬਡ ਆਂਖੀ ਕਿਛੁ ਸੂਝੇ ਨਾਹੀਂ, ਰਾਹੁ ਛਾਡਿ ਅਓਝੜ ਕਿਓ ਪਾਹੀਂ।
ਜਿਨ ਕਉ ਸਤਿਗੁਰੂ ਆਂਖੀ ਦੇਈ, ਦਗੜ ਰਾਹੁ ਫਿਰਹਿ ਜਨ ਸੇਈ।
ਰਾਹ ਫਿਰਹਿ ਤਿਨ ਆਖੀ ਦੀਸੈ, ਨਾਨਕ ਜਾਇ ਮਿਲੈ ਜਗਿਦੀਸੈ ॥੭੭॥
ਸਰ ਚਾਂਦਨਾ ਤਿਸ ਪ੍ਰਗਟਾਵੈ, ਜਾਂ ਕਉ ਹਰਿ ਪ੍ਰਭ ਆਪਿ ਦਿਖਾਵੈ।
ਤੀਨ ਚਲੈ ਚੂੰਹ ਉਪਰਿ ਚਰੈ, ਤਬ ਜਗਨਨਾਥ ਸਿਉਂ ਬਾਤਾ ਕਰੈ।
ਭੀਤਿ ਵਾਹਿ ਸਭ ਕੀਆ ਮੈਦਾਨਾ, ਤਉ ਇਸ ਗੜ ਮਹਿ ਉਹ ਜਾਇ ਸਮਾਨਾ।
ਨਾਨਕ ਨਿਰਮਲ ਭਗਤਿ ਕਮਾਵੈ, ਜਿਸੁ ਸੁਰ ਚਾਂਦਨਾ ਨਦਰੀ ਆਵੈ ॥੭੮॥
ਜੋ ਪਉਨ ਪਾਨੀ ਕੀ ਜਾਨੈ ਜਾਤਿ, ਆਤਿਸ ਪਵਨ ਕੀ ਸਮਝੈ ਭਰਾਤਿ।
ਰਖ ਬਿਰਖ ਕੀ ਜਾਤ ਬਤਾਵੈ, ਜਿਸੁ ਅੰਤਰਿ ਰਾਖੈ ਸੋ ਬਾਹਰਿ ਜਾਵੈ।
ਐਸਾ ਬੇਤਾ ਕੋ ਸੰਸਾਰ, ਇਨ ਜਾਤੀ ਕੋ ਦੇਇ ਬੀਚਾਰਿ।
ਕਉਨੁ ਸੂਦ ਕਉਨੁ ਬ੍ਰਹਮੁ ਕਹਾਵੈ, ਤਉ ਨਾਨਕ ਬਿਚਾਰਿ ਬਿਚਾਰਿ ਇਨ ਖਾਵੈ ॥੭੯॥
ਗੁਰ ਕਉ ਖਾਇ ਸੋ ਪਾਪੀ ਹੋਇ, ਪਿਉ ਕਉ ਖਾਇ ਮਰਿ ਜਨਮੈ ਸੋਇ
ਮਾਤਾ ਤੇ ਉਪਜੈ ਤਿਸ ਕਉ ਖਾਇ, ਫਿਰ ਚਉਰਾਸੀਆ ਮਹਿ ਪਾਇ।
ਅੰਨਾਦਿ ਪਾਨੀ ਤਜਿ ਲਾਗਹਿ ਦੂਧ, ਤਿਨ ਕੈ ਅੰਤਰਿ ਭਈ ਕੁਬੁਧਿ।
ਜਿਸ ਕਾ ਦੂਧ ਪੀਵਹਿ ਤਿਸ ਮਈ ਨ ਸਵਾਰਹਿ, ਨਾਨਕ ਫਿਰਿ ਸਉਪਹਿ ਚਮਿਆਰਹਿ ॥੮੦॥
ਦੂਧੁ ਪੀ ਕੈ ਦੇਹਿ ਚਮਿਆਰਾ, ਸੋਈ ਦਰਿ ਕਹੀਐ ਹਤਿਆਰਾ।
ਦੂਧ ਪੀ ਕੇ ਕਰਿਹ ਹਰਾਮ, ਉਹੁ ਮਈ ਫਿਰਿ ਮਾਗਹਿ ਦਾਮ।
ਚਾਮੁ ਗੋਇ ਲਇ ਪਾਂਇ ਹਢਾਵਹਿ, ਦਉ ਪਾਪੀ ਉਹੁ ਦੋਜਕਿ ਜਾਵਹਿ।
ਨਾਨਕ ਮੂੜ੍ਹ ਨ ਕਰਹਿ ਬੀਚਾਰ, ਇਨ ਕਰਮੀ ਡੁਬਾ ਸੰਸਾਰੁ ॥੮੧॥
ਸੋਈ ਉਬਰੈ ਹੋਵੈ ਬ੍ਰਹਮ ਗਿਆਨੀ, ਜਿਨਿ ਮਨ ਮਹਿ ਕਾਈ ਭ੍ਰਾਂਤਿ ਨ ਆਨੀ।
ਮਾਉਂ ਧੀ ਨਾਰਿ ਸਿਉਂ ਝਰੈ, ਸੋ ਬ੍ਰਹਮ ਗਿਆਨੀ ਕਿਸ ਤੇ ਡਰੈ।
ਅੰਨਾਦਿ ਪਾਨੀ ਕਾ ਕਰੈ ਵੀਚਾਰ, ਬ੍ਰਹਮ ਗਿਆਨੀ ਕਾ ਗਿਆਨੁ ਅਹਾਰ।
ਬ੍ਰਹਮ ਗਿਆਨੁ ਕਰਿ ਦੇਖਿ ਧਿਆਨੁ, ਤਉ ਨਾਨਕ ਪ੍ਰਭੁ ਸਿਉ ਜਾਇ ਸਮਾਨੁ ॥੮੨॥
ਭ੍ਰਾਂਤਿ ਗਨੇ ਸੋ ਅਨਾਜਿ ਨ ਖਾਵੈ, ਭ੍ਰਾਂਤਿ ਗਨੇ ਜਲ ਨਿਕਟ ਨ ਆਵੈ।
ਭ੍ਰਾਂਤਿ ਗਨੈ ਸੋ ਲੇਵੈ ਨ ਵਾਉ, ਭ੍ਰਾਂਤਿ ਗਨੈ ਦੁਹਿ ਪੀਵੇ ਨ ਮਾਉ।

---

21. ਪਾ ਚੁਆਈ (ਸ ਪ ਲ ਨੰ 671)

ਭ੍ਰਾਂਤਿ ਗਨੈ ਬਨ ਫਲ ਨਹਿੰ ਖਾਇ, ਭ੍ਰਾਂਤਿ ਗਨੈ ਤੀਰਥ ਨਹਿੰ ਨਾਇ।
ਭ੍ਰਾਂਤਿ ਗਨੇ ਕਹੁੰ ਨਿਕਟ ਨ ਆਵੈ, ਨਾਨਕ ਸੋ ਦਰਿ ਜਾਇ ਸਮਾਵੈ ॥੮੩॥
ਭ੍ਰਾਂਤਿ ਨ ਗਨੇ ਅਨਾਦਿ ਕਉ ਖਾਈ, ਭ੍ਰਾਂਤਿ ਗਨੇ ਨਹਿ ਮਿਲੀਐ ਭਾਈ।
ਟੂਟੈ ਭ੍ਰਾਂਤਿ ਦਰਿ ਠਾਕੈ ਨ ਕੋਇ, ਟੂਟੀ ਭ੍ਰਾਂਤਿ ਜਬ ਨਿਰਮਲ ਹੋਇ।
ਸਮ ਦ੍ਰਿਸ਼ਟਿ ਹੋਇ ਪ੍ਰਭੁ ਕਉ ਪਾਵੈ, ਜਾਂ ਕਉ ਭਰਮ ਭੇਦ ਨਹੀਂ ਆਵੈ।
ਭਰਮ ਭੀਤ ਢਾਹਿ ਮਨ ਕਉ ਢੋਵੈ, ਤਉ ਨਾਨਕ ਦਰ ਕੇ ਲਾਇਕ ਹੋਵੈ ॥੮੪॥
ਹੋਇ ਪਵਿਤ ਜਬ ਇੰਦ੍ਰੀ ਬਾਧੇ, ਰਸਿ ਕਸਿ ਤਿਆਗ ਅੰਤਰ ਕਉ ਸਾਧੈ।
ਡੋਲਨਿ ਚਿਤ ਨ ਦੇਈ ਕਾਹੂੰ, ਪ੍ਰੇਮ ਭਗਤਿ ਰਸੁ ਪਾਵੈ ਤਾਹੂੰ।
ਨੀਂਦ ਨਿਵਾਰੇ ਤਾਰੀ ਲਾਵੈ, ਜਬ ਮੂਲ ਗਿਆਨ ਕਾ ਦ੍ਰਿਸ਼ਟੀ ਆਵੈ।
ਬ੍ਰਹਮ ਗਿਆਨ ਜਬ ਆਵੈ ਦ੍ਰਿਸਟਿ, ਨਾਨਕ ਤਾ ਕਉ ਪੂਜਹਿ ਸ੍ਰਿਸਟਿ ॥੮੫॥
ਬ੍ਰਹਮ ਗਿਆਨ ਜਬ ਅੰਤਰਿ ਆਇਆ, ਉਹੁ ਜੈਸਾ ਜਲ ਮਹਿ ਬਿੰਦੁ ਸਮਾਇਆ।
ਹੋਇ ਰੇਨੁ ਧਰਨੀ ਰਲਿ ਗਇਆ, ਜੀਵਤਿ ਮੂਆ ਫਿਰਿ ਜੂਨਿ ਨਾ ਪਇਆ।
ਅਟਲ ਪਿੰਡ ਫਿਰਿ ਧਰਨਿ ਨ ਪਾਈ, ਜਬ ਐਸੀ ਬ੍ਰਹਮ ਦ੍ਰਿਸਟੀ ਹੋਇ ਆਈ।
ਭਰਮ ਨ ਆਨੇ ਏਕਾ ਗਹੀ, ਤਉ ਨਾਨਕ ਬ੍ਰਹਮ ਗਿਆਨੀ ਸਹੀ ॥੮੬॥
ਉਹ ਮਨੁ ਕੈਸਾ ਜੋ ਪ੍ਰਭੁ ਕਉ ਪਾਵੈ, ਜਬ ਇਹੁ ਮਰੈ ਉਹ ਜਾਇ ਸਮਾਵੈ।
ਉਤ ਸਮਾਇ ਤਉ ਪ੍ਰਭ ਕਉ ਮਿਲੈ, ਉਤ ਮਨ ਮਿਲਤ ਸਭ ਦੁਬਿਧਾ ਜਲੈ
ਦੁਬਿਧਾ ਜਾਇ ਤਉ ਉਹ ਮਨ ਆਵੈ, ਏਕਹਿ ਰਾਤਾ ਕਤਹਿ ਨ ਧਵੈ.
ਇਸ ਮਨ ਤੇ ਸਭੁ ਭਰਮ ਜਲਾਵੈ, ਤਉ ਨਾਨਕ ਉਤ ਮਨ ਜਾਇ ਸਮਾਵੈ ॥੮੭॥
ਉਹ ਕੈਸੇ ਚਰਨ ਜਿਤ ਪ੍ਰਭੁ ਦਰਿ ਜਾਉ, ਉਹ ਕਉਨ ਸਬਦੁ ਜਿਤ ਕਤਹੂ ਨ ਧਾਉ।
ਉਹ ਸਚੁ ਸਬਦੁ ਜਿਤ ਕਤਹ ਨ ਧਾਏ, ਸਾਧ ਚਰਨ ਗਹਿ ਪ੍ਰਭੁ ਦਰਿ ਜਾਏ।
ਅਪਨੇ ਪਗ ਛਾਡਿ ਸਾਧ ਪਗ ਲਾਗੈ, ਸਬਦ ਪ੍ਰੀਤਿ ਮਨ ਸੋਇਆ ਜਾਗੈ।
ਗੁਰ ਕੇ ਸਬਦ ਹਰਿਚਰਨ ਪਛਾਨੇ, ਤਉ ਨਾਨਕ ਪ੍ਰਭ ਜਨ ਏਕ ਸਮਾਨੈ ॥੮੮॥
ਉਹ ਮਨ ਕੈਸਾ ਜੋ ਕਥੈ ਅਕਥੁ, ਓਹ ਮਨੁ ਕੈਸਾ ਜੋ ਉਲਟੈ ਚੁਨਿ ਤਥੁ।
ਉਹ ਮਨੁ ਕੈਸਾ ਜੋ ਅਗਮ ਕਉ ਧਾਵੈ, ਓਹ ਮਨੁ ਕੈਸਾ ਜੋ ਪਰਮ ਤਤੁ ਪਾਵੈ।
ਉਹ ਮਨੁ ਕੈਸਾ ਜੋ ਪਰਮ ਪਦ ਲਹੈ, ਉਹ ਮਨ ਕੈਸਾ ਜੋ ਓਨਮਨਿ ਹੋਇ ਰਹੈ।
ਉਸ ਮਨ ਕੀ ਜੋ ਕਥਾ ਸੁਨਾਵੈ, ਤਉ ਨਾਨਕ ਓਵਾ ਕੈ ਚਰਨ ਧਿਆਵੈ ॥੮੯॥
ਗਿਆਨੀ ਮਨੂਆ ਕਥੇ ਅਕਥੁ ਪਰਮ ਹੰਸ ਹੋਇ ਲਹੈ ਚੁਣ ਤਥੁ।
ਸੁੰਨ ਧਿਆਨ ਹੋਇ ਅਗਮ ਕਉ ਧਾਵੈ, ਤਹਿੰ ਤੇ ਰਹਿਤ ਸੋ ਪਰਮ ਤਤ ਪਾਵੈ।
ਜੀਵਤ ਮਰੈ ਜਬ ਪਰਮ ਤਤ ਲਹੈ, ਪ੍ਰੇਮ ਕੀ ਡੋਰੀ ਉਨਮਨ ਹੋਇ ਰਹੈ।
ਇਨ ਜੁਗਤੀ ਇਸ ਮਨ ਕਉ ਪਾਇ, ਨਾਨਕ ਬਿਨ ਗੁਰ ਭਰਮ ਭੁਲਾਇ ॥੯੦॥
ਇਹ ਮਨ ਭ੍ਰਮਤਾ ਕਿਤ ਬਿਧਿ ਰਹਤਾ, ਕਿਉਂ ਖਿਮਾ ਕਰੇ ਇਹੁ ਕਹਤਾ ਬਕਤਾ।
ਬਕਨ ਕਹਨ ਤੇ ਇਹੁ ਠਹਰਾਇ, ਬਿਨ ਗੁਰ ਦੀਖਿਆ ਮਨ ਪਰਮ ਭੁਲਾਇ
ਗੁਰ ਕਿਰਪਾ ਤੇ ਗੁਹਜ ਮਤਿ ਜਾਨੀ, ਗੁਰ ਕਿਰਪਾ ਤੇ ਭਇਆ ਸੁੰਨ ਧਿਆਨੀ।
ਬਿਨ ਗੁਰ ਬੂਝੇ ਕਤਹੂੰ ਨ ਤਰੈ, ਬਿਨ ਗੁਰ ਜਮ ਕੰਕਰ ਬਸ ਪਰੈ।

ਗੁਰ ਬਿਨ ਥਾਇੰ ਨ ਪਾਇ ਆਧੀ, ਨਾਨਕ ਗੁਰ ਬਿਨ ਉਜੜੇ ਰਾਧੀ ॥੯੧॥
ਗੁਰ ਬਿਨ ਲਖ ਚਉਰਾਸੀ ਭਰਮੈ, ਗੁਰ ਬਿਨ ਮਰਿ ਮਰਿ ਫਿਰਿ ਫਿਰਿ ਜਨਮੈ।
ਗੁਰ ਬਿਨ ਖਾਜਹਿ ਬਹੁਤ ਸਜਾਈ, ਗੁਰ ਬਿਨ ਮੁਸਕਿਲ ਇਸ ਜੀਅ ਤਾਈ।
ਗੁਰ ਬਿਨ ਬਾਧਾ ਕੋਇ ਨ ਛੁਡਾਵੈ, ਗੁਰ ਬਿਨ ਜਠਰ ਅਗਨਿ ਜਲਿ ਜਾਵੈ.
ਗੁਰ ਬਿਨ ਰੇ ਮਨ ਕਬਹੰ ਨਾ ਛੂਟਹਿ, ਨਾਨਕ ਗੁਰ ਬਿਨ ਕਾਚੇ ਹੀ ਫੂਟਹਿ ॥੯੨॥
ਗੁਰ ਕੈ ਅੰਗਿ ਮਨ ਕਉ ਸੁਖ ਹੋਇ, ਗੁਰ ਕੈ ਅੰਗਿ ਨਾ ਪਹੁੰਚੈ ਕੋਇ।
ਗੁਰ ਕੈ ਅੰਗਿ ਜਮ ਕੰਕਰ ਢਰੈ, ਗੁਰ ਕੇ ਅੰਗਿ ਜਨ ਭਉਜਲ ਤਰੈ।
ਗੁਰ ਕੈ ਅੰਗਿ ਰਹੀ ਚਉਰਾਸੀ, ਗੁਰ ਕੈ ਅੰਗਿ ਭਏ ਅਬਿਨਾਸੀ।
ਗੁਰ ਕੈ ਅੰਗਿ ਕਰਹਿ ਸਭ ਸੇਵਾ, ਗੁਰ ਕੈ ਅੰਗਿ ਭਏ ਜਨ ਦੇਵਾ।
ਗੁਰ ਕੈ ਅੰਗੀਕਾਰ ਤਰੀਜੈ, ਨਾਨਕ ਗੁਰ ਕਿਰਪਾ ਤੇ ਨਾਮ ਜਪੀਜੈ ॥੯੩॥
ਗੁਰ ਕਿਰਪਾ ਤੇ ਮਨ ਵਸਿ ਆਵੈ, ਗੁਰ ਕਿਰਪਾ ਤੇ ਭ੍ਰਮਤਾ ਠਹਿਰਾਵੈ।
ਗੁਰ ਕਿਰਪਾ ਤੇ ਬਿਬਲ ਮਤਿ ਪਾਈ, ਗੁਰ ਕਿਰਪਾ ਕੇ ਭਈ ਸੀਤਲਾਈ.
ਗੁਰ ਕਿਰਪਾ ਤੇ ਹਉਮੈਂ ਸਭ ਗਈ, ਨਾਨਕ ਗੁਰ ਕਿਰਪਾ ਤੇ ਮਤਿ ਉਤਮ ਭਈ ॥੯੪॥
ਗੁਰ ਕਿਰਪਾ ਤੇ ਸਾਧੂ ਨਾਮ ਧਰਿਆ, ਗੁਰ ਕਿਰਪਾ ਤੇ ਅਜਰੁ ਜਰਿਆ।
ਗੁਰ ਕਿਰਪਾ ਤੇ ਅਨਹਦੁ ਸਮਾਇਆ, ਗੁਰ ਕਿਰਪਾ ਤੇ ਨਿਰਬਾਨ ਪਦੁ ਪਾਇਆ।
ਗੁਰ ਕਿਰਪਾ ਤੇ ਸਮ ਦ੍ਰਿਸਟੀ ਹੋਇਆ, ਗੁਰ ਕਿਰਪਾ ਤੇ ਭਰਮ ਭੈ ਖੋਇਆ।
ਗੁਰ ਕਿਰਪਾ ਤੇ ਮੇਰੀ ਤੇਰੀ ਸਭ ਗਈ, ਨਾਨਕ ਗੁਰ ਕਿਰਪਾ ਤੇ ਅਭੈ ਮਤਿ ਲਈ ॥੯੫॥

*ਆਗੇ ਮਹਲ ਚਲੇ*

ਅਗਮ ਨਿਗਮ ਸਭ ਇਸ ਮਨ ਮਾਹੀ, ਗੁਰ ਕਿਰਪਾ ਤੇ ਕੀਮਤਿ ਪਾਹੀ.
ਸੂਖਮ ਅਸਥੂਲ ਇਸ ਮਾਹੀ ਸਮਾਇਆ, ਗੁਰ ਕਿਰਪਾ ਤੇ ਨਾਮ ਦਿਸਟਾਇਆ।
ਨਰਕ ਸੁਰਗ ਹੈ ਇਸ ਕੈ ਅੰਤਰਿ, ਕੋਈ ਜਨ ਖੋਜੈ ਗੁਰ ਕੈ ਮੰਤਰਿ।
ਸੋਈ ਪਿੰਡੀ ਸੋਈ ਬ੍ਰਹਮੰਡੀ, ਜੋ ਕਿਛੁ ਖੰਡੀ ਸੋਈ ਬ੍ਰਹਮੰਡੀ।
ਸਭ ਕਿਛੁ ਕੀਆ ਇਸਹੀ ਮਾਹੀ, ਨਾਨਕ ਮੂੜ੍ਹ ਸੂਝ ਕਿਛੁ ਨਾਹੀ ॥੯੬॥
ਕਉਨ ਠਉਰ ਜਿਤ ਮਨੂਆ ਬਸੈ, ਅਹਿਨਿਸ ਕਵਲੈ ਵਾਗੂ ਬਿਗਸੈ।
ਬਿਗਸਿ ਬਿਗਸਿ ਜਬ ਮਾਨੈ ਰਲੀਆ, ਬਿਗਸਿ ਬਿਗਸਿ ਰਹਿਆ ਭੰਵਰ ਜਿਉ ਕਲੀਆ।
ਡਗਮਗ ਕਰੈ ਭੰਵਰ ਕੀ ਨਿਆਈ, ਉਸ ਕਰਨਹਾਰ ਪ੍ਰਭੁ ਕਲਾ ਬਨਾਈ।
ਕਰਿ ਅਚਰਜ ਪਿੰਡ ਪਰਗਾਸਿਆ, ਨਾਨਕ ਤਾ ਮਹਿ ਮਨੂਆ ਬਸਿਆ ॥੯੭॥
ਇਸ ਮਨ ਨਉ ਸਭ ਰੰਗ ਬਨਾਇ, ਪ੍ਰਥਮੇ ਦੁਧ ਪੀਆ ਮਨਿ ਚਾਇ।
ਚਾਰ ਮਾਸ ਦੂਧ ਮੁਖ ਪੀਆ, ਆਸ ਅੰਦੇਸ ਅਵਰ ਨਹੀ ਕੀਆ।
ਜਬ ਮਾਗੇ ਤਬ ਦੂਧ ਹੀ ਮਾਗੇ, ਹੋਇ ਬਾਲਾ ਬ੍ਰਹਮ ਤਤ ਲਾਗੈ।
ਜਬ ਸਮਦਿਸਟੀ ਤਬ ਹੋਇ ਅਯਾਨਾ, ਭਈ ਬੁਧਿ ਤਬ ਭਰਮ ਭੁਲਾਨਾ।
ਚਾਰ ਮਾਸ ਰਹਿਆ ਵਿਸਮਾਦਿ, ਨਾਨਕ ਇਹੁ ਮਨ ਲਾਗਾ ਅਨੁ ਸਆਦਿ ॥੯੮॥
ਦੂਜੇ ਮਹਲਿ ਹਉ ਮੇਰਾ ਕਰੈ, ਅਹਿਨਿਸਿ ਹਉਮੈਂ ਖਪਿ ਖਪਿ ਮਰੈ।
ਮੈਂ ਸਤਿਵੰਤ ਮੈਂ ਹੀ ਅਤਿ ਗਿਆਨੀ, ਮੈਂ ਵੇਤਾ ਮੈਂ ਹੀ ਅਤਿ ਧਿਆਨੀ।

ਮੈਂ ਚਤੁਰ ਸਿਆਣਾ ਮੈਂ ਹੀ ਅਤਿ ਸਰਾ, ਪੂਰਨ ਸਾਰੁ ਨਾ ਕਬਹੰ ਊਰਾ।
ਆਪਸ ਊਪਰਿ ਕਰਤ ਗੁਮਾਨਾ, ਨਾਨਕ ਦੂਜੈ ਮਹਲਿ ਇਤ ਕਰਮ ਸਮਾਨਾ[22] ॥੯੯॥
ਤੀਜੈ ਮਹਲਿ ਕੁਟੰਬ ਸਿਉ ਰਾਤਾ, ਅਹਿਨਿਸਿ ਮਾਇਆ ਕਉ ਬਿਲਲਾਤਾ।
ਮਾਇਆ ਕੇ ਸੰਗ ਰਹਤ ਵਿਸਾਰੀ, ਮਾਇਆ ਲਪਟ ਰਹਿਆ ਜੁਆਰੀ।
ਸੁਤ ਬਨਿਤਾ ਕੈ ਮੋਹਿ ਲੁਭਾਇਆ, ਆਠ ਪਹਰ ਮਹਿ ਚਿਤ ਨਾ ਆਇਆ
ਕਰਤ ਉਪਾਇ ਕੁਟੰਬ ਕੇ ਕਾਰਨਿ, ਕਰਿ ਲਰਾ ਅਖੇੜ ਏਹੁ ਹਾਰਨਿ।
ਤੀਜੈ ਮਹਲਿ ਅਨਖੇੜਿ ਡੁਲਾਇਆ, ਨਾਨਕ ਰਹਿਆ ਹਾਰਿ ਜਬ ਚਿਤ ਨਾ ਆਇਆ।੧੦੦॥
ਚਉਥੇ ਮਹਲਿ ਨਿਕਟ ਭਇਆ ਮਰਨਾ, ਕੰਪੈ ਦੇਹੁ ਰਹੇ ਹਾਰਿ ਚਰਨਾ।
ਘਸਿ ਮਿਸ ਨੇਤ੍ਰ ਨ ਕਿਸੈ ਪਛਾਨੈ, ਬੋਲਤ ਖਾਮ ਸਰਮ ਨਹੀਂ ਆਨੈ।
ਜਬ ਬੋਲੈ ਤਬ ਸਵਾਦ ਨ ਕੋਈ, ਚਉਥੇ ਮਹਲਿ ਐਸੀ ਮਤਿ ਹੋਈ।
ਸੁਤ ਬਨਿਤਾ ਸਭ ਕੋ ਸੰਗਾਵੈ, ਮੀਤ ਕਟੰਬ ਕੋਈ ਨਿਕਟ ਨ ਆਵੈ।
ਕਹ ਨਾਨਕ ਜਬ ਮਨੁ ਖਿਰਧਾਨਾ, ਜਬ ਚਉਥੇ ਮਹਲਿ ਮਹਿ ਜਾਇ ਸਮਾਨਾ ॥੧੦੧॥
ਚਾਰ ਮਹਲਿ ਕੀ ਕਥਾ ਸੁਨਾਈ, ਹਿਤ ਚਿਤ ਲਾਇ ਸੁਨਹੁ ਜਨ ਭਾਈ।
ਚਹ ਮਹਿਲਾ ਮਹਿੰ ਇਹੁ ਬਿਸਥਾਰਾ, ਕੋਟ ਮਧੇ ਕੋ ਇਸ ਤੇ ਨਿਆਰਾ।
ਇਸ ਤੇ ਨਿਆਰਾ ਆਪਿ ਅਜੋਨੀ, ਸਭ ਉਸ ਮਾਹਿ ਜੋ ਓਦੋਤ ਉਪੰਨੀ।
ਉਨ ਤੇ ਨਿਆਰਾ ਦੀਸੈ ਨ ਕੋਈ, ਸਭ ਰਚਨਾ ਉਨਹੀਂ ਮਹਿੰ ਹੋਈ
ਚਾਰ ਮਹਿਲ ਮਹਿੰ ਇਹ ਬਿਰੰਤਤ, ਨਾਨਕ ਬੂਝੇ ਕੋਈ ਅਨਭੈ ਸੰਤ ॥੧੦੨॥
ਚਹੁੰ ਬਾਰੀ ਕੀ ਕਥਾ ਸੁਨੀਜੈ, ਜਿਸ ਮਨਿ ਬਸੈ ਸੋਈ ਜਨੁ ਭੀਜੈ।
ਕਉਨ ਕਉਨ ਬਾਰੀ ਕੇ ਨਾਉ, ਬਾਰੀ ਬਾਰੀ ਕੀ ਠਉਰ ਬਤਾਉ।
ਚਹੁੰ ਬਾਰੇ ਕੇ ਤਖਤੇ ਮਾਰੈ, ਜਿਸ ਕਉ ਕਿਰਪਾ ਤਿਸਹਿ ਉਧਾਰੈ।
ਚਹੁੰ ਬਾਰੀ ਮਹਿ ਹਰਿ ਜਸ ਗਾਇਆ, ਅਨਭੈ ਨਾਮ ਦਾਨੁ ਜਨ ਪਾਇਆ।
ਚਾਰਿ ਮਹਿਲ ਬਾਰੀ ਸਭ ਜਾਨੀ, ਨਾਨਕ ਕੋਟ ਮਧੇ ਕੋਈ ਜਨ ਗਿਆਨੀ ॥੧੦੩॥
ਪ੍ਰਥਮ ਸੁਰਤਿ ਕੀ ਖੁਲੀ ਬਾਰੀ, ਕਰਿ ਕਿਰਪਾ ਗੁਰ ਸਹਜਿ ਉਧਾਰੀ।
ਸਰਤਿ ਗਹੀ ਆਤਮ ਜਬ ਭੀਨਾ, ਸੁਰਤਿ ਗਹੀ ਜਬ ਮੰਦਰ ਚੀਨਾ।
ਸਰਤਿ ਗਹੀ ਜਬ ਕੀਆ ਬਿਬੇਕੁ, ਸੁਰਤਿ ਗਹੀ ਜਬ ਜਾਨਿਆ ਏਕਾ।
ਸਰਤਿ ਗਹੀ ਜਬ ਸਤਿਗੁਰ ਜਾਨਾ, ਸੁਰਤਿ ਗਹੀ ਜਬ ਧਰਿਆ ਧਿਆਨਾ।
ਬਰਤ ਨਰਕ ਸਬੈ ਵਿਧਿ ਪਾਈ, ਤਬ ਸਰਬ ਸੁਰਤਿ ਬਾਰੀ ਖੋਲਾਈ।
ਸੁਰਤਿ ਬਾਰੀ ਕੇ ਤਖਤੇ ਖੋਲੇ, ਨਾਨਕ ਬਿਨਸੇ ਸਗਲੇ ਓਲੈ ॥੧੦੪॥
ਦੂਜੀ ਬਾਰੀ ਰਹਤ ਹੈ ਕੀਨੀ, ਹਰਿ ਪਦ ਰਤਾ ਕਰਿ ਮਤਿ ਹੀਨੀ।
ਪਦਿ ਕਹਿਆ ਸੋਈ ਦ੍ਰਿੜ ਕੀਆ, ਮਨ ਤੇ ਤਿਆਗੀ ਇਹ ਮਤਿ ਬੀਆ।
ਪਦਿ ਕਹਿਆ ਸੋਈ ਮਨ ਦ੍ਰਿੜਿਆ, ਜਬ ਰਹੈ ਅਡੋਲ ਨਹੀਂ ਕਬ ਖਿੜਿਆ
ਫਿਰਨ ਘਿਰਨ ਤੇ ਜਬ ਮਨੁ ਠਹਿਰਾਨਾ, ਨਾਨਕ ਰਹਤਿ ਬਾਰੀ ਕਾ ਕਪਾਟ ਖੁਲਾਨਾ ॥੧੦੫॥

---

22 ਪਾ ਭਰਮ ਭੁਲਾਨਾ (ਸ ਸ.)

ਤੀਜੀ ਬਾਹੀ ਦ੍ਰਿੜਤਾ ਜਾਨੀ, ਹਿਤ ਚਿਤ ਲਾਇ ਦ੍ਰਿੜਹਿ ਜਨ ਗਿਆਨੀ
ਦ੍ਰਿੜਤਾ ਦ੍ਰਿੜੀ ਭਗਤਿ ਦ੍ਰਿੜ ਹੋਈ, ਦ੍ਰਿੜਤਾ ਦ੍ਰਿੜੀ ਜਬ ਸੁਰਤਿ ਮਤਿ ਹੋਈ।
ਦ੍ਰਿੜਤਾ ਕੇ ਐਸੇ ਗੁਨ ਭਾਈ, ਦ੍ਰਿੜਤਾ ਗਹੀ ਜਬ ਸਭ ਮਤਿ ਪਾਈ।
ਦ੍ਰਿੜਤਾ ਤੇ ਨਾਮ ਦ੍ਰਿੜ ਪਾਏ, ਨਾਨਕ ਦ੍ਰਿੜਤਾ ਤੇ ਮਹਲਿ ਬੁਲਾਏ ॥੧੦੬॥
ਜਬ ਧਾਵਤ ਨਿਰਧਾਰਾ ਬਾਰੀ, ਨਿਰਾਧਾਰ ਹੋਇ ਰਹੈ ਨਿਰਾਰੀ।
ਨਿਰਧਾਰ ਹੋਇ ਰਹੈ ਨਿਰਾਰਾ, ਨਿਰਾਧਾਰ ਕਾ ਤਾਕ ਉਧਾਰਾ।
ਅਧਰ ਨਿਧਰ ਕੀ ਤਬ ਮਿਤਿ ਪਾਈ, ਜਬ ਨਿਰਾਧਾਰ ਬਾਰੀ ਖੋਲਾਈ।
ਖੋਲਿ ਬਾਰੀ ਜਬ ਅੰਤਰਿ ਆਇਆ, ਤਉ ਨਾਨਕ ਅੰਧੇਰੁ ਮਿਟਾਇਆ[23] ॥੧੦੭॥
ਜਬ ਤੇ ਚਾਰਿ ਬਾਰੀ ਜਨ ਡੀਠੀ, ਤਬ ਅਨਭੈ ਬਾਰੀ ਲਾਗੀ ਮੀਠੀ
ਚਹੁੰ ਬਾਰੀ ਕਾ ਭਰਮ ਜਬ ਪਾਇਆ, ਤਬ ਮਨ ਕਉ ਸਬ ਕਿਛੁ ਦ੍ਰਿਸਟਿ ਆਇਆ
ਜਬ ਜਾਇ ਹਰਿਜਨ ਮਹਲਿ ਸਮਾਨਾ, ਤਬ ਪ੍ਰੇਮ ਭਗਤਿ ਮਿਲਿਆ ਖਜਾਨਾ।
ਮੁਕਤਿ ਬੈਕੁੰਠ ਕਾ ਮਿਲਿਆ ਸਿਰਪਾਉ, ਨਾਨਕ ਚਹੁੰ ਬਾਰੀ ਕਾ ਇਹੀ ਗੁਨਾਉ[24] ॥੧੦੮॥

23 ਪਾ ਇਹ ਤਨ ਬੈਰਾਇਆ (ਸ ਸ)/ਅਧਾਰ ਹੋਇ ਜਨ ਬਲਾਇਆ (ਸ ਪ. ਲ. ਨੰ. 671)

24. ਸ ਪ ਲ. ਨੰ 671 ਵਿਚ ਇਸ ਅਧਿਆਇ ਦੇ 104, ਪੰਜ. 765, ਗੁ. ਨ ਦ. ਨੰ 750 ਅਤੇ ਨੰ 511 ਵਿਚ 102 ਬੰਦ ਮਿਲਦੇ ਹਨ।

 

## ਧਿਆਉ ਪੰਚ ਤਤ ਕਾ ਚਲਿਆ। ਪੰਜ ਤਤ ਕਾ ਪੂਛਨਾ। ਸਪਤਾ ਦੀਪਾ ਕਾ। ਸਪਤਾ ਪਰਬਤਾ ਕਾ। ਨਉਆ ਖੰਡਾ ਕਾ, ਚਉਦਾ ਭਉਨਾ ਕਾ, ਅਠਾਰਾ ਭਾਰਾਂ ਕਾ, ਦੇਹੀ ਕਾ ਵਰਤੰਤ।[1]

*੧ ੴ ਸਤਿਗਰ ਪ੍ਰਸਾਦਿ*

**ਸਲੋਕ** : ਇਕਤਿ ਪੂਛਤ ਤੇਰੋ ਜਨ ਸੁਆਮੀ, ਬ੍ਰਹਮ ਗਿਆਨ ਕੇ ਲਖਣਿ ਦੇਹ।
ਪਿੰਡ ਬ੍ਰਹਮੰਡ ਕੀਤੀ ਉਤਪੰਨ, ਕਥਾ ਸੁਨਾਵਹੁ ਮੋਕਉ ਏਹ।
ਨ ਕਿਛੁ ਕਿਛੁ ਕਰ ਦਿਖਾਇਆ, ਹਰਖ ਸੋਗ ਕਾ ਬਾਂਧਿਆ ਦੇਹੁ।
ਕਰਿ ਮਿਹਨਤ ਕਲਬੂਤ ਸਵਾਰਿਆ, ਉਸਤਤੁ ਕਰਿ ਧਰਿਆ ਕਰ ਨੇਹ।
ਨਾਨਕ ਜਿਨ ਕਿਛੁ ਰਚਨ ਰਚਾਇਆ, ਬਹੁਰੰਗੀ ਮੇ ਪ੍ਰੀਤਮ ਏਹੁ ॥੧॥
ਪ੍ਰਥਮੈ ਆਪਿ ਕਿ ਕੀਆ ਤੇਜ, ਬਾਇ ਮਧ ਰਖਿਆ ਬੰਧੇਜੁ।
ਆਕਾਸੁ ਕਲਾ ਕਰਿ ਧਰਿਆ ਭਾਈ, ਜਬ ਪੰਚ ਤਤ ਕੀ ਕਲਾ ਬਨਾਈ।
ਐਸਾ ਬ੍ਰਹਮ ਬਿਚਾਰੇ ਕੋਇ, ਜਾ ਕੇ ਅੰਤਰਿ ਭਰਮੁ ਨ ਹੋਇ।
ਬ੍ਰਹਮ ਬ੍ਰਹਮ ਜਬ ਸਭ ਮਹਿ ਜਾਨਿਆ, ਜਿਨਿ ਪੰਚ ਤਤ ਕਾ ਮਰਮੁ ਪਛਾਨਿਆ।
ਕਹੁ ਨਾਨਕ ਇਹੁ ਬ੍ਰਹਮ ਵੀਚਾਰਿ, ਜਿਸ ਮਨਿ ਬਸੈ ਸੋਈ ਜਨੁ ਸਾਰੁ ॥੨॥
ਪ੍ਰਿਥਮੈ ਅਪ ਦੁਤੀਆ ਕਰ ਤੇਜ, ਤ੍ਰਿਤੀਆ ਕੀਆ ਬਾਇ ਬੰਧੇਜੁ।
ਆਕਾਸ ਚਤੁਰਥੇ ਤਤ ਬਨਾਇਆ, ਤਤ ਤਤ ਕਰ ਇਸਹਿ ਬਤਾਇਆ।
ਅਪ ਤੇਜ ਬਾਇ ਪ੍ਰਿਥਮੀ ਆਕਾਸ, ਪੰਚ ਤਤ ਕਾ ਕੀਆ ਪਰਗਾਸ।
ਪੰਚ ਤਤ ਮਨੂ ਕੇ ਮਥ ਕਰੇ, ਨਾਨਕ ਹੁਕਮੀ ਚਲਹਿ ਹੁਕਮੀ ਬਹਿ ਰਹੇ ॥੩॥
ਅਵਗਤ ਤੇ ਉਤਪੰਨਿਆ ਆਕਾਸ, ਆਕਾਸ ਤੇ ਉਤਪੰਨਿਆ ਬਾਇ ਪ੍ਰਗਾਸ।
ਬਾਇ ਤੇ ਉਤਪੰਨਿਆ ਤੇਜੁ, ਤੇਜ ਤੇ ਉਤਪੰਨਿਆ ਤੋਇ ਪ੍ਰਗਟੇਜੁ।
ਚਹੁੰ ਤਤ ਕੀ ਉਤਪੰਨ ਕਹੀ, ਨਾਨਕ ਪ੍ਰਾਨ ਪਿੰਡ ਜਬ ਹੋਇਆ ਸਹੀ ॥੪॥
ਪੰਚ ਤਤ ਕੇ ਬਚਨ ਕੋਈ ਕਹੈ, ਉਵਾ ਕੇ ਚਰਨ ਨਾਨਕ ਜਨ ਗਹੈ।
ਅਪੁ ਕਾ ਬਰਨ ਕਹੇ ਕੋ ਕੈਸਾ, ਜੋ ਚੀਨੈ ਸੋ ਉਸਹੀ ਜੈਸਾ।
ਓਵਾ ਕਾ ਬਰਨ ਕਉਨ ਬਿਧਿ ਜਾਪੈ, ਆਕਾਸ ਕਾ ਬਰਨ ਕਿਤ ਸਬਦ ਪਛਾਪੈ।

1 ਸ. ਸ ਵਾਲੀ ਵਾਰਤਕ ਨਾ ਪੰਜ 765 ਵਿਚ ਹੈ ਨਾ ਹੀ ਸ. ਪ ਲ. ਨੰ 2884 ਵਿਚ।

ਪੰਚ ਤਤ ਕੇ ਬਰਨ ਬਤਾਵੈ, ਨਾਨਕ ਉਵਾ ਕੇ ਚਰਨ ਧਿਆਵੈ ॥੫॥
ਕੋਈ ਇਨ ਤਤਾ ਕੋ ਬਲੀ[2] ਬਤਾਵੈ, ਕਿਉਨ ਬਲੀ ਤੇ ਕਉਨ ਪ੍ਰਗਟਾਵੈ।
ਤੋਇ ਬਲੀ ਤੇ ਹੋਵੈ ਤੇਜ, ਤੇਜ ਬਲੀ ਤੇ ਬਾਇ ਬੰਧੇਜ।
ਤੇਜ ਬਲੀ ਤੇ ਹੂਆ ਆਕਾਸ, ਬਾਇ ਬਲੀ ਤੇ ਅਵਗਤ ਪ੍ਰਗਾਸ।
ਪਿੰਡ ਬ੍ਰਹਮੰਡ ਕਾ ਕੀਆ ਬੀਚਾਰ, ਨਾਨਕ ਤਿਸ ਜਨ ਕਉ ਨਮਸਕਾਰ ॥੬॥
ਪੰਚਿ ਤਤ ਕੇ ਰੰਗ ਜਬ ਥਾਪੇ, ਪਿੰਗਲਾ ਪ੍ਰਿਥਮੀ ਸੇਤ ਆਪੇ।
ਰਤਾ ਤੇਜ ਨੀਲੀ ਹੈ ਬਾਇ, ਕਾਲ ਅਕਾਲ ਕੀ ਕਲਾ ਰਹਾਇ।
ਪੰਚ ਤਤ ਕੇ ਰੰਗ ਬਤਾਏ, ਨਾਨਕ ਹਰਿ ਪ੍ਰਭੁ ਆਪ ਜਨਾਏ ॥੭॥
ਪੰਚ ਤਤ ਕੇ ਸਵਾਦ ਹਹਿੰ ਕੈਸੇ, ਜਿਨਿ ਚਾਖੇ ਤਿਨਿ ਬਰਨੇ ਐਸੇ।
ਮੀਠੀ ਪ੍ਰਿਥਮੀ ਮੂਲਹ[3] ਆਪਿ, ਤੀਖਾ ਤੇਜ ਮਹਾ ਅਚਾਖ।
ਖਾਟੀ ਬਾਇ ਕੜੂਆ ਆਕਾਸ, ਪੰਚ ਤਤ ਕਾ ਕੀਆ ਪ੍ਰਗਾਸੁ
ਆਪਨੇ ਅਪਨੇ ਸਵਾਦ ਬਤਾਏ, ਨਾਨਕ ਗਰ ਕਿਰਪਾ ਤੇ ਬੀਚਾਰ ਸੁਨਾਏ ॥੮॥
ਪੰਚ ਤਤ ਕੇ ਘਰ ਕੋਈ ਕਹੈ, ਆਤਮ ਚੀਨ ਪਰਾਤਮਾ ਲਹੈ।
ਪ੍ਰਿਥਮੀ ਕਾ ਘਰ ਕਲੇਜਾ ਕੀਆ, ਅਪ ਕਾ ਘਰੁ ਫੀਫ ਸੁ ਦੀਆ।
ਤੇਜ ਕਾ ਘਰੁ ਕੀਆ ਹੈ ਤਿਲੀ, ਬਾਇ ਨਾਭਿ ਮਹਿ ਸਹਜੇ ਮਿਲੀ।
ਆਕਾਸ ਕਾ ਘਰ ਕੀਆ ਹੈ ਪੀਤਾ, ਨਾਨਕ ਪੰਚ ਤਤ ਦਾ ਮਰਮੁ ਸਭ ਲੀਤਾ ॥੯॥
ਪੰਚ ਤਤ ਕੇ ਦੁਆਰ ਕਹੀਜੈ, ਮੈਗਲ ਮਨੂਆ ਸਹਜ ਪਤੀਜੈ।
ਪ੍ਰਿਥਮੈ ਦੁਆਰ ਕੀਆ ਮੁਖ ਮੀਤਾ, ਅਪ ਕਾ ਦੁਆਰ ਲਿੰਪਕਾ ਕੀਤਾ।
ਤੇਜ ਕਾ ਦੁਆਰ ਕੀਆ ਹੈ ਛਛੂ, ਵਾਇ ਕਾ ਦੁਆਰ ਨਾਸਿਕਾ ਰਸੂ।
ਆਕਾਸ ਕਾ ਦੁਆਰ ਸ੍ਰਵਣ ਹਹਿੰ ਰਾਖੇ, ਨਾਨਕ ਗੁਰ ਕਿਰਪਾ ਤੇ ਲਾਖੈ ॥੧੦॥
ਪੰਚ ਤਤ ਕੇ ਤਤ ਬਤਾਏ, ਕਰਿ ਕਿਰਪਾ ਸਤਿਗੁਰੂ ਜਨਾਏ।
ਪ੍ਰਿਥਮੈ ਤਤ ਧਰਿਆ ਹੈ ਪਿੰਡ, ਅਪ ਕਾ ਤਤ ਕੀਆ ਜਬ ਬਿੰਦੁ।
ਤੇਜ ਕਾ ਤਤ ਅਗਨਿ ਹੈ ਕਰੀ, ਬਾਇ ਕਾ ਤਤ ਪ੍ਰਾਨ ਦੇਹ ਧਰੀ।
ਅਕਾਸ ਕਾ ਤਤ ਲੋਹੂ ਹੈ ਕੀਨਾ, ਨਾਨਕ ਤਤੁ ਚੀਨਿਆ ਤਤੁ ਜਬ ਲੀਨਾ ॥੧੧॥
ਪੰਚ ਤਤ ਕੇ ਦੇਉ ਕਹੈ ਜੇ ਕੋਈ, ਉਵਾ ਕਾ ਨਾਉਂ ਬਤਾਵੈ ਤਿਸਕੀ ਗਤਿ ਹੋਈ।
ਪ੍ਰਿਥਮੇ ਕਾ ਦੇਵਤਾ ਬ੍ਰਹਮਾ ਖਿਮਾ ਰੂਪੀ, ਅਕਾਸ ਕਾ ਦੇਵਤਾ ਚੰਦ੍ਰਮਾ ਸੀਤ ਰੂਪੀ।
ਤੇਜ ਕਾ ਦੇਵਤਾ ਸੂਰਜ ਤਮ ਰੂਪੀ, ਬਾਇ ਦਾ ਦੇਵਤਾ ਮਹਾ ਦੇਉ ਨਾਦ ਰੂਪੀ।

***ਆਪ ਕਾ ਦੇਵਤਾ ਨਿਰੰਜਨ ਅਤੀਤੀ ਰੂਪੀ ॥***

ਏਤੇ ਤਤ ਕੀ ਏਤੀ ਜਾਨੀ, ਨਾਨਕ ਗੁਰਮੁਖਿ ਮਥਿ ਸਹਜਿ ਬਖਾਨੀ ॥੧੨॥
ਪੰਚ ਤਤ ਕੈ ਪਚੀਸ ਗੁਨ ਰਾਖੇ, ਗੁਰ ਕਿਰਪਾ ਤੇ ਕਿਨੈ ਵਿਰਲੈ ਲਾਖੇ।
ਜਾ ਕਉ ਅਗਮੁ ਆਪਿ ਜਨਾਇਆ, ਅਗਮ ਨਿਗਮ ਪ੍ਰਭੁ ਜਨਹਿ ਦਿਖਾਇਆ।

---

2. ਪਾ ਬੋਲੀ (ਸ ਪ. ਲ ਨੰ. 2884)
3. ਪਾ ਮੂਲੁ (ਪੰਜ 765), ਮਉਲਾ (ਸ. ਸ.)

ਅਗਮ ਨਿਗਮ ਕੀ ਸਭੈ ਸੁਨਾਈ, ਨਾਨਕ ਇਹ ਮਤਿ ਪ੍ਰਗਟੀ ਆਈ ॥੧੩॥
ਅਸਤੀ ਮਾਸ ਤੁਚ ਲੋਮ ਹੈ ਨਾਰੀ, ਲਖ ਚਉਰਾਸੀ ਹੈ ਉਵਾ ਕੀ ਵਾਰੀ।
ਸਗਲ ਪ੍ਰਿਥਮੀ ਪੰਚ ਤਤ ਤੇ ਕੀਨੀ, ਬ੍ਰਹਮ ਗਿਆਨੀ ਧਿਆਨ ਧਰਿ ਚੀਨੀ।
ਸਵਾ ਘੜਾ ਰਕਤ ਜਬ ਧਰੀ, ਨਉ ਸੈ ਨਾਰਿ ਕੀ ਪੁਤਲੀ ਕਰੀ।
ਸਪਤ ਦੀਪ ਨਉ ਖੰਡ ਵਿਚਿ ਧਾਰੈ, ਨਾਨਕ ਵਿਰਲੇ ਕਿਨੈ ਵੀਚਾਰੇ ॥੧੪॥
ਆਪ ਕੇ ਗੁਣ ਕਹਹ ਹੋ ਸਵਾਮੀ, ਰਹੈ ਨਿਆਰਾ ਅੰਤਰਿਜਾਮੀ।
ਨਾਮੁ ਦਾਨੁ ਇਸਨਾਨ ਨਾ ਤਜੈ, ਇਤ ਸਰੰਜਾਮਿ ਗੋਬਿੰਦ ਕਉ ਭਜੈ।
ਬ੍ਰਹਮ ਗਿਆਨੀ ਭਾਖੈ ਦਿਨ ਰਾਤੀ, ਆਪੇ ਹੀ ਅਪਨੀ ਜੁਗਤਿ ਪਛਾਤੀ।
ਆਪੇ ਹੀ ਅਪਨੇ ਕਰਮ ਸੁਨਾਏ, ਨਾਨਕ ਆਪੇ ਗੁਣ ਵੀਚਾਰਿ ਦਿਖਾਏ ॥੧੫॥
ਤੇਜ ਕੇ ਗੁਣ ਪੰਚ ਹਹਿੰ ਭਾਈ, ਖੁਧਿਆ ਨਿਦ੍ਰਾ ਤ੍ਰਿਖਾ ਇਸ ਬਾਈ।
ਆਲਸ ਕ੍ਰੋਧ ਆਇ ਬਸਹਿ ਸਰੀਰਾ, ਤੇਜ ਕੇ ਗੁਣ ਪੰਚ ਸਬੀਰਾ।
ਤੇਜ ਸਬੀਰਾ ਕੀਆ ਪੰਚ ਰੰਗਿ, ਪੰਚ ਕ੍ਰੋਧ ਬਸਹਿ ਇਸੁ ਸੰਗ।
ਬ੍ਰਹਮ ਗਿਆਨ ਤੇ ਪੰਚ ਗੁਣ ਸਾਧੇ, ਨਾਨਕ ਪੂਰੈ ਗੁਰੂ ਅਰਾਧੇ ॥੧੬॥
ਬਾਇ ਕੇ ਗੁਣ ਕਥਤ ਦੇਵਾ, ਕਉਨ ਜੁਗਤਿ ਪਾਈਐ ਇਹ ਭੇਵਾ।
ਚਲਨ ਧਾਵਨ ਪਸਰਨ ਨਿਰੋਧਨ, ਨਾ ਠਹਰਾਵਨ ਪੰਚ ਤਤਿ ਵਿਰੋਧਨ।
ਪੰਚ ਗੁਣ ਵਾਇ ਕੇ ਸੁਨਾਏ, ਨਿਸਿ ਦਿਨ ਚਲਹਿ ਵਹਨਿ ਸੁਭਾਇ।
ਵਾਇ ਕੇ ਗੁਣ ਸੁਨਹੁ ਰੇ ਮੀਤਾ, ਨਾਨਕ ਹਰਿ ਪ੍ਰਭੁ ਅਚਰਜ ਕੀਤਾ ॥੧੭॥
ਅਕਾਸ ਤੇ ਗੁਣ ਕਹੁ ਹੋ ਨਾਥਾ, ਲੋਭ ਮੋਹ ਇਛਾ ਅਸਤਾਥਾ।
ਲਜਿਆ ਭਾਇ ਲੇ ਨਾਮ ਸਮਤਾਹੀ, ਅਕਾਸ ਕੇ ਗੁਨ ਪੰਚਿ ਵਰਤਾਹੀ।
ਬ੍ਰਹਮ ਗਿਆਨ ਸੋ ਭਾਖਤ ਪੰਚਿ, ਬ੍ਰਹਮ ਗਿਆਨ ਮਥਿ ਇਨ ਤੇ ਬੰਚਿ।
ਅਕਾਸ ਕੇ ਗਣ ਪੰਚ ਹੈ ਕਥੇ, ਨਾਨਕ ਗੁਰ ਕਿਰਪਾ ਤੇ ਪ੍ਰਾਨ ਜਬ ਮਥੈ ॥੧੮॥
ਪੰਚ ਤਤ ਕੇ ਗੁਣ ਪੰਜੀਸਾ, ਵਿਚਰਿ ਵਿਚਰਿ ਮਥ ਕੀਏ ਅੰਦਰੀਸਾ[4]।
ਤਤ ਤਤ ਕੀ ਜੁਗਤਿ ਬਤਾਵਈ, ਜਬ ਸਤਿਗੁਰ ਸਾਖੀ ਅਗਮੁ ਦਿਖਾਈ।
ਸਤਿਗੁਰੂ ਮਿਲੀਐ ਸਭ ਮਿਤਿ ਜਾਨੀ, ਨਾਨਕ ਸਤਿਗੁਰ ਕਉ ਕੁਰਬਾਨੀ ॥੧੯॥
ਕੈ ਗੁਨ ਪ੍ਰਿਥਮੀ ਕੀਨੀ ਭਾਈ, ਕੈ ਗੁਨ ਆਪ ਤੇਜ ਕੈ ਬਾਈ।
ਕੈ ਗੁਨ ਅਕਾਸ ਕਰਿ ਕੀਆ ਬਨਾਇ, ਪੰਚ ਗੁਨ ਕੇ ਗੁਨ ਕਹਹੁ ਸੁਨਾਇ।
ਏਕ ਗੁਨ ਪ੍ਰਿਥਮੀ ਦੋਇ ਗੁਨ ਆਪ, ਤ੍ਰਿਗੁਨ ਤੇਜ ਚਉਗੁਨ ਬਾਇ ਅਕਾਸ।
ਪੰਚ ਗੁਨਾ ਕੇ ਗੁਨ ਕਹੈ ਵੀਚਾਰ, ਨਾਨਕ ਹਰਿ ਪ੍ਰਭ ਕੀਏ ਸਵਾਰਿ ॥੨੦॥
ਆਗੈ ਚਲੈ ਚਲਿਤ੍ਰ ਅਨੰਤਾ, ਪੰਚ ਗੁਨਾ ਕਾ ਕੀਆ ਮਥੰਤਾ।
ਆਪ ਕੇ ਗੁਨ ਕਹਹੁ ਹੋ ਭਾਈ, ਧਾਵੈ ਤੇਜ ਸੋਵਤ ਹੈ ਬਾਈ।
ਮੈਥੁਨ ਭੋਗ ਕਰੰਤ ਆਕਾਸ, ਇੰਗੁਲ ਪਿੰਗੁਲ ਪਉਨ ਨਿਵਾਸ।
ਬੈਠਤ ਬਾਇ ਦੁਆਦਸ ਉਂਗਲਿ ਸਾਸ ਉਲਟੈ, ਧਾਵਤ ਬਾਇ ਤੀਸ ਉਂਗਲ ਸਾਸ ਉਲਟੈ।

---

4 ਪਾ ਰਚੀਸਾ (ਸ ਪ ਲ ਨੰ 2884)

***ਸੋਵਤ ਬਾਇ ਚਉਸਠ ਉਂਗਲ ਸਾਸ ਉਲਟੈ ॥***

ਮੈਥੁਨ ਭੋਗ ਕਰੰਤਿ ਬਾਇ, ਚਉਸਠ ਉਂਗਲ ਸਾਸ ਉਲਟੈ।
ਏਕਿਸ ਸਾਸ ਸਹੰਸਾਰ ਛਾਤੀ, ਸਹੰਸ੍ਰ ਆਇ ਸਭ ਏਕਾਰਾਤੀ।
ਏਕ ਦਿਨ ਕਈ ਬਾਇ ਸਾਸ ਟੂਟੈ, ਨਾਨਕ ਪੰਚ ਤਤ ਤੇ ਕਿਨ ਬਿਧਿ ਛੂਟੈ ॥੨੧॥
ਪ੍ਰਿਥਮੈ ਪ੍ਰਾਨ ਪੁਰਖ ਜਬ ਖੇਲੈ, ਤਬ ਪਹਿਲਾਂ ਕਉਨ ਤਤ ਬਟੋਲੈ।
ਟੋਲੈ ਅਕਾਸ ਗਰਜੈ ਬਾਇ, ਚਮਕੇ ਤੇਜ ਸਾਚਿ ਮਹਿ ਪਾਇ।
ਭਰਮੈ ਪ੍ਰਿਥਮੀ ਸੋਖੇ ਆਕਾਸ, ਮਾਤਾ ਕੀ ਮਲ ਬੂੰਦ ਪਿਤਾ ਕੀ ਦਿਸਟੀ ਮੇਂ ਬਚਾ ਮਨੂਆ ਸਾਸੁ।
ਬੋਲੈ ਧਿਆਨੁ ਕਰਿ ਬ੍ਰਹਮ ਗਿਆਨੁ, ਨਾਨਕ ਗੁਰ ਮਿਲਿਆ ਸਭ ਬ੍ਰਹਮ ਪਛਾਨੁ ॥੨੨॥
ਪੰਚ ਤਤ ਜਾਨੈ ਜੋਗਿੰਦ੍ਰਾ, ਕਾਇਆ ਕੀਮਤਿ ਨਹੀਂ ਆਵੈ ਕਿਆ ਪਾਈਅਹਿ ਮੁੰਦ੍ਰਾ।
ਏਤੇ ਤਤ ਇਸ ਮਨ ਕੈ ਮਾਹਿੰ, ਏਕ ਨਾ ਚੀਨਹਿ ਭਰਮ ਪਚਾਹਿ।
ਅਗਮੁ ਨਗ੍ਰੀ ਅਗਮੁ ਥਾਨ, ਕਵਨ ਵੀਚਾਰੁ ਕਥੇ ਕਿਆ ਗਿਆਨ।
ਪ੍ਰਾਨ ਪਿੰਡ ਕੇ ਅਗਨਤ ਰਾਹ, ਨਾਨਕ ਲੇਤ ਗਨੇ ਸਭ ਸਾਹ ॥੨੩॥

× × ×

ਸਪਤ ਸਮੁੰਦ੍ਰ ਇਸ ਗੜ ਮਹਿੰ ਕੀਨੈ, ਕੋਟ ਮਧੇ ਕਿਨੈ ਵਿਰਲੈ ਚੀਨੇ।
ਕੀਆ ਗੜਾੜ ਅੰਤ ਕਿਛੁ ਨਾਹੀਂ, ਸਪਤ ਸਮੁੰਦ ਉਲਟਿ ਇਤੁ ਪਾਹੀਂ।
ਅਗਮਸਰਿ ਕਿਛੁ ਮਿਤਿ ਨਹੀਂ ਪਾਇ, ਸਪਤ ਸਮੁੰਦ ਜਿਨਿ ਲੀਏ ਛਪਾਇ।
ਕਉਨ ਕਉਨ ਸਾਗਰ ਕਿਹਿੰ ਥਾਹੀ, ਵਿਚਾਰ ਦੇਇ ਕੋਇ ਇਸ ਗੜ੍ਹ ਮਾਂਹੀ।
ਕਹੁ ਨਾਨਕ ਏਹੁ ਦੇਹੁ ਬੇਅੰਤ, ਜਾਂ ਕਾ ਕਿਛੁ ਨਾ ਪਾਈਐ ਅੰਤ ॥੧॥
ਲਵਣ ਸਮੁੰਦ੍ਰ ਜਬ ਏਹੁ ਮਨੁ ਜਾਈ, ਹੋਇ ਲੀਨ ਲੈ ਅਨਹਦ ਲਾਈ।
ਲਿਵ ਲਾਗੀ ਲੌਂਬਿਕ ਸਭ ਬੂਝੀ, ਲਵਣਿ ਸਮੁੰਦ ਜਾਇ ਲੀਲਾ ਸੂਝੀ।
ਲਾਲ ਲੀਆ ਲੈ ਲਾਲੀ ਜਾਨੀ, ਗੜਾਂ[5] ਮਿਟੀ ਅਨਗਤਿ ਹੈਰਾਨੀ।
ਅਨਗਤਿ ਕੀ ਗਤਿ ਹਰਿਜਨ ਪਾਈ, ਨਾਨਕ ਇਸ ਗੜ੍ਹ ਮਹਿ ਬਿਅੰਤ ਸਮਾਈ ॥੨॥
ਇਖੁ ਸਮੁੰਦ ਮਨੁ ਕਉ ਲੇ ਦੀਆ, ਇਖੁ ਸਮੁੰਦ ਇਸ ਗੜ ਮਹਿ ਕੀਆ.
ਅੰਮ੍ਰਿਤ ਰਸ ਦੀਆ ਹੈ ਜਾ ਕਉ, ਇਹੁ ਨਾਮੁ ਰਖਿਆ ਹੈ ਤਾ ਕਿਉ।
ਭਇਆ ਅਸਾਨ ਅਉਖ ਸਭ ਖੋਇਆ, ਆਖਿ ਵੇਖਿ ਕਾ ਮਹਾ ਰਸ ਹੋਇਆ।
ਕਹੁ ਨਾਨਕ ਪ੍ਰਭੁ ਬੇਪਰਵਾਹੁ, ਇਸ ਤਨ ਕਾ ਏਕੋ ਏਹਿ ਸਾਹੁ ॥੩॥
ਸੁਰਾ ਸਮੁੰਦ ਕੀਆ ਮਨ ਮਾਹਿ, ਅਗਮ ਸੁਰਤਿ ਗਹੀ ਉਹ ਰਾਹਿ।
ਅਗਮ ਨਿਗਮ ਸਭ ਮਨ ਮਹਿ ਰਾਖੀ, ਗੁਰ ਕਿਰਪਾ ਤੇ ਜਾਨੀ ਸਾਖੀ।
ਸੁਰਤਿ ਸਬਦ ਵਿਚਿ ਨਿਰਮਲ ਹੰਸੁ, ਓਹਾਂ ਜਾਇ ਪ੍ਰਗਟੀ ਨਿਰਮਲ ਅੰਸੁ।
ਸੁਰਤਿ ਸਬਦ ਸਭ ਤਿਸ ਸਰ ਮਾਹਿ, ਇਹੁ ਘਟ ਚੀਨਾ ਸਭ ਘਟ ਹੀ ਮਾਹਿ।
ਸੁਰਾ ਸਮੁੰਦ ਦੇਖਿ ਮਨੁ ਭੀਨਾ, ਨਾਨਕ ਇਹੁ ਘਟੁ ਸੋਧਿ ਪਤੀਨਾ ॥੪॥
ਸਰਪਿ ਘਿਰਤੁ ਸਮੰਦ ਚਤੁਰਥ ਕੀਆ, ਪ੍ਰਾਨ ਪੁਰਖ ਕਰਿ ਤਨ ਮਹਿੰ ਦੀਆ।

---

5 ਪਾ: ਗੜਿ (ਉਹੀ)

ਸਰਪਿ ਮਹਿ ਆਵੈ ਸਰਪਿ ਮਹਿ ਜਾਇ, ਇਹੁ ਮਨ ਸਰਪਿ ਮਹਿ ਰਹਿਆ ਸਮਾਇ।
ਸਰਪਿ ਨਿਕਸੈ ਤਬ ਦੀਪਕ ਬੁਝੈ, ਤਬ ਇਸੁ ਮਨ ਕਉ ਕਿਛੁ ਨਾ ਸੂਝੈ।
ਸਰਪਿ ਸਮੁੰਦ ਸਰਪਿ ਜਾਇ ਰਹਤਾ, ਤਬ ਤੇ ਰਹਿਆ ਬਕਤਾ ਕਹਤਾ।
ਕਹੁ ਨਾਨਕ ਇਹੁ ਅਗਮ ਵੀਚਾਰ, ਸਰਪਿ ਘਿਰਤੁ ਸਮੁੰਦ ਕਾ ਉਰਵਾਰ ਨ ਪਾਰ ॥੫॥
ਦਧਿ ਸਮੁੰਦ ਕੀਆ ਹੈ ਅੰਤਰਿ, ਅੰਮ੍ਰਿਤ ਸਵਾਦੁ ਕੀਆ ਗੁਰ ਮੰਤਰਿ।
ਬਿਨ ਗੁਰ ਸੰਤ ਉਵਾ ਕੇ ਸਵਾਦੁ ਨ ਆਵੈ, ਗੁਰ ਕਿਰਪਾ ਤੇ ਪ੍ਰਗਟ ਦਿਖਾਵੈ।
ਦੂਧਿ ਕਉ ਤਪ ਲੇ ਦਹੀ ਜਮਾਵੈ, ਸੁਰਤਿ ਸਬਦ ਕਾ ਜਾਵਨੁ ਪਾਵੈ।
ਗਿਆਨ ਮਧਾਨਾ ਅਹਿਨਿਸਿ ਕਥੈ, ਦਧਿ ਸਮੁੰਦ ਕਉ ਸਹਜੀ ਮਥੈ।
ਰੋਲ ਬਿਰੋਲ ਤਤ ਮਥ ਲੀਆ, ਨਾਨਕ ਇਸ ਮਨੁ ਮਹਿ ਇਹੁ ਸਾਗਰ ਕੀਆ ॥੬॥
ਖੀਰ ਸਮੁੰਦ ਕੀਆ ਇਆ ਮਾਹਿ, ਮਨੁ ਕੀਆ ਬਸੇਰਾ ਸਹਜੀ ਤਾ ਮਾਹਿ।
ਤਾ ਮਹਿ ਸਹਜਿ ਛਾਵਨੀ ਛਾਈ, ਖੀਰ ਸਮੁੰਦਿ ਖਰੀ ਮਿਤਿ ਪਾਈ।
ਖੋਟਾ ਖੋਰ ਖਰਾ ਜਬ ਭਇਆ, ਖੀਰ ਸਮੁੰਦ ਦਾ ਮਾਰਗ ਲਹਿਆ।
ਸਭ ਤਨ ਮਾਰਿ ਖਾਕ ਹੋਇ ਰਹੈ, ਤਉ ਨਾਨਕ ਖੀਰ ਸਮੁੰਦ ਕਉ ਲਹੈ ॥੭॥
ਜਲ ਸਮੁੰਦ ਮਹਿ ਸੀਤਲ ਰਹੈ, ਆਨ ਜਲਾ ਕਛੁ ਨਿਮਿਖ ਨਾ ਰਹੈ।
ਸਦਾ ਸੀਤਲ ਜਲ ਮਾਹਿ ਸਮਾਨਾ, ਜਲ ਤੇ ਨਿਕਸਿ ਜਲਿ ਕੀਆ ਪਿਆਨਾ।
ਸੀਤਲ ਸਾਤਿ ਆਈ ਜਲ ਸਾਗਰਿ, ਤਬ ਮਨ ਜਾਇ ਮਿਲਿਆ ਬੈਰਾਗਰ।
ਅਗਮ ਤੇ ਅਗਮੁ ਅਗਮੁ ਕਉ ਧਾਇਆ, ਜਬ ਇਹੁ ਮਨ ਸੀਤਲ ਸਮੁੰਦ ਮਹਿ ਨਾਇਆ।
ਸਪਤ ਸਮੁੰਦ ਕੀਏ ਜੀਅ ਮਾਹੀ, ਨਾਨਕ ਸਭ ਕਿਛੁ ਅੰਤਰਿ ਆਹੀ ॥੮॥
ਸਪਤ ਸਮੁੰਦ ਕੀ ਸਭ ਮਿਤਿ ਕਾਢੀ, ਤਨ ਦੀਨਿਆ ਸੁਰਤਿ ਤਨ ਬਾਢੀ।
ਰੋਮ ਰੋਮ ਕਰਿ ਸਭ ਤਨ ਸੋਧਿਆ, ਇਹੁ ਮਨ ਪੂਰੇ ਗੁਰ ਪਰਬੋਧਿਆ।

***ਪੂਰੇ ਗੁਰ ਬਿਨ ਸੁਧ ਨ ਹੋਈ।***

ਸਾਡੇ ਤ੍ਰੈ ਕਰੋੜਿ ਦੇਹ ਬਨਾਈ, ਸਪਤ ਸਮੁੰਦ ਕਥੇ ਯਾ ਮਾਹੀ।[6]
ਮਥਿ ਮਥਿ ਦੇਹ ਚੀਨ ਇਹੁ ਕੀਨੀ, ਨਾਨਕ ਗੁਰ ਕਿਰਪਾ ਤੇ ਇਹ ਬਿਧਿ ਚੀਨੀ ॥੯॥੩੨॥

× × ×

ਆਗੇ ਦੀਪ ਚਲੈ ਹੈ ਭਾਈ, ਜੋ ਚੀਨੇ ਤਿਸ ਇਹ ਮਤਿ ਪਾਈ।
ਜੰਬੂ ਦੀਪ ਜਬ ਧਨ ਠਹਿਰਾਇ, ਜੰਪੈ ਲਹਰਿ ਤਬ ਜੋਗ ਕਮਾਇ।
ਦੀਪ ਦੀਪ ਕੀ ਸਭ ਮਿਤਿ ਆਵੈ, ਜੰਪੈ ਲਹਿਰ ਤੇਜ ਮਿਟਿ ਜਾਵੈ।
ਜੋ ਜਾਨੈ ਇਹੁ ਸੁਰਤਿ ਨਿਰਾਰੀ, ਸੋਈ ਸੂਰ ਜਿਸ ਖੁਲੈ ਤਾਰੀ।
ਜੰਬੂ ਦੀਪ ਗਇਆ ਜਬ ਮਨੂਆ, ਪੰਚ ਜੀਤਿ ਗਏ ਸਭ ਅਨੂਆ।
ਆਨ ਤਿਆਗ ਏਕ ਲਪਟਾਨਾ, ਨਾਨਕ ਇਹ ਮਨ ਜੰਬੂ ਦੀਪ ਸਮਾਨਾ ॥੧॥
ਪਲਖ ਦੀਪਿ ਪਲਕੈ ਮਨ ਜਾਇ, ਤਜੈ ਪਰਾਈ ਸਹਜਿ ਸਮਾਇ।
ਸਹਜਿ ਸਮਾਇ ਨਿੰਦ ਸਭ ਤਜੈ, ਪਲਕਿ ਪਲਕਿ ਹਰਿ ਸਹਜੀ ਭਜੈ।

---

6 ਇਹ ਤੁਕ ਸ. ਪ. ਲ. 2884 ਵਿਚ ਨਹੀਂ ਹੈ।

ਸਹਜਿ ਸਹਜਿ ਹਰਿ ਕੇ ਗੁਨ ਗਾਵੈ, ਪਲਕਸ ਦੀਪਿ ਮਨ ਜਾਇ ਸਮਾਵੈ।
ਪਲਕਿ ਪਲਕਿ ਮਲ ਹਰਿ ਸਿਉ ਜੋਰੈ, ਗਿਆਨ ਡੰਡ ਸਭ ਭਾਡੇ ਫੋਰੈ।
ਪਾਇਕ ਜਾਰੈ ਦੁਰਮਤਿ ਛਾਨਿ, ਇਹੁ ਘਰ ਜਾਰਿਆ ਤਬ ਜਨੁ ਪਤੀਆਨ।
ਭਇਆ ਨਿਰਾਰਾ ਜਬ ਛਪਰੀ ਜਾਰੀ, ਨਾਨਕ ਪਲਖ ਦੀਪ ਮਨਿ ਤਾਰੀ ॥੨॥
ਸਿਲਮਲ ਦੀਪ ਸੈਲ ਮਨ ਕਰੈ, ਰਹੈ ਉਦਾਸ ਮਨੁ ਮੈਲਿ ਨਾ ਧਰੈ।
ਕਬੀ ਉਤਰ ਕਬੀ ਪਛਮ ਧਾਵੈ, ਸਿਲਮਲ ਦੀਪ ਮਨੁ ਜਾਇ ਸਮਾਵੈ।
ਅਨੇਕ ਧਿਆਨ ਕਰੈ ਮਨ ਮਾਹਿ, ਤਬ ਮਨ ਸਿਲਮਲ ਜਾਇ ਸਮਾਹਿ।
ਖੰਡ ਬ੍ਰਹਮੰਡ ਦੀਪ ਸਤਿ ਭਰਮੈ, ਆਵਤ ਜਾਤ ਲਾ ਕਿਤਹੰ ਬਿਲਮੈ।
ਐਸਾ ਦੀਪ ਕੀਆ ਮਨ ਮਾਹਿੰ, ਜਿਤ ਮਨੁ ਜਾਇ ਅਹਿਨਿਸਿ ਭਰਮਾਹਿੰ।
ਇਤ ਸੈਲ ਵਿਰਾਤਾ ਨ ਕਿਤੇ ਠਹਰਾਵੈ, ਤਬ ਮਨੁ ਸਿਲਮਲ ਜਾਇ ਸਮਾਵੈ ॥੩॥
ਕੁਸੂ ਦੀਪ ਜਬ ਇਹੁ ਮਨ ਜਾਇ, ਏਕ ਪ੍ਰਧਾਨ ਪੰਚ ਕੁਹਿ ਖਾਇ।
ਏਕੋ ਅਮਰਿ ਫਿਰਾਵੈ ਨਗਰੀ, ਪਿਛਲ ਤਿਆਗੈ ਰਾਚੈ ਅਗਲੀ।[7]
ਆਗਲ ਡੋਬੇ ਪਾਛਲ ਤਾਰੈ, ਜਬ ਮਨ ਕੁਸੂ ਦੀਪ ਮਹਿ ਵੜੈ।
ਇਹ ਮਨ ਆਇਆ ਪਦਵੀ ਨੀਚੀ, ਕੁਸੂ ਜਾਇ ਦਿਸਟਾਨੀ ਊਚੀ।
ਊਚ ਨੀਚ ਤੇ ਰਹੈ ਨਿਰਾਰਾ, ਤਬ ਕੁਸੂ ਦੀਪ ਜਾਇ ਕੀਆ ਪਸਾਰਾ।
ਕੁਸੂ ਦੀਪ ਮਨ ਸਹਜ ਸਮਾਵੈ, ਤਉ ਨਾਨਕ ਅਗਮ ਨਿਗਮ ਕਉ ਪਾਵੈ ॥੪॥
ਕੁਰੰਚ ਦੀਪ ਜਬ ਮਨੂਆ ਬਹੈ, ਰੰਚਕ ਹਰਿ ਜਸ ਅੰਤਰਿ ਗਹੈ।
ਰੰਚਕ ਭਾਉ ਪ੍ਰੀਤਿ ਕਰਿ ਧਾਵੈ, ਕੋਟ ਜੋਜਨ ਜਮ ਨਿਕਟਿ ਨ ਆਵੈ।
ਚਉਰਾਸੀ ਕਾ ਮਾਰਗ ਤੋਰੈ, ਜੋ ਰੰਚਕ ਪ੍ਰੀਤਿ ਨਾਮ ਸਿਉਂ ਜੋਰੈ।
ਨਰਕ ਸੁਰਗ ਤੇ ਤਬ ਮਨ ਬਚੈ, ਜੇ ਰੰਚਕ ਪ੍ਰੀਤਿ ਨਾਮ ਸਿਉ ਰਚੈ।
ਰਾਹੀ ਰੰਚਕ ਜਬ ਮਨ ਆਵੈ, ਤਬ ਇਸ ਮਨ ਕਉ ਦੂਖ ਨ ਸੰਤਾਵੈ।
ਅਹਿਨਿਸਿ ਪਕੜੇ ਏਕ ਅਧਾਰੁ, ਨਾਨਕ ਤਬ ਕਰੰਚ ਦੀਪ ਕੀ ਪਕੜੇ ਸਾਰ ॥੫॥
ਸਾਕ[8] ਦੀਪ ਕਉ ਜਬ ਮਨ ਜਾਨੈ, ਸਭ ਮਹਿੰ ਏਕੋ ਸਾਕ ਪਛਾਨੈ।
ਏਕਸਿ ਨ ਧਾਵਤ ਸਭਿ ਏਕਾ, ਸਾਕ ਦੀਪ ਨਹੀ ਕਰੈ ਬਿਬੇਕਾ।
ਏਕ ਪਉਨ ਏਕ ਹੀ ਮਾਟੀ, ਸਭ ਪੁਤਰੀ ਏਕਸ ਤਨਿ ਠਾਟੀ।
ਬਾਟਨਹਰਾ ਏਕੋ ਸਾਂਈ, ਏਕ ਹੀ ਰੀਤਿ ਏਕ ਤੇ ਆਈ।
ਸਭ ਮਹਿ ਏਕੋ ਏਕੁ ਪਛਾਨੇ, ਜਬ ਇਹੁ ਮਨ ਸਾਕ ਦੀਪ ਮਹਿ ਆਨੈ।
ਸਾਕ ਦੀਪ ਜਾਇ ਸਕਤਿ ਗਵਾਈ, ਨਾਨਕ ਕਿਆ ਕਥੀਐ ਕਿਛੁ ਕੀਮਤ ਨ ਪਾਈ ॥੬॥
ਪਹੁਕਰ ਦੀਪ ਪੁਹਪ ਮਨ ਬੂਝੇ, ਡਾਲ ਪਹੁਪ[9] ਫਲ ਅੰਤਰਿ ਸੁਝੇ।
ਤਰਵਰ ਨਿਰਖਤ ਇਹੁ ਮਨੁ ਮਗਨਾਨਾ, ਮੂਲ ਫੂਲ ਫਲ ਅੰਤਰਿ ਜਾਨਾ।
ਫਲ ਚਾਖਤ ਮਨੁ ਰਚਿਆ ਅਘਾਇ, ਤਬ ਪੁਹਪ ਦੀਪ ਕੀ ਸੋਝੀ ਪਾਇ।

---

7 ਪਾ ਰਾਵੈ ਅਗਰਰੀ (ਸ ਸ.)
8 ਪਾ ਸੰਕ (ਸ. ਪ ਲ ਨੰ 2884)
9 ਪਾ ਪਤ੍ਰ (ਸ ਸ)

ਮਨ ਪੁਹਕਰ ਮਹਿੰ ਰਹਿਆ ਸਮਾਇ, ਨਾਨਕ ਤਾ ਕੈ ਬਲਿ ਬਲਿ ਜਾਇ ॥੭॥
ਸਪਤ ਦੀਪ ਮਨ ਮਾਹਿੰ ਜਨਾਇ, ਬਿਅੰਤ ਧਨੀ ਮਿਤਿ ਨਿਮਿਖ ਨਾ ਪਾਇ।
ਸਪਤ ਦੀਪ ਸਭ ਮਨ ਮਹਿੰ ਬਾਧੇ, ਗੁਰ ਪ੍ਰਸਾਦਿ ਕਿਨੈ ਵਿਰਲੈ ਲਾਧੇ।
ਤਿਨ ਲਾਧੇ ਜਿਸ ਕਿਰਪਾ ਭਈ, ਸਪਤ ਦੀਪ ਕੀ ਸਭ ਮਿਤਿ ਪਈ।
ਸਭ ਮਿਤਿ ਜਾਨੀ ਸਤਿਗੁਰ ਜਨਾਈ, ਨਾਨਕ ਅਗਮ ਪਿੰਡ ਕੀ ਤਬ ਮਿਤਿ ਪਾਈ ॥੮॥
ਦੀਪ ਦੀਪ ਕੀ ਸਭ ਮਿਤਿ ਜਾਨੀ, ਤਬ ਮਨ ਮਹਿੰ ਉਪਜਿ ਰਹੀ ਹੈਰਾਨੀ।
ਹੋਇ ਹੈਰਾਨ ਰਹਿਆ ਘਟ ਦੇਖਿਆ, ਅਗਮ ਪਿੰਡ ਕਿਆ ਲਿਖੀਐ ਲੇਖਾ
ਇਸ ਦੇਹੀ ਕਾ ਕਿਆ ਬੀਚਾਰਉ, ਹਾਡ ਨਾਰਿ ਕਿਆ ਰੋਮ ਸਮਾਰਉ।
ਨਉ ਦਰਵਾਜੇ ਦਸਵਾਂ ਦੁਆਰ, ਨਾਨਕ ਇਸ ਪ੍ਰਾਨ ਪਿੰਡ ਕਾ ਅਗਮ ਬੀਚਾਰ ॥੯॥੪੧॥

× × ×

ਸਪਤ ਪਰਬਤ ਇਸ ਮਨ ਮਹਿੰ ਕੀਨੈ, ਮਹਾ ਬਿਖਮ ਮਹਿ ਜਾਹਿ ਨ ਚੀਨੇ।
ਉਸ ਕੇ ਨਾਮ ਬਤਾਵੈ ਕੋਈ, ਤਿਨਕੀ ਧੂੜਿ ਮੁਕਤਿ ਗਤਿ ਹੋਈ।
ਕਉਨ ਕਉਨ ਪਰਬਤ ਅਸ ਥਾਪੇ, ਨਾਨਕ ਗੁਰ ਕਿਰਪਾ ਤੇ ਜਾਪੇ।
ਪ੍ਰਥਮੇ ਪਰਬਤ ਹਿਮਚਲ ਧਰਿਆ, ਹੈਭਿ ਹੋਸੀ ਜਿਨਿ ਸਭੁ ਕਿਛੁ ਕਰਿਆ।
ਹੋਵਨਹਾਰ ਹਿਕਮਤ ਇਹ ਕੀਨੀ, ਮਾਟੀ ਕੀ ਕਿਆ ਪੁਤਰੀ ਥੀਨੀ।
ਤਿਸ ਮਹਿ ਅਗਮ ਬਸਤੁ ਬਨਾਈ, ਤੂੰ ਬਿਅੰਤ ਧਨੀ ਮਿਤਿ ਤਿਲੁ ਨਹੀਂ ਪਾਈ।
ਇਸ ਘਟ ਮਹਿੰ ਪਰਬਤ ਸਹਜਿ ਬਨਾਏ, ਨਾਨਕ ਕੁਦਰਤਿ ਲਖੀ ਨਾ ਜਾਏ ॥੨॥
ਹੇਮ ਕੂੰਟ ਕੀਆ ਹੈ ਦੂਜਾ, ਘਟ ਬਿਅੰਤ ਮੁਖ ਕੀਆ ਕੂਜਾ।
ਹੇਮ ਕੂੰਟ ਜਾਕਾ ਨਾਮ ਧਰਿਆ, ਦੂਜਾ ਪਰਬਤ ਘਟ ਮੈ ਕਰ ਧਰਿਆ।
ਹੇਮ ਕੂੰਟ ਕੀ ਬਿਖੜੀ ਘਾਟੀ, ਨਿਰਾਲੰਬ ਹੋਇ ਹਰਿ ਪ੍ਰਭੁ ਥਾਟੀ।
ਆਪਿ ਥਾਟ ਕੀਆ ਨਿਰੰਕਾਰ, ਇਸ ਪੁਤਰੀ ਕਾ ਬੜਾ ਬਿਸਥਾਰ।
ਬਿਅੰਤ ਨਗਰੀ ਅਨੰਤ ਬਾਜਾਰਾ, ਨਾਨਕ ਧੰਨ ਨਗਰੀ ਜਿਤ ਹਰਿ ਰਹੈ ਨਿਰਾਰਾ ॥੩॥
ਨਿਖੇਧ ਪਰਬਤ ਕੀਆ ਇਸ ਮਾਹੀ, ਹੋਇ ਨਿਖਧ ਜਬ ਉਤ ਘਰਿ ਜਾਹਿ।
ਉਵਾ ਗੜ੍ਹ ਜਾਇ ਨਿਖਧ ਮਨੁ ਹੋਤਾ, ਹਾਥ ਪਛੋੜਿ ਗੁਰ ਬਿਨ ਉਹ ਰੋਤਾ।
ਉਹਿ ਪਰਬਤ ਕੀ ਜਬ ਗਤੀ ਜਾਨੀ ਤਬ ਮਨੁ ਹੋਇ ਰਹਿਆ ਹੈਰਾਨੀ।
ਨਿਖਧ ਸਮਾਨ ਨਾਹੀਂ ਕਿਛੁ ਜਾਨੈ, ਨਾਨਕ ਬਿਨ ਗੁਰ ਕਿਉਂ ਸਮੁੰਦ ਪਛਾਨੈ ॥੪॥
ਸੁਮੇਰ ਪਰਬਤ ਇਸ ਮਨ ਮਹਿੰ ਰਾਖਾ, ਸੁਮਤਿ ਸਭਾਉ ਗੁਰ ਮਤਿ ਪਛਾਤਾ।
ਸੀਤਲ ਸਾਂਤਿ ਸੁਮਤਿ ਮਨ ਆਈ, ਸਹਜਿ ਸੁਭਾਇ ਸੋਧਿ ਮਤਿ ਪਾਈ।
ਸਨਕ ਸਨੰਦਨ ਸਿਉਂ ਮਨ ਮਾਨਿਆ, ਤਬ ਸੁਮੇਰ ਅੰਤਰ ਮਹਿੰ ਜਾਨਿਆ।
ਸਮੇਰ ਪਰਬਤ ਜਬ ਅੰਤਰਿ ਡੀਠਾ, ਨਾਨਕ ਹਰਿ ਕਾ ਕੀਆ ਜਨਿ ਲਾਗਾ ਮੀਠਾ ॥੫॥
ਨੀਲ ਪਰਬਤ ਲੇ ਮਨ ਮਹਿੰ ਧਰਿਆ, ਬਿਨ ਗੁਰ ਮੰਤ ਕਿਸੈ ਹਥਿ ਨ ਚਰਿਆ।
ਅਨਜਾਨਤ ਕੈਸੇ ਕੋ ਪੇਖੈ, ਨੀਲ ਜਾਹਿ ਮਨੁ ਹੋਆ ਅਲੇਖੈ।
ਨੀਲੀ ਨਜਰਿ ਨ ਸਾਧੂ ਪਹਿਚਾਨੈ, ਨਰਕਿ ਜਾਇ ਨਹੀਂ ਮਨੁ ਸਚਿ ਆਨੈ।
ਸਚਿ ਸਬਦ ਕੀ ਨਹੀਂ ਮਿਤਿ ਆਵੈ, ਤਬ ਨਾਨਕ ਇਹੁ ਮਨੁ ਨੀਲਿ ਸਮਾਵੈ ॥੬॥

ਸੁਅੰਤਿ ਪਰਬਤ ਮਨੁ ਸਹਜਿ ਸਮਾਨਾ, ਸੁਅੰਤਿ ਪਰਬਤ ਘਟ ਮਾਹਿ ਦਿਖਾਨਾ।
ਸੁਅੰਤ ਨਖਤ੍ਰ ਸਹਜ ਮੁਖ ਮਿਲਿਆ, ਤਬ ਮਨੁ ਸਵਾਂਤਿ ਸਹਜੀ ਹਿਲਿਆ।
ਹਿਲ ਮਿਲ ਸੁਆਤੀ ਮਹਿੰ ਸਮਾਨਾ, ਸੇਤ ਫਟਕ ਕਾ ਮਰਮ ਪਛਾਨਾ।
ਤਬ ਮਨ ਸੁਆਂਤੀ ਛਾਵਨੀ ਛਾਈ, ਆਠ ਪਹਰ ਅਗਨਤ ਧੁਨਿ ਸੁਨਾਈ.
ਸਅੁੰਤਰਿ ਪਰਬਤ ਇਹੁ ਮਨੁ ਆਇਆ, ਨਾਨਕ ਮਨ ਕਾ ਮਥਨ ਸਭੁ ਪਾਇਆ ॥੭॥
ਸ੍ਰਿੰਗੀ ਪਰਬਤ ਇਸ ਮਨ ਮਹਿ ਕੀਨਾ, ਸ੍ਰੀ ਗੁਰ ਸਤ ਸਬਦੁ ਜਬ ਦੀਨਾ।
ਸਤਿ ਸਤਿ ਮੰਨ ਮਹਿ ਆਇਆ, ਤਬ ਮਨ ਸ੍ਰਿੰਗੀ ਮਾਹਿੰ ਸਮਾਇਆ।
ਸ੍ਰੀ ਗੋਪਾਲ ਮਨ ਮਹਿ ਜਬ ਜਾਨਾ, ਤਬ ਮਨੁ ਸ੍ਰੀ ਹਰਿ ਮਾਹਿੰ ਸਮਾਨਾ।
ਸਾਰੰਗ ਹੋਇ ਸਾਰੰਗ ਕਉ ਮਿਲੈ, ਜਾਇ ਨ ਬਿਰਥਾ ਸਫਲਿਉ ਫਲੈ।
ਜਬ ਸ੍ਰਿੰਗੀ ਮਹਿ ਜਾਇ ਸਮਾਇਆ, ਨਾਨਕ ਅਸਥਿਰ ਤਬਿ ਫਿਰਨ ਮਿਟਾਇਆ ॥੮॥
ਸਪਤ ਪਰਬਤ ਕੀ ਸਭ ਬਿਧਿ ਲਾਧੀ, ਏਕ ਪਛਾਤਾ ਗੁਰਮਤਿ ਬਾਧੀ।
ਦੂਜਾ ਤਿਆਗਿ ਏਕੁ ਰੰਗ ਲਾਇਆ, ਮਰਨੁ ਪਛਾਤਾ ਮਰਮ ਸਭੁ ਪਾਇਆ।
ਸਤਿ ਸਤਿ ਜਬ ਮਨੁ ਮਹਿੰ ਜਾਨਿਆ, ਸਪਤ ਪਰਬਤ ਕਾ ਮਰਮੁ ਪਛਾਨਿਆ।
ਮਨੁ ਤਨੁ ਸੋਧਿਆ ਸਭ ਇਸ ਕੈ ਮਾਹਿੰ, ਨਾਨਕ ਗੁਰ ਕਿਰਪਾ ਤੇ ਨਦਰੀ ਆਹਿ।
ਗੁਰ ਕਿਰਪਾ ਤੇ ਦੇਹੁ ਸਭ ਮਥਿਆ, ਨਾਨਕ ਐਸਾ ਅਚਰਜ ਕਥਿਆ ॥੯॥੫੦॥

× × ×

ਆਗੈ ਖੰਡ ਖੰਡ[10] ਕਾ ਕੀਆ ਬਨਾਉ, ਇਸ ਦੇਹੀ ਮਹਿੰ ਬਿਅੰਤ ਸਮਾਉ।
ਖੰਡ ਖੰਡ ਕੀ ਜੁਗਤਿ ਪਛਾਨੈ, ਸਗਲ ਖੰਡ ਕੀ ਆਖਿ ਬਖਾਨੈ।
ਖੰਡ ਖੰਡ ਕੇ ਸੂਰ ਬਤਾਵੈ, ਤਾ ਕਿਉਂ ਅਗਮ ਦਿਸਟਿ ਹੋਇ ਆਵੈ।
ਅਗਮ ਨਿਗਮ ਕੀ ਜੋਤਿ ਪ੍ਰਗਾਸੀ, ਜਾ ਕਉ ਦ੍ਰਿਸਟਿ ਮਿਲਿਆ ਗੁਰ ਅਬਿਨਾਸੀ.
ਗੁਰ ਮਿਲੇ ਕੀ ਇਹੀ ਪਰਤਾਪੁ, ਜਾ ਕਉ ਦ੍ਰਿਸਟਿ ਪਰੈ ਸਭੁ ਆਪ।
ਆਪੁ ਚੀਨਿ ਸਭੁ ਦੇਹੁ ਬੀਚਾਰਿਆ, ਕਹੁ ਨਾਨਕ ਗੁਰ ਅਨੁਗ੍ਰਹੁ ਧਾਰਿਆ ॥੫੧॥
ਪ੍ਰਥਮੇ ਖੰਡ ਇਲਾ ਪਰਬਤ ਕੀਆ, ਤਾ ਮਹਿੰ ਏਕੁ ਅਵਰੁ ਨਹੀਂ ਬੀਆ।
ਏਕੁ ਹੀ ਆਪਿ ਅਵਰ ਨਹੀ ਦੂਜਾ, ਤਹਾਂ ਪਾਪ ਪੁੰਨ ਨਹਿੰ ਬਰਤ ਨ ਪੂਜਾ।
ਇਸ ਮਨ ਮਹਿੰ ਇਹ ਕਰੀ ਸਮਾਈ, ਨਉ ਖੰਡ ਕੀ ਤਹਾ ਬਨਤ ਬਨਾਈ।
ਇਲਾ ਪਰਬਤ ਖੰਡ ਕੀਆ ਹੈ ਪਹਿਲਾ, ਊਹਾਂ ਜਾਇ ਮਨ ਹੋਵੇ ਅਹਿਲਾ
ਅਹਿਲਿ ਮਲੰਗ ਹੋਇ ਉਤ ਜਾਇ, ਪਉਨ ਅਹਾਰਿ ਪੀਵੈ ਨ ਖਾਇ।
ਖਾਨ ਪੀਅਨ ਤੇ ਰਹੈ ਨਿਰਾਰਾ, ਇਲਾ ਪਰਬਤ ਖੰਡ ਮਾਹਿੰ ਕੀਆ ਪਸਾਰਾ।
ਪ੍ਰਥਮੇ ਖੰਡਿ ਜਾਇ ਮਨੁ ਬਸਿਆ, ਕਹ ਨਾਨਕ ਮਨੁ ਸਹਿਜੇ ਰਸਿਆ ॥੫੨॥
ਭੇਦਿ ਖੰਡਿ ਮਨੁ ਜਾਇ ਸਮਾਨਾ, ਭੇਦ ਭਰਮ ਕਾ ਘਰ ਬਿਸਰਾਨਾ।
ਭੇਦਾ ਭੇਦ ਕਾ ਭੇਦੁ ਪਛਾਨੈ, ਆਨ ਭੇਦ ਕਉ ਮਨੁ ਨਹੀਂ ਆਨੈ।
ਭਾਦੂ ਮਨ ਕਉ ਭਉ ਦਿਖਲਾਵੇ, ਭੇਦੀ ਕਉ ਲੇ ਮਹਲਿ ਮਿਲਾਵੈ।

---

10 ਪਾ: ਮੰਡ (ਸ. ਪ. ਲ. ਨੰ. 2884)

ਮਹਲਿ ਜਾਇ ਮਨਿ ਸਹਜਿ ਕਮਾਨਾ, ਜਬ ਤੇ ਹਰਿ ਪ੍ਰਭੁ ਮਨ ਮਹਿੰ ਜਾਨਾ।
ਆਤਮ ਚੀਨਿ ਪਰਾਤਮ ਡੀਠਾ, ਨਾਨਕ ਸਤਿ ਗੁਰ ਤੇ ਆਤਮ ਪਰੀਠਾ[11] ॥੫੩॥
ਹਰਿ ਵਰਖ ਖੰਡ ਮਨ ਮਾਹਿੰ ਬਨਾਇਆ, ਹਰਿ ਹਰਿ ਵਰਸ਼ਾ ਸਦਾ ਸਵਾਇਆ,
ਭਉ ਪਵਨੁ ਬਾਦਰ ਮਨੁ ਚੀਨਾ, ਸੁਰਤਿ ਬੂੰਦਾ ਗੁਰ ਗਿਆਨੁ ਮੁਖਿ ਦੀਨਾ
ਬਾਨੀ ਕਿਰਪਾ ਬਰਖਤ ਹੀ ਭੀਜੈ, ਜੀਵਤ ਮਰੈ ਤਉ ਦੇਹ ਨਾ ਛੀਜੈ।
ਦੇਹ ਨਾ ਛੀਜੈ ਅਮਰ ਤਬ ਹੋਇ, ਸਬਦਿ ਸਹਾਵੈ ਇਹੁ ਮਨੁ ਕੋਇ।
ਹਰਿ ਹਰਿ ਵਰਖਾ ਸਹਜੀ ਲਾਈ, ਸਹਜੇ ਪਾਕੀ ਖਰੀ ਸਵਾਈ।
ਜਬ ਮਨ ਗਾਹਿ ਲੇਤ ਖਲਵਾਰਾ, ਛੂਟੀ ਠਾਕ ਮੂਏ ਸਿਕਦਾਰਾ।
ਰਾਜੇ ਮਹਤੇ ਸਗਲ ਬਿਡਾਰਿਆ, ਨਾਨਕ ਹਰਿ ਵਰਖ ਖੰਡ ਮਨ ਸਹਜਿ ਸਿਧਾਰਿਆ ॥੫੪॥
ਕੇਤਮਾਲ ਖੰਡ ਕੀਆ ਵਿਚਿ ਦੇਹੀ, ਨੇਹੁ ਨ ਲਾਵੈ ਆਨਿ ਸਨੇਹੀ,
ਕਰਨਹਾਰ ਕਰਤੇ ਨਹੀਂ ਜਾਨੈ, ਦੂਜਾ ਭਾਉ ਜਿਤ ਕਿਤ ਮਹਿੰ ਆਨੈ।
ਏਕੁ ਨ ਬੂਝੇ ਦੂਜੈ ਰਾਤਾ, ਸੀਤ ਨਾ ਹੋਵੈ ਸਦ ਹੀ ਤਾਤਾ।
ਕਿਤ ਕਉ ਆਇਆ ਕਰੀ ਕਮਾਈ, ਕਾਮ ਕ੍ਰੋਧ ਸਿਉ ਰਚਿ ਲਿਵ ਲਾਈ।
ਤਬ ਮਨ ਕ ਸਭ ਗਈ ਕਮਾਈ, ਜਬ ਕੇਤਮਾਲ ਮਹਿੰ ਕਰੀ ਸਮਾਈ।
ਬਿਨ ਪ੍ਰਭੁ ਕਿਤ ਕਿਉ ਅਵਰੁ ਅਰਾਧਹੁ, ਨਾਨਕ ਕੇਤਮਾਲ ਜਪਿ ਛੂਟਹੁ ਉਪਾਧਹੁ ॥੫੫॥
ਆਸਰ ਖੰਡਿ ਸਭ ਆਸ ਤਿਆਗੀ, ਆਸਾ ਮਨਸਾ ਤਜੀ ਬੈਰਾਗੀ।
ਆਸਰ ਨਾ ਕਰ ਕਾਹੂੰ ਕੀ ਮੀਤਾ, ਐਸੇ ਆਸਨਿ ਰਹਤ ਅਤੀਤਾ।
ਆਸ ਅੰਦੇਸਾ ਤਮਕ ਬਿਡਾਰੀ, ਆਸਰ ਖੰਡ ਮਹਿੰ ਮਾਰੀ ਤਾਰੀ।
ਕਰਮ ਤਿਆਗਿ ਭਏ ਨਿਹਕਰਮਾ, ਆਸਰ ਖੰਡ ਜਾਇ ਬਹੁਰ ਨਾ ਭਰਮਾ।
ਆਸਰ ਖੰਡ ਕੀ ਰਹਤ ਸੁਨੀਜੈ, ਨਾਨਕ ਤਬ ਮਨੁ ਮੰਦਰ ਭੀਜੈ ॥੫੬॥
ਅਦੋਤਿ ਖੰਡ ਮਹਿੰ ਆਦਿ ਸਮਾਨਾ, ਆਦਿ ਪੁਰਖ ਸੁੰਨ ਸਿਖਰਿ ਸਮਾਨਾ।
ਨਿਰਮਲ ਸਿਖ ਸੁਨੀਜੈ ਸਾਧੂ, ਅਦੋਤ ਜਾਇ ਹਰਿ ਨਾਮੁ ਅਰਾਧੂ
ਨਾਮ ਅਰਾਧਿ ਇਹੁ ਘਟ ਬਿਰੋਲਹੁ, ਤਦ ਨਾਨਕ ਗੜ ਮਹਿ ਨਿਰੰਜਨ ਟੋਲਹੁ ॥੫੭॥
ਸਲੀਅਤ ਖੰਡ ਸਿਲਕ ਸਭ ਖੋਈ, ਸੀਤਲ ਦੇਹ ਸਾਧ ਕੀ ਹੋਈ।
ਮਾਇਆ ਸਿਲਕ ਮਨਿ ਸਹਜਿ ਤਿਆਗੀ, ਅਨਦਿਨੁ ਸਲਕ ਨਾਮ ਇਉ ਲਾਗੀ।
ਸਲਕਤ ਸਲਕਤ ਹਰਿ ਪ੍ਰਭੁ ਜਾਨੈ, ਗੁਰ ਉਪਦੇਸ਼ ਸਹਜੁ ਮਨੁ ਮਾਨੈ।
ਸਲਕਤ ਸਲਕਤ ਸਲਿਲ ਸਮਾਨਾ, ਨਾਨਕ ਪ੍ਰਭੁ ਜਨ ਏਕ ਸਮਾਨਾ ॥੫੮॥
ਇਤ-ਆਵਨ ਖੰਡ ਜਾਇ ਇਤ ਨਹੀਂ ਆਵੈ, ਉਤਰ ਅਵਘਟਿ ਸਰਵਰਿ ਨਹਾਵੈ।
ਇਤ ਕੀ ਰਹਿਤ ਬਿਸਰੈ ਜਬ ਭਾਈ, ਏਤ-ਆਵਨ ਖੰਡ ਕੀ ਸਮ ਮਿਤਿ ਪਾਈ।
ਉਨਾ ਕਬਹੂੰ ਨ ਹੋਵੈ ਹਰਿ ਜਨੁ, ਏਤ-ਆਵਨ ਖੰਡ ਬੇਧਿਆ ਜਾਂ ਕਾ ਮਨੁ।
ਮਨ ਤਨ ਕੀ ਸਭ ਜੁਗਤਿ ਪਛਾਨੈ, ਨਾਨਕ ਖੰਡ ਖੰਡ ਕੀ ਸਾਖ ਬਖਾਨੈ ॥੫੯॥
ਪ੍ਰਿਤਮਲਕ ਖੰਡ ਪਲਕ ਨਹੀਂ ਲਾਗੈ, ਸੁੰਨਿ ਸਮਾਇ ਤਬ ਅਨਦਿਨੁ ਜਾਗੈ।
ਪਲਕ ਪਲਕ ਧੁਨਿ ਧਿਆਨ ਲਗਾਵੈ, ਧੁਨਿ ਘਰਿ ਹਰਿ ਨਿਰਬਾਣਿ ਸਮਾਵੈ।

11. ਪਾ: ਪੈਡੀਠ (ਉਹੀ)

ਅਠ ਰਵ ਪ੍ਰਗਟੈ ਨਾਵਾ ਗੁਹਜਾ, ਜਿਸ ਨਾਵਾ ਪ੍ਰਗਟੈ ਸੋ ਹੋਵੈ ਸੋਹਦਾ।
ਨਾਵਾਂ ਖੰਡ ਪਲ ਪ੍ਰੀਤਿ ਸਾਜੈ, ਨਾਨਕ ਤਾ ਮਹਿ ਬ੍ਰਹਮ ਬਿਰਾਜੈ ॥੬੦॥
ਨਉ ਖੰਡ ਕੀ ਸਖਾ ਸਨੀਜੈ, ਇਹ ਮਨ ਸੁਲਤਾਨੁ ਹਰਿ ਖੜਗਿ ਪਤੀਜੈ
ਰਾਰਾ ਖੇਲ ਮਮਾ ਬਖਤਰੁ ਕਰਿ, ਗਿਆਨ ਖੜਗਿ ਮਨੁ ਆਨਿਆ ਜਾਂ ਘਰਿ।
ਪੰਚ ਬਿਦਾਰਿ ਪੰਚੀਸਾ ਮਾਰੀ, ਨਉ ਕਰਿ ਹਿਤੁ ਖਟ ਦੂਰ ਬਿਦਾਰੀ।
ਖੰਡ ਬ੍ਰਹਮੰਡ ਨਿਰਖਿ ਮਨ ਮਾਨਿਆ, ਜਬ ਨਾਨਕ ਸਤਿਗੁਰ ਸਬਦ ਪਛਾਨਿਆ।੬੧॥

### *ਖੰਡ ਨਿਬੜੇ ਆਗੇ ਭਉਣ ਚਲੇ*

ਪ੍ਰਥਮੇ ਭਉਣ ਕੀ ਕਥਾ ਸੁਨੀਜੈ, ਬਕਨ ਕਹਨ ਤੇ ਖਿਮਾ ਗਹੀਜੈ।[12]
ਉਤਰਿ ਅਵਘਟਿ ਭਜਨ ਕਰੈ, ਅਨਹਦ ਧੁਨਿ ਮਹਿੰ ਸਬਦ ਉਚਰੈ।
ਅਕਾਸ ਬਿਮਲ ਜਲ ਸਹਜੀ ਪੀਵੈ, ਰਸ ਸਤਿ ਪੀਵੈ ਸਹਜਿ ਮਨੁ ਥੀਵੇ।
ਚਿਹਨ ਭਵਨ ਕੀ ਸਾਖ ਸੁਨਾਈ, ਨਾਨਕ ਭਵਨ ਦੀਪ ਕੀ ਤਬ ਮਿਤਿ ਪਾਈ ॥੬੨॥
ਦੁਤੀਆ ਭਵਨ ਬਚਿਹਨ ਸੁਨਾਇਆ, ਗਗਨ ਨਿਵਾਸ ਸਮਾਧਿ ਸਮਾਇਆ
ਪਾਰਸੁ ਪਰਸਿ ਪਰਮਿਤਿ ਜਬ ਜਾਨੀ, ਅਤਿ ਅਗਾਧ ਉਪਜੀ ਹੈਰਾਨੀ
ਸਤਿਗੁਰ ਪਰਚੈ ਤਾਮਸ ਜਾਲੀ, ਮਖ ਕਲਾ ਕਰਿ ਪ੍ਰਗਟੈ ਲਾਲੀ।
ਬਚਿਹਨੁ ਭਵਨੁ ਕਾ ਇਹ ਬਿਰਤੰਤ, ਨਾਨਕ ਅੰਤੁ ਨ ਪਾਏ ਧਨੀ ਬਿਅੰਤ।੬੩॥
ਅਧਰ ਭਵਨੁ ਧਰ ਧੁਨ ਨਹੀ ਆਵੈ, ਤਨ ਸਵਰਨੁ ਸਭ ਗੁਰਮਤਿ ਪਾਵੈ।
ਹਿਮ ਘਰ ਚੀਨੇ ਅਗਨਿ ਬੁਝਾਵੈ, ਸਬਦ ਸੋਧ ਗੁਰਨਿਜ ਪਦੁ ਪਾਵੈ।
ਚੀਟੀ ਰੀਤਿ ਨਿਜ ਮਹਲਿ ਸਮਾਵੈ, ਅਧਰ ਧਰਨ ਕਉ ਮਨਹਿੰ ਹਿਤਾਵੈ।
ਅਧਰ ਧਰਨਿ ਕੀ ਸਭ ਬਿਧਿ ਪਾਈ, ਨਾਨਕ ਤਾਤ ਸਤਿਗਰ ਸਹਾਈ ॥੬੪।
ਨਿਆਧਰ ਭਵਨੁ ਕਵਨ ਧਰਿ ਰਹਿਤਾ, ਬਕਨ ਕਹਨ ਤੇ ਦਮ ਕਰਿ ਬਹਤਾ।
ਹਿਮ ਘਰ ਜਾਨਿ ਸੀਤਲ ਮਿਤਿ ਪਾਈ, ਸਿਵਿ ਸੁਰਤਿ ਬਿਭੂਤਿ ਚੜਾਈ
ਦਰਸਨਿ ਪਤਿ ਸਹਜ ਘਰ ਜਾਨਾ, ਨਿਰਮਲ ਸਬਦਿ ਜੋਗਿ ਲਪਟਾਨਾ।
ਨਿਆਧਰ ਭਵਨ ਕੀ ਕਥਾ ਸੁਨੀਜੈ, ਨਾਨਕ ਗੁਰ ਕੀ ਸੀਖ ਪਤੀਜੈ ॥੬੫॥
ਨਿਜਲ ਭਵਨਿ ਨਹੀਂ ਜਲ ਨਿਧਿ ਪਾਈ, ਭ੍ਰਮਤ ਆਤਮਾ ਨਹੀ ਸੀਤਲਾਈ
ਜੇ ਜੰਤਰਿ ਗਿਆਨ ਹੋਵੈ ਪਦੁ ਸਾਰਾ, ਤਬ ਜਾਨੈ ਤੀਰਥ ਮਜਨ ਸਾਰਾ।
ਜਬ ਜੋਤਿ ਜੋਤਿ ਕਉ ਸਹਜਿ ਸਮਾਵੈ, ਤਬ ਪਾਰਸ ਹੋਇ ਪਰਮ ਪਦੁ ਪਾਵੈ।
ਨਿਜਲ ਭਵਨ ਕੀ ਰਹਤ ਨਿਆਰੀ, ਨਾਨਕ ਸਤਿਗੁਰ ਪ੍ਰਗਟ ਦਿਖਾਰੀ ॥੬੬॥
ਨਿਸਤ ਭਵਨ ਆਪੁ ਸਭ ਸੋਖੈ, ਪੰਜ ਤਤ ਸਤਿਗੁਰ ਤੇ ਪੋਖੈ।
ਤਖਤਿ ਨਿਵਾਸ ਕੀਆ ਮਨ ਭਾਈ, ਪੰਚਿ ਨਿਵਾਰਿ ਅਭੈ ਮਤਿ ਪਾਈ।
ਸਬਦ ਬਚਨ ਮਨ ਕਾਰ ਕਮਾਈ, ਤਬ ਤੇ ਮਿਟੀ ਫਿਰਨ ਕੀ ਧਾਈ।
ਲਖਿਆ ਨ ਜਾਈ ਅਵਿਗਤੁ ਨਾਥੁ, ਨਾਨਕ ਗੁਰ ਮਿਲਆ ਕਥੇ ਅਕਥੁ ॥੬੭।
ਭਵਨ ਨਿਤੋਟਾ[13] ਤੂੰ ਏਕ ਅਕੇਲਾ, ਤੁਮ ਤੇ ਖੇਲਿ ਨ ਕੋਈ ਖੇਲਾ।

---

12 ਪਾ ਕੀਜੈ (ਉਹੀ)

13 ਪਾ ਕਉਨ ਭਿਤਵਾਨ (ਉਹੀ)

ਜਲ ਤੇ ਉਪਜੇ ਦੂਰਿ ਅਬ ਰਹਤਾ, ਅਨਡੀਠੀ ਕੀ ਰਹਨੀ ਕਹਤਾ।
ਕਿਸਕੈ ਨਿਕਟ ਦੂਰਿ ਕਿਸ ਕਹੀਐ, ਸਪ ਕੇ ਮਧ ਬਾਹਰਿ ਸਭ ਮਹੀਐ।
ਦੂਰਿ ਨਿਕਟ ਕਰਿ ਏਕੋ ਜਾਨੈ, ਇਹ ਗਤਿ ਨਾਨਕ ਤਬਹਿ ਪਛਾਨੈ ॥੬੮॥
ਨਿਤਿਖ ਭਵਨ ਤਿਖਾ ਸੋਖੈ ਭਾਈ, ਅੰਤਰਿ ਨਿਧਰਾ ਧਾਰ ਚੁਆਈ।
ਅਮਿਤਿ ਪੀਆ ਅਮਰਾ ਪਦੁ ਪਾਇਆ, ਮਗ[14] ਡੋਲਨ ਕਾ ਪੰਥ ਚੁਕਾਇਆ।
ਸਾਖੀ ਸਨਤ ਸਾਖ ਸਭ ਜਾਨੀ, ਸਹਜ ਪ੍ਰਗਟ ਗੁਰੂ ਕਿਰਪਾ ਜਾਨੀ।
ਸਭ ਜਪ ਸਭ ਤਪ ਸਭ ਚਤੁਰਾਈਆਂ, ਨਾਨਕ ਗੁਰੁ ਕਿਰਪਾ ਤੇ ਪਾਈਆ ॥੬੯॥
ਨਿਧਨ ਭਵਨ ਧੁਨਿ ਨਾਹਿੰ ਪਛਾਨੀ, ਅਪਰ ਅਪਾਰ ਕਛੂ ਨ ਜਾਨੀ।
ਇਹੁ ਜਗ ਬਾਧਾ ਬਹੁਤੀ ਆਸਾ, ਗੁਰਮੁਖਿ ਖੋਜਿ ਤਬ ਭਇਆ ਖਲਾਸਾ।
ਅੰਤਰਿ ਪ੍ਰਗਟਿਆ ਕਉਲ ਨਿਰਾਲਾ, ਤਿਨਿ ਜਨੁ ਮਿਲਿਆ ਨਿਰੰਜਨ ਬਾਲਾ।
ਤੀਨ ਗੁਨਾ ਤੇ ਰਹਤੇ ਨਿਆਰੇ, ਨਾਨਕ ਤੇ ਜਨ ਸਾਗਰ ਤਾਰੇ ॥੭੦॥
ਨਿਜਤ ਭਵਨ ਨਾਨਾ ਬਿਧਿ ਜਾਨੀ, ਬਾਹਰਿ ਹਉਮੈਂ ਕਹੇ ਕਹਾਨੀ
ਜਗਜੀਤਾ ਪਰ ਤਿਰੀਆ ਤਿਆਗੀ, ਸਗਲ ਕੁਟੰਬ ਤਜਿ ਗਏ ਬੈਰਾਗੀ।
ਅੰਤਰਿ ਮੁਕਤ ਪਛਾਨੀ ਸਾਰੀ, ਬਾਹਰਿ ਸਮਾਇਆ ਲੋਪ ਦਿਖਾਰੀ।
ਨਿਜਤ ਭਵਨ ਕੀ ਇਹ ਮਿਤਿ ਭਾਈ, ਨਾਨਕ ਗੁਰ ਪ੍ਰਸਾਦੀ ਪਾਈ ॥੭੧॥
ਨਿਸਨ ਭਵਨ ਸੁਨਿ ਸਚਿ ਨੀਸਾਨੀ, ਨੀਂਦ ਭੂਖ ਤਜਿ ਰਚਿਆ ਬਾਨੀ।
ਰੂੜ੍ਹਾ ਕਹਉਂ ਨ ਕਹਿਆ ਜਾਈ, ਕਿਆ ਗੁਨ ਕਥਉਂ ਨਾ ਕਥਿਆ ਜਾਈ।
ਸਖ ਰਜਾਈ ਦੁਖ ਬਹੁ ਕੀਨੈ, ਬੂਝੇ ਸਬਦੁ ਉਨ ਸਭ ਸੁਖ ਚੀਨੇ।
ਜਿਸ ਅੰਤਰਿ ਸਚੀ ਸੀਖ ਨਿਹਾਲ ਨਾਨਕ ਸੋ ਜਨ ਨਿਕਟਿ ਦਿਆਲ ॥੭੨॥
ਨਿਭਵਨ[15] ਭਵਨ ਬਿਸਨ ਨਾਹਿੰ ਜਾਨਾ, ਸਬਦ ਚੀਨ ਮਨ ਸਚਿ ਪਤਿਆਨਾ।
ਅੰਤਰਿ ਸਚੀ ਸੀਖ ਨਿਧਾਨੈ, ਤ੍ਰਿਭਵਨ ਬੂਝੈ ਆਪੁ ਪਛਾਨੈ
ਅਨਹਦ ਰਾਤਾ ਅਗਮ ਗਤਿ ਧਾਵੈ, ਅਨਡੀਠੇ ਰਚਿਆ ਕਬਹੂੰ ਨਾ ਆਵੈ।
ਸਬਦ ਵੀਚਾਰਿ ਜਬ ਇਹੁ ਮਨ ਮਥਿਆ, ਨਾਨਕ ਗੁਰ ਪ੍ਰਸਾਦਿ ਐਸਾ ਪਦੁ ਕਥਿਆ ॥੭੩॥
ਨਿਪਤਿ ਭਵਨ ਪਤਿ ਜਤਿ ਨ ਵੀਚਾਰੀ, ਕਾਇਆ ਅਗਨਿ ਮਨੁ ਕੀਆ ਆਧਾਰੀ।
ਗਿਆਨ ਜਨੇਊ ਇਸਨਾਨ ਸਚੁ ਧੋਤੀ, ਹਰਿ ਨਾਮ ਜਪਿ ਕੀਰਤ ਮਨਿ ਹੋਤੀ।
ਐਸਾ ਬ੍ਰਹਮ ਵੀਚਾਰਹੁ ਪਾਂਡੇ, ਪੰਚ ਮੇਲ ਕੇ ਕਹੀਅਹਿ ਭਾਡੇ।
ਤਨ ਚੀਨਾ ਤਬ ਭਵਨ ਵੀਚਾਰੈ, ਨਾਨਕ ਗੁਰਮਤਿ ਮੇਲਿ ਪਿਆਰੇ॥੭੪॥
ਰਚਿਨਿ ਭਵਨ ਰਚਿ ਰਚਨਾ ਕੀਨਾ, ਰਚਿ ਮਿਚਿ ਰਚਿਆ ਨਾਥ ਨ ਚੀਨਾ।
ਅਪਨੇ ਰਚਨਿ ਪਾਈਐ ਰਚੁ ਰਚਿਆ, ਸਭ ਵਸਿ ਕਾਲ ਨਹੀ ਕੋ ਬਚਿਆ।
ਸੇ ਬੰਦੇ ਜੋ ਹਰਿ ਪਦ ਰਾਤੇ, ਅੰਤਰਿ ਸਬਦ ਦ੍ਰਿੜਹਿੰ ਜਨ ਸਾਚੇ।
ਰਚਿ ਰਚਿ ਰਚਨਾ ਸਹਜਿ ਬਿਗਾਸੈ, ਨਾਨਕ ਪ੍ਰਾਨ ਚੀਨੇ ਤੇ ਸਬਦ[16] ਪ੍ਰਗਾਸੇ ॥੭੫॥

---

14 ਪਾ ਅਗਮ (ਉਹੀ)
15 ਪਾ ਬਿਸਨ (ਓਹੀ)
16 ਪਾ ਕਮਲ (ਉਹੀ)

ਗੁਰ ਪ੍ਰਸਾਦਿ ਭਵਨ ਵੀਚਾਰੇ। ਆਤਮਾ ਚੀਨਿ ਮਥਿ ਕੀਏ ਨਿਰਾਰੇ।
ਆਤਮਾ ਚੀਨਿ ਭਵਨ ਮਿਤਿ ਪਾਈ, ਜਬ ਮਨ ਬਚ ਕਰਮ ਗੁਰ ਸਾਖ ਸੁਨਾਈ।
ਚੀਨੀ ਦੇਹ ਤਤ ਬਿਰੋਲਿਆ, ਨਖ ਸਿਖ ਤੇ ਇਹ ਏਕ ਟਟੋਲਿਆ।
ਬਿਨ ਚੀਨੇ ਕੈਸੇ ਮਿਤੀ ਪਾਈਐ, ਨਾਨਕ ਦੇਹ ਚੀਨਿ ਸਗਲ ਮਿਤਿ ਪਾਈਐ ॥੭੬॥
ਚਉਦਹ ਭਵਨ ਘਟ ਮਹਿ ਦਿਸਟਾਨੈ, ਅਹੁ ਠਾਕੁਰ ਮਹਿ ਸਗਲ ਸਮਾਨੇ।
ਅਗਮੁ ਘਟ ਬਹੁਤੁ ਬਿਸਥਾਰੁ, ਕਹਿਆ ਨਾ ਜਾਈ ਉਰਵਾਰ ਨ ਪਾਰੁ।
ਖੰਡ ਦੀਪ ਭਵਨ ਇਸ ਮਾਂਹੀ, ਸਪਤ ਸਮੰਦ ਮੇਰੁ ਸਪਤਾਹੀ।
ਅੰਤ ਪਾਏ ਆਤਮਾ ਦਰੀਆਉ, ਨਾਨਕ ਚਉਦਹ ਭਵਨ ਕਾ ਕੀਆ ਧਿਆਉ ॥੭੭॥
ਖੰਡ ਬ੍ਰਹਮੰਡ ਪਤਾਲ ਦੀਪ, ਸਪਤ ਸਮੁੰਦ ਮਝਾਰਿ।
ਚਉਦਹ ਭਵਨ ਇਸ ਮਹਿ ਕੀਏ, ਅਵਰ ਅਠਾਹਰ ਭਾਰ।
ਚਾਰ ਕੁੰਟ ਇਸ ਮਹਿੰ ਧਰੀ, ਪਰਬ ਪਛਮ ਸਾਰ।
ਉਤਰ ਦਖਿਣ ਮਾਹਿੰ ਇਸ, ਚਹੁੰ ਦਿਸਿ ਕਾ ਬਿਰਤੰਤ।
ਇਹੁ ਬਿਸਥਾਰੁ ਹੈ ਪ੍ਰਾਨ ਕਾ, ਕਿਆ ਕੋ ਕਰੈ ਮਥੰਤ।
ਅਠਸਠ ਹਾਟ ਦੁਆਰ ਦਸ, ਨਉ ਨਾਰੀ ਪੰਚ ਚੋਰ।
ਨਾਨਕ ਪ੍ਰਾਨੀ ਕਿਆ ਕਿਆ ਮਥੈ, ਬਿਅੰਤ ਦੇਹ ਅੰਧ ਘੋਰ ॥੭੮॥
ਚਾਰਿ ਬ੍ਰਹਮ ਇਸ ਮਨੇ ਮਾਹਿ, ਹਰਿ ਚਾਰੇ ਰਤਨ ਅਮੋਲ।
ਚਾਰਿ ਸਮਾਧੀ ਚਾਰਿ ਪਦ, ਮਿਲਿ ਗੁਰ ਲਹੈ ਅਰੋਲ।
ਚਾਰਿ ਧਿਆਨ ਚਾਰੇ ਧੁਨੀ, ਚਾਰ ਰੰਗ ਮਾਮੂਰ।
ਜਿਸ ਸਤਿਗਰ ਕਿਰਪਾ ਕਰੈ, ਸੋ ਹੋਵੈ ਚੀਨਿ ਠਰੁਰ।
ਇਹ ਬਿਸਥਾਰ ਇਸ ਦੇਹ ਕਾ, ਬਿਨ ਸਤਿਗੁਰ ਲਹਿਆ ਨ ਜਾਇ।
ਨਾਨਕ ਜਾ ਕਉ ਗੁਰੁ ਮਿਲੈ, ਸੋਈ ਜਨ ਲਹੈ ਸੁਭਾਇ ॥੭੯॥
ਬਾਰਹ ਚਉਦਹ ਮਾਹਿ ਇਸ, ਨਉ ਛਿਅ ਚਉਵੀਹਿ ਚਾਰਿ।
ਅਠ ਅਠਾਰਹ ਬੀਸ ਤੀਸ,ਇਸ ਹੀ ਮਾਹਿ ਵੀਚਾਰਿ।
ਪੰਦਰਹ ਦਸ ਇਕੀਸ ਸਤ, ਮਨ ਮੈ ਧਰੈ ਪਰੋਇ।
ਨਾਨਕ ਜਿਸ ਕਉ ਗੁਰ ਮਿਲੇ, ਸੋ ਪਿੰਡ ਚੀਨਿ ਸਧ ਹੋਇ ॥੮੦॥
ਬਾਰਹ ਅਠ ਅਰ ਬੀਸ ਸਤ, ਪੰਦਰਹ ਨਉ ਮਹਿੰ ਕੀਨ।
ਚਾਰਿ ਵੇਦ ਖਟ ਸਾਸਤਰ, ਸੰਧਿਆ ਅਰੁ ਗਾਯੀਨ।
ਕਰਮ ਦੂਨੇ ਤੇਰਸ ਬਨੇ, ਦੋਇ ਡਿਉਢੇ ਗੁਨਿ ਰਾਸਿ।
ਪਉਣੇ ਦੋਇ ਦੂਨੇ ਮਥੇ, ਤਿਸੁ ਜਨ ਹੋਇ ਵਿਗਾਸ।
ਸਭ ਕਿਛੁ ਸਾਢੇ ਤੀਨ ਮਹਿੰ, ਵਿਰਲਾ ਲਹੈ ਵਿਚਾਰਿ।
ਨਾਨਕ ਜਿਸ ਇਹ ਸੁਧਿ ਧਰੀ, ਤਿਸ ਚੀਨੇ ਦਸ ਦੁਆਰ ॥੮੧॥

7—I

## ਗੋਸਟ ਸਿਧਾਂ ਨਾਲ ਰਾਗ ਆਸਾ ਮਹਲਾ ੧

---

***ਸਲੋਕ***[1] : ਜੋਗ ਜੁਗਤਿ ਕਉ ਚੀਨਤੇ, ਤਿਨਕੇ ਲਖਣ ਕਉਣ।
ਤਜਿ ਨਿਦ੍ਰਾ ਖੁਧਿਆ ਤਜਹਿ, ਸੁਖ ਸੋਭਾ ਨਿਸਿ ਸਉਣ।
ਚਹੁੰ ਕਾ ਸੰਗੀ ਚਹੁੰ ਮਿਲੇ, ਧਾਰੇ ਰਾਖੈ ਚੀਤਿ।
ਕਦੇ ਨਾ ਡੋਲੈ ਨਾਨਕਾ, ਜੋ ਚਹੁੰ ਸੰਗਿ ਹੋਵਹ ਪ੍ਰੀਤਿ ॥੧॥
ਦਇਆ ਧਰਮ ਸੰਤੋਖ ਸਚੁ, ਜੇ ਏਨਾ ਸੰਗਿ ਰਹੈ ਸੁਚੇਤੁ।
ਤਿਸ ਜਮੁ ਜਾਗਾਤੀ ਨਾ ਲਗੇ, ਨਾਨਕ ਰਾਖੈ ਖੇਤੁ ॥੨॥
***ਪਉੜੀ*** . ਸੇਤ ਬੰਦ ਰਾਮੇਸਰ ਕਉ ਚਲੇ, ਆਗੈ ਗੋਰਖ ਭਰਥਰੀ ਖਲੇ।
ਗੋਰਖ ਬੋਲੈ ਸੁਣਿ ਹੋ ਪੁਰਖਾ, ਸਾਧ ਦਰਸ ਕੀ ਅੰਮ੍ਰਿਤ ਵਰਖਾ।
ਪ੍ਰਭ ਸੁਪ੍ਰਸੰਨ ਸਾਧ ਜਬ ਦੇਖੈ, ਜਨਮੁ ਸਕਾਰਥੁ ਸੋ ਦਿਨ ਲੇਖੈ।
ਬੋਲਹ ਗੋਰਖ ਸਤਿ ਪ੍ਰਵੇਸੁ, ਆਵਤ ਪੁਰਖ ਕਉ ਕਰਹੁ ਅਦੇਸ ॥੧॥
***ਭਰਥਰੀ ਵਾਕ*** : ਸੁਣ ਅਉਧੂ ਅਰਦਾਸ ਹਮਾਰੀ, ਹਮ ਕਉ ਨਦਰਿ ਪਵੈ ਸੰਸਾਰੀ।
ਭੇਖੁ ਨ ਪਾਇਆ ਗ੍ਰਹਸਥੀ ਵੇਸੁ, ਤਿਸ ਕਉ ਕਿਉ ਕਰਿ ਕਹਾ ਅਦੇਸੁ.
ਤਿਸ ਖਿੰਥਾ ਮੁੰਦ੍ਰਾ ਪਤ੍ਰ ਨ ਝੋਲੀ, ਸੁਣਿਹੋ ਅਉਧੂ ਨਿਰੰਤਰਿ ਬੋਲੀ।
ਤਿਸੁ ਸਿੰਙੀ ਨਾਦੁ ਬਿਭੂਤਿ ਨ ਮਾਥੈ, ਸੁਣ ਸਤਿਗੁਰ ਸਚਿ ਭਰਥਰਿ ਭਾਖੈ ॥੨॥
***ਗੋਰਖ ਵਾਕ*** : ਸੁਣਿ ਭਰਥਰਿ ਇਕ ਸਿਖਿਆ ਲੀਜੈ, ਇਸਕੀ ਗਣਤ ਨ ਕਾਈ ਕੀਜੈ।
ਸਹਜੈ ਆਵੈ ਇਛਿਆ ਜਾਇ, ਧਰਤੀ ਦੇਖੈ ਸਹਜਿ ਸੁਭਾਇ।
ਇਸਕੀ ਗਤਿ ਮਿਤਿ ਕਿਸੀ ਨਹੀਂ ਜਾਨੀ, ਅਹਿਨਿਸਿ ਜਾਗੈ ਰਹੈ ਧਿਆਨੀ।
ਬੋਲੈ ਗੋਰਖ ਸੁਣਿ ਪੁਰਖ ਉਦਾਸੀ, ਇਸ ਕੀ ਗਤਿ ਜਾਣੈ ਅਬਿਨਾਸੀ ॥੩॥
***ਬਾਬੇ ਕਾ ਬੋਲਣਾ*** : ਆਦੇਸ ਹੋ ਸਿਧਾ ਆਦਸੁ, ਆਦੇਸ ਕਾ ਕਉਣੁ ਉਪਦੇਸ।

---

1 ਵਾਰਤਕ, ਪਹਿਲੇ 93 ਬੰਦ ਪੰਜ 765 ਵਿਚ ਨਹੀਂ ਹਨ। ਸ ਪ ਲ ਨੰ 2884 ਵਿਚ ਵੀ ਵਾਰਤਕ ਭਾਗ ਅਤੇ 1-19, 22-93 ਬੰਦ ਨਹੀਂ ਹਨ। ਸ ਪ ਲ ਨੰ. 671 ਵਿਚ ਅੰਕ 44-95 ਤੱਕ ਦਾ ਪਾਠ ਮਿਲਦਾ ਹੈ ਪਰ ਅੰਕ 47 ਤੋਂ 76, 78 97 ਹਨ। ਗੁ ਨ. ਦ 1002 ਵਿਚ ਸਾਰਾ ਪਾਠ (93 ਛੰਦ) ਪ੍ਰਾਪਤ ਹੈ। ਉਥੇ ਅਧਿਆਇ ਦੇ ਆਰੰਭ ਵਿਚ ਇਹ ਇਬਾਰਤ ਹੈ "ਗੋਸ਼ਟਿ ਹੋਈ ਇਕੰਤ ਕੇ ਸਮੈ ਬੈਠਿ ਕੈ ਕੀਤੀ ਖੁਸ਼ੀ ਨਾਲਿ ਜੋਗ ਜੁਗਤਿ ਕੀ ਮਿਰਜਾਦਾ। ਬੈਰਾਗ ਕੇ ਧਰਮ ਉਦਾਸ ਕੀ ਰਹਤ, ਪੀਰੀ ਫਕੀਰੀ ਕੇ ਲਛਣ ਖਟ ਦਰਸਨ ਕੀ ਬਰਨਤਾ ਕਹੀ।"

ਉਪਦੇਸ ਕਾ ਕਉਣ ਗੁਰੂ ਕਉਣ ਚੇਲਾ, ਕਉਣ ਸਬਦੁ ਰਹਰਾਸੀ ਮੇਲਾ।
ਕਉਣ ਸ ਆਵੈ ਕਉਣ ਸੁ ਜਾਇ, ਕਉਣ ਸ ਸਰਬੇ ਰਹਿਆ ਸਮਾਇ।
ਬੋਲੈ ਨਾਨਕ ਅੰਮ੍ਰਿਤ ਗਾਥਾ, ਤੂੰ ਸੁਣਿ ਭਰਥਰਿ ਗੋਰਖ ਨਾਥਾ ॥੪॥

***ਗੋਰਖ ਵਾਕ*** : ਆਦੇਸ ਹੋ ਪੁਰਖਾ ਆਦੇਸ, ਆਦੇਸ ਕਾ ਸਚ ਉਪਦੇਸ।
ਉਪਦੇਸ ਕਾ ਨਿਰੰਤਰਿ ਗੁਰੂ ਰਹਤ ਚੇਲਾ, ਸਚੁ ਸਬਦ ਅਨਾਹਦ ਮੇਲਾ।
ਬੋਲੈ ਗੋਰਖ ਅੰਮ੍ਰਿਤ ਬਾਣੀ, ਸੁਣ ਹੋ ਨਾਨਕ ਇਹ ਜੋਗ ਨੀਸਾਣੀ ॥੫॥

***ਭਰਥਰੀ ਵਾਕ*** : ਤੁਹੀ ਬ੍ਰਹਮਾ ਕਿ ਤੁਹੀ ਬ੍ਰਹਮ ਗਿਆਨੀ, ਤੁਹੀ ਤਪਸੀ ਕਿ ਤੁਹੀ ਸੁੰਨ ਧਿਆਨੀ।
ਤੁਹੀ ਅਉਧੂ ਕਿ ਤੁਹੀ ਬ੍ਰਹਮਚਾਰੀ, ਤੁਹੀ ਮੋਨੀ ਕਿ ਤੁਹੀ ਕਲਾਧਾਰੀ।
ਤੁਹੀ ਉਦਾਸੀ ਤੁਹੀ ਗ੍ਰਿਹਸਤ ਭੋਗੀ, ਤੁਹੀ ਬੈਸਨੋ ਕਿ ਤੁਹੀ ਆਦਿ ਜੋਗੀ।
ਬੋਲੈ ਭਰਥਰਿ ਅਕਥ ਕਹਾਣੀ, ਮੇਰੇ ਮਨਿ ਮਹਿ ਉਪਜਿ ਰਹੀ ਹੈਰਾਣੀ ॥੬॥

***ਬਾਬੇ ਕਾ ਬੋਲਣਾ*** : ਸੋਈ ਬ੍ਰਹਮਾ ਜੋ ਬ੍ਰਹਮ ਪਛਾਣੈ, ਸੋਈ ਬੈਸਨੋ ਜੋ ਬਿਸਨੁ ਮਿਤਿ ਜਾਣੈ।
ਸੋਈ ਮਹੇਸ ਜੋ ਮੋਨੀ ਥੀਆ, ਉਹੀ ਜੋਗੀ ਜਿਨ ਜਗੁਤ ਸਭੁ ਕੀਆ।
ਖੰਡ ਬ੍ਰਹਮੰਡ ਸਭੁ ਜਿਸਕਾ ਪਾਸਾਰਾ, ਓਹ ਸਰਬ ਕਾ ਸੰਗੀ ਸਭਨਾ ਤੇ ਨਿਆਰਾ।
ਬੋਲੈ ਨਾਨਕ ਤ੍ਰਿਭਵਣ ਸਾਰੁ, ਅਕਥ ਕਥਾ ਕਾ ਤਤ ਵੀਚਾਰੁ ॥੭॥

***ਗੋਰਖ ਵਾਕ*** : ਕਿਤੁ ਬਿਧਿ ਪੁਰਖਾ ਤਤੁ ਕਉ ਲਹੈ, ਕਿਤੁ ਬਿਧਿ ਪੁਰਖਾ ਅਗਹੁ ਗਹੈ।
ਕਵਣੁ ਭੋਜਨ ਜਿਤ ਆਵੈ ਸਾਤਿ, ਕਵਣ ਸਬਦੁ ਜਿਤ ਮਿਟੈ ਭ੍ਰਾਂਤਿ
ਕਵਣੁ ਰਹਤ ਜਿਤੁ ਉਲਟਿ ਸਰੁ ਸੰਧੈ, ਕਿਉਂ ਕਰਿ ਪੰਚ ਦੁਸਟ ਕਉ ਬੰਧੈ।
ਪੂਛੇ ਗੋਰਖ ਦੇਹੁ ਬੀਚਾਰੁ, ਕਿਉਂ ਕਰਿ ਦੁਤਰ ਉਤਰਹਿ ਪਾਰਿ ॥੮॥

***ਬਾਬੇ ਕਾ ਬੋਲਣਾ*** : ਗੁਰ ਪ੍ਰਸਾਦਿ ਤਤ ਕਉ ਬੂਝੈ, ਗਿਆਨੁ ਰਤਨ ਤਬ ਅੰਤਰਿ ਸੂਝੈ।
ਮਨ ਪਵਨੇ ਕਾ ਕਰੇ ਅਹਾਰ, ਤਬ ਗਿਆਨੀ ਕੈ ਬ੍ਰਹਮ ਆਚਾਰ।
ਉਲਟੈ ਕਵਲ ਪਖਾਲੈ ਕਾਇਆ, ਪੰਚ ਦੂਸਟੇ ਜੀਤਿ ਸਹਜਿ ਘਰਿ ਆਇਆ।
ਬੋਲੈ ਨਾਨਕ ਸੁਣ ਹੋ ਨਾਥਾ, ਨਾਮ ਜਪਤ ਉਧਰੇ ਬਹੁ ਸਾਥਾ ॥੯॥

***ਗੋਰਖ ਵਾਕ*** : ਕਿਉਂਕਰਿ ਪੁਰਖਾ ਨਾਮੁ ਅਰਾਧੇ, ਕਿਉਂਕਰਿ ਪੰਚ ਦੁਸਟ ਕਉ ਸਾਧੇ।
ਕਿਉਂਕਰਿ ਸਤਿਗੁਰ ਕੀ ਮਤਿ ਲੇਇ, ਕਿਉਂਕਰਿ ਮਨੁ ਸਾਧ ਕਉ ਦੇਇ।
ਕਉਣ ਜਗਤਿ ਜੋਗੀ ਕਾ ਚਾਲਾ, ਕਵਨ ਸਬਦ ਤੇ ਪਰਚੈ ਬਾਲਾ।
ਬੋਲੈ ਗੋਰਖ ਤਤ ਸਰੂਪ, ਅਲਖ ਬਚਨ ਜੋਗ ਕਾ ਰੂਪ ॥੧੦॥

***ਬਾਬੇ ਕਾ ਬੋਲਣਾ*** : ਕਵਣ ਜਗਤਿ ਤੇ ਜੋਗ ਕਮਾਵੈ, ਕਵਣ ਜੁਗਤਿ ਭ੍ਰਮਤਾ ਵਸਿ ਆਵੈ।
ਕਵਣ ਜੁਗਤਿ ਲੈ ਤਿਆਗੈ ਆਸਾ, ਕਵਣ ਜੁਗਤਿ ਜਿਤ ਮਿਟੈ ਪਿਆਸਾ।
ਜਵਣ ਜਗਤਿ ਉਪਜੈ ਹੈਰਾਣੀ, ਨਾਨਕ ਕਥੀਅਲੇ ਅਕਥ ਕਹਾਣੀ ॥੧੧॥

***ਗੋਰਖ ਵਾਕ*** : ਜਤਨ ਜੁਗਤਿ ਤੇ ਜੋਗ ਕਮਾਵੈ, ਸਤਿ ਜੁਗਤਿ ਭ੍ਰਮਤਾ ਵਸਿ ਆਵੈ।
ਸੀਲ ਜੁਗਿਤ ਲੈ ਤਿਆਗੈ ਆਸਾ, ਸੰਜਮ ਰਹੈ ਤਾਂ ਮਿਟੈ ਪਿਆਸਾ।
ਬੋਲੈ ਗੋਰਖ ਐਸਾ ਜੋਗ, ਜੁਗਤਿ ਵਿਹੂਣਾ ਜੋਗ ਨ ਹੋਗੁ ॥ ੧੨॥

***ਬਾਬੇ ਕਾ ਬੋਲਣਾ*** : ਕਵਣ ਧਿਆਨੁ ਕਵਨ ਜੋਗੀਸਰ, ਕਵਣ ਵਸਤੁ ਰਾਖਹ ਘਟ ਭੀਤਰਿ।
ਕਵਣ ਖਿੰਥਾ ਕਵਨ ਝੋਲੀ, ਕਵਣ ਸਬਦੁ ਕਵਣ ਬੋਲੀ।

ਕਵਣ ਸਿੰਙੀ ਕਵਨ ਨਾਦੁ, ਬੋਲੈ ਨਾਨਕ ਇਹੁ ਬਿਸਮਾਦੁ ॥੧੩॥

***ਗੋਰਖ ਵਾਕ*** ਧਿਆਨ ਜੋਗ ਆਪਿ ਜੋਗੀਸਰੁ, ਸਚੁ ਵਸਤੁ ਰਾਖਹੁ ਘਟਿ ਭੀਤਰਿ।
ਅਕਾਲ ਖਿੰਥਾ ਨਿਰਾਸ ਝੋਲੀ, ਸਬਦ ਅਨਾਹਦ ਗੁਰਮੁਖਿ ਬੋਲੀ।
ਸਿੰਙੀ ਸਬਦ ਅਨਾਹਦੁ ਗੁਰ ਬਾਣੀ, ਸੁਣਿ ਨਾਨਕ ਇਹੁ ਜੋਗ ਨੀਸਾਨੀ ॥੧੪॥

***ਬਾਬੇ ਕਾ ਬੋਲਣਾ*** : ਕਵਣ ਮੇਖਲਾ ਕਵਨ ਬਿਸਟੀ, ਕਵਣ ਸੇਲੀ ਕਵਨੁ ਕਿਸਤੀ।
ਕਵਣ ਸੂਈ ਕੇਵਨ ਧਾਗਾ, ਕਵਣ ਪੇਵੰਦ ਮੇਖਲੈ ਲਾਗਾ।
ਕਵਣ ਜਗੋਟਾ ਕਵਨ ਅਧਾਰੀ, ਕਵਣ ਜੋਗੀਸਰ ਕਵਣ ਬ੍ਰਹਮਚਾਰੀ।
ਸੁਣ ਹੋ ਭਰਥਰ ਨਾਨਕ ਇਉਂ ਕਹੈ, ਕਵਣ ਜੁਗਤਿ ਜਿਤੁ ਅਸਥਿਰ ਰਹੈ ॥੧੫॥

***ਭਰਥਰੀ ਵਾਕ*** ਗਗਨ ਮੇਖਲਾ ਧਰਤਿ ਬਿਸਟੀ, ਦਇਆ ਸੇਲੀ ਹਾਥ ਮੈ ਕਿਸਤੀ।
ਸੁਰਤਿ ਕੀ ਸੂਈ ਪ੍ਰੇਮ ਕਾ ਤਾਗਾ, ਪਵਨ ਪੇਵੰਦ ਮੇਖਲੇ ਲਾਗਾ।
ਜਾਪੁ ਜਗੋਟਾ ਜਤਨੁ ਆਧਾਰੀ, ਆਦਿ ਜੋਗੀਸਰੁ ਸੋ ਬ੍ਰਹਮਚਾਰੀ।
ਸੁਣਿ ਹੋ ਨਾਨਕ ਭਰਥਰ ਕੀ ਬਾਤਾ, ਗੁਰ ਪ੍ਰਸਾਦਿ ਅਮਰੁ ਘਰੁ ਜਾਤਾ ॥੧੬॥

***ਬਾਬੇ ਕਾ ਬੋਲਣਾ*** . ਕਵਨੁ ਮੂਲ ਕਵਨੁ ਵੇਲਾ, ਕਵਣੁ ਗੁਰੂ ਕਵਣੁ ਚੇਲਾ।
ਕਵਣ ਮੁੰਦ੍ਰਾ ਕਵਣੁ ਮਿਰਗਾਣੀ, ਕਵਣੁ ਫਰੂਆ ਕਵਨੁ ਪਾਣੀ.
ਕਵਣੁ ਡਿਬੀ ਕਵਣੁ ਭੁਗਤਿ, ਪੁਛੈ ਨਾਨਕ ਕਵਣੁ ਜੁਗਤਿ ॥੧੭॥

***ਗੋਰਖ ਵਾਕ*** ਪਵਣੁ ਮਲੂ ਸੰਨੁ ਵੇਲਾ, ਸਬਦੁ ਗੁਰੁ ਪ੍ਰੀਤ ਚੇਲਾ।
ਸਰਮ ਕੀਆ ਮੁੰਦ੍ਰਾ ਜੁਗਤਿ ਮਿਰਗਾਨੀ, ਅਕਾਲ ਫਰੂਆ ਗਗਨ ਸਰੁ ਪਾਨੀ।
ਧਿਆਨ ਕੀ ਡਿਬੀ ਸੰਤੋਖ ਭੁਗਤਿ, ਬੋਲੈ ਗੋਰਖੁ ਨਾਨਕ ਇਹੁ ਜੁਗਤਿ ॥੧੮॥

***ਬਾਬੇ ਕਾ ਬੋਲਣਾ*** . ਅਠ ਅਠਾਹਠ ਬਾਹਰ ਬੀਸ, ਬੰਕ ਨਾੜਿ ਰਸੁ ਤਿਆਗੈ ਤੀਸਿ।
ਬੰਕ ਨਾੜਿ ਤੇ ਬਾਹਰ ਭਇਆ, ਤਿਸੁ ਬ੍ਰਹਮ ਗਿਆਨੀ ਊਪਰਿ ਬ੍ਰਹਮ ਕੀ ਮਇਆ।
ਸਣਿ ਹੋ ਭਰਥਰ ਨਾਨਕ ਬੋਲੈ, ਆਤਮ ਚੀਨੈ ਤਤ ਵਿਰੋਲੈ ॥੧੯॥

***ਭਰਥਰੀ ਵਾਕ*** : ਕਿਉਂਕਰਿ ਖੋਜੀ ਕਿਉਂ ਕਰਿ ਬਾਦੀ, ਕਿਉਂਕਰਿ ਦੁਬਿਧਾ ਦੁਰਮਤਿ ਤਿਆਗੀ।
ਕਿਉਕਰਿ ਦੁਨੀਆ ਦੁਤਰਿ ਤਰਿਆ, ਕਿਉਂਕਰਿ ਬਾਲੇ ਜੀਵਤ ਮਰਿਆ।
ਤੇਰਾ ਕਵਨੁ ਗੁਰੂ ਜਿਸੁ ਦੀਖਿਆ ਦੀਨੀ, ਭਰਥਰ ਪ੍ਰਣਵੈ ਤਤ ਪਰਬੀਨੀ[2] ॥੨੦॥

***ਬਾਬੇ ਕਾ ਬੋਲਣਾ*** : ਗੁਰਮੁਖਿ ਖੋਜਤ ਰਾਹੁ ਬਤਾਇਆ, ਸਹਜਿ ਮਿਲੇ ਜਗ ਜੀਵਨੁ ਪਾਇਆ
ਦੁਬਿਧਾ ਦੁਰਮਤਿ ਤਿਆਗਿ ਸਮਾਇਆ, ਸਚਿ ਨਾਮਿ ਤਾੜੀ ਚਿਤੁ ਲਾਇਆ।
ਗੁਰਮੁਖਿ ਸੋਗ ਬਿਜੋਗ ਪ੍ਰਜਾਲੈ, ਗੁਰਮੁਖਿ ਰਤਾ ਪਤਿ ਗਤਿ ਨਾਲੈ।
ਗੁਰਮੁਖਿ ਦੁਨੀਆ ਦੁਤਰ ਤਰਿਆ, ਸਬਿਦ ਮੂਏ ਤਾਂ ਬਹੁੜਿ ਨ ਮਰਿਆ।
ਸਰਤਿ ਸਬਦ ਕੀ ਅਕਥ ਕਹਾਣੀ, ਸੁਣਿ ਭਰਥਰ ਇਹ ਨਾਨਕ ਬਾਣੀ ॥੨੧॥

***ਸਿਧਾ ਕਾ ਬੋਲਣਾ*** : ਨਉਸਰ ਸੁਭਰ ਦਸਵੇਂ ਚੜਿਆ, ਗਗਨ ਮੰਡਲ ਮਹਿ ਵਰਖਾ ਕਰਿਆ।
ਤੀਨ ਮੇਟਿ ਚਉਥੈ ਚਉਬਾਰੇ, ਪੰਚ ਸਫਾ ਜਿਨਿ ਮਨ ਕਉ ਮਾਰੈ।
ਪਾਰਸ ਪਰਸੈ ਤ੍ਰਿਭਵਨ ਥਾਨ, ਗੁਰਮੁਖਿ ਜਪੀਐ ਅੰਤਰਿ ਨਾਮ।

---

2 ਬੰਦ ਨੰ 20-21 ਸ ਪ ਲ ਨੰ 2884 ਵਿਚ ਤਾਂ ਹਨ ਪਰ ਪੰਜ 765 ਵਿਚ ਨਹੀ ਹਨ

ਪੁਰੀਆ ਸਪਤ ਊਪਰਿ ਕਉਲਾਸ, ਤਹਾਂ ਜੋਗੀ ਵਸੈ ਨਿਰੰਜਨ ਦਾਸੁ
ਨਾਨਕ ਗੋਰਖ ਭਰਥਰ ਮੇਲਾ, ਗੁਰ ਪ੍ਰਸਾਦੀ ਜਨਮੁ ਸੁਹੇਲਾ ॥੨੨॥

***ਬਾਬੇ ਕਾ ਬੋਲਣਾ :*** ਕਵਣ ਰਹਤ ਤੇ ਚੇਲਾ ਜਾਪੈ, ਕਵਣ ਸਬਦ ਤੇ ਗੁਰੂ ਪਛਾਪੈ।
ਕਵਣ ਜਗਤਿ ਲੈ ਆਸਣ ਲਾਇ, ਕਵਣ ਜੁਗਤਿ ਲੈ ਮਨ ਸਮਝਾਇ।
ਕਵਣ ਸਬਦ ਤੇ ਕਵਲ ਪ੍ਰਗਾਸਾ, ਕਵਣ ਸਬਦੁ ਲੈ ਬੰਧੈ ਆਸਾ
ਬੋਲੈ ਨਾਨਕ ਸੁਣਿ ਹੋ ਪੁਰਖਾ, ਕਵਣ ਸਬਦੁ ਅੰਮ੍ਰਿਤ ਕੀ ਵਰਖਾ ।੨੩॥

***ਭਰਥਰੀ ਵਾਕ .*** ਗੁਰ ਸੇਵਾ ਤੇ ਚੇਲਾ ਜਾਪੈ, ਸਚੁ ਸਬਦੁ ਤੇ ਗੁਰ ਪਛਾਪੈ।
ਜੁਗਤਿ ਪਛਾਣੈ ਆਸਣ ਬਹੈ, ਸਤਿਗੁਰ ਬਚਨੀ ਸਥਿਰ ਰਹੈ।
ਨਾਨਕ ਗੋਰਖ ਭਰਥਰੀ ਮੇਲਾ, ਐਸੀ ਜੁਗਤਿ ਪਛਾਣੈ ਚੇਲਾ।
ਸੁਣਿ ਹੋ ਨਾਨਕ ਬੋਲੈ ਭਰਥਰਿ, ਗੁਰ ਸੇਵਾ ਤੇ ਚੇਲਾ ਅਸਥਿਰ ॥੨੪॥

***ਬਾਬੇ ਕਾ ਬੋਲਣਾ ·*** ਕਵਣ ਅੰਚਲਾ ਕਵਣ ਟੋਪੀ, ਕਵਣ ਆੜਬੰਦੁ ਕਵਣ ਲੰਗੋਟੀ।
ਕਵਨ ਧਈ ਕਵਣ ਬੈਸੰਤਰੁ, ਕਵਣ ਵਸਤੁ ਰਾਖਹੁ ਘਟ ਅੰਤਰਿ।
ਕਵਣ ਸ ਮਆ ਕਵਣ ਸੁ ਅਸਥਿਰ, ਬੋਲੈ ਨਾਨਕ ਸੁਣਿ ਹੋ ਭਰਥਰਿ ।੨੫॥

***ਭਰਥਰੀ ਵਾਕ .*** ਸਚੁ ਅੰਚਲਾ ਹਰਿ ਸਿਮਰਣ ਟੋਪੀ, ਜਤੁ ਆੜਬੰਦ ਸੀਲ ਲੰਗੋਟੀ।
ਕ੍ਰੋਧ ਧੂਈ ਤਤੁ ਬੈਸੰਤਰੁ, ਸਚੁ ਵਸਤ ਰਾਖਹੁ ਘਟ ਅੰਤਰਿ।
ਕ੍ਰੋਧ ਮੂਆ ਹਰਿ ਸਿਮਰਣ ਅਸਥਿਰ, ਸੁਣਿ ਹੋ ਨਾਨਕ ਬੋਲੈ ਭਰਥਰਿ ॥੨੬॥

***ਬਾਬੇ ਕਾ ਬੋਲਣਾ ·*** ਨਾਨਕ ਬੋਲੈ ਸੁਣਿ ਪੁਰਖ ਉਦਾਸੀ, ਪਿੰਡ ਪਵੈ ਮਿਲੀਐ ਅਬਿਨਾਸੀ।
ਪਿੰਡ ਪਵੈ ਅਸਥਿਰੁ ਮਨੁ ਆਵੈ, ਪਿੰਡ ਪਵੈ ਭਰਮਤੁ ਠਹਿਰਾਵੈ।
ਪਿੰਡ ਪਵੈ ਤਬ ਹੋਤ ਸੁਹੇਲਾ, ਪਿੰਡ ਪਵੈ ਬਿਛੁਰਤ ਹੋਇ ਮੇਲਾ
ਪਿੰਡ ਪਵੈ ਤਬ ਮਿਟੈ ਪਿਆਸਾ, ਬਹੁਤ ਜੀਵਨ ਕੀ ਤਰਥਰਿ ਆਸਾ।
ਬੋਲੈ ਨਾਨਕ ਤ੍ਰਿਭਵਣ ਸਾਰੁ, ਪਿੰਡ ਪਵੈ ਤਬ ਮੁਕਤਿ ਦੁਆਰੁ ॥੨੭॥

***ਗੋਰਖ ਵਾਕ*** ਕਵਣ ਰਪ ਕਾ ਗੁਰੂ ਕਥੀਅਲੇ, ਕਵਣ ਰਹਤ ਕਾ ਚੇਲਾ।
ਕਵਣ ਸਬਦੁ ਲੈ ਆਸਣੁ ਬੈਸੇ, ਕਵਣ ਜਗਤਿ ਕਾ ਮੇਲਾ
ਕਵਣ ਮੰਤ੍ਰ ਉਪਦੇਸ ਕਵਣ ਹੈ, ਕਵਣ ਤਿਲਕ ਕਵਨ ਮਾਲਾ।
ਪੂਛੈ ਗੋਰਖ ਤੂ ਸਣਿ ਨਾਨਕ, ਕਿਤ ਬਿਧਿ ਪਰਚੈ ਬਾਲਾ ॥੨੮॥

***ਬਾਬੇ ਕਾ ਬੋਲਣਾ .*** ਪਵਣ ਕਾ ਰੂਪ ਗੁਰੂ ਕਥੀਅਲੇ, ਚੇਲਾ ਕਥੀਅਲੇ ਪਾਣੀ।
ਸਚੁ ਸਬਦ ਲੈ ਆਸਣ ਬੈਸੇ, ਜੋਤੀ ਜੋਤਿ ਸਮਾਣੀ।
ਜਿਸੁ ਅੰਤਰਿ ਜਾਇ ਨਿਰੰਤਰਿ ਦੇਖਿਆ, ਪ੍ਰਗਟੀ ਅਚਰਜ ਗਾਥਾ।
ਏਤੁ ਜੁਗਤਿ ਗੁਰ ਚੇਲਾ ਪਰਚੈ, ਤੂ ਸੁਣਿ ਗੋਰਖ ਨਾਥਾ ॥੨੯॥

***ਗੋਰਖ ਵਾਕ ·*** ਗੋਰਖ ਬੋਲੈ ਤੂ ਸੁਣਿ ਨਾਨਕ, ਕਿਤ ਬ੍ਰਿਧਿ ਨਿਦ੍ਰਾ ਤਿਆਗੈ।
ਕਾਮ ਸਬਲ ਵਸਿ ਕਿਤੁ ਬਿਧਿ ਆਵੈ, ਕਿਉਕਰਿ ਦੁਬਿਧਾ ਭਾਗੈ।
ਕ੍ਰੋਧ ਬਲੀ ਕਉ ਕਿਉਂਕਰਿ ਜੀਤੇ, ਕਿਊਕਰਿ ਤਜੈ ਅਹੰਕਾਰਾ।
ਸੁਣਿ ਨਾਨਕ ਇਉ ਗੋਰਖ ਬੋਲੈ, ਕਿਹੁੰ ਬਿਧਿ ਤਤੁ ਬੀਚਾਰਾ ॥੩੦॥

***ਬਾਬੇ ਕਾ ਬੋਲਣਾ :*** ਸੁਣਿ ਗੋਰਖ ਸਚੁ ਨਾਨਕ ਪ੍ਰਣਵੈ, ਇਹੁ ਸਿਧਾ ਕਾ ਮੇਲਾ।

ਸਾਧ ਦਇਆ ਤੇ ਖੁਧਿਆ ਤਿਆਗੈ, ਜਾਗਤੁ ਰਹੇ ਸਹੇਲਾ।
ਕਾਮੁ ਸਬਲੁ ਵਸਿ ਸਹਜੇ ਆਵੈ, ਇਤ ਬਿਧਿ ਦੁਬਿਧਾ ਤਿਆਗੈ।
ਸਨਿ ਹੋ ਗੋਰਖ ਸਚ ਨਾਨਕ ਪ੍ਰਣਵੈ, ਸੰਤ ਸਰਣ ਮਨ ਲਾਗੈ ॥੩੧॥

***ਗੋਰਖ ਵਾਕ*** ਕਵਣ ਨਗਰੀ ਕਵਣ ਰਾਜਾ, ਕਵਣ ਗੜ ਕੋਟ ਕਵਨ ਦਰਵਾਜਾ।
ਕਵਨ ਲੋਕ ਉਹਾਂ ਕਰਹਿੰ ਬਸੇਰਾ, ਤਹਾਂ ਕਵਣ ਗੁਰੂ ਕਵਣ ਕਹੀਐ ਚੇਰਾ।
ਕਵਨ ਕਾਜੀ ਤਹਾ ਕਵਨ ਮਹਤਾ, ਸੁਨਿਹੋ ਨਾਨਕ ਇਉਂ ਗੋਰਖ ਕਹਤਾ ॥੩੨।

***ਬਾਬੇ ਕਾ ਬੋਲਣਾ*** : ਅਮਰਾਪੁਰ ਨਗਰੀ ਤਹਾਂ ਬ੍ਰਹਮ ਰਾਜਾ, ਸੁੰਨ ਗੜ ਕੋਟ ਮੇਰੁ ਦਰਵਾਜਾ।
ਕੋਟ ਮਧਿ ਸਾਧ ਤਹਾਂ ਕਰਹਿੰ ਬਸੇਰਾ, ਸਬਦੁ ਗੁਰੂ ਸੁਰਤਿ ਹੈ ਚੇਰਾ।
ਸਚੁ ਮਹਤਾ ਆਪਿ ਕਾਜੀ ਥੀਆ, ਨਾਨਕ ਧਰਮ ਤਪਾਵਸ ਕੀਆ ॥੩੩॥
ਕਿਉਂਕਰਿ ਅਉਧ ਤਤ ਕਉ ਬੂਝੈ, ਕਿਓਕਰਿ ਗਿਆਨ ਪਦਾਰਥੁ ਸੂਝੈ।
ਕਿਓਕਰਿ ਆਸਾ ਮਨਸਾ ਤਿਆਗੈ, ਕਿਓਕਰਿ ਦੁਬਿਧਾ ਦੁਰਮਤਿ ਭਾਗੈ।
ਕਿਉਕਰਿ ਸਤਿਗੁਰ ਕੀ ਮਤਿ ਲੇਇ, ਨਾਨਕ ਸੇਵਕ ਸਹਜਿ ਮਿਲੇਇ ॥੩੪॥

***ਗੋਰਖ ਵਾਕ*** : ਹੁਕਮ ਬੁਝ ਕੈ ਤਤਾ ਪਛਾਣੈ, ਗੁਰ ਕਿਰਪਾ ਤੇ ਸਦਾ ਸਖ ਮਾਣੈ।
ਸਤਿਗੁਰ ਕੀ ਆਗਿਆ ਸਿਰ ਪਰ ਸਹੈ, ਆਸ ਅੰਦੇਸੇ ਤੇ ਨਿਆਰਾ ਰਹੈ।
ਤਿਸ ਕਉ ਸੋਗੁ ਬਿਯੋਗ ਨ ਬਿਆਪੈ ਕੋਇ, ਬੋਲੈ ਗੋਰਖ ਜੋ ਸੇਵਕ ਹੋਇ ॥੩੫॥

***ਬਾਬੇ ਕਾ ਬੋਲਣਾ*** . ਸੁਨਿਹੋ ਗੋਰਖ ਇਕ ਅਕਥ ਕਹਾਣੀ, ਕਿਉਂਕਰਿ ਮਿਟੈ ਸੁ ਆਵਣ ਜਾਣੀ।
ਕਿਉਕਰਿ ਭ੍ਰਮਤੇ ਕਉ ਠਹਿਰਾਵੈ, ਬਾਹਰਿ ਜਾਤੇ ਕਿਉਂਕਰਿ ਗ੍ਰਹਿ ਲੇ ਆਵੈ
ਕਿਉਕਰਿ ਗੁਰ ਚਰਨੀ ਚਿਤੁ ਧਰੈ, ਸਨਿ ਗੋਰਖ ਕਿਉਂ ਅਜਰ ਜਰੈ।
ਬੋਲੈ ਨਾਨਕ ਅਗਮ ਵੀਚਾਰੁ, ਕਿਓਕਰਿ ਸੇਵਕ ਪਾਵੈ ਪਾਰੁ ॥੩੬॥

***ਭਰਥਰੀ ਵਾਕ*** : ਸੁਣਿ ਨਾਨਕ ਸੇਵਕ ਕੀ ਚਾਲਾ, ਮੰਨਿ ਹੁਕਮ ਹੋਇ ਰਹੈ ਨਿਰਾਲਾ।
ਸਤਿਗੁਰ ਕੀ ਚਰਣੀ ਲਾਵੈ ਪਿਆਰ, ਆਵਾਗਉਣ ਮਿਟੇਸਿ ਇਕ ਵਾਰ।
ਓਹ ਗਰਭ ਕੁੰਡ ਮਹਿੰ ਬਹੁੜਿ ਨ ਲੇਟੈ, ਕੋਟਿ ਜੋਜਨ ਜਮ ਕਬਹੂੰ ਨ ਭੇਟੈ।
ਓਹ ਏਕ ਵਾਰ ਮਰਿ ਜਨਮੈ ਨਾਹੀਂ, ਜੋ ਗੁਰ ਕਾ ਸੇਵਕ ਅੰਕਿ ਸਮਾਹੀਂ।
ਬੋਲੈ ਭਰਥਰੀ ਸੇਵਕ ਕੀ ਰਹਤਾ, ਗੁਰੁ ਕਾ ਹੁਕਮ ਜੋ ਸੇਵਕ ਸਹਤਾ ॥੩੭॥

***ਬਾਬੇ ਕਾ ਬੋਲਣਾ*** : ਕਵਣ ਪਰਚੈ ਤੇ ਪੜੈ ਨ ਕੰਧੁ, ਕਵਣ ਪਰਚੈ ਲੈ ਧਾਵਤ ਬੰਧੁ।
ਕਵਣ ਪਰਚੈ ਉਪਜੈ ਹੈਰਾਨੀ, ਕਵਣ ਪਰਚੈ ਜੋਗ ਮਿਤਿ ਜਾਨੀ।
ਕਵਨ ਸਬਦੁ ਤੇ ਮਿਟੈ ਪਿਆਸਾ, ਕਵਣ ਸਬਦੁ ਤੇ ਪੂਰਣ ਆਸਾ।
ਬੋਲੈ ਨਾਨਕ ਸੁਣਿ ਹੋ ਭਰਥਰਿ, ਕਵਣ ਸਬਦੁ ਤੇ ਹੋਵੈ ਅਸਥਿਰ ॥੩੮॥

***ਭਰਥਰੀ ਵਾਕ*** : ਖੰਡਿਤ ਨਿਦ੍ਰਾ ਪੜੈ ਨ ਕੰਧ, ਅਲਪ ਅਹਾਰ ਲੈ ਧਾਵਤੁ ਬੰਧੁ।
ਸਤਿਗੁਰ ਪਰਚੈ ਓਪਜੈ ਹੈਰਾਨੀ, ਗਿਆਨ ਪਰਚੈ ਜੋਗ ਮਿਤਿ ਜਾਨੀ।
ਸਤਿਗੁਰ ਬਚਨੀ ਮਿਟੈ ਪਿਆਸਾ, ਸੰਜਮ ਰਹੈ ਤਾ ਪੂਰਣ ਆਸਾ।
ਬੋਲੈ ਭਰਥਰਿ ਸੁਣਿ ਨਾਨਕ ਸਾਧਾ, ਗੁਰ ਪ੍ਰਸਾਦਿ ਅਮਰ ਪਦੁ ਲਾਧਾ ॥੩੯॥

***ਬਾਬੇ ਕਾ ਬੋਲਣਾ*** . ਕਵਣ ਨਗਰੀ ਕਵਣੁ ਸਲਤਾਨ, ਤਹਾ ਕਵਨ ਲੋਕ ਬਸਹਿ ਪਰਧਾਨ।
ਕਵਣ ਘਰਿ ਆਸਨ ਕਵਣ ਠਉਰਿ ਡੇਰਾ, ਉਹ ਕਵਣ ਧਿਆਨੁ ਜਿਤ ਬਹੁੜਿ ਨ ਫੇਰਾ।

ਕਵਣ ਜੁਗਤਿ ਜਿਤੁ ਜੋਗ ਕਮਾਵੈ, ਕਵਣ ਸੰਜਮ ਜਿਤੁ ਸਜਤਿ ਘਰਿ ਆਵੈ।
ਬੋਲੈ ਨਾਨਕ ਅਗਮ ਅਧਾਰੁ, ਏਸ ਕਥਾ ਕਾ ਕਵਣ ਵੀਚਾਰੁ।੪੦॥
**ਗੋਰਖ ਵਾਕ** ਕਾਇਆ ਨਗਰੀ ਬ੍ਰਹਮ ਸੁਲਤਾਨ, ਤੀਨ ਗੁਣਾ ਕਾ ਤਹਾ ਬਿਸ੍ਰਾਮੁ।
ਸੁੰਨ ਘਰਿ ਆਸਣ ਸਹਜਿ ਕਮਾਵੈ, ਬਾਹਰਿ ਜਾਤੇ ਕਉ ਗੁਰਮੁਖਿ ਘਰਿ ਲਿਆਵੈ।
ਬੋਲੈ ਗੋਰਖ ਬ੍ਰਹਮ ਗਿਆਨ, ਅਲਖ ਪੁਰਖ ਕਾ ਸੰਨ ਧਿਆਨ ॥੪੧॥
**ਬਾਬੇ ਕਾ ਬੋਲਣਾ :** ਸੁਣਿ ਅਉਧ ਇਉ ਜੋਗੁ ਨਾ ਪਾਈਐ, ਬਿਨੁ ਮਨੁ ਮੰਡੇ ਮੂੰਡੇ ਮੰਡਾਈਐ।
ਕੇਸ ਅਜਾਈ ਜਾਇ ਅਭਾਗੈ, ਜਬ ਲਗ ਅੰਤਰਿ ਬ੍ਰਹਮ ਨ ਜਾਗੈ।
ਕਿਆ ਸਿੰਙੀ ਸੁ ਬਿਭੂਤਿ ਲਗਾਈ, ਕਾਹੇ ਕਉ ਸਿਰਿ ਛਾਈ ਪਾਈ।
ਪਤ੍ਰ ਲੀਆ ਮੰਗਣ ਕਉ ਭਿਖਿਆ, ਅਜਹੁ ਨ ਆਈ ਗੁਰ ਕੀ ਸਿਖਿਆ।
ਸੁਣਿ ਭਰਥਰ ਨਾਨਕ ਇਉ ਬੋਲੈ, ਜੋਗੀ ਜੁਗਤਿ ਲੀਏ ਜਗਿ ਖੇਲੈ ॥੪੨॥
**ਗੋਰਖ ਵਾਕ** ਜੁਗਤਿ ਕਮਾਵੈ ਸੋ ਜੋਗੀ ਹੋਵੈ, ਜੁਗਤਿ ਗਹੈ ਸੋ ਜਨਮਿ ਨ ਰੋਵੈ।
ਜੁਗਤਿ ਬਿਨਾ ਜਮ ਕੰਕਰ ਮਾਰੈ, ਜੁਗਤਿ ਬਿਨਾਂ ਨਿਤ ਕਾਲੁ ਸੰਘਾਰੈ
ਜੋਗ ਜੁਗਤਿ ਕੀ ਜਿਸੁ ਮਿਤਿ ਜਾਨੀ, ਜੋਗ ਦ੍ਰਿੜ੍ਹੈ ਸੋ ਬ੍ਰਹਮ ਗਿਆਨੀ
ਜੋਗ ਜੁਗਤਿ ਕੀ ਊਚੀ ਰਹਤਾ, ਸਣਿ ਨਾਨਕ ਇਉ ਗੋਰਖ ਕਹਤਾ।੪੩॥
**ਬਾਬੇ ਕਾ ਬੋਲਣਾ :** ਕਵਣ ਰੂਪ ਕਵਣ ਆਚਾਰ, ਕਵਣ ਅਰੰਭੁ ਕਵਣ ਆਧਾਰ
ਕਹਾਂ ਤੇ ਆਵੈ ਕਵਣ ਘਰਿ ਜਾਇ, ਕਵਣ ਸੁ ਸਰਬੇ ਰਹਿਆ ਸਮਾਇ।
ਕਵਣੁ ਗੁਰੂ ਕਵਣ ਹੈ ਚੇਲਾ, ਕਵਣੁ ਸਬਦ ਰਹਰਾਸੀ ਮੇਲਾ।
ਕਵਣੁ ਜੁਗਤਿ ਕਵਣੁ ਹੈ ਰਹਤਾ, ਸੁਣਿ ਗੋਰਖ ਇਉਂ ਨਾਨਕੁ ਕਹਤਾ ॥੪੪।
**ਗੋਰਖ ਵਾਕ** ਸਚੁ ਸਰੂਪ ਬ੍ਰਹਮ ਆਚਾਰੁ, ਪਵਣੁ ਅਰੰਭ ਗਿਆਨ ਆਧਾਰੁ।
ਨਾਭ ਤੇ ਉਪਜੈ ਹਿਰਦੇ ਮਹਿ ਜਾਇ, ਸੁਖਮਨਾ ਕੇ ਘਰਿ ਰਹੈ ਸਮਾਇ।
ਇੜਾ ਪਿੰਗਲਾ ਸੁਖਮਨਾ ਬੂਝੀ, ਤਉ ਇਨਿ ਉਲਟਿ ਕਲਾ ਮਨਿ ਸੂਝੀ।
ਬੋਲੈ ਗੋਰਖ ਬ੍ਰਹਮ ਗਿਆਨੁ, ਸੁਣਿਹੋ ਨਾਨਕ ਇਹੁ ਜੋਗ ਧਿਆਨੁ ॥੪੫।
**ਬਾਬੇ ਕਾ ਬੋਲਣਾ** ਕਿਉ ਕਰਿ ਚੰਦਰਮਾ ਸੀਤਲ ਸੰਗਿ, ਕਿਉ ਕਰਿ ਸੂੰਨਾ[3] ਤਪਤ ਨਿਤ ਅੰਗਿ।
ਕਿਉ ਕਰਿ ਆਸਾ ਮਨਸਾ ਤਿਆਗੈ, ਕਿਉ ਕਰਿ ਸੁੰਨ ਸਬਦਿ ਧੁਨਿ ਲਾਗੈ।
ਕਿਉ ਕਰਿ ਅਉਧੂ ਤਤ ਕੋ ਬੂਝੈ, ਕਿਉ ਕਰਿ ਗਿਆਨ ਪਦਾਰਥ ਸੂਝੈ
ਚੰਦ ਸੂਰਜ ਇਕਤੁ ਘਰਿ ਆਵੈ,ਕਿਉ ਕਰਿ ਸੁੰਨ ਚੰਦੋਆ ਤਾਣੈ।
ਬੋਲੈ ਨਾਨਕ ਸਣਿ ਅਉਧੂਤਾ, ਕਵਣ ਬਸਤ੍ਰ ਕਵਣ ਬਿਭੂਤਾ ॥੪੬।
**ਗੋਰਖ ਵਾਕ** ਚੰਦਰਮਾ ਸੀਤਲ ਸਾਧੂ ਸੰਗ, ਤਾਮਸ ਰੂਪੀ ਭਾਨੁ ਤੇਜਿ ਅੰਗਿ।
ਗੁਰ ਪ੍ਰਸਾਦਿ ਤਤ ਕਓ ਜਾਣੈ, ਚਾਰਿ ਪਦਾਰਥ ਤਬ ਮਨੁ ਮਾਨੈ।
ਸੁਣਿ ਨਾਨਕ ਇਓ ਗੋਰਖ ਬੋਲੈ, ਜੋਗੀ ਜੁਗਤਿ ਲੀਏ ਇਉ ਖੇਲੈ ॥੪੭॥
ਕਵਨ ਬਰਨ ਕਵਨ ਵੇਸ, ਕਵਨ ਮੰਤ੍ਰ ਕਵਨ ਉਪਦੇਸ।
ਕਵਣ ਗੁਰੂ ਜਿਸ ਕੀ ਇਹ ਸਿਖਾ, ਅੰਤਿ ਹੋਇ ਭਾਰੁ ਨਾ ਖਈਐ ਭਿਖਾ।
ਬੋਲੈ ਭਰਥਰ ਸੁਣਿ ਨਾਨਕ ਬਾਤਾ, ਕਵਨ ਵਰਨ ਤੇ ਅੰਤਰਿ ਜਾਤਾ ॥੪੮॥

---

3. ਪਾ ਭਾਨ (ਸ ਸ)

**ਬਾਬੇ ਕਾ ਬੋਲਨਾ** · ਅਸੰਖ ਵਚਨ ਨਿਰੰਤਰ ਵੇਸ, ਆਦਿ ਮੰਤ੍ਰ ਸਬਦ ਓਪਦੇਸ।
ਗਿਆਨ ਬਚਨ ਅੰਮ੍ਰਿਤ ਕੀ ਬਾਣੀ, ਕਾਮਧੇਨੁ ਲੈ ਭਿਖਾ ਖਾਣੀ।
ਸਤਿਗੁਰ ਕਾ ਵਰਨ ਲਏ ਆਹਾਰ, ਸੁਣਿ ਭਰਥਰ ਇਹੁ ਬ੍ਰਹਮ ਬੀਚਾਰ ॥੪੯॥
**ਗੋਰਖ ਵਾਂਕ** ਸੁਣਿ ਨਾਨਕ ਇਓਂ ਗੋਰਖ ਕਹੈ, ਕਿਤੁ ਵਿਧਿ ਆਵਾਗਓਣ ਤੇ ਰਹੈ।
ਕਿਉਂ ਅਮਰਾਪੁਰੀ ਪਾਵੈ ਵਾਸਾ, ਕਿਤੁ ਬਿਧਿ ਚੁਕੈ ਜਮ ਕੀ ਤ੍ਰਾਸਾ।
ਕਿਉਂਕਰਿ ਸਹਜਿ ਕਲਾ ਮਨੁ ਆਣੈ, ਕਿਉਂਕਰਿ ਸੰਨ ਚੰਦੋਆ ਤਾਣੈ
ਸੁਨਿ ਨਾਨਕ ਇਉਂ ਗੋਰਖ ਕਹਤਾ, ਕਿਤ ਬਿਧਿ ਸੰਨ ਜਾਇ ਇਹ ਰਹਤਾ ।੫੦॥
**ਬਾਬੇ ਕਾ ਬੋਲਨਾ** : ਜਤਨ ਰਹੈ ਤਾਂ ਜੁਗਤਿ ਕਮਾਵੈ, ਗੁਰ ਬਚਨੀ ਭ੍ਰਮਤਾ ਵਸਿ ਆਵੈ।
ਅੰਮਿਤ ਨਿੰਦ੍ਰਾ ਅਲਪ ਅਹਾਰੀ, ਭ੍ਰਾਤੀ ਪਾਵੈ ਅਨਭੈ ਬਾਰੀ।
ਨਉ ਦਰ ਸੋਧੈ ਤਾਂ ਪਰਸੈ ਭਵਣੁ, ਇਹ ਬਿਧਿ ਮਿਟੈ ਸ ਆਵਾਗਉਣੁ।
ਆਸ ਅੰਦੇਸਾ ਤਿਆਗਿ ਸਮਾਵੈ, ਜਮ ਦੁਖ ਮਿਟੈ ਅਨਭਉ ਪਦ ਪਾਵੈ।
ਬੋਲੈ ਨਾਨਕ ਸੁਨਿ ਹੋ ਪੁਰਖਾ ਇਤੁ ਬਿਧਿ ਮਿਟੈ ਸ ਜਮਕੀ ਬਿਰਥਾ ।੫੧॥
**ਗੋਰਖ ਵਾਕ** ਕੈ ਸੈ ਨਾੜੀ ਕੈ ਸੈ ਸੰਧੀ, ਤਹਾ ਕਵਣੁ ਪਰਖ ਵਸੈ ਨਿਰ ਬੰਧੀ
ਕਵਣ ਮਹਲ ਕਵਨ ਹੈ ਬਾਰੀ, ਕੇਤੇ ਪੁਰਖ ਕੇਤੀ ਹੈ ਨਾਰੀ।
ਏਕ ਨਾਰਿ ਬਤੀਸ ਹੈ ਮਰਦਾ, ਉਆ ਨਾਰੀ ਸਿਉ ਭੇਦੁ ਨਾ ਪਰਦਾ।
ਪਿੰਡ ਬ੍ਰਹਮੰਡ ਕਾ ਦੇਹ ਬੀਚਾਰ, ਬੋਲੈ ਗੋਰਖ ਤਤ ਅਪਾਰੁ ॥੫੨॥
**ਬਾਬੇ ਕਾ ਬੋਲਨਾ** . ਨਉ ਸੈ ਨਾੜੀ ਸੋਲਹ ਸੈ ਸੰਧੀ, ਤਹਾ ਪਵਣ ਪਰਖ ਵਸੈ ਨਿਰ ਬਧੀ।
ਚਾਰਿ ਮਹਲ ਚਾਰਿ ਹੈ ਬਾਰੀ, ਬਤੀਸ ਪੁਰਖ ਏਕ ਹੈ ਨਾਰੀ
ਨਾਨਕ ਕਹੈ ਸੁਣਹੁ ਤਮ ਗਿਆਨੀ, ਪਰਮ ਤਤ ਕੀ ਕਥਾ ਬਖਾਨੀ ॥੫੩।
ਸਬਦ[4] ਕੇ ਧਾਰੇ ਸਗਲੇ ਖੰਡ, ਸਬਦ ਕੇ ਧਾਰੇ ਕੋਟ ਬ੍ਰਹਮੰਡ।
ਸਬਦ ਕੇ ਧਾਰੇ ਪਾਣੀ ਪਉਣ, ਸਬਦ ਕੇ ਧਾਰੇ ਤ੍ਰਿਭਵਣ ਭਉਣ।
ਸਬਦ ਕੇ ਧਾਰੇ ਸੂਰਜ ਚੰਦ, ਸਬਦ ਕੇ ਧਾਰੇ ਰਤਨ ਸਮੁੰਦ।
ਸਬਦ ਕੇ ਧਾਰੇ ਧਰਤੀ ਅਕਾਸ, ਨਾਨਕ ਸਬਦ ਜਗਤ[5] ਕੀ ਆਸ ।੫੪॥
ਆਸ ਅੰਦੇਸੇ ਤੇ ਸਬਦ ਨਿਆਰਾ, ਤੀਨ ਲੋਕ ਸਬਦੁ ਕਾ ਪਾਸਾਰਾ।
ਸਬਦ ਅਦਿਸਟ ਮੁਸਟ ਨਹੀ ਆਵੈ, ਸਪਤ ਦੀਪ ਸਬਦ ਧੁਨਿ ਗਾਵੈ।
ਸਬਦ ਅਨਾਹਦੁ ਨਿਰੰਕਾਰ ਕਾ ਵੇਸੁ, ਆਦਿ ਮੰਤ੍ਰ ਸਬਦੁ ਉਪਦੇਸੁ।
ਚਉਦਹ ਬ੍ਰਹਮੰਡ ਸਬਦ ਕੀ ਧਰਮਸਾਲਾ, ਨਾਨਕ ਸੋਹੰ ਸਬਦੁ ਦਇਆਲਾ ॥੫੫॥
ਸੋਹੰ ਸਬਦੁ ਸਦਾ ਧੁਨਿ ਵਾਜੈ, ਜਗਤੁ ਸੋਵੈ ਤਿਨ ਸਬਦ ਬਿਰਾਜੈ।
ਤੀਨ ਅਵਸਥਾ ਕੈ ਸੰਗਿ ਰਹੈ, ਜਾਗਤ ਸੋਵਤ ਸੋਹੰ ਕਹੈ

4. ਇਹ ਬੰਦ ਸਖਮਨੀ ਦੀ 16 ਵੀਂ ਅਸਟਪਦੀ ਦੀਆ ਨਿਮਨਲਿਖਤ ਤੁਕਾ ਨਾਲ ਮਿਲਦਾ ਜੁਲਦਾ ਹੈ
ਨਾਮ ਕੇ ਧਾਰੇ ਸਗਲੇ ਜੰਤ, ਨਾਮ ਕੇ ਧਾਰੇ ਖੰਡ ਬ੍ਰਹਮੰਡ।
ਨਾਮ ਕੇ ਧਾਰੇ ਆਗਾਸ ਪਾਤਾਲ, ਨਾਮ ਕੇ ਧਾਰੇ ਸਗਲ ਆਕਾਰ
ਨਾਮ ਕੇ ਧਾਰੇ ਪਰੀਆ ਸਭ ਭਵਨ, ਨਾਮ ਕੇ ਸੰਗ ਉਧਰੇ ਸੁਨਿ ਸ੍ਰਵਨ।
5 ਪਾ ਜਗਤ (ਸ ਪ ਲ. ਨੰ 671)

ਸਬਦ ਕਾ ਨਾ ਕੋ ਮਹਰਮ ਨਹੀ ਕਿਸੈ ਸਿਞਾਤਾ, ਨਾ ਕਿਸ ਹੀ ਦੇਖਿਆ ਨਾ ਕਿਸੈ ਬਰਨੁ ਪਛਾਤਾ
ਬੋਲੈ ਨਾਨਕ ਅਰਥ ਕਹਾਣੀ, ਮੇਰੇ ਮਨ ਮਹਿੰ ਉਪਜਿ ਰਹੀ ਹੈਰਾਨੀ ॥੫੬॥
ਬਾਲ ਅਵਸਥਾ ਦੂਧ ਸੰਗਿ ਪ੍ਰੀਤਿ, ਰਦਨ ਕਰੈ ਬਿਨ ਦੂਧ ਸਚੀਤਿ
ਲੇ ਮਾਤਾ ਸਤ ਕੰਠ ਲਗਾਵੈ, ਦੁਧ ਹੇਤ ਬਾਲਕ ਬਿਲਲਾਵੈ।
ਮਾਗੈ ਦਧ ਅਵਰ ਨਹੀਂ ਜਾਨੈ, ਦੁਧ ਮਿਲੈ ਤਬ ਹੀ ਮਨੁ ਮਾਨੈ।
ਸਵਾ ਬਰਸ ਦੁਧ ਹੀ ਯਾਦਿ, ਨਾਨਕ ਫਿਰਿ ਲਗਾ ਅੰਨ ਕੇ ਸੁਆਦਿ ।੫੭।
ਜੋਬਨ ਅਵਸਥਾ ਹੈ ਫਿਰਿ ਮਦਿ ਮਾਤਾ, ਸੁਤ ਕਟੰਬ ਬਨਤਾ ਹੇਤਿ ਰਾਤਾ।
ਜੋਬਨਿ ਕੇ ਸੰਗ ਰਹਿਤ ਅਹੰਕਾਰੀ[6], ਜੋਬਨ ਮਾਤੇ ਬਾਜੀ ਹਾਰੀ।
ਪਰ ਗ੍ਰਿਹ ਜਾਇ ਨਾ ਰਾਖੈ ਸੀਲ, ਕਾਮ ਕ੍ਰੋਧ ਸੰਗਿ ਸਦਾ ਕੁਚੀਲੁ।
ਜੋਬਨ ਕੈ ਸੰਗਿ ਰਹੈ ਅਹੰਕਾਰੀ, ਨਾਨਕ ਜੋਬਨ ਬਾਜੀ ਹਾਰੀ ॥੫੮॥
ਬਿਰਧ ਅਵਸਥਾ ਕਾਮ ਚਿਤਿ ਧਾਰੈ, ਰਤਨ ਜਨਮ ਕਉਡੀ ਉਪਰਿ ਹਾਰੈ।
ਕਾਮ ਸਆਦਿ ਬਹ ਜੋਨੀ ਭਵੈ, ਗਧਆ ਸੁਆਨ ਕਾਗ ਹੋਇ ਲਵੈ।
ਜੇ ਪਰ ਤ੍ਰਿਆ ਸੰਗਿ ਲਗਾਵੈ ਪ੍ਰੀਤਿ, ਜਮਪੁਰ ਜਾਇ ਦੁਖਾ ਕੀ ਰੀਤਿ।
ਕਹ ਨਾਨਕ ਇਹ ਬਿਰਧ ਸਭਾਉ, ਮਰਿ ਮਰਿ ਜਨਮੈ ਜੋਨੀ ਪਾਉ ॥੫੯॥

***ਬਾਬੇ ਕਾ ਬੋਲਣਾ*** : ਤੀਨ ਅਵਸਥਾ ਕੇ ਗਣ ਲਾਗੇ, ਬਾਲਕ ਲੋਭ ਦੁਧ ਨਹੀਂ ਤਿਆਗੇ।
ਜੋਬਨ ਤੇਜਿ ਕਾਮ ਨਹੀ ਸਾਧਿਆ, ਬਿਰਧਿ ਕ੍ਰੋਧ ਨਹੀਂ ਨਾਮ ਅਰਾਧਿਆ।
ਤੀਨ ਗੁਣਾ ਕੇ ਲਛਣ ਫੀਕੇ, ਅੰਤਕਾਲ ਹਰਿ ਬੈਰੀ ਜੀਅ ਕੇ ॥
ਸੁਣਿ ਗੋਰਖ ਸਚੁ ਨਾਨਕ ਆਖੈ,ਇਸ ਟੋਲੀ ਤੇ ਸਤਿਗੁਰ ਰਾਖੈ ॥੬੦॥

***ਗੋਰਖ ਵਾਕ*** ਕਾਮ ਕਉ ਜੀਤੈ ਸੋ ਬਲਵੰਤ, ਕ੍ਰੋਧ ਕਉ ਸਾਧੈ ਸੋ ਅਨਕਉ ਸੰਤ।
ਲੋਭ ਕਉ ਤਿਆਗੈ ਰਹਤ ਕਾ ਸੂਰਾ, ਮੋਹ ਵਸਿ ਕਰੈ ਸੋਈ ਜਨ ਸੂਰਾ।[7]
ਪੰਚ ਦੁਸਟ ਕਉ ਵਸਿ ਕਰਿ ਬੰਧੈ, ਉਲਟਿ ਬਾਨ ਗਗਨ ਕਉ ਸੰਧੈ।
ਸੁਣਿ ਨਾਨਕ ਇਉਂ ਗੋਰਖ ਕਹੈ, ਜਾ ਤੇ ਮਨਿ ਕਉ ਬਸਿ ਕਰਿ ਗਹੈ ॥੬੧॥

***ਭਰਥਰੀ ਵਾਕ*** . ਸੁਣਿ ਪੁਰਖਾ ਪੂਛਉਂ ਇਕ ਬਾਤਾ, ਕਿਵਣ ਮੁਖਿ ਆਵਤ, ਕਿਵਣ ਮੁਖਿ ਜਾਤਾ।
ਕਵਣ ਅਸਥਾਨੁ ਜਿਤੁ ਕਰਹਿ ਬਸੇਰਾ, ਕਵਣ ਹਾਟੁ ਜਿਤੁ ਸਹਜੇ ਫੇਰਾ।
ਕਵਣੁ ਬਰਨੁ ਕਵਣ ਸੰਗਿ ਹੇਤੁ, ਸੁਰਖ ਸਬਜੁ ਕਿ ਕਹੀਐ ਸੇਤੁ।
ਪੂਛੇ ਭਰਥਰਿ ਆਦਿ ਸਰੂਪੁ, ਇਸ ਪੁਰਖ ਕਾ ਬਰਨ ਕਿ ਰੂਪ ॥੬੨।

***ਬਾਬੇ ਕਾ ਬੋਲਣਾ*** : ਉਤਰ ਮੁਖ ਆਵੈ ਦਖਣ ਮੁਖ ਗਉਣੁ, ਨਾਭ ਕਵਲ ਗ੍ਰਿਹ ਸੋਧੈ ਭਉਣੁ।
ਤ੍ਰੈ ਸਤ ਅੰਗੁਲ ਅੰਦਰਿ ਮੈਦਾਨੁ, ਬਾਹਰਿ ਦਆਦਸਿ ਰਚੀ ਚਉਗਾਨੁ।
ਬ੍ਰਹਮੰਡ ਖੰਡ ਮਹਿੰ ਡੇਰਾ ਕਰੈ, ਸਬਦਿ ਪਛਾਣਿ ਲੇ ਭਉਜਲ ਤਰੈ।
ਸਪਤ ਦੀਪ ਪਲਕ ਮਹਿੰ ਜਾਇ, ਕਹ ਨਾਨਕ ਤਾ ਕੀ ਸੂਝ ਨ ਪਾਇ ॥੬੩॥
ਚਾਰਿ ਪਦਾਰਥ ਜਿਸੁ ਹਥਿਆਏ, ਸਾਧ ਚਰਨ ਜੋ ਚਿਤ ਲਾਇ।
ਉਹ ਕਉਨ ਠਉਰ ਜਗਤਿ ਕਿਤ ਰਾਖੈ, ਜਿਸਨੋ ਆਪਿ ਵਿਖਾਲੈ ਸੋ ਜਨ ਲਾਖੈ।

---

6. ਪਾ ਬਿਗਾੜੀ (ਗ. ਨ ਦ 1002)
7 ਪਾ ਪੂਰਾ (ਉਹੀ)

ਨਾਮੰ ਪਦਾਰਥ ਜਿਹਬਾ ਲੀਨਾ, ਕਾਮ ਰਤਨ ਇੰਦ੍ਰੀ ਕਉ ਦੀਨਾ।
ਅਰਥ ਪਦਾਰਥ ਜੀਆ ਕੀ ਰਾਸਿ, ਨਾਨਕ ਮੁਕਤਿ ਪਦਾਰਥ ਸਾਧੂ ਪਾਸਿ ।੬੪॥
ਕਾਮ ਕਉ ਜੀਤੈ ਸੋ ਜਨੁ ਪਰਵਾਣੁ, ਕ੍ਰੋਧ ਕਉ ਤਿਆਗੈ ਜੋ ਪਰਖ ਪ੍ਰਧਾਨੁ
ਜਿਹਬਾ ਕਉ ਬੰਧ ਰਤਨ ਵਸਿ ਕਰੈ, ਗੁਰ ਪ੍ਰਸਾਦੀ ਅਜਰ ਜਰੈ।
ਕਾਮ ਰਤਨ ਜਬ ਮਾਥੇ ਆਵੈ, ਤਬ ਮਾਥੇ ਮਹਿੰ ਜੋਤਿ ਜਣਾਵੈ।
ਨਾਨਕ ਕਹੈ ਸੁਣਹੁ ਜਨ ਗਿਆਨੀ, ਕਾਮੁ ਰਤਨ ਕੀ ਜਿਸ ਮਿਤਿ ਜਾਨੀ ॥੬੫॥
ਬਾਂਵੇ ਅੰਗ ਪੁਰਖ ਕੈ ਦੀਨੀ, ਇਨ ਮੂੜ੍ਹੇ ਅਪਨੀ ਕਰਿ ਲੀਨੀ
ਚਲੇ ਨ ਸੰਗਿ ਪਾਛੇ ਹੀ ਰਹੈ, ਅਨਿਕ ਜਤਨ ਕਰਿ ਅਪਨੀ ਕਹੈ।
ਕੋਟਿ ਉਪਾਵ ਕਰਿ ਪਾਛੈ ਛੋੜੈ, ਚਲਤੀ ਬਾਰੀ ਹਾਥ ਪਛੋੜੈ।
ਕਹੈ ਨਾਨਕ ਇਹੁ ਰਤਨ ਨਿਆਰਾ, ਜੋ ਸਤਿ ਥਾਪਹਿ ਕਹਹਿ ਹਮਾਰਾ ।੬੬॥
***ਬਾਬੇ ਕਾ ਬੋਲਣਾ*** : ਚਾਰ ਪਾਰਥ ਭਏ ਇਕਤਰਿ, ਮੋਖ ਪਦਾਰਥਿ ਚਹੁੰ ਕਾ ਛਤਰ।
ਚਾਰਿ ਪਦਾਰਥ ਸਾਧ ਕਉ ਦੀਨੇ, ਚਾਰਿ ਰਤਨ ਸਾਧ ਵਸਿ ਕੀਨੇ।
ਨਾਮੁ ਮਕਤਿ ਲੈ ਕਾਮ ਕਉ ਤਿਆਗੈ, ਅਰਥੁ ਰਤਨ ਧਰ ਸਾਧਾ ਆਗੈ।
ਕਹ ਨਾਨਕ ਚਹੁੰ ਕਾ ਵਰਤੰਤੁ, ਕੋਟਿ ਮਧੇ ਕੋ ਬੂਝੈ ਸੰਤੁ ॥੬੭।
ਨਾਮ ਰਤਨ ਜਿਸ ਜਨ ਹਥਿ ਚੜ੍ਹਿਆ, ਉਹ ਗਰਭ ਕੁੰਡ ਮਹਿ ਬਹੁੜਿ ਨ ਪੜਿਆ।
ਨਾਮ ਕੀ ਮਹਿਮਾ ਸਨਹੁ ਜਨ ਭਾਈ, ਨਾਮ ਕੀ ਸੋਭਾ ਬੇਦ ਸਣਾਈ
ਨਾਮ ਕਾ ਮਹਰਮੁ ਸੰਤ ਕੋ ਹੋਵੈ, ਉਹ ਪੜੇ ਨ ਜੋਨੀ ਬਹੁੜਿ ਨ ਰੋਵੈ।
ਨਾਨਕ ਕਹੈ ਸੁਨਹੁ ਰੇ ਮੀਤਾ, ਨਾਮ ਕਾ ਮਹਰਮ ਕੋ ਹਰਿਜਨ ਕੀਤਾ ॥੬੮॥
***ਗੋਰਖ ਵਾਕ*** ਸਣਿ ਹੇ ਨਾਨਕ ਇਉਂ ਗੋਰਖ ਪੂਛੈ, ਕਵਣ ਰੂਪ ਕੀ ਬਾਣੀ।
ਕਵਣ ਜਗਤਿ ਕਾ ਸਬਦ ਕਥੀਅਲੇ, ਅੰਤਰਿ ਸੁੰਨ ਧਿਆਨੀ।
ਕਵਣ ਮੰਤ੍ਰ ਉਪਦੇਸ ਕਵਨ ਹੈ, ਕਵਣ ਪੁਰਖ ਕਾ ਧਿਆਨੰ।
ਪਛੈ ਗੋਰਖ ਤੂ ਸੁਣਿ ਨਾਨਕ, ਕਵਣ ਜੁਗਤਿ ਕਾ ਗਿਆਨੰ ॥੬੯।
***ਬਾਬੇ ਕਾ ਕਥੇ*** . ਸੁਣਿ ਹੋ ਗੋਰਖ ਨਾਨਕ ਬੋਲੈ, ਬ੍ਰਹਮ ਰੂਪ ਕੀ ਬਾਨੀ।
ਦਇਆ ਜੁਗਤਿ ਤੇ ਸਬਦ ਉਪੰਨਾ, ਅੰਤਰਿ ਸੁੰਨ ਧਿਆਨੀ।
ਆਦਿ ਮੰਤ੍ਰ ਉਪਦੇਸ ਸਬਦੁ ਹੈ, ਸਣਿ ਸਣਿ ਧਰਹਿ ਧਿਆਨੰ
ਬੋਲੈ ਨਾਨਕ ਸੁਣਿ ਹੋ ਅਉਧੂ, ਸਤਿਗਰ ਸਬਦ ਗਿਆਨੰ ॥੭੦।
ਕੋਟਿ ਬਿਸਨ ਕੀਏ ਅਉਤਾਰਾ, ਕਈ ਕੋਟਿ ਬ੍ਰਹਮੇ ਕਰਹਿ ਜੈਕਾਰਾ।
ਕੋਟਿ ਮਹੇਸ ਨਿਤ ਬੰਦਨਾ ਕਰਹਿ, ਕਈ ਕੋਟਿ ਇੰਦ੍ਰ ਛਤ੍ਰ ਸਿਰਿ ਧਰਹਿ।
ਕੋਇ ਦੇਵਤੇ ਧਰਹਿ ਧਿਆਨੁ, ਕਈ ਕੋਟਿ ਜੋਗੀਸਰ ਜੰਗਮ ਭਗਵਾਨੁ
ਕੋਟਿ ਰਿਖੀਸਰ ਸਬਦ ਕਉ ਧਿਆਵਹਿ, ਤਉ ਨਾਨਕ ਸਬਦ ਕਾ ਭੇਦ ਨ ਪਾਵਹਿ ॥੭੧॥
***ਗੋਰਖ ਵਾਕ*** . ਕਿਉਂਕਰਿ ਸਰੁ ਅਕਾਸ ਕਉ ਸੰਧੈ, ਕਿਉਂ ਕਰਿ ਪੰਚ ਦਸਟ ਕਉ ਬੰਧੈ .
ਕਿਓਂਕਰਿ ਨੀਰੁ ਚੜ੍ਹੇ ਫਿਰਿ ਊਚੈ, ਕਿਉਂਕਰਿ ਮਨੂਆ ਮਹਲਿ ਪਹੂਚੈ।
ਕਿਓਂਕਰਿ ਪੁਰਖਾ ਅਜਰ ਜਰੈ, ਚੰਚਲ ਮਿਰਗ ਕਿਉਂ ਕਰਿ ਵਸਿ ਕਰੈ।
ਕਿਓਂਕਰਿ ਨਿਜ ਘਰਿ ਪਾਵੈ ਵਾਸੁ, ਸੁਣਿ ਨਾਨਕ ਕਿਉਂ ਕਉਲ ਬਿਗਾਸੁ ॥੭੨॥

**ਬਾਬੇ ਕਾ ਬੋਲਣਾ :** ਗੁਰ ਕਾ ਸਬਦ ਬਾਨ ਹਥਿ ਗਵੈ, ਮਿਰਗੀ ਮਿਰਗੁ ਬੰਧ ਘਰਿ ਬਹੈ।
ਪੰਚ ਦੁਸਟ ਜੀਤੈ ਗੁਰ ਗਿਆਨ, ਤਹਾ ਸਬਦੁ ਅਨਾਹਦੁ ਸੁੰਨ ਧਿਆਨੁ।
ਚੰਚਲ ਮਨ ਕਉ ਅਸਥਿਰ ਰਾਖੈ, ਗੁਰਮੁਖਿ ਸੁਚ ਰਸਾਇਣ ਚਾਖੈ।
ਪੂਛੈ ਨਾਨਕ ਸਹਜ ਸੁਭਾਇ, ਗੁਰਮੁਖ ਮਾਰਗ ਦੇਹੁ ਬਤਾਇ ॥੭੩॥
ਚਹੁੰ ਕਾ ਸੰਗੀ ਚਹੁੰ ਸੰਗ ਹੇਤੁ, ਚਾਹੇ ਰਾਖਹਿ ਅਸਥਿਰ ਖੇਤੁ।
ਮਿਰਗ ਅੰਗੂਰੀ ਦੇਇ ਨ ਖਾਣਿ, ਚਾਰਿ ਪੁਰਖ ਅਮਰ ਕਰਿ ਜਾਣਿ।
ਬੋਲੈ ਗੋਰਖ ਦੇਹੁ ਬੀਚਾਰੁ, ਕਹੁ ਨਾਨਕ ਸੇ ਕਵਣ ਹੈਂ ਚਾਰਿ ॥੭੪॥

**ਬਾਬੇ ਕਾ ਬੋਲਣਾ .** ਦਇਆ ਧਰਮ ਧੀਰਜ ਸੰਤੋਖ, ਚਹੁ ਸੰਗਿ ਪ੍ਰੀਤਿ ਨ ਲਾਗੈ ਦੋਖ।
ਦਾਇਆ ਕਰੈ ਅਰੁ ਧਰਮ ਕਮਾਵੈ, ਸਤੁ ਸੰਤੋਖ ਆਤਮੇ ਲਿਆਵੈ।
ਆਪਣੈ ਅੰਗੁ ਚਾਰਿ ਨਹੀਂ ਤਿਆਗਹਿ, ਜੇ ਮਨ ਦੇਇ ਚਉਹਾ ਕਉ ਲਾਗਹਿ।
ਬੋਲੈ ਨਾਨਕ ਚਹੁੰ ਕੀ ਰੀਤਿ, ਜੇਕਰਿ ਮਨਿ ਆਵੈ ਪਰਤੀਤ ॥੭੫॥
ਮੂਸਾ ਮੰਜਾਰੀ ਕਉਂ ਬੇਧੈ, ਕਿਵ ਪਾਤਾਲੀ ਸਰੁ ਗਗਨ ਕਉ ਸੰਧੈ।
ਕਿਉਂਕਰਿ ਨਗਰੀ ਫਿਰੈ ਢੰਢੋਰਾ, ਕਿਉ ਵਸਿ ਆਵਹਿ ਨਗਰ ਕੇ ਚੋਰਾ।
ਸੁਣਿ ਪਰਖਾ ਕਿਉ ਅਜਰੁ ਜਰੈ, ਅਸਰਾ ਸੰਧ ਕਿਓਂ ਉਲਟੀ ਤਰੈ।[8]
ਬੋਲੈ ਗੋਰਖ ਤਤੁ ਗਿਆਨੁ, ਕਿਉਂਕਰਿ ਦਸਵੇ ਧਰੇ ਧਿਆਨ[9] ॥੭੬॥

**ਬਾਬੇ ਕਾ ਬੋਲਣਾ :** ਸੁੰਨ ਕਾ ਮਹਰਮੁ ਕੋ ਬਿਰਲਾ ਹੋਵੈ, ਸਖਮਨ ਜਾਗੈ ਸਹਜੇ ਸੋਵੈ।
ਸਾਧ ਸੰਗਤਿ ਮਿਲ ਅਜਰ ਜਰੈ, ਗਰ ਪ੍ਰਸਾਦੀ ਓਲਟੀ ਤਰੈ।
ਗੁਰਮੁਖਿ ਨਗਰੀ ਫਿਰੈ ਢੰਢੋਰਾ, ਤਾ ਵਸਿ ਆਵਹਿ ਪੰਚੇ ਚੋਰਾ।
ਬੋਲੈ ਨਾਨਕ ਸੁਣਿ ਗੋਰਖ ਸਾਖੀ, ਇਉਂ ਮੂਸੈ ਮੰਜਾਰੀ ਵਸਿ ਰਾਖੀ ॥੭੭॥

**ਗੋਰਖ ਵਾਕ :** ਕਿਉਂਕਰਿ ਪਰਖਾ ਸਸੀਆਰ ਸੂਰ ਫੂਟੈ, ਕਿਉਂਕਰਿ ਆਵਾਗਵਨ ਤੇ ਛੂਟੈ।
ਕਿਉ ਕਰਿ ਦੁਬਿਧਾ ਦੁਰਮਤਿ ਤੋੜੈ, ਕਿਉਂਕਰਿ ਸਹਜਿ ਕਲਾ ਮਨੁ ਜੋੜੈ।
ਕਿਉਂਕਰਿ ਚਲਤੇ ਕਉ ਗ੍ਰਿਹ ਰਾਖੈ, ਕਿਉਂਕਰਿ ਸਚੁ ਰਸਾਇਣ ਚਾਖੈ।
ਬੋਲੈ ਗੋਰਖ ਅੰਮ੍ਰਿਤ ਗਾਥਾ, ਕਿਉ ਕਰਿ ਪਾਰਿ ਉਤਾਰਹ ਸਾਥਾ ॥੭੮॥

**ਬਾਬੇ ਕਾ ਬੋਲਣਾ .** ਸਬਦ ਪਰਚਿ ਸਸੀਅਰ ਸਰ ਫੂਟੈ, ਗਿਆਨ ਪਰਚੈ ਆਵਾਗਵਨ ਤੇ ਛੂਟੈ।
ਆਤਮਾ ਜੀਤੇ ਦੁਬਿਧਾ ਦੁਰਮਤਿ ਤੋੜੈ, ਏਕ ਨਿਮਿਖ ਮਨ ਹਰਿ ਸਿਉਂ ਜੋੜੈ।
ਬੋਲੈ ਨਾਨਕ ਅੰਮ੍ਰਿਤ ਬਾਣੀ, ਜੋਗ ਜੁਗਤਿ ਕੀ ਇਹ ਨੀਸਾਣੀ ॥੭੯॥
ਖਟ ਦਰਸਨ ਕੀ ਰਹਤ ਬਖਾਣੀ, ਬੈਰਾਗੀ ਜੋਗੀ ਜੰਗਮ ਗਿਆਨੀ।
ਤਪਸੀ ਜੈਨੀ ਅਰੁ ਬ੍ਰਹਮਚਾਰੀ, ਮੋਨੀ ਉਦਾਸੀ ਡੰਡਾਧਾਰੀ।
ਬੇਦ ਵਖਾਣਹਿ ਮਿਸ੍ਰ ਪਾਧੇ, ਸਚੁ ਨ ਪਾਵਹਿ ਬਿਨ ਮਨੁ ਸਾਧੇ।
ਸੰਨਿਆਸੀ ਮਨਿ ਤੇ ਤਿਆਗਹਿ ਆਸਾ, ਪ੍ਰਣਵਤ ਨਾਨਕ ਦਾਸਨ ਦਾਸਾ ॥੮੦॥
ਸਦਾ ਹਜੂਰੀ ਸਤਿਗੁਰ ਸਰਣੀ, ਸੋ ਬੈਰਾਗੀ ਜੁ ਬਣੈ ਗੁਰ ਚਰਣੀ।
ਮਨ ਕੀ ਦੁਬਿਧਾ ਦੂਰ ਤਿਆਗੈ, ਸਬਦੁ ਵੀਚਾਰਹਿ ਸੇ ਵਡਭਾਗੇ।

8. ਪਾ ਅਸੁਰਾ ਸਾਧ ਕਿਉ ਮਹਿਸਾਸੁ ਨਹਿ ਜਰੈ (ਉਹੀ)
9. ਪਾ ਖਿਊਕੀ ਮੂਸੇ ਮੰਦਾਸਵੈ ਧਿਆਨ (ਉਹੀ)

ਅਠਸਠ ਮਜਨ ਅੰਤਰਿ ਧਾਰੈ, ਨਾਨਕ ਸੋ ਬੈਰਾਗੀ ਜਗਤ ਤੇ ਨਿਆਰੇ ॥੮੧॥
ਜੋਗੀ ਜੁਗਤਿ ਕਰੇ ਬੰਧੇਜੁ, ਰਾਜਸ ਸਾਤਕ ਤਿਆਗੈ ਤੇਜੁ।
ਚਉਥੇ ਪਦ ਮਹਿ ਜਾਇ ਸਮਾਵੈ, ਸੋ ਜੋਗੀ ਸਿਵ ਕਾ ਘਰਿ ਪਾਵੈ।
ਘਰੁ ਦਰੁ ਮਹਿਰਮ ਹੋਇ ਸੁਹੇਲਾ, ਸੁੰਨ ਗਗਨ ਕਾ ਪਰਸੈ ਮੇਲਾ।
ਪੰਚਿ ਸਾਧ ਕਰੇ ਅਹਾਰੁ, ਨਾਨਕ ਜੋਗੀ ਤ੍ਰਿਭਵਣ ਸਾਰੁ ॥੮੨॥
ਜੰਗਮ ਜੰਗੁ ਕਰੈ ਮਨ ਮਾਹੀਂ, ਜਾਇ ਬਿਹੰਗਮ ਬਿਨਸੈ ਨਾਹੀਂ।
ਜੁਗ ਜਗ ਜੀਵੈ ਅਸਥਿਰ ਰਹੈ, ਸਤਿਗੁਰ ਕੀ ਆਗਿਆ ਸਿਰ ਪਰ ਸਹੈ।
ਜਤੁ ਸਤ ਸੰਜਮ ਸੁਰਤਿ ਕਾ ਬੇੜਾ, ਗਗਨ ਮੰਡਲ ਮਹਿ ਰਾਖੈ ਚੇਤਾ।
ਸਦਾ ਸਚੇਤ ਚੜੇ ਆਕਾਸ, ਨਾਨਕ ਜੰਗਮ ਕੀ ਪੂਰਨ ਆਸ ॥੮੩॥
ਤਪਸੀ ਤਾਮਸ ਤਿਆਗਿ ਸਮਾਵੈ, ਸੁੰਨ ਮੰਡਲਿ ਚੜ੍ਹ ਤਾੜੀ ਲਾਵੈ।
ਗੁਰ ਪ੍ਰਸਾਦੀ ਜੁਗ ਜੁਗ ਜੀਵੈ, ਅਮਰੁ ਹੋਇ ਤਬ ਅਸਥਿਰ ਥੀਵੈ
ਖਿੰਚ ਗਾਂਡੀਰ ਉਲਟਿ ਸਰੁ ਸੰਧੈ, ਪੰਚ ਦੁਸਟ ਕਉ ਵਸਿ ਕਰਿ ਬੰਧੈ
ਸਤਿਗੁਰ ਮਿਲੀਐ ਤਮਕਿ ਮਿਟ ਜਾਈ, ਨਾਨਕ ਤਪਸੀ ਕਉ ਮਿਲੀ ਵਡਿਆਈ ॥੮੪।
ਜੈਨੀ ਜੀਅ ਦਇਆ ਮਨ ਮਾਹੀ, ਤੀਰਥ ਮਜਨ ਕਰਣਿ ਨ ਜਾਹੀ।
ਸੰਜਮ ਜੁਗਤਿ ਸਦਾ ਉਇ ਰਹਤੇ, ਸੇ ਨਹੀਂ ਸੁਹੇਲ ਅੰਤਿ ਦੁਖ ਸਹਤੇ।
ਸੇ ਕਰਮ ਧਰਮ ਤੇ ਰਹਤੇ ਨਿਰਾਲੇ, ਨਾਨਕ ਜੈਨੀ ਫਿਰਹਿ ਬੇਤਾਲੇ ॥੮੫॥
ਸੋ ਬ੍ਰਹਮਚਾਰੀ ਜੋ ਬ੍ਰਹਮ ਪਛਾਨੈ, ਇਤ ਉਤ ਸੁਖੀਆ ਰਲੀਆ ਮਾਨੈ
ਬ੍ਰਹਮ ਕਓ ਸਮਝੈ ਸੋ ਬਸੈ ਸੁਮੇਰ, ਉਹ ਬਹੁੜਿ ਨ ਆਵੈ ਭਉਜਲ ਫੇਰਿ।
ਸਗਲ ਬ੍ਰਹਮ ਦੇਖੈ ਘਟ ਮਾਹੀ, ਬ੍ਰਹਮ ਬਿਨਾ ਦਸੂਰ ਕਿਛੁ ਨਾਹੀਂ।
ਸਰਬ ਜੀਆ ਮਹਿੰ ਬ੍ਰਹਮ ਪਛਾਨੁ, ਨਾਨਕ ਜਗ ਜੁਗ ਪ੍ਰਮ ਨਿਧਾਨ ॥੮੬॥
ਮੋਨੀ ਮਨ ਕਾ ਮਾਰੈ ਮਾਨ ਤ੍ਰਿਕੁਟੀ ਘਾਟਿ ਕਰੈ ਇਸਨਾਨ।
ਅਠਸਠਿ ਮਜਨੁ ਹਿਰਦੈ ਧਾਰੈ, ਸੋ ਮੋਨੀ ਜਗਤ ਤੇ ਨਿਆਰੇ।
ਸਗਲ ਜੁਗਤਿ ਲੈ ਮਨ ਮਹਿ ਰਾਖੈ, ਗੁਰ ਮਿਲਿ ਸਚੁ ਰਸਾਇਣ ਚਾਖੈ.
ਮਨ ਤੇ ਚੰਚਲ ਚਾਲ ਮਿਟਾਵੈ, ਦੁਬਿਧਾ ਮੇਟ ਏਕ ਸਮਾਵੈ
ਮੋਨੀ ਕੈ ਘਰਿ ਸਦਾ ਅਨੰਦੁ, ਨਾਨਕ ਚੀਨਹਿ ਪਰਮਾਨੰਦ ॥੮੭॥
ਉਦਾਸੀ ਸੋ ਜਿ ਉਦਿਆਨ ਮਹਿੰ ਰਹਤਾ, ਦੁਖ ਸੁਖ ਸਮ ਕਰਿ ਸਿਰਿ ਪਰਿ ਸਹਤਾ।
ਹਰਖ ਸੋਗ ਤੇ ਰਹੈ ਨਿਆਰਾ, ਉਦਾਸ ਕਰਮ ਕਾ ਬਡਾ ਪਸਾਰਾ।
ਦੇਇ ਪਰਦਖਣ ਚੜੇ ਆਕਸਿ ਤਬਿ ਸੋਲਹ ਬਾਰਹ ਏਕੈ ਰਾਸਿ.
ਸੋ ਅਮਰੁ ਭਇਆ ਤਿਸ ਸਿਰਿ ਨਹੀ ਕਾਲੁ, ਨਾਨਕ ਸੋ ਉਦਾਸੀ ਜੋ ਚੀਨੈ ਦਿਆਲੁ ॥੮੮॥
ਪੰਡਿਤ ਪਾਧੇ ਪੜ੍ਹਹਿ ਅਹੰਕਾਰੀ, ਸੇ ਸਬਦੁ ਨ ਚੀਨਹਿ ਹਉਮੈਂ ਮਨਿ ਧਾਰੀ
ਦੁਬਿਧਾ ਮਨੇ ਕਹਹਿ ਗਿਆਨੀ, ਸਬਦਿ ਛੋਡਿ ਲਾਗੇ ਅਭਿਮਾਨੀ।
ਬਾਦੁ ਬਿਬਾਦੁ ਮਨ ਮਹਿੰ ਬਸਾਨਾ, ਨਟੂਏ ਜੀਉ ਸੰਗਿ ਭੂਲਾਨਾ
ਕਹੁ ਨਾਨਕ ਕਿਛ ਸਮਝੈ ਨਾਹੀ। ਪਾਠੁ ਪੜ੍ਹ ਪੜ੍ਹ ਭੂਲ ਜਾਹੀ ॥੮੯॥
ਸੰਨਿਆਸੀ ਸੋ ਜੋ ਸੁੰਨ ਮਹਿ ਬਾਸਾ, ਤਾਮਸ ਤ੍ਰਿਸਨਾ ਲੋਭਿ ਗਿਰਾਸਾ।

ਹੀਐ ਪਾਸਿ ਭਗਵੰਤ ਨਿਆਰਾ, ਨਉ ਪੰਜਿ ਨ ਸੋਧੇ ਲਦਿਆ ਅਹੰਕਾਰਾ।
ਕਹੁ ਨਾਨਕ ਮਿਤਿ ਕਿਸੇ ਨ ਪਾਈ, ਆਪਿ ਭੁਲਾਇ ਤਿਨ ਕੀਮਤਿ ਖੁਆਈ[10] ॥੯੦॥
ਸੁਣਿ ਹੋ ਅਉਧੂ ਸਬਦ ਕਾ ਭੋਗੁ, ਸਦਾ ਅਨੰਦ ਕਿਛੁ ਨਾਹੀਂ ਬਿਊਗੁ।
ਸਬਦ ਪੜ੍ਹਹੁ ਸੁਣਹੁ ਧਰਿ ਚਿਤੁ, ਸਬਦੁ ਪੜੇ ਮੁਖ ਰਸਨਾ ਪਵਿਤੁ।
ਸਬਦਿ ਸੁਣਿਐ ਸ੍ਰਵਣ ਪੁਨੀਤਿ, ਸਬਦ ਸੁਣਿਐ ਕੀ ਨਿਰਮਲ ਰੀਤਿ।
ਸੁਣਿ ਕਰਿ ਸਬਦੁ ਦੇਖਹੁ ਬੀਚਾਰਿ, ਨਾਨਕ ਸਬਦੁ ਲੰਘਾਵਣਹਾਰੁ ॥੯੧॥

***ਸਿਧਾਂ ਕਉ ਉਪਦੇਸੁ ਗੋਰਖ ਭਰਥਰੀ ਕੇ ਵਾਕ :***

ਗੋਰਖ ਭ੍ਰਰਥਰੀ ਹੋਏ ਹਰਖਵੰਤ, ਮਿਲੇ ਭਗਤ ਭੇਟੇ ਭਗਵੰਤ।
ਧੰਨ ਪੁਰਖ ਜਿਨ ਦੀਖਿਆ ਦੀਨੀ, ਧੰਨ ਮਤਿ ਬੁਧਿ ਪਰਬੀਨੀ।
ਧੰਨ ਅਸਥਾਨੁ ਜਿਤੁ ਕਰਹਿ ਬਸੇਰਾ, ਧੰਨ ਗੁਰੂ ਧੰਨ ਤੂੰ ਹੈ ਚੇਰਾ।
ਧੰਨ ਸਤਿਗੁਰੂ ਜਿਸਕਾ ਤੁਝੈ ਉਪਦੇਸ, ਸੁਣਿ ਨਾਨਕ ਸਿਧ ਕਹਿ ਚਲੇ ਅਦੇਸ ॥੯੨॥

***ਬਾਬੇ ਕਾ ਬੋਲਣਾ*** . ਸੁਣਹੁ ਸਿਧਹੁ ਸਚੁ ਨਾਨਕ ਪ੍ਰਣਵੈ, ਮੇਰੇ ਮਨ ਉਪਜੀ ਹੈਰਾਨੀ।
ਅਗਮ ਅਗੋਚਰ ਅਲਖ ਅਪਾਰੇ, ਮਿਤ ਅਪਰੰਪਰੁ ਸੁਆਮੀ।
ਉਹ ਅਪਰ ਅਪਰੰਪਰ ਪਰੇ ਤੇ ਤੋਰੇ, ਤਿਸੁ ਦਰਸਨ ਕਿਸੇ ਨ ਦੇਖਿਆ।
ਉਹ ਪੂਰਨ ਪੂਰ ਰਹਿਆ ਸਭ ਅੰਤਰਿ, ਤਾ ਕਉ ਰੂਪੁ ਨਾ ਰੇਖਿਆ।
ਸਭ ਸੈ ਲੋਚ ਰਹੀ ਮਨ ਮਾਹੀਂ, ਇਹ ਪਰਗਟ ਕਿਨੈ ਨ ਦੇਖਿਆ।
ਸੁਣਿਹੋ ਅਉਧੂ ਸਚ ਨਾਨਕ ਪ੍ਰਣਵੈ, ਹਮਰੈ ਇਹੀ ਅਧਾਰੋ।
ਹਮ ਜਿਸ ਕਉ ਮਿਲਤੇ ਤਿਸ ਕਉ ਕਹਤੇ, ਸਚਿ ਨਾਮ ਕਰਤਾਰੋ ॥੯੩॥

---

10. ਪਾ ਆਪਿ ਖੁਆਇ ਤਿਨ ਕੀਮਤਿ ਭੁਲਾਈ (ਉਹੀ)

/—11

## ਰਾਗ ਰਾਮਕਲੀ ਮਹਲਾ ੧ ਪਹਿਲਾ

---

### ੧ਓ ਸਤਿਗੁਰ ਪ੍ਰਸਾਦਿ

### ਧਿਆਉ ਸਿਧ ਗੋਸਟ ਜੋਗ ਚਾਲ ਕਾ

ਸੁਨਿ ਜੋਗੀ ਜੋਗ ਕੀ ਚਾਲਾ।
ਗੁਰਮੁਖਿ ਜੋਗੁ ਕਮਾਵਹੁ ਜੋਗੀ, ਜਿਉਂ ਜਲ ਭੀਤਰਿ ਕਵਲ ਨਿਰਾਲਾ ॥੧॥ ਰਹਾਉ ॥
ਆਸਣੁ ਸੋਧਿ ਨਿਰਾਲਮ ਬਹੈ, ਪੰਚ ਤਤੁ ਕਾਇਆ ਮਹਿ ਦਹੈ।
ਅਰਚੇ ਕੈ ਘਰਿ ਪਰਚੈ ਜਾਇ, ਤ੍ਰਿਕੁਟੀ ਫੂਟੀ ਸੁੰਨਿ ਸਮਾਇ।
ਸਮੀਅਰ ਫੂਟਾ ਕਵਲ ਬਿਗਾਸੁ, ਤ੍ਰਿਕੁਟੀ ਛੂਟੀ ਨਿਜ ਘਰਿ ਵਾਸ ॥੧॥
ਨਾਭਿ ਕਵਲੁ ਪਵਨੁ ਅਰੰਭ, ਮੂਲ ਪਵਨੁ ਨਾਭ ਅਸਥੰਭੁ।
ਪੰਚਿ ਤਤੁ ਕਰਿ ਕੀਓ ਵਿਡਾਣੁ ਜੋਤਿ ਜਗਾਇ ਪਤਿ ਮਤਿ ਗਤਿ ਦਾਨੁ।
ਘਟੁ ਮਟੁ ਥਾਪਿਓ ਦੇਹ ਸਵਾਰੀ, ਸਾਚੀ ਜੋਤਿ ਤ੍ਰਿਭਵਣ ਪ੍ਰਭਿ ਧਾਰੀ ॥੨॥
ਗੁਰ ਕੇ ਸਬਦਿ ਪ੍ਰਤੀਤਿ ਮਨੁ ਪਰਚੈ, ਤ੍ਰਿਗੁਣ ਤਿਆਗੈ ਚੰਚਲ ਚਰਚੈ।
ਚੋਰੀ ਚੰਚਲੁ ਕਰੇ ਤਿਆਗੁ, ਕਰਮੁ ਮਣੀ ਸਚੁ ਮਸਤਕਿ ਭਾਗੁ।
ਐਸੀ ਜੋਗੁ ਜੁਗਤਿ ਪਾਛਾਣੁ, ਪੰਚ ਮਾਰਿ ਹੋਵਹਿ ਪਰਵਾਣੁ।
ਬੰਕ ਨਾੜਿ ਰਸੁ ਭੇਦ ਨ ਪਾਇ, ਪ੍ਰਣਵੈ ਨਾਨਕ ਨਿਜ ਘਰਿ ਜਾਇ ॥੩॥
ਇੜਾ ਪਿੰਗੁਲਾ ਸੁਖਮਨਾ ਤੀਨਿ ਬ੍ਰਧਿ, ਤੀਨੁ ਤਾਪ[1] ਸੰਸਾਰ ਕੀ ਸੁਧਿ।
ਤ੍ਰੈਗਣ ਤਿਆਗਿ ਚਉਥੈ ਪਦੁ ਜਾਣੈ[2], ਨਉ ਘਰਿ ਢੂੰਢਿ ਦਸਵੇਂ ਘਰਿ ਆਣੈ।[3]
ਐਸਾ ਜੋਗੀ ਜੁਗਤਿ ਨਿਰਾਲਾ, ਦਇਆਵੰਤ ਪੂਰਣ ਕਿਰਪਾਲਾ।
ਰਹੈ ਬਿਹੰਗਮੁ ਕਤਹੂੰ ਨ ਜਾਇ, ਸੁਣਿਹੋ ਅਉਧੂ ਸਚੁ ਜੋਗ ਕਮਾਇ।
ਓਉ[4] ਓਨਮ ਅਪਰ ਅਪਾਰੇ, ਆਦਿ ਪੁਰਖ ਅਪਰੰਪਰ ਧਾਰੇ ॥੪॥
ਸੁਣ ਅਉਧੂ ਇਹੁ ਸਚੁ ਬੀਚਾਰ, ਅਕਥ ਕਥਾ ਕਾ ਕਿਆ ਵੀਚਾਰੁ।

---

1 ਪਾ ਤਪਸਿਆ ਸਰ (ਗੁ ਨ. ਦ 2053)
2 ਪਾ ਬੜੇ (ਉਹੀ)
3 ਪਾ ਬੜੈ (ਉਹੀ)
4. ਪਾ ਓਅੰ (ਗੁ. ਨ ਦ. 1002)

ਗਰ ਕੈ ਸਬਦਿ ਰਤੇ ਮਨ ਮਾਹੀਂ, ਸਚੁ ਜੋਗੀ ਸਾਰੁ[5] ਨਿਜ ਘਰੁ ਜਾਹੀ।
ਗੁਰ ਪ੍ਰਸਾਦਿ ਪਰਮ ਪਦੁ ਪਾਵੈ, ਨਾਨਕ ਜਾ ਕਉ ਆਪਿ ਮਿਲਾਵੈ ॥੫॥
ਲਾਲੁ ਗੁਲਾਲੁ ਸਬਦਿ ਗੁਰ ਗੂੜ੍ਹਾ, ਗੁਰ ਕੀ ਭਗਤਿ ਕਰੇ ਜਨ ਰੂੜ੍ਹਾ।
ਰੂੜ੍ਹੀ ਬਾਣੀ ਮਨ ਕਉ ਠਹਿਰਾਵੈ[6], ਰੂੜਾ ਸਬਦੁ ਪੀ ਤ੍ਰਿਪਤਿ ਅਘਾਵੇ।
ਊਚੀ ਪਉੜੀ ਚੜ੍ਹੇ ਨਿਰਾਰਾ, ਗੁਰਮੁਖਿ ਜੋਗੁ ਪਾਵਹਿ ਸਚੁ ਸਾਰਾ।
ਓਪਤਿ ਪਰਲੋ ਨਿਮਖ ਮਝਾਰਿ, ਨਾਨਕ ਜਪੀਏ[7]ਸਬਦਿ ਪਿਆਰਿ ॥੬॥
ਨਿਰੰਜਨ[8] ਜੋਤਿ ਸਰਬ ਸਿਰਿ ਮੋਰੁ, ਏਕੋ ਹੀ ਆਪਿ ਦੂਜਾ ਨਹੀ ਹੋਰ।
ਤਾ ਕਾ ਨ ਅੰਤੁ ਨ ਪਾਰਾਵਾਰ, ਅਗਮ ਅਗਾਧਿ ਬਿਅੰਤ ਅਪਾਰ।
ਗੁਰਮੁਖਿ ਜੋਗੀ ਜੋਗੁ ਕਮਾਉ, ਸਿਵਤੀ ਰਾਤਾ ਆਤਮ ਰਾਉ।
ਦਰਸਨ ਆਪਿ ਸਹਜਿ ਘਰ ਪਾਇ, ਨਿਰਮਲੁ ਬਾਣੀ ਨਾਦੁ ਬਜਾਇ ॥੭॥
ਸੁਣ ਭਰਥਰੀ ਨਾਨਕ ਏਹ ਬਾਣੀ, ਜਿਤੁ ਪਾਵਹਿ ਤੂੰ ਪਦੁ ਨਿਰਬਾਣੀ।
ਸਚਿ ਨਿਰੰਤਰਿ ਰਹੇ ਸਮਾਇ, ਕਾਲੁ ਨ ਗ੍ਰਾਸੇ ਪਿੰਡ ਨ ਪਾਇ।
(ਗੁਰ ਮਿਲ ਜੋਤੀ ਜੋਤਿ ਸਮਾਇ)[9]
ਨਾਨਕ ਭਰਥਰੀ ਗੋਸਟਿ ਹੋਈ, ਮਨ ਮਾਨਿਆ ਨਾਨਕ ਸਚੁ ਸੋਈ ॥੮॥
ਰਤਨੁ ਪਦਾਰਥ ਬ੍ਰਹਮ ਗਿਆਨੁ, ਗਿਆਨੁ ਧਿਆਨੁ ਗੁਰ ਸਬਦੁ ਪਛਾਨੁ।
ਗੁਰ ਕੈ ਸਬਦਿ ਰਤਾ ਜਨੁ ਤੇਰਾ, ਉਰਵਾਰੁ ਪਾਰੁ ਸਭ ਉਸ ਹੀ ਕੇਰਾ।
ਤੰਤੁ ਮੰਤੁ ਪਾਖੰਡ ਨ ਛਾਇਆ, ਆਦਿ ਪੁਰਖ ਗੁਰ ਪੁਰਖ ਮਿਲਾਇਆ ॥੯॥
ਕੰਚਨ ਕੋਟ ਗੀਸਾਲੁ ਅਨੂਪ, ਆਪੇ ਦੀਪਕ ਆਪੇ ਧੂਪੁ।
ਸਚੁ ਕੋਟ ਕੰਚਨੁ ਗੀਸਾਲੁ, ਹੀਰਾ ਰਤਨ ਮਾਣਕ ਵਿਚਿ ਲਾਲ।
ਹੀਰਾ ਰਤਨ ਜਵੇਹਰ ਸਭਰੁ, ਮਾਣਕ ਮੋਤੀ ਭਰਿਆ ਸਤਸਰੁ।
ਗੁਰ ਸਬਦੀ ਅਚਰਜੁ ਡੀਠਾ ਸੋਇ, ਨਾਨਕ ਕੀਮਤਿ ਕਹਣੁ ਨ ਹੋਇ ॥੧੦॥
ਕੰਚਨ ਕੋਟ ਸਚੇ ਗੀਸਾਲੈ, ਦਰਸਨੁ ਪਾਇਆ ਲਾਲ ਗੁਲਾਲੈ।
ਲਾਲ ਗੁਲਾਲ ਸਚ ਗਹਰ ਗੰਭੀਰੈ, ਸਚੁ ਠਕੁਰਾਈ ਸਚੇ ਮੀਰੈ।
ਅਮਰਾਪੁਰ ਨਗਰੁ ਸਚੁ ਅਸਥਾਨੁ, ਤਹ ਜਰਾ ਨ ਮਰਨ ਨ ਆਵਨ ਜਾਨੁ।
ਤਹਾਂ ਨਾਨਕ ਜੁਗ ਜੁਗ ਪਰਮ ਨਿਧਾਨੁ ॥੧੧॥
ਅਕਥੁ ਅਪਾਰ ਅੰਤੁ ਕਿਛੁ ਨਾਹੀਂ, ਏਹੁ ਬੇਅੰਤ ਨ ਕੀਮਤਿ ਪਾਹੀ।
ਅੰਤੁ ਨ ਪਾਈਐ ਬਿਅੰਤੁ ਨਾ ਅੰਤ, ਤਾਕਾ ਅੰਤੁ ਨ ਜਾਣੈ ਜੰਤੁ।
ਅਗਮ ਅਗਾਧ ਬਿਅੰਤ ਅਤੋਲਾ, ਨਾਨਕ ਮੁਲਿ ਨ ਪਾਈਐ ਗੁਣੀ ਅਮੋਲਾ ॥੧੨॥

---

5 ਪਾ ਸੰਨਿ (ਗੁ ਨ ਦ 11053)
6. ਪਾ ਸਮਝਾਇ (ਉਹੀ)
7 ਪਾ ਪਾਵੈ (ਉਹੀ)
8 ਪਾ ਨਿਰਮਲ (ਉਹੀ)
9 ਇਹ ਅੱਧੀ ਤੁਕ ਪੰਜ 7੮5, ਸ ਪ ਲ ਨੰ 2884, ਗੁ ਨ ਦ 1002 ਅਤੇ ਗੁ ਨ ਦ 1053 ਵਿਚ ਨਹੀ ਹੈ। ਇਹ ਸ ਸ ਵਿਚੋਂ ਲੈ ਕੇ ਪਾਈ ਹੈ।

ਅਸੰਖ ਬ੍ਰਹਮੇ ਤਿਸ ਕੇਰੀ ਸੇਵਾ, ਬਿਸਨ ਮਹੇਸ ਨ ਪਾਵਹਿ ਭੇਵਾ।
ਸਨਕਾਦਿਕ ਜਨਕਾਦਿਕ ਦੇਵਾ, ਜਖ ਕਿੰਨਰ ਅਰੁ ਪਿਸਾਚ ਪਰੇਵਾ।
ਲਤਾ ਬਲੀ ਅਰੁ ਸੁਰ ਨਰ ਗੰਧਰਬ, ਨਾਨਕ ਅੰਤੁ ਨ ਪਾਵਹਿ ਸਿਮ੍ਰਿਥਿ ॥੧੩॥
ਏਹ ਤਤ ਵੀਚਾਰੁ ਸੰਤ ਜਨ ਬੋਲੈ, ਘਰਿ ਦਰਿ ਸੋਝੀ ਨਾਹੀ ਡੋਲੈ।
ਅਕਥ ਕਥਾ ਕੀ ਅਕਥ ਕਹਾਣੀ, ਅਗਮ ਪੁਰਖ ਅਗਮ ਹੈ ਬਾਣੀ।
ਅੰਮ੍ਰਿਤ ਮਥਿ ਮਥਿ ਕਾਢਿਆ ਤੰਤੁ, ਨਾਨਕ ਬੋਲੈ ਅਗਮ ਬਿਅੰਤੁ ॥੧੪॥
ਨਾਭ ਕਵਲ ਤਹਿ ਸਤਿਸਰ ਸਮੁੰਦ, ਧਰ ਹਰ ਤ੍ਰਿਪਤੇ[10] ਬਰਖੈ ਇੰਦ।
ਧਰ ਹਰ ਬਰਖੈ ਸਰ ਭਰੇ, ਸਹਜਿ ਉਪਜੈ ਕਉਲੁ।
ਗਗਨ ਦੁਆਰੇ ਘਰਿ ਚੜੈ, ਊਧਾ ਬਿਗਸੈ ਕਉਲੁ।
ਦੇ ਪਰਦਖਿਣਾ ਚੜ੍ਹੇ ਗਗਨੰਤਰਿ, ਅੰਮ੍ਰਿਤ ਪੀਵੈ ਸਹਜਿ ਨਿਰੰਤਰਿ।
ਦਰਸਨ ਪਰਸੈ ਗੁਰ ਪ੍ਰਸਾਦਿ, ਅਸਥਿਰ ਜੋਗੀ ਆਦਿ ਜੁਗਾਦਿ ॥੧੫॥
ਤ੍ਰੈਸਤ ਉਂਗਲਿ ਵਾਈ ਖੇਲੁ, ਸੁੰਨਿ ਸਚੁ ਅਹਾਰ ਕਰਿ ਮੇਲੁ।
ਬੋਲੈ ਖੇਲੈ ਅਸਥਿਰ ਜਾਣੁ, ਤਤ ਸਰੂਪ ਨਿਰਜੰਨ ਸਚੁ ਪਛਾਣੁ।
ਆਤਮ ਰਾਮ ਸਿਵਾਣ ਸਰੂਪ, ਆਦਿ ਅਨੀਲੁ ਅਨਾਹਦਿ ਧੂਪੁ।
ਐਸਾ ਜੋਗੀ ਜੁਗਤਿ ਪਛਾਣਿ ਪਤੀਣਾ, ਨਿਜ ਮਹਲੀ ਆਪਨੈ ਘਰਿ ਲੀਣਾ ॥੧੬॥
ਪੂਰਬ ਚੜ੍ਹੇ ਫਿਰਿ ਦੇਖੈ ਦਖਣੁ, ਪਛਮਿ ਆਵੈ ਗੁਰ ਕੈ ਲਖਣੁ।
ਪਛਮਿ ਤੇ ਫਿਰਿ ਚੜ੍ਹੇ ਸੁਮੇਰਿ, ਆਵੈ ਪਰਦਖਣ ਕੈ ਫੇਰਿ।
ਦਹਦਿਸਿ ਖੋਜਿ ਢੂੰਢਿ ਘਰ ਆਵੈ, ਨਾਨਕ ਸੁੰਨ ਸਮਾਧਿ ਲਗਾਵੈ।
ਐਸਾ ਜੋਗੁ ਕਮਾਈਐ ਜੋਗੀ, ਬਹੁੜਿ ਜਨਮੁ ਨ ਹੋਈਐ ਰੋਗੀ ॥੧੭॥
ਜਪ ਤਪ ਸੰਜਮੁ ਸੁਰਤਿ ਬਿਚਖਣੁ, ਜੋਗ ਮਾਰਗੁ ਕੇ ਏਹੀ ਲਖਣੁ।
ਬਿਖਮ ਜੋਗ ਅਗਮ ਕਉ ਪਾਏ, ਸਤਗੁਰੂ ਭੇਟੈ ਨਾਮੁ ਧਿਆਏ।
ਅਗਮੁ ਨਿਗਮੁ ਕਉ ਜਾਣੇ ਵਾਚਿ, ਗੁਰ ਪ੍ਰਸਾਦਿ ਕਾਲ ਕੋ ਬਾਚਿ।
ਮਾਇਆ ਮੋਹ ਨ ਵਿਆਪੈ ਸੋਗ, ਪ੍ਰਣਵੈ ਨਾਨਕ ਐਸਾ ਜੋਗ॥੧੮॥
ਕਿਉਕਰਿ ਖੋਜੀ ਕਿਉਂ ਕਰਿ ਬਾਦੀ, ਕਿਉਕਰਿ ਦੁਬਿਧਾ ਦੁਰਮਤਿ ਤਿਆਗੀ।
ਕਿਉਕਰਿ ਦੁਨੀਆ ਦੂਤਰੁ ਤਰੀਐ, ਕਿਉਕਰਿ ਬਾਲੇ ਜੀਵਤੁ ਮਰੀਐ।
ਕਵਨ ਗੁਰੁ ਜਿਨਿ ਦੀਖਿਆ ਦੀਨੀ, ਭਰਥਰਿ ਪ੍ਰਣਵੈ ਤਤ ਪ੍ਰਬੀਨੀ ॥੧੯॥
ਗੁਰਮੁਖਿ ਖੋਜਤਿ ਰਾਹੁ ਦਸਾਇਆ, ਸਹਜਿ ਮਿਲੇ ਜਗਜੀਵਨੁ ਪਾਇਆ।
ਦੁਬਿਧਾ ਦੁਰਮਤਿ ਤਿਆਗਿ ਸਮਾਇਆ
ਗੁਰਮੁਖ ਸੋਗ ਵਿਜੋਗ ਪ੍ਰਜਾਲੇ, ਗੁਰਮੁਖ ਗਤਿ ਪਤਿ ਮਤਿ[11] ਹੈ ਨਾਲੇ।
ਗੁਰਮੁਖ ਦੁਨੀਆ ਦੂਤਰ ਤਰਿਆ, ਸਬਦਿ ਮੁਏ ਫਿਰਿ ਬਹੁੜਿ ਨ ਮਰਿਆ ॥੨੦॥
ਸਬਦ ਗੁਰੂ ਸਚੁ ਦੀਨੀ ਦੀਖਿਆ, ਸਤਿਗੁਰ ਪੂਰੇ ਸੁਚੁ ਪ੍ਰੀਖਿਆ।
ਗੁਰਮੁਖ ਖੋਜੀ ਸਚ ਪਛਾਣੈ, ਮਨਮੁਖਿ ਬਾਦੀ ਤਤੁ ਨ ਜਾਣੇ।

---

10 ਪਾ ਨਿਪਜੈ (ਗੁ ਨ ਦ 1053)
11 ਪਾ ਪ੍ਰਭ ਨਾਲੇ (ਉਹੀ)

ਚੀਨੈ ਤਤੁ ਗੁਰ ਸਬਦੀ ਮੇਲਾ, ਸਬਦ ਗੁਰੂ ਸੁਰਤਿ ਧੁਨਿ ਚੇਲਾ।
ਅੰਤਰਿ ਸਬਦੁ ਰਤਨੁ ਗਿਆਨ ਪ੍ਰਚੰਡ, ਅੰਤਰਿ ਨਾਮੁ ਨਿਧਾਨੁ ਅਖੰਡੁ।
ਸੁਣ ਹੋ ਭਰਥਰਿ ਨਾਨਕ ਬੋਲੈ, ਸਚੁ ਨਿਰੰਤਰਿ ਤਤੁ ਵਿਰੋਲੈ ॥੨੧॥
ਨਉ ਸਰ ਸੁਭਰ ਦਸਵੈ ਚੜ੍ਹਿਆ, ਗਗਨ ਮੰਡਲ ਮਹਿ ਬਰਖਾ ਭਰਿਆ।
ਤੀਨਿ ਮੇਟਿ ਚਉਥੇ ਚਵੁਬਾਰੈ, ਪੰਚ ਸਤਿ ਜਿਨਿ ਮਨੁ[12] ਕੋ ਮਾਰੇ।
ਗਗਨ ਮੰਡਲ ਮਹਿ ਧਰੇ ਧਿਆਨੁ, ਪਾਰਸੁ ਪਰਸੈ ਤ੍ਰਿਭਵਨ ਥਾਨੁ।
ਪੁਰੀਆ ਸਪਤ ਊਪਰਿ ਕਉਲਾਸੁ, ਤਹਿੰ ਜੋਗੀ ਬਸੈ ਨਿਰੰਜਨ ਦਾਸੁ ॥੨੨॥
ਆਠ ਅਠਾਰਹ ਬਾਰਹ ਬੀਸ, ਬੰਕਿ ਨਾੜਿ ਤਿਆਗੈ ਤੇਤੀਸ।
ਬੰਕ ਨਾੜਿ ਤੇ ਬਾਹਰਿ ਭਇਆ, ਸੋ ਬ੍ਰਹਮ ਗਿਆਨੀ ਬ੍ਰਹਮ ਕੀ ਮਇਆ।
ਸੁਣਿਹੋ ਭਰਥਰਿ ਨਾਨਕ ਬੋਲੈ, ਆਤਮ ਚੀਨੈ ਤਤੁ ਬਿਰੋਲੇ।
ਊਰਮ ਧੂਰਮ ਲਾਗੀ ਤਾੜੀ, ਨਾਨਕ ਜੋਗੀ ਜੁਗਤਿ ਵੀਚਾਰੀ ॥੨੩॥
ਆਸਾ ਪਾਸਾ ਮਨਸਾ ਖਾਈ, ਪਰ ਦਰਬ ਨ ਹਿਰੈ ਨ ਪਰ ਘਰਿ ਜਾਈ।
ਚੋਰੀ ਚੰਚਲੁ ਚਿਤੁ ਨ ਰਵੈ, ਗੁਰ ਪ੍ਰਸਾਦੀ ਸਹਜੇ ਸਵੈ।
ਐਸਾ ਜੋਗੀ ਜੋਗ ਪਛਾਤਾ, ਸਾਚੈ ਸਬਦਿ ਅਨਾਹਦ ਰਾਤਾ।
ਸਹਜੇ ਰਹੈ ਨਿਰਬਾਣੀ ਸੂਤਾ, ਨਾਨਕ ਕਹੈ ਸੋਈ ਅਉਧੂਤਾ ॥੨੪॥
ਜਤੀ ਸਤੀ ਸਤਵੰਤਿ ਸਾੜਾ, ਮੰਚਿ ਇੰਦ੍ਰ ਮਾਰਿ ਨਿਵਾੜਾ।
ਨਾਮੁ ਦਾਨੁ ਗੁਰਮੁਖਿ ਇਸਨਾਨੀ, ਬ੍ਰਹਮ ਕਾ ਬੇਤਾ ਬ੍ਰਹਮ ਗਿਆਨੀ।
ਬੋਲੇ ਸਚੁ ਨ ਰਾਈ ਮਿਥਿਆ, ਇਹ ਆਦਿ ਪੁਰਖ ਸਤਿਗੁਰ ਕੀ ਸਿਖਿਆ।
ਜੋਗ ਕੇ ਲਛਨ ਸੁਣਿਅਹੁ ਪੂਤਾ, ਨਾਨਕ ਕਹੈ ਸੋਈ ਅਉਧੂਤਾ ॥ ੨੫॥
ਚੰਚਲ ਚਾਇ ਨ ਪਾਸੇ ਖੇਲੈ, ਕਾਮ ਨਿੰਦਾ ਮਨਿ ਤਿਆਗੈ ਗੁਰੁ ਮੇਲੈ।
ਚੰਚਲ ਨਾਰਿ ਨ ਜਾਇ ਅਖਾੜੇ, ਗਗਨੰਤਰਿ ਧਨੁਖ ਸਹਜਿ ਮਹਿ ਚਾੜੈ।
ਰਹੈ ਇਕੰਤ ਸਬਦੁ ਨਿਰਬਾਣੁ, ਦਰਗਹਿ ਪੈਝੈ[13] ਪਤਿ ਪਰਵਾਣੁ।
ਐਸੇ ਸੰਜਮੁ ਰਹੇ ਗੁਰ ਪੂਤਾ, ਨਾਨਕ ਕਹੈ ਸੋਈ ਅਉਧੂਤਾ ॥੨੬॥
ਕਨਕ ਕਾਮਨੀ ਸਿਉ ਨਾਹੀ ਗਾਤੁ, ਪਰ ਦਰਬੁ ਨ ਹਿਰੈ ਨ ਤ੍ਰਿਆ ਰਾਤੁ।
ਜਿਹਬਾ ਮੁਖਹੁੰ ਨ ਬੋਲੇ ਅਸਤੁ, ਹਿਰਦੈ ਨਾਮੁ ਅਨਾਹਦ ਮੰਤੁ।
ਮਨ ਮਾਣਕੁ ਮਨੁ ਤੇ ਪਤੀਆਨਾ, ਮਨ ਤੇ ਮਨ ਮਾਨਿਆ ਗੁਰ ਤੇ ਸਮਝਾਨਾ।
ਘਰ ਦਰ ਕੀ ਖਬਰਿ ਸਚਿ ਸਬਦਿ ਸਿਞਾਤੀ, ਅਬਚਲ ਨਗਰੀ ਸਚੁ[14] ਜੋਗ ਪਛਾਤੀ।
ਜੋਗੁ ਮਾਰਗ ਕੀ ਐਸੀ ਚਾਲਾ, ਪ੍ਰਣਵਤਿ ਨਾਨਕ ਸੁਣਿ ਹੋ ਬਾਲਾ ॥੨੭॥
ਸੰਭੂ ਕੀ ਨਗਰੀਆ ਅਪਰੰਪਰ ਥਾਉ, ਸੁੰਨ ਤੇ ਉਪਜੀ ਅਚਰਜੁ ਬਿਸਮਾਉ।
ਨਿਰਭਉ ਜੋਗੀ ਨਗਰੀ ਮਹਿ ਬਸੈ, ਸਚੁ ਭੋਜਨ ਤ੍ਰਿਪਤੇ ਅੰਮ੍ਰਿਤ ਰਸੈ।
ਸੁਣਿ ਭਰਥਰਿ ਐਸਾ ਜੋਗੁ, ਮੂੰਡ ਮੁਡਾਇ ਜੋਗੁ ਨਾ ਹੋਗੁ ॥੨੮॥

---

12. ਪਾ ਪੰਚਾ ਮਾਰੈ (ਉਹੀ)
13. ਪਾ ਪੈਧੇ (ਸ ਪ ਲ. 2884)
14. ਪਾ ਗੁਰ ਸਬਦ (ਉਹੀ)

ਨਾਨਕ ਬੋਲੈ ਸਚੀ ਬਾਣੀ, ਸਣਿ ਹੋ ਭਰਥਰਿ ਅਕਥਿ ਕਹਾਣੀ।
ਕਿਆ ਭਇਆ ਜੇ ਪਿੰਡ ਨ ਪੜਿਆ, ਜੇ ਜੁਗ ਚਾਰੇ ਭਰਮਤੁ ਫਿਰਿਆ।
ਜੇ ਜੁਗ ਚਾਰੇ[15] ਅਵਧਿ ਲਿਖਾਈ, ਅੰਤਿ ਕਾਲਿ ਪਿੰਡ ਪੜੈਗਾ ਭਾਈ ॥੨੯॥

**ਗੋਰਖ ਵਾਚ** . ਕਵਨੁ ਰੂਪ ਕਵਨ ਬਿਸਥਾਰੁ, ਕਵਨੁ ਅਰੰਭ ਕਵਨੁ ਅਕਾਰੁ .
ਕਿਤ ਘਰਿ ਵਸੈ ਕਵਨ ਆਚਾਰੁ।
ਕਵਨ ਸੁ ਰਾਜਾ ਕਵਨ ਸੁ ਮਹਤਾ, ਕਵਨ ਪਰਖ ਪੁਰਖ ਪਤਿ ਹੋਤਾ[16]।
ਕਵਨ ਸੁ ਬੋਲੈ ਕਵਨ ਸੁ ਪੇਖੈ, ਕਵਨ ਸ ਜੋਤਿ ਨਿਰੰਜਨ ਦੇਖੈ।
ਕਹਾ ਇਹੁ ਆਵੈ ਕਹਾ ਇਹੁ ਜਾਇ, ਪਿੰਡ ਪੜੈ ਜੀਉ ਕਹਾ ਸਮਾਇ
ਏਸ ਕਥਾ ਕਾ ਦੇਹੁ ਬੀਚਾਰੁ, ਬੋਲੈ ਗੋਰਖ ਤਤੁ ਵੀਚਾਰੁ[17] ।੩੦॥
ਸਚ ਰੂਪ ਪਵਨੁ ਵਿਸਥਾਰੁ, ਪਵਨੁ ਅਰੰਭ ਸਬਦੁ ਆਕਾਰ।
ਗੁਰਮਤਿ ਸਚੀ ਸਚ ਆਚਾਰੁ।
ਗਰਮਖਿ ਨਿਜ ਘਰਿ ਮਹਲੀ ਬਸੈ, ਅਮਰ ਭਇਆ ਫਿਰਿ ਕਾਲੁ ਨ ਗ੍ਰਸੈ।
ਮਨ ਰਾਜਾ ਪਵਨਾ ਮਹਤਾ, ਨਿਰੰਜਨ ਪੁਰਖ ਪਰਖ[18] ਪਤਿ ਹੋਤਾ।
ਬੋਲੈ ਪਵਨ ਅਗਨਿ ਭੜਵਾਉ, ਸਚੁ ਪੇਖੈ ਜੋਤਿ ਨਿਰੰਜਨ ਰਾਉ
ਹੁਕਮੇ ਆਵੈ ਹੁਕਮੇ ਜਾਇ, ਪਿੰਡ ਪੜੇ ਜੀਓ ਸਚਿ ਸਮਾਇ।
ਅਗਮ ਕਥਾ ਇਹ ਕਥੀ ਨ ਜਾਇ, ਸਤਿਗੁਰ ਪੂਰੇ ਦਈ ਬੁਝਾਇ।
ਨਾਨਕ ਪ੍ਰਣਵੈ ਸਚੀ ਗਾਥਾ, ਸਣਿ ਹੋ ਭਰਥਰ ਗੋਰਖ ਨਾਥਾ ॥੩੧॥
ਜਤੁ ਪਹਾਰਾ ਧੀਰਜ ਸੁਨਿਆਰ, ਅਹਰਣੁ ਮਤਿ ਵੇਦ ਹਥੀਆਰ।[19]
ਗੁਰਮੁਖਿ ਸਚੁ ਸਚੀ ਧਰਮਸਾਲਾ, ਸਚੁ ਕਾਰੀਗਰੁ ਸਚੀ ਭਾਂਡਸਾਲ
ਭਾਡੈ ਭਉ ਅੰਮ੍ਰਿਤ ਤਤੁ ਢਾਲਿ, ਘੜੀਐ ਸਬਦਿ ਸਚੀ ਟਕਸਾਲਿ।[20]
ਅੰਮ੍ਰਿਤ ਦ੍ਰਿਸਟਿ ਸਦਾ ਦਇਆਲ, ਨਾਨਕ ਨਦਰੀ ਨਦਰਿ ਨਿਹਾਲੁ[21] ।੩੨॥
ਘਰਿ ਹੀ ਰਤਨ ਜਵੇਹਰ ਲਾਲਾ, ਦਰਸਨੁ ਪੇਖਤਿ ਭਏ ਨਿਹਾਲਾ।
ਆਦਿ ਪੁਰਖ ਕੇਵਲ ਗੁਰ ਗਿਆਨ, ਅਮਰ ਅਤੀਤੁ ਨਿਰੰਜਨ ਪ੍ਰਾਨ॥
ਨਵਨਿਧਿ ਨਾਮੁ ਅੰਮ੍ਰਿਤ ਭਰਪੂਰਿ, ਸਤਿਗੁਰ ਪੂਰਾ ਭੇਟਿਆ ਸੂਰਿ .
ਸੁਣਿ ਹੋ ਭਰਥਰੀ ਨਾਨਕ ਬੋਲੈ, ਸਹਜਿ ਨਿਰੰਤਰਿ ਤਤੁ ਵਿਰੋਲੈ ॥੩੩।
ਨਾਨਕ ਬੋਲੈ ਸਹਜਿ ਸੁਭਾਇ, ਸਚੁ ਜੋਗ ਮਨਿ ਵਸਿਆ ਆਇ।
ਰੂੜ੍ਹੀ ਬਾਣੀ ਆਤਮ ਰੀਝਾਇ, ਜੋਗੀ ਮਰੈ ਨ ਆਵੈ ਜਾਇ।

15 ਜੁਗ ਚਾਰੋ (ਸ ਪ. ਲ. 2884)
16. ਪਾ ਪਰਾਪਤਿ (ਗੁ ਨ ਦ. 1053)
17. ਪਾ ਅਧਾਰੁ (ਉਹੀ)
18. ਪਾ ਪਰਾਪਤਿ (ਉਹੀ)
19. ਇਹ ਜਪੁਜੀ ਸਾਹਿਬ ਦੀ ਅੰਤਲੀ ਪਉੜੀ ਦੀ ਪਹਿਲੀ ਤੁਕ ਹੈ।
20. ਇਹ ਜਪੁਜੀ ਦੀ ਅੰਤਲੀ ਪਉੜੀ ਦੀ ਤੀਜੀ ਤੁਕ ਹੈ।
2 ਇਸ ਤੁਕ ਦਾ ਪਹਿਲਾ ਅੱਧ ਜਪੁਜੀ ਦੇ ਪਾਠ ਤੋਂ ਭਿੰਨ ਹੈ ਜੋ ਇਸ ਪ੍ਰਕਾਰ ਹੈ "ਜਿਨ ਕਉ ਨਦਰਿ ਕਰਮੁ ਤਿਨ ਕਾਰ।" ਪਰ ਦੂਜਾ ਅੱਧ ਹੂ ਬ ਹੂ ਉਹੀ ਹੈ

ਦਰਸਨ ਪਾਇਆ ਗੁਰ ਪ੍ਰਸਾਦਿ, ਅਸਥਿਰ ਜੋਗੀ ਆਦਿ ਜਗਾਦਿ।
ਨਾਨਕ ਬੋਲੈ ਤਤੁ ਬੀਚਾਰੁ, ਜੋਗ ਜੁਗਤਿ ਸਚਿ ਕਰਣੀ ਸਾਰੁ ॥੩੪॥
ਸੁੰਨ ਸਮਾਧਿ ਅਨਾਹਦ ਰਾਤੇ, ਸਤਿਗੁਰ ਪੂਰੇ ਕੇ ਚਰਨ ਪਰਾਤੇ।
ਨਿਧਿ ਗੁਣ ਗਾਏ ਵੇਖਿ ਹਜੂਰਿ, ਨਾਨਕ ਗੁਰਮਤਿ ਸਚੁ ਭਰਪੂਰਿ ॥੩੫॥
ਆਠ ਪਹਰ ਹਰਿ ਰੰਗ ਚਲੂਲਾ, ਗੁਰ ਕੇ ਸਬਦਿ ਅਭੂਲ ਨ ਭੂਲਾ।
ਸੂਰਜ ਕਿਰਣਿ ਜਿਉ ਜੋਤਿ ਉਜਾਲਾ, ਹਰਿ ਸਿਮਰਣੁ ਹਰਿ ਜਨ ਕੀ ਮਾਲਾ।
ਆਠ ਪਹਰ ਹਰਿ ਨਾਲਿ ਧਿਆਨੁ, ਬ੍ਰਹਮ ਗਿਆਨੀ ਕਾ ਬ੍ਰਹਮ ਗਿਆਨ[22] ॥੩੬।
ਅੰਮ੍ਰਿਤ ਦ੍ਰਿਸਟਿ ਸਮਸਰਿ ਸਭ ਪੇਖੈ, ਸਭ ਤੇ ਨੀਚੁ ਨ ਕਿਸਹੀ ਕੈ ਲੇਖੈ।
ਸਗਲ ਕਾ ਰੇਨੁ ਸਗਲ ਕੀ ਧਰਿ, ਸਗਲ ਕਾ ਪ੍ਰੀਤਮ ਨਾ ਕਿਸਹੂੰ ਤੇ ਦੂਰਿ।
ਸਗਲ ਭਵਨ ਕਾ ਸਖਾ ਸਹਾਈ, ਨਾਨਕ ਰਾਮ ਨਾਮ ਲਿਉ ਲਾਈ ॥੩੭।
ਪੰਚਿ ਤੀਨਿ ਨਉ ਚਾਰਿ ਸਮਾਵੈ, ਧਰਨਿ ਗਗਨ ਕਲ ਧਾਰਿ ਰਹਾਵੈ
ਜਲ ਆਕਾਸੀ ਸੁੰਨ ਸਮਾਵੈ ॥
ਜੋਗੀ ਸਬਦੁ ਬਜਾਇ ਬੀਨਾ, ਗੁਰ ਕੈ ਸਬਦ ਅਨਾਹਦ ਲੀਨਾ।
ਨਾਨਕ ਸਾਚੇ ਸਾਚ ਪਤੀਣਾ ॥੩੮।
ਅਕਥ ਕਥਾ ਅਗਮੁ ਵੀਚਾਰੁ, ਤ੍ਰਿਕੁਟੀ ਛੂਟੀ ਮੁਕਤਿ ਦੁਆਰੁ।
ਅੰਮ੍ਰਿਤ ਪੀਵੈ ਨਿਰਮਲ ਧਾਰੁ, ਗੁਰਮਖਿ ਦੇਖੈ ਦਸਵਾ ਦੁਆਰੁ।
ਸਹਜਿ ਸਭਾਇ ਹਰਿ ਹਰਿ ਗੁਣ ਗਾਵੈ, ਨਾਭ ਕਵਲ ਸਤ ਸਰਿ ਘਰਿ ਸਮਾਵੈ ॥੩੯।
ਸਬਦੁ ਸੁਰਤਿ ਕੀ ਸਾਖੀ ਬੂਝੈ, ਮਰਮੁ ਦਸਾ ਪੰਚਾ ਕਾ ਬੂਝੈ।
ਦਸਵੈ ਦੁਆਰੈ ਚੋਵੈ ਭਾਠੀ, ਤੀਰਥ ਪਰਸੈ ਤ੍ਰੈ ਸੈ ਸਾਠੀ।
ਗਗਨ ਭਵਨ ਗਵਨਿ ਕਰਿ ਫਿਰੈ, ਜਾਇ ਤ੍ਰਿਬੇਣੀ ਮਜਨੁ ਕਰੇ।
ਸਹਜਿ ਨਿਰੰਤਰਿ ਧਰੇ ਧਿਆਨੁ, ਨਾਨਕ ਐਸਾ ਬ੍ਰਹਮ ਗਿਆਨੁ ॥੪੦॥
ਉਲਟੇ ਕਵਲ ਜੋਤਿ ਪ੍ਰਗਾਸੁ, ਹਰਿ ਗੁਣ ਗਾਵੈ ਸਹਜਿ ਬਿਗਾਸੁ।
ਸਹਜੇ ਸਿਫਤੀ ਧਨੁਖ ਚੜ੍ਹਾਏ, ਗੁਰ ਕੇ ਸਬਦਿ ਅਨਾਹਦੁ ਵਾਏ।
ਸਬਦ ਸੁਰਤਿ ਕਾ ਸਾਖੀ ਪੜਿਆ, ਨਾਨਕ ਗਰਭ ਕੁੰਡਿ ਨਹੀ ਗਲਿਆ[23] ॥੪੧॥
ਅਗਮ ਨਿਗਮੁ ਕਉ ਗੁਰਮੁਖਿ ਬੂਝੈ, ਗੁਰਮੁਖ ਜਾਣੈ ਸਭ ਕਿਛੁ ਸੂਝੈ।
ਗੁਰਮੁਖਿ ਰਣੁ ਆਤਮ ਗੜ ਜੀਤੇ, ਪੰਚ ਮਾਰਿ ਸੁਖ ਸਹਜਿ ਸਮੀਤੇ।
ਗੁਰਮੁਖਿ ਪਾਵੈ ਦਰਗਹ ਮਨੀ, ਉਰਵਾਰ ਪਾਰ ਕਾ ਹੋਵੈ ਧਨੀ।
ਊਚਾ ਗੜ ਨਿਜ ਮਹਲ ਥਿਜ ਮੰਦਰਿ, ਨਾਨਕ ਗੁਰਮੁਖਿ ਪਾਵੈ ਅੰਦਰਿ ॥੪੨॥
ਗੁਰਮਖਿ ਪਾਵੈ ਸਹਜੁ ਮਹਲੀ ਵਾਸੁ, ਗੁਰਮੁਖਿ ਸਾਚ[24] ਸਬਦ ਗੁਣ ਤਾਸੁ।
ਗੁਰਮਖਿ ਅੰਭ ਅੰਭਿ ਮਿਲਾਇਆ, ਗੁਰਮੁਖਿ ਮੰਨੇ ਹੁਕਮ ਰਜਾਇਆ।
ਗੁਰਮਖਿ ਘਰਿ ਦਰਿ ਪਤਿ ਪਰਵਾਣ, ਗੁਰਮਖਿ ਸਚੁ ਸਬਦੁ ਨੀਸਾਣੁ।

---

22 ਪਾ ਧਿਆਨੁ (ਗੁ ਨ ਦ. 1053)
23 ਪਾ ਪੜਿਆ (ਗੁ ਨ ਦ. 1002)
24. ਪਾ ਸਬਦ ਸਦਾ (ਗੁ. ਨ ਦ 1053)

ਗੁਰਮੁਖਿ ਕੰਚਨ ਕਾਇਆ ਸੂਚੀ, ਗੁਰਮੁਖਿ ਪਉੜੀ ਊਚੀ ਊਚੀ ।[25]
ਗੁਰਮੁਖਿ ਸ਼ਬਦੁ ਸਬਦੁ ਨਿਸਤਾਰਾ, ਨਾਨਕ ਗੁਰਮੁਖਿ ਪਾਰਿ ਉਤਾਰਾ ॥੪੩॥
ਜਪੁ ਜਪੁ ਸੰਜਮੁ ਸੁਰਤਿ ਬਿਚਖਣ, ਸਤਸਰ[26] ਸਾਧਿ ਭਲਾ ਏਹ ਲਖਣ।
ਅੰਮ੍ਰਿਤ ਦ੍ਰਿਸਟਿ ਬਰਖਾ ਤਹਿ ਬਰਖਾ, ਪੂਰੀ ਮਤਿ ਪੂਰਾ ਹੈ ਪੁਰਖਾ।
ਜੋਗ ਮਾਰਗ ਕਾ ਏਹੋ ਲਖਣੁ ਨਾਨਕ ਜੋਗੀ ਜੁਗਤਿ[27] ਬਿਚਖੁਣ ॥੪੪॥
ਅਗਮ ਨਿਗਮੁ ਅਗਮੁ ਵੀਚਾਰੇ, ਤ੍ਰਿਕੁਟੀ ਛੂਟੀ ਬਿਬਲ ਮਝਾਰੇ।
ਮਿਲੇ ਸਿ ਪ੍ਰੀਤਮ ਰਾਮ ਪਿਆਰੇ, ਲਸਕਰੀਆਂ ਘਰਿ ਸੰਮਲੇ ਸਾਰੇ।
ਸਰਵਰਿ ਖੋਜ ਪਾਇ ਨਾਮੁ ਮਣੀਆ, ਤਾਂ ਕੀ ਕੋਇ ਨਾ ਕੀਮਤਿ ਗਣੀਆ।
ਵਖਰੁ ਸਾਚੁ ਕਰੇ ਵਾਪਾਰੁ, ਨਾਨਕ ਪਾਏ ਮਕਤਿ ਦੁਆਰ ॥੪੫॥
ਕਰਤਾ ਭੁਗਤਾ ਕਰਨੇ ਜੋਗੁ, ਕਰਨ ਕਰਾਵਨਹਾਰੁ ਪ੍ਰਭੁ ਹੋਗੁ।
ਆਦਿ ਨਿਰੰਜਨ ਤ੍ਰਿਭਵਣੁ ਧਨੀ, ਤਾ ਕੀ ਉਪਮਾ ਕੇਤਕ ਗਨੀ।
ਨਿਰਗੁਣ ਸਰਗੁਣ ਤ੍ਰਿਹਗੁਣ ਤੇ ਦੂਰਿ, ਨਾਨਕ ਅਲਿਪਤ ਰਹਿਆ ਭਰਪੂਰਿ ॥੪੬॥
ਧਰਹਰਿ ਵੂਠਾ[27 ੪] ਸਰਵਰ ਭਰੇ, ਸਰ ਭਰਿਆ ਕਉਲ ਉਪੰਨ।
ਭਉਰ ਜੋ ਆਵੈਂ ਆਸ ਕਰਿ, ਤਿਸ ਵਿਚਿ ਹੰਸ ਇਕਵੰਨੁ।
ਬਿਨੁ ਸਬਦੈ ਭਰਮਾਈਐ, ਭਉਰ ਨਿਰਾਸਾ ਜਾਇ।
ਬਿਖ ਕੀ ਬਾੜੀ ਬੇਧਿਆ, ਜਮਪੁਰਿ ਚੋਟਾਂ ਖਾਇ।
ਭਉਰ ਭਵੰਤਾ ਭਾਲੀਐ, ਪਰਮ ਭੂਲੇ ਉਦਿਆਨ ।[28]
ਬਿਖੁ ਰਸੁ ਚਾਖੀ ਭਵਰੜੇ, ਮਨ ਮੁਖਿ ਅੰਧਿ ਆਗਿਆਨ ॥੪੭॥
ਧਰਹਰਿ ਵਰਸੈ ਸਰੁ ਭਰੈ, ਹੰਸੁ ਨਿਰਾਲਮੁ ਲਾਲੁ।
ਮਾਣਕ ਮੋਤੀ ਵਿਕਣੈ, ਗੁਰਮੁਖਿ ਖੋਜਿ ਨਿਹਾਲ।
ਸੋ ਹੰਮੁਲਾ ਨ ਹੋਵਈ, ਸਰਵਰਿ ਹੰਸ ਨ ਤਾਲੁ।
ਚੜ੍ਹਿਆ ਨਦਰ ਸਰਾਫ ਦੀ, ਮੋਤੀ ਮਨ ਹੈ ਸਾਲੁ।
ਸਰਵਰਿ ਹੰਸ ਪਛਾਣਿਆ, ਚੁਣਿ ਮੁਕਤਾਹਲੁ ਖਾਇ।
ਹੁਕਮੀ ਬੰਧਾ ਦਰਿ ਖੜਾ, ਮੰਨੇ ਹੁਕਮ ਰਜਾਇ ॥੪੮॥
ਉਡਰਿ ਹੰਸਾ ਗਵਨੁ ਕਰ, ਗੁਰਮੁਖਿ ਪੰਖ ਸਵਾਰਿ।
ਘਰ ਦੂਰ ਸੰਮਲੁ ਹੰਸੁਲੇ, ਜਾਇ ਮਿਲੀਐ ਨਾਮਿ ਮੁਰਾਰਿ।
ਦੇਸਿ ਪਰਾਏ ਹੰਸੁਲਾ, ਭਇਆ ਉਡੀਣਾ ਆਥਿ।
ਹੰਸ ਉਡਾਰੀ ਸੰਮਲੀ, ਜਾਇ ਮਿਲੀਐ ਸੰਗ ਸਾਥਿ।
ਹੰਸ ਸੁ ਮਾਨਸਰੋਵਰੀ, ਛਪੜਿ ਆਇਆ ਵਾਸੁ।

---

25 ਪਾ ਗੁਰਮਖਿ ਗੁਰ ਕੀ ਪਉੜੀ ਊਚੀ (ਉਹੀ)
26 ਪਾ ਸਤਿਗੁਰ (ਉਹੀ)
27 ਪਾ ਜੋਗ (ਉਹੀ)
27 ੪ ਪਾ ਵਰਸੈ (ਉਹੀ)
28 ਪਾ ਅਗਿਆਨ (ਉਹੀ)

ਸੰਗਤਿ ਕਾਗ ਕੁਪੰਖਿ ਕੀ, ਕਿਉਂ ਛੂਟੇ ਤਿਨ ਵਾਸੁ।
ਹੰਸ ਉਡਾਰੀ ਸੰਮਲੀ, ਗੁਰਮੁਖਿ ਮਨੂਆ[29] ਵਾਰਿ।
ਸਤੁ ਖਟੋਲੀ ਪ੍ਰੇਮ ਕੀ, ਅਤਿ ਅਨੂਪ ਅਪਾਰ।
ਉਡੇ ਸੋ ਪੁਰਖ ਨਿਰੰਜਨੀ, ਨਾਨਕ ਜਨਮੁ ਸਵਾਰਿ ॥੪੯॥
ਭਾਗ ਭਰਿਆ ਬਡਸੀ, ਪਉਸੀ ਪਾਰਿ ਸੁ ਹਉਲੁ
ਧਰ ਹਰਿ ਬਸੈ ਸਰ ਭਰੇ, ਸਹਜਿ ਨਿਪਜੈ ਕਉਲੁ।
ਉਨਮੁਨਿ ਕੀ ਬਰਖਾ ਕਰੇ, ਸਹਜਿ[30] ਮਨਾਏ ਸਉਣ।
ਪੰਚਾ ਮਾਰੇ ਮਨੁ ਜਿਣੈ, ਸਗਲੀ ਸਿਸਟ ਕਾ ਭਉਣ।
ਅਮਰ ਅਜੂਨੀ ਥਿਰ ਧਣੀ, ਕਾਲ ਕਰਮੁ ਸਿਰਿ ਨਾਹਿ।
ਨਾਨਕ ਅਜਰਾਵਰ ਅਮਰ ਹੈ, ਨਾ ਆਵਹਿ ਨ ਜਾਹਿ ॥੫੦॥
ਗੁਰਮਖਿ ਕਵਲ ਬਿਗਾਸੀਐ, ਸਹਜਿ ਕਰੇ ਪ੍ਰਗਾਸੁ।
ਗੁਰ ਕੈ ਸਬਦ ਰਹਸੀਐ, ਚੂਕੇ ਮੋਹ ਪਿਆਸੁ।
ਚਉਪੜ ਬਾਜੀ ਜਿਣਿ ਚਲੈ, ਘਰਿ ਆਇਆ ਪਤਿਵੰਤੁ।
ਅਮਰ ਅਜਾਚੀ ਪ੍ਰਭੁ ਮਿਲੇ, ਸਾਚੈ ਸਬਦਿ ਸਹੰਤ।
ਗੜ ਦੋਹੀ ਪਾਤਿਸਾਹ ਕੀ, ਵਜਹੁ ਹੋਇਆ ਬਖਸੀਸ।
ਗੁਰਮੁਖਿ ਪ੍ਰੀਤਮੁ ਗਲਿ ਮਿਲੈ, ਨਾਨਕ ਬੀਸ ਇਕੀਸ ॥੫੧॥
ਗੁਰਮੁਖਿ ਸਚੁ ਕਰੇ ਵਾਪਾਰੁ, ਗੁਰਮੁਖਿ ਪਾਏ ਮਹਲ[31] ਦੁਆਰੁ।
ਗੁਰਮੁਖਿ ਦਾਨਾ ਗੁਰਮੁਖਿ ਬੀਨਾ, ਗੁਰਮੁਖਿ ਸਬਦੇ[32] ਸਬਦਿ ਹੈ ਭੀਨਾ।
ਅਗਮੁ ਨਿਗਮੁ ਸਭ ਗੁਰਮੁਖਿ ਜਾਣ, ਨਾਨਕ ਸਚੁ ਸਬਦ ਨੀਸਾਨ ॥੫੨॥
ਗੁਰਮੁਖਿ ਪਰਖੇ ਪਾਰਖ ਹੀਰਾ, ਗੁਰ ਕਾ ਸਬਦੁ ਸੁਣੇ ਮਨੁ ਧੀਰਾ।
ਗੁਰਮੁਖਿ ਮਨੁ ਮਾਣਕ ਪਰਖਾਏ, ਗੁਰਮੁਖਿ ਕਹੀਂ ਨ ਆਵੈ ਜਾਏ।
ਗੁਰਮੁਖਿ ਅਸਥਿਰ ਕਦੇ ਨ ਮਰੈ, ਨਾਨਕ ਗੁਰਮੁਖਿ ਗੁਰ ਗੁਰ ਕਰੈ ॥੫੩॥
ਗੁਰਮੁਖਿ ਪਵਿਤਰ ਪਰਮ ਪਦ ਪਾਇ, ਗੁਰਮੁਖਿ ਪਤਿ ਸੇਤੀ ਪੈਧਾ ਜਾਇ।
ਗੁਰਮੁਖਿ ਜਾਇ ਵਸੈ ਨਿਜ ਮਹਲੀ, ਰਚੈ ਅਨਾਹਦ[33] ਸਚਿ ਸਿਫਤਿ ਸਹਲੀ।
ਸਚੀ ਗੋਸਟਿ ਸੁਣਿ ਹੋ ਭਰਥਰੀ, ਬੋਲੇ ਨਾਨਕ ਅੰਤ ਨਿਰੰਤਰੀ[34] ॥੫੪॥
ਏਹ ਸਾਚੀ ਗੋਸਟਿ ਗਰਮੁਖਿ ਹੋਈ, ਗੁਰਮੁਖਿ ਵਿਰਲਾ ਚੀਨੇ ਕੋਈ।
ਸਚ ਖੰਡ ਕੀ ਬਾਨੀ ਅਖੰਡ, ਗੁਰਮੁਖਿ ਜਪਹ ਖੰਡ ਬ੍ਰਹਮੰਡ।
ਸੇਤ ਬੰਧਿ ਰਾਮੇਸਰ ਹੋਈ, ਪ੍ਰਣਵਤ ਨਾਨਕ ਤਾਰੇ ਸੋਈ ॥੫੫॥

---

29 ਪਾ ਪੰਖ ਸਵਾਰਿ (ਉਹੀ)
30 ਪਾ ਸਚੁ (ਓਹੀ)
31 ਪਾ ਮੋਖ (ਉਹੀ)
32 ਸਚਿ (ਉਹੀ)
33 ਪਾ ਅਹਿਨਿਸ (ਉਹੀ)
34 ਇਹ ਅੱਧੀ ਤੁਕ "ਬੋਲੈ ਨਾਨਕ ਅੰਤ ਨਿਰੰਤਰੀ ਗੁ. ਨ ਦ 1053 ਵਿਚ ਨਹੀ ਹੈ।

ਸੇਤ ਬੰਧਿ ਰਾਮੇਸਰ ਮੇਲਾ, ਗੋਰਖ ਭਰਥਰੀ ਇਕੁ ਗੁਰੂ ਇਕੁ ਚੇਲਾ।
ਗੁਰਖ ਬੋਲੈ ਸਹਜਿ ਸੁਭਾਇ, ਹਮ ਭੂਲੇ ਤੂ ਰਾਹ ਦਸਾਇ[35] ॥੫੬॥
ਨਾਨਕ ਬੋਲੈ ਸਚੀ ਬਾਣੀ, ਸੁਣਹੋ ਭਰਥਰਿ ਗੋਰਖ ਨਿਰੰਜਨ ਪ੍ਰਾਣੀ।
ਗੁਰਮੁਖਿ ਸਚਾ ਜੋਗ ਕਮਾਉਂ, ਨਿਜ ਘਰਿ ਮਹਲੀ ਪਾਵਹਿੰ ਥਾਉਂ।
ਸਤਿਗੁਰ ਪੂਰੇ ਕੀ ਦੀਖਿਆ ਲੇਹੁ, ਅਮਰਾਪੁਰੀ ਨਗਰਿ ਵਸਰਿ ਘਰ ਥੇਹਿ ॥੫੭॥
ਤੀਨ ਚਾਰ ਚਉਪੜ ਚਉ ਮਹਿਲੈ, ਪੰਜ ਸਤ ਗੁਣ ਗਿਆਨ ਅਮੁਲੈ।
ਨਵ ਘਰ ਢੂੰਢੇ ਦਸਵੇਂ ਦੁਆਰ, ਤਹਿੰ ਅੰਮ੍ਰਿਤ ਪੀਵਹਿ ਸਬਦ[36] ਆਧਾਰ।
ਤਹਿੰ ਅਨਹਦ ਬਾਜੈ ਧੁਨਿ ਆਕਾਰਾ, ਨਾਨਕ ਜੋਤੀ ਜੋਤਿ ਪਿਆਰਾ[37] ॥੫੮॥
ਸਤਿਗੁਰ ਪੂਰਾ ਬੇਪਰਵਾਹੁ, ਦਹਦਿਸ ਮੇਟਿ ਦਸਾਇ ਰਾਹੁ।
ਸਚੁ ਬਿਭੂਤਿ ਦਰਸ ਘਰਿ ਆਉ, ਐਸਾ ਜੋਗੀ ਜੋਗੁ[38] ਕਮਾਉ।
ਪੂਰੇ ਭਾਗਿ ਗੁਰ ਸੁਣਿ ਉਪਦੇਸ[39], ਸਤਿਗੁਰ ਸੇਵਿ ਮਿਟੈ ਸਭ ਭੇਖ।
ਨਾਨਕ ਬੋਲੇ ਬ੍ਰਹਮ ਬੀਚਾਰੁ, ਐਸਾ ਜੋਗ ਜੁਗਤਿ ਸਚੁ ਸਾਰੁ ॥੫੯॥
ਬੇਦ ਕਤੇਬਾ ਸੋਧਿ ਕੁਰਾਣੁ, ਪੰਡਿਤ ਪੋਥੀ ਪੂਛ ਪੁਰਾਣੁ।
ਨਉ ਖੰਡ ਧਰਤੀ ਸਗਲੀ ਫਿਰਹਿ, ਜੋਗੁ ਨ ਪਾਵਹਿ ਭਰਮਿ ਭਰਮਿ ਮਰਹਿ।
ਸਤਿਗੁਰ ਪੂਰੇ ਕੀ ਸਰਨੀ ਆਉ, ਲਖ ਚਉਰਾਸੀਹ ਜੋਨਿ ਨ ਪਾਉ।
ਸਾਧ ਸੰਗਤਿ ਮਹਿੰ ਵਾਸਾ ਪਾਇ, ਆਠ ਪਹਰ ਹਰਿ ਨਾਮੁ ਧਿਆਇ।
ਸਚੁ ਜੋਗ ਅਟਲੁ ਧਿਆਇ ਅਸਥਾਨੁ, ਨਾਨਕ ਪ੍ਰਣਵੈ ਸਦ ਕੁਰਬਾਨ ॥੬੦॥
ਸੁਣਿ ਹੋ ਭਰਥਰੀ ਗੋਰਖ ਨਾਥਾ, ਨਾਮ ਬਿਨਾ ਡੁਬੇ ਬਹੁ ਸਾਥਾ।
ਸਾਧਿਕ ਸਿਧ ਗੁਰੂ ਬਹੁ ਚੇਲੇ, ਗੁਰ ਸਬਦੁ ਬਿਨਾ ਦੁਖੀਏ ਦੁਹੇਲੇ।
ਅੰਮ੍ਰਿਤ ਬਾਣੀ ਨਾਨਕ ਬੋਲੇ, ਸਹਜਿ ਨਿਰੰਤਰਿ ਤਤੁ ਵਿਰੋਲੇ। ੬੧॥
ਕਹਾ ਸੁ ਗਗਨ ਦਇਆ ਭਉਣੁ, ਕਹਾ ਸੁ ਨਿਜ ਘਰਿ ਜਹਾ ਸੁਖਿ ਸਉਣ।
ਗੁਰਮੁਖਿ ਖੋਜਿ ਕਰੇ ਵੀਚਾਰੁ, ਐਸਾ ਗਿਆਣ ਨਿਰੰਜਨ ਸਾਰੁ।
ਪਾਰਸ ਪਰਸੈ ਦਸਵੇਂ ਦੁਆਰਾ, ਅੰਮ੍ਰਿਤ ਪੀਵੈ ਨਿਝਰ ਧਾਰਾ।
ਸਤਿ ਧਰਿ ਨਾਵਣੁ ਪੂਰਾ ਹੋਇ, ਗੁਰਮਤਿ ਮੈਲੁ ਨਾ ਲਾਗੈ ਕੋਇ ॥੬੨॥
ਗੁਰ ਕੇ ਸਬਦਿ ਗਗਨੰਤਰ ਵਾਸੁ, ਨਾਮ ਜਪੇ ਨਿਜ ਮਹਲੀ ਵਾਸੁ।
ਭੈ ਤੇ ਨਿਰਭਉ ਹੋਇ ਸਮਾਇ, ਭੈ ਮੰਨਿਐ ਨਿਰਭਉ ਮੇਰੀ ਮਾਇ।
ਭੈ ਤੇ ਨਿਰਭਉ ਪਤਿ ਪਰਵਾਣੁ, ਭੈ ਤੇ ਨਿਰਭਉ ਦਰਿ ਨੀਸਾਣ ॥੬੩॥
ਤ੍ਰਿਕੁਟੀ ਸੰਧਿ ਤ੍ਰਿਬੀਣੀ ਰਹੈ, ਨਾਭਕਵਲ ਸਤਿ ਧਰਿ ਘਰਿ ਬਹੈ।
ਅਦਲ ਕਰੇ ਰਾਜ ਪੰਚਾਇਣ, ਪਰਚੇ ਗੁਰਮੁਖਿ ਪਰਮ ਪਰਾਇਣ।[40]

---

35. ਪਾ: ਬਤਾਇ (ਉਹੀ)।
36. ਪਾ: ਨਿਝਰ ਧਾਰ (ਉਹੀ)
37. ਪਾ: ਅਪਾਰਾ (ਉਹੀ)
38. ਪਾ: ਜੁਗਤ (ਉਹੀ)
39. ਪਾ: ਪੂਰੇ ਗੁਰ ਕਾ ਸੁਣ ਉਪਦੇਸ (ਉਹੀ)।
40. ਪਾ: ਪੰਚੇ ਗੁਰਮੁਖਿ ਪ੍ਰੇਮ ਪਰਾਇਣ (ਉਹੀ)

ਆਪੁ ਵੀਚਾਰੇ ਪਰਖੇ ਹੀਰਾ, ਐਸਾ ਪਾਰਖੁ ਗੁਣੀ ਗਹੀਰਾ।
ਐਸਾ ਸਾਹੁ ਸਰਾਫ ਸੁਭਾਇ, ਸਾਚੀ ਦਰਗਹ ਮਹਲ ਬੁਲਾਇ ॥੬੪॥
ਆਠ ਪਹਰਿ ਹਰਿ ਰੰਗ ਗੁਲਾਲ, ਸਹਜ ਧਿਆਨੀ ਸਦਾ ਨਿਹਾਲੁ।
ਰਹੇ ਨਿਮਾਣਾ ਸਭ ਕੀ ਰੇਣ, ਰਹੇ ਅਲੇਖੁ ਜਿਉਂ ਜਲ ਕਉਲੇਣ।
ਦਰਸਨ ਤਿਸਕਾ ਅਪਰ ਅਪਾਰੁ, ਨਾਨਕ ਸਾਧ ਆਪਿ ਨਿਰੰਕਾਰ ॥੬੫॥
ਸੰਸਾਰ ਸਾਗਰ ਤੇ ਰਹੇ ਨਿਰਾਰਾ, ਜਿਉ ਜਲ ਭੀਤਰਿ ਕਵਲੁ ਨਿਰਾਲਾ।
ਸੂਰਜ ਕਿਰਣ ਜਿਉਂ ਜੋਤਿ ਉਜਾਲਾ।
ਮਨ ਬਚ ਕਰਮ ਸਤਿ ਦ੍ਰਿੜੁ ਸਾਚਾ, ਅੰਤਰਿ ਪ੍ਰੀਤਿ ਰਾਮ ਰੰਗਿ ਮਾਚਾ।
ਅੰਮ੍ਰਿਤ ਦ੍ਰਿਸਟਿ ਸਦਾ ਦਇਆਲੁ, ਦਇਆਵੰਤ ਪੂਰਨ ਕਿਰਪਾਲ।
ਹਰਿ ਗੁਣ ਗਾਵੈ ਸਦਾ ਵਿਗਾਸਾ, ਨਾਨਕ ਇਹ ਬਿਧਿ ਕਵਲ ਪ੍ਰਗਾਸਾ[41] ॥੬੬॥
ਅਕਲ ਪੁਰਖ ਕੇਵਲ ਗੁਰ ਗਿਆਨ, ਗੁਰਮੁਖਿ ਬਾਣੀ ਪਰਮ ਨਿਧਾਨ।
ਅਨੰਦ ਰੂਪ ਕਉ ਸਦਾ ਜੈਕਾਰੁ, ਆਦਿ ਅੰਤ[42] ਤ੍ਰਿਭਵਨ ਸਚੁ ਸਾਰੁ।
ਸਤਿ ਸਰੂਪ ਅਘਾਇ[43] ਭੋਗੁ, ਨਾਨਕ ਆਦਿ ਜੁਗਾਦਿ ਜੁਗੋ ਜੁਗੁ ਹੋਗੁ ॥੬੭॥
ਪ੍ਰਿਥਮੇ ਮਾਨਸਰੋਵਰਿ ਕਰੇ ਇਸਨਾਨੁ, ਦੁਤੀਏ ਦਖਣ ਕਉ ਧਰੇ ਧਿਆਨੁ।
ਦਖਣ ਤੇ ਜੁ ਪੱਛਮ ਚੜ੍ਹੈ, ਤਉ ਹਾਟ ਪਟਣ ਕੀ ਸੋਝੀ ਪੜੈ।
ਦੇ ਪਰਦਖਣ ਚੜ੍ਹੇ ਗਗਨੰਤਰਿ, ਤਹਿੰ ਨਾਨਕ ਬੈਸੈ ਤਖਤਿ ਨਿਰੰਤਰਿ ॥੬੮॥
ਨਾਭ ਕਵਲ ਪਵਨ ਅੰਕਾਰ, ਮਨ ਸੁਧਿ ਇੰਦ੍ਰੀ ਮੁਕਤਿ ਦੁਆਰ।
ਬ੍ਰਹਮ ਕਰ ਮੰਡਲੁ ਅੰਬ੍ਰਿਤਸਰ ਪੂਰਾ, ਗਗਨ ਅਕਾਸੀ ਬਜਾਇ ਤੂਰਾ।
ਇੰਦ੍ਰੀ ਬਿੰਦੁ ਸੁਫਨੇ ਨਹੀਂ ਦੇਖਿ, ਤਹ ਨਾਨਕ ਪਾਇਆ ਅਲਖ ਅਲੇਖੁ ॥੬੯॥
ਅਰਚੈ ਪਰਚੈ ਰਹੈ ਗੁਰ ਗਿਆਨੀ, ਅਗਮ ਨਿਗਮ ਕੀ ਸੋ ਬਿਧਿ ਜਾਨੀ।
ਮਨ ਮਨਸਾ ਇਕਤੁ ਪਰੋਵੇ ਸੂਤਿ, ਵਸਿਗਤਿ ਕੀਏ ਪੰਚੈ ਦੂਤ।
ਉਪਰ ਚੜ੍ਹੇ ਗਗਨਿ ਅਕਾਸ, ਗਗਨੰਤਰਿ ਬਸੈ ਤਖਤਿ ਨਿਵਾਸਿ ॥੭੦॥
ਤਖਤ ਨਿਵਾਸੀ ਸਤ ਸੰਗਤਿ ਭਾਉ, ਆਤਮ ਚੀਨੈ ਨਿਜ ਘਰਿ ਜਾਓ।
ਆਦਿ ਜੁਗਾਦਿ ਸਚਿ ਪਸਾਉ, ਨਰੁ ਨਿਹਕੇਵਲੁ ਨਿਰਭਉ ਨਾਉ।
ਸਚ ਜੋਗ ਨਿਜ ਮਹਲੀ ਥਾਓ।
ਅਮਰੁ ਅਤੀਤ ਅਲੇਖੁ ਪਰਵਾਣੁ, ਨਾਨਕ ਕਰਮ ਸਚੁ ਨੀਸਾਣੁ[44] ॥੭੧॥
ਅਨਹਦ ਚੀਨੈ ਪਦੁ ਨਿਰਬਾਣ, ਅਗਮੁ ਨਿਗਮੁ ਗੁਰ ਸਬਦੀ ਜਾਣੁ।
ਐਸੀ ਜੋਗੁ ਜੁਗਤਿ ਪਰਵਾਣੁ।
ਸਤਿਸਰਿ ਨਾਵਣ ਪੂਰਾ ਹੋਇ, ਦੁਰਮਤਿ ਮੈਲੁ ਉਤਾਰੈ ਧੋਇ।
ਐਸਾ ਜੋਗੀ ਜੋਗੁ ਕਮਾਇ, ਗੁਰ ਪਰਸਾਦੀ ਮਨੁ ਉਲਟਿ ਸਮਾਇ ॥੭੨॥

---

41 ਪਾ (i) ਨਾਨਕ ਸਿਫਤੀ ਰਾਤਾ ਸਦਾ ਬਿਗਾਸ (ਗੁ ਨ ਦ. 1002)
(ii) ਨਾਨਕ ਸਿਫਤੀ ਰਤਾ ਸੁਖਿ ਨਿਵਾਸ (ਗੁ ਨ ਦ 1053)

42 ਪਾ ਅਤੀਤੁ (ਉਹੀ)

43 ਪਾ ਸਰਬ ਘਟ (ਉਹੀ)।

44 ਪਾ ਨਾਨਕ ਨਾਮ ਸਚੁ ਦੀਬਾਣੁ (ਉਹੀ)

ਚੀਨੈ ਆਪੁ ਸਬਦੁ ਨਿਰਬਾਣੁ, ਗਗਨੰਤਰਿ ਤਖ਼ਤਿ ਲਾਇ ਦੀਬਾਣੁ।
ਕਾਇਆ ਅਗਨਿ ਕਰੇ ਨਿਭਰਾਤੀ, ਅਸਥਿਰ ਕੰਧੁ ਅਜਰਾਵਰੁ ਤਾਕੀ।
ਸੁੰਨ ਸਰੋਵਰਿ ਕਰੇ ਇਸਨਾਨੁ, ਨਾਨਕ ਐਸਾ ਅਗਮੁ ਗਿਆਨ ॥੭੩॥
ਅਗਮੁ ਨਿਗਮ ਜਾਵੈ ਜੇ ਵਾਚਿ, ਪੰਚੇ ਦੂਤ ਰਹਾਇ ਚਾਕਿ।
ਪੰਚੈ ਸਾਧ ਜਨਾ ਗੁਰਭਾਈ, ਪੰਚੇ ਜੀਤੇ ਘਰਿ ਨਵਨਿਧਿ ਪਾਈ ॥੭੪॥
ਤ੍ਰਿਹੁੰ ਕਾ ਮਾਰਿ ਮਿਲਾਵੈ ਮਾਨੁ, ਨਾਨਕ ਸਚੁ ਸਬਦੁ ਪ੍ਰਧਾਨੁ।
ਕਾਇਆ ਨਗਰ ਮਹਿ ਨਾਮੁ ਨਿਧਾਨੈ ਪਾਇਆ, ਅਸਥਿਰ ਜੋਗੀ ਫਿਰਿ ਜੋਨਿ ਨ ਆਇਆ।
ਸਚੁ ਜੋਗੁ ਕੇਵਲ ਗੁਰ ਗਿਆਨ, ਮਸਤਕਿ ਲਿਖਿਆ ਨਾਮੁ ਨੀਸਾਨੁ।
ਸਚੁ ਜੋਗੁ ਗਿਆਨੁ ਰਤਨ[45] ਪਾਇਆ, ਨਾਨਕ ਧੰਨ ਜੋਗੀ ਜੋਗੁ ਸਚੁ ਪਾਇਆ ॥੭੫॥
ਨਿਰਬਾਣੁ ਸਬਦੁ ਅਨਾਹਦੁ ਬਾਜਾ, ਗਗਨ ਤਖਤਿ ਬੈਠਾ ਸਚੁ ਰਾਜਾ।
ਨਾਭ ਕਵਲ ਸਚੁ ਸਹਜੁ ਨਿਧਾਨਾ[46], ਸਬਦੁ ਅਨਾਹਦ ਸੁਣਿ ਮਗਨਾਨਾ।[47]
ਸੁੰਨ ਗੁਫਾ ਮਹਿ ਲਾਗੀ ਤਾਰੀ, ਨਾਨਕ ਜੋਗ ਜੁਗਤਿ ਇਹ ਸਾਰੀ ॥੭੬॥
ਜੋਗ ਬੈਰਾਗੁ ਸਹਜ ਘਰਿ ਆਸਣੁ, ਆਸਾ ਭੀਤਰਿ ਰਹੈ ਨਿਰਾਸਣੁ।
ਮੁੰਦ੍ਰਾ ਸੰਤੋਖ ਸਰਮੁ ਪਤਿ ਝੋਲੀ, ਗੁਰਮੁਖਿ ਜੋਗੀ ਤਤੁ ਵਿਰੋਲੀ।
ਇਨ ਬਿਧਿ ਪਾਇਆ ਜੋਗੀ ਸਚੁ ਜੋਗੁ, ਨਾਨਕ ਜੋਗੀ ਜੁਗੁ ਜੁਗੁ ਹੋਗ ॥੭੭॥
ਅਸਥਿਰ ਪਿੰਡ ਫਿਰਿ ਪਵੇ[48] ਨ ਸੋਇਆ, ਅਸਥਿਰ ਜੋਗੀ ਜੁਗ ਜੁਗ ਹੋਇਆ।
ਲਖ ਚਉਰਾਸੀ ਗਰਭ ਨ ਲੇਟੇ, ਕੰਟਕ ਕਾਲ ਫਿਰਿ ਕਦੇ ਨਾ ਤ੍ਰੋਟੇ।[49]
ਨਾ ਤਿਸ ਖਿੰਥਾ ਨਾ ਤਿਸ ਬਸਤਰੁ, ਨਾਨਕ ਜੋਗੀ ਹੋਇਆ ਅਸਥਿਰ ॥੭੮॥
ਖਿੰਥਾ ਖਿਮਾ ਸਬਦੁ ਮਨਿ ਮੁੰਦ੍ਰਾ, ਭੁਗਤਿ ਗਿਆਨ ਅਉਧੂ ਜੋਗਿੰਦ੍ਰਾ।
ਨਾਭ ਕਵਲ ਦੀਜੈ ਅਸਥੰਭ, ਪਵਨ ਸਹਿਜ ਕਰੇ ਅਰੰਭੁ।
ਮਨ ਪਵਨੈ ਕੀ ਸੁਧ ਲਹੈ, ਸਸੀ ਸੂਰ ਕਉ ਖਾਇ।
ਨਾਨਕ ਜੋਗੀ ਧੰਨ ਹੈ, ਐਸਾ ਜੋਗ ਕਮਾਇ ॥੭੯॥
ਆਸਣ ਸੁਧੁ ਮਨ ਸਚਾ ਚੀਤੁ, ਗੁਰ ਕੇ ਸਬਦ ਸਚਿ ਰਹੇ ਅਤੀਤ।
ਧਰਮ ਧੀਰਜੁ ਕਰਿ ਆਸਣਿ ਬਹੈ, ਗੁਰ ਕੀ ਆਗਿਆ ਮਨ ਮਹਿੰ ਸਹੈ।
ਆਏ ਹਰਖੁ ਨਾ ਗਏ ਸੋਗ, ਨਾਨਕ ਪਾਈਐ ਐਸਾ ਜੋਗ ॥੮੦॥
ਨਾਮੁ ਰਤਨ ਸਚੁ ਜੋਗ ਪਾਇਆ, ਅਨਹਦਿ ਰਾਤਾ ਮਹਲਿ ਬੁਲਾਇਆ।
ਅਨਹਦ ਸਬਦੁ ਗਗਨੰਤਰਿ ਬਾਜਾ, ਬੈਠਾ ਤਖਤਿ ਅਦਲੀ ਸਚੁ ਰਾਜਾ।
ਸਚੁ ਜੋਗੁ ਪ੍ਰਾਨ ਪਤਿ ਪਾਈ, ਜੋਗ ਕੀ ਪ੍ਰਾਨ ਅਮਰੀਕ ਰਖਾਈ ॥੮੧॥
ਅਨਹਦ ਨਾਦ ਗੁਰ ਸਬਦ ਜਗਾਏ, ਦਸਵੇਂ ਦੁਆਰੇ ਰਹੈ ਸਮਾਏ।

---

45 ਪਾ ਅਮੋਲਕ (ਉਹੀ)
46 ਪਾ ਨਿਪੰਨਾ (ਉਹੀ)
47 ਪਾ ਸੁਣਿ ਭਿੰਨਾ (ਉਹੀ)।
48 ਪਾ ਫਿਰਿ ਕਬਹੂ ਨ ਮੂਆ (ਉਹੀ)
49 ਪਾ ਜਮ ਜੰਦਾਰੁ ਨ ਮਾਰੇ ਫੋਟੈ (ਉਹੀ)।

ਅਨਹਦਿ ਰਾਤਾ ਗੁਣੀ ਗਹੀਰੁ, ਨਾਨਕ ਜੋਗੀ ਗਹਰ ਗੰਭੀਰ ॥੮੨॥
ਤ੍ਰੈਦਲ ਸਾਧੇ ਮਟੁਕੀ ਫੂਟੀ, ਅਨਹਦਿ ਰਾਤੇ ਤ੍ਰਿਕੁਟੀ ਛੂਟੀ।
ਤੰਤੁ ਮੰਤੁ ਪਾਖੰਡ ਨ ਕੋਈ, ਅੰਜਨੁ ਨਾਮੁ ਮਨੁ ਮਾਨਿਆ ਸੋਈ।
ਤ੍ਰੈਦਲ ਸਾਧਿ ਬਜਾਏ ਤੂਰਾ, ਤਹ ਕਾਰਜ ਸਿਧਿ ਗੁਰਮੁਖਿ ਪੂਰਾ।
ਅਸਥਿਰ ਪਿੰਡ ਸਚੁ ਜੋਗੁ ਅਖੰਡੁ, ਨਿਰਭਉ ਜੋਗੀ ਨਹੀਂ ਜਮ ਡੰਡੁ ॥੮੩॥
ਤ੍ਰੈਟਕੁ[50] ਭੇਖ ਨ ਚੇਟਕ ਕੋਈ, ਖਿੰਥਾ ਚਕ੍ਰ ਬਿਭੂਤ ਨ ਹੋਈ।
ਗੁਰਮੁਖਿ ਆਦਿ ਦੀਆ ਉਪਦੇਸ[51], ਸਤਿਗੁਰ ਮਿਲੈ ਤ ਉਲਟੀਐ ਵੇਸੁ।
ਸਚੈ ਸਬਦ ਅਨਾਹਦ ਲੀਣਾ, ਨਾਨਕ ਜੋਗੀ ਸਹਿਜ[52] ਪਤੀਣਾ ॥੮੪॥
ਕੰਨ ਪੜਾਇ ਨ ਮੂੰਡ ਮੁਡਾਇਆ, ਘਰਿ ਘਰਿ ਫਿਰਤ ਨ ਫੂਕਣ ਵਾਇਆ।
ਮਨੂਆ ਅਸਥਿਰ ਗੁਰ ਸਬਦਿ ਸੁਹੇਲਾ, ਪੰਚਿ ਮਾਹਿ ਤਤੁ ਲਹੈ ਇਕੇਲਾ।
ਤਤੁ ਤ੍ਰਿਬੀਣੀ ਖਲੈ ਦੁਆਰੁ, ਨਿਝਰ ਝਰੈ ਅਨਹਦੁ ਝੁਨਿਕਾਰਿ।
ਆਦਿ ਪੁਰਖ ਕੋ ਮਿਲਿਆ ਜਾਣੁ, ਨਾਨਕ ਜੋਗੀ ਨਿਰੰਜਨ ਪ੍ਰਾਣ ॥੮੫॥
ਅਸਥਿਰ ਪਿੰਡੁ ਅਜਰਾਵਰ ਭਇਆ, ਜਨਮੁ ਮਰਨ ਦੁਖੁ ਭ੍ਰਮੁ ਗਇਆ।
ਮਿਟੇ ਕਲੇਸ਼ ਉਤਰੇ ਸੰਤਾਪ, ਫਲ ਕੋਟ ਪ੍ਰਾਪਤ ਗੁਰ ਪ੍ਰਤਾਪ।[53]
ਸਚੁ ਜੋਗੁ ਮੁੰਦ੍ਰਾ ਮਨ ਮਾਹੀਂ, ਨਾਨਕ ਅਸਥਿਰੁ ਸੰਤ ਸੰਗ ਸਮਾਹੀਂ ॥੮੬॥
ਨਿਰਾਹਾਰ ਨਿਰਭਉ ਸਚੁ ਜੋਗੁ ਕਮਾਇਆ, ਜਨਮ ਮਰਨ ਕੀ ਚੂਕੀ ਧਾਇਆ।
ਭੁਗਤ ਗਿਆਨ ਜੋਗੀ ਕਉ ਆਈ, ਜੋਗੀ ਗੁਰਮੁਖਿ ਤ੍ਰਿਪਤ ਅਘਾਈ।[54]
ਆਤਮੁ ਰਾਮੁ ਚੀਨੀ ਪਾਇਆ ਜੋਗ, ਨਾਨਕ ਜੋਗੀ ਜੁਗੁ ਜੁਗ ਹੋਗ ॥੮੭॥
ਸਤਿਗੁਰ ਤੇ ਜੋਗੀ ਜੋਗੁ ਪਾਇਆ, ਅਸਥਿਰ ਜੋਗੀ ਫਿਰਿ ਜੂਨਿ ਨ ਆਇਆ।
ਸੁੰਨ ਨਿਰੰਤਰ ਰਹਿਆ ਸਮਾਈ, ਅਸਥਿਰ ਜੋਗੀ ਨਾ ਆਵੈ ਨ ਜਾਈ।
ਅਜਪਾ ਜਾਪੁ ਜਪੈ ਜਪੁ ਜਾਪੁ, ਨਾਨਕ ਉਨਮਨੀ ਕਲਾ ਕਉ ਮਾਰੇ ਚਾਪਿ ॥੮੮॥
ਸੂਰਸਰ ਸੋਖੇ ਸਸਿ ਕੈ ਘਰਿ ਬਹੈ, ਨਾਭ ਕਵਲ ਠਹਰਾਇ ਮਨ ਰਹੈ।
ਬੰਕ ਨਾੜਿ ਕੀ ਤਿਆਗੈ ਰੀਤਿ, ਗੁਰਮੁਖਿ ਲਾਗੀ ਸਾਚੀ ਪ੍ਰੀਤਿ।
ਤ੍ਰੈਦਲ ਸਾਧਿ ਬਹੈ ਸਿੰਘਾਸਣਿ, ਨਾਨਕ ਤਖਤਿ ਨਿਵਾਸੀ ਆਸਣਿ ॥੮੯॥
ਗੁਰ ਕਾ ਭਗਤੁ ਸਦਾ ਇਕ ਰੰਗਾ, ਅਸੁਰਾ ਤਰੈ ਉਲਟੀ[55] ਗੰਗਾ।
ਨਉਸਰ ਸੁਭਰ ਦਸਵੈਂ ਪੂਰਾ, ਤਹ ਅਨਹਦ ਸੁੰਨ ਬਜਾਵੈ ਤੂਰਾ।
ਪਤਾਲਹੁ ਨੀਰੁ ਚੜ੍ਹੈ ਗਗਨਾਪੁਰਿ ਨਿਜ ਘਰਿ ਮਹਲਿ ਵਸੈ ਅਮਰਾਪੁਰਿ ॥੯੦॥
ਚੰਚਲ ਚਾਇ ਨ ਪਰ ਘਰ ਚਾਲ, ਮਨੂਆ ਅਸਥਿਰ ਗੁਰ ਸਬਦਿ ਨਿਹਾਲ।

---

50 ਪਾ ਤ੍ਰੈਕਟ (ਉਹੀ)
51 ਪਾ ਗੋਰਖ ਆਦਿ ਲੀਆ ਉਪਦੇਸੁ (ਓਹੀ)
52 ਪਾ ਸਚਿ (ਉਹੀ)
53 ਪਾ ਸਤਿਗੁਰ ਕਿਰਪਾ ਕੀਨੀ ਆਪਿ (ਉਹੀ)
54 ਪਾ ਦਰਸਨੁ ਪੇਖਤ ਤ੍ਰਿਪਤਿ ਅਘਾਹੀ (ਉਹੀ)
55 ਪਾ ਉਪਠੀ (ਉਹੀ)

ਮਾਨ ਸਰੋਵਰ ਹੰਸ ਊਜਾਲਾ, ਸਿਫਤੀ ਰਤਾ ਲਾਲ ਗੁਲਾਲਾ।
ਪਰਗ੍ਰਿਹ ਜਾਇ ਨਾ ਖੇਲੈ ਚੰਚਲਿ, ਗੁਰਮੁਖ ਤਿਆਗੈ ਮਾਇਆ ਪੰਟਲਿ।
ਨਾਨਕ ਪੂਰੇ ਗਰ ਕੇ ਅੰਚਲਿ ॥੯੧॥
ਤ੍ਰਿਕੁਟੀ ਸੰਧਿ ਤ੍ਰਿਬੀਣੀ ਰਹਤਾ, ਨਾਭ ਕਵਲ ਪਵਨਿ ਘਰਿ ਸਹਤਾ।
ਅਸਥਿਰ ਪਵਨ ਘਰ ਰਹੈ, ਸੰਨ ਸਮਾਵੈ ਮਨ ਮਹਿ ਮਨੁ ਗਹੈ।
ਬਕ ਨਾੜਿ ਤ੍ਰੈਬਿਧਿ ਤਿਆਗੈ, ਨਾਨਕ ਆਦਿ ਜੁਗਾਦਿ ਜਾਗੈ ॥੯੨।
ਐਸਾ ਜੋਗ ਜੁਗਤਿ ਪਰਵਾਣੁ, ਸਚੀ ਦਰਗਹ ਸਚ ਨੀਸਾਣੁ।
ਸਸਚੀ ਦਰਗਹ ਮਹਲਿ ਬੁਲਾਇਆ, ਸਿਰਿ ਖੂਰਿ ਪੈਧਾ ਪ੍ਰਭਿ ਪੈਨਾਇਆ।
ਅਸਥਿਰ ਜੋਗ ਨ ਆਵੈ ਜਾਈ, ਨਾਨਕ ਜੋਗੀ ਸਚਿ ਸਮਾਈ ॥੯੩॥
ਸੁੰਨ ਸਮਾਧਿ ਅਨਾਹਦ ਬਾਣੀ, ਅਚਰਜੁ ਰੂਪ ਅਕਥ ਕਹਾਣੀ।
ਆਦਿ ਅਨੀਲ ਜੁਗੁ ਜੁਗੁ ਅਨਾਹਦ, ਆਦਿ ਜੁਗਾਦਿ ਜੁਗੋ ਜੁਗ ਸਾਹਦੁ।
ਕੀਮਤਿ ਕਿਨੈ ਨ ਪਾਈਆ ਤਾਕੀ, ਕੋਟਿ ਬ੍ਰਹਮੰਡ ਰਚਨਾ ਜਿਨਿ ਰਾਚੀ।
ਤਾ ਕਾ ਅੰਤੁ ਨ ਪਾਰਾਵਾਰ, ਆਪੇ ਜਾਣੇ ਸਿਰਜਨਹਾਰ ॥੯੪॥
ਅਪਣੀ ਗਤਿ ਮਿਤਿ ਆਪੇ ਜਾਣੇ, ਆਪਣੇ ਰੰਗੁ ਸਬਦਿ ਨਿਰਬਾਣੈ।
ਆਪੇ ਏਕ ਅਨੇਕ ਅਪਾਰਾ, ਆਪੇ ਬਹੁ ਬਿਧਿ ਕਰੇ ਬਿਸਥਾਰਾ।
ਅਗਮ ਅਗਾਧਿ ਬਿਅੰਤ ਅਤੋਲੇ, ਕੁਦਰਤਿ ਕਾਦਰੁ ਕਰਤੇ ਮਉਲੇ ॥੯੫॥
ਨਾਨਕ ਜੰਪੈ ਦਰਿ ਬੇਨੰਤੀ, ਏਹ ਅਕਥ ਕਥਾ ਸਚੁ ਸਤਿ ਸੋਹੰਤੀ।
ਅਕਲੁ ਨਿਰੰਜਨ ਲਾਲੁ ਗਲਾਲ, ਆਦਿ ਨਿਰੰਜਨੁ ਦੀਨ ਦਿਆਲ।
ਅਕਲਪ ਬਿਰਖ ਪੂਰਨ ਭਗਵਾਨ, ਅਮਰ ਅਜੋਨੀ ਪਰਮ ਨਿਧਾਨ।
ਅਮਰ ਅਤੀਤ ਕੇਵਲ ਗਰ ਗਿਆਨੁ, ਨਾਨਕ ਜੁਗ-ਜੁਗ ਪਰਮ ਨਿਧਾਨੁ[56] ।੯੬॥

56. ਅਧਿਆਇ (੧੧) ਭਾਗ ਦੇ 96 ਬੰਦ ਸ. ਪ. ਲ. 2884 ਅਤੇ ਗੁ. ਨ. ਦ. 1002 ਵਿਚ ਪ੍ਰਾਪਤ ਹਨ। ਪੰਚ 765 ਵਿਚ ਵੀ ਇਹ ਸਾਰੇ ਬੰਦ ਮਿਲਦੇ ਹਨ।

## 7—III

## *ਸਿੱਧ ਗੋਸਟ*

*(ਝੰਗਰ ਨਾਥ, ਈਸਰ ਨਾਥ, ਗੋਰਖ ਨਾਥ, ਭਰਥਰੀ, ਗੋਪੀ ਚੰਦ ਆਦਿ ਨਾਲ)*

---

ਤਾ ਸਿਧਾ ਆਖਿਆ ਬਾਲਿਆ ਤੂੰ ਕੋਈ ਗੁਰੂ ਕਰ ਤਾਂ ਬਾਬੇ ਆਖਿਆ ਮੇਰੇ ਗੁਰੂ ਕਾ ਬੜਾ ਪ੍ਰਤਾਪ ਸਭਨਾ ਕੇ ਸਿਰ ਊਤੇ ਹੈ। ਪਰ ਤੁਸਾ ਜੋ ਆਪਣੇ ਗੁਰੂ ਪਾਸੋ ਬੁਧ ਸਿਖੀ ਹੈ ਤਿਸ ਅਨੁਸਾਰ ਬਚਨ ਕਰੋ।[1] ਤਾ ਸਿਧਾ ਕਹਿਆ ਪਿਆਲਾ ਤਾ ਪੀਉ। ਤਾ ਬਾਬੇ ਕਹਿਆ ਇਹ ਕੈਸਾ ਪਾਣੀ ਹੈ ਤਾਂ ਸਿਧਾਂ ਕਹਿਆ ਇਹ ਅੰਮ੍ਰਿਤ ਹੈ ਇਸ ਪੀਤੇ ਲਿਵ ਲਗਤੀ ਹੈ। ਤਾਂ ਬਾਬੇ ਕਹਿਆ ਇਸ ਕੀ ਉਤਪਤਿ ਕਿਉ ਕਰਿ ਹੈ ਤਾਂ ਝੰਗਰ ਨਾਥ ਬੋਲਿਆ

*ਰਾਗ ਆਸਾ* ਭਾਠੀ ਜਾਲੋ ਲਾਹਣਿ ਮਾਡੋ, ਕਸ ਕੋ ਬੀਚ ਸਮਾਵੈ।
ਨਿਰਮਲ ਧਾਰ ਨਲੀ ਹੋਇ ਚਲਤੀ, ਤਬ ਯਹਿ ਅੰਮ੍ਰਿਤ ਪਾਵੈ
ਸੁਣ ਨਾਨਕ ਤਬ ਜੋਗੀ ਹੋਵੈ, ਦ੍ਰਿਸਟ ਖੁਲੈ ਬੰਧਨ ਸਭ ਕਾਟੈ ਸਗਲੀ ਦੁਰਮਤਿ ਖੋਵੈ।੧॥ ਰਹਾਉ॥
ਹੋ ਮਤਵਾਲੇ ਮਦ ਕੇ ਮਾਤੇ ਮਗਨ ਹੋਇ ਲਿਵ ਲਾਗੀ।
ਸੁਰਤਿ ਬੰਦ ਨ ਚਲਤੀ ਕਬਹੂੰ ਦਰਬਾਰ ਖੜਾ ਬੈਰਾਗੀ ।੨
ਐਸੇ ਸਹਜ ਫਿਰੇ ਮਤਵਾਲਾ ਦੁਖ ਸੁਖ ਦੋਇ ਨਿਵਾਰੇ
ਜਹਾਂ ਦੇਖੈ ਤਹਿੰ ਏਕੋ ਸਆਮੀ ਹਿਰਦੇ ਅੰਤਰਿ ਧਾਰੇ। ੩।
ਲਾਹਾ ਪੂੰਜੀ ਸਾਥ ਨਿਬਾਹੀ ਖਾਲੀ ਖੇਪ ਨ ਜਾਵੈ।
ਝੰਗਰ ਨਾਥ ਕਹੈ ਸੁਣ ਨਾਨਕ ਬਾਲੇ ਤਬ ਤੂੰ ਦਰਸਨ ਪਾਵੈ ।੪॥

*ਸ੍ਰੀ ਗੁਰੂ ਵਾਚ—ਰਾਗੁ ਆਸਾ ਮਹਲਾ ॥੧॥*
ਗਿਆਨ[2] ਧਿਆਨ ਕੀ ਲਾਹਣਿ ਮਾਂਡੀ-ਕਰਣੀ ਕੀ ਕਸ ਪਾਈ।
ਭਾਉ ਭਾਠੀ ਪ੍ਰੇਮ ਸਮਾਣਾ, ਬ੍ਰਹਮ ਕੀ ਅਗਨਿ ਜਲਾਈ ॥੧॥
ਸਿਧੋ ਹਮ ਮਦ ਕੇ ਮਾਤੇ ਨਾਹੀਂ।
ਜੋ ਮਤਵਾਲੇ ਮਦ ਕੇ ਮਾਤੇ ਕਿਨ ਮਤਵਾਲਿਉ ਮਾਹੀ ।੧। ਰਹਾਉ।
ਸੁਰਤਿ ਨਲੀ ਭਾਉ ਵਾਸਨ ਕੀਆ ਅੰਤਰਿ ਧਾਰ ਚੁਆਈ।

---

1 ਇਹ ਸੰਬਾਦ ਬਾਲੇ ਵਾਲੀ ਜਨਮ ਸਾਖੀ ਵਿਚ ਵੀ ਦਰਜ ਹਨ ਵਾਰਤਕ ਭਾਗ ਸ ਪ ਲ. ਵਿਚ ਪ੍ਰਾਪਤ ਨਹੀਂ ਪੰਜ 765 ਵਿਚ ਤਾਂ ਨਾ ਵਾਰਤਕ ਹੈ ਅਤੇ ਨਾ ਹੀ ਕਵਿਤਾ ਭਾਗ। ਮੋ. ਬ. ਨੰ 109 ਵਿਚ ਖਿੰਬੜ ਨਾਲ ਗੋਸਟ ਮਿਲਦੀ ਹੈ ਪਰ ਉਥੇ ਗੁਰੋਵਾਚ ਦੀ ਥਾਂ 'ਗੁਸਾਈਂ' ਪਾਠ ਹੈ।

2 ਇਹ ਆਦਿ ਗ੍ਰੰਥ ਤੋਂ ਬਾਹਰਲੀ ਬਾਣੀ ਹੈ।

ਦੂਜਾ ਸੁਰਾਹੀ ਸਹਜ ਪਿਆਲਾ ਗੁਰਮਤਿ ਪੀਉ ਭਾਈ ॥੨॥
ਗੁਰਮੁਖ ਨਾਮ ਫਿਰੇ ਮਤਵਾਲਾ ਏਕ ਰੰਗ ਮਹਿ ਖੇਲੈ।
ਜਹਿੰ ਦੇਖਾਂ ਤਹਿੰ ਏਕ ਸਰੂਪੀ ਮਾਰਗ ਪਾਇਆ ਚੇਲੇ ।੩॥
ਨਿਬਹੀ ਖੇਪ ਹਮਾਰੀ ਸਿਧੋ ਆਠ ਪਹਰ ਲਿਵ ਲਾਗੀ।
ਨਾਨਕ ਦਾਸ ਤਹਾ ਮਤਵਾਲਾ ਜਹਿੰ ਏਕੰਕਾਰ ਬੈਰਾਗੀ ।੪॥

ਤਾ ਬਾਬਾ ਬੋਲਿਆ ਸਿਧੋ ਅਪਨੈ ਗੁਰੂ ਕਾ ਸਬਦ ਸੁਨਾਉ ਜਿਸ ਉਤੇ ਮੇਰੀ ਪਰਤੀਤ ਆਵੇਗੀ ਤਿਸ ਕਉ ਭੀ ਗੁਰੂ ਕਰਾਂਗਾ। ਤਾਂ ਪਰਬਤ ਸਿਧ ਬੋਲਿਆ

***ਰਾਗ ਰਾਮਕਲੀ :*** ਧਨ ਜੋਬਨ ਕੀ ਕਰੈ ਨਾ ਆਸਾ, ਪਰ ਤ੍ਰਿਆ ਅੰਗ ਨ ਲਾਵੈ ਪਾਸਾ।
ਨਾਦ ਬਿੰਦੁ ਲੈ ਘਟ ਭੀਤਰ ਕਰੈ, ਤਿਸ ਕੀ ਸੇਵਾ ਪਰਬਤ ਕਰੈ।
ਬੋਲੈ ਪਰਬਤ ਸਤ ਸਰੂਪ, ਪਰਮ ਤਤੁ ਮਹਿ ਰੇਖ ਨ ਰੂਪ ॥੧॥

***ਸਿਧ ਈਸਰ ਨਾਥੋ ਵਾਚ :*** ਸੋ ਗਿਰਹੀ ਜੋ ਨਿਗ੍ਰਹ ਕਰੈ, ਜਪ ਤਪ ਸੰਜਮੁ ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ, ਸੋ ਗਿਰਹੀ ਗੰਗਾ ਕਾ ਨੀਰੁ।
ਬੋਲੈ ਈਸਰੁ ਸਤਿ ਸਰੂਪੁ, ਪਰਮ ਤੰਤ ਮਹਿ ਰੇਖ ਨ ਰੂਪ ॥੨॥

***ਸ੍ਰੀ ਗੋਰਖ ਨਾਥ ਵਾਚ ·*** ਸੋ ਅਉਧੂਤੀ ਜੋ ਧੂਪੈ ਆਪੁ, ਭੋਜਨ ਭਿਖਿਆ ਕਰ ਸੰਤਾਪ।
ਅਉਹਠ ਪਟਣ ਮਹਿ ਭੀਖਿਆ ਕਰੇ, ਸੋ ਅਉਧੂਤੀ ਸਿਵਪੁਰ ਚੜੈ।
ਬੋਲੈ ਗੋਰਖ ਸਤ ਸਰੂਪ, ਪਰਮ ਤਤ ਮਹਿ ਰੇਖ ਨ ਰੂਪ ॥੩॥

***ਚਰਪਟ ਨਾਥ ਵਾਚ .*** ਸੋ ਪਾਖੰਡੀ ਜਿ ਕਾਇਆ ਪਖਾਲੈ, ਕਾਇਆ ਕੀ ਅਗਨਿ ਬ੍ਰਹਮ ਪਰਜਾਲੈ।
ਸੁਪਨੈ ਬਿੰਦੁ ਨ ਦੇਈ ਝਰਨਾ, ਤਿਸ ਪਾਖੰਡੀ ਜਰਾ ਨ ਮਰਣਾ।
ਬੋਲੈ ਚਰਪਟ ਸਤ ਸਰੂਪ, ਪਰਮ ਤਤ ਮਹਿ ਰੇਖ ਨ ਰੂਪੁ ॥੪॥

***ਗੋਪੀ ਚੰਦ ਵਾਚ :*** ਸੋ ਉਦਾਸੀ ਜਿ ਪਾਲੇ ਉਦਾਸੁ, ਅਰਥ ਉਰਧ ਕਰੇ ਨਿਰੰਜਨ ਵਾਸੁ।
ਚੰਦ ਸੂਰਜ ਕੀ ਪਾਇ ਗੰਢਿ, ਤਿਸ ਉਦਾਸੀ ਕਾ ਪੜੈ ਨ ਕੰਧੁ।
ਬੋਲੈ ਗੋਪੀਚੰਦੁ ਸਤਿ ਸਰੂਪ, ਪਰਮ ਤਤ ਮਹਿ ਰੇਖ ਨ ਰੂਪ ॥੫॥

***ਭਰਥਰੀ ਨਾਥ ਵਾਚ :*** ਸੋ ਬੈਰਾਗੀ ਜਿ ਉਲਟੇ ਬ੍ਰਹਮੁ, ਗਗਨ ਮੰਡਲ ਮਹਿ ਰੋਪੈ ਥੰਮੁ।
ਅਹਿਨਿਸਿ ਅੰਤਰਿ ਰਹੈ ਧਿਆਨੁ, ਤੇ ਬੈਰਾਗੀ ਸਤ ਸਮਾਨਿ।
ਬੋਲੈ ਭਰਥਰਿ ਸਤਿ ਸਰੂਪੁ, ਪਰਮ ਤਤ ਮਹਿ ਰੇਖ ਨ ਰੂਪ ॥੬॥

***ਸ੍ਰੀ ਗੁਰੋਵਾਚ :*** ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ।
ਕਨ ਪੜਾਇ ਕਿਆ ਖਾਜੈ ਭੁਗਤਿ।
ਆਸਤਿ ਨਾਸਤਿ ਏਕੋ ਨਾਉ।
ਕਉਣ ਸੁ ਅਖਰੁ ਜਿਤੁ ਰਹੈ ਹਿਆਉ।
ਧੂਪ ਛਾਵ ਜੇ ਸਮਕਰਿ ਸਹੈ।
ਤਾ ਨਾਨਕ ਆਖੈ ਗੁਰ ਕੋ ਕਹੈ।
ਛਿਅ ਵਰਤਾਰੇ ਵਰਤੇ ਪੂਤ।
ਨਾ ਸੰਸਾਰੀ ਨ ਅਉਧੂਤ।
ਨਿਰੰਕਾਰਿ ਜੋ ਰਹੈ ਸਮਾਇ, ਕਾਹੇ ਭੀਖਿਆ ਮੰਗਣਿ ਜਾਇ॥

ਬੋਲੈ ਨਾਨਕ ਸਤ ਸਰੂਪ, ਪਰਮ ਤਤ ਮਹਿ ਰੇਖ ਨ ਰੂਪ[3] ॥੭॥

*ਚਰਪਟ ਨਾਥੋ ਵਾਚ* ਕਾਮ ਤਿਆਗਲੋ ਲੋਭ ਤਿਆਗਲੋ ਮੋਹਿ

ਅਹੰਕਾਰ ਤਿਆਗਲੋ ਚਰਪਟ ਬਖਨ ਅਪਾਰੰ ॥੮॥

*ਸ੍ਰੀ ਗੁਰੋ ਵਾਚ* : ਨਾ ਤਿਆਗਲੋ ਕਾਮੰ ਨਾ ਤਿਆਗਲੋ ਕ੍ਰੋਧੰ ਨਾ ਤਿਆਗਲੋ ਲੋਭੰ ਮੋਹੰ।

ਗੁਰ ਪ੍ਰਸਾਦਿ ਸਭ ਰੋਰਾ ਨਾ ਨਾਨਕ ਬਚਨ ਅਪਾਰੰ ॥੯॥

*ਚਰਪਟ ਨਾਥੋ ਵਾਚ* : ਸਿਵ ਪਕੜ ਲੋ ਸਕਤਿ ਗਵਾਇਲੋ ਮਨਸਾ ਠਹਰਾਇਲੋ ਤ੍ਰਿਸਨਾ ਹਿਰਲੋ।

ਮਨ ਕਉ ਪ੍ਰਬੋਧ ਲੇ ਦਰਸਨ ਪਾਇ ਲੋ ਬਿਭੂਤ ਲਗਾਇਲੋ ਤੇਬੜ ਭਾਗਲੋ।

ਚਰਪਟ ਬਚਨ ਸਤਾਲ ਲੋ। ਸੁਣ ਨਾਨਕ ਤਪਾ ਤੇ ਸੰਸਾਰ ਸਮੁਦ੍ਰ ਪਾਇਲੋ ॥੧੦॥

*ਸ੍ਰੀ ਗੁਰੋ ਵਾਚ* : ਸਿਵ ਨ ਪਕਰਿ ਲੋ ਸਕਤਿ ਨ ਗਵਾਇਲੋ।

ਮਨਸਾ ਨ ਠਹਰਾਇ ਲੋ ਤ੍ਰਿਸਨਾ ਨ ਗਵਾਇਲੇ।

ਮਨ ਕੋ ਨਾ ਪ੍ਰਬੋਧ ਲੋ ਦਰਸ ਨ ਪਾਇਲੇ।

ੜੋ ਬੜ ਭਾਗ ਹਮ ਆਪਲੋ।

ਸੁਣ ਚਰਪਟ ਨਾਥ ਸੰਸਾਰ ਹਮ ਪਾਰ ਪਾਇਲੋ।

ਏਕੰਕਾਰ ਗੁਰ ਕਰਬੋ ਦੂਸਰ ਨਾ ਧਰਬੋ।

ਪੰਚ ਪਚੀਸ ਹਮ ਆਗੋ ਕਾਰ ਕਰਿਬੋ।

ਤੀਨ ਚਾਰ ਬਿਨ ਰਸਨਾ ਉਚਰਬੋ।

ਨੌ ਸਤਹ ਮੇ ਬੰਧਬੋ ਚਊਦਹ ਇਕੀਸ ਹਮ ਆਗੇ ਖੜਿਬੋ

ਪਚਾਸ ਪਛਤਰਹ ਰਣ ਭਾਗਬੋ—ਨਾਨਕ ਤਪਾ ਐਸੇ ਬੜ ਭਾਗਬੋ।

ਸੁਣ ਹੇ ਚਰਪਟ ਨਾਥ ਬੋ ॥੧੧॥

ਤਾਂ ਫਿਰ ਘੁਘੂ ਨਾਥ ਨੂੰ ਗੁਰੂ ਜੀ ਬੋਲਾਇਆ—ਛੇੜਿਆਸੁ।

*ਸ੍ਰੀ ਗੁਰੋਵਾਚ* : ਘੁਘੂ ਨਾਥ ਚੁਪ ਕਰਿ ਰਹਿਆ, ਕਯਾ ਜਾਪੈ ਉਹ ਕੈਸਾ ਭਯਾ।

ਬਿਨ ਬੋਲੇ ਕਯਾ ਕਹੈ ਵੀਚਾਰ, ਘੁਘੂਨਾਥ ਬੋਲਣੁ ਹਾਰ।

ਸੇਵਾ ਪੂਜਾ ਰਹਤੁ ਨ ਪਾਈਏ, ਘੁਘੂਨਾਥ ਬੋਲਿਆ ਚਾਹੀਏ।

ਦਰਸਨ ਆਛਾ ਮਰਮ ਨ ਜਾਪੈ, ਕਯਾ ਜਾਨੈਂ ਕੈਸਾ ਪਰਤਾਪੈ।

ਕਹਿ ਨਾਨਕ ਸੁਣ ਘੁਘੂਨਾਥਾ ਹਮਰੀ ਅਰਦਾਸ।

ਏਕ ਪਛਾਣੋ ਤਉ ਬੋਲੋ ਬਾਤ ॥੧੨॥

*ਘੁਘੂ ਨਾਥੋ ਵਾਚ* ਘੁਘੂਨਾਥ ਪਾਇਬੋ, ਜਤੀ ਨ ਸਦਾਇਬੋ।

ਸਿਧੋ ਨ ਨਾਥਬੋ, ਬੋਲਬੋ ਪਕੜਾਇਬੋ

ਸਿਙੀ ਨ ਬਾਇਬੋ, ਨਾਊਂ ਨ ਕਹਾਇਬੋ।

ਸੁਰਤਿ ਨਾ ਠਹਰਾਇਬੋ, ਗੁਰੂ ਨ ਕਹਾਇਬੋ।

ਚੇਲਾ ਪਾਇ ਨ ਲਾਇਬੋ, ਨਾਦ ਅਨਹਦ ਭਰਮ ਜਨਾਇਬੋ।

ਸਭ ਏਕੰਕਾਰ ਖੇਲਬੋ, ਸਿਵ ਸਕਤੀ ਨ ਮੇਲਬੋ।

---

3 ਪੁਰਾਤਨ ਜਨਮ ਸਾਖੀ ਵਿਚ ਇਹ 2-7 ਬੰਦ ਇਸ ਤਰਤੀਬ ਵਿਚ ਨਹੀਂ ਸਗੋਂ, 2, 7, 4, 3, 5, 6 ਵਿ
ਵਿਚ ਹਨ।

ਧਿਆਨ ਨ ਧਰਾਇਬੋ, ਊਚ ਨੀਚ ਨ ਕਹਾਇਬੋ।

ਹਿਰਦੇ ਪ੍ਰਗਾਸਬੋ, ਏਕ ਬਾਤਬੋ।

ਘੁਘੂ ਕਹੇ ਨਾਨਕ ਸਾਧਬੋ, ਸਤਿ ਪਰਮੇਸਵਰ ਤੁਮ ਲਾਧਬੋ ॥੧੩॥

ਤਾਂ ਗੁਰੂ ਨਾਨਕ ਘੁਘੂਨਾਥ ਦੇ ਚਰਨਾ ਨੂੰ ਦਉੜਿਆ। ਤੇ ਘਘੂਨਾਥ ਕਹਿਆ ਤਪਾ ਜੀ। ਯਹਿ ਕਿਆ ਦੂਸਰਾ ਜਾਣਿਆ। ਤਾਂ ਗੁਰੂ ਨਾਨਕ ਜੀ ਕਹਿਆ :

ਨਾਥ ਜੀ ਏਕ ਜਾਣਿਆ ਤੋ ਤੁਮ ਪਛਾਣਿਆ ਦੂਸਰਾ ਅਵਰੁ ਨ ਕੋਈ।

ਨਾਨਕ ਦਾਸ ਸਮਝਿਆ ਹੈ ਆਗੇ ਘੁਘੂਨਾਥ ਮੈਂ ਉਹੀ।

ਤਾਂ ਦੋਹਾਂ ਆਪ ਵਿੱਚ ਚਰਨ ਬੰਦਨਾ ਕੀਤੀ ਪਰ ਰਾਜੀ ਰਹੇ। ਤਾ ਫੇਰ ਚੰਬਾ ਨਾਥ ਬੋਲੇ ਨਾਹੀ ਮਗਨ ਹੋਇ ਰਹਿਆਂ ॥੧੪॥

***ਸ੍ਰੀ ਗੁਰੋਵਾਚ*** : ਭਾਈ ਬਾਲਾ ਅਤੇ ਮਰਦਾਨਾ ਜਾਹ। ਚੰਬਾਨਾਥ ਬੋਲਤਾ ਨਾਹੀਂ। ਤਾ ਮਰਦਾਨਾ ਉਤਾਵਲਾ ਹੋਇ ਕਰ ਬੋਲਿਆ—ਅਜੀ ਗੁਰੂ ਜੀ ਬੁਲਾਵੇ। ਤਾ ਗੁਰੂ ਨਾਨਕ ਜੀ ਬਚਨ ਕੀਤਾ। ਬੋਲਹੁ ਚੰਬਾਨਾਥ ਬੋਲਤੇ ਕਿਉਂ ਨਾਹੀਂ।

ਕਵਨ ਤਮਾਰਾ ਮਤਾ ਮਸੂਰਤ, ਰਹੋ ਕਵਨ ਗ੍ਰਿਹ ਮਾਹੀਂ।

ਦੇਖੀ ਤੁਮਾਰੀ ਸੂਰਤਿ ਆਛੀ, ਬਿਨ ਬੋਲੈ ਸਮਝ ਨ ਕਾਈ।

ਬੁਧ ਸਿਧ ਨਾਥ ਸਭ ਬੋਲੇ, ਜਤੀ ਭੀ ਬੋਲਨਹਾਰੇ।

ਨਾਨਕ ਕ੍ਰਹੈ ਸੁਣ ਚੰਬਾ ਭਾਈ, ਤੈਂ ਕਿਉਂ ਬੋਲ ਵਿਸਾਰੇ ॥੧੫॥

***ਚੰਬਾ ਨਾਥ ਵਾਚ*** : ਬੋਲਨਹਾਰ ਬੋਲਬੋ, ਤੋਲਨਹਾਰ ਤੋਲਬੋ।

ਖੇਲਨਹਾਰ ਖੇਲਬੋ, ਅਟਕਨਹਾਰ ਅਟਕਬੋ।

ਭਟਕਨਹਾਰ ਭਟਕਬੋ, ਝਟਕਨਹਾਰ ਝਟਕਬੋ।

ਗਾਵਨਹਾਰ ਗਾਇਬੋ, ਸੁਨਨਹਾਰ ਸੁਣਾਇਬੋ।

ਚੰਬਾ ਨਾਥ ਕਹਾਇਬੋ, ਏਕੋ ਏਕ ਧਿਆਇਬੋ।

ਏਕੰਕਾਰ ਘਰ ਮਹਿ ਧਿਆਨ ਲਾਇਬੋ ।੧੬॥

***ਸ੍ਰੀ ਗੁਰੋਵਾਚ*** : ਜਨਨੀ ਸੋ ਧੰਨਬੋ, ਰਹਿਨੀ ਸੋ ਧੰਨਬੋ।

ਚਲਨੀ ਸੋ ਧੰਨਬੋ, ਗੁਰੂ ਸੋ ਧੰਨਬੋ।

ਉਪਦੇਸ ਸੋ ਧੰਨਬੋ ਜੇਤੇ ਲਛਣ ਸੋ ਧੰਨਬੋ, ਏਕੰਕਾਰ ਕਿਰਪਾ ਕਰਬੋ ॥੧੭॥

***ਚੰਬਾਨਾਥੋ ਵਾਚ*** : ਨਾ ਚੰਬਾ ਨਾ ਨਾਨਕੋ ਨ ਗੋਰਖੋ ਨ ਸਾਮ ਕੋ ਨਾ ਦਸਰਥੋ ਨ ਰਾਮ ਕੋ।

ਨਾ ਬਸਿਸਟੋ ਨ ਬਿਆਸਬੋ ਨ ਸੁਖਦੇਵ ਨ ਪਰਾਸਰੋ।

ਸਭ ਆਪ ਆਪੇ ਖੇਲਤਾ ਦੂਜਾ ਮੇਲ ਨਾ ਮੇਲਤਾ।

ਪ੍ਰਣਵਤ ਚੰਬਾ ਸੁਣ ਨਾਨਕ ਬਾਲਾ—ਏਕ ਏਕ ਮੁਖ ਪਾਵਤ ਦੂਜਾ ਜੰਜਾਲਾ ॥੧੮॥

ਚੰਬੇ ਤੇ ਗੁਰੂ ਨਾਨਕ ਦੋਨੋਂ ਆਪਸ ਮੇਂ ਚਰਨ ਬੰਦਨਾ ਕੀਤੀ। ਬਹੁਤ ਸਪ੍ਰਸੰਨ ਰਹੇ। ਘੁਘੂਨਾਥ ਅਤੇ ਚੰਬਾਨਾਥ ਅਤੇ ਮੰਗਲ ਨਾਥ ਅਤੇ ਗੋਪੀ ਚੰਦ ਏਹ ਤ੍ਰੈ ਚਾਰੇ ਬਹੁਤ ਖੁਸ਼ੀ ਹੋਏ। ਲਗੈ ਆਖਣ ਜੀ ਹਮ ਨਿਹਾਲ ਹੂਏ। ਆਜ ਹਮ ਕੋ ਅਲੇਖ ਪੁਰਖ ਕਾ ਦਰਸਨ ਹੂਆ ਹੈ। ਤਾ

---

4. ਇਹ ਵਾਰਤਕ ਭਾਗ ਬਾਲੇ ਵਾਲੀ ਜਨਮ ਸਾਖੀ ਵਿਚ ਮੌਜੂਦ ਹੈ।

ਗੁਰੂ ਨਾਨਕ ਜੀ ਬੋਲਿਆ—ਨਾਥ ਜੀ, ਤੁਹਾਡੇ ਦਰਸਨ ਨੂੰ ਬਹੁਤ ਹਰਖਦੇ ਆਹੇ। ਪਰ ਭਲਾ ਹੋਯਾ ਜੋ ਦੇਹ ਵਿੱਚ ਦਰਸਨ ਹੋਯਾ। ਅਸਾਂ ਸਤ ਪ੍ਰਤੀਤ ਆਈ ਜੋ ਅਸਾਨੂੰ ਕਰਤਾਰ ਨਿਰੰਕਾਰ ਦਾ ਦਰਸਨ ਹੋਯਾ। ਜਾਂ ਇਤਨੇ ਨਾਥ ਖੁਸੀ ਹੋਏ ਤਾ ਸੁਰਤਿ ਸਿਧ ਅਤੇ ਨਿਰਤ ਸਿਧ ਅਤੇ ਕਨਕ ਸਿਧ ਕਿਤਨੇ ਸਿਧ ਤਮਕੇ, ਗੁਸ ਹੋਏ। ਤਾਂ ਮੰਗਲ ਨਾਥ ਕਹਿਆ—ਸੁਣੋ ਭਾਈ, ਗੋਪੀ ਚੰਦ ਬਾਲੇ, ਏਹੁ ਸਿਧ ਕੈਸਾ ਅਹੰਕਾਰ ਕਰਤੇ ਹੈਂ। ਤਾ ਗੋਪੀ ਚੰਦ ਕਹਿਆ—ਗੁਰੂ ਨਾਨਕ ਜੀ ਕਾ ਤੁਮ ਦੇਖਤੇ ਹੋ ਤਮਾਸਾ। ਨਾਨਕ ਤਪਾ ਤੇ ਕਿਛੁ ਕਮੀ ਨਾਹੀ ਇਨ ਪਾਸਤੇ। ਇਹ ਜੋ ਤੁਮਾਰੇ ਆਗੇ ਨਿਵਾ ਹੈ ਸਿਵ ਕੇ ਜੋਗ। ਤੁਮੇ ਮੋਨ ਹੋ ਜਾਵੋ ਬੋਲੋ ਨਾਹੀ। ਤੁਮ ਤੁਮਾਸਾ ਦੇਖੋਗੇ ਕਿ ਕੈਸੇ ਸਰਮਿੰਦੇ ਹੋਵਹਿੰਗੇ। ਤਾ ਉਨ੍ਹਾ ਸਿਧਾ ਕਰਾਮਾਤਾਂ ਲਾਈਆਂ। ਕਿਆ ਕੀਤਾ—ਮਿਰਗਾਨੀ ਉਡਾਯਲੇ, ਸਿੰਗੀ ਬਜਾਯਲੇ, ਫਰੂਆ ਦਉੜਾਇਲੇ। ਜਿਤਨੇ ਸਿਧ ਤਮਕ ਰੂਪੀ ਹੋਇ ਆਏ ਸਭਨਾ ਆਪਨੇ ਸਾਜ ਉਡਾਏ ਤੇ ਗੁਰੂ ਨਾਨਕ ਬੋਲੇ ਨਾਹੀਂ ਤਾਂ ਝੰਗਰਨਾਥ ਕਹਿਆ—ਅਰੇ ਨਾਨਕ। ਅਬ ਤੁਝ ਕੋ ਕਿਆ ਹੂਆ ਹੈ। ਤਾਂ ਗੁਰੂ ਨਾਨਕ ਬੋਲਿਆ

***ਸ੍ਰੀ ਗੁਰਵਾਚ :*** ਉਡਹੋ ਕੌਸ ਹਮਾਰੀ, ਹਮ ਦੇਖੇਂ ਸਕਤਿ ਤੁਮਾਰੀ।
ਜਬ ਨਾਨਕ ਮੁਖ ਤੇ ਬੋਲਾ—ਤਬ ਕੌਸ ਨੇ ਘੂਘਟ ਖੋਲਾ।
ਜਬ ਕੌਸ ਮ੍ਰਿਗਾਨੀ ਮਾਰੀ—ਤਬ ਸਿੰਙੀ ਰੋਇ ਪੁਕਾਰੀ।
ਜਬ ਕੌਸ ਹੋਈ ਅਸਵਾਰੀ—ਤਬ ਮੁੰਦ੍ਰਾ ਫਰੂਆ ਮਾਰੀ,
ਸਭ ਭਾਗੀ ਸਿਧਾ ਕੀ ਮਲਤਨ—ਕੌਸ ਨਾਨਕ ਕੀ ਜਲਤਨ।
ਜਬ ਸਿੱਧ ਸਰਮਿੰਦੇ ਪੋਲੇ—ਤਬ ਨਾਨਕ ਹੰਸਿ ਹੰਸਿ ਬੋਲੇ ।।੧੯।।

ਤਬ ਮੰਗਲਨਾਥ ਨ ਰਹਿ ਸੀਧੈ, ਲਗਾ ਕਹਨ—ਕਿਉਂ ਗੁਰੂ ਗੋਰਖ ਨਾਥ ਜੀ, ਦੇਖਿਆ ਨਾਨਕ ਤਪਾ। ਤਾਂ ਗੋਰਖ ਨਾਥ ਬੋਲਿਆ, ਹਾ ਮੰਗਲ ਨਾਥ ਜੀ, ਦੇਖਿਆ ਨਾਨਕ ਤਪਾ।

***ਸ੍ਰੀ ਗੋਰਖਨਾਥੋ ਵਾਚ :*** ਕੈ ਅੰਗੁਲ ਕਾ ਗਗਨ ਮੰਡਲ ਹੈ ਕੈ ਅਕਾਸ ਮੈ ਤਾਰੇ।
ਕੈ ਹੈ ਪਤ੍ਰ ਬਨਾਸਪਤੀ ਕੇ ਇੰਦ੍ਰ ਵਰਖੈ ਕੈ ਧਾਰੇ।
ਕੈ ਸੇਰ ਕਾ ਸੁਮੇਰ ਪਰਬਤ ਹੈ ਜਗ ਮੈਂ ਰਤੀ ਕੇਤੀ।
ਕੇਤੇ ਕਲ ਮੈ ਦੇਵਾ। ਪ੍ਰਣਵਤ ਗੋਰਖ ਸੁਨਹੋ ਨਾਨਕ ਤੁਮ ਆਏ ਕੈ ਬੇਰਾ।

***ਸ੍ਰੀ ਗੁਰੋਵਾਚ :*** ਚਾਰ ਅੰਗੁਲ ਕਾ ਗਗਨ ਮੰਡਲ ਹੈ ਦੁਇ ਅਕਾਸ ਮੈਂ ਤਾਰੇ।
ਦੁਇ ਪਤ੍ਰ ਬਨਾਸਪਤੀ ਕੇ ਇੰਦ੍ਰ ਵਰਖੈ ਨਉਂ ਧਾਰੇ।
ਸਵਾ ਸੇਰ ਕਾ ਸੁਮੇਰ ਪਰਬਤ ਹੈ ਜਗ ਮੈਂ ਰਤੀ ਏਕਾ।
ਮਨ ਬਿਚਾਰ ਕਰ ਸਮਝੋ ਅਉਧੂ ਕਲ ਮੈਂ ਏਕੋ ਦੇਵਾ।
ਪ੍ਰਣਵੈ ਨਾਨਕ ਸੁਣਹੋ ਗੋਰਖ ਹਮ ਆਇ ਏਕੈ ਬੇਰਾ।

***ਖਿੰਥੜੋ ਵਾਚ :*** ਕਵਨ ਗੁਰੂ ਕਵਨ ਚੇਲਾ, ਕਵਨ ਮੂਲ ਕਵਨ ਮੇਲਾ।
ਕਵਨ ਵਸਤੁ ਲੇ ਰਹੈ ਅਕੇਲਾ।
ਕਾਇਆ ਕਹਿ ਕਾਹੇ ਕੀ ਪੰਡ, ਤਿਸ ਊਪਰ ਕਿਸ ਪੁਰਖ ਕੀ ਅੰਡ।
ਕਥੀ ਜੋ ਬੋਲ ਕਥਿ ਕਥਿ ਖਾਇ, ਕਹਿ ਸਬਦ ਹੋ ਨਾਨਕ ਅਮਰਾਪੁਰਾ ਜਾਇ ।੨।

***ਸ੍ਰੀ ਗੁਰੋਵਾਚ :*** ਸਬਦਿ ਗੁਰੂ ਸੁਰਤਿ ਧੁਨਿ ਚੇਲਾ, ਮਨ ਮੂਲ ਪਵਨ ਹੈ ਮੇਲਾ।

5 ਇਹ ਵਾਰਤਕ ਭਾਗ ਬਾਲੇ ਵਾਲੀ ਜਨਮ ਸਾਖੀ ਵਿਚ ਮੌਜੂਦ ਹੈ।

ਤਤ ਵਸਤੁ ਲੈ ਰਹੇ ਅਕੇਲਾ।

ਕਾਇਆ ਪਉਨ ਪਾਨੀ ਕੀ ਪੰਡ, ਤਿਸ ਉਪਰਿ ਸਤ ਪੁਰਖ ਕੀ ਅੰਡ।

ਸਚੁ ਕਥਿਉ ਕਥਿਆ ਨ ਜਾਇ, ਲੇਹ ਸਬਦ ਹੋ ਖਿੰਥੜਾ ਅਮਰਾਪੁਰ ਧਾਇ ॥੩॥

***ਖਿੰਥੜ ਨਾਥੋ ਵਾਚ :*** ਕਵਨ ਸੁ ਨਗਰੀ ਕਵਨ ਸੁਲਤਾਨ, ਤਹਾਂ ਕਵਨ ਲੋਕ ਬਸੈ ਪਰਧਾਨ।

ਕਵਨ ਸੁ ਰਾਜਾ ਕਵਨ ਸੁ ਮਹਤਾ, ਦੇਹੁ ਨਾਨਕ ਜੀ ਨਗਰੀ ਕੀਆ ਬਾਤਾਂ ।੪। ॥੨੧॥

***ਸ੍ਰੀ ਗੁਰੋ ਵਾਚ :*** ਕਾਇਆ ਨਗਰੀ ਨਾਉ ਸੁਲਤਾਨ, ਪੰਚ ਲੋਕ ਵਸੈ ਪਰਧਾਨ.

ਮਨੂਆ ਰਾਜਾ ਪਉਨ ਹੈ ਮਹਤਾ, ਲੋਹੁ ਰੇ ਖਿੰਥੜੇ ਨਗਰੀ ਕੀਆ ਬਾਤਾ।

***ਸਿਧ ਖਿੰਥੜ ਨਾਥੋ ਵਾਚ :*** ਕਹਾਂ ਬਸੈ ਮਨੂਆਂ ਕਹਾ ਬਸੈ ਪਵਨਾ, ਕਵਨ ਉਇਘਟਿ ਤਾਲ ਬਜਾਵੈ।

ਪੰਚਾਂ ਕਾ ਗੁਰੂ ਕਵਨ ਮਾਂਗੇ ਅਹਾਰੁ, ਦੇਹੁ ਨਾਨਕ ਸਬਦ ਕਾ ਵੀਚਾਰ ॥੨੨॥

***ਸ੍ਰੀ ਗੁਰੋ ਵਾਚ :*** ਹਿਰਦੇ ਵਸੈ ਮਨੂਆ ਨਾਭ ਵਸੈ ਪਵਨਾ, ਪਵਨ ਕੀ ਓਟ ਘਟਿ ਤਾਲ ਬਜਾਵੈ।

ਪੰਚਾਂ ਕਾ ਗੁਰੂ ਤਤੁ ਅਗਨਿ ਭੋਗੇ ਅਹਾਰੁ, ਲੇਹੁ ਰੇ ਖਿੰਥੜੇ ਸਬਦ ਕਾ ਵੀਚਾਰੁ ॥੨੩॥

***ਸਿਧ ਖਿੰਥੜ ਨਾਥੋ ਵਾਚ :*** ਕਿਤ ਮੁਖ ਆਵੈ, ਕਿਤ ਮੁਖ ਜਾਵੈ।

ਕੈ ਸੈ ਨਾੜੀ ਕੈ ਸੈ ਸੰਧੀ, ਕਾਇਆ ਸੋਖੀ ਕਾਹੇ ਕੀ ਪਵਨ।

ਕਵਨ ਮੜ੍ਹੀ ਕਵਨ ਦੁਆਰੁ, ਦੇਹੁ ਨਾਨਕ ਸਬਦ ਕਾ ਵੀਚਾਰੁ ॥੨੪॥

***ਸ੍ਰੀ ਗੁਰੋ ਵਾਚ .*** ਉਤਰ ਮੁਖ ਆਵੈ, ਦਖਣ ਮੁਖ ਜਾਵੈ।

ਨਉ ਸੈ ਨਾੜੀ ਸੋਲਾ ਸੈ ਸੰਧੀ, ਨਿਜ ਸੋਖੀ ਕਰੇ ਪਉਨਾ।

ਅਸੰਭੂ ਮੜ੍ਹੀ ਅਚਿੰਤ ਦੁਆਰ, ਲੇਹੁ ਰੇ ਖਿੰਥੜਾ ਸਬਦ ਕਾ ਵਿਚਾਰ ॥੨੫॥

***ਸਿਧ ਖਿੰਥੜ ਨਾਥੋ ਵਾਚ :*** ਕਿਤ ਪਰਚੈ ਲਾਗੈ ਬੰਧ, ਕਿਤ ਪਰਚੈ ਪੜੈ ਨਾਹੀਂ ਕੰਧ।

ਕਿਤੇ ਪਰਚੈ ਸਸੀਅਰ ਸੂਰ ਫੂਟੈ, ਕਿਤ ਪਰਚੈ ਮਾਇਆ ਮੋਹ ਤੂਟੈ ॥੨੬॥

***ਸ੍ਰੀ ਗੁਰੋ ਵਾਚ :*** ਮਨਿ ਪਰਚੈ ਤਉ ਲਾਗੈ ਬੰਧ, ਪਵਨ ਪਰਚੇ ਤਾ ਪੜੈ ਕੰਧੁ।

ਗਿਆਨ ਪਰਚੈ ਸਸੀਅਰ ਸੂਰ ਫੂਟੈ, ਸਤਿਗੁਰ ਪਰਚੈ ਮਾਇਆ ਮੋਹੁ ਤੂਟੇ ॥੨੭॥

***ਸਿਧ ਖਿੰਥੜੋ ਵਾਚ :*** ਆਦੇਸ ਤਉ ਕਿਸ ਕਉ ਆਦੇਸ, ਆਦੇਸ ਕਾ ਕਵਨ ਉਪਦੇਸ।

ਮਨ ਕਾ ਕਵਨ ਵੇਸ, ਗਿਆਨ ਕਾ ਗੁਰੂ ਕਵਨ ਰੇ ਪੂਤਾ ॥੨੮॥

ਉਤਰ ਦੇ ਪੂਛੇ ਅਉਧੂਤਾ।

***ਸ੍ਰੀ ਗੁਰੋ ਵਾਚ :*** ਆਦੇਸ ਤਾ ਪੂਰੇ ਸਤਿਗੁਰ ਕਉ ਆਦੇਸ, ਪੂਰੇ ਸਤਿਗੁਰ ਕਾ ਸਚਾ ਉਪਦੇਸ।

ਮਨ ਕਾ ਨਿਰੰਤਰ ਵੇਸ ਤਉ ਇਸ ਬਿਧ ਪਾਵੈ ਮੋਖ, ਗਿਆਨ ਕਾ ਗੁਰੂ ਸੰਤੋਖ।

ਸਤਿਗੁਰ ਕੀ ਚਰਨੀਂ ਲਾਗੀਏ ਪੂਤਾ, ਨਾਨਕ ਕਹੈ ਸੁਨੋ ਅਉਧੂਤਾ ॥੨੯॥

***ਸਿਧ ਖਿੰਥੜਾ*** ਕਉਨ ਧਰਤੀ ਕਾ ਢਾਪਨਾ ਬੋਲੀਐ, ਕਉਨ ਅਕਾਸ ਕੀ ਕੂਚੀ।

ਸਿਧ ਚਉਰਾਸੀਹ ਕਹਾਂ ਸੇ ਉਪਜੇ, ਨਰਕ ਸੁਰਗ ਕੀ ਬਾਟ ਊਂਚੀ ਕਿ ਨੀਚੀ ॥੩੦॥

***ਸ੍ਰੀ ਗੁਰੋ ਵਾਚ :*** ਸਬਦ ਧਰਤੀ ਕਾ ਢਾਪਨਾ ਬੋਲੀਐ, ਪਉਨ ਅਕਾਸ ਕੀ ਕੂਚੀ।

ਸਿਧ ਚਉਰਾਸੀਹ ਸਹਜੇ ਉਪਜੈ, ਨਰਕ ਸਰਗ ਕੀ ਬਾਟ ਊਂਚੀ ਨ ਨੀਚੀ ॥੩੧॥

***ਸਿਧ ਖਿੰਥੜਾ .*** ਕਉਨ ਸੁਪਾਤ੍ਰ ਬਾਟੈ ਘਾਟੈ, ਕਉਨ ਸੁਪਾਤ੍ਰ ਬ੍ਰਹਮਣ ਭਾਟੈ।

ਕਉਨ ਪਾਤ੍ਰ ਸਿਉਂ ਪੀਜੇ ਖੀਰ, ਕਉਨ ਪਾਤ੍ਰ ਮੈਂ ਰਹੈ ਸਰੀਰ ॥੩੨॥

***ਸ੍ਰੀ ਗੁਰੋ ਵਾਚ .*** ਕਨਕ ਪਾਤ੍ਰ ਬਾਟੈ ਘਾਟੈ? ਤਾਂਬੇ ਪਾਤ੍ਰ ਬ੍ਰਹਮਣ ਭਾਟੈ।

ਨਾਲੇਰ ਪਾਤ੍ਰ ਸਿਉਂ ਪੀਜੈ ਖੀਰ --ਸਿਉਂ ਪਾਤ੍ਰ ਸੈਂ ਰਹੈ ਸਰੀਰ।

***ਸਿਧ ਖਿੰਥੜਾ :*** ਕਾਹੂੰ ਦੇਖਿਆ ਪੇੜ ਬਿਨੁ ਤਰਵਰ, ਕਾਹੂੰ ਦੇਖਿਆ ਪਾਲ ਬਿਨੁ ਸਰਵਰੁ।
ਕਾਹੂੰ ਦੇਖਿਆ ਪੰਖ ਬਿਨ ਸੂਆ, ਕਾਹੂੰ ਦੇਖਿਆ ਕਾਲ ਬਿਨੁ ਮੂਆ ।੩੪।

***ਸ੍ਰੀ ਗੁਰੋ ਵਾਚ :*** ਦੇਹ ਦੇਖਿਆ ਪੇੜ ਬਿਨੁ ਤਰਵਰੁ, ਮਨੁਆ ਦੇਖਿਆ ਪਾਲ ਬਿਨ ਸਰਵਰੁ।
ਪਉਨ ਦੇਖਿਆ ਪੰਖ ਬਿਨੁ ਸੂਆ, ਮੋਇਆ ਦੇਖਿਆ ਕਾਲ ਬਿਨੁ ਮੂਆ ॥੩੫॥

***ਸਿਧ ਖਿੰਥੜਾ :*** ਨਗਰੀ ਬੱਧੀ ਗਿਆਨ ਕਾ ਪੋਟਿ, ਪੰਚੇ ਉਬਰੇ ਸਤਿਗੁਰ ਕੀ ਓਟੀ।
ਨਉਂ ਘਰਿ ਤਾਲਾ ਦਸਵੇਂ ਰਹੇ, ਨਉਂ ਨਗਰੀ ਕੀਆ ਬਾਤਾਂ ਕਹੈ।

***ਸ੍ਰੀ ਗੁਰੋ ਵਾਚ :*** ਕਹਾ ਭਇਆ ਜੇ ਨਉਂ ਘਰਿ ਤਾਲਾ ਦਸਵੇਂ ਆਵੈ ਜਾਇ।
ਐਸਾ ਭਾਂਡਾ ਕੋ ਨਾਹੀਂ, ਉਲਟਿ ਨਾਨਕ ਸਮਾਇ।
ਤਾਂ ਊਰਮ ਧੂਰਮ ਆਇਆ ਪਰ ਭਾਰੀ ਗੁੱਸੇ ਨਾਲ।

***ਊਰਮ ਨਾਥੋ ਵਾਚ :*** ਅਗਨਿ ਜਲਾਵੋ ਜਲ ਮੈਂ ਡੋਬੋ ਚਿਲਕੈ ਸਾਰ ਕਸਾਈ।
ਐਸੇ ਦੁਖ ਲਗਾਵੇਂ ਹੋ ਤੁਮ ਧਰਤੀ ਬੀਚ ਗਡਾਈ।
ਏਕ ਤਮਾਚਾ ਮਾਰੋ ਐਸਾ ਅੰਬਰ ਸਾਥ ਰਲਾਈ।
ਐਸਾ ਦੇਖੋ ਜ਼ੋਰ ਹਮਾਰਾ ਸਗਲੇ ਪਾਇ ਲਗਾਈ।
ਜੋ ਤੂੰ ਕਹਿਆ ਹਮਾਰਾ ਮਾਨੈ ਨਾਹੀਂ ਅਬੀ ਕਰੋਂ ਤੁਮ ਛਾਈ।
ਜੇਤਾ ਬਲ ਧਰੋਂ ਹਮ ਅਪਨਾ ਤੁਝ ਕਉ ਮਾਲਮ ਨਾਹੀਂ।
ਧੂਰਮ ਨਾਥ ਕਹੈ ਸੁਣ ਨਾਨਕ ਹਮਰੀ ਲੇਹੁ ਰਜਾਈ।

***ਸ੍ਰੀ ਗੁਰੋ ਵਾਚ :*** ਪਹਿਰਾ ਅਗਨਿ ਹਿਵੈ ਘਰਿ ਬਾਧਾ ਭੋਜਨੁ ਸਾਰੁ ਕਰਾਈ।
ਸਗਲੇ ਦੂਖ ਪਾਨੀ ਕਰਿ ਪੀਵਾ ਧਰਤੀ ਹਾਕਿ ਚਲਾਈ।
ਧਰਿ ਤਾਰਾਜੀ ਅੰਬਰੁ ਤੋਲੀ ਪਿਛੇ ਟੰਕੁ ਚੜ੍ਹਾਈ।
ਏਵਡੁ ਵਧਾ ਮਾਵਾ ਨਾਹੀਂ ਸਭਸੈ ਨਥਿ ਚਲਾਈ।
ਏਤਾ ਤਾਨੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ।
ਜੇਵਡ ਸਾਹਿਬ ਤੇਵਡ ਦਾਤੀ ਦੇ ਦੇ ਕਰੇ ਰਜਾਈ।
ਨਾਨਕ ਨਦਰਿ ਕਰੇ ਜਿਸੁ ਊਪਰ ਸਚਿ ਨਾਮ ਵਡਿਆਈ।[6]

***ਊਰਮੋ ਵਾਚ :*** ਊਰਮ ਬੋਲੇ ਤਤ ਬਿਰੋਲੇ ਸੁਣ ਹੋ ਨਾਨਕ ਮੋਦੀ।
ਕਿਉਂ ਕਰਿ ਵਸਤੁ ਪ੍ਰਾਪਤ ਹੋਈ ਕਿਨ ਪਾਈ ਤੁਮ ਗੋਦੀ।
ਆਖ ਵਚਾਣੇ ਭੇਦ ਨ ਜਾਣੈ ਗੁਰੂ ਬਿਨ ਬੂਝ ਨ ਹੋਈ।
ਸਿਧ ਮਿਲੈ ਬਿਨ ਬੁਧ ਨ ਉਪਜੈ ਜਨਮ ਅਕਾਰਥ ਖੋਈ।
ਊਰਮ ਕਹੈ ਸੁਣ ਨਾਨਕ ਮੂੜ੍ਹੇ ਸਤਿਗੁਰ ਸਿਰ ਪਰ ਥਾਪੇ।
ਗੁਰੁ ਗੋਰਖ ਕੀ ਚਰਣੀ ਲਾਗੋ ਤਉ ਤੀਨ ਲੋਕ ਸਹਿੰ ਜਾਪੇ।

***ਸ੍ਰੀ ਗੁਰੋ ਵਾਚ :*** ਮੋਦੀ ਕਹੀਏ ਏਕੰਕਾਰ ਤੀਨ ਲੋਕ ਕੋ ਪਾਲੇ।
ਲਖ ਚਉਰਾਸੀ ਜੋਨਿ ਉਪਾਈ ਜੀਅ ਜੰਤ ਕੈ ਨਾਲੇ।

---

6. ਇਹ ਆਦਿ ਗ੍ਰੰਥ ਪੰਨਾ 147 ਉਤੇ ਦਰਜ ਪ੍ਰਮਾਣਿਕ ਨਾਨਕ ਬਾਣੀ ਹੈ।

ਤਿਸਕੀ ਕਿਰਪਾ ਤੇ ਵਸਤੁ ਪ੍ਰਾਪਤ ਗੁਰ ਪੂਰੈ ਮਿਲ ਪਾਈ।
ਗੁਰ ਪ੍ਰਸਾਦੀ ਪਰਮ ਪਛਾਨਿਆ ਮੈਲ ਨ ਰਹੀਆ[7] ਕਾਈ।
ਨਿਰਮਲ ਬੁਧਿ ਸਿਧਿ ਸਭ ਹਾਜਰ ਜਨਮ ਸਕਾਰਥ ਆਇਆ।
ਰਜ ਜਨਨੀ ਕੀ ਬੂੰਦ ਪਿਤਾ ਮਿਲ ਕਰਤੇ ਥਾਟ[8] ਬਣਾਇਆ।
ਕਹਿ ਨਾਨਕ ਸੁਣ ਉਰਮ ਮੂੜ੍ਹੇ ਤੈਂ ਬਿਰਥਾ ਜਨਮੁ ਗਵਾਇਉ।
ਏਕੰਕਾਰ ਗੁਰੂ ਨਹੀਂ ਜਾਨਿਆ ਸੁਣ ਗੋਰਖ ਭਰਮਾਇਉ।

***ਧੂਰਮ ਨਾਥੋ ਵਾਚ*** . ਕਵਨ ਮਹਿਤਾਰੀ ਕਵਨ ਪਿਤਾ ਕਵਨ ਗੁਰੂ ਕਵਨ ਤੂ ਹੋਤਾ।
ਕਵਨ ਦੇਸ ਕਵਨ ਭੇਸ ਜੰਗਮ ਕੈ ਜੋਗੀ ਭੋਗੀ ਕੈ ਰੋਗੀ ਹਰਖੀ ਕੈ ਸੋਗੀ।
ਧੂਰਮ ਕਰੈ ਸੁਨ ਰੇ ਬਾਲੇ ਕਵਨ ਪ੍ਰਗਾਸ ਕਿਹੰ ਮਿਟੈ ਜੰਜਾਲੇ।

***ਸ੍ਰੀ ਗੁਰੋ ਵਾਚ :*** ਖਿਮਾ ਮਹਿਤਾਰੀ ਸੰਤੋਖ ਪਿਤਾ, ਸਚੁ ਗੁਰੂ ਕਰਤਾਰ ਕਾ ਹੋਤਾ।
ਬੇਗਮ ਪੁਰ ਦੇਸ ਸਗਲੇ ਭੇਸ ਜੰਗਮ ਨ ਜੋਗੀ ਭੋਗੀ ਨ ਰੋਗੀ ਹਰਖੀ ਨ ਸੋਗੀ।
ਪ੍ਰਣਵਤ ਨਾਨਕ ਸੁਣਹੋ ਧੂਰਮ ਬਾਲੇ, ਉਅੰਕਾਰ ਪ੍ਰਗਾਸਿਆ ਤਬ ਮਿਟੇ ਜੰਜਾਲੇ।

***ਗੋਰਖ ਵਾਚ ਰਾਗ ਆਸਾ :*** ਮੁਦ੍ਰਾ ਪਹਿਰੋ ਝੋਲੀ ਲੇਹੁ, ਮਸਤਕਿ ਧੂਰਿ ਲਗਾਵਹੁ।
ਸਦਾ ਅਜੀਤੀ ਕਾਇਆ ਰਹਤੀ, ਖਿੰਥਾ ਅੰਗ ਚੜਾਵਹੁ।
ਹਾਥ ਫਹੋੜੀ ਡੰਡਾ ਰਾਖਹੁ, ਤਉ ਸਿਧਾ ਪਰਤੀਤਾ।
ਮੇਲ ਮਿਲਾਵਹੁ ਸੰਗ ਜਮਾਤੀ[9], ਇਉਂ ਸਗਲਾ ਜਗ ਜੀਤਾ।
ਆਦੇਸ ਕਹੋ ਆਦੇਸ, ਸਭ ਸਿਧਾਂ ਕਉ ਕਰਹੁ ਆਦੇਸ ॥੨॥ ਰਹਾਉ।
ਭੁਗਤ ਲੇਹੁ ਭੰਡਾਰਾ ਭੁੰਚੋ, ਮੁਖ ਤੇ ਨਾਦ ਬਜਾਵੋ।
ਨਾਉਂ ਨਾਥ ਹੋ ਬੈਠੋ ਜੁਗਿ ਜੁਗਿ, ਰਿਧਿ ਸਿਧਿ ਬਹੁਤ ਲਗਾਵੋ।
ਸਗਲ ਸਿਧ ਤੁਮ ਆਗਿਆਕਾਰੀ, ਜੋਗ ਸੰਜੋਗੀ ਪਾਵੋ।
ਏਕ ਮਾਉ ਕੇ ਪੂਤਾ ਹੋਵਹੁ, ਜੁਗਤਿ ਜੋਗ ਕੇ ਚੇਲੇ।
ਸੰਸਾਰੀ ਕੇ ਤੁਮ ਭੰਡਾਰੀ ਕਹੀਉ, ਤੁਮ ਦੀਵਾਨ ਸਗਲੇ।
ਤੁਮ ਸਿਰ ਊਪਰ ਅਵਰ ਨ ਕੋਈ, ਹੋਇ ਰਹੋ ਪਰਧਾਨਾ।
ਹੁਕਮ ਤੁਮਾਰਾ ਸਭ ਤੇ ਊਂਚਾ, ਇਉਂ ਚਲੈ ਫੁਰਮਾਨਾ।
ਖੰਡ ਖੰਡ ਮਹਿ ਆਸਣ ਬੈਸਹੁ, ਲੋਇ ਲੋਇ ਭੰਡਾਰੀ।
ਲਖ ਚਉਰਾਸੀ ਬਚਨ੍ਹ ਮੈਂ ਬਾਧੈ ਰਸਨਾ ਏਕ ਉਚਾਰੀ।
ਕਰ ਕਰ ਵੇਖਾ ਅਪਨਾ ਕੀਆ, ਆਪਹਿ ਰਿਦੈ ਵੀਚਾਰੀ।
ਪ੍ਰਣਵਤ ਗੋਰਖ ਸੁਣ ਹੋ ਨਾਨਕ ਐਸੀ ਕਾਰ ਤੁਮਾਰੀ ॥

***ਸ੍ਰੀ ਗੁਰੋ ਵਾਚ ਆਸਾ ਮਹਲਾ ੧.*** ਮੁੰਦਾ ਸੰਤੋਖੁ ਸਰਮੁ ਪਤ ਝੋਲੀ, ਧਿਆਨ ਕੀ ਕਰਹਿ ਬਿਭੂਤਿ।
ਖਿੰਥਾ ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤ।
ਆਇ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤ।

---
7 ਪਾ ਲਾਗੀ (ਸ. ਪ ਲ ਨੋ 2884)
8 ਪਾ ਠਾਟ (ਸ ਪ ਲ 2884)
9 ਪਾ ਮੇਲਉ ਸਿਧੋ ਸਿਧ ਜਮਾਤੀ (ਉਹੀ)

ਆਦੇਸ ਤਿਸੈ ਆਦੇਸ। ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੧॥ ਰਹਾਓ ॥

ਭਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ।

ਆਪ ਨਾਥ ਨਾਥੀ ਸਭ ਜਾ ਕੀ ਰਿਧਿ ਅਵਰਾ ਸਾਦ।

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ।[10]

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।

ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣ।

ਜਿਵ ਤਿਸ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।

ਉਹ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।[11]

ਆਸਣੁ ਲੋਇ ਲੋਇ ਭੰਡਾਰ। ਜੋ ਕਿਛੁ ਪਾਇਆ ਸੁ ਏਕਾ ਵਾਰ।

ਕਰਿ ਕਰਿ ਵੇਖੈ ਸਿਰਜਣਹਾਰੁ। ਨਾਨਕ ਸਚੇ ਕੀ ਸਾਚੀ ਕਾਰ।[12]

***ਸ੍ਰੀ ਗੋਰਖ ਨਾਥੋ ਵਾਚ :*** ਅਰੇ ਨਾਨਕ ਬਾਲਾ ਤੂੰ ਈਹਾਂ ਕਿਉਂ ਆਇਆ, ਤੋਹਿ ਪਰਜੋਨ ਕਹੁ ਮਨ ਭਾਇਆ।

ਸਰਬ ਪਰਜੋਨ ਪੂਰਨਿ ਹੋਇ। ਅਲਖ ਪੁਰਖ ਕਰ ਦੇਵੈ ਸੋਇ ॥

***ਸ੍ਰੀ ਗੁਰੋ ਵਾਚ :*** ਏਕ ਪਰਜੋਨ ਕੀਆ ਪੂਰਾ, ਜਬ ਹਮ ਕਉ ਸਤਿਗੁਰ ਮਿਲਿਆ ਸੂਰਾ।

ਆਉਰ ਮਨੋਰਥ ਰਹਿਓ ਨ ਕੋਈ, ਸਿਧ ਬੁਧ ਭਰਮੇ ਸਭ ਲੋਈ।

ਸੁਣ ਗੋਰਖ ਤੁਝ ਦੀਖਿਆ ਦੇਵਉਂ, ਪ੍ਰਣਵਤ ਨਾਨਕ ਸਾਚ ਸਮੇਵਉ॥

ਤਾਂ[13] ਗੋਰਖ ਨਾਥ ਭੀ ਚੁਪ ਕਰ ਰਹਿਆ। ਤਾ ਮੰਗਲ ਨਾਥ ਕਹਿਆ, ਗੁਰੂ ਗੋਰਖ ਨਾਥ ਜੀ, ਨਾਨਕ ਤਪੇ ਕੋ ਉਪਦੇਸ ਦੀਆ। ਤਾ ਗੋਰਖ ਕਹਿਆ, ਹਾ ਮੰਗਲ ਨਾਥ ਜੀ, ਹਮ ਉਸ ਕੋ ਦੇਖਤੇ ਥੇ। ਦੇਖਾ ਪੂਰਨ ਪਿੰਡ ਹੈ ਕਿ ਕਾਚਾ ਹੈ। ਤਾਂ ਮੰਗਲ ਨਾਥ ਕਹਿਆ, ਗੁਰੂ ਗੋਰਖ ਨਾਥ ਜੀ, ਜੈਸਾ ਦੇਖੀਐ ਤੈਸਾ ਬਖਾਨੀਐ। ਫਕੀਰ ਕਾ ਬਿਰਦ ਐਸਾ ਹੈ। ਤਾਂ ਗੋਰਖ ਨਾਥ ਜੀ ਕਹਿਆ ਹਾਂ, ਮੰਗਲ ਨਾਥ ਜੀ, ਤੁਮ ਸਤ ਬਚਨ ਕਹਤੇ ਹੋ। ਜੋ ਇਤਨੀਆ ਗਲਾ ਹੋਂਦੀਆਂ ਹੀ ਸਨ ਕਿ ਪ੍ਰਾਨ ਨਾਥ ਆਸਨ ਤੋਂ ਉਠ ਕਰਿ ਆਇਆ।

***ਪ੍ਰਾਨ ਨਾਥੋ ਵਾਚ*** · ਕਤੰਚ ਜੁਗਤਾ ਕਤੰਚ ਭੁਗਤਾ ਕਤੰਚ ਰਹਿਬੋ ਅਰੋਗੰ।

ਕ.. , ਲਛਣ ਕਤੰਚ ਪਾਇਬੋ ਜੋਗੰ।

ਪ੍ਰਣਵਤ ਪ੍ਰਾਨ ਨਾਥ ਤਪਾ ਦੇਹ ਜ... ਬ ਸੁਧੰ।

***ਸ੍ਰੀ ਗੁਰੋ ਵਾਚ :*** ਨਾਮ ਭੁਗਤਾ ਸ.. ਜੁਗਤਾ, ਦ੍ਰਿੜਤਾ ਰਹਿਬੋ ਅਰੋਗੰ।

ਪ੍ਰੀਤੀ ਲਛਣ ਉਪਦੇਸ ਅਛਣ, ਪ੍ਰੇਮ ਪਾਇਬੋ ਜੋਗੰ।

ਸੁਣੋ ਪ੍ਰਾਨ ਨਾਥ ਪਣਵੈ ਨਾਨਕ ਤਪਾ, ਲੇਹੁ ਜਵਾਬ ਸੁਧੰ।

***ਪ੍ਰਾਨ ਨਾਥੋ ਵਾਚ :*** ਧੰਨ ਹੋ ਤਪਾ ਪ੍ਰਾਣਦੇਹ ਪ੍ਰਾਣ ਪਤਾ, ਧੰਨ ਹੋ ਸਤਿਗੁਰੂ ਸੁਧਰਤਾ ।[14]

ਤਾ ਫੇਰ ਪ੍ਰਾਨ ਨਾਥ ਗੁਰੂ ਨਾਨਕ ਜੀ ਦੇ ਚਰਨਾਂ ਨੂੰ ਦੌੜਿਆ। ਦੂਹਾ ਆਪ ਵਿਚ ਮਥੇ

---

10,11,12. ਇਨ੍ਹਾਂ ਤਿੰਨਾ ਪਉੜੀਆਂ ਦੀ ਟੇਕ ਵਾਲੀ ਸਾਂਝੀ ਤੁਕ ਜੋ ਆਦਿ ਗ੍ਰੰਥ ਵਿਚ ਪ੍ਰਾਪਤ ਹੈ, ਪ੍ਰਾਣ ਸੰਗਲੀ ਵਿਚ ਨਹੀਂ ਹੈ ਜਿਸ ਤੋਂ ਇਹ ਅਨੁਮਾਨ ਲਗਾਉਣਾ ਔਖਾ ਨਹੀਂ ਕਿ ਇਹ ਤੁਕ ਉਤਾਰਾ ਕਰਨ ਸਮੇਂ ਛੱਡੀ ਗਈ ਹੈ ਤੁਕ ਹੈ ਆਦੇਸ ਤਿਸੈ ਆਦੇਸ। ਆਦਿ ਅਨੀਲ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।

13 ਇਹ ਵਾਰਤਕ ਵੀ ਬਾਲੇ ਵਾਲੀ ਜਨਮ ਸਾਖੀ ਵਿਚ ਮਿਲਦੀ ਹੈ

14 ਪਾ ਸਪਰਤਾ (ਸ ਪ ਲ. 2884)

ਟੇਕੇ ਬਹੁਤ ਪ੍ਰਸੰਨ ਹੋਏ। ਪ੍ਰਾਨ ਨਾਥ ਬਚਨ ਬੋਲਿਆ .

[15]ਨਾਨਕ ਤਪਾ ਜੀ ਅਬ ਹਮ ਕੋ ਨਿਰੰਜਨ ਪੁਰਖ ਕਾ ਸਾਵਧਾਨ ਦਰਸਨ ਹੂਆ ਹੈ। ਤਪਾ ਜੀ ਇਸ ਬਚਨ ਮੇਂ ਭਿੰਨ ਭੇਦ ਕਿਛੁ ਨਾਹੀ। ਤਾਂ ਗੁਰੂ ਨਾਨਕ ਜੀ ਬਚਨ ਬੋਲੇ—ਪ੍ਰਾਨ ਨਾਥ ਜੀ, ਤੁਮ ਅਰੁ ਨਿਰੰਜਨ ਮੈਂ ਭੇਦ ਕਿਛੁ ਨਾਹੀਂ ਹਮ ਤੋਂ ਇਉਂ ਹੀ ਜਾਣਦੇ ਹੈ—ਜੋ ਤੁਮ ਨਿਰੰਜਨ ਕੀ ਮੂਰਤੀ ਹੋ। ਸਤ ਪ੍ਰਤੀਤ ਕਰਿ ਜਾਣਤੇ ਹੈਂ। ਤਾਂ ਪ੍ਰਾਨ ਨਾਥ ਕਹਿਆ, ਤਪਾ ਜੀ, ਤੁਮ ਉਪਰਿ ਨਿਰੰਜਣ ਕੀ ਐਸੇ ਹੀ ਕਿਰਪਾ ਹੈ।

ਤਾ ਮੰਗਲ ਨਾਥ ਕਹਿਆ—ਕਿਉਂ ਪ੍ਰਾਨ ਨਾਥ ਜੀ, ਨਾਨਕ ਤਪਾ ਦੇਖਿਆ। ਪ੍ਰਾਨ ਨਾਥ ਕਹਿਆ, ਹਾ ਮੰਗਲ ਨਾਥ ਜੀ, ਜੈਸਾ ਤੁਮ ਕਹਿਤੇ ਥੇ ਵੈਸਾ ਹੀ ਦੇਖਿਆ। ਹਮ ਤੋਂ ਇਉਂ ਹੀ ਜਾਨਤੇ ਹੈ ਜੋ ਨਿਰੰਜਨ ਕਾ ਦਰਸਨ ਪਾਇਆ। ਆਗੇ ਤੁਮਰੀ ਤੁਮ ਜਾਨੋ। ਤਾਂ ਮੰਗਲ ਨਾਥ ਕਹਿਆ, ਹੇ ਨਾਥ ਜੀ, ਜੋ ਨਿਰੰਜਨ ਸਾਧ ਕੀਏ ਹੈਂ ਤਿਨੋਂ ਔਰ ਨਿਰੰਜਨ ਮੇਂ ਭੇਦ ਕਿਛੁ ਨਹੀਂ। ਹਾ ਗੁਰੂ ਮੰਗਲ ਨਾਥ ਜੀ, ਤੁਮ ਪੂਰਨ ਬਚਨ ਕਹਤੇ ਹੋ। ਪ੍ਰਾਨ ਨਾਥ ਆਪਨੇ ਆਸਨ ਜਾਇ ਬੈਠਾ। ਤਾਂ ਸਿਧ ਬੋਲੇ—ਬਾਲਿਆ, ਅਸਾਂ ਕਹਿਆ ਤੈ ਸਮਝਿਆ ਹੈ ਪਰ ਤੇਰਾ ਕਹਿਆ ਅਸਾਡੀ ਸਮਝ ਵਿਚ ਨਹੀਂ ਆਵਦਾ। ਤਾਂ ਬਾਬਾ ਬੋਲਿਆ—ਸਿਧੋ ਤੁਹਾਨੂੰ ਛੇ ਛੈ ਗ੍ਰਹ ਇਕ ਇਕਸ ਨੂੰ ਲਗੇ ਹੋਏ ਹੈਂ। ਤੇ ਭਰਥਰੀ ਨੂੰ ਨਵਗ੍ਰਹ ਹੈਨਿ। ਜਾਂ ਇਤਨੀ ਗਲ ਆਖੀ ਭਰਥਰੀ ਕੇ ਬਿੰਦ ਝਰ ਪਈ। ਤੇ ਬਹੁ ਰੋਵਨ ਲਾਗਾ। ਤਾਂ ਮਛਿੰਦਰ ਨਾਥ ਮਿਰਗਾਨੀ ਮਾਰੀ ਤੇ ਆਖਿਉਸੁ, ਕਿਉਂ ਰੋਵਤਾ ਹੈ। ਸਾਨੂੰ ਭੀ ਤਾ ਛੇ ਛੇ ਗ੍ਰਹ ਆਖਦਾ ਹੈ। ਸਾਨੂੰ ਤਾਂ ਪੁਛਣ ਦੇਹ। ਸਿਧ ਬੋਲੇ—ਤਪਾ ਜੀ, ਕੌਨ ਕੌਨ ਗ੍ਰਹ ਬੋਲੀਏ। ਤਾ ਬਾਬਾ ਬੋਲਿਆ

ਲਿਖਿਆ ਅੰਮ੍ਰਿਤ ਸਮ ਕਰ ਜਾਣੁ, ਤਾ ਕੋ ਬੋਲਿਆ ਦਰਗਹ ਪਰਵਾਣੁ।

ਏ ਸਿਧੋ, ਤੁਸੀ ਸਵਾਦੀ ਹੋ ਸੁਕ੍ਰਿਤੀ ਨਾਹੀਂ। ਪ੍ਰਿਥਮੇ ਅਹਾਰ ਕੋ ਧਾਵਤੇ ਹੋ। ਅਹਾਰ ਪਾਇ ਕੇ ਕ੍ਰਿਤ ਕ੍ਰਿਤੈ ਮਾਨਤੇ ਹੋ ॥੧॥ ਦੁਤੀਆ ਤ੍ਰਿਖਾ ਸੰਤਾਪੀ ਹੈ ਤੋ ਪਾਣੀ ਕੋ ਧਾਵਤੇ ਹੋ ॥੨॥ ਤ੍ਰਿਤੀਆ ਧੂਪ ਬਿਆਪਤੀ ਹੈ ਤਾ ਛਾਇਆ ਕੋ ਧਾਵਤੇ ਹੋ ॥੩॥ ਚੌਥੇ ਨਿਦ੍ਰਾ ਬਿਆਪਤੀ ਹੈ ਤੋ ਸੋਵਣੇ ਕੋ ਧਾਵਤੇ ਹੋ ॥੪॥ ਪੰਜਵੇ ਸੀਤ ਬਿਆਪਤੀ ਹੈ ਤਾ ਗਰਮੀ ਕੋ ਚਾਹਤੇ ਹੋ ॥੫॥ ਛਟੈ ਕਾਮ ਗ੍ਰਹ ਹੈ—ਬਿੰਦ ਗਿਰਤਾ ਹੈ ਤਾ ਰੋਵਤੇ ਹੋ ॥੬॥ ਤਾਂ ਸਿਧ ਬੋਲੇ—ਭਰਥਰੀ ਕੇ ਨੌ ਗ੍ਰਹ ਕੌਨ ਹੈਂ। ਤਾ ਬਾਬੇ ਕਹਾ—ਛੈ ਗ੍ਰਹ ਤੁਸਾਡੇ ਵਾਲੇ ਤੇ ਰਾਤ ਕੋ ਸਾਰੀ ਖੇਲੀਤੀ ਹੈ। ਦਿਨ ਕੋ ਕਿੰਗੁਰੀ ਗ੍ਰਹ ਲਗਾ ਹੋਇਆ ਹੈ। ਚਿਤਵਨੀ ਬਿਰਥਾ ਧਾਵਤੀ ਹੈ ਜੋ ਜੁੜਤਾ ਨਹੀਂ। ਨਾਥ ਨਿਰੰਜਨ ਨਿਰਾਰਾ ਰਹਤਾ ਹੈ। ਤਾ ਇਹ ਵਾਕ ਸੁਣ ਕਰਿ ਤਰਕ ਖਾਇ ਕੈ ਮਿਰਗਾਨੀ ਕੇ ਰਥਾ ਪਰ ਬੈਠ ਕਰਿ ਸਮੁੰਦਰ ਕੇ ਪਾਰ ਕਉ ਉਡ ਗਏ। ਤਾ ਬਾਬਾ ਤੇ ਬਾਲਾ ਕੰਢੇ ਉਤੇ ਖੜੇ ਰਹੇ। ਤਾ ਸਿਧਾਂ ਕਹਾ—ਨਾਨਕ ਤਪਾ ਪਾਰ ਰਹਾ। ਤਾ ਇਕ ਮਿਰਗਾਨੀ ਸ੍ਰੀ ਗੋਰਖ ਨਾਥ ਜੇ ਨੇ ਭੇਜੀ ਜੋ ਇਸ ਪਰ ਚੜ੍ਹਿ ਕੇ ਆਵਹੁ। ਤਦ ਬਾਬੇ ਕਹਿਆ ਅਸੀਂ ਮਿਰਗਾਨੀ ਕੇ ਭਰੋਸੇ ਨਹੀਂ। ਅਸੀਂ ਕਰਤਾਰ ਕੇ ਭਰੋਸੇ ਹਾਂ। ਤਾਂ ਮਿਰਗਾਨੀ ਉਡ ਗਈ। ਬਾਬੇ ਕਹਿਆ—ਬਾਲਿਆ, ਚਲ ਅਸੀਂ ਭੀ ਚਲੀਏ। ਤਾ ਬਾਲੇ ਕਹਿਆ, ਗੁਰੂ ਜੀ, ਇਹ ਸਮੁੰਦਰ ਖਾਰਾ ਹੈ। ਤਦ ਬਾਲੇ ਨੂੰ ਨਾਲ ਲੇਕਰ ਸੇਊ ਘੇਊ ਸੀਹਾਂ ਸਭੇ ਚੜ੍ਹੀ ਖੜਾਵੀਂ ਸਮੁੰਦਰ ਉਤੇ ਚਲੇ। ਜਾਇ ਸਿਧਾਂ ਵਿਚ ਪਹੁਤੇ। ਬਾਬੇ ਕੋ ਦੇਖ ਕਰ ਸਿਧ ਹੈਰਾਨ ਹੋਏ। ਸਗਲ ਸਿਧਾ ਅਗੋਂ ਬਾਬੇ ਜੋਗ ਅਦੇਸ ਅਦੇਸ ਆ ਕੀਤੀ।

15 ਇਹ ਵਾਰਤਕ ਬਾਲੇ ਵਾਲੀ ਜਨਮ ਸਾਖੀ ਵਿਚ ਦਰਜ ਹੈ।

ਆਖਿਓਨੇ —ਆਈਏ ਜੀ, ਜਗਤ ਗੁਰੁ। ਤਾ ਬਾਬਾ ਬੈਠ ਗਏ। ਤਿਤ ਸਮੇ ਸਿਧ ਅਹਾਰ ਲਗੇ ਕਰਨ। ਤੇ ਭਰਥਰੀ ਜੋਗ ਆਖਿਆ, ਬਾਲਿਆ, ਜਲ ਲੇ ਆਉ, ਤਾ ਭਰਥਰੀ ਬੰਕ ਡੋਲ ਲੈ ਕਰ ਚਲਿਆ। ਚੌਸਠ ਮਣ ਪਕੇ ਕਾ ਡੋਲ ਚੌਸਠ ਡੋਲ ਪਵਨਿ। ਸੁਪਾਰੀ ਸਿਰ ਪਰ ਧਰੈ ਉਸ ਪਰ ਬੰਕ ਡੋਲ ਰਖ ਕਰ ਲੈ ਆਵਤ ਥੇ। ਤਿਸ ਦਿਨ ਸ੍ਰੀ ਬਾਬੇ ਜੀ ਨੇ ਕਹਾ— ਚਲ ਭਰਥਰੀ, ਅਜ ਅਸੀਂ ਤੇਰੇ ਨਾਲ ਚਲਦੇ ਹਾ। ਤਾ ਬਾਬਾ ਤੇ ਭਰਥਰੀ ਪਾਣੀ ਕੋ ਗਏ। ਬਾਬਾ ਝਰੇ ਵਿਚੋਂ ਡੋਲ ਕਢ ਕਢ ਬੰਕ ਡੋਲ ਵਿਚ ਪਾਂਵਦਾ ਜਾਵੇ। ਭਰਥਰੀ ਬੰਕ ਡੋਲ ਥੰਮ ਰਖੈ। ਜਾਂ ਭਰ ਗਇਆ ਤਾ ਭੀ ਬਾਬਾ ਪਾਵਤਾ ਹੀ ਜਾਵੈ ਤੇ ਪਾਨੀ ਗਿਰਤਾ ਜਾਵੈ। ਤਾ ਭਰਥਰੀ ਕਹਾ— ਗੁਰ ਜੀ ਪਾਨੀ ਬਿਰਥਾ ਜਾਦਾ ਹੈ। ਤਾਂ ਬਾਬੇ ਕਹਿਆ—ਤਮ ਕਿਉ ਦਿਲਗੀਰ ਹੋਤਾ ਹੈ। ਬੰਕ ਡੋਲ ਤਉ ਭਰਿਆ ਹੈ। ਤਾਂ ਭਰਥਰੀ ਸਮਝਿਆ। ਤਾ ਬਾਬਾ ਬੰਕ ਡੋਲ ਇਕ ਹਾਥ ਪਰ ਲੈ ਚਲੇ। ਆਗੇ ਮਾਰਗ ਮੇਂ ਕਰੰਗੋਂ ਕੀ ਡਾਰ ਜਾਤੀ ਥੀ। ਇਕ ਮਿਰਗਾਨੀ ਪਰ ਚੜ੍ਹਾ ਹੂਆ ਕਾਮ ਕਲੋਲ ਕਰਤਾ ਜਾਤਾ ਹੈ। ਤਾਂ ਭਰਥਰੀ ਕਹਾ—ਹੇ ਮਿਰਗਾ, ਕਿਉਂ ਕਲੋਲ ਵਿਖੇ ਰਚਿਆ ਹੈਂ—ਨਰਕ ਕਾ ਅਧਿਕਾਰੀ ਹੋਵੈਗਾ ਤਾਂ ਮਿਰਗ ਕਹਾ—ਮੇਰੀ ਤਾ ਇਸਤਰੀ ਹੈ ਮੁਝਕੋ ਦੋਸ ਕੋਈ ਨਹੀਂ ਪਰ ਤੂੰ ਨਰਕ ਵਿਖੇ ਅਵਸ ਪਰੈਂ ਤੇ ਸੰਸੈ ਨਾਹੀ। ਕਿਉ ਜੋ ਕਮਲਾਪਤਿ ਰਾਜੇ ਕੀ ਬੇਟੀ ਸਾਥ ਦੋ ਵਾਰੀ ਤੇਰਾ ਵਿਵਾਹ ਹੋਇਆ ਹੈ ਤੇ ਇਕ ਵਾਰ ਅਜ ਹੋਣਾ ਹੈ। ਜੇ ਅਜ ਨ ਹੋਵੈਗਾ ਤਾ ਤੂੰ ਨਰਕ ਗਾਮੀ ਹੋਵੈਗਾ, ਇਹ ਨੇਤ ਹੈ। ਤਾਂ ਭਰਥਰੀ ਕਹਾ—ਹੇ ਮਿਰਗ, ਵਹ ਸਥਾਨ ਕੇਤੇ ਕੋਹ ਹੈ। ਤਾਂ ਮਿਰਗ ਕਹਾ ਛਿਆਨਵੇ ਕਰੋੜ ਕੋਹ ਹੈ। ਤਾਂ ਭਰਥਰੀ ਅਤਿ ਚਿੰਤਾਵਾਨ ਹੋਇਆ। ਜਾਂ ਸਿਧਾਂ ਵਿਚ ਜਲ ਦਿੱਤਾ ਤੇ ਭਰਥਰੀ ਆਖਿਆ—ਹੇ ਭਾਈ ਸਿਧੋ ਨਾਥੋ ਜਤੀਓ, ਜੇ ਕੋਈ ਮੇਰਾ ਗੁਰੂ ਗੋਸਾਈ ਹੋਵੈ ਅਬ ਮੇਰੀ ਰਛਾ ਕਰੈ। ਤਾ ਇਹ ਬਾਤ ਸੁਣ ਕਰ ਸਭ ਸਿਧ ਦਿਲਗੀਰ ਹੋਏ। ਜੋ ਭਾਈ ਅਜ ਤਾ ਕੋਈ ਪਹੁੰਚ ਨਾਹੀਂ ਸਕਦਾ। ਤਾਂ ਭਰਥਰੀ ਜੋ ਦਿਲਗੀਰ ਡਿਠਾ ਬਹੁਤ ਸ੍ਰੀ ਬਾਬਾ ਜੀ ਦਿਆਲ ਪੁਰਖ ਕਰੁਣਾ ਕਰ ਬੋਲਤੇ ਭਏ। ਹੇ ਭਰਥਰੀ, ਛਿਨ ਬਹੁਤ ਹੈ ਤੂੰ ਮਤ ਦਿਲਗੀਰ ਹੋਹੁ। ਹਮ ਤੁਮਾਰੇ ਸਾਥ ਚਲਤੇ ਹੈਂ। ਤਾ ਬਾਬੇ ਰਥ ਕੀਆ ਆਸਾ ਕਾ ਕਲੰਦਰੀ ਬਾਣਾ। ਭਰਥਰੀ ਰਥ ਕੀਆ ਡੰਡੇ ਕਾ। ਸਿਧਾ ਕਉ ਆਦੇਸ ਕਰਕੇ ਰਥਾ ਪਰ ਬੈਠ ਕੇ ਉਡੇ। ਏਕ ਜੋਜਨ ਸੂਰਜ ਤੇ ਊਡ ਗਏ। ਉਹਾ ਸੁਰਖਾ ਚੰਪਾਹਨਾ ਰਾਜੇ ਕੈ ਨਗਰ ਜਾਇ ਉਤਰੇ। ਤਾਂ ਬਾਬਾ ਤੇ ਬਾਲਾ ਇਸਨਾਨ ਕਉ ਸਿਧਾਰੇ। ਭਰਥਰੀ ਕਉ ਆਗਿਆ ਕਰੀ ਕਿ ਤਮ ਬਾਗ ਮੇਂ ਜਾਉ। ਤੇ ਉਹ ਗਇਆ। ਬਾਗ ਵਿਚ ਕੂਆ ਹੈ ਊਹਾਂ ਕਵਲਾਪਤਿ ਇਸਨਾਨ ਕਰਨੇ ਆਵਤੀ ਹੈ ਤੁਮ ਭੀ ਜਾਉ। ਭਰਥਰੀ ਕੇ ਪਗ ਮਹਿ ਪਦਮ ਦੇਖ ਕੇ ਕਮਲਾਪਤਿ ਅੰਚਲਾ ਗਹਿ ਠਾਢੀ ਭਈ। ਕਹਨ ਲਾਗੀ— ਨਾਥ ਜੀ, ਤੁਮ ਹਮਾਰੇ ਭਰਤਾ ਹੋ। ਤੁਮ ਕਹਾ ਜਾਤੇ ਹੋ। ਆਜ ਕੀ ਨਿਸਾ ਹਮਾਰਾ ਤੁਮਾਰਾ ਸੰਯੋਗ ਹੈ। ਕਵਲਾਪਤਿ ਕੀ ਚੇਰੀਆ ਜਾਇ ਖਬਰ ਪਹੁੰਚਾਈ ਕਵਲਾ ਕੀ ਮਾਤਾ ਹੀ ਕੋ ਕਿ ਏਕ ਅਤੀਤ ਆਯਾ ਹੈ ਉਸਕੇ ਸੰਗ ਤਮਾਰੀ ਬੇਟੀ ਜਾਤੀ ਹੈ। ਰੂਪ ਸੈਨ ਕਵਲਾਪਤਿ ਕਾ ਭਾਈ ਥਾ, ਮਨ ਮਹਿ ਕ੍ਰੋਧ ਕਰਕੇ ਖੰਡਾ ਲੇ ਕਰ ਭਰਥਰੀ ਕੋ ਮਾਰਨੇ ਕੋ ਚਲਿਆ। ਜਾਇ ਕਰਿ ਭਰਥਰੀ ਕਾ ਮੂੰਡ ਕਾਟ ਡਾਰਿਆ ਪਰ ਬਹੁੜਿ ਮੂੰਡ ਆਇਆ ਜੜਿਆ। ਆਧਾ ਕਾਠ ਤਲੇ ਦੀਆ ਆਧਾ ਊਪਰ ਦੀਆ ਦੇਕਰ ਅਗਨਿ ਜਲਾਇ ਦੀਨੀ। ਭਰਥਰੀ ਓਡਕੈ ਕਵਲਾਪਤਿ ਕੇ ਧਵਲ ਊਪਰ ਜਾਇ ਬੈਠਾ। ਇਕ ਦੂਤੀ ਨੇ ਕਹਾ—ਜੀ ਇਹੁ ਜੋਗੀ ਚੇਟਕੀ ਹੈ। ਇਸ ਕਉ ਸੰਗਲ ਡਾਲ ਕੇ ਸੂਲੀ ਦੇਹੁ। ਤਾ ਬਾਬੇ ਬਾਲੇ ਕਉ ਕਹਾ—ਭਰਥਰੀ ਕੀ ਖਬਰ ਲੇਹ। ਤਾਂ ਬਾਲੇ ਕਹਾ —ਬਾਬਾ

ਮਿਹਰਬਾਨ ਜੀ, ਅਬ ਭਰਥਰੀ ਮਾਰੀਤਾ ਹੈ। ਤਾਂ ਬਾਬੇ ਕਹਾ—ਚਲ ਬਾਲੇ, ਅਸੀਂ ਭੀ ਚਲਹਿੰ ਭਰਥਰੀ ਪਾਸ। ਜਾ ਬਾਬਾ ਬਾਗ਼ ਵਿਚ ਵੜਿਆ ਸੂਲੀ ਪਰ ਦ੍ਰਿਸਟ ਪੜੀ ਸੂਲੀ ਹਰੀ ਹੋਈ ਤਾ ਜੂਨਾ ਰਾਜੇ ਪੂਛਨਾ ਕਰੀ ਬਾਲੇ ਜੋਗ ਜੁ ਏਹ ਪੁਰਖ ਕੋਨ ਹੈ। ਤਾ ਬਾਲੇ ਕਹਾ ਕਲੰਦਰੀ ਰੂਪ ਸ੍ਰੀ ਬਾਬਾ ਨਾਨਕ ਹੈ। ਇਹ ਭਰਥਰੀ ਹੈ। ਤਾਂ ਬਾਬਾ ਬੋਲਿਆ —ਤੁਮਾਰੀ ਬੇਟੀ ਦੁਇ ਵਾਰੀ ਆਗੈ ਭਰਥਰੀ ਸੰਗ ਵਿਆਹੀ ਹੈ ਤੀਸਰੀ ਵਾਰੀ ਅਬ ਆਏ ਹੈਂ। ਤਬ ਰਾਜੇ ਚਰਨ ਬੰਦਨਾ ਕਰੀ ਜੀ ਕੁਝ ਜੰਞ ਕਾ ਸਮਾਨ ਕਰੀਐ। ਤਬ ਬਾਬਾ ਬੋਲਿਆ— ਭਲਾ ਰਾਜਾ ਜੀ। ਤੇ ਬਾਬੇ ਨਿਰੰਕਾਰ ਕੇ ਆਗੇ ਚਰਨ ਬੰਦਨਾ ਕਰੀ —ਜੋ ਮਿਹਰਬਾਨ ਜੀ, ਇਹ ਛਿਆਨਵੇ ਕ੍ਰੋੜੀ ਮੇਘ ਮਾਲਾ ਹੈ ਤੁਮਾਰੀ—ਏਹੁ ਹੁਮਾਰੇ ਕਉ ਚਾਹੀਨੀ ਹੈ ਕਿਰਪਾ ਕਰਕੇ ਭੇਜਹੁ ਜੀ। ਨਿਰੰਕਾਰ ਦੇ ਭੇਜੀ ਬਾਬੇ ਕਉ। ਅਬ ਤਉ ਇਨ ਕੇ ਅਹਾਰ ਕਾ ਕਿਛੁ ਤਾ ਸਮਾਨ ਕਰੀਏ। ਤਬ ਰਾਜੇ ਬਾਬੇ ਕਉ ਚਰਨ ਬੰਦਨਾ ਕਰੀ ਜੀ ਮਝ ਮਹਿ ਚੂਕ ਪਰੀ ਹੈ। ਤਬ ਬਾਬੇ ਭਰਥਰੀ ਕੋ ਕਹਿਆ ਏਹੁ ਬਟੂਆ ਖੋਲਹੁ। ਬਟੂਏ ਵੀਚ ਸਿਉਂ ਏਕ ਜੌ ਨਿਕਸਿਆ। ਤਾ ਬਾਬਾ ਨਿਰੰਕਾਰ ਕਉ ਅਰਾਧ ਕੈ ਆਕਾਸ ਕਉ ਉਲਟਿਆ। ਕਈ ਸਹਸਰ ਮਣ ਪੁੰਜ ਹੋ ਆਏ। ਸਰਬ ਜੀਆ ਅਹਾਰ ਕੀਆ। ਤਾਂ ਕਮਲਾਪਤਿ ਕਾ ਵਿਵਾਹ ਹੋਯਾ। ਤਾ ਬਾਲੇ ਕਹਿਆ ਕਵਲਾਪਤਿ ਕੋ —ਸਿਧਾਰਹਿੰਗੇ, ਏਹ ਜਾਵਤੇ ਹੈ ਅੰਕ ਭੇਟ ਲੇਹਿ। ਤਦ ਬਾਬਾ ਨਾਨਕ ਅਤੇ ਭਰਥਰੀ ਸਿਧਾਰਨੇ ਲਗੇ ਤਾਂ ਕਵਲਪਤਿ ਰੋਵਨ ਲਾਗੀ। ਤੇ ਬਾਬੇ ਆਗੇ ਅਰਦਾਸ ਕਰੀ—ਮਿਹਰਬਾਨ ਜੀ, ਇਸਕੋ ਕੋਣ ਆਗਿਆ ਹੈ ਹਮ ਕਉ ਤੁਮ ਛੋਡਿ ਚਲੇ ਹੋ। ਮੈਂ ਭੀ ਤੁਮ ਸੰਗ ਸਿਧਾਰਤੀ ਹੋਂ। ਤਾ ਬਾਬੇ ਕਹਾ ਸੋਲਹ ਹਜਾਰ ਬਰਸਾ ਤਪਸਿਆ ਕਰਹਿੰ ਤਾ ਹਮਾਰੇ ਸੰਗ ਸਮਾਵਹਿੰ। ਤਾਂ ਬਾਬੇ ਨਾਨਕ ਅਤੇ ਭਰਥਰੀ ਨੇ ਕਹਿਆ ਅਭੀ ਤੁਮਾਰਾ ਪਿੰਡ ਕਚਾ ਹੈ। ਤਬ ਕਵਲਾ ਬਾਲੇ ਕੋ, ਭੋਛਣ ਦੀਆ। ਜੀ ਹਮਾਰੀ ਨਿਸਾਨੀ ਲੇ ਜਾਹ। ਤਬ ਬਾਲੇ ਭੋਛਣ ਲੀਆ। ਤਬ ਰਥ ਚਲੇ ਨਾਹੀਂ। ਤਬ ਬਾਬੇ ਬਾਲੇ ਕੋ ਪੂਛਣਾ ਕਰੀ। ਤਾਂ ਬਾਲੇ ਕਹਿਆ ਜੀ ਏਕ ਭੋਛਣ ਲੈ ਆਇਓ ਹੋ। ਤਾਂ ਬਾਬੇ ਕਹਿਆ ਬਹੁੜਿ ਦੇ ਆ ਉਹ। ਤਾ ਬਾਲੇ ਕਹਿਆ ਮੈਂ ਇਤ ਮੂੰਹ ਆਦਾ ਹੈ। ਫਿਰ ਕਿਉਂਕਰ ਲੇ ਜਾਉਂ ਉਹ। ਤਾ ਬਾਬੇ ਬਾਲੇ ਕੇ ਮੂੰਹ ਹਾਥ ਲਗਾਇਆ ਤਬ ਦਾੜ੍ਹੀ ਚਿਟੀ ਹੋ ਗਈ। ਤਾਂ ਬਾਲਾ ਦੇ ਆਇਆ, ਰਥ ਚਲਿਆ। ਸਿਧਾ ਪਾਸ ਜਾਇ ਪਹੁੰਚੇ। ਤੇ ਸਿਧਾ ਅਦੇਸ ਕਰਿਆ। ਬਾਬੇ ਉਪਦੇਸ ਕੀਆ। ਤਿਤ ਮਹਲ ਸ੍ਰੀ ਮਛਿੰਦਰ ਨਾਥ ਬੈਠੇ ਆਏ ਹੈਸਨਿ।[16] ਤਾ ਸ੍ਰੀ ਮਛਿੰਦਰ ਨਾਥ ਕਹਿਆ —ਤਪਾ ਜੀ, ਸੰਸਾਰ ਕੇਹਾ ਡਿਠੋ ਕਿਤ ਬਿਧਿ ਭਵ ਸਾਗਰ ਤਰਿਆ ਹਈ। ਤਾ ਬਾਬੇ ਬੋਲਿਆ, ਰਾਗ ਰਾਮਕਲੀ ਮਹਲਾ ੧

ਜਿਤੁ ਦਰਿ ਵਸਹਿ ਕਵਨੁ ਦਰ ਕਹੀਐ ਦਰਾ ਭੀਤਰਿ ਦਰੁ ਕਵਨ ਲਹੈ।
ਜਿਸੁ ਦਰ ਕਾਰਣਿ ਫਿਰਹਿ ਉਦਾਸੀ ਸੋ ਦਰ ਕੋਈ ਆਇ ਕਹੈ।
ਕਿਨ ਬਿਧਿ ਸਾਗਰ ਤਰੀਐ। ਜੀਵਤਿਆ ਨਹ ਮਰੀਐ ॥੧॥ ਰਹਾਉ।
ਦੁਖ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ।
ਮਾਇਆ ਜਲ ਖਾਈ ਪਾਣੀ ਘਰੁ ਬਾਧਿਆ ਸਤਿ ਕੈ ਆਸਣ ਪੁਰਖੁ ਰਹੈ ॥੨॥
ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ।
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥੩॥
ਜਬ ਆਸਾ ਅੰਦੇਸਾ ਤਬ ਹੀ ਕਿਉਂ ਕਰਿ ਏਕੁ ਕਹੈ।

16 ਇਸ ਤੋਂ ਅੱਗੇ ਦਾ ਸਾਰਾ ਵਾਰਤਕ ਅਤੇ ਕਵਿਤਾ ਭਾਗ ਪੁਰਾਤਨ ਜਨਮ ਸਾਖੀ ਦੀ ਸਾਖੀ ਨੰ 46 ਨਾਲ ਮੇਲ ਖਾਂਦਾ ਹੈ। ਕਿਤੇ ਕਿਤੇ ਮਮੂਲੀ ਅੰਤਰ ਹੈ।

ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕ ਮਿਲੈ ॥੪॥

ਇਨ ਬਿਧਿ ਸਾਗਰ ਤਰੀਐ ॥ ਜੀਵਤਿਆ ਇਉ ਮਰੀਐ ॥੧॥ ਰਹਾਉ ਦੂਜਾ॥

ਤਾਂ[17] ਮਛਿੰਦਰ ਨਾਥ ਕਹਿਆ—ਤਪਾ ਜੀ, ਜੋਗੀਸਰ ਬਹੁਤ ਕਹਤੇ ਹੈਂ ਜੋ ਤਪਾ ਜੀ ਭੇਖ ਨਾਹੀ ਰਖਦੇ ਤੇ ਜੋਗੀਸਰਾਂ ਦੇ ਮਹਾਂ ਜੋਗੀ ਹੈਂ ਸੋ ਤੁਮ ਸਿਙੀ ਰਖਾ ਕਰੋ। ਗੋਰਖ ਜਾਗੈ ਇਹ ਬੋਲੀ ਬੋਲਿਆ ਕਰੋ। ਝੋਲੀ ਪਤ੍ਰ ਜੋਗੀਸਰਾਂ ਦੀ ਰਹਰਾਸ ਹੈ[17]। ਤਾਂ ਤਿਤ ਮਹਲ ਸਬਦ ਬੋਲਿਆ .

***ਰਾਮਕਲੀ ਮਹਲਾ ੧*** . ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕ ਸੁਣੇ

ਪਤ ਝੋਲੀ ਮੰਗਣ ਕੈ ਤਾਈ ਭੀਖਿਆ ਨਾਮ ਪੜੇ ।੧।

ਬਾਬਾ ਗੋਰਖ ਜਾਗੈ ॥

ਗੋਰਖ ਸੁ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ।੧। ਰਹਾਉ।

ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ।

ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥

ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ।

ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨ ਸੇਵ ਕਰੇ ॥੩॥

ਕਾਗਦ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ।

ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥੪॥

ਤਬ ਮਛੰਦ੍ਰ ਬੋਲਿਆ ਆਖਿਓਸ ਨਾਨਕ ਜੋਗ ਲੈ ਜੋ ਡੋਲਣੇ ਤੇ ਰਹੈ। ਤਦਹੁ ਗੁਰੂ ਸਬਦ ਬੋਲਿਆ ਰਾਗ ਰਾਮਕਲੀ ਮਹਲਾ ੧

ਸੁਣਿ ਮਾਛਿੰਦ੍ਰਾ ਨਾਨਕ ਬੋਲੈ, ਵਸਗਤਿ ਪੰਚ ਕਰੇ ਨਹ ਡੋਲੈ।

ਐਸੀ ਜੁਗਤਿ ਜੋਗ ਕਉ ਪਾਲੈ, ਆਪਿ ਤਰੈ ਸਗਲੇ ਕੁਲ ਤਾਰੇ ॥੧॥

ਸੋ ਅਉਧੂਤ ਐਸੀ ਮਤਿ ਪਾਵੈ, ਅਹਿਨਿਸਿ ਸੁੰਨ ਸਮਾਧਿ ਸਮਾਵੈ ॥੧॥ ਰਹਾਉ।

ਭਿਖਿਆ ਭਾਇ ਭਗਤਿ ਭੈ ਚਲੈ, ਹੋਵੈ ਸਤ੍ਰਿਪਤਿ ਸੰਤੋਖਿ ਅਮੁਲੈ।

ਧਿਆਨ ਰੂਪਿ ਹੋਇ ਆਸਣੁ ਪਾਵੈ, ਸਚਿ ਨਾਮਿ ਤਾੜੀ ਚਿਤੁ ਲਾਵੈ।

ਨਾਨਕੁ ਬੋਲੈ ਅੰਮ੍ਰਿਤ ਬਾਣੀ, ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ।

ਆਸਾ ਮਾਹਿ ਨਿਰਾਸ ਵਲਾਏ, ਨਿਹਚਉ ਨਾਨਕ ਕਰਤੇ ਪਾਏ ॥੩॥

ਪ੍ਰਣਵਤਿ ਨਾਨਕ ਅਗਮੁ ਸੁਣਾਏ, ਗੁਰ ਚੇਲੇ ਕੀ ਸੰਧਿ ਮਿਲਾਏ।

ਦੀਖਿਆ ਦਾਰੂ ਭੋਜਨੁ ਖਾਇ, ਛਿਆ ਦਰਸਨ ਕੀ ਸੋਝੀ ਪਾਇ[18] ॥੪॥

ਤਦਹੁ ਗੋਰਖ ਨਾਥ ਬੇਨਤੀ ਕੀਤੀ ਆਖਿਓਸੁ ਜੀਉ ਗੁਰ ਪੀਰੀ ਤੁਸਾਡੀ ਰਹਰਾਸ ਹੈ। ਆਦਿ ਜੁਗਾਦਿ ਚਲੀ ਆਈ ਹੈ। ਤਬ ਬਾਬੇ ਆਖਿਆ—ਕਵਨ ਗੁਰੂ ਕਰਹਿ ਗੋਰਖ ਨਾਥ। ਤਬ ਗੋਰਖ ਨਾਥ ਆਖਿਆ ਜੀ ਉਹ ਐਸਾ ਕਉਣ ਹੈ ਜੋ ਤੁਮਾਰੈ ਮਥੇ ਹਥੁ ਧਰੇ ਪਰ ਉਹ ਭੀ ਜੋ ਤੁਮਾਰੇ ਅੰਗ ਤੇ ਪੈਦਾ ਹੋਵੈਗਾ। ਤਬ ਬਾਬੇ ਆਖਿਆ, ਭਲਾ ਹੋਵੈ। ਤਦਹੁ ਬਾਬਾ ਰਵਦਾ ਰਹਿਆ। ਬਾਣੀ ਸੈਦੋ ਘੇਹੋ ਜਟ ਲਿਖੀ। ਬੋਲਹੁ ਜੀ ਵਾਹਗੁਰੂ।

---

17 "ਤਾਂ ਮਛਿੰਦਰ ਨਾਥ" ਤੋਂ ਲੈ ਕੇ "ਰਹਰਾਸ ਹੈ" ਤਕ ਦਾ ਪਾਠ ਪੁਰਾਤਨ ਜਨਮ ਸਾਖੀ ਵਿਚ ਨਹੀਂ ਮਿਲਦਾ।

18 ਮਛੰਦਰ ਨਾਥ ਨਾਲ ਹੋਈ ਗੋਸਟ ਵਿਚ ਅੰਕਿਤ ਰਾਗ ਰਾਮਕਲੀ ਦੇ ਤਿੰਨੇ ਸਬਦ ਆਦਿ ਗ੍ਰੰਥ ਦੇ ਪੰਨਾ 877 ਵਿਚ ਇਸੇ ਰਾਗ ਵਿਚ ਮਿਲਦੇ ਹਨ।

## *ਰਾਗ ਗਉੜੀ ਮਹਲਾ ੧ ॥*

---

*੧ਓ ਸਤਿਗੁਰ ਪ੍ਰਸਾਦਿ*

***ਰੰਗ ਮਾਲਾ ਜੋਗ ਨਿਧਿ ॥***

***ਸਲੋਕ***[1] ਕਲ ਕਾ ਪਦ ਦੁਨੀਆ ਪੜੈ ਸੰਤਾ ਨਾਹੀ ਛੇਦ।
ਨਾਨਕ ਸੰਤ ਬਿਹੰਗਮੀ ਜਿਨ ਸਤਿਗੁਰ ਦਿਤਾ ਭੇਦ ॥੧॥
ਆਗਾਸੀ ਸਰੁ ਭਰਿਆ ਨੀਰੁ, ਤਾ ਮਹਿ ਕਵਲਾ ਬਹੁਤ ਬਿਸਥੀਰ।
ਭਵਰੁ ਲੁਭਤ ਤਾ ਕੀ ਸੁਗੰਧਿ, ਨਾਨਕ ਬੋਲੈ ਬਿਖਮੀ ਸੰਧਿ ॥੧॥
ਬਾਹਰ ਸੋਲਹ ਸਮਕਰਿ ਗਹੈ, ਆਸਣ ਸਹਜਿ ਨਿਰਾਲਮ ਬਹੈ।
ਚੇਤੰਨਿ ਗੁਡੀ ਡੋਰੀ ਲਾਵੈ, ਨਾਨਕੁ ਕਹੈ ਜੋਗੁ ਇਉ ਪਾਵੈ ॥੨॥
ਮੇਰੁ ਡੰਡੁ ਸੂਧਾ ਕਰਿ ਰਾਖੈ, ਗੁਰ ਪ੍ਰਸਾਦਿ ਅੰਮ੍ਰਿਤ ਰਸੁ ਚਾਖੈ।
ਦੋਨੋ ਸਰ ਇਕਠੇ ਧਰੈ, ਨਾਨਕ ਬੋਲੈ ਜੀਵਤੁ ਮਰੈ ॥੩॥
ਉਲਟੇ ਪਉਣੁ ਪਲਟੇ[2] ਕਾਇਆ, ਸਬਦਿ ਅਨਾਹਦ ਸਬਦੁ ਬਜਾਇਆ।
ਧੁਨਿ ਅੰਤਰਿ ਮਨੁ ਰਾਖੈ ਧੀਰੁ, ਨਾਨਕ ਬੋਲੈ ਅਉਲਿ ਫਕੀਰੁ ॥੪॥
ਬੰਧੈ ਅਬੰਧੁ ਉਛਾਲੈ ਨੀਰੁ, ਮਨ ਤਨੁ ਹਰੀਆਵਲੁ ਮਨ ਧੀਰ।
ਨਾਨਕ ਬੋਲੈ ਬ੍ਰਹਮ ਗਿਆਨਿ, ਕੋਈ ਗਿਆਨੀ ਹੋਇ ਸੋ ਲਏ ਪਛਾਨਿ ॥੫॥
ਅਉਘਟਿ ਘਾਟ ਨਿਰਾਲਮ ਜੋਤਿ, ਦੀਪਕ ਬਿਨੁ ਉਜੀਆਰਾ ਹੋਤਿ।
ਖਿਸੈ ਨ ਬਾਈ ਘਟੈ ਨ ਤੇਲੁ, ਨਾਨਕ ਬੋਲੈ ਇਹੁ ਪੂਰਾ ਖੇਲੁ ॥ ੬॥
ਆਸਣੁ ਧਰਤੀ ਧੁਨਿ ਆਕਾਸ, ਉਰਧਿ ਕਮਲ ਮੁਖਿ ਕੀਆ ਬਿਗਾਸ[3]।
ਜਿਨਿ ਚਾਖਿਆ ਤਿਸੁ ਆਇਆ ਸੁਆਦੁ, ਨਾਨਕ ਬੋਲੈ ਇਹੁ ਬਿਸਮਾਦੁ ॥੭॥
ਉਲਟਾ ਬਾਣੁ ਸਗਨ ਕਉ ਲਾਇਆ, ਚੰਚਲ ਮਿਰਗੁ ਮਾਰਿ ਘਰਿ ਆਇਆ।
ਰੰਗਿ ਮਹਲਿ ਬੈਠਾ ਸਿਕਦਾਰੀ, ਨਾਨਕ ਬੋਲੈ ਲਾਗੀ ਤਾਰੀ ॥੮॥
ਗੁਰ ਕਾ ਸਬਦ ਰਹੈ ਹਥਿ ਬਾਣਿ, ਚੰਚਲੁ ਮਿਰਗੁ ਨ ਦੇਣੀ ਜਾਣਿ।

---

1 ਇਹ ਸ਼ਲੋਕ ਸ ਪ ਲ ਨੰ 2884 ਅਤੇ ਗੁ ਨ ਦ 944 ਵਿਚ ਨਹੀਂ ਹੈ।
2. ਪਾ ਪਖਾਲੈ (ਗੁ. ਨ ਦ 944)
3 ਪਾ ਪਰਗਾਸ (ਪੰਜ 765)

ਮਿਰਗਾ ਮਿਰਗੀ ਦੋਨੋ ਬੰਧੈ, ਨਾਨਕੁ ਬੋਲੈ ਬਿਖਮੀ[4] ਸੰਧੈ ॥੯॥
ਪਾਤਾਲੀ ਸਰੁ ਗਗਨਿ ਚੜਾਇਆ, ਤਾ ਤੇ ਸਹਜਿ ਪਲਟੀ ਕਾਇਆ।
ਗਗਨ ਗਾਇ ਦੁਹਿ ਪੀਤਾ ਖੀਰੁ, ਨਾਨਕ ਬੋਲੈ ਚੰਚਲਿ ਥੀਰੁ ॥੧੦॥
ਉਨਮਨਿ ਕਲਾ ਧਰੈ ਨਿਤ ਜੋਤਿ, ਬਿਨ ਦੀਪਕ ਉਜੀਆਰਾ ਹੋਤਿ।
ਦੇਖੈ ਬਿਗਸੈ ਆਪਨੁ ਆਪ, ਨਾਨਕ ਬੋਲੈ ਇਉਂ ਮਿਟੈ ਸੰਤਾਪ ॥੧੧॥
ਇਕਤੁ ਘਰਿ ਆਨੈ ਚੰਦੁ ਅਰੁ ਸਰੁ, ਪੰਚਾ ਮਾਰਿ ਹਿਰਦਾ ਰਹੈ ਹਜੂਰਿ।
ਦੂਜੈ ਅੰਗਿ ਨ ਲਾਇ ਚੀਤਿ, ਨਾਨਕ ਬੋਲੈ ਇਹੁ ਗੜੁ ਜੀਤੁ ॥੧੨॥
ਆਸਾ ਮਨਸਾ ਸਗਲੀ ਪਰਹਰੈ, ਉਚੇ ਘਰਿ ਲੈ ਮਨੂਆ ਧਰੈ।
ਨਿਰਮਲ ਜੋਤਿ ਸਰਬ ਕਲਿਆਣ, ਨਾਨਕ ਬੋਲੈ ਇਹ ਪਦੁ ਨਿਰਬਾਣੁ ॥੧੩॥
ਲਿਵ ਲਾਗੀ ਮਨੂਆ ਠਹਰਾਇਆ, ਪਛਮ ਬਾਟਿ ਨਗਰਿ ਸੁਧਿ ਪਾਇਆ।
ਨਗਰੀ ਬੈਸਿ ਤ੍ਰਿਬੈਣੀ ਨਾਇਆ, ਨਾਨਕ ਬੋਲੈ ਰੰਨੀ ਮਾਇਆ ॥੧੪॥
ਸਬਦੁ ਅਰਪ ਰੂਪ ਬਹੁ ਕੀਏ, ਜਿਨਿ ਸੁਣਿਆ ਸੇ ਜੀਵਤ ਮੂਏ।
ਅਹਿਨਿਸਿ ਡੋਰੀ ਉਚੈ ਖੰਡਿ, ਕਹੁ ਨਾਨਕ ਗੁੰਗੇ ਜਿਉਂ ਖੰਡ ॥੧੫॥
ਕਿਹ ਬਿਧਿ ਚੰਦ ਭਵਨਿ ਆਵੈ ਇਉ ਭਾਨ, ਕਿਹ ਬਿਧਿ ਮਰਦਹ ਮਨ ਕੇ ਮਾਨ।
ਕਿਹਿ ਬਿਧਿ ਪਦੁ ਮਹਿ ਪਿੰਡੁ ਸਮਾਇਆ, ਕਹ ਨਾਨਕ ਤਬ ਮਨੁ ਪਤੀਆਇਆ ।੧੬॥
ਪੂਰਬ ਫਿਰਿ ਪਛਮ ਕਉ ਤਾਨੈ, ਅਜਪਾ ਜਾਪ ਜਪੈ ਮਨੁ ਆਣੈ।
ਅਨਹਤ ਸੁਰਤਿ ਰਹੈ ਲਿਵਲਾਇ, ਕਹੁ ਨਾਨਕ ਪਦੁ ਪਿੰਡ ਸਮਾਇ ॥੧੭॥
ਜਿਉ ਸੁਗੰਧ ਪਹਪ ਮਹਿ ਆਹੀ, ਇਉਂ ਕਰਿ ਰਾਮ ਰਮੈ ਜਗ ਮਾਹੀ।
ਜੋ ਕਉ ਠਉਰ ਬਾਸੁ ਕੀ ਪਾਵੈ, ਕਹੁ ਨਾਨਕ ਸਮਝੈ ਸਮਝਾਵੈ ।੧੮॥
ਦੁਆਦਸਿ ਉਲਟੇ ਪੀਵੈ ਨੀਤਿ, ਗਰ ਸਾਖੀ ਸੁਣਿ ਰਾਖੈ ਚੀਤਿ।
ਨਿਰਭਉ ਨਗਰਿ ਕਰੈ ਜਾਇ ਬਾਸਾ, ਕਹੁ ਨਾਨਕ ਮਿਟੈ ਸਗਲ ਪਿਆਸਾ ॥੧੯॥
ਮਨੁ ਪਵਣਾ ਦੁਇ ਸਦਾ ਅਜੀਤ, ਇਨ ਕਉ ਜੀਤੈ ਤਉ ਪਰਤੀਤਿ।
ਮਹਰਮ ਮਹਲੀ ਨਾਕ ਨ ਪਾਇ, ਨਾਨਕ ਤਾ ਕਉ ਮਿਲੈ ਕਵਾਇ ।੨੦॥
ਪਿੰਡ ਮਹਿ ਬ੍ਰਹਮੰਡ ਸਮਾਨਾ, ਜਿਨਿ ਜਾਨਾ ਤਿਨਿ ਗੁਰਮੁਖਿ ਜਾਨਾ।
ਗੁਰ ਕੀ ਸਾਖੀ ਸੁਣਿ ਰਾਖੈ ਚੀਤਿ, ਨਾਨਕ ਗਰ ਮਿਲਿ ਸਦਾ ਅਤੀਤ ॥੨੧॥
ਨਗਰੀ ਚੋਰ ਕਰਹਿ ਨਿਤ ਚੋਰੀ, ਅਹਿਨਿਸਿ ਮੂਸਹਿ ਭੇਦੁ ਨ ਹੋਰੀ।
ਗਰ ਸਬਦੀ ਫੇਰੈ ਢੰਢਰਾ, ਨਾਨਕ ਇਹਿ ਬਿਧਿ ਸਮਝਸਿ ਢੋਰਾ ॥੨੨॥
ਅਹਿਨਿਸਿ ਝੜੈ ਕਬਹੁ ਨ ਭਾਗੈ, ਨਉ ਘਰਿ ਤਾਲਾ ਦਸਵੇਂ ਜਾਗੈ।
ਕਾਲੁ ਬਸੇਰਾ ਹੋਇ ਉਦਾਸੁ, ਨਾਨਕ ਪਾਇਆ ਤਉ ਘਰਿ ਵਾਸ।੨੩॥
ਨਿਰਮਲੁ ਨੀਰੁ ਅਡੋਲ ਅਥਾਹੁ, ਗੁਰ ਪੂਰੇ ਮਿਲਿ ਪਾਇਆ ਰਾਹੁ।
ਇਹ ਸਰਿ ਨਾਈ ਨਿਰਮਲ ਜਨੁ ਹੋਇ, ਨਾਨਕ ਮੈਲ ਉਤਾਰੈ ਧੋਇ ॥੨੪॥
ਪਾਣੀ ਪਵਨੁ ਅਗਨਿ ਘਰ ਪਾਵੈ, ਇਨ ਕਉ ਸਾਧੇ ਸੋ ਸਾਧੁ ਕਹਾਵੈ।

---

4. ਪਾ ਊਚੀ (ਗ੍ਰ. ਨ ਦ 944)

ਇਨ ਕਉ ਸਾਧਿ ਕਰੈ ਮਨੁ ਰਾਸਿ, ਨਾਨਕ ਊਚੈ ਘਰਿ ਤਾ ਕਾ ਹੋਇ ਵਾਸੁ ॥੨੫॥
ਅਉਧੂਤਾ ਕੇ ਸੁਣਿ ਲੈ ਲਖਣ, ਖਿੰਥਾ ਝੋਲੀ ਪੰਚਾਂ ਬਿਚਖਣ।
ਗਰ ਸੀਤੀ ਆਪੇ ਪਹਿਰਾਈ, ਨਾਨਕ ਰਾਖੈ ਸੋ ਗੁਰਹਾਈ ॥੨੬॥
ਦ੍ਰਿਸਟਿ ਨ ਦੀਖੈ ਅਰੁ ਮੁਸਟਿ ਨ ਆਵੈ, ਰਹੀਐ ਸੰਗਿ ਮਰੀਐ ਨਿਤ ਹਾਵੈ[6]।
ਜੇ ਗੁਰੁ ਮਿਲੈ ਤਾਂ ਅਲਖ ਲਖਾਵੈ, ਨਾਨਕ ਫਿਰਿ ਕੈ ਚੋਟ ਨ ਖਾਵੈ ॥੨੭॥
ਸੋਹ ਹੰਸਾ ਜਾ ਕਾ ਜਾਪ, ਇਹਬ ਜਪੁ ਜਪੈ ਬਢੈ ਪਰਤਾਪ।
ਅੰਭਿ ਨ ਡੂਬੈ ਅਗਨਿ ਨ ਜਾਰੈ, ਨਾਨਕ ਤਿਹ-ਘਰਿ ਵਾਸਾ ਕਰੈ। ੨੮॥
ਨਿਰਭਉ ਮਿਲੈ ਭਉ ਸਗਲਾ ਜਾਇ, ਉਲਟਾ ਮਨੁ ਮਨਸਾ ਕਉ ਖਾਇ।
ਧਰਤੀ ਉਲਟਿ ਚੜੈ ਆਕਾਸ[7], ਨਾਨਕ ਗੁਰਮੁਖਿ ਸਚੀ ਰਾਸਿ[8] ॥੨੯॥
ਕੰਦਰ ਚੀਟੀ ਕੈ ਪਗ ਬਾਧਾ, ਗਹਿ ਗੰਭੀਰੁ ਉਲਟਿ ਸਰੁ ਸਾਧਾ।
ਮੂਸੈ ਮੰਜਾਰੀ ਬਸਿ ਕੀਨੀ, ਨਾਨਕ ਗੁਰ[9] ਮਿਲਿ ਉਲਟੀ ਚੀਨੀ ॥੩੦॥
ਗੁਰ ਕਾ ਸਬਦੁ ਜਾ ਕੈ ਮਨਿ ਬਸਿਆ, ਰੋਮਿ ਰੋਮਿ ਅੰਮ੍ਰਿਤ ਰਸੁ ਰਸਿਆ।
ਅਹਿਨਿਸਿ ਕਬਹੂ ਨ ਖੂਲੈ ਤਾਰੀ, ਨਾਨਕ[10] ਸਾਂਤਿ ਸਦਾ ਸੁਖਿਆਰੀ ॥੩੧॥
ਅਹਿਨਿਸਿ ਸਬਦ ਅਨਾਹਦਿ ਰਾਤਾ, ਰਸੀਐ ਰਸੁ ਪੀਆ ਰਸੁ ਮਾਤਾ।
ਊਚੈ ਪੰਡਿ ਰਹੈ ਲਿਵ ਲਾਗੀ, ਨਾਨਕ ਕਹੀਐ ਸੋ ਬੈਰਾਗੀ ॥੩੨॥
ਚਹੁੰ ਕਾ ਸੰਗੀ ਚਹੁੰ ਕਾ ਮੀਤੁ, ਜਾਮੈ ਚਾਰਿ ਹਢਾਵੈ ਨੀਤੁ।
ਨ ਮਲੁ ਲਗੈ ਨ ਹੋਇ ਪੁਰਾਣਾ, ਨਾਨਕ ਦਰਗਹ ਪਹਰਿ ਸਿਧਾਣਾ ॥੩੩॥
ਮੂਲੁ ਰਾਖਿ ਰਾਖੇ ਬੈਰਾਗੀ, ਗਗਨਿ ਸੁੰਨ ਅਨਹਦਿ ਲਿਵ ਲਾਗੀ।
ਪੰਚਾ ਥੰਮਿ ਕਰੈ ਅਸਵਾਰੀ, ਨਾਨਕ ਸਹਜੇ ਮਿਲੈ ਮੁਰਾਰੀ ॥੩੪॥
ਗਰਜਿ ਗਰਜਿ ਬਰਸੇ ਨਿਤ ਗਗਨਾ, ਪਲਟਿ ਪਵਨ ਉਲਟਿ ਮਨੁ ਮਗਨਾ
ਸੁੰਨ ਸਰੋਵਰਿ ਸੁਰਤਿ ਸਮਾਨੀ, ਨਾਨਕ ਚੂਕੀ ਆਵਣ ਜਾਨੀ ॥੩੫॥
ਸੂਖਮ ਮਹਿ ਅਸਥੂਲ ਸਮਾਨਾ, ਪਿੰਡੁ ਛੋਡਿ ਪਦ ਕਉ ਉਰਝਾਨਾ।
ਅਰਧ ਉਰਧ ਦੋਊ ਸਮ ਕਰਿ ਰਾਖੈ, ਨਾਨਕ ਖੰਡੁ ਖਾਇ ਗੁੰਗਾ ਕਿਆ ਭਾਖੈ ॥੩੬॥
ਜੋਗੁ ਜੁਗਤਿ ਚੀਨਹੁ ਅਉਧੂਤਾ, ਦੂੰਦਰ ਬੰਧਹ ਗੁਰ ਕੈ ਸੂਤਾ।
ਨਾਗਨਿ ਨਿਰਬਿਸ ਕਉਂ ਕਰਿ ਹੋਵੈ, ਨਾਨਕ ਮਨੂਆ ਸਬਦਿ ਪਰੋਵੈ[11] ॥੩੭॥
ਸੋਹੰ ਹੰਸਾ ਜਪੈ ਬਿਨ ਮਾਲਾ, ਤਹਾ ਰਚਿਆ ਜਹਿ ਕੇਵਲੁ ਬਾਲਾ।
ਗਰ ਮਿਲਿ ਨੀਰਹਿ ਨੀਰੁ ਮਿਲਾਨਾ, ਤਬ ਨਾਨਕ ਮਨੂਆ ਪਤਿਆਨਾ[12] ॥੩੮॥

---

5 ਪਾ ਸੁਰਤਿ (ਸ ਪ ਲ ਨੰ 2884)
6 ਪਾ ਬਿਨ ਕਰਮਾ ਕੈਸੇ ਗੁਰ ਪਾਵੈ (ਉਹੀ)
7 ਪਾ ਅਸਮਾਨਿ (ਉਹੀ)
8 ਪਾ ਗੁਰ ਮਿਲਿ ਸਭੁ ਸਚੁ ਜਾਨਿ (ਉਹੀ)
9 ਪਾ ਗੁਰਮੁਖਿ (ਗੁ ਨ ਦ 944)
10 ਪਾ ਮਾਤਾ ਸਦਾ ਖੁਮਾਰੀ (ਉਹੀ)
11 ਪਾ ਮਨ ਗੁਰ ਸਬਦਿ ਪਰਵ (ਸ. ਪ ਲ. ਨੰ 2884) (ਗੁ ਨ ਦ 944)
12 ਪਾ ਗਗਨਿ ਸਮਾਨਾ (ਉਹੀ)

ਕਿਉਂਕਰਿ ਉਰਧ ਕਵਲ ਮੁਖ ਖੋਲੈ, ਕਿਉਂ ਕਰਿ ਬਿਨ ਜਿਹਬਾ ਗੁਣ ਬੋਲੈ।
ਕਿਉਂਕਰਿ ਸਬਦੈ ਸਬਦ ਸਮਾਵੈ, ਨਾਨਕ ਜਾਣੈ ਜਾਨਿ ਬੁਝਾਵੈ ॥੩੯॥
ਲਿਉ ਲਾਗੀ ਤਬ ਕਉਲ ਮੁਖੁ ਖੋਲੈ, ਗੁਰਮੁਖ ਬਿਨੁ ਜਿਹਬਾ ਗੁਣ ਬੋਲੈ।
ਉਲਟਿ ਮਨੁ ਜਬ ਸੁੰਨਿ ਸਮਾਵੈ, ਨਾਨਕ ਸਬਦੈ ਸਬਦ ਮਿਲਾਵੈ[13] ॥੪੦॥
ਕਿਉਂਕਰਿ ਮਨੁ ਚੰਚਲ ਠਹਰਾਵੈ, ਕਿਉਂਕਰਿ ਠਉਰ ਬਾਸੁ ਕੀ ਪਾਵੈ।
ਕਿਉਂਕਰਿ ਭੋਜਨ ਬਿਨੁ ਅਘਾਨਾ, ਨਾਨਕ ਨੀਚ ਕਹੈ ਦਿਵਾਨਾ ॥੪੧॥
ਸਗਲ ਖੰਡ ਕਾਇਆ ਮਹਿ ਜਾਣਹੁ, ਉਲਟਿ ਮਾਰਗੁ ਪਛਮ ਕਉ ਤਾਣਹੁ।
ਨਖ ਸਿਖ ਫਿਰਿ ਸੋਧੈ ਸਭ ਥਾਨਾ, ਨਾਨਕ ਪਾਇਆ ਗੁਰਮੁਖਿ ਦਾਨਾ ॥੪੨॥
ਬਿਨੁ ਪਵਨੈ ਮਜਨ ਕਿਉਂ ਹੋਵੈ, ਬਿਨ ਪਾਨੀ ਕੈਸੇ ਮਲੁ ਧੋਵੈ।
ਬਿਨੁ ਅਗਨਿ ਕਿਉਂ ਪਚੈ ਅਹਾਰ, ਨਾਨਕ ਪੂਛੇ ਇਹ ਕਰਹੁ ਬੀਚਾਰੁ ॥੪੩॥
ਬਿਨ ਬੂਝੇ ਕੈਸੇ ਕੋ ਭਾਖੈ, ਕਿਉਂ ਕਰਿ ਮਨੂਆ-ਤਨ ਮਹਿ ਰਾਖੈ।
ਕਿਉਂਕਰਿ ਨੀਰੁ ਚੜੇ ਫਿਰਿ ਊਚੇ, ਨਾਨਕ ਜਾਣੈ ਜੋ ਹੋਇ ਪਹੂਚੇ ॥੪੪॥
ਕਿਉਂਕਰਿ ਮਨਸਾ ਮਨੁ ਛਾਡਿ ਜਾਇ, ਕਿਉਂਕਰਿ ਮਨ ਕਉ ਮਨ ਫਿਰਿ ਖਾਇ।
ਕਿਉਂਕਰਿ ਨਿਰਬਿਸ ਹੋਇ ਭੁਇਅੰਗਾ, ਨਾਨਕ ਕਿਉਂਕਰਿ ਮਿਟੈ ਤਰੰਗਾ ॥੪੫॥
ਉਚੇ ਖੰਡ ਕੀ ਊਚੀ ਬਾਤ, ਜੋ ਜਾਣੈ ਸੋਈ ਨਿਭਰਾਤ।
ਸਰਬਾ ਮਨੀਆ ਏਕੋ ਸੂਤਾ, ਨਾਨਕ ਚੀਨੈ ਸੋ ਅਵਧੂਤਾ ॥੪੬॥
ਗਿਆਨ ਪਦਾਰਥੁ ਜਿਹ ਕਰਿ ਆਇਆ, ਤਾ ਕਉ ਫਿਰਿ ਲਾਗੈ ਨਹੀ ਮਾਇਆ।
ਜਿਉਂ ਕਰਿ ਕਉਲ ਰਹੈ ਜਲ ਮਾਹੀ, ਨਾਨਕ ਐਸੇ ਸਹਜਿ ਸਮਾਹੀ ॥੪੭॥
ਜਿਓਂ ਕਰਿ ਸੂਰਜੁ ਤਪੈ ਅਕਾਸਿ, ਜੋ ਦੇਖੈ ਤਾਹੂ ਕੇ ਪਾਸਿ।
ਸਰਬ ਨਿਰੰਤਰਿ ਇਉਂ ਕਰਿ ਜਾਣਹੁ, ਨਾਨਕ ਸਬਦੇ ਸਬਦ ਪਛਾਣਹੁ ॥੪੮॥
ਨਾਨਾ ਬਿਧਿ ਭੋਜਨੁ ਬਿਸਥਾਰਾ, ਸਰਬ ਭੀਤਰਿ ਏਕੋ ਪਾਸਾਰਾ।
ਗਿਆਨ ਅੰਜਨਿ ਜਿਹ ਨੇਤ੍ਰੀ ਆਵੈ, ਨਾਨਕ ਫਿਰਿ ਕੈ ਚੋਟ ਨਾ ਖਾਵੈ ॥੪੯॥
ਗੁਰ ਸੂਤੀ ਤਾਨਾ ਅਰੁ ਬਾਨਾ, ਗੁਰ ਸੂਤੀ ਮਨੁ ਸੁੰਨ ਸਮਾਨਾ।
ਗੁਰ ਸੂਤੀ ਚੜਿ ਰਹੈ ਅਕਾਸਿ, ਨਾਨਕ ਇਉਂ ਕਰਿ ਕਉਲੁ ਬਿਗਾਸੁ ॥੫੦॥
ਅਨਹਦ ਤਾਰੀ ਬਾਜੀ ਮਨੁ ਮਾਨਿਆ, ਸਰਬੀ ਭੀਤਰਿ ਏਕੁ ਪਛਾਨਿਆ।
ਤਬ ਚੂਕੀ ਦੁੰਦਿ ਭਇਆ ਨਿਰ-ਦੁੰਦਾ, ਨਾਨਕ ਰਾਤਾ ਭਉਰੁ ਸੁੰਗਧਾ ॥੫੧॥
ਸੁੰਨ ਸਬਦਿ ਧੁਨਿੰ ਸੁਣ ਝੁਣਕਾਰਾ, ਵਸੈ ਕਹਾ ਕਿਆ ਕਰੈ ਅਹਾਰਾ।
ਕਉਨੁ ਰੂਪੁ ਧਰ ਕੀਆ ਪਸਾਰਾ, ਨਾਨਕ ਪੂਛੈ ਇਹੁ ਕਰਹੁ ਬੀਚਾਰਾ ॥੫੨॥
ਪਉਨੁ ਅਜਾਤਿ ਰੰਗ ਤੇ ਰਹਤਾ, ਘਟਿ ਘਟਿ ਸਹਜਿ ਨਿਰਾਲਮ ਬਹਤਾ।
ਸਗਲ ਖੰਡ ਮਹਿ ਕੀਆ ਪਸਾਰਾ, ਨਾਨਕ ਬੂਝੈ ਕੋ ਬੂਝਨਹਾਰਾ ॥੫੩॥
ਅਗਨਿ ਜਲੈ ਲਾਗੈ ਘਟਿ ਬੰਧੁ, ਬਿਨ ਅਗਨੀ ਕਾਇਆ ਨਿਰਬੰਧੁ।
ਬਿਨੁ ਅਗਨੀ ਬਿਆਪੈ ਬਹੁ ਰੋਗੁ, ਨਾਨਕ ਗਿਆਨ ਸਪੂਰਣ ਭੋਗੁ ॥੫੪॥

13 ਪਾ: ਸਮਾਵੈ (ਗੁ: ਨ: ਦ: 944)

ਕਿਉਂਕਰਿ ਕਲਾ ਘਟੈ ਅਰੁ ਬਾਢੈ, ਆਪਸ ਤੇ ਕਿਉ ਆਪਾ ਕਾਢੈ।
ਇਉਂਕਰਿ ਥਾਮੈ ਨੀਰੁ ਬਹੰਤਾ, ਨਾਨਕ ਗੁਰ ਮਿਲੀਐ ਭਗਵੰਤਾ ॥੫੫॥
ਕਲਾ ਪਛਾਨ ਕਲਾ ਨਿਤ ਬਾਢੈ, ਮੇਟੈ ਤ੍ਰੈਗੁਣ ਆਪਾ ਕਾਢੈ।
ਮੂਲ ਬੰਧੁ ਥਾਮੈ ਨੀਰੁ ਬਹੰਤਾ, ਨਾਨਕ ਗੁਰ ਮਿਲੀਐ ਭਗਵੰਤਾ ॥੫੬॥
ਕਉਨ ਸਬਦ ਤੇ ਰਹੈ ਅਡੋਲੁ, ਕਉਨ ਸਬਦੁ ਤੇ ਪਰਾ ਤੋਲਿ[14]।
ਕਉਨ ਸਬਦ ਤੇ ਤਿਆਗੈ ਆਸਾ, ਸਬਦੈ ਨਾਨਕ ਕਉਲ ਬਿਗਾਸਾ ॥੫੭॥
ਸਤਿ ਸਬਦ ਤੇ ਰਹੈ ਅਡੋਲ, ਸਬਦ ਕੈ ਪਰਚੈ ਪੂਰਾ ਤੋਲੁ[15]।
ਗੁਰ ਕਾ ਸਬਦ ਲੇ ਤਿਆਗੈ ਆਸਾ, ਨਾਨਕ ਪਉਨ ਅਰੰਭੇ ਕਉਲ ਬਿਗਾਸਾ ॥੫੮॥
ਸਬਦ ਤਤੁ ਬੀਰਜ ਸੰਸਾਰੁ, ਸਬਦ ਨਿਰਾਲਮੁ ਅਪਰ ਅਪਾਰ।
ਸਬਦ ਬੀਚਾਰਿ ਤਰਹਿ ਬਹੁ ਸਿਖਾ, ਨਾਨਕ ਸਬਦ ਭੇਦੁ[16] ਅਲੇਖਾ ॥੫੯॥
ਸਬਦ ਅਦਿਸਟੁ ਮੁਸਟਿ ਨਹਿ ਆਵੈ, ਤਾ ਕਉ ਜਗੁ ਸਗਲਾ ਭਰਮਾਵੈ।
ਦਿਸਟਿ ਮਸਟਿ ਤੇ ਰਹੈ ਨਿਰਾਰਾ, ਨਾਨਕ ਵਿਰਲਾ ਕੋਈ ਖੋਜਨਹਾਰਾ ॥੬੦॥
ਸਬਦ ਸੁਰਤਿ ਭਇਆ ਪਰਗਾਸਾ, ਸਭ ਕੋ ਕਰੈ ਸਬਦੁ ਕੀ ਆਸਾ।
ਪੰਥੀ ਪੰਖੀ ਜਿਉਂ ਨਿਤ ਰਾਤਾ, ਨਾਨਕ ਸਬਦੈ ਸਬਦੁ ਪਛਾਤਾ ॥੬੧॥
ਗੁਰਮੁਖਿ ਸਬਦੁ ਹੋਇਆ ਬਖਸੀਸ, ਗੁਰਮਤਿ ਪਾਵਹਿ ਤੇ ਜਗਦੀਸ।
ਬਿਨ ਸਬਦੈ ਕਿਉਂ ਉਤਰਸ ਪਾਰਾ, ਨਾਨਕ ਸਬਦੁ ਲੰਘਾਵਣਹਾਰਾ ॥੬੨॥
ਹਾਟ ਬਾਟ ਸਬਦ ਕਾ ਖੇਲੁ, ਬਿਨ ਸਬਦੈ ਕਿਉ ਹੋਵੈ ਮੇਲੁ।
ਸਾਰੀ ਸ੍ਰਿਸਟਿ ਸਬਦ ਕੈ ਪਾਛੈ, ਨਾਨਕ ਸਬਦੁ ਘਟੈ ਘਟਿ ਆਛੈ ।੬੩॥
ਸਬਦੈ ਧਰਤੀ ਸਬਦੁ ਅਕਾਸੁ, ਸਬਦੈ ਸਬਦ ਹੋਆ ਪਰਗਾਸੁ।
ਸਬਦ ਕਮਾਵਹਿ ਤੇ ਵਡਭਾਗੀ, ਨਾਨਕ ਸਬਦੁ ਸਦਾ ਬੈਰਾਗੀ ॥੬੪॥
ਸਬਦ ਅਤੀਤ ਸਬਦ ਘਰ ਬਾਰੀ, ਸਬਦੁ ਬੀਚਾਰਿ ਤਰੇ ਸੰਸਾਰੀ।
ਬਿਨੁ ਸਬਦੇ ਮਾਰਗ ਨਹੀਂ ਪਾਵੈ, ਨਾਨਕ ਸਬਦ ਬਿਨਾ ਕੈਸੇ ਠਹਿਰਾਵੈ ॥੬੫॥
ਜਹਿ ਦੇਖਉ ਤਹਿ ਸਬਦਿ ਨਿਵਾਸਾ, ਸਬਦੁ ਵੀਚਾਰਿ ਖੰਡਿਤ ਸਭ ਆਸਾ।
ਸਬਦਿ ਰਤਾ ਸੋ ਸਬਦ ਕੀ ਜਾਤਿ, ਨਾਨਕ ਬਿਨੁ ਸਬਦੈ ਕਉ ਮਿਟੈ ਬਰਾਤਿ ॥੬੬॥
ਬਿਨੁ ਸਬਦੈ ਨਹੀ ਸੁਧ ਕਾਇਆ, ਬਿਨੁ ਸਬਦੈ ਨਹੀਂ ਛੂਟੈ ਮਾਇਆ।
ਬਿਨੁ ਸਬਦੈ ਕਿਉਂ ਹੋਇ ਉਧਾਰੁ, ਨਾਨਕ ਸਬਦ ਬਿਨਾ ਨਾਹੀ ਮੋਖ ਦਆਰੁ ॥੬੭॥
ਸਬਦ ਰਹੈ ਸਗਲ ਜਗ ਮਾਹੀ, ਜਗੁ ਬਿਨਸੈ ਤੇ ਕਹਾ ਸਿਧਾਹੀ।
ਭਿੰਨ ਭਿੰਨ ਇਹ ਕਰਹ ਬੀਚਾਰਾ, ਨਾਨਕ ਊਚਾ ਖੇਲ ਅਪਾਰਾ ॥੬੮॥
ਜੋ ਦੇਖਉ ਸੋ ਸਗਲ ਬਿਨਾਸੁ, ਸਬਦੁ ਅਮਰੁ ਹੋਰੁ ਸਗਲੋ ਨਾਸੁ।
ਜਗੁ ਬਿਨਸੈ ਸਬਦ ਰਹੈ ਨਿਆਰਾ, ਨਾਨਕ ਆਇਆ ਫਿਰਿ ਤਹੀਂ ਸਿਧਾਰਾ ॥੬੯॥
ਚਾਰਿ ਬਰਨ ਸਬਦੁ ਤੇ ਹੂਏ, ਜਿਨਿ ਚੀਨਿਆ ਤੇ ਜੀਵਤਿ ਮੂਏ।
ਸਬਦ ਕੇ ਬਰਨ ਲਖੈ ਜੇ ਕੋਈ, ਨਾਨਕ ਤਾਂ ਕਉ ਸਭ ਸੁਧਿ ਹੋਈ ॥੭੦॥

---

14-15. ਪਾ ਬੋਲ (ਸ ਪ ਲ ਨੰ. 2884)
16 ਪਾ ਭੇਦੁ ਨ ਸਬਦਿ (ਉਹੀ)

ਸਬਦੈ ਸਬਦ ਹੋਆ ਆਕਾਸੁ, ਸਬਦੈ ਸਬਦਿ ਕਲਾ ਪਰਗਾਸੁ।
ਉਲਟਾ ਸਬਦ ਗਗਨਿ ਘਰ ਛਾਇਆ, ਨਾਨਕ ਸਬਦੈ ਸਬਦੁ ਸਮਾਇਆ ॥੭੧॥
ਸਬਦੁ ਨਿਰਾਲਮ ਜੋਤਿ ਸਰੂਪੁ, ਆਦਹਿ ਸਬਦੁ ਅੰਤਿ ਬੈਭੂਤ।
ਸੋਈ ਸਬਦੁ ਵਸੈ ਸਭ ਮਾਹੀਂ, ਨਾਨਕ ਚੀਨਹਿੰ ਤੇ ਦਰਿ ਨ ਜਾਹੀ ॥੭੨॥
ਸਬਦਿ ਕੀ ਜੋਤਿ ਪਛਾਣੈ ਕੋਈ, ਤਾ ਕਉ ਮਿਲਤੇ ਬਿਲਮ ਨ ਹੋਈ।
ਸਬਦੈ ਸਬਦਿ ਮਿਲਾਵਾ ਹੂਆ, ਸਬਦੁ ਪਛਾਣਿ ਨਾਨਕ ਜਨ ਮੂਆ ॥੭੩॥
ਬਿਨ ਸਬਦੈ ਨਾਹੀਂ ਪਾਰਗਿਰਾਮੀ, ਬਿਨ ਸਬਦੈ ਨਾਹੀਂ ਅੰਤਰਿਜਾਮੀ।
ਬਿਨ ਸਬਦੈ ਨਾਹੀਂ ਪਤ ਪਰਤੀਤਿ, ਨਾਨਕ ਸਬਦੁ ਕੀ ਊਚੀ ਰੀਤਿ ॥੭੪॥
ਗਰ ਕੈ ਸਬਦਿ ਭੇਟੈ ਭਗਵਾਨ, ਗਰ ਕੈ ਸਬਦਿ ਸਿਧ ਕਾਰਜ ਜਾਨ।
ਗਰ ਕੈ ਸਬਦਿ ਮਾਰਗਿ ਸੁਖ ਪਾਵੈ, ਨਾਨਕ ਗੁਰ ਸਬਦੀ ਵਿਰਲਾ ਮਨ ਲਾਵੈ ॥੭੫॥
ਗਰ ਕੈ ਸਬਦਿ ਅਜਰ ਸਭ ਜਰੈ, ਗਰ ਕੇ ਸਬਦਿ ਜੀਵਤ ਹੀ ਮਰੈ
ਗਰ ਕੈ ਸਬਦਿ ਦੁਤਰੁ ਸੁਖ ਤਰੈ, ਨਾਨਕ ਜੇ ਸਬਦੁ ਗੁਰੂ ਕਾ ਮਨ ਮਹਿ ਧਰੈ ।੭੬॥
ਸਬਦਿ ਗੁਰੁ ਕੈ ਨਉ ਨਿਧ ਦਰ ਚੇਰੀ, ਸਬਦਿ ਗੁਰੂ ਕੈ ਭਉਜਲਿ ਨਹੀ ਫੇਰੀ।
ਸਬਦਿ ਗੁਰੁ ਕੈ ਬਿਨ ਲੋਚਨ ਸੂਝੈ, ਨਾਨਕ ਸਬਦਿ ਗੁਰੂ ਅਗਿਆਨੀ ਬੂਝੈ ॥੭੭॥
ਸਬਦਿ ਗੁਰੁ ਕੈ ਦਰਗਹ ਪਰਵਾਨੁ, ਸਬਦਿ ਗੁਰੁ ਕੈ ਲਾਗੈ ਧਿਆਨੁ।
ਸਬਦਿ ਗੁਰ ਕੈ ਪੰਚਿ ਵਸਿ ਕੀਏ, ਨਾਨਕ ਸਬਦਿ ਗੁਰੂ ਕੈ ਜੀਵਤ ਹੀ ਮੂਏ ।੭੮॥
ਸਬਦਿ ਗਰੁ ਕੈ ਸਗਲੀ ਬਿਖ ਤਿਆਗੈ, ਸਬਦਿ ਗਰੂ ਕੈ ਦੁਰਮਿਤ ਭਾਗੈ।
ਸਬਦਿ ਗਰ ਕੈ ਮਨੁ ਠਹਰਾਇ, ਨਾਨਕ ਸਬਦਿ ਗੁਰੂ ਕੈ ਸੋਝੀ ਪਾਇ ॥੭੯॥
ਸਬਦਿ ਗਰ ਕੈ ਅਗਮੁ ਅਗਮੁ ਕਰਿ ਜਾਨੈ, ਸਬਦਿ ਗੁਰੂ ਕੈ ਉਲਟੀ ਤਾਨੈ।
ਸਬਦਿ ਗਰ ਕੈ ਜਨਮੁ ਸਵਾਰੈ, ਨਾਨਕ ਸਬਦਿ ਗਰ ਕੇ ਮੂਲੁ ਨ ਹਾਰੈ ॥੮੦॥
ਸਬਦਿ ਗਰੂ ਕੈ ਸਦਾ ਸਖ ਹੋਵੈ, ਸਬਦਿ ਗਰ ਕੈ ਜਨਮ ਨ ਖੋਵੈ।
ਸਬਦਿ ਗੁਰੂ ਕੈ ਆਪੁ ਪਛਾਨੈ, ਨਾਨਕ ਸਬਦਿ ਮਿਲੈ ਤਾਹੂ ਮਨੁ ਮਾਨੈ ॥੮੧।
ਸਬਦਿ ਗੁਰੂ ਕੈ ਮਨ ਨਿਰਮਨ ਕਰਿ ਮੀਤਾ, ਸਬਦਿ ਗੁਰੂ ਕੇ ਅਜਰੁ ਜਰਿ ਲੀਤਾ।
ਸਬਦਿ ਗੁਰੂ ਕੈ ਚਾਲੀ ਠਹਰਾਨੀ, ਨਾਨਕ ਢਲ ਮਿਲਿਆ ਪਾਨੀ ਕਉ ਪਾਨੀ ।੮੨॥
ਸਬਦਿ ਗੁਰੂ ਕੈ ਸੁਨਤੇ ਸੁਖੁ ਪਾਇਆ, ਸਬਦਿ ਗੁਰੂ ਕੈ ਜਨਮ ਵਟਾਇਆ।
ਸਬਦਿ ਗਰੂ ਕੈ ਹੋਇਆ ਉਜਾਲਾ, ਨਾਨਕ ਸਬਦਿ ਗੁਰੂ ਕਾ ਨਿਤਿ ਰਖਵਾਲਾ ।੮੩॥
ਸਬਦਿ ਗਰੂ ਕੈ ਮੋਖ ਦਆਰੁ ਮੁਕਤੀ, ਸਬਦਿ ਗਰੂ ਕੈ ਜੋਗ ਘਰ ਜੁਗਤੀ।
ਸਬਦਿ ਗਰੂ ਕੈ ਚੂਕੀ ਆਵਨ ਜਾਨੀ, ਨਾਨਕ ਸਬਦਿ ਰਤੇ ਤੇ ਤਰੈ ਪਰਾਨੀ ॥੮੪॥
ਸਬਦਿ ਗਰ ਕੈ ਦਿਸਿ ਚਾਰਿ ਕਾ ਰਾਜਾ, ਸਬਦਿ ਗਰੂ ਕੈ ਪੂਰਨ ਕਾਜਾ।
ਸਬਦਿ ਗਰ ਇੰਦ੍ਰਾਦਿਕ ਨਿਤ ਦੁਆਰੇ ਸਬਦਿ ਗੁਰ ਕੈ ਤਰੈ ਅਰੁ ਤਾਰੈ।੮੫॥
ਸਬਦਿ ਗੁਰ ਕੈ ਛੁਟਹਿ ਬਿਕਾਰਾ, ਸਬਦਿ ਗੁਰੁ ਕੈ ਜਗਿ ਨਿਸਤਾਰਾ।
ਸਬਦਿ ਗੁਰੁ ਕੈ ਅੰਮ੍ਰਿਤ ਮੁਖ ਬਾਨੀ, ਨਾਨਕ ਸਬਦਿ ਗੁਰੂ ਕੈ ਮਤਿ ਠਹਿਰਾਨੀ ॥੮੬॥
ਸਬਦਿ ਗੁਰ ਕੈ ਤੀਨ ਤੇ ਰਹਤਾ, ਸਬਦਿ ਗੁਰੁ ਕੈ ਅਚਲੁ ਭਇਆ ਬਹਤਾ।
ਸਬਦਿ ਗਰ ਕੈ ਵਰਨ ਵਟਾਇਆ, ਨਾਨਕ ਸਬਦਿ ਗੁਰੂ ਕੈ ਦਾਸੀ ਮਾਇਆ ॥੮੭।

ਸਬਦਿ ਗੁਰੂ ਕੈ ਕਿਰਪਾਲ ਭਗਵਾਨੁ, ਸਬਦਿ ਗੁਰੂ ਕੈ ਪਦੁ ਨਿਰਬਾਨੁ।
ਸਬਦਿ ਗੁਰੂ ਕੈ ਸਿੰਘ ਅਰੁ ਸਿਆਲਾ, ਨਾਨਕ ਮਿਲੈ ਅੰਕਿ ਦਿਆਲਾ ॥੮੮॥
ਸਬਦਿ ਗੁਰੂ ਕੈ ਮਜਨ ਸਦਾ ਤ੍ਰਿਬੈਣੀ, ਸਬਦਿ ਗੁਰੂ ਕੈ ਸੁਖਮਨਿ ਸੁਖ ਦੈਣੀ।
ਸਬਦਿ ਗੁਰੂ ਕੈ ਦੂਰਿ ਧਿਆਨੀ, ਨਾਨਕ ਸਬਦਿ ਗੁਰੂ ਕੈ ਅਠਸਠਿ ਇਨਸਾਨੀ ॥੮੯॥
ਸਬਦਿ ਗੁਰੂ ਕੈ ਵੈਰੀ ਸਭਿ ਮੀਤਾ, ਸਬਦਿ ਗੁਰੂ ਕੈ ਇਹੁ ਮਨ ਜੀਤਾ।
ਸਬਦਿ ਗੁਰੂ ਕੈ ਦੂਰਿ ਨ ਜਾਨਿ, ਨਾਨਕ ਸਬਦਿ ਗੁਰੂ ਕੈ ਪਢਿ ਪਿੰਡੁ ਸਮਾਨਿ ॥੯੦॥
ਸਬਦਿ ਗੁਰੂ ਕੈ ਜਨਮੁ ਸਵਾਰਿਆ, ਸਬਦਿ ਗੁਰੂ ਕੈ ਜਰ[17] ਮਰਿਆ।
ਸਬਦਿ ਗੁਰੂ ਕੈ ਆਈ ਪਰਤੀਤਿ, ਨਾਨਕ ਸਬਦਿ ਗੁਰੂ ਕੈ ਸਦਾ ਅਤੀਤੁ ॥੯੧॥
ਸਬਦਿ ਗੁਰ ਕੈ ਨੀਰ ਅਗਨਿ ਜਲਾਈ, ਸਬਦਿ ਗੁਰ ਕੈ ਕਾਟੀ ਕਾਈ।
ਸਬਦਿ ਗੁਰ ਕੈ ਨਿਰਮਲ ਮਲ ਧੋਵੈ, ਨਾਨਕ ਸਬਦਹ ਘੁਥਾ ਸੋ ਰੋਵੈ ॥੯੨॥
ਸਬਦਿ ਗੁਰ ਕੈ ਗੈਰ ਮਹਲੀ, ਸਬਦਿ ਗੁਰੂ ਕੈ ਸੁਣੀਐ ਟਲੀ।
ਸਬਦਿ ਗੁਰੂ ਕੈ ਦਰਸਨ ਭਗਵਾਨਾ, ਸਬਦਿ ਗੁਰੂ ਕੈ ਨਾਨਕ ਪਰਧਾਨਾ ॥੯੩॥
ਸਬਦਿ ਗੁਰੂ ਕੈ ਮਾਨਸ ਦੇਵਾ, ਸਬਦਿ ਗੁਰੂ ਕੈ ਜਗ ਕਰੈ ਸੇਵਾ।
ਸਬਦਿ ਗੁਰੂ ਕੈ ਸਗਲਿਆ ਮਹਿ ਜਾਤਾ, ਨਾਨਕ ਸਬਦਿ ਗੁਰੂ ਕੈ ਅੰਤਰਿਗਤ ਨਾਤਾ ॥੯੪॥
ਸਬਦਿ ਗੁਰੂ ਕੈ ਅਦਿਸਟਿ ਦਿਸਟਾਨੀ, ਸਬਦਿ ਗੁਰੂ ਕੈ ਤਰੇ ਪਰਾਨੀ[18]
ਸਬਦਿ ਗੁਰੂ ਕੈ ਚਉਥੇ ਘਰਿ ਵਾਸਾ[19], ਸਬਦਿ ਗੁਰੂ ਕੈ ਨਾਨਕ ਪਰਗਾਸਾ[20] ॥੯੫॥
ਸਬਦਿ ਗੁਰੂ ਕੈ ਸਿਧ ਅਰ ਸਾਧਿਕ, ਸਬਦਿ ਗੁਰੂ ਕੈ ਛੁਟਹਿ ਅਪਰਾਧਕ[21]।
ਸਬਦਿ ਗੁਰੂ ਕੈ ਸਗਲਿਆਂ ਕਾ ਹੀਤ, ਨਾਨਕ ਸਬਦਿ ਕੈ ਰਾਖੈ ਚੀਤਿ ॥੯੬॥
ਸਬਦਿ ਗੁਰੂ ਕੈ ਬਾਂਛਿਤ ਫਲ ਪਾਵੈ, ਸਬਦਿ ਗੁਰੂ ਕੈ ਧਨੁ ਤੋਟਿ ਨ ਆਵੈ।
ਸਬਦਿ ਗੁਰੂ ਕੈ ਕਾਰਜ ਸਿਧ ਹੋਵਹਿ, ਨਾਨਕ ਸਬਦਹ ਘੁਥੇ ਰੋਵਹਿ ॥੯੭॥
ਸਬਦਿ ਗੁਰੂ ਕੈ ਬਿਨ ਅਖੀ ਸੁਝੇ, ਸਬਦਿ ਗੁਰੂ ਕੈ ਬਿਨੁ ਬੋਲੇ ਬੁਝੇ।
ਸਬਦਿ ਗੁਰੂ ਕੈ ਜੇ ਮਨ ਲਾਵੈ, ਨਾਨਕ ਸੋ ਜਨੁ ਪਰਮ ਪਦ ਪਾਵੈ[22] ॥੯੮॥

---

17 ਪਾ ਜਉਰਾ (ਸ ਪ ਲ 2884)
18. ਪਾ ਚੁਕੀ ਆਵਨ ਜਾਨੀ —ਉਹੀ
19 ਪਾ ਪਦ ਰਾਤਾ—ਸ ਸ.
20. ਪਾ ਨਾਨਕ ਸਬਦ ਗੁਰੂ ਤੇ ਜਾਤਾ —(ਉਹੀ)
21 ਪਾ ਬਿਆਧਕ—ਉਹੀ
22 ਪਾ ਨਰ ਪਰਮ ਗਤ ਪਾਵੈ (ਸ ਪ ਲ 2884)

॥

## ਰਾਗ ਰਾਮਕਲੀ ਮਹਲਾ ੧

---

*੧ਓ ਸਤਿਗੁਰ ਪ੍ਰਸਾਦਿ*

### *ਓਅੰਕਾਰ ਦਖਣੀ ਧਿਆਓ ਆਤਮ ਪਰਬੋਧ*
### *ਰਾਜੇ ਸਿਵਨਾਭ ਤੇ ਪੈੜੇ ਮੋਖੇ ਆਂਦਾ।*

***ਪਉੜੀ*** ਓਅੰਕਾਰ ਨਿਰਮਲ ਸਤਿ ਬਾਣੀ, ਤਾ ਤੇ ਹੋਈ ਸਗਲੀ ਖਾਣੀ।
ਖਾਣਿ ਖਾਣਿ ਮਹਿ ਬਹੁ ਬਿਸਥਾਰਾ, ਆਪੇ ਜਾਣੈ ਸਿਰਜਨਹਾਰਾ।
ਸਿਰਜਨਹਾਰੇ ਕੇ ਕੇਤੇ ਭੇਖ, ਭੇਖ ਭੇਖ ਮਹਿ ਰਹੈ ਅਲੇਖ ॥੧॥
ਏਕਹਿ ਨਾਮ ਜਪਹੁ ਜਪੁ ਮਾਲਾ, ਨਾਨਕ ਸਿਮਰਹੁ ਗੁਰ ਗੋਪਾਲਾ ॥੧॥ ਰਹਾਉ ।
ਓਅੰਕਾਰ ਹੋਆ ਪਰਗਾਸੁ, ਸਾਜੀ ਧਰਤੀ ਧਉਲ ਅਕਾਸੁ।
ਸਾਜੇ ਮੇਰੁ ਮੰਡਲਾ[1] ਕਵਿਲਾਸੁ, ਸਾਜਿਆ ਪਿੰਡ ਧਰੇ ਮੰਝਿ ਸਾਸ।
ਸਾਜਿਆ ਕਾਲੁ ਨ ਛੋਡੇ ਪਾਸਾ, ਸਾਜਿ ਛੂਟ ਪਿੰਡ ਉਡਾਵੈ ਹੰਸਾ ॥੨॥
ਓਅੰਕਾਰ ਹੋਇਆ ਚੰਦ੍ਰਾਇਣ, ਤਦਹੁ ਤੀਨੋ ਦੇਉ ਉਪਾਇਣ।
ਮਹਾ ਦੇਓ ਕੀਆ ਭੰਡਾਰੀ, ਬ੍ਰਹਮਾ ਚਾਰਿ ਵੇਦ ਵੀਚਾਰੀ।
ਬਿਸਨ ਹੰਢਾਵੈ ਦਸ ਅਉਤਾਰੀ।
ਆਪ ਨਿਰਾਲਮੁ ਕਰੈ ਤਮਾਸਾ, ਜਿਉ ਜਿਉ ਹੁਕਮੁ ਤਿਵੈ ਪਰਗਾਸਾ ॥੩।
ਓਅੰਕਾਰ ਚਉਰਾਸੀਹ ਅੰਗ, ਅੰਗ ਅੰਗ ਮਹਿ ਬਹੁਤ ਰੰਗ।
ਰੰਗ ਰੰਗ ਮਹਿ ਬਹੁਤ ਰੂਪਾ, ਰੂਪ ਰੂਪ ਮਹਿ ਖਰੂਰ ਸਰੂਪਾ.
ਜਨਮੇ ਮਰੈ ਨ ਬਿਨਸੈ ਸੋਇ, ਐਸੀ ਨਾਮਿ ਲੀਐ ਸੁਖ ਹੋਇ ॥੪॥
ਓਅੰਕਾਰ ਧੀਰਜ ਸੰਸਾਰੈ, ਓਅੰਕਾਰ ਗੁਰਮੁਖਿ ਇਉ ਤਾਰੈ.
ਓਅੰਕਾਰ ਸਿਰਜੈ ਅਰੁ ਮਾਰੇ, ਓਅੰਕਾਰ ਲਾਗੀ ਸਭ ਕਾਰੈ।
ਓਹ ਦੇਖੈ ਓਨਾ ਨਦਰਿ ਨ ਆਵੈ, ਕੋ ਵਿਰਲਾ ਗੁਰਮੁਖ ਸੋਝੀ ਪਾਵੈ ॥੫॥
ਓਅੰਕਾਰ ਖਾਣੀ ਅਰ ਬਾਣੀ, ਕਿਨਹੂ ਵਿਰਲੇ ਗੁਰਮੁਖ ਜਾਣੀ.
ਤਿਸ ਵਿਚ ਕੀਤੇ ਬਹੁਤੇ ਭੇਦ, ਤਾਂ ਤੇ ਸਾਸਤ੍ਰ ਸਿਮ੍ਰਿਤ ਵੇਦ।
ਦੂਜੇ ਅੰਗ ਕੀਆ ਪਸਾਰਾ, ਏਕੋ ਤਾਰੇ ਤਾਰਨਹਾਰਾ ॥੬॥

---

1 ਮੰਦਰ (ਗੁ ਨ ਦ 1002)

ਓਅੰਕਾਰਿ ਹੋਇਆ ਬਹੁ ਬਿਸਥਾਰ, ਤਾਂ ਕਾ ਅੰਤੁ ਨ ਪਾਰਾਵਾਰ।
ਕਿਆ ਕਹੀਐ ਕਿਛੁ ਕਹਣੁ ਨ ਆਵੇ, ਦੇਖੈ ਅਪਨਾ ਆਪ ਦਿਖਾਵੈ।
ਤਾ ਕੇ ਸਦ ਬਲਿਹਾਰੈ ਜਾਉ, ਜਗਜੀਵਣ ਹੈ ਨਿਰਮਲ ਨਾਉ ॥੭॥
ਓਅੰਕਾਰ ਪਾਨੀ ਅਰੁ ਪਵਣ, ਸੂਰਜ ਚੰਦ ਧਰੇ ਵਿਚਿ ਭਵਣੁ
ਤਾਰੇ ਕੀਤੇ ਬਹੁਤੇ ਕਰੋੜਿ, ਗਣਤੀ ਅੰਤੁ ਨ ਆਵੈ ਓੜਿ
ਜਿਨਿ ਕੀਤਾ ਏਤਾ ਪਸਾਰਾ, ਤਿਸਕੈ ਨਾਇ ਤਰੈ ਸੰਸਾਰਾ[2] ॥੮॥
ਓਅੰਕਾਰ ਸਣੀਐ ਚਿਤ ਧਾਰਿ, ਤਾਂ ਕਉ ਜਾਮਣੁ ਮਰਣੁ ਨਿਵਾਰਿ।
ਜਾਪ ਜਪਹ ਗੁਰ ਕੈ ਉਪਦੇਸ, ਕਰਤਾ ਅਗਮ ਅਲੇਖੀ ਭੇਸ।
ਤੇ ਮਹਰਮ ਖਾਸੇ[3] ਦਰਿਬਾਰੀ, ਹਿਰਦੈ ਏਕ ਅਨੇਕ ਵਿਚਾਰੀ ॥੯॥
ਓਅੰਕਾਰ ਪਜਾ ਅਰ ਮਾਨ, ਓਅੰਕਾਰ ਜਪਿ ਸੰਜਮ[4] ਧਿਆਨੁ।
ਓਅੰਕਾਰ ਸੂਖ ਮਾਹਿ ਸਮਾਨੁ[5], ਓਅੰਕਾਰ ਤਪ ਤੀਰਥ ਦਾਨੁ।
ਓਅੰਕਾਰ ਗਰੂ ਅਰ ਚੇਲਾ, ਓਅੰਕਾਰ ਰਹਰਾਸੀ ਮੇਲਾ ॥੧੦॥
ਓਅੰਕਾਰ ਥਿਤੀ ਅਰ ਵਾਰੁ, ਓਅੰਕਾਰ ਪਲ ਚਸੇ ਬਿਚਾਰਿ।
ਪਹਰਿ ਮਹਰਤ ਬਰਸ ਘਰ ਮਾਹੀ, ਓਅੰਕਾਰ ਤੇ ਕਛ ਬਾਹਰਿ ਨਾਹੀ।
ਓਅੰਕਾਰ ਨਿਰੰਤਰ ਬਾਣੀ, ਜਿਨ ਜਾਣੀ ਤਿਨ ਗਰਮੁਖ ਜਾਣੀ ॥੧੧॥
ਓਅੰਕਾਰ ਸੰਜੋਗ ਬਿਜੋਗ, ਓਅੰਕਾਰ ਜੁਗਤੀ ਅਰ ਜੋਗ।
ਓਅੰਕਾਰ ਹੋਇਆ ਸਭ ਸੁਆਦ, ਓਅੰਕਾਰ ਹੋਇਆ ਬਾਦੁ ਬਿਬਾਦੁ।
ਓਅੰਕਾਰ ਸਨਹ ਚਿਤ ਲਾਇ, ਕਿਸਹੀ ਵਿਰਲੈ ਗੁਰਮੁਖ ਸੋਝੀ ਪਾਇ ॥੧੨॥
ਓਅੰਕਾਰ ਹੋਇ ਪੁੰਨ ਅਰ ਪਾਪ, ਓਅੰਕਾਰ ਹੋਇ ਬਰ ਅਰ ਸਰਾਪ।
ਨਰਕ ਸੁਰਗ ਦੁਇ ਥਾਪੇ ਥਾਨ, ਗੁਰਮੁਖਿ ਧਿਆਵਹਿ ਮਾਰਗੁ ਜਾਨੁ।
ਜਾ ਕੇ ਅੰਤਰਿ ਗੁਰਮਤਿ ਆਈ, ਤਾ ਕਉ ਆਂਚਿ ਨ ਲਾਗੈ ਕਾਈ ॥੧੩॥
ਓਅੰਕਾਰ ਕੀਨੀ ਇਕ ਦਾਤਿ, ਤਿਸੁ ਤੇ ਹੋਏ ਦਿਨ ਅਰ ਰਾਤਿ
ਬਾਜੀਗਰ ਇਕੁ ਖੇਲ ਪਸਾਰਾ, ਧੰਧੈ ਲਾਇ ਦੀਆ ਸੰਸਾਰਾ।
ਕਾਮ ਕ੍ਰੋਧ ਲਾਲਚ ਅਰੁ ਮੋਹ, ਜਾਲੁ ਪਸਾਰਿਆ ਸਗਲਾ ਧ੍ਰੋਹ.
ਇਤੁ ਜਾਲੀ ਫਾਥਾ ਸੰਸਾਰੁ, ਕੋਈ ਵਿਰਲਾ ਗੁਰਮੁਖ ਉਤਰਹਿ ਪਾਰ ॥੧੪॥
ਪਿਤਾ ਰੂਪ ਸਬਦ ਕਉ ਜਾਣਹੁ, ਰਹੈ ਕਹਾ ਅਸਥਾਨੁ ਬਖਾਨਹੁ।
ਕਉਣ ਰੂਪ ਕੇਤਕ ਪਾਸਾਰਾ, ਕੇਤਕ ਹਲੁਕਾ ਕੇਤਕ ਭਾਰਾ।
ਸੁਨਿ ਸੁਨਿ ਸਬਦ ਰਹੈ ਲਿਵਲਾਇ, ਸੂਖਮ ਮਹਿ ਅਸਥਲ ਸਮਾਇ ॥੧੫॥
ਅਰਧਿ ਉਰਧਿ ਦੁਇ ਥੀਮੈ ਪਵਨਾ, ਗੁਰਮੁਖ ਮੇਟੇ ਆਵਾਗਵਨਾ।
ਗਗਨ ਸਿਖਰਿ ਸਿਵ ਕਾ ਅਸਥਾਨ, ਜੁਗਤਿ ਸਹਜ ਮਿਲਾਵੈ ਭਾਨੁ।

---

2. ਪਾ ਆਪੇ ਜਾਣੈ ਸਿਰਜਣਹਾਰਾ (ਗੁ ਨ ਦ 944)
3. ਪਾ ਖਸਮੈ (ਉਹੀ)
4. ਪਾ ਸਹਜਿ (ਉਹੀ)
5. ਪਾ ਓਅੰਕਾਰ ਹੋਇਆ ਨਾਮ ਪਰਧਾਨੁ (ਉਹੀ)

ਭਉਰ ਗੁਫਾ ਮਹਿ ਡੇਰਾ ਕਰੈ, ਗੁਰਪਰਸਾਦੀ ਜੀਵਤ ਮਰੈ ॥੧੬॥
ਸਤਿਵਾਰ ਚਉਦਹ ਥਿਤੀ ਸੋਧੈ, ਗਿਆਨ ਮਹਾਰਸ ਮਨ ਪਰਬੋਧੈ।
ਲਾਗੀ ਲਾਗਿ ਰਹੈ ਦਿਨੁ ਰਾਤਿ, ਨਿਰਮਲ ਸਰਿ ਨਾਵੈ ਨਿਭਰਾਂਤਿ।
ਤਨ ਕਉ ਛਾਡਿ ਨ ਬਾਹਰ ਜਾਇ, ਕਹੁ ਨਾਨਕ ਗੁਰ ਸਬਦਿ ਸਮਾਇ ॥੧੭॥
ਰਾਚੈ ਸਬਦ ਸੁ ਸਬਦੈ ਜੇਹ, ਗੁਰਮੁਖ ਤਾ ਕਉ ਮਿਲੈ ਸਨੇਹ।
ਦੁਰਮਤਿ ਦੁਬਿਧਾ ਦੋਊ ਨਿਵਾਰੈ, ਗਿਆਨ ਖੜਗ ਲੇ ਪੰਚਾਂ ਮਾਰੈ।
ਰਸਿ ਰਸਿ ਸੰਚੈ ਬ੍ਰਹਮ ਕਿਆਰੀ, ਨਾਨਕ ਇਹਿ ਬਿਧਿ ਲਾਗੈ ਤਾਰੀ ॥੧੮॥
ਪਰਮ ਸੁੰਨਿ ਪਰਗਾਸ ਦੁਆਰੁ, ਗੁਰਮੁਖ ਚੇਤੇ ਗਿਆਨ ਬਿਚਾਰੁ।
ਚਾਰਿ ਕਲਾ ਲੇ ਖੇਲੇ ਕੋਇ, ਇਸ ਬਿਧਿ ਤਾ ਕਉ ਭਰਮ ਨ ਹੋਇ।
ਅਜਪਾ ਜਾਪ ਜਪੀਐ ਮਨ ਮਾਹਿੰ, ਤਾ ਕੇ ਦਰਸਨਿ ਬਹੁ ਦੁਖਿ ਜਾਇ ॥੧੯॥
ਪੰਚ ਚਾਰਿ ਲੇ ਤੀਨ ਸਮਾਵੈ, ਕਾਹੇ ਕਉ ਘਰੁ ਛਾਡਿ ਸਿਧਾਵੈ।
ਅਟਲ ਅਡੋਲਿ ਰਹੈ ਰੰਗਿ ਰਾਤਾ, ਅਗਮ ਨਿਗਮ ਕੀ ਜਾਣੈ ਬਾਤਾ।
ਜਗੁ ਫੂਟੈ ਖੇਲੈ ਨਹਿ ਸਾਰ, ਇਹ ਬਿਧਿ ਜਨਮੁ ਨ ਆਵੈ ਹਾਰਿ ॥੨੦॥
ਨਾਭਿ ਕਵਲ ਸੋਧ ਨ ਗਤਿ ਪਾਵੈ, ਮੂਲ ਕਵਲ ਸੋਧੈ ਬਨਿ ਆਵੈ।
ਹੀਰੇ ਹੀਰਾ ਬੇਧੈ ਰੂਪ, ਤਬ ਮਾਨਸ ਨਹਿ ਆਪ ਸਰੂਪ।
ਬੰਧਨ ਕਾਟ ਭਏ ਨਿਰਬੰਧ, ਗੁਰਮੁਖਿ ਕੀਨੀ ਬਿਖਮੀ ਸੰਧਿ ॥੨੧॥
ਉਲਟਾ ਨੀਰੁ ਚੜ੍ਹੈ ਕਵਲਾਸਿ, ਤਬ ਬਾਰਹ ਸੋਲਹ ਏਕੋ ਗਾਸਿ।
ਭਉਰ ਭਵੰਤੇ ਬਹੁ ਦੁਖੁ ਪਾਇਆ, ਗੁਰਮੁਖਿ ਹੋਇ ਸਹਜਿ ਘਰ ਆਇਆ
ਦੇਖੈ ਮੰਦਰਿ ਥਾਨਿ ਬੀਚਾਰਿ, ਰੰਗ ਮਹਲ ਰਾਤਾ ਰੰਗਾ[6] ਤਾਰਿ ॥੨੨॥
ਗੰਗ ਆਇ ਮਿਲੀ ਸਰ ਸਾਗਰ ਮਾਹਿ, ਜੋ ਜੋ ਜਾਹਿ ਸੁ ਨਿਕਸਹਿ ਨਾਹਿ।
ਨੀਰ ਨਿਰਾਤੇ ਕੋ ਨਿਰਵਾਰੈ, ਗਗਨ ਮਗਨ ਬਿਸਮਾਦੁ ਬੀਚਾਰੈ।
ਕੀਆ ਬਸੇਰਾ ਗਿਆਨ ਘਰਿ ਵਾ ਕੈ, ਜੋ ਮਾਰੈ ਮਾਲਿ ਪੰਚ ਝਾਕਿ ਨ ਝਾਕੈ ॥੨੩॥
ਲਿਵ ਕਾਰਨਿ ਕਰੇ ਇਹ ਕਾਰਨ, ਲਿਵ ਲਾਗੀ ਤਉ ਸਗਲ ਬਿਸਾਰਨ।
ਜਿਵ ਕਰਿ ਨਾਰਿ ਖਸਮ ਸਿਉ ਮਾਨੀ, ਦਾਈ ਬਿਚਿ ਭਈ ਹੈਰਾਨੀ।
ਜੇ ਅਬ ਨਾਰਿ ਖ਼ਸਮ ਕਉ ਪਾਵੈ, ਤਉ ਅਵਗੁਣ ਮੇਟਿ ਲਗਾਵੈ ਪਾਂਵੈ ॥੨੪॥
ਨੀਰ ਧਰਨਿ ਵਾੜੀ ਆਕਾਸਿ, ਕੋ ਵਿਰਲਾ ਸੰਚੈ ਗੁਰ ਪਰਗਾਸਿ।
ਮਲ ਸੰਚਿ ਉਪਜੈ ਸਬ ਸਿਧਿ, ਮੂਲ ਸੰਚਿ ਹੋਵੈ ਮਨ ਬਧਿ।
ਦਾਦਰ ਜਲ ਮਹਿ ਕਉਲ ਨ[7] ਤੁਲਿਆ, ਗੁਰਮੁਖ ਭਉਰ ਰਪ ਹੋਇ ਮਿਲਿਆ[8] ॥੨੫॥
ਉਲਟੇ ਜੰਤਰ ਪਕਾਵੈ ਸਾਰ, ਧੁਰ ਮਹਲੀ ਪਾਵੈ ਵੀਚਾਰ।
ਕੋਇਲੇ ਕਲਾ ਪਿਛਾਣਿ ਜਲਾਵੈ, ਗੁਰਮੁਖਿ ਇਉਂ ਮਨੂਆ ਸਮਝਾਵੈ।
ਸਬਦ ਸੁਰਤਿ ਮਹਿ ਰਹੈ ਅਡੋਲ, ਨਾਨਕ ਤਾਂ ਕਾ ਪੂਰਾ ਬੋਲੁ ॥੨੬॥

---

6 ਪਾ ਸਿਕਦਾਰਿ (ਉਹੀ)

7 ਪਾ ਨਿਰੰਤ੍ਰਿ ਲਿਆਇਆ (ਸ. ਪ ਲ ਨੰ 2884)

8 ਪਾ ਮਿਲਾਇਆ (ਉਹੀ)

ਆਸਨ ਚਉਰਾਸੀ ਦਸਿ ਪਉਨ, ਦੁਆਦਸ ਉਲਟੈ ਰਾਖੈ ਭਉਨ।
ਖਟ ਚਕ੍ਰ ਕੇ ਖਟ ਅਸਥਾਨ, ਜੋ ਜਾਨੈ ਤੇਊ ਪਰਧਾਨ।
ਤਾਂ ਊਪਰ ਇਕ ਨਾਗਨਿ ਬਸੈ, ਨਾਨਕ ਗੁਰ ਸਬਦੀ ਉਹ ਨਸੈ ॥੨੭॥
ਮੇਰੁ ਡੰਡ ਕੀ ਬਿਖਮੀ ਬਾਟਿ, ਗੁਰ ਬਿਨ ਕੋਊ ਨ ਬਤਾਵੈ ਘਾਟਿ।
ਇਹ ਘਾਟੀ ਜੋ ਉਤਰੈ ਕੋਇ, ਤਾ ਕਉ ਜਨਮ ਮਰਣ ਨਹੀਂ ਹੋਇ।
ਸਵਾ ਰੀਤੀ ਜੀਤਿਊ ਸੰਸਾਰਾ, ਨਾਨਕ ਪਾਵਹੁ ਮੋਖ ਦੁਆਰਾ ॥੨੮॥
ਅੰਭ ਮਹਿ ਬੈਸੰਤਰ ਜਾਲੈ, ਸੂਝੈ ਭਵਨਾ ਸਗਲ ਉਜਾਲੈ।
ਤ੍ਰੈ ਗੁਣ ਤਿਆਗ ਰਹੈ ਬਿਸਮਾਦ, ਸਬਦ ਅਨਾਹਦ ਸੁਰਤਿ ਸਮਾਧਿ।
ਸਖਮਹਿ ਮਹਲਿ ਕਰੈ ਜੋ ਡੇਰਾ, ਤਾ ਕਉ ਭਉਜਲ ਬਹੁਰਿ ਨ ਫੇਰਾ ॥੨੯॥
ਕਉਨ ਖੰਡ ਆਛੈ ਘਟ ਖੰਡ, ਕਵਨ ਖੰਡ ਕਾਇਆ ਕੀ ਜਿੰਦੁ।
ਕਉਨ ਖੰਡ ਸਬਦ ਕਾ ਵਾਸ, ਕਵਨ ਖੰਡ ਹੋਵੈ ਪਰਗਾਸ।
ਕਉਨ ਖੰਡ ਮਹਿ ਕਾਲ ਬਸੇਰਾ, ਸਤਿਗੁਰ ਮਿਲੈ ਤਾਂ ਕੋ ਨਿਬੇੜਾ ॥੩੦॥
ਕਉਨ ਖੰਡ ਰੂਪ ਕਾ ਥਾਨੁ, ਕਵਨ ਖੰਡ ਤਪੈ ਨਿਤੁ ਭਾਨੁ।
ਕਵਨ ਖੰਡ ਕਾਲ ਫਿਰਿ ਆਵੈ, ਕਵਨ ਖੰਡ ਕਾਲੀ ਗਤਿ ਪਾਵੈ।
ਕਵਨ ਖੰਡ ਬੋਲੈ ਸੋ ਹੋਇ , ਨਾਨਕ ਗੁਰਮੁਖ ਚਾਨਣ ਲੋਇ ॥੩੧॥
ਕਵਨ ਖੰਡ ਸਾਸਤ ਬੁਧ ਆਵੈ, ਕਵਨ ਖੰਡ ਮਨ ਕਉ ਮਨੁ ਖਾਵੈ।
ਕਵਨ ਖੰਡ ਤਜ ਰਹੈ ਇਕੇਲਾ, ਕਵਨ ਖੰਡ ਸਿਵ ਸਕਤੀ ਮੇਲਾ।
ਕਵਨ ਖੰਡ ਤਨ ਕੀ ਸੁਧਿ ਜਾਇ, ਸਤਿਗੁਰ ਬਾਣੀ[10] ਰਹੈ ਸਮਾਇ ॥੩੨॥
ਕਵਨ ਖੰਡ ਰਾਤਾ ਰੰਗ ਰਾਸਿ, ਕਵਨ ਖੰਡ ਹੋਇ ਕਵਲ ਬਿਗਾਸੁ।
ਕਵਨ ਖੰਡ ਭਉਰਾ ਠਹਰਾਇ, ਕਵਨ ਖੰਡ ਘਰੁ ਛਾਡਿ ਨ ਜਾਇ।
ਕਵਨ ਖੰਡ ਰਹੈ ਸਦਾ ਆਨੰਦ, ਕਵਨ ਖੰਡ ਤਹਾ ਪਰਮਾਨੰਦ ॥੩੩॥
ਜਬ ਗਿਆਨੀ ਗਿਆਨ ਸੰਪੂਰਨੁ ਪਾਵੈ ਤਬ ਇਹ ਧਿਆਨ ਕਹੋ ਕਹਾ ਲਾਵੈ।
ਸਰਬ ਨਿਰੰਤਰ ਬ੍ਰਹਮ ਸਮਾਨਾ, ਜਹ ਜਹ ਜਾਇ ਤਹਾ ਹੈਰਾਨਾ।
ਮਿਰਗ ਸੁਬਾਸ ਰਹਿਓ ਲਪਟਾਇ, ਨਾਨਕ ਗੁਰ ਬਿਨ ਸੁਰਤਿ ਨ ਪਾਇ ॥੩੪॥
ਅਚਰਜ ਏਕੁ ਤਮਾਸਾ ਆਵੈ, ਜਲ ਛਾਡੇ ਮੀਨਾ ਬਿਗਸਾਵੈ।
ਜਿਹ ਜਲ ਕਾਰਣ ਵਿਰਹੁ ਉਦਾਸਾ, ਸੋ ਜਲ ਛੋਡਿ ਨਿਰੰਤਰ ਵਾਸਾ।
ਸੁਵਤੇ ਸੁਨਤੇ ਜੀਤੇ ਗੁਰ ਗਿਆਨੁ, ਨਾਨਕ ਪਾਇਆ ਪਦੁ ਨਿਰਬਾਨ ॥੩੫॥
ਸੰਨ ਨਿਰੰਤਰ ਸਹਜਿ ਸਮਾਧਿ, ਤਿਹ ਘਰਿ ਜਾਇ ਤਾ ਮਿਟੈ ਉਪਾਧਿ।
ਤ੍ਰੈ ਗੁਣ ਤਿਆਗ ਰਹੈ ਅਤੀਤੁ, ਸਤਿਗੁਰ ਸਬਦ ਭਈ ਪਰਤੀਤਿ।
ਨਿਰਮਲ ਨੀਰ ਕੀਆ ਇਸਨਾਨ, ਨਾਨਕ ਗੁਰਮੁਖਿ ਪਾਇਆ ਦਾਨੁ। ੩੬॥
ਸਗਲ ਖੰਡ ਮਹਿ ਰਹੈ ਅਖੰਡੁ, ਸੁਰਗ ਪਇਆਲ ਅਰੁ ਬ੍ਰਹਮੰਡ।
ਕਰਿ ਕਿਰਪਾ ਖੂਨੈ ਦਰਵਾਜਾ, ਮਹਰਮ ਭਇਆ ਅਨਾਹਦਿ ਵਾਜਾ।

---

9 ਪਾ ਸਿਵਰੂਪੀ (ਉਹੀ)
10 ਪਾ ਸਬਦੀ (ਉਹੀ)

ਮਗਨ ਭਏ ਤਿਹ ਸਤਸਰ ਮਾਹੀ, ਜੋ ਜੋ ਜਾਇ ਸੋ ਨਿਕਸਹਿ ਨਾਹੀ ॥੩੭॥
ਮੀਨ ਕੀ ਰੀਤਿ ਗਗਨ ਸਰ ਵਾਸੁ, ਤਹਾਂ ਪਾਪ ਪੁੰਨ ਸਗਲੇ ਕਾ ਨਾਸ।
ਗੁਰ ਪ੍ਰਸਾਦਿ ਪਦਾਰਥ ਪਾਇਆ ਤਾਂ ਤੇ ਸਹਜੇ ਪਲਟੀ ਕਾਇਆ।
ਅਹਿਨਿਸਿ ਸਦਾ ਰਹੀਐ ਰੰਗਿਰਾਤਾ, ਕਿਨਹੂੰ ਵਿਰਲੇ ਗੁਰਮੁਖ ਜਾਤਾ ॥੩੮॥
ਕਵਨ ਖੰਡ ਆਨਿ ਮਿਟੈ ਪਿਆਸੁ, ਕਵਨ ਖੰਡ ਮਹਿ ਛੁਟਕੇ ਆਸ।
ਕਵਨ ਖੰਡ ਲਾਗੈ ਨਹਿ ਬਾਨੁ, ਕਵਨ ਖੰਡ ਤਹ ਪਦੁ ਨਿਰਬਾਨੁ।
ਸਗਲ ਖੰਡ ਮਹਿ ਦ੍ਰਿਸਟਿ ਪਾਸਾਰੀ, ਤਾ ਕਉ ਭੇਟ ਬਨੈ ਜੋਹਾਰੀ ॥੩੯॥
ਸਰਬ ਸੁਨੇ ਕਾ ਕਿਆ ਉਪਕਾਰ, ਗਿਆਨੀ ਧਿਆਨੀ ਕਰਹੁ ਵੀਚਾਰ।
ਸੁਨੀਐ ਸਬਦ ਨ ਦੀਸੈ ਸੋਇ, ਬਿਨ ਦੇਖੈ ਕਿਆ ਪਰਚਾ ਹੋਇ।
ਸੁਣਿ ਸੁਣਿ ਸਬਦ ਤਰੈ ਸੰਸਾਰਾ ਨਾਨਕ ਵਿਰਲਾ ਕੋ ਦੇਖਣ ਹਾਰਾ ॥੪੦॥
ਜਬ ਸੂਖਮ ਅਸਥੂਲੈ ਖਾਇ, ਗੁਰ ਸਬਦੀ ਪਦ ਪਿੰਡ ਸਮਾਇ।
ਗਗਨ ਸਰੋਵਰ ਕਵਲ ਬਿਗਾਸਿ, ਭਉਰਾ ਉਰਝ ਰਹਿਓ ਤਿਹ ਵਾਸਿ।
ਮਨਦੇ ਸੂਝੀ ਉਲਟੀ ਰੀਤਿ ਨਾਨਕ ਗੁਰਮੁਖ ਸਦਾ ਅਜੀਤ ॥੪੧॥
ਕਿਹ ਕਾਰਣਿ ਮਨ ਸਬਦਿ ਲਗਾਵਹਿ, ਲਾਵੈ ਸਬਦ ਕਵਨ ਗਤਿ ਪਾਵਹਿ।
ਸੁਨਿ ਸੁਨਿ ਗਿਆਨੁ ਕਹੀਐ ਜਗ ਮਾਹੀ ਜੋ ਦੇਖੈ ਸੋ ਆਵੈ ਨਾਹੀ।
ਗੂੰਗੇ ਕੀ ਗਤਿ ਗੂੰਗਾ ਜਾਨੈ ਗੂੰਗਾ ਭਬਿਆ ਤਾ ਕਾਰ ਬਖਾਨੈ ॥੪੨॥
ਲਿਵ ਲਾਗੀ ਤਹ ਥਾਨਿ ਸੁਹਾਵੈ ਲਿਵ ਲਾਗੀ ਤਨ ਕੀ ਸੁਧ ਜਾਵੈ।
ਊਚੇ ਖੰਡਿ ਮਹਲ ਘਰ ਪਾਇਆ, ਗੁਰਮੁਖਿ ਗਿਆਨੀ ਤਿਆਗੀ ਮਾਇਆ।
ਬੈਰੀ ਉਲਟਿ ਭਏ ਸਭ ਮੀਤਾ, ਨਾਨਕ ਵਸਿਆ ਕੇਵਲ ਚੀਤਾ ॥੪੩॥
ਪੰਚ ਪਚੀਸ ਅਰ ਪੰਚਾਸਿ, ਇਨਕੋ ਜੀਤ ਕਰੇ ਮਨ ਰਾਸਿ।
ਪਵਨ ਨਾਥ ਮਨ ਮਾਨਾ, ਉਲਟਿ ਕਲਾ ਤਬ ਆਪੁ ਪਿਛਾਨਾ।
ਤਹ ਗਤ ਅਵਗਤਿ ਦੋਊ ਹੈਰਾਨੀ, ਜੋ ਦੇਖਹਿ ਸੋ ਕਰਹਿ ਨਿਸਾਨੀ ॥੪੪॥
ਤਹ ਦੁਖ ਭੁਖ ਬਹੁ ਮੋਹ ਪਿਆਸਾ, ਕਾਮ ਕ੍ਰੋਧ ਲਾਲਚ ਅਰ ਆਸਾ।
ਉਸਤਤਿ ਨਿੰਦਿਆ ਲੋਕਾਚਾਰ, ਏਤੇ ਠਾਕੇ ਤਿਹ ਦਰਬਾਰ।
ਇਹ ਠਾਕੈ ਜੋ ਜੀਤੈ ਕੋਇ, ਤਾਂ ਕਉ ਮਿਲਤੇ ਬਿਲਮ ਨ ਹੋਇ ॥੪੫॥
ਮਾਸ ਬਿਹੂਨੀ ਮਿਰਗੈ ਖਾਵੈ, ਗੁਰਮੁਖ ਚਕਮਕ ਠਨਕਾ ਲਾਵੈ।
ਬ੍ਰਹਮ ਅਗਨਿ ਜਾਰੈ ਗੁਰ ਗਿਆਨ, ਨਿਰਮਲ ਨੀਰ ਕਰੈ ਇਸਨਾਨ।
ਸਿਵ ਸਕਤੀ ਕੀ ਚੀਨੈ ਸੰਧਿ, ਤਉ ਬੰਧਨ ਕਾਟਿ ਭਏ[12] ਨਿਰਬੰਧ ॥੪੬॥
ਨਿਰਗਨ ਸਰਗਨ ਕਹਾ ਬਖਾਨਹੁ, ਗੁਰਮੁਖ ਅਪਨਾ ਆਪੁ ਪਛਾਨਹੁ।
ਜਉ ਤਮ ਜਾਤਾ ਅਪਨਾ ਆਪੁ, ਤਉ ਲਾਗਾ ਨ ਲਾਗੈ ਪੁੰਨ ਨ ਪਾਪੁ।
ਅੰਭੈ ਮਹਿ ਜੋ ਅੰਭੁ ਸਮਾਨਾ, ਤਾ ਕਾ ਆਵਾਗਉਨ ਮਿਟਾਨਾ ॥੪੭॥
ਤਹ ਦਿਵਸ ਨ ਰੈਨ ਨ ਚੰਦੁ ਨ ਸੂਰ, ਤਹ ਸਰਬ ਕਲਾ ਆਪੈ ਭਰਪੂਰ।

11 ਪਾ: ਖੋਜਣਹਾਰਾ (ਉਹੀ)
12 ਪਾ: ਕੀਏ (ਉਹੀ)

ਜੀਵਤ ਠਉਰ ਨ ਕਤਹੰ ਪਾਵੈ, ਜੋ ਜੋ ਮਰੈ ਸੋਊ ਘਰਿ ਆਵੈ।
ਕਹ ਨਾਨਕ ਘਰ ਕੀ ਨੀਸਾਨੀ, ਚਿੰਤਾ ਫਿਕਰ ਨਾ ਆਵਨ ਜਾਨੀ ॥੪੮॥
ਪੰਚ ਚੋਰ ਪੰਚਾਂ ਪੰਚਿ ਸੂਤ, ਜੋ ਰਾਖੈ ਸੋਈ ਅਵਧੂਤ।
ਗੁਰਮੁਖਿ ਜਾਗਿ ਗਿਆਨ ਵੀਚਾਰ, ਇਹ ਬਿਧਿ ਚੋਰ ਨ ਮੂਸੈ ਭੰਡਾਰ।
ਛਾਇਆ ਤਰਵਰ ਮਹਿ ਸਮਾਵੈ, ਤਿਹ ਘਰਿ ਜਾਇ ਤ ਬਹੁਰ ਨ ਆਵੈ ॥੪੯॥
ਨਖ ਸਿਖ ਭਰੇ ਨਾ ਡੋਲੈ ਚੰਚਲ, ਪਛਮ ਸੂਰ ਚੜੈ ਤਬ ਨਿਹਚਲ।
ਅਹਿਨਿਸਿ ਤਾਗਾ ਖਿੰਥਾ ਪਹਿਰੈ, ਗੁਰ ਪਰਸਾਦੀ ਅਜਰ ਜਰੈ।
ਚੰਦ ਸਰਜ ਦੁਇ ਟਹਲੀ ਲਾਵੈ, ਇਹ ਬਿਧਿ ਖਿੰਥਾ ਖਿਸਨਿ ਨ ਪਾਵੈ ॥੫੦॥
ਚੰਚਲ ਥੀਰ ਕਰਹੁ ਜੋਗੀਸਰਿ, ਗੁਰ ਸਬਦੀ ਮਨ ਰਾਖਹੁ ਭੀਤਰਿ।
ਜੁਗਤੀ ਸਹਜ ਲੇਹੁ ਆਹਾਰ, ਮਨ ਜੀਤੈ ਜੀਤਾ ਸੰਸਾਰ।
ਜਬ ਲਗ ਚੰਦ ਭਵਨ ਆਵੈ ਨਾਹੀਂ ਭਾਨਿ, ਤਬ ਲਗ ਕਹੁ ਨਾਨਕ ਕੈਸੇ ਕਲਿਆਨਿ ॥੫੧॥
ਸਿਵ ਸਕਤੀ ਏਕੈ ਘਰਿ ਵਾਸੁ, ਤਬ ਮੇਟੈ ਬਹੁ ਮੋਹ ਪਿਆਸ।
ਅੰਮ੍ਰਿਤ ਨੀਰ ਭਰੇ ਨਿਤ ਗਾਗਰ, ਇਉਂ ਕਰਿ ਗੰਗ ਮਿਲੈ ਸਰ ਸਾਗਰ।
ਸਰਪ ਭਰੈ ਦਾਦਰ ਘਰਿ ਨੀਰੁ, ਨਾਨਕ ਤਨ ਮਹਿ ਮਨੁ ਅਸਥੀਰੁ ॥੫੨॥
ਛਲ ਸਾਗਰ ਮਨ ਬੋਹਿਥ ਭਾਰੀ, ਪਵਨ ਕੇ ਰਥ ਕਰ ਅਸਵਾਰੀ।
ਜੇ ਕਰਿ ਰਾਹ ਆਵੈ ਤੇ ਧਾਵੈ, ਗੁਰ ਸਬਦੀ ਧੁਰ ਲੰਗਰ ਪਾਵੈ।
ਗੁਰ ਬਿਨ ਰਾਹ ਬਤਾਵੈ ਕਉਨ, ਬੋਹਿਥ ਕਿਉਂ ਪਹੁੰਚੈ ਬਿਨੁ ਪਉਨ ॥੫੩॥
ਤੀਨ ਧਾਰਿ ਏਕੈ ਘਰਿ ਮੇਲਾ, ਗੁਰ ਸੇਵਾ ਕਰਿ ਨ੍ਹਾਵੈ ਚੇਲਾ।
ਇਹ ਨ੍ਹਾਏ ਕਾ ਕਿਆ ਉਪਕਾਰ, ਪਰਲੇ ਪਾਪ ਕੋਟ ਇਕ ਬਾਰ।
ਊਚੇ ਘਰ ਪਾਵੈ ਘਰ ਵਾਸੁ, ਤਬ ਪਾਪ ਪੁੰਨ ਸਗਲੇ ਕਾ ਨਾਸੁ ॥੫੪॥
ਕੰਵਲ ਏਕ ਜਾਂ ਕੇ ਦਲ ਬਤੀਸ, ਗਗਨ ਸਰੋਵਰ ਇਹ ਬਖਸੀਸ।
ਗੁਰਮੁਖ ਭਵਰਿ ਰੂਪ ਹੋਇ ਪਾਵੈ, ਊਹਾ ਸੁਬਾਸ ਉਰਝੈ ਠਹਰਾਵੈ।
ਅਹਿਨਿਸਿ ਮਗਨ ਸਦਾ ਬਿਸਮਾਦ, ਨਾਨਕ ਗੁਰ ਮਿਲਿ ਮਿਟੈ ਉਪਾਧਿ ॥੫੫॥
ਦਰ ਕਉ ਜਾਨੈ ਸੋ ਦਰਵੇਸ, ਪੰਚਾਂ ਜੀਤੈ ਗੁਰ ਉਪਦੇਸ।
ਨਗਰੀ ਬੈਠਿ ਹਕੂਮਤਿ ਕਰੈ, ਗੁਰ ਪਰਸਾਦੀ ਜੀਵਤ ਮਰੈ।
ਇਹ ਬਿਧਿ ਮਾਰੈ ਮਨ ਕੈ ਮਾਨ, ਕਹੁ ਨਾਨਕ ਦਰਗਹ ਪਰਵਾਨਿ ॥੫੬॥
ਜੋਗੀ ਜੋਗੁ ਲੀਏ ਨਿਤ ਖੇਲੈ, ਸਿਵ ਸਕਤੀ ਇਕਤੇ ਘਰਿ ਮੇਲੇ।
ਸਚ ਖੰਡ ਅੰਮ੍ਰਿਤਸਰੁ ਨੀਰਿ, ਉਲਟੈ ਮਾਰਗ ਮਨ ਅਸਥੀਰ।
ਦੁਰਮਤਿ ਦੂਰ ਪਲਟੀ ਕਾਇਆ, ਜੋਗੀ ਜੋਗ ਲੀਏ ਘਰ ਆਇਆ ॥੫੭॥
ਸੰਨਿਆਸੀ ਸੋ ਜੋ ਸੁੰਨ ਕਾ ਬੇਤਾ, ਗਗਨ ਮੰਡਲ ਮਹਿ ਰਾਖੈ ਚੇਤਾ।
ਅਹਿਨਿਸ ਤਾਰੀ ਕਬਹੂੰ ਨ ਖੁਲੈ, ਕਨਕ ਕਾਮਿਨੀ ਦੇਖਿ ਨ ਭੂਲੈ।
ਅਬ ਸਾਚੈ ਖੰਡ ਬਸੇਰਾ ਪਾਵੈ, ਮਹਰਮ ਮਹਲ ਨ ਕੋ ਅਟਕਾਵੈ ॥੫੮॥
ਜੰਗਮ ਜੋਗੁ ਕਰੈ ਮਨੁ ਮਾਰੇ, ਗਰਮੁਖਿ ਗਿਆਨ ਨ ਕਬਹੂੰ ਹਾਰੇ
ਸਗਲ ਬਿਖਿਆ ਅੰਮ੍ਰਿਤ ਕਰ ਪੀਵੈ, ਗੁਰਪਰਸਾਦੀ ਜੁਗੋ ਜੁਗ ਜੀਵੈ।

ਕਰਮ ਭੁਯੰਗਮੁ ਹਿਰਦੈ ਧਾਰੈ, ਆਪ ਤਰੈ ਲੈ ਬਹਤੇ ਤਾਰੇ ॥੫੯॥
ਬਿਸਨ ਪ੍ਰੀਤਿ ਨਿਤ ਹਿਰਦੈ ਧਾਰੈ, ਕੁੰਚਰ ਚੀਟੀ ਏਕ ਬੀਚਾਰੈ।
ਅਨਾਹਦ ਧਨਿ ਰਾਖੈ ਮਨ ਨੀਤ, ਦੂਸਰ ਭਾਵ ਨ ਆਨੈ ਚੀਤ।
ਚੰਚਲ ਮਿਰਗ ਬੰਧੈ ਗੁਰ ਗਿਆਨ, ਬੈਸਨਉ ਬਿਸਨੁ ਜਾਣੈ ਪਰਵਾਨੁ ॥੬੦॥
ਸੋ ਬ੍ਰਹਮ ਬੀਚਾਰੀ ਜੋ ਚੀਨੈ ਬ੍ਰਹਮ, ਗੁਰ ਸਾਖੀ ਸੁਨਿ ਮੇਟੈ ਭਰਮ।
ਸਪਤ ਧਿਆਨ ਧਰੈ ਮਨ ਮਾਰਿ, ਤਬ ਲਾਗੀ ਧੁਨ ਸਬਦ ਮੰਝਾਰਿ।
ਕਾਟਿ ਕਰਮ ਹੋਵੈ ਨਿਹਕਰਮਾ, ਆਵਾਗਵਨ ਮਿਟੈ ਗੁਰ ਧਰਮਾ ॥੬੧॥
ਸੋਈ ਸੇਖ ਜੋ ਸੋਧੈ[13] ਕਾਇਆ, ਗੁਰਮਤਿ ਪਾਇ ਤਿਆਗੀ ਮਾਇਆ।
ਦੂਖ ਭੂਖ ਕਰਿ ਪੀਵੈ ਪਾਨੀ, ਚਉਥੇ ਘਰਿ ਮਹਿ ਆਬਾਦਾਨੀ।
ਪਵਨ ਸੂਤ ਮਨ ਮਨੀਆ ਕਰੈ, ਜਪਿ ਜਪਿ ਨਾਮ ਸਰੋਵਰ ਤਰੈ ॥੬੨॥
ਕਾਜੀ ਸੋ ਜਾਂ ਕਾ ਕਵਲੁ ਬਿਗਾਸੁ, ਗਿਆਨ ਸੰਪੂਰਣ ਹੈ ਤ੍ਰਿਪਤਾਸ।
ਰੋਜੇ ਸਦਾ ਰਜਾਇ ਪਛਾਨੈ, ਚੰਦ ਸੂਰਜ ਏਕੈ ਘਰ ਆਨੈ।
ਪੰਚਾ ਮਾਰੇ ਪੰਚ ਨਿਵਾਜੈ, ਤਾਂ ਕੇ ਘਰ ਅਨਹਦ ਧੁਨਿ ਬਾਜੈ ॥੬੩॥
ਮੁਲਾ ਮਨ ਕੀ ਮੇਟੈ ਚਾਲਾ, ਚੰਚਲ ਬੁਧਿ ਕਰੈ ਪੈਮਾਨਾ।
ਅਨਹਦ ਬਾਜਾ ਬਾਂਗ ਸੁਨਾਵੈ, ਸੰਨ ਮਸੀਤ ਜਾਇ ਸਿਰ ਨਾਵੈ।
ਤਹ ਏਕਾ ਕਰਣੀ ਦੂਜਾ ਨਹੀਂ ਭਾਉ, ਨਾ ਕੋ ਸੇਵਕ ਨਾ ਕੋ ਰਾਉ ॥੬੪॥
ਮੋਨੀ ਮਨ ਕਉ ਮਰਦਨ ਮਾਨ, ਤ੍ਰਿਕੁਟੀ ਘਾਟ ਕਰੈ ਇਸਨਾਨ।
ਬ੍ਰਹਮ ਅਗਨਿ ਜਾਰੈ ਮਨ ਜੀਤਿ, ਕਾਇਆ ਸਾਧੈ ਬਿਸਨੁ ਪਰੀਤਿ।
ਜੰਮਣ ਮਰਣ ਮਿਟੈ ਦੁਇ ਅੰਗਾ, ਨਾਨਕ ਨੀਰ ਨੀਰ ਕੈ ਸੰਗਾ ॥੬੫॥
ਰਾਗੁ ਦੋਖੁ ਰਹਿਤਾ ਬੈਰਾਗੀ, ਅਹਿਨਿਸਿ ਸੁਰਤਿ ਸਦਾ ਲਿਵ ਲਾਗੀ।
ਪਲਟੇ ਪਵਨਾ ਨਿਪਜੈ ਕਾਇਆ, ਮਨ ਕਉ ਜੀਤਿ ਸਹਜਿ ਘਰ ਆਇਆ।
ਸਸੈ ਸਿੰਘ ਕੀਆ ਘਰ ਵਾਸ, ਤਬ ਐਸੇ ਸਰਵਰ ਮਾਹਿ ਨਿਵਾਸੁ ॥੬੬॥
ਪੂਰਬ ਕਉ ਤਿਆਗਿ ਪਛਮ ਕਰੈ ਗਵਨ, ਉਲਟੈ ਪਵਨਾ ਸੋਧੈ ਘਰ ਭਵਨੁ।
ਨਉ ਸੈ ਨਾੜੀ ਸੋਲਾਂ ਸੈ ਸੰਧੀ, ਪਉਨਾ ਖੇਲੈ ਤਹਾਂ ਨਿਰਬੰਧੀ।
ਉਲਟੀ ਗੰਗ ਸਮੁੰਦਰ ਮਿਲਾਵੈ, ਵਹੈ ਅਕਾਰ ਫਿਰ ਬੀਚਿ ਸਮਾਵੈ ॥੬੭॥
ਕਿਸੁ ਬਿਧਿ ਤਨ ਮਹਿ ਮਨੁ ਠਹਿਰਾਇ, ਸਤਿਗੁਰ ਮਾਰਗੁ ਦੀਆ ਬਤਾਇ।
ਚੰਦ ਸੂਰਜ ਘਰਿ ਏਕਤ ਆਨੈ, ਪੂਰਬ ਤਿਆਗਿ ਪਛਮ ਕਉ ਤਾਨੈ।
ਮੋਹਿ ਤੋਹਿ ਸਭ ਤਰਿਓ ਸਾਗਰਿ, ਸੁਭਰ ਨੀਰ ਨ ਫੂਟੇ ਗਾਗਰਿ ॥੬੮॥
ਉਲਟੈ ਬਾਨੁ ਗਗਨ ਕਉ ਸਾਧੈ, ਪੰਚ ਚੋਰ ਗੁਰ ਸਬਦੈ ਬਾਧੈ।
ਸੁੰਨ ਕੋਠੜੀ ਬਜਰ ਕਪਾਟ, ਇਨ ਕਉ ਜਾਨੈ ਅਉਘਟ ਘਾਟ।
ਗੁਰਮੁਖਿ ਗਿਆਨ ਲਪੇਟੈ[14] ਬੁਧਿ, ਮਨੁ ਲਪਟੈ ਨਿਰਬਾਣੀ ਸੁਧਿ ॥੬੯॥
ਅਉਹਠ ਪਟਣਿ ਤਾ ਕੇ ਦਸ ਦੁਆਰ, ਦਸਵੇਂ ਭੀਤਰ ਖੇਲ ਅਪਾਰ।

---
13 ਪਾ: ਸੋਖੈ (ਉਹੀ)
14 ਪਾ: ਪਲਟੈ (ਉਹੀ)

ਤਾਂ ਦਰ ਕੇ ਬਹੁਤੇ ਦਰਬਾਨ, ਨਿਗੁਰੇ ਮੂਲਿ ਨ ਪਾਵਹਿ ਜਾਨ।
ਜਾਂ ਕੇ ਮਨ ਗੁਰ ਕਾ ਉਪਦੇਸੁ ਤਾਂ ਕਉ ਠਾਕ ਨਹੀਂ ਉਸ ਦੇਸੁ ॥੭੦॥
ਪਦਮੁ ਆਸਨ ਕਰ ਬੈਠਹੁ ਮੀਤਾ, ਅਜਪਾ ਜਪੁ ਜਪਹੁ ਨਿਤ ਨੀਤਾ।
ਬ੍ਰਹਮ ਅਗਨਿ ਜਾਰਹੁ ਗੁਰ ਗਿਆਨਿ, ਤੀਨ ਲੋਕ ਮਹਿ ਤਾਂ ਕਾ ਮਾਨਿ।
ਇੰਦ੍ਰ ਚੰਦ ਸੂਰਜ ਸਰੂਪ ਧਿਆਵਹਿ, ਤਾਂ ਕਾ ਦਰਸਨ ਦੇਖਿ ਸੁਖ ਪਾਵਹਿ ॥੭੧॥
ਪੂਰਕ ਘਾਟ ਮਹਿ ਰਾਖਹੁ ਪੂਰਿ, ਚੰਚਲ ਮਿਰਗਾ ਖੇਲੈ ਦੂਰਿ।
ਰਕਤੁ ਰੇਤੁ ਮਲ ਸੋਖੈ ਤੀਨ, ਗੁਰ ਮਿਲਿ ਸਬਦਿ ਰਾਤਾ ਮਨੁ ਮੀਨਿ।
ਥਿਰ ਥਾਵਰ[15] ਘਰ ਚਉਥਾ ਪਾਇਆ, ਨਿਰਮਲ ਜੋਤਿ ਨਿਰਮਲੀ ਕਾਇਆ ॥੭੨॥
ਕੁੰਭਕ ਕੁੰਭ ਸੰਪੂਰਨ ਭਰੇ, ਤਬ ਜਾਇ ਤ੍ਰਿਬੇਣੀ ਮਜਨ ਕਰੇ।
ਮਨ ਤੇ ਬਿਸਰੈ ਦੂਜਾ ਅੰਗੁ, ਇਉਂ ਆਪ ਆਪੁਨੈ ਆਪੇ ਸੰਗਿ।
ਬਿਨੁ ਜਿਹਬਾ ਗੁਨ ਅਪਨੇ ਗਾਵੈ, ਆਪ ਕਹੈ ਆਪੈ ਸਮਝਾਵੈ ॥੭੩॥
ਕਰਮਿ ਭੁਜੰਗਮ ਕਰੈ ਬਿਨਾਸਨ, ਗੁਰ ਪ੍ਰਸਾਦਿ ਪਛਾਨੈ ਆਸਾਨੁ।
ਅਗਨਿ ਜਲੈ ਪਾਕੇ ਨਿਜ ਸਾਰ, ਡੋਰੀ ਲਾਗੀ ਗਗਨ ਮਝਾਰਿ।
ਤਹ ਅਕਲ ਅਰੂਪ ਰੂਪ ਸਰਬੰਗੀ, ਰਾਮ ਨਾਮ ਦੇਹੀ ਸਬ ਰੰਗੀ ॥੭੪॥
ਰੰਚਕ ਰੰਚ ਜਾਂ ਕੀ ਹਰਿ ਲਿਵ ਲਾਗੀ, ਮਾਇਆ ਸੰਗ ਰਹੈ ਬੈਰਾਗੀ।
ਜਿਉਂ ਕਰਿ ਕਵਲੁ ਸਰੋਵਰ ਮਾਹੀਂ, ਬੀਚ ਰਹੈ ਡੂਬੈ ਫੁਨਿ ਨਾਹੀਂ।
ਬਿਖਿਆ ਮਹਿ ਨਿਰਮਲ ਹੋਇ ਜੀਵੈ, ਗੁਰ ਪ੍ਰਸਾਦੀ ਅੰਮ੍ਰਿਤ ਰਸ ਪੀਵੈ ॥੭੫॥
ਪੰਜ ਤਰਣਿ ਮਿਲਹਿ ਸੂਰ ਸਾਗਰ, ਇਉਂ ਕਰਿ ਨੀਰ ਸਮਾਵੈ ਗਾਗਰ।
ਪੰਜ ਏਕ ਹੋਇ ਏਕ ਸਮਾਵੈ, ਨਰਕ ਸੁਰਗ ਸਗਲੇ ਬਿਸਰਾਵੈ।
ਜਿਉਂ ਤਰੰਗ ਜਲ ਅੰਗ ਸਮਾਨਾ ਤਾ ਕਾ ਆਵਾਗਉਨ ਮਿਟਾਨਾ ॥੭੬॥
ਮਨ ਕਾ ਜੀਉ ਜਾਇ ਨਿਤ ਛੀਜੈ, ਕਿਉਂਕਰਿ ਝੂਠੀ ਬਾਤਨ ਰੀਝੈ।
ਜਬ ਇਹ ਜੀਉ ਰਹੈ ਘਟ ਮਾਹੀਂ, ਤਬ ਮਨ ਤਨ ਕਉ ਛਾਡਿ ਨ ਜਾਹੀਂ।
ਨਾ ਗੁਰ ਮਿਲੈ ਨ ਮਾਰਗ ਪਾਵੈ, ਬਿਨ ਮਾਰਗ ਕਿਉਂ ਨਗਰਿ ਸਿਧਾਵੈ[16] ॥੭੭॥
ਤਨ ਕਾ ਜੀਉ ਰਹਤੁ ਮਨ ਮਾਹੀ, ਮਨ ਕਾ ਜੀਉ ਰਹੈ ਕਹਿ ਠਾਂਈ।
ਜੋ ਇਹ ਜੁਗਤਿ ਜੀਅ ਕੀ ਜਾਣੈ, ਸੋ ਜਨ ਆਪਣਾ ਆਪੁ ਪਛਾਨੈ।
ਆਪੁ ਪਛਾਨਿ ਬੰਧਨ ਸਭ ਕਾਟੈ, ਨਾਨਕ ਵਿਰਲਾ ਲਾਗਹਿ ਘਾਟੈ ॥੭੮॥
ਆਪਸ ਕਉ ਊਚਾ ਕਰਿ ਜਾਣੈ, ਸੋ ਕਿਉਂ ਆਪਣਾ ਆਪ ਪਛਾਨੈ।
ਜਿਨਿ ਪਾਇਆ ਗੁਰ ਕਾ ਉਪਦੇਸ, ਉਤਮ ਨੀਚ ਨਹੀਂ ਉਹ ਦੇਸੁ।
ਗਿਆਨੁ ਧਿਆਨੁ ਹਿਰਦੈ ਪਰਗਾਸਾ, ਤਾਤੇ ਅੰਧਕਾਰ ਸਭੁ ਨਾਸਾ ॥੭੯॥
ਦੇਹ ਬ੍ਰਿਛ ਫੂਲ ਫਲ ਪਾਵੈ, ਆਪਸ ਕਉ ਨੀਚਾ ਦਿਖਲਾਵੈ।
ਸੁਰਤੇ ਗਿਆਨੀ ਇਹ ਸੰਸਾਰਿ, ਤਰਵਰਿ ਰੰਗ ਰਹੈ ਮਨ ਮਾਰਿ।
ਜਿਨਕੈ ਅੰਤਰਿ ਗੁਰਮਤਿ ਨਹਿੰ ਆਈ, ਮੇਰੁ ਕਹਾਵਹਿ ਤੇ ਨਾਹੀ ਰਾਈ ॥੮੦॥

15. ਪਾ ਫਿਰੁ ਕਰਿ (ਉਹੀ)
16. ਪਾ ਸਮਾਵੈ (ਗੁ. ਨ ਦ 944)

ਜਿਉਂ ਕਰਿ ਗਾਗਰ ਕੂਪ ਮਹਿ ਘਾਲੀ, ਬਿਨ ਨੀਵੀਂ ਭਰੀਐ ਨਹੀ ਖਾਲੀ।
ਸਮਝਿ ਵੀਚਾਰਿ ਨੀਰ ਪਗਿ ਲਾਗੀ, ਪਲ ਮਹਿ ਭਰੀ ਬਿਲਮ ਨਹੀ ਲਾਗੀ।
ਰਿਦੈ ਅਸੁਧ ਕਹਾ ਸੀਸ ਨਿਵਾਵਹਿ, ਜੋ ਮਨਿ ਧਾਰੈ ਸੋਈ ਫਲ ਪਾਵੈ ॥੯੧॥
ਗੁਰਮੁਖ ਗਿਆਨੁ ਪਰਾਪਤਿ ਹੂਆ, ਸਬਦੁ ਬੀਚਾਰਿ ਜੀਵਤਿ ਫਿਰਿ ਮੂਆ।
ਅੰਤਰਿ ਬਾਹਰਿ ਏਕੋ ਰੰਗਿ, ਤਬ ਹਰਿ ਡੋਲੈ ਜਨ ਕੈ ਸੰਗ।
ਪ੍ਰਗਟੀ ਜੋਤਿ ਨਿਰਮਲੁ ਨਿਰਬਾਣੀ, ਗਗਨਿ ਸਰੋਵਰਿ ਸੁਰਤਿ ਸਮਾਣੀ ॥੯੨॥
ਗੁਰ ਦਰੀਆਉ ਰਤਨ ਭਰਪੂਰਿ, ਨੇੜੈ ਰਹੈ ਨ ਜਾਨਹੁ ਦੂਰਿ।
ਸਰਬ ਕਲਾ ਜਾਣੈ ਜਾਣੋਈ, ਤਾਂ ਤੇ ਛਿਪੀ ਨਹੀਂ ਬਿਧਿ ਕੋਈ।
ਜਿਹ ਘਟਿ ਜੋਤਿ ਕੀਆ ਪਰਗਾਸੁ, ਜੰਮਣ ਮਰਣ ਕੀ ਚੂਕੀ ਆਸ ॥੯੩॥
ਮਨ ਕੀ ਚੰਚਲ ਚਾਲਿ ਮਿਟਾਵੈ, ਆਪਨਾ ਜਨਮੁ ਸਕਾਰਥ[17] ਲਾਵੈ।
ਚੰਦ ਸੂਰ ਦੁਇ ਸਿਵਪੁਰ ਮਾਰੇ, ਮਨ ਬਸਿ ਕੀਆ ਮੁਕਤਿ ਸਿਧਾਰੈ।
ਸਤਿਗੁਰ ਸੇਵ ਲੀਆ ਉਪਦੇਸ, ਤੁਰਤ ਸਿਧਾਵੈ ਹਰਿ ਕੇ ਦੇਸ ॥੯੪॥
ਗੁੰਗੇ ਭਏ ਜਿਨਹੇ ਰਸ ਚਾਖਿਆ, ਪਾਇਆ ਸਾਦੁ ਨਾ ਜਾਈ ਭਾਖਿਆ।
ਲਿਵ ਲਾਗੀ ਮਨੂਆ ਅਲਸਾਨਾ, ਸਰਬ ਨਿਰੰਤਰਿ ਬ੍ਰਹਮੁ ਸਮਾਨਾ।
ਨਾਦ ਅਨਾਹਦ ਅਹਿਨਿਸਿ ਰਾਤਾ, ਪੀਆ ਮਹਾ ਰਸੁ ਸਹਿਜੈ ਮਾਤਾ ॥੯੫॥
ਸਮਰਥ ਸਦਾ[18] ਅਡੋਲ ਅਥਾਹੁ, ਗੁਰ ਮਿਲਿ ਮਨੂਆ ਬੇਪਰਵਾਹ।
ਗਇਆ ਬਿਲਾਇ ਇਹ ਦੂਸਰਾ ਭਾਉ, ਸਭਨੀ ਮਹਨੀ ਏਕੋ ਰਾਉ।
ਵਹਦਤ[19] ਕਸਰਤ ਏਕੈ ਰੰਗਿ, ਜਿਉਂ ਜਲ ਤੇ ਜਲ ਉਮਕਿ[20] ਤਰੰਗ ॥੯੬॥
ਭਉ ਭਾਗਾ ਨਿਰਭਉ ਘਰਿ ਆਇਆ, ਤੂ ਇਹੁ ਚਰਣ ਪਖਾਲੈ ਮਾਇਆ।
ਹੋਇ ਅਧੀਨੁ ਸੇਵਕ ਦਰਿ ਠਾਢੀ, ਜਾ ਕੈ ਚਰਨ ਕਵਲ ਰੁਚਿ ਬਾਢੀ।
ਦ੍ਰਿਸਟਿ ਮਾਹਿ ਸਾਰਾ ਜਗੁ ਦੇਖੈ, ਨਾਨਕ ਆਪਿ ਅਲੇਖੁ ਅਵਰੁ ਸਭ ਲੇਖੈ ॥੯੭॥

---

17. ਪਾ· ਸੁਕਾਰਜ (ਉਹੀ)
18. ਪਾ· ਮਿਸਰਤ੍ਰ ਸਬਦ ((ਸ. ਪ. ਲ. ਨੰ. 2884)/ਸੀਤਲ ਸਦਾ (ਗੁ. ਨ. ਦ. 944)
19. ਪਾ· ਵਰਜਸ (ਗੁ ਨ. ਦ 944)
20. ਪਾ· ਉਪਜਹਿ ਬਹੁਤ (ਉਹੀ)

10

## ਰਾਗ ਸੂਹੀ ਮਹਲਾ ੧

ੴ ਸਤਿਗੁਰ ਪ੍ਰਸਾਦਿ

### ਉਦਾਸ ਕਰਮ ਜੋਗ ਬੈਰਾਗ ਜੁਗਤ ਜਤਨ

ਭ੍ਰਮਤ ਸਾਤਿ ਨ ਆਵੈ ਅੰਧਾ ॥
ਕਾਲ ਕਾਲ ਸਦਾ ਸਿਰ ਊਪਰਿ ਬਿਨ ਹਰਿ ਭਗਤਿ ਨ ਛੂਟਸਿ ਜਮ ਫੰਧਾ ॥੧॥ਰਹਾਉ॥
ਤਿਸਨਾ ਚਲੈ ਭੂਖ ਮਤਿ ਹੀਨਾ, ਅਧਿਕ ਪਿਆਸ ਮਾਇਆ ਮਦਿ ਲੀਨਾ।
ਜਿਹਬਿਆ ਸੁਆਦਿ ਕੁੰਡੀ ਕੰਠਿ ਮੀਨਾ।
ਸਤ ਸੰਤੋਖ ਨਹੀਂ ਮਨ ਮਾਨਿਆ, ਦਹਦਿਸਿ ਧਾਵਤ ਭਰਮਿ ਭੁਲਾਨਿਆ।
ਦੁਸਟ ਸੰਗਤਿ ਮੈਂ ਲੋਭ ਬਿਕਾਰਾ, ਸਾਧ ਸੰਗਤਿ ਮਹਿ ਮੁਕਤਿ ਦੁਆਰਾ ॥੧॥
ਕਾਮ ਸੁਆਦਿ ਬਾਂਧਿਆ ਗਜ ਹਸਤਿ, ਸੀਸ ਸਹੇ ਅੰਕੁਸ ਮਾਰੇ ਅਤਿ।
ਮਨਮਖ ਅੰਧੁਲੇ ਅੰਧੁਲੀ ਮਤਿ, ਸਬਦੁ ਨ ਚੀਨੇ ਹੋਇ ਅਸਤਿ।
ਉਪਜੈ ਨਿਸੈ ਆਵੈ ਜਾਇ, ਨਾਨਕ ਗੁਰ ਬਿਨੁ ਨਰਕਿ ਪਾਇ ॥੨॥
ਕਉਨ ਉਦਾਸੁ ਕਹੁ ਬੀਚਾਰੁ, ਜੋ ਆਇਆ ਸੋ ਚਲਣਹਾਰੁ।
ਕਰਮ ਕੇ ਬਾਧੇ ਫਿਰੈ ਬਿਗਾਰੀ, ਜੋਬਨ ਧਨ ਮਤਿ ਗਤਿ ਪਤਿਹਾਰੀ।
ਹਉਮੈ ਅਉਗਣ ਬਾਧੇ ਜਾਇ, ਸਬਦ ਨ ਚੀਨੈ ਭਵਜਲ ਪਾਇ।
ਮੁਕਤਿਵਰ ਦਾਤਾ ਮਨਹੁ ਬਿਸਾਰੈ, ਆਵਤ ਜਾਵਤ ਪਸ ਨਰਕ ਗੁਬਾਰੈ ॥੩॥
ਅਸਥਿਰ ਗੁਰ ਦਾਤਾ ਤਿਲੁ ਨ ਤਮਾਈ, ਏਕੋ ਕਉ ਏਕਾ ਪਤਿਆਈ।
ਦਰਿ ਮਹਲੀ ਘਰਿ ਸਚਿ ਵਡਿਆਈ, ਸਤਿਗਰ ਪਾਯਾ ਸੁਰਤਿ ਸਮਾਈ।
ਇਹ ਮਨੁ ਮਾਨਿਆ ਅਗਨਿ ਨਿਵਾਰੀ, ਨਾਨਕ ਆਤਮੈ ਤਤੁ ਵੀਚਾਰੀ ॥੪॥
ਤਿਸਨਾ ਤਪਤ ਤਪੈ ਬਹੁ ਭਾਰੀ, ਪਰ ਦਰਬ ਹਿਰੇ ਕਾਮਨਿ ਸੁਤ ਨਾਰੀ।
ਬਹੁ ਚਿੰਤਾ ਪੀੜੀ ਜਲੇ ਅਹੰਕਾਰੀ, ਜੂਏ ਖੇਲਨ ਕਚੀ ਸਾਰੀ।
ਬੂਡਤ ਗਰਤ ਤਰੀਐ ਕਿਵ ਤਾਰੀ, ਉਭਉ ਮਾਥਉ ਜਮ ਚੋਟ ਕਰਾਰੀ ॥੫॥
ਬਿਖ ਖਾਵੈ ਵਿਖ ਭੋਗੈ ਭੋਗੁ, ਬਿਖ ਪਹਰੈ ਬਿਖ ਪੇਖੈ ਰੋਗੁ
ਬਿਖ ਸੰਚੈ ਬਿਖ ਕੀ ਸਭ ਬਾੜੀ, ਬਿਖਮ ਭਯਾ ਭੂਲੈ ਉਜਾੜੀ।
ਜਮ ਕੰਕਰ ਕਾਲ ਪ੍ਰੇਤੋ ਪ੍ਰਾਨ, ਅੰਤਿ ਕਾਲ ਦੁਖ ਸਹੈ ਨਿਦਾਨ ॥੬॥

ਸਹਜਿ ਉਦਾਸੀ ਆਤਮ ਬੀਚਾਰਿ, ਕੌਨ ਕਰਮ ਲੇ ਉਤਰੇ ਪਾਰਿ।
ਕਹਾਂ ਸੁ ਬੈਸੇ ਕਹਾ ਭੋਜਨੁ ਖਾਇ, ਕਿਤ ਘਰਿ ਬਸੈ ਨ ਆਵੈ ਜਾਇ।
ਕਿਸਤੇ ਰਹਤ ਕਿਸ ਸੰਗਿ ਸੁਹੇਲਾ, ਨਾਨਕ ਕਿਤ ਬਿਧਿ ਹਰਿ ਪ੍ਰਭੁ ਮੇਲਾ ।੭॥
ਦਾਸ ਉਦਾਸੀ ਗੁਰਮੁਖਿ ਭਾਇ, ਨਿਜਿ ਘਰਿ ਬਸੈ ਫਿਰਿ ਕਾਲ ਨ ਖਾਇ।
ਪੇਖ ਅਚਰਜ ਬਿਸਮ ਹੋਇ ਜਾਇ।
ਐਸਾ ਦਾਸ ਉਦਾਸੀ ਜਾਣੁ, ਸੋ ਦਾਸ ਉਦਾਸ ਜਾਣੈ ਮਿਹਮਾਣ।
ਐਸਾ ਦਾਸ ਦਰਗਹ ਪਰਵਾਣੁ ॥੮॥
ਆਪੇ ਕਹਿ ਸੁਝੈ ਬੋਲੈ ਤਤ, ਆਪੇ ਅਮਰੁ ਅਤੀਤ ਸੁ ਗਤੁ।
ਬ੍ਰਹਮ ਕਮੰਡਲ ਅੰਮ੍ਰਿਤ ਭਰਿਆ, ਸੰਨ ਸਮਾਧਿ ਉਨਮਨਿ ਲਿਵ ਧਰਿਆ।
ਬਾਦ ਬਿਬਾਦੁ ਨਾਹੀ ਅਭਿਮਾਨ, ਨਾਨਕ ਦਰਗਾਹ ਪਤਿ ਪਰਵਾਨੁ ॥੯॥
ਪਤਿ ਪਰਵਾਣੁ ਦਰਗਹਿ ਪਤਿ ਪਾਈ, ਆਦਿ ਅੰਤਿ ਗੁਰ ਭਯਾ ਸਹਾਈ।
ਹੀਰੇ ਰਤਨ ਜਵੇਹਰ ਲਾਲ, ਸਚੁ ਸੂਚੀ ਸਾਚੀ ਟਕਸਾਲ।
ਸਚੁ ਸਰਾਫ ਸਰਾਫੀ ਕੋਲੈ, ਸਚੁ ਕਸਵਟੀ ਪੂਰਾ ਤੋਲੈ ॥੧੦॥
ਸਹਜਿ ਉਦਾਸੀ ਰਹੈ ਅਤੀਤੁ, ਅਕਲਪਤ ਸਰੋਵਰ ਪੀਉ ਅਪੀਤੁ।
ਰੁਖ ਬਿਰਖ ਇਕੰਤ ਕੋ ਬਾਸਾ, ਏਕ ਊਪਰਿ ਤਿਸੁ ਜਨ ਕੀ ਆਸਾ
ਐਸਾ ਦਾਸੁ ਓਦਾਸੀ ਮਿਲਿਆ, ਨਾਨਕ ਪ੍ਰਣਵੈ ਗਰਭ ਨ ਗਲਿਆ ॥੧੧॥
ਚੰਚਲ ਚਾਇ ਨ ਪਰ ਘਰਿ ਜਾਇ, ਪਰ ਰੂਪੁ ਨ ਦੇਖੈ ਨਹ ਪਰ ਦਰਬੁ ਹਿਰਾਇ ।
ਜੈਸਾ ਅੰਮ੍ਰਿਤ ਐਸਾ ਬਿਖੁ ਤੈਸਾ, ਐਸਾ ਦਾਸੁ ਉਦਾਸੀ ਜੈਸਾ।
ਸਹਜਿ ਭਵਣ ਸਚੁ ਜਾਵੈ ਸਉਣੁ, ਗੁਰਮੁਖਿ ਪਰਸੈ ਤ੍ਰਿਭਵਣ ਭਉਣੁ ॥੧੨॥
ਤੀਨ ਭਵਣ ਸਚੁ ਜਾਣੇ ਥਾਨੁ, ਤ੍ਰਿਕੁਟੀ ਛੁਟੀ ਗਣੀ ਨਿਧਾਨ।
ਨਿਰਮਲ ਪਾਧਰੁ ਨਦਰੀ ਆਯਾ, ਐਸਾ ਦਾਸ ਓਦਾਸੀ ਪਾਯਾ।
ਸਹਜ ਉਦਾਸੀ ਗੁਰਮੁਖਿ ਹੋਇ, ਅਸਥਿਰ ਕੰਧੁ ਨਾਨਕ ਸਚੁ ਸੋਇ ॥੧੩॥
ਸਹਜ ਉਦਾਸੀ ਬਸੈ ਅਕਾਸੁ, ਦਾਸ ਓਦਾਸੀ ਤਖਤਿ ਨਿਵਾਸੁ।
ਸਹਜ ਉਦਾਸੀ ਰਹੈ ਨਿਰਾਸੁ, ਗਗਨ ਮੰਡਿਲ ਤ੍ਰੈਲੋਕ ਨਿਵਾਸੁ।
ਅਹਿਨਿਸਿ ਜਾਗੇ ਗੁਰ ਗਿਆਨ ਅਭਿਆਸ, ਸਗਲ ਧਰਮ ਹਰਿ ਭਗਤਿ ਨਿਵਾਸਿ।
ਅੰਮ੍ਰਿਤ ਗੁਰ ਬਚਨ ਸੋ ਕਵਲ ਬਿਗਾਸੀ, ਨਾਨਕ ਵਿਰਲੇ ਦਾਸ ਉਦਾਸੀ ॥੧੪॥
ਗੁਰਮੁਖਿ ਐਸਾ ਦਾਸੁ ਉਦਾਸੀ, ਚੀਨੇ ਸਬਦੁ ਸੋ ਤਖਤ ਨਿਵਾਸੀ।
ਪੰਜੇ ਇੰਦ੍ਰੀ ਗੁਰਮੁਖਿ ਜਿਤੁ, ਅੰਮ੍ਰਿਤ ਨਾਮੁ ਪ੍ਰਾਪਤ ਤਿਤੁ .
ਜੈਸਾ ਜਲ ਕਵਲੇ ਅਸਨੇਹੁ, ਤਿਉ ਨਾਨਕ ਪ੍ਰੀਤਿ ਨ ਤਟੈ ਨੇਹੁ ॥੧੫॥
ਐਸਾ ਦਾਸ ਮਿਲੈ ਸੁਖ ਪਾਯਾ, ਜਨਮ ਮਰਣ ਕਾ ਗਵਣ ਮਿਟਾਯਾ।
ਅਚਿੰਤ ਭੋਜਨ ਪਤਿ ਕਪੜੁ ਪੂਰਾ, ਗੁਰਮੁਖਿ ਪੈਧਾ ਸਬਦੁ ਹਜੂਰਾ।
ਐਸਾ ਦਾਸ ਮਿਲੈ ਸੁਭ ਲਛਣੁ, ਨਾਨਕ ਕਹੈ ਉਦਾਸੀ ਲਖਣ ॥੧੬॥
ਕੰਚਨ ਕੋਟ ਅਨੂਪ ਅਪਾਰੇ, ਗੁਰਮੁਖ ਦਾਸ ਬਹਹਿ ਹਰਿ ਪਿਆਰੇ।
ਊਚੀ ਪਉੜੀ ਅਪਰੰਪਰ ਥਾਨੁ, ਤਹ ਪਾਰਬ੍ਰਹਮ ਸਚਾ ਦੀਬਾਨੁ।

ਸਹਜਿ ਉਦਾਸੁ ਸਚੁ ਨਦਰਿ ਪਰਵਾਣੁ, ਨਾਨਕ ਕਹੈ ਉਦਾਸੀ ਜਾਣੁ ॥੧੭॥
ਸਹਜਿ ਉਦਾਸੀ ਤਤੁ ਬੀਚਾਰੁ, ਬੰਧਨ ਤੇ ਮੁਕਤਾ ਮੋਖ ਦੁਆਰੁ।
ਰਹੈ ਅਤੀਤੁ ਅਕਲਪ ਘਟਿ ਵਾਸੁ, ਪਾਰਸ ਅੰਕੁ ਨ ਲਾਵੈ ਪਾਸੁ।
ਰਹੈ ਅਤੀਤੁ ਪਛਾਣੇ ਬ੍ਰਹਮ, ਜੀਵਤ ਮਰੈ ਰਹੈ ਨਿਹਕਰਮੁ।
ਜੁਗਤਿ ਜਤਨ ਸੰਜਮ ਸੀਲ ਰਖਣੁ, ਨਾਨਕ ਕਹੈ ਉਦਾਸੀ ਲਖਣੁ ॥੧੮॥
ਬਾਹਰਿ ਜਾਇ ਨ ਮੜ੍ਹੀ ਮਸਾਣਿ, ਗੁਰ ਮੁਕਤੇ ਕੀਏ[1] ਸਚੇ ਤਾਣਿ।
ਸਦਾ ਉਦਾਸੁ ਸਬਦਿ ਮਨਿ ਚਾਉ, ਸਿਫਤੀ ਰਤਾ ਆਤਮ ਰਾਉ।
ਗੁਰ ਕੀ ਮਤਿ ਲੈ ਸਿਖਿਆ ਸਿਖਣੁ, ਨਾਨਕ ਕਹੈ ਉਦਾਸੀ ਲਖਣੁ ॥੧੯॥
ਥੋੜੀ ਨਿੰਦ੍ਰਾ ਅਲਪ ਅਹਾਰਾ, ਸਦਾ ਸੁਚੇਤੁ ਪ੍ਰਗਟ ਪਾਸਾਰਾ।
ਪਰ ਘਰ ਜਾਇ ਨ ਭਿਖਿਆ ਲੇ, ਬਿਖਿਆ ਬਿਖ ਤਿਆਗੈ ਅੰਮ੍ਰਿਤ ਸਚੁ ਲੇ।
ਸਚੁ ਸਬਦੁ ਕੀ ਸਚੀ ਜਖਣ, ਨਾਨਕ ਕਹੈ ਉਦਾਸੀ ਲਖਣੁ ॥੨੦॥
ਧੁਨਿ ਨਿਰੰਤਰਿ ਏਕੁ ਧਿਆਵੈ, ਮੂਲ ਧਿਆਨ ਡੋਰੀ ਸਚੁ ਲਾਵੈ।
ਪੰਚੇ ਮਾਰਿ ਜੁਗਤਿ ਪਤਿ ਪਾਵੈ, ਐਸਾ ਦਾਸ ਉਦਾਸੀ ਪਾਵੈ।
ਚੜਿਆ ਦਾਸ ਦੇਵੈ ਪਰਦਖਣ, ਨਾਨਕ ਕਹੈ ਉਦਾਸੀ ਲਖਣੁ ॥੨੧॥
ਦੇ ਪਰਦਖਿਣ ਚੜੈ ਅਕਾਸ, ਪਾਰਸ ਪਰਸ ਮਿਲੇ ਪ੍ਰਭੁ ਤਾਸ।
ਇੜਾ ਪਿੰਗੁਲਾ ਸੁਖਮਨਾ ਨਾੜੀ, ਸਸਿ ਘਰਿ ਸੂਰ ਬਸੈ ਗੈਣਾਰੀ।
ਪੰਚ ਸਤ ਨਉਂ ਲਗਾ ਰਖਣਿ, ਨਾਨਕ ਕਹੈ ਉਦਾਸੀ ਲਖਣੁ ॥੨੨॥
ਦੀਪਕ ਜੋਤਿ ਗੁਰ ਸਬਦਿ ਬਿਗਾਸੁ, ਅਸਥਿਰ ਮਨੂਆ ਗੁਰ ਚਰਨਿ ਨਿਵਾਸੁ।
ਬੋਲੇ ਸਤੁ ਅਸਤੁ ਨ ਵਾਕ, ਸਚੇ ਘਰ ਸਚੁ ਸਾਚਉ ਤਾਕੁ।
ਜਪੁ ਤਪੁ ਸੰਜਮੁ ਸੁਰਤ ਬਿਚਖਣ, ਨਾਨਕ ਕਹੈ ਉਦਾਚੀ ਲਖਣ ॥੨੩॥
ਜੋਗਿ ਜੋਗੁ ਜੁਗਤਿ ਘਰਿ ਪਾਵੈ, ਗਿਆਨ ਭੁਗਤਿ ਲੈ ਮਨੁ ਤ੍ਰਿਪਤਾਵੈ।
ਕਲਪਿ ਤਿਆਗੀ ਗੁਰ ਸਬਦਿ ਸੁਹੇਲਾ, ਆਪ ਹਰਖੁ ਨ ਗਇਆ ਭੇਲਾ।
ਜੁਗਤਿ ਜਤਨੁ ਕਰਿ ਅੰਮ੍ਰਿਤ ਚਖਣੁ, ਨਾਨਕ ਕਹੇ ਉਦਾਸੀ ਲਖਣੁ ॥੨੪॥
ਨਉ ਸਰ ਸੁਭਰ ਦਸਵੇ ਪੂਰਾ, ਤਹ ਅਨਹਦ ਸੁਨਿ ਬਜਾਏ ਤੂਰਾ।
ਤਹ ਸੰਭੂ ਕੀ ਨਗਰੀ ਅਨਹਦਿ ਘਰਿ ਰਹੈ, ਜੋਗੀ ਹੋਇ ਸੋ ਨਗਰੀ ਲਹੈ।
ਐਸਾ ਦਾਸ ਉਦਾਸੀ ਕੋਇ, ਦਾਸ ਉਦਾਸੁ ਨਿਰਾਰਾ ਹੋਇ।
ਸੁੰਨ ਤੇ ਸੰਭੂ ਆਦਿ ਗੁਰ ਰਖਣ, ਨਾਨਕ ਕਹੇ ਉਦਾਸੀ ਲਖਣੁ ॥੨੫॥
ਸੁੰਨ ਤੇ ਸੰਭੂ ਹੋਵੈ ਆਦਿ, ਸੁੰਨ ਤੇ ਨੀਲ ਅਨੀਲੁ ਅਨਾਦਿ।
ਸੁੰਨ ਤੇ ਲੇਖ ਲਿਖਿਆ ਨੀਸਾਨੁ, ਸੁੰਨ ਤੇ ਸਹਜ[2] ਕਲਾ ਪਰਵਾਨੁ।
ਸੁੰਨ ਤੇ ਕੀਤਾ ਧਰਤੀ ਅਸਮਾਨੁ।
ਸੁੰਨ ਸੰਭੁ ਕਾ ਜਾਣੈ ਭੇਉ, ਸੋ ਐਸਾ ਉਦਾਸੁ ਨਿਰੰਜਨ ਦੇਉ।
ਐਸਾ ਜੋਗ ਜੁਗਤਿ ਕਰਿ ਰਖਣ, ਨਾਨਕ ਕਹੇ ਉਦਾਸੀ ਲਖਣੁ ॥੨੬॥

---

1 ਪਾ ਗੁਰ ਕੈ ਤਕੀਐ (ਗੁ ਨ ਦ 1002)
2. ਪਾ ਪਾਏ ਪਤਿ (ਉਹੀ)

ਗੁਰਮੁਖਿ[3] ਗਿਆਨ ਦ੍ਰਿੜੇ ਸਚੁ ਧਰਮੁ, ਕਰਿ ਪੂਜੇ ਸਗਲਾ ਪਾਰਬ੍ਰਹਮੁ।
ਊਚੀ ਪਉੜੀ ਚੜੈ ਨਿਰਾਰਾ, ਅੰਮ੍ਰਿਤ ਪੀਵੈ ਨਿਰਮਲ ਧਾਰਾ।
ਨਿਰਮਲ ਜੋਤਿ ਸਚੁ ਨਦਰਿ ਪਰਖਣੁ, ਨਾਨਕ ਕਹੈ ਉਦਾਸੀ ਲਖਣੁ ॥੨੭॥
ਕਾਇਆ ਨਗਰੁ ਉਦਾਸੀ ਥਾਨੁ, ਪੰਚੇ ਇੰਦਰੀ ਮਾਰੇ ਮਸਾਨੁ।
ਮਾਨ ਸਰੋਵਰਿ ਕਰਿ ਇਸਨਾਨੁ, ਐਸਾ ਦਾਸ ਉਦਾਸੀ ਜਾਨੁ।
ਗਿਆਨ ਖੜਗ ਲੈ ਦੂਤਾ ਰਖਣ, ਨਾਨਕ ਕਹੇ ਉਦਾਸੀ ਲਖਣੁ ॥੨੮॥
ਗਿਆਨ ਖੜਗ ਲੇ ਮਨ ਕਉ ਮਾਰਿ, ਗੁਰ ਕੈ ਸਬਦਿ ਸਚ ਬੀਚਾਰਿ।
ਊਪਰਿ ਤ੍ਰਿਭਵਣ ਸਚਾ ਸਚੁ ਥਾਨੁ, ਭਰਪੂਰਿ ਲੀਣਾ ਗੁਣੀ ਨਿਧਾਨੁ।
ਉਦਾਸ ਕਰਮ ਰਸ ਸੁਆਦੁ ਨ ਚਖਣੁ, ਨਾਨਕ ਕਹੈ ਉਦਾਸੀ ਲਖਣੁ ॥੨੯॥
ਉਲਟਿ ਪਵਨੁ ਮਨੁ ਸੁੰਨਿ ਸਮਾਵੈ, ਲੈ ਪੰਚ ਬਾਣ ਗਗਨ ਧਨਖ ਚੜਾਵੈ।
ਊਪਰ ਚੜੈ ਅਕਾਸਿ ਸੁਮੇਰਿ, ਦੇ ਪਰਦਖਿਣ ਆਵੈ ਫੇਰਿ।
ਲਹੈ ਨਿਧਾਨੁ ਲਿਖੇ ਨਿਧਿ ਨਾਮੁ, ਦਰਗਹਿ ਪੈਝੇ ਪਤਿ ਪਰਵਾਨੁ।
ਗਿਆਨ ਰਤਨੁ ਘਟਿ ਭੀਤਰਿ ਰਖਣ, ਨਾਨਕ ਕਹੈ ਉਦਾਸੀ ਲਖਣ ॥੩੦॥
ਉਲਟੀ ਗੰਗ ਬਹਾਵੈ ਨੀਰ, ਪਲਟਿ ਸਿਧੀਰੇ ਧੀਰੁ ਸਿਧੀਰੁ।
ਗਿਆਨ ਖੜਗ ਲੈ ਸੰਨੇ ਬਾਣੁ, ਅਗਮੁ ਨਿਗਮ (ਸਭ) ਜਾਨੇ ਜਾਣੁ।
ਅਠਸਠ ਮਜਨੁ ਕਾਇਆ ਮਟੁ ਕਾਸੀ, ਪ੍ਰਣਵਤਿ ਨਾਨਕ ਦਾਸ ਉਦਾਸੀ ॥੩੧॥
ਉਦਰ ਦੁੰਦਰ ਪਰਿਹਰਿ ਠਾਕਿ, ਮੁਕਤਿ ਪਰਵਾਣੁ ਸਤਿਗੁਰ ਕੇ ਵਾਕਿ।
ਉਤਰ ਸਰੋਵਰ ਅਉਘਟਿ ਘਾਟਿ, ਅਠਸਠਿ ਮਜਨੁ ਤਿਲਕੁ ਲਿਲਾਟਿ।
ਅਘੜ ਘੜਾਵੈ ਉਲਟੇ ਚਾਕਿ, ਸਚੁ ਘਰਿ ਮਹਲਿ ਬੈਸੇ ਅਉਤਾਕਿ।
ਗੁਰ ਕੀ ਮਤਿ ਲੈ ਭਇਆ ਉਦਾਸੀ, ਪਣਵਤੁ ਨਾਨਕ ਦਾਸੁ ਉਦਾਸੀ ॥੩੨॥
ਮਨ ਪਵਨਾ ਘਰਿ ਸਹਜਿ ਸਮਾਇ, ਤੀਨ ਸੁੰਨ ਕੀ ਸੋਝੀ ਪਾਇ।
ਗੁਰ ਕੇ ਸਬਦਿ ਰਚੇ ਭੈ ਭਾਇ।
ਅਨਦਿਨੁ ਮਜਨੁ ਕਾਯਾ ਮਟ ਕਾਸੀ, ਤ੍ਰਿਕੁਟੀ ਛੂਟੀ ਸੁੰਨ ਸਮਾਸੀ।
ਗੁਰਮੁਖਿ ਚੀਨੈ ਸੋ ਅਬਿਨਾਸੀ, ਪ੍ਰਣਵਤ ਨਾਨਕ ਦਾਸ ਉਦਾਸੀ ॥੩੩॥
ਤੀਨ ਭਵਨ ਕਾ ਜਾਨੇ ਥਾਨੁ, ਉਹ ਦਰਗਹ ਪੈਧੇ ਪਤਿ ਪਰਵਾਣ।
ਆਦਿ ਨਿਰੰਜਨ ਪਰਮਿ ਨਿਧਾਨ।
ਪੂਰੇ ਗੁਰ ਕੀ ਪੂਰੀ ਮਤਿ, ਏਕੋ ਆਸਤਿ ਸਤਿ ਸੁਮਤਿ।
ਸੋ ਦਾਨਾ ਅਦਲੀ ਬਹੈ ਤਖਤਿ।
ਨਿਹਚਲ ਸਚੁ ਨ ਆਵੈ ਜਾਸੀ, ਪ੍ਰਣਵਤ ਨਾਨਕ ਦਾਸੁ ਉਦਾਸੀ ॥੩੪॥
ਐਸਾ ਦਾਸ ਮਿਲੇ ਮਨੁ ਮਾਨਿਆ, ਸਹਜਿ ਉਦਾਸੀ ਬ੍ਰਹਮ ਪਛਾਨਿਆ।
ਅਮਰ ਭਯਾ ਅਮਰਾ ਪਦੁ ਪਾਇਆ, ਆਨੰਦੁ ਰੂਪ ਸਭ ਨਦਰੀ ਆਇਆ।
ਗੁਰਮਖਿ ਗਿਰਹੀ ਮਾਹਿ ਉਦਾਸੀ, ਪ੍ਰਣਵਤ ਨਾਨਕ ਦਾਸ ਉਦਾਸੀ ॥੩੫॥

3 ਪਾ: ਗੁਰਮਤਿ (ਊਚੀ)

ਸੁਹਜਿ ਉਦਾਸੀ ਸਚਿ ਸੁਹਾਇਆ, ਸਚੀ ਦਰਗਹ ਮਹਿਲਿ ਬੁਲਾਇਆ।
ਸਚਾ ਭੋਜਨ ਕਪੜਾ ਆਇਆ।
ਸਹਜਿ ਉਦਾਸੀ ਸਚਿ ਸਮਾਇਆ, ਨਿਜ ਘਰਿ ਬਸੈ ਫਿਰਿ ਕਾਲੁ ਨ ਖਾਇਆ।
ਅਚਰਜ ਰੂਪ ਪੇਖਿ ਸਮਾਸੀ, ਪ੍ਰਣਵਤ ਨਾਨਕ ਦਾਸੁ ਉਦਾਸੀ ॥੩੬।
ਮੋਹਿਨੀ ਮੋਹਿ ਨ ਸਕੇ ਤਾਸੁ, ਜਗ ਮਰਨੁ ਕਾ ਭਯਾ ਬਿਨਾਸੁ।
ਉਰਧ ਕਵਲ ਮਧਿ ਸਹਜਿ ਬਿਗਾਸ, ਗੁਰਮਤਿ ਮਿਲਿਆ ਪ੍ਰਭੁ ਗੁਣਤਾਸੁ।
ਊਚੀ ਨਦਰਿ ਸਰਾਫੀ ਹੋਇ, ਨਾਨਕ ਕਹੈ ਉਦਾਸੀ ਸੋਇ ।੩੭॥
ਆਪੇ ਬੋਲੈ ਬੋਲਨਹਾਰੁ, ਆਪੇ ਸਮਝੈ ਕਰਿ ਬੀਚਾਰੁ।
ਗੁਰਮਤਿ ਪਾਈ ਮਨੁ ਨਹਰਾਨਾ, ਆਦਿ ਅਨੂਪ ਨਿਰੰਜਨ ਜਾਨਾ।
ਕਵਲਾ ਦਾਸੀ ਲਾਗੀ ਪਾਇ, ਚੌਥੇ ਪਦੁ ਕਉ ਜੋ ਮਨੁ ਪਤੀਆਇ।
ਪੰਚ ਦੂਤਾ ਸਿਉਂ ਗੋਸਟ ਖੋਈ, ਨਾਨਕ ਕਹੈ ਉਦਾਸੀ ਸੋਈ ॥੩੮।
ਸੁਭਰ ਸਰੋਵਰ ਗੁਰ ਦਰਿਆਉ, ਅਤਿ ਨਿਰਮਾਇਲ ਨਿਰਮਲ ਨਾਉ।
ਪ੍ਰੇਮ ਪਰਾਇਣ ਪ੍ਰੀਤਮ ਰਾਉ .
ਤੂ ਬਖਸਹਿ ਧਕਾ ਨਹੀਂ ਕੋਇ, ਤੂ ਬਖਸਹਿ ਪਾਪ ਮਲੁ ਧੋਇ।
ਤੂ ਬਖਸਹਿ ਜਮ ਦਰ ਨਹੀਂ ਹੋਇ।
ਜਿਸ ਬਖਸਹਿ ਸੋ ਪੂਰਾ ਹੋਇ, ਨਾਨਕ ਕਹੈ ਉਦਾਸੀ ਸੋਇ ॥੩੯॥
ਅਵਗਤ ਕਉ ਚੀਨੇ ਜੋ ਆਪੁ ਗਵਾਵੈ, ਸੋ ਨਰ ਪਨਰਪਿ ਜਨਿਮ ਨ ਆਵੈ।
ਜਾਤਿ ਵਰਣੁ ਕਲ ਤਾਰੇ ਇਉ , ਅਹਿਨਿਸਿ ਸਾਧ ਸੰਗਤਿ ਗੁਰ ਸੇਉ।
ਗੁਰ ਪ੍ਰਸਾਦਿ ਮਿਲੇ ਵਡਿਆਈ, ਇਉਂ ਮਨੁ ਨਿਹਚਲੁ ਕਤਹੂੰ ਨ ਜਾਈ।
ਗੁਣਾ ਹਾਰ ਲੈ ਕੰਠਿ ਪਰੋਈ, ਨਾਨਕ ਕਹੈ ਉਦਾਸੀ ਸੋਈ ।.੪੦॥
ਪੂਰਾ ਸਤਿਗਰ ਸਹਜਿ ਮਿਲਾਇਆ, ਐਸਾ ਦਾਸੁ ਉਦਾਸੀ ਪਾਇਆ।
ਸਰਬ ਨਿਰੰਜਨ ਅਲਖ ਲਖਾਇਆ।
ਤ੍ਰਿਸਨਾ ਤਾਮਸ ਠਾਕਿ ਮਨੁ ਮਾਨਿਆ, ਆਸਾ ਮਨਸਾ ਤਿਆਗਿ ਸਮਾਨਿਆ।
ਨਿਰੰਕਾਰੁ ਅਕਲੀਣ ਸਬਾਇਆ, ਨਾਨਕ ਦਰਸਨੁ ਦਾਸੁ ਸਮਾਇਆ
ਦਰਸਨ ਪਰਸਿ ਪਰਮਗਤਿ ਹੋਈ, ਨਾਨਕ ਕਹੈ ਉਦਾਸੀ ਸੋਈ ॥੪੧॥
ਦਰਸਨ ਪਰਸਿ ਸਹਜਿ ਬਿਗਾਸਿਆ, ਅਮਰੁ ਭਇਆ ਜਮ ਕਾਲੁ ਨ ਧਾਸਿਆ
ਅਚਰਜੁ ਰੂਪ ਹਰਿ ਨਦਰੀ ਆਇਆ, ਪਤਿ ਸਿਉਂ ਪੈਧਾ ਪ੍ਰਭੁ ਪਹਿਨਾਇਆ
ਐਸਾ ਉਦਾਸੀ ਐਸੀ ਪਤਿ ਹੋਈ, ਨਾਨਕ ਕਹੈ ਉਦਾਸੀ ਸੋਈ ॥੪੨॥
ਸੋ ਸਿਸਟ ਕਰਤਾ ਕਰਨੈ ਜੋਗੁ, ਸੁੰਨ ਸਮਾਧਿ ਗਗਨ ਰਸ ਭੋਗੁ
ਜਹਂ ਦਾਖਾ ਤੰਹ ਰਹਿਆ ਸਮਾਇ, ਅਬਿਨਾਸੀ ਅਲਖ ਅਲਖਨੋ ਜਾਇ।
ਖੰਡ ਬ੍ਰਹਮੰਡ ਜਾਕੀ ਧਰਮਸਾਲਾ, ਉਤਪਤਿ ਪਰਲਉ ਆਪਿ ਨਿਰਾਲਾ।
ਜਿਨ ਘਟਿ ਦੁਬਿਧਾ ਦੁਰਮਤਿ ਨ ਹੋਈ, ਨਾਨਕ ਮਨੁ ਜੀਤਿ ਉਦਾਸੀ ਸੋਈ ।੪੩॥
ਦੇਹੀ ਅੰਤਰਿ ਅਠਸਠ ਹਾਟ, ਤਿਨ ਕੇ ਬਜ਼ਰਕ ਜੜੇ ਕਪਾਟ .
ਅਉਘਟ ਘਾਟ ਬਿਖਮ ਹੈ ਬਾਟ, ਐਸਾ ਮਾਰਗ ਸਤਿਗੁਰ ਦਿਖਾਯਾ।

ਗੁਰ ਸਬਦੁ ਸੁਰਤਿ ਤੇ ਕਪਟ ਖੁਲਾਯਾ, ਅੰਮ੍ਰਿਤ ਨਾਮੁ ਰਤਨ ਮਨਿ ਭਾਯਾ।
ਹਿਰਦੈ ਲਾਲੁ ਨ ਦੂਰੈ ਦੁਰਾਇਆ, ਨਾਨਕ ਪਰਾ ਦਰਸਨੁ ਪਾਯਾ।
ਐਸੋ ਦਾਸ ਮਿਲੈ ਜਨ ਕੋਈ, ਨਾਨਕ ਕਹੈ ਉਦਾਸੀ ਸੋਈ ॥੪੪॥
ਸੋ ਸਤਿਗੁਰ ਮਿਲਤਿ ਤਬੀ ਮਨ ਮਾਨਿਆ, ਤ੍ਰਿਖਾ ਨਿਵਾਰੀ ਆਪੁ ਪਛਾਨਿਆ
ਰਵਿ ਸਸਿ ਆਦਿ ਨਿਰੰਜਨ ਜੋਤਿ, ਪਵਨੁ ਪਾਨੀ ਅੰਕਾਰ ਪਰੋਤਿ
ਨਾ ਜੀਉ ਮਰੈ ਨ ਦੂਤੀਆ ਜਾਵੈ, ਤ੍ਰਿਕੁਟੀ ਛੂਟੀ ਇਉਂ ਸੁੰਨਿ ਸਮਾਵੈ।
ਨਿਰਮਲ ਏਕ ਨਿਰੰਜਨ ਪਾਵੈ, ਨਾਨਕ ਜੋਤੀ ਜੋਤਿ ਸਮਾਵੈ ।੪੫॥
ਤ੍ਰਿਕੁਟੀ ਫਟੀ ਮੁਕਤਿ ਦੁਆਰਾ, ਤਹ ਅੰਬ੍ਰਿਤ ਪੀਵੈ ਨਿਰਮਲ ਧਾਰਾ।
ਗਗਨ ਆਕਾਸਿ ਗਊਆ ਜਿਨਿ ਚੋਈ, ਅੰਮ੍ਰਿਤ ਪੀਅ ਤ੍ਰਿਪਤ ਮੁਕਤਿ ਵਰ ਹੋਈ ॥੪੬॥
ਨਾਨਕ ਕਹੈ ਉਦਾਸੀ ਸੋਈ
ਸਗਲ ਭਵਨ ਪਾਤਾਲ ਸਬਾਏ, ਮਿਰਤਿ ਅਕਾਸਿ ਗਗਨ ਲਿਉ ਲਾਏ
ਸਰਬ ਨਿਰੰਤਰਿ ਜੋਤਿ ਸਰੂਪ, ਅਲਖੁ ਅਤੀਤੁ ਅਦ੍ਰਿਸਟ ਅਨੂਪ।
ਨਿਰਮਲ ਜੋਤਿ ਨਹੀ ਮੈਲੁ ਖਾਇਆ, ਨਾਨਕ ਅਨਹਦ ਸਬਦਿ ਸਮਾਇਆ ॥੪੭।
ਸਗਲ ਭਵਨ ਪਤਿ ਅਲੁਖੁ ਸਬਾਇਆ, ਚਹੁੰ ਦਿਸਿ ਖੋਜਿ ਅਕਲਪ ਘਰਿ ਪਾਇਆ
ਬਿਬੇਕ ਬੁਧਿ ਪਾਯਾ ਗੁਰ ਗਿਆਨੁ, ਆਤਮੇ ਕਉ ਚੀਨੇ ਸੋ ਪਰਧਾਨ
ਤ੍ਰੈ ਸੌ ਸਠ ਗੰਠੀ ਬੂਝੈ ਬਿਰਲਾ ਜਨੁ ਸੋਈ, ਨਾਨਕ ਮਿਲਤੇ ਮੁਕਤਿ ਵਰ ਹੋਈ ॥੪੮॥
ਤ੍ਰੈ ਸੈ ਸਠਿ ਗੰਠੀ ਗੁਰਮੁਖਿ ਖੋਲੈ, ਗੁਰਮੁਖਿ ਸਚਿ ਸਹਜਿ ਘਰਿ ਬੋਲੈ।
ਪੀਵੈ ਅੰਮ੍ਰਿਤ ਹਰ ਤੁਤ ਵਿਰੋਲੈ, ਮਨੁ ਅਡੋਲੁ ਗੁਰਸਬਦਿ ਨ ਡੋਲੈ।
ਇਸ ਮਨ ਮਿਰਗ ਕਉ ਪਾਵੈ ਗਾਠਿ, ਤੀਰਥ ਪਰਸੈ ਤ੍ਰੈ ਸੈ ਸਾਠਿ।
ਚੜੈ ਸੁਮੇਰੁ ਬਸੈ ਅਸਥਾਨਿ, ਇਹ ਮਨ ਸੀਤਲ ਬ੍ਰਹਮ ਗਿਆਨਿ।
ਅਜਰ ਜਰੇ ਅਗ੍ਰਹ ਗਹੁ ਗਹੈ, ਗੁਰ ਸਬਦੀ ਅਸਥਿਰ ਘਰਿ ਬਹੈ।
ਏਕ ਦ੍ਰਿਸਟਿ ਸਮਸਰ ਸਭ ਕੋਈ, ਨਾਨਕ ਕਹੈ ਉਦਾਸੀ ਸੋਈ ।੪੯॥
ਗਿਆਨ ਖੜਗ ਲੈ ਮਨ ਸਿਉਂ ਝੂਝੈ, ਮਾਰਗ ਪੰਚ ਦਸਾਂ ਕਾ ਬੂਝੈ
ਇਸ ਮਨ ਮੈਂਗਲੁ ਕਉ ਸਬਦਿ ਲੈ ਬੰਦਿ, ਲਹੈ ਤ੍ਰਿਬੇਣੀ ਤ੍ਰਿਕੁਟੀ ਕੀ ਸੰਧਿ।
ਅਮਰ ਜਰੈ ਪੂਰਾ ਥਿਰ ਕੰਧੁ।
ਇਹ ਰਤਨ ਜਵੇਹਰ ਪਰਖੈ ਜਨੁ ਕੋਈ, ਨਾਨਕ ਕਹੈ ਉਦਾਸੀ ਸੋਈ ॥੫੦॥
ਨਿਰਮਲ ਨਾਮੁ ਹਿਰਦੇ ਹਰਿ ਕੰਠੀ, ਹਰਿ ਹਰਿ ਹਾਰ ਲੈ ਰਿਦੇ ਪਰੰਠੀ।
ਮਨੁ ਸਮਝੈ ਅਸਥਿਰੁ ਸਚ ਗੰਠੀ, ਮੁਕਤਿ ਦੁਆਰਾ ਨਹੀਂ ਜਮ ਸਿਰ ਕੰਠੀ।
ਆਤਮ ਕਉ ਚੀਨੈ ਮਜਨ ਅਠ ਸੱਠੀ
ਸਤਿ ਸਰਿ ਨਾਵਣ ਪੂਰਾ ਹੋਈ, ਨਾਨਕ ਕਹੈ ਉਦਾਸੀ ਸੋਈ ॥੫੧॥
ਜੁਗ ਜੁਗ ਨਿਰਮਲ ਮੈਲ ਨ ਕਾਈ, ਜਗ ਜਗ ਦਾਤਾ ਤਿਲ ਨ ਤਮਾਈ
ਨਿਹਕੇਵਲ ਨਿਰਾਹਾਰ ਦੀਪਕ ਧੂਪਾਈ
ਰਿਧਿ ਸਿਧਿ ਜਿਨਿ ਰਚੀ ਤਿਨ ਕੀਮਤਿ ਪਾਈ, ਸੋ ਦਾਨਾ ਬੀਨਾ ਅੰਤ ਸਖਾਈ।
ਅਕਥੁ ਅਪਾਰ ਰਵਿਆ ਜੁਗਤਾਈ, ਨਾਨਕ ਸੁੰਨ ਸਮਾਧਿ ਲਗਾਈ ॥੫੨॥

ਆਸਾ ਮਨਸਾ ਗੁਰ ਸਬਦਿ ਨਿਵਾਰੈ, ਕਾਮ ਕ੍ਰੋਧ ਬ੍ਰਹਮ ਅਗਨੀ ਜਾਰੇ।
ਜਰਾ ਮਰਨ ਗਤੁ ਗਰਬ ਨਿਵਾਰੇ
ਨਿਰਮਲ ਜੋਤਿ ਅਨੂਪ ਉਜਿਆਰਾ, ਸਚੇ ਸਬਦਿ ਸਚਿ ਨਿਸਤਾਰਾ।
ਲਬੁ ਲੋਭੁ ਮਿਟਿਆ ਅਭਿਮਾਨੁ, ਜਬ ਸਚੇ ਤਖਤਿ ਬੈਠਾ ਪਰਧਾਨੁ।
ਸਬਦੁ ਅਨਾਹਦੁ ਵਾਜੈ ਪੰਚ ਤੂਰਾ, ਸਤਿਗੁਰ ਮਤਿ ਲੈ ਪੂਰੋ ਪੂਰਾ।
ਗਗਨਿ ਨਿਵਾਸਿ ਆਸਣੁ ਜਿਸੁ ਹੋਈ, ਨਾਨਕ ਕਹੈ ਉਦਾਸੀ ਸੋਈ ॥੫੩॥
ਗਗਨਿ ਨਿਵਾਸਿ ਆਸਣੁ ਜਿਸ ਵਾਸਾ, ਤੇ ਜਨ ਵਿਰਲੇ ਦਾਸ ਉਦਾਸਾ।
ਰਹੈ ਇਕੰਤਿ ਮੜੀ ਮਸਾਣੇ, ਚਲਤੇ ਮਨ ਕਉ ਭੀਤਰਿ ਆਣੇ।
ਉਡਰਿ ਭਉਰ ਗੁਗਨੰਤਰਿ ਚੜੇ, ਗੁਰ ਪਰਚੇ ਤਾਂ ਭੀਤਰਿ ਵੜੇ।
ਊਪਰਿ ਕੂਪ ਗਗਨ ਪਨਿਹਾਰੀ, ਅੰਮ੍ਰਿਤ ਪੀਵੈ ਦਸਵੈਂ ਦੁਆਰੀ।
ਪਰਚੈ ਪਿੰਡ ਐਸਾ ਜੋਗ ਹੋਈ, ਨਾਨਕ ਕਹੈ ਉਦਾਸੀ ਸੋਈ ॥੫੪॥
ਸੁਭਰ ਸਰੋਵਰ ਧਰਿ ਹਰਿ ਵਾਸੁ, ਸਹਜ ਨਿਪੰਨਾ ਕਵਲ ਪ੍ਰਗਾਸੁ।
ਸਚੀ ਜੋਤੀ ਮਹਿ ਕਵਲ ਸਰੂਪ, ਅਦ੍ਰਿਸਟ ਅਲਿਪਤ ਸਵਾਦੁ ਅਨੂਪ।
ਸਚ ਦਤਾਰ ਸਚ ਸਹਜਿ ਨਿਪੰਨਾ, ਸਾਚੀ ਜੋਤਿ ਹੰਸੁ ਇਕ ਵੰਨਾ।
ਚੁਣ ਮੁਕਤਾਹਲ ਹੰਸ ਚੁਣਿ ਖਾਇ, ਸੁਚੁ ਚੁਣੇ ਅੰਮ੍ਰਿਤ ਅਘਾਇ।
ਜੁਗਤਿ ਜਤਨੁ ਕਰਿ ਗੁਰਮੁਖਿ ਰਖਣੁ, ਨਾਨਕ ਜੋਗ ਬੈਰਾਗ ਕੇ ਲਖਣੁ ॥੫੫॥
ਥੋੜੀ ਨਿੰਦ੍ਰਾ ਅਲਪ ਅਹਾਰੀ, ਪਹਿਰਾ ਦੀਨੋ ਦਸਵੈਂ ਦੁਆਰੀ।
ਜਾਗਤ ਰਹੈ ਨ ਲਾਗਸਿ ਚੋਰ, ਚੇਤਨ ਪੁਰਖ ਬੈਠਾ ਅਭਿ ਮੋਰ।
ਜਤੁ ਸਤੁ ਸੰਜਮ ਸੁਰਤਿ ਬਿਚਖਣੁ, ਨਾਨਕ ਸਾਧ ਗੁਰੂ ਕੇ ਲਖਣ ॥੫੬॥
ਤ੍ਰਿਭਵਨ ਜਿਸੁ ਮੇਖਲਾ ਅਮਰਾਪਦੁ ਡੰਡਾ, ਅਕਲਪ ਘਰਿ ਆਸਣੁ ਤ੍ਰਿਸਨਾ ਭਉ ਖੰਡਾ।
ਸੋ ਅਕਾਲ ਪੂਜਹੁ ਸਤਿਗੁਰ ਕੀ ਸੇਵਾ, ਜਾ ਕੇ ਬੰਧੇ ਦੇਵੀ ਦੇਵਾ।
ਸੋ ਆਕਲੁ ਚੀਨਹੁ ਅਗਮ ਅਪਾਰਾ, ਜਿਨ ਖੰਡ ਬ੍ਰਹਮੰਡ ਕੀਏ ਪਹਾਰਾ।
ਜਿਹਵਾ ਆਨ ਸੁਆਦਿ ਨ ਚਖਣ, ਨਾਨਕ ਜੋਗ ਬੈਰਾਗ ਕੇ ਲਖਣੁ ॥੫੭॥
ਤਾਮਸ ਤਿਸਨਾ ਲੋਭੁ ਨਿਵਾਰੇ, ਪੰਚ ਅਗਨਿ ਘਟ ਭੀਤਰਿ ਜਾਰੇ।
ਰਹੇ ਅਤੀਤੁ ਆਤਮੁ ਬੀਚਾਰੇ, ਸੋ ਅਬਿਨਾਸੀ ਪੁਰਖ ਨਿਰਾਰੇ।
ਅਹਿਨਿਸਿ ਰਹੇ ਗੰਡੀਰ ਚੜਾਇ।
ਪੰਚ ਮਾਰਿ ਮਨੁ ਨਿਰ ਘਰਿ ਠਹਰਾਇ, ਆਪੇ ਮੇਲੈ ਸਹਜਿ ਸੁਭਾਇ।
ਗਗਨ ਅਕਾਸਿ ਚਿਤ ਚੇਤਾ ਰਖਣੁ, ਨਾਨਕ ਕਹੈ ਜੋਗ ਕੇ ਲਖਣੁ ॥੫੮॥
ਸਾਧ ਨਿਵਾਜੇ ਬੰਧੀਲੇ ਚੋਰਾ, ਜਮ ਜਾਗਾਤਿ ਨਾ ਲਾਗਸਿ ਅਉਰਾ।
ਨਿਰਮਲ ਪਾਧਰ ਸਤਿਗੁਰੂ ਦਿਖਲਾਇਆ, ਬਿਖ ਬਿਖਵਤ ਤਿਆਗਿ ਅੰਮ੍ਰਿਤ ਰਸੁ ਭਾਈਆ।
ਮਨੁ ਮਨਸਾ ਸੰਤੋਖੇ ਸਹਜਿ ਸਮਾਇਆ, ਆਪ ਬੀਚਾਰਿ ਅਮਰ ਪਦ ਪਾਇਆ।
ਧਿਆਨ ਨਿਰੰਤਿਰ ਡੋਰੀ ਰਖਣੁ, ਨਾਨਕ ਕਹੈ ਜੋਗ ਕੇ ਲਖਣੁ ॥੫੯॥
ਅਕੁਲ ਨਿਰੰਜਨੁ ਜੋਤਿ ਅਪਾਰਾ, ਘਟਿ ਘਟਿ ਦਾਤਾ ਸੋ ਪ੍ਰਭੁ ਹਮਾਰਾ।
ਅਮਰੁ ਅਜੋਨੀ ਦਾਤਾ ਸੋਇ, ਦੇਂਦੇ ਤੋਟਿ ਨ ਕਬਹੂੰ ਹੋਇ।

ਜੁਗੁ ਜੁਗੁ ਦੇਇ ਨ ਆਵੇ ਤੋਟਿ, ਜਿਸੁ ਬਖਸਹਿ ਤਿਸ ਛੋਟੇ ਛੋਟਿ।
ਮੁਕਤ ਵਰੁ ਦਾਤਾ ਸਚਾ ਸੋਇ, ਨਾਨਕ ਦੂਜਾ ਅਵਰੁ ਨ ਕੋਇ ॥੬੦॥
ਮਨ ਪਵਣੈ ਕਾ ਜੇ ਜਾਣੈ ਭੇਉ, ਜਿਹਬਾ ਇੰਦ੍ਰੀ ਸਚ ਸਮੇਉ।
ਸਭ ਘਟ ਭੋਗੇ ਰਹੇ ਅਤੀਤੁ, ਆਪੇ ਕਰਤੁਰ ਬਿਧਾਤੇ ਕੀਤੁ।
ਅਜਪਾ ਜਾਪੁ ਘਟ ਪਿੰਡ ਜੀਆ ਕਾ ਰਖਣੁ, ਨਾਨਕ ਸਤਿਗੁਰ ਸਾਧ ਕਾ ਲਖਣ ॥੬੧॥
ਸਭਸੈ ਉਪਰਿ ਸਭਨਾ ਮਾਹਿ, ਬੂਝਹੁ ਗਿਆਨੀ ਸਬਦੁ ਸਲਾਹਿ।
ਸਸਿ ਘਰਿ ਸੂਰ ਸਮਾਨੇ ਭਾਈ, ਤਉ ਦਰਿ ਦਰਸਨ ਕੀ ਸੋਝੀ ਪਾਈ।
ਰਹੈ ਅਲਿਪਤੁ ਨ ਮਨੁ ਡੋਲਾਵੇ, ਨਾਦ ਬਿਨੋਦ[4] ਕੀ ਸੁਰਤਿ ਸਮਾਵੈ।
ਨਾਨਕ ਪ੍ਰੇਮ ਪਦਾਰਥ ਪਾਵੈ ॥੬੨॥
ਨਿਜ ਘਰਿ ਬੈਸਿ ਕਰੇ ਬੀਚਾਰੁ, ਜਤਿ ਦੇਖਾ ਤਤ ਏਕੰਕਾਰ।
ਏਕੰਕਾਰ ਅਨੂਪਾ ਨਿਰਾਰੇ, ਸਾਧ ਸੰਗਤਿ ਮਿਲਿ ਮਨੁ ਪਤੀਆਰਾ।
ਸੋ ਅਬਿਨਾਸੀ ਜਿਸੁ ਰੂਪ ਨ ਰੇਖੇ, ਆਤਮ ਕਉ ਚੀਨੇ ਜਨਮੁ ਸੁਲੇਖੇ ॥੬੩॥
ਅਜਰ ਜਰੇ ਗੁਰ ਸਬਦਿ ਨਿਹਾਲ, ਅਨਹਦਿ ਸਬਦਿ ਸਚੀ ਟਕਸਾਲ।
ਖਰੇ ਖਜਾਨੇ ਖੋਟੇ ਹਾਲਿ, ਆਪੇ ਪਰਖੈ ਨਦਰਿ ਨਿਹਾਲਿ।
ਪੂਰਾ ਸਚੁ ਤੋਲੁ ਪੂਰਾ ਗੁਰ ਨਾਲ, ਸਚੀ ਮੁਹਰ ਸਿਞਾਣੈ ਸਾਲਿ ॥੬੪॥
ਐਸਾ ਸਾਹੁ ਸਰਾਫੀ ਕਰੇ, ਸਚੀ ਨਦਰਿ ਏਕ ਲਿਵ ਤਰੇ।
ਹੀਰਾ ਰਤਨ ਲਾਲ ਪਰਖਾਇ, ਸਚੀ ਕਸਵਟੀ ਪਰਖ ਕਸਾਇ।
ਮਨੁ ਮਾਣਕ ਜਿਨਿ ਪਰਖ ਪਛਾਤਾ, ਐਸਾ ਸਾਹੁ ਸਰਾਫੀ ਜਾਤਾ[5] ॥੬੫॥
ਪੂੰਜੀ ਨਾਮੁ ਨਿਰੰਜਨ ਰਾਤਾ, ਸਾਚੁ ਪੈਕਾਰੀ ਸਾਚੇ ਮਾਤਾ।
ਸਚ ਕਸਵਟੀ ਪਰਖ ਚਿਤੁ ਲਾਇ, ਖਰਾ ਖਜਾਨੇ ਖੋਟਾ ਨਹੀਂ ਪਾਇ।
ਨਉ ਨਿਧਿ ਨਾਮੁ ਅਖੇ ਨਿਧਿ ਪਲੇ, ਪ੍ਰਣਵਤ ਨਾਨਕ ਦਰਗਹ ਮਲੈ ॥੬੬॥
ਦਾਨਾ ਬੀਨਾ ਗੁਰਮਤਿ ਜਾਣੁ, ਬਹੁੜਿ ਨ ਤਾਈਐ ਤਿਤੁ ਪਤਿ ਪਰਵਾਣੁ।
ਜਿਸ ਬਖਸੇ ਸੋ ਖਰਾ ਪਿਆਰਾ, ਆਪੇ ਬਖਸੇ ਬਖਸਨਹਾਰਾ।
ਤਿਸ ਕੀ ਕੀਮਤ ਕੋਇ ਨਾ ਪਾਵੈ, ਨਾਨਕ ਸਚੇ ਸਚਿ ਸਮਾਵੈ।
ਸਚ ਪਤੀਜੈ ਸਿਰਜਣਹਾਰੁ, ਨਾਨਕ ਪੂਰਾ ਤਿਸੁ ਭੰਡਾਰ ॥੬੭॥
ਆਪੇ ਸਾਹ ਸਰਾਫ ਵਜੀਰਾ, ਆਪੇ ਪਰਖਿ ਦਿਸਾਹੇ ਹੀਰਾ।
ਆਪੇ ਸਬਦੁ ਸੁਰਤਿ ਗੁਰ ਚੇਲਾ, ਆਪੇ ਸਾਧ ਸੰਗਤਿ ਗੁਰ ਮੇਲਾ।
ਆਦਿ ਅਨਾਹਦਿ ਸਬਦੁ ਨਿਰਾਲਾ, ਨਾਨਕ ਬਖਸੈ ਗੁਰ ਗੋਪਾਲਾ ॥੬੮॥
ਤੂੰ ਆਪੇ[6] ਸਾਗਰੁ ਮਾਣਕੁ ਹੀਰਾ, ਅਤਿ ਨਿਰਮਾਇਲੁ ਗਹਰ ਗੰਭੀਰਾ।
ਸੁਭਰ ਸਰਵਰੁ ਧੀਰੁ ਸਧੀਰੁ, ਆਦਿ ਨਿਰੰਜਨ ਸਗਲ ਸਰੀਰੁ।
ਨਾਮ ਬਿਨਾ ਮੈ ਨਾਹੀਂ ਕੋਇ, ਨਾਮ ਬਿਨਾ ਜਮੁ ਦਰਿ ਬਿਖ ਰੋਇ ॥੬੯॥

---

4 ਪਾ ਬਿੰਦ (ਸ ਸ.)
5 ਪਾ ਮਾਤਾ (ਗੁ. ਨ ਦ 1002)
6. ਪਾ ਪੂਰਾ (ਉਹੀ)

ਨਾਮ ਬਿਨਾ ਜੰਮ ਮਾਰੇ ਬਾਟਿ, ਵੇਦ ਪੁਰਾਣ ਪੜਹਿੰ ਬਹੁ ਪਾਠ।
ਨਾਮੁ ਬਿਨਾ ਜਮ ਪੰਥ ਕਰਾਰਾ, ਪੁਰਸਲਾਤ ਖੰਨੇ ਕੀ ਧਾਰਾ।
ਸਿਰਿ ਜਮ ਕੰਕਰ ਉਭੀ ਮਾਰਾ, ਨਾਨਕ ਜਮੁ ਮਾਰੇ ਨਾਹੀਂ ਕਛੁ ਚਾਰਾ ॥੭੦॥
ਨਾਮ ਮਿਲੈ ਚਲੈ ਮੈ ਨਾਲਿ, ਨਾਮੁ ਮਿਲੈ ਦੁਖ ਲਹੈ ਦੁਰਾਲਿ।
ਨਾਮ ਮਿਲੈ ਸਚੀ ਪਤਿ ਸੋਇ, ਨਾਮੁ ਮਿਲੈ ਅੰਤਿ ਬੇਲੀ ਹੋਇ।
ਨਾਮੁ ਮਿਲੈ ਦਰਗਹ ਜੈਕਾਰ, ਨਾਮੁ ਮਿਲੈ ਨਾਨਕ ਸਚਿ ਪਿਆਰੁ ॥੭੧॥
ਆਦਿ ਜੁਗਾਦੀ ਹੈ ਭੀ ਹੋਗੁ, ਆਪੇ ਅਲਖ ਲਖਾਵਨੁ ਜੋਗੁ।
ਜਤ ਸਤ ਕਾ ਪੂਰਾ ਸਬਦ ਕਾ ਸੂਰਾ, ਨਾਨਕ ਤਹ ਬਾਜਹਿ ਅਨਹਦਿ ਧੁਨਿ ਤੂਰਾ।
ਪੂਰਬ ਪਛਮ ਚੜਿ ਦਖਣ ਜਾਇ, ਰਵਿ ਸਸਿ ਦੋਊ ਇਕਤ੍ਰ ਮਿਲਾਇ।
ਇਕਤਿ ਸੂਤਿ ਹਾਰੁ ਪਰੋਵੈ ਮਣੀਆ, ਨਾਨਕ ਸੋ ਐਸਾ ਦਾਸੁ ਉਦਾਸੀ ਗਣੀਆ ॥੭੨॥
ਭਉਰ ਉਡਰਿ ਗਗਨ ਸਰਿ ਧਾਵੈ, ਪੰਚ ਬਾਣ ਲੈ ਧਨੁਖ ਚੜ੍ਹਾਵੈ।
ਸਹਜਿ ਧਿਆਨੀ ਰਹੈ ਧਿਆਨਿ, ਤ੍ਰਿਕੁਟਿ ਮਿਲਿ ਛੂਟੀ ਮੁਕਤਿ ਪਰਾਨਿ।
ਨਿਜਿ ਘਰਿ ਰਹੇ ਨ ਆਵਾਗਉਨੁ, ਗੁਰਮੁਖ ਸਦਾ ਮਨਾਏ ਸਉਣ।
ਤੁਰੀਆ ਤਤੁ ਪਵੈ ਗਰ ਗਿਆਨੁ, ਨਾਨਕ ਸੋਈ ਦਾਸੁ ਉਦਾਸੀ ਜਾਨੁ ॥੭੩॥
ਅਨਹਦ ਬਾਜੈ ਮਨਹਿੰ ਅਨੰਦ, ਇਨ ਬਿਧਿ ਮੇਲਾ ਗੁਰ ਗੋਬਿੰਦ।
ਗੁਰ ਗੋਬਿੰਦ ਮਿਲੈ ਮਨੁ ਮਾਨਾ, ਘਟਿ ਘਟਿ ਬ੍ਰਹਮ ਅਲਿਪਤ ਸਮਾਨਾ।
ਬ੍ਰਹਮ ਪਛਾਨੈ ਕੇਵਲ ਬੈਰਾਗੀ, ਨਾਨਕ ਸੁੰਨ ਰਹੈ ਲਿਵ ਲਾਗੀ ॥੭੪॥
ਐਸਾ ਗਿਆਨੁ ਪਦਾਰਥ ਸਾਰੁ, ਆਤਮ ਚੀਨਿ ਪਰਾਤਮ ਚੀਨੇ ਅਕਥ ਕਥਾ ਕਾ ਅਗਮ ਬੀਚਾਰੁ।
ਮਨੁ ਜੋ ਦੇਵੈ ਰਹੈ ਲਿਉ ਲਾਗੀ, ਸੁਰ ਨਰ ਨਾਥ ਕੇਵਲ ਬੈਰਾਗੀ।
ਹਰਿ ਭਗਤਿ ਭਾਉ ਤਤ ਰਸੁ ਲੀਨਾ, ਤਿਹ ਘਟਿ ਬਾਜੇ ਅਨਹਦ ਧੁਨਿ ਸੀਨਾ ॥੭੫॥
ਅਸਥਿਰ ਥਾਨ ਅਗਮ ਪੁਰਿ ਵਾਸਾ, ਤੇ ਅਵਧੂਤੀ ਦਾਸ ਉਦਾਸਾ।
ਆਤਮ ਰਾਮੁ ਸਰਬ ਮਹਿ ਜਾਨਿਆ, ਸਹਜਿ ਸੁਮਤਿ ਗੁਰ ਸਬਦੁ ਪਛਾਨਿਆ।
ਸਤ ਸੰਤੋਖ ਸਤਿਗੁਰ ਕਾ ਪੂਤੁ, ਨਾਨਕ ਭਉ ਭਜਨੁ ਸਤਿਗੁਰ ਅਵਧੂਤ ॥੭੬॥
ਇਹੁ ਮਨੁ ਮਾਰੇ ਨ ਧਾਵੈ ਗੁਰ ਗਿਆਨੁ, ਸਬਦੁ ਬੀਚਾਰੇ ਸੋ ਪਾਏ ਧਿਆਨੁ।
ਮਨੁ ਮਨਸਾ ਬੁਧਿ ਸੁੰਨਿ ਸਮਾਵੈ, ਜਨਮ ਮਰਨ ਦੂਖੁ ਹਉਮੈ ਜਾਵੈ।
ਅਖੰਡ ਮੰਡਲ ਮਹਿੰ ਡੋਰੀ ਧਰੈ, ਨਾਨਕ ਮਨੁ ਜੀਤੇ ਜੀਵਤੁ ਮਰੈ ॥੭੭॥
ਮੂਲ ਮੁਕਟ ਮਣਿ ਹਿਰਦੇ ਰਾਖੇ, ਉਹੁ ਮੁਕਤਿ ਪਰਾਇਣੁ ਅਹਿਨਿਸਿ ਚਾਖੇ।
ਤ੍ਰਿਪਤ ਸੰਤੋਖ ਰਹੇ ਲਿਉ ਲਾਈ, ਨਾਨਕ ਜੋਤੀ ਜੋਤਿ ਮਿਲਾਈ।
ਜੋਤੀ ਜੋਤਿ ਮਿਲਾਈ ਸਾਚੇ, ਸੰਗਤਿ ਗੁਰ ਸਾਧ ਮਿਲਤਿ ਜਮ ਕਾ ਭਉ ਬਾਚੇ ॥੭੮॥
ਰਹੈ ਅਤੀਤ ਹਉਮੈ ਪਰਹਰੈ, ਸੁਖ ਦੁਖ ਤੇ ਰਹਤਾ ਬੈਕੁੰਠਹੁੰ ਪਰੈ।
ਆਵਤ ਕਉ ਹਰਖ ਨ ਜਾਵਤ ਕਉ ਸੋਗ, ਸਹਜ ਘਰਿ ਆਇ ਨ ਵਿਆਪੈ ਸੋਗੁ।
ਅਨਭਉ ਤਿਆਗਿ ਨਿਰਭਉ ਘਰਿ ਰਹੀਐ, ਆਪੁ ਬੀਚਾਰਿ ਅਮਰਾ ਪਦੁ ਲਹੀਐ ॥੭੯॥
ਨਿਸਿ ਬਾਸੁਰ ਗੁਰ ਗਿਆਨ ਬੀਚਾਰਾ, ਰਾਮ ਰਿਦੈ ਪਦੁ ਪਾਵੈ ਸਾਰਾ।
ਮੁਕਤ ਪਦਾਰਥ ਗੁਰ ਗੋਬਿੰਦ, ਸੋ ਮੁਕਤ ਸਰੋਵਰ ਨਾਹਿ ਨਿੰਦ ਚਿੰਦ।

ਅੰਤਰਿ ਸਬਦੁ ਨਿਰੰਤਰਿ ਬਾਣੀ, ਨਾਨਕ ਗੁਰਮਤਿ ਸੁਰਤਿ ਨਿਰਬਾਣੀ[7] ॥੮੦॥
ਕਵਲਾ ਦਾਸੀ ਚਰਣ ਸਰੇਵੈ, ਤਿਸ ਅਗਮ ਦਯਾਲ ਅਭਿੰਨ ਅਭੇਵੈ।
ਸਤਿਗੁਰ ਮਤਿ ਪਦਾਰਥ ਲਹੈ, ਇਹੁ ਮਨੁ ਉਨਮਨਿ ਕਾਲ ਕਉ ਗਹੈ।
ਸਚਖੰਡ ਅਪਰੰਪਰ ਵਾਸੁ, ਪ੍ਰਣਵਤ ਨਾਨਕ ਹਮ ਤਾਕੇ ਦਾਸ ॥੮੧॥
ਪਰਮ ਹੰਸ ਪੰਚ ਮੁਦ੍ਰਾ ਧਾਰੀ, ਬ੍ਰਹਮ ਕਰਮ ਕਰੈ ਬ੍ਰਹਮਚਾਰੀ।
ਜਪ ਤਪ ਸੰਜਮ ਤੀਰਥ ਵਾਸੀ, ਪੰਚ ਗਿਰਾਸੀ ਤਉ ਸੰਨਿਆਸੀ।
ਤੋੜੇ ਬੰਧਨ ਕਾਟੀ ਜਮ ਫਾਸੀ, ਦੁਤਰਿ ਤਰੈ ਮੁਕਤਿ ਘਰ ਜਾਸੀ ॥੮੨॥
ਆਈ ਮਿਟੇ ਕਾਲੁ ਕਿਉਂ ਬਚੇ, ਅਹਿਨਿਸਿ ਰਾਮ ਰਸਾਇਣ ਰਚੈ।
ਅਪਿਉ ਪੀਵੈ ਗੁਰਮਤਿ ਪਤਿ ਸਚੇ।
ਸਚੁ ਜੋਗੁ ਕਮਾਈ ਕਾ ਧਨੀ, ਪਰਚੇ ਪਿੰਡ ਜੋਗ ਬਿਧਿ ਬਨੀ।
ਐਸੇ ਕਾਲ ਬਚਨ ਜਗ ਧਰੇ, ਅਸਥਿਰ ਕੰਧੁ ਕਦੇ ਨ ਪੜੇ ॥੮੩॥
ਆਈ ਮੇਟਣ ਕਾ ਸਮਰਥ, ਅਗਮ ਅਥਾਹ ਬਿਅੰਤੁ ਅਲਖੁ।
ਤਾਂ ਕਾ ਅੰਤੁ ਨ ਕਿਨਹੀ ਪਾਇਆ, ਬਹੁ ਬਿਅੰਤੁ ਜਿਸਕੀ ਸਭੁ ਛਾਇਆ।
ਗੁਣ ਨਿਧਾਨੁ ਗੁਣੀ ਰੀਝਾਇਆ, ਨਾਨਕ ਪੂਰਾ ਦਰਸਨੁ ਪਾਇਆ ॥੮੪॥
ਮੁਕਤਿ ਰੰਗਿ ਰਾਤਾ ਰਸਨਿ ਰਸਾਇਆ, ਆਪੇ ਕਹਿ ਬੂਝੈ ਸੁਰਤਿ ਸਮਾਇਆ।
ਉਹ ਹਰਿ ਰਸਿ ਸੂਚਾ ਸਦਾ ਸਚਿਆਰੁ, ਉਪਰਿ ਗੁਰ ਸਬਦੁ ਅਨਾਹਦ ਸਾਰੁ।
ਆਦਿ ਜੁਗਾਦੀ ਹੈ ਭੀ ਹੋਇ, ਨਾਨਕ ਕਰੇ ਕਰਾਵੈ ਸੋਇ ॥੮੫॥
ਨਿਜ ਘਰਿ ਥਾਨੁ ਨਿਰਾਲਮੁ ਹੋਈ, ਤਿਸਿ ਠਾਕੁਰ ਤੇ ਭਿੰਨ ਨ ਕੋਈ।
ਅਨੰਦ ਰੂਪ ਅਨਾਹਦ ਸੋਈ, ਜਿਨਿ ਸਿਰਜੀ ਤਿਨ ਹੀ ਫੁਨਿ ਗੋਈ।
ਕਥਨੀ ਨ ਪਾਈਐ ਅਕਥੁ ਤਿਹ ਲੋਇ, ਗੁਰ ਸੇਵਕ ਨਾਨਕ ਭੇਦ ਨ ਕੋਇ ॥੮੬॥
ਸਾਚੇ ਭਾਵੈ ਤਾ ਪਤਿ ਪਰਵਾਣੁ, ਹਉਮੈ ਜਾਇ ਤਾਂ ਮਿਲਿਆ ਜਾਣੁ।
ਨਿਰਗੁਨ ਗੁਰ ਗਿਆਨੁ ਨ ਜਾਨੈ ਅੰਧੁ, ਸਰਗੁਣ ਸਚਾ ਹਉਮੈਂ ਦੁਖ ਬੰਧ।
ਭੂਖ ਪਿਆਸ ਰੈਣਿ ਅੰਧਿਆਰੀ, ਨਾਨਕ ਨਿਰਮਲ ਗਰਬ ਨਵਾਰੀ ॥੮੭॥
ਮਾਨ ਸਰੋਵਰਿ ਮਜਨੁ ਜਨਿ ਕੀਨਾ, ਨਾਮ ਦਾਨ ਗੁਰਮੁਖਿ ਜਨ ਚੀਨਾ।
ਨਿਜ ਘਰਿ ਬੈਸਿ ਅੰਮ੍ਰਿਤ ਰਸ ਭੀਨੇ, ਆਤਮ ਆਦਿ ਅਨੂਪਹਿ ਚੀਨੇ।
ਤਤ ਲਹੇ ਗੁਰਮੁਖਿ ਪਰਬੀਨੈ, ਅਗਨ ਬੂਝੀ ਨਾਨਕ ਠਰੁ ਸੀਨੈ ॥੮੮॥
ਆਤਮ ਚੀਨਿਸ ਸਬਦੁ ਸਮਾਲਿ, ਜਮੁ ਜਗਾਤਿ ਨ ਲਾਗਸਿ ਕਾਲਿ।
ਨਾਮ ਮਿਲੈ ਚਲੈ ਮਨੁ ਨਾਲਿ।
ਕਰੇ ਬਬੇਕੁ ਬਬੇਕੀ ਸੋਇ, ਜਾਂ ਮਨਿ ਅਵੁਰ ਨ ਦੂਜਾ ਕੋਇ ॥੮੯॥
ਬਬੇਕ ਗਿਆਨ ਆਤਮ ਪ੍ਰਕਾਸੁ, ਆਤਮੇ ਕਉ ਚੀਨੈ ਸੋ ਤਖਤ ਨਿਵਾਸੁ।
ਗੁਰਮੁਖਿ ਸਹਜਿ ਸੁਭਾਇ ਰੰਗ ਮਾਣੈ,ਗੁਰਮੁਖਿ ਸਚੁ ਚੰਦੋਆ ਤਾਣੈ।
ਆਪੈ ਨਾਥੁ ਅਨਾਥੁ ਸਬਾਇਆ, ਆਪੇ ਸ੍ਰੀਧਰ ਸਹਜਿ ਸਮਾਇਆ ॥੯੦॥
ਅਮਰ ਪੁਰ ਨਗਰੁ ਮਹਾਂ ਅਸਥਾਨਾ, ਤਹ ਹਰਿ ਭਗਤ ਵਸਹਿ ਪਰਧਾਨਾ।

7. ਪਾ ਸਮਾਣੀ—(ਉਹੀ)

ਤਹਾ ਅਖੁਟ ਭੰਡਾਰ ਨਾਮੁ ਖਜਾਨਾ, ਤਹਾਂ ਹੀ ਤੁਰੀਆ ਤਤੁ ਸਮਾਨਾ।
ਤਹਾ ਹੀ ਠਾਕੁਰ ਸਰਬ ਸੁਜਾਨਾ, ਤਹਾਂ ਨਾਨਕ ਆਪੇ ਬੀਨਾ ਦਾਨਾ ॥੯੧॥
ਏਕ ਸਬਦੁ ਦੁਇ ਕਥਾ ਬੀਚਾਰੇ, ਸੋ ਆਦਿ ਜੁਗਾਦੀ ਪੁਰਖ ਨਿਰਾਰੇ।
ਜਾਗਤੁ ਰਹੈ ਸਮਾਧਿ ਸੁਚੇਤਾ, ਸੋ ਸਮਦਰਸੀ ਤਤ ਕਾ ਬੇਤਾ।
ਨਾਨਕ ਤ੍ਰਿਤੁ ਘਟਿ ਕਾਲੁ ਨ ਪਰੇਤਾ, ਉਹੁ ਅਨਹਦਿ ਰਾਤੇ ਰਹੈ ਸੁਚੇਤਾ।
ਏਕੋ ਏਕੀ ਨਿਰਗੁਨ ਪ੍ਰਭੁ ਹੋਤਾ ॥੯੨॥
ਜੋਗਾ ਮਾਰਗ ਉਦਾਸ ਕਰਮਾ, ਜਪ ਤਪੁ ਸੰਜਮੁ ਨਿਰਮਲ ਧਰਮਾ।
ਪੰਜ ਤਤੁ ਪ੍ਰਾਣ ਕਾ ਬੰਧੁ, ਜੀਉ ਜੋਤਿ ਮਿਲ ਕੀਆ ਕੰਧ।
ਗੁਰਮੁਖਿ ਜੋਗੀ ਜੁਗਤਿ ਪਛਾਣੁ, ਨਾਨਕ ਲਿਖਿਆ ਲੇਖੁ ਪੁਰੇ[8] ਪਰਵਾਣੁ ॥੯੩॥
ਆਪੇ ਦਾਨਾ ਬੀਨਾ ਜਾਣੇ, ਆਪੇ ਕਹਿ ਬੂਝੇ ਹੁਕਮ ਮਨਿ ਭਾਣੇ।
ਤ੍ਰਿਭਵਣਿ ਜੋਤਿ ਸੁਸਬਦਿ ਲਖਾਈ, ਸਰਬ ਜੀਆ ਪਾਲੇ ਸਰਨਾਈ।
ਸਰਬ ਜੋਤਿ ਪ੍ਰਭੁ ਰਹਿਉ ਸਮਾਇ, ਨਾਨਕ ਸੋ ਦਾਤਾ ਤਿਸੁ ਤਿਲੁ ਨ ਤਮਾਇ ॥੯੪॥
ਸਾਕਤ ਭੂਲੇ ਮੋਹੇ ਮਾਇਆ, ਕਨਿਕ ਕਾਮਨੀ ਸਿਉਂ ਮੋਹੁ ਬਧਾਇਆ।
ਹਉਮੈ ਭਰਮਿ ਮੁਠਾ ਧੰਧੁ ਕਮਾਇਆ।
ਘਰਿ ਘਰਿ ਫਿਰੇ ਨ ਆਵੈ ਸਾਤਿ, ਜਨਮਿ ਮਰਹਿ ਝੂਰਹਿ ਦਿਨ ਰਾਤਿ।
ਪੁਰਬ ਲਿਖਿਆ ਕਰਮ ਕਮਾਵੇ, ਨਾਨਕ ਰਾਮ ਭਗਤਿ ਸੁਖ ਪਾਵੇ ॥੯੫॥
ਜੈਨੀ ਅੰਧੁਲੇ ਭ੍ਰਮਤ ਪੈ ਕਾਲੁ, ਗੁਰ ਗਿਆਨ ਗਵਾਇਆ ਪੜੇ ਵਸਿ ਕਾਲਿ।
ਕਰਮ ਧਰਮ ਕੀ ਸਾਰ ਨਾ ਜਾਣਹਿ, ਕੂੜੈ ਰਾਤੇ ਕੂੜ ਬਖਾਣਹਿ।
ਸਾਸਤ੍ਰ ਵੇਦ ਨਹੀ ਪੁਰਾਨਾ, ਸਦਾ ਕੁਚੀਲ ਨਾਨਕ ਪ੍ਰਭੁ ਭਾ ਨਾ ॥੯੬॥
ਤੀਰਥ ਬਰਤ ਨੇਮ ਨਹੀਂ ਮਾਲਾ, ਭਗਤਿ ਬਿਬੇਕ ਨਹੀ ਸਚੁ ਭਾਲਾ।
ਸਤੁ ਸੰਤੋਖ ਨ ਸਤਿਗੁਰ ਪਾਇਆ, ਹਉਮੈ ਤ੍ਰਿਸਨਾ ਕਰਮ ਭੁਲਾਇਆ।
ਕੇਵਲ ਰਾਮ ਰਿਦੈ ਹਰਿ ਨਾਹੀ, ਰਾਮ ਭਗਤਿ ਬਿਨੁ ਮੁਕਤਿ ਫਲੁ ਨਾਹੀਂ ॥੯੭॥
ਦਇਆ ਦਿਗੰਬਰ ਬਾਲੇ ਭੋਲੇ, ਸੋ ਰਸੁ ਪੀਵੈ ਜੋ ਰਤਨ ਵਿਰੋਲੇ।
ਪੰਡਿਤ ਮਿਸਰਾ ਸੁਚਾ ਚਾਰੀ, ਪਾਠ, ਪੜ੍ਹਹਿੰ ਅੰਤਰਿ ਅਹੰਕਾਰੀ।
ਵੇਦ ਬੀਚਾਰਸਿ ਬ੍ਰਹਮ ਗਿਆਨੀ, ਨਾਨਕ ਗੁਰਮਤਿ ਸਚਿ ਸਮਾਨੀ ॥੯੮॥
ਗੁਰਮੁਖਿ ਸਤਿ ਸਤਿ ਸਭ ਸਾਧਿਕ, ਗੁਰਮੁਖਿ ਸਨਕਾਦਿਕ ਜਨਕਾਦਿਕ।
ਗੁਰਮੁਖਿ ਸਾਇਰੁ ਬਾਧਿਉ ਸੇਤ, ਲੰਕਾ ਲੂਟੀ ਸਾਧਿਉ ਦੈਤ।
ਗੁਰਮੁਖਿ ਧ੍ਰੂਰ ਪ੍ਰਹਿਲਾਦੁ ਤਰਾਇਉ, ਨਾਨਕ ਹਰਣਾਕਸੁ ਛੇਦਿ ਭਗਤਿ ਜਸ ਗਾਇਉ ॥੯੯॥
ਸਰਬ ਨਿਵਾਸੀ ਪਵਨਾ ਧਾਰੀ, ਈਸਰ ਮੁਨਿਇੰਦ੍ਰ ਸੇਵਕ ਦਰਬਾਰੀ।
ਅਨਦਿਨੁ ਸੇਵਹਿ ਆਤਮ ਬੀਚਾਰੀ, ਪਾਵਹਿੰ ਜਨ ਵਿਰਲੇ ਮੁਕਤਿ ਦੁਆਰੀ।
ਨਾਨਕ[9] ਨਿਰਮਲ ਹਰਿ ਭਗਤਿ ਪਿਆਰੀ ॥੧੦੦॥

---

8. ਪਾ ਪੁਰੇ (ਉਹੀ)
9 ਇਹ ਤੁਕ ਪੰਜ 765 ਅਧਿਆਇ 15 ਵਿਚ ਹੈ ਪਰ ਉਸੇ ਹਥ ਲਿਖਤ ਦੇ ਅਧਿਆਇ 10 ਵਿਚ ਨਹੀਂ ਹੈ। ਗੁ ਨ ਦ 1002 ਵਿਚ ਪਾਠ ਹੈ ਨਾਨਕ ਰਾਮ ਨਾਮਿ ਹਰਿ ਭਗਤਿ ਪਿਆਰੀ।"

ਤ੍ਰਿਭਵਣ ਲੋਇ ਕੇਤੇ ਗੁਨ ਗਾਵਹਿ, ਕਹਿ ਨ ਸਕਿਉ ਕੇਤ ਵਿਲਲਾਵਹਿ।
ਭਰਮਿ ਭੂਲੇ ਕੇਤੇ ਪਛੁਤਾਵਹਿੰ, ਅੰਤੁ ਨਹੀ ਕੇਤੇ ਸੁਖ ਪਾਵਹਿੰ।
ਕੇਤੇ ਕਹਹਿ ਕੇਤੇ ਕਹਿ ਜਾਵਹਿ, ਨਾਨਕ ਭੂਲੇ ਗੁਰਮਤਿ ਸਮਝਾਵਹਿ ।।੧੦੧।।
ਸਾਕਤ ਦੁਰਮਤਿ ਨਰਕਿ ਪਚਾਨਾ, ਰਾਮ ਭਗਤਿ ਸਤ ਸੰਗੁ ਨ ਜਾਨਾ।
ਗੁਰਮਤਿ ਖੋਜਤ ਪਰਮ ਨਿਧਾਨਾ, ਆਪੇ ਬਖਸੇ ਹਰਿ ਜਸੁ ਮਾਨਾ।
ਅਨਹਦਿ ਆਦਿ ਨਿਰੰਜਨ ਪਾਵਹਿ, ਨਾਨਕ ਮੂਏ ਬਹੁੜਿ ਨ ਆਵਹਿ ।।੧੦੨।
ਖੋਜੀ ਉਪਜੈ ਬਾਦੀ ਖਪੈ, ਸੋ ਪਰਾ ਜੋ ਅਹਿਨਿਸਿ ਹਰ ਜਪੈ।
ਨਿਰੰਕਾਰੁ ਨਿਰਭਉ ਮਨਿ ਭਾਵੈ, ਜਹਾਂ ਉਪਜੈ ਤਹਿ ਜਾਇ ਸਮਾਵੈ।
ਜਿਨਿ ਨਿਰੰਕਾਰ ਅਕਾਰੁ ਉਪਾਇਆ, ਨਾਨਕ ਸੋ ਬੂਝੇ ਜਿਸ ਆਪਿ ਬੁਝਾਇਆ ।।੧੦੩।।
ਸਤਿਗੁਰ ਪਰਚੇ ਪਾਵੈ ਸੋਇ, ਨਦਰਿ ਕਰੇ ਥਿਰ ਪਤਿ ਹੋਇ।
ਆਦਿ ਅਤੀਤੁ ਪਰਾ ਗੁਰ ਗਿਆਨ, ਨਾਨਕ ਜੁਗ ਜਗ ਪਰਮ ਨਿਧਾਨੁ ।।੧੦੪।।
ਤਾਂ ਕੀ ਗਤਿ ਮਿਤਿ ਕਹੀ ਨ ਜਾਇ, ਵੇਦ ਕਤੇਬ ਰਹੇ ਗੁਣ ਗਾਇ।
ਜੇਤਾ ਕਹੀਐ ਅੰਤੁ ਨ ਪਾਰੁ, ਅੰਤ ਨਾ ਭਗਤੀ ਕਥਨੇਹਾਰੁ।
ਜਾ ਕਉ ਰਾਖੇ ਸਹਜਿ ਸੁਭਾਇ, ਨਾਨਕ ਇਹੁ ਮਨੁ ਸੁੰਨ ਸਮਾਇ ।।੧੦੫।।
ਜਾਣੈ ਆਦਿ ਅੰਤ ਤਿਹ ਲੋਇ, ਸਰਬ ਜੀਆ ਕਾ ਦਾਤਾ ਸੋਇ।
ਚੀਨਹਿ ਗੁਰ ਗਿਆਨ ਨ ਸਹਸਾ ਭਉ ਕੋਇ, ਹਮ ਨ ਕਾਹੂ ਕੇ ਹਮਰਾ ਨਹੀਂ ਕੋਇ।
ਅਕੁਲ ਸਰਨਿ ਪੂਰੀ ਮਤਿ ਹੋਇ।
ਸਰਨ ਪਰਹ ਰਾਖਹ ਪ੍ਰਭੁ ਲਾਜਾ, ਤੂੰ ਅਲਖ ਅਪਾਰ ਕਿਸ ਕਾ ਮੁਹਤਾਜਾ ।।੧੦੬।।
ਅਲਖੁ ਅਪਾਰੁ ਪਾਏ ਜਨੁ ਸੋਇ, ਜਿਸ ਸਾਧ ਸੰਗਤਿ ਗੁਰ ਦਰਸਨਿ ਹੋਇ।
ਅਕੁਲ ਚੀਨਿ ਕਰਿ ਕਵਲ ਬਿਗਾਸਾ, ਗੁਰ ਗਿਆਨ ਖੜਗ ਲੇ ਦੂਤ ਬਿਨਾਸਾ।
ਨਾਨਕ ਸੋ ਪਾਏ ਪੁਰਖ ਅਲੇਖ, ਜੈਸਾ ਦੇਖਹਿ ਤੈਸਾ ਦੇਖੁ ।।੧੦੭।।
ਬਿਮਲਾ ਨਦੀ ਅਪੁਠੀ[10] ਤਰੀ, ਉਲਟੀ ਪਲਟਿ ਸਿਧੀਰੀ ਕਰੀ।
ਸੀਧਾ ਤਹ ਕਵਲ ਪੂਰਨ ਤਹ ਪਵਨ, ਇਉਂ ਨਿਵਾਰੈ ਆਵਾਗਵਨ।
ਮਨ ਪਵਨ ਲੇ ਸਬਦੁ ਕਉ ਬੰਧਾ, ਨਾਨਕ ਇਉਂ ਤਟੈ ਜਮ ਕਾ ਦੁਖ ਫੰਧਾ ।।੧੦੮।।
ਗਗਨੰਤਰਿ ਕਉ ਭਉਰ ਉਡਾਰੈ, ਭਉ ਬੈਰਾਗ ਸੁਮਤਿ ਵਿਚਾਰੈ।
ਅਹਿਨਿਸਿ ਧਿਆਨ ਏਕ ਲਿਵ ਲਾਵੈ, ਚੌਥੇ ਪਦ ਕਉ ਜਉ ਸੁਰਤਿ ਸਮਾਵੈ।
ਨਾਨਕ ਇਤ ਜੁਗਤਿ ਕਮਾਵੈ ਜੋਗੁ, ਆਈਐ ਹਰਖ ਨ ਗਈਐ ਸੋਗੁ ।।੧੦੯।।
ਸੋ ਪੂਰਾ ਬ੍ਰਹਮ ਗਿਆਨੀ ਹੋਇ, ਜਿਹ ਘਰਿ ਮਨਿ ਏਕੋ ਅਵਰ ਨ ਕੋਇ।
ਅਨਹਦ ਸਬਦਿ ਰਹੇ ਲਿਵ ਲਾਇ, ਨੇਮੁ ਬਰਤੁ ਸਚ ਸੰਜਮ ਭਾਇ।
ਲਹੈ ਪਦਾਰਥ ਗੁਰਮਤਿ ਨਾਲਿ, ਨਾਨਕ ਸੋ ਦਾਤਾ ਨਾਲੇ ਭਾਲਿ ।।੧੧੦।।
ਮਨੁ ਮਨਸਾ ਮਾਇਆ ਗਹਿ ਰਾਖਹੁ, ਜਿਹਬਾ ਇੰਦ੍ਰੀ ਏਕੋ ਚਾਖਹੁ।
ਨੇਤ੍ਰ ਸੋਤ੍ਰ ਦੀਸਹਿ ਅਸਰਾਲਾ, ਮਨੁ ਮੰਦ੍ਰੀ ਗੁਰ ਸਬਦ ਨਿਰਾਲਾ।

10 ਪਾ: ਬਿਬਲ ਨਦੀ ਉਲਟੀ ਤਰੀ (ਗੁ: ਨ: ਦ: 1002,

ਨਿਰਕਰਮ ਰਹੈ ਨਿਹਕੇਵਲ ਜੋਗੀ, ਨਾਨਕ ਗੁਰ ਗਿਆਨੀ ਕਾਇਆ ਰਸ ਭੋਗੀ ॥੧੧੧॥
ਦੁਆਦਸ ਮੁਦ੍ਰਾ ਪ੍ਰਾਨ ਅਧਾਰੀ, ਖਿਮਾ ਧੀਰਜ ਸੰਤੋਖ ਬੀਚਾਰੀ।
ਸੁਰਤਿ ਸਬਦੁ ਧੁਨਿ ਨਾਦੁ ਬਜਾਵੈ, ਅੰਮ੍ਰਿਤ ਗੁਰ ਗਿਆਨ ਭਗਤ ਫਲ ਪਾਵੇ।
ਇਤੁ ਰਸ ਅਗਨਿ ਮਰੈ ਬਿਨਸੈ ਨਹੀਂ ਸੂਤੁ, ਨਾਨਕ ਗੁਰ ਨਿਰਮਲ ਅਉਧੂਤ ॥੧੧੨॥
ਗੁਰ ਕਾ ਸਬਦ ਮੁੰਦ੍ਰੀ ਮਨ ਮਾਹੀ, ਘਟਿ ਘਟਿ ਮੁੰਦ੍ਰਾ ਜੋਗ ਕਮਾਹੀ।
ਜੋਗ ਜੁਗਤਿ ਸੰਜਮ ਗੁਰ ਜਾਣੈ, ਚਲਤੇ ਮਨ ਕਉ ਉਲੀਟ ਗਹਿ ਆਣੈ।
ਸਤੁ ਸੰਤੋਖ ਖਿਮਾ ਧਨੁ ਸਾਚਾ, ਨਾਨਕ ਹਰਿ ਰਸੁ ਗੁਰਮਤਿ ਰਾਚਾ ॥੧੧੩॥
ਏਹ ਚੰਚਲ ਖਾਇ ਨਾ ਜਾਇ ਤਮਾਸੇ, ਅਹਿਨਿਸਿ ਨਿਹਚਲੁ ਸਹਜਿ ਬਿਗਾਸੈ।
ਅੰਮ੍ਰਿਤ ਨਾਮ ਭੋਜਨੁ ਤ੍ਰਿਪਤਾਸੈ, ਗੁਰ ਕੈ ਸਬਦਿ ਕਵਲ ਪਰਗਾਸੈ।
ਜੂਏ ਜਾਇ ਨਾ ਖੇਲੈ ਪਾਸੈ, ਰਾਮ ਰਸ ਪੀਵੈ ਕਾਲੁ ਨਾ ਗ੍ਰਾਸੈ।
ਜੋ ਖੇਲੈ ਸੋ ਸਰਪਰ ਹਾਰੈ, ਨਾਨਕ ਜਗੁ ਜੀਤੈ ਜੋ ਹਉਮੈ ਮਾਰੈ ॥੧੧੪॥
ਸੁਆਦ ਬਿਬਾਦ ਤੇ ਰਹਤੁ ਨਿਰਾਰੇ, ਪੰਚ ਸੁਖਾ ਪਰਧਾਨ ਵਿਚਾਰੇ।
ਸਭ ਘਟਿ ਭੋਗੀ ਰਹਯੋ ਸਮਾਇ, ਸਤੁਸਰ ਸੁਭਰ ਭਰ ਲੀਲਾਇ।
ਸਤਸਰ ਨਾਵਣੁ ਮੈਲੁ ਨ ਮਾਇ, ਨਾਨਕ ਪ੍ਰੇਮ ਪਦਾਰਥ ਪਾਇ।
ਪ੍ਰੇਮ ਪਦਾਰਥ ਗੁਰਮੁਖਿ ਪਾਵੈ, ਆਸਾ ਮਿਨਸਾ ਤਿਆਗ ਸਮਾਵੈ ॥੧੧੫॥
ਸੋ ਅਬਿਨਾਸੀ ਆਪੇ ਆਪਿ, ਕਾਲ ਬਿਕਾਲ ਕਉ ਮਾਰੈ ਚਾਪਿ।
ਪਰ ਘਰ ਜਾਇ ਨ ਸੁਨੀਐ ਕਥਾ, ਏਹ ਆਦਿ ਪਰਖ ਸਤਿਗੁਰ ਕੀ ਜਥਾ।
ਸਤਿਗੁਰ ਕੀ ਸਾਖੀ ਸੁਨਿ ਗੁਰ ਪੂਤਾ, ਨਾਨਕ ਜਗ ਜੁਗ ਸੀਤਗੁਰ ਅਉਧੂ ਅਉਦੂਤਾ ॥੧੧੬॥
ਅਉਧੂਤ ਗਗਨਿ ਬਸੈ ਬ੍ਰਹਮੰਡਾ, ਗਗਨ ਸਰ ਆਸਨ ਕਲਪਤਿ ਬਿਖ ਖੰਡਾ।
ਆਸਾ ਮਨਸਾ ਅਗਨਿ ਕਾ ਨਾਸੁ, ਜਿਹ ਘਟ ਮਹਿ ਕੇਵਲ ਪ੍ਰਗਾਸੁ।
ਨਿਰਭਉ ਅਲਖੁ ਸੁੰਨ ਸਰ ਵਾਸਾ, ਨਾਨਕ ਤਾਕੇ ਦਾਸਨ ਦਾਸਾ ॥੧੧੭॥
ਅੰਤਰਿਜਾਮੀ ਮਿਲੇ ਸਹੇਲਾ, ਗਰਮੁਖਿ ਸਾਧ ਸੰਗਤਿ ਹਰਿ ਮੇਲਾ।
ਸਤਸਰ ਭਰੀਐ ਮਾਣਕ ਮੋਤੀ, ਅਗਮ ਪੁਰਖ ਸਚੁ ਮਾਲੁ ਪਰੋਤੀ।
ਰੋਗ ਬਿਜੋਗ ਸੋਗ ਪਰਜਾਲੇ, ਆਪੁ ਪਛਾਨਿ ਗਤਿ ਪਤਿ ਮਤਿ ਨਾਲੇ।
ਐਸਾ ਸਤਿਗੁਰ ਪੁਰਖ ਨਿਰਾਰਾ, ਨਾਨਕ ਦੀਨ ਬੰਧੁ ਦੀਨ ਦਇਆਲਾ ॥੧੧੮॥
ਦੁਬਿਧਾ ਕੀ ਮਟੁਕੀ, ਅਨੁਭਉ ਘਹਿ ਦੂਜੀ, ਸਮਝਿ ਮਨੁ ਮਾਨਿਆ ਤ੍ਰਿਕੁਟੀ ਛੂਟੀ।
ਧੰਧ ਅੰਧੁ ਨਹੀਂ ਨੇਰੇ ਆਵੈ, ਆਪੁ ਵਿਚਾਰਿ ਏਕੁ ਲਿਵ ਲਾਵੈ।
ਨਖ ਸਿਖ ਸਾਸ ਸਾਸ ਹੈਰਿ ਰੰਗ ਭੀਨੇ, ਨਾਨਕ ਸੋ ਆਪੇ ਦਾਨੇ ਬੀਨੇ ॥੧੧੯॥
ਜੋਗੀ ਕੀ ਨਗਰੀ ਸੁੰਨਸਰ ਰਹੈ, ਆਪ ਨ ਜਾਇ ਸਬਦ ਰਸ ਗਹੈ।
ਅਚਿੰਤ ਭੋਜਨ ਅਪਰੰਪਰ ਥਾਨੁ, ਗੁਰਮਤਿ ਲੇ ਪੂਰਾ ਬ੍ਰਹਮ ਗਿਆਨੁ।
ਸੰਭੂ ਕੀ ਨਗਰੀ ਸੁੰਨ ਤੇ ਹੋਇ, ਨਾਨਕ ਜੋ ਬਧੈ ਸੋ ਜੋਗੀ ਹੋਇ ॥੧੨੦॥
ਸੰਭੂ ਕੀ ਨਗਰੀ ਸੁੰਨਹ ਪਰਗਾਸੀ, ਕੋ ਜੋਗੀ ਬਸੈ ਅਤੀਤੁ ਉਦਾਸੀ।

ਜਪੁ ਤਪੁ ਸੰਜਮ ਰਹੈ ਨਿਰਾਲਾ, ਹਿਵੈ ਘਰ ਬੰਧੈ ਲਗੈ ਨ ਪਾਲਾ।
ਪੈਨੇ ਦਰਾਨੀ ਭੋਜਨ ਸਾਰੁ, ਐਸਾ ਜੋਗੁ ਜੁਗਤਿ ਬੀਚਾਰੁ ॥੧੨੧॥
ਗੁਰ ਚੇਲੇ ਕਾ ਮੇਲਾ ਭਇਆ, ਸਰਬ ਸਮਤਿ ਸਰਬ ਸਿਰ ਦਇਆ।
ਆਖੰਡ ਮੰਡਲ ਮਹਿ ਸੁੰਨ ਸਮਾਨਾ, ਮਨ ਪਵਨਾ ਸਚ ਖੰਡਿ ਟਿਕਾਨਾ
ਖਿਮਾ ਧੀਰਜੁ ਸੰਤੋਖ ਬੀਚਾਰੀ, ਨਾਨਕ ਮਨੁ ਮਾਨਿਆ ਤਤੁ ਬੀਚਾਰੀ' ॥੧੨੨॥

---

11 ਪੰਜ 765 ਦੇ 10ਵੇ ਅਧਿਆਇ ਵਿਚ 122 ਬੰਦ, 15ਵੇਂ ਵਿਚ ਕੇਵਲ 60 ਬੰਦ (ਨੰ. 2, 5, 6, 8, 10-13, 15-33, 35 37, 39, 42, 46, 49, 52, 54, 55, 65, 66,, 70-73, 83, 84, 90, 92, 93, 99, 121) ਹਨ। ਗੁ ਨ. ਦ. 1002 ਵਿਚ 118 ਬੰਦ ਪ੍ਰਾਪਤ ਹਨ।

# ਰਾਗ ਆਸਾ ਮਹਲਾ ੧

---

ੴ ਸਤਿਗੁਰ ਪ੍ਰਸਾਦਿ

## ਜੋਗ ਬੈਰਾਗੁ ਸਚੇ ਖੰਡ ਕੀ ਜੁਗਤਿ ਬਾਣੀ ਉਪਮਾ

ਜੋਗ ਬੈਰਾਗ ਸਹਜਿ ਘਰਿ ਪਾਵੈ, ਆਤਮ ਚੀਨਿ ਪਰਾਤਮੁ ਚੀਨੈ ਸਹਜਿ ਸਮਾਧਿ ਲਗਾਵੈ ॥੧॥ ਰਹਾਓ।

ਬੋਲੈ ਸਤੁ ਅਸਤੁ ਨਾ ਭਾਖੈ, ਅੰਮ੍ਰਿਤ ਰਸ ਰਗਨੰਤਰਿ ਚਾਖੈ।
ਗਗਨਿ ਆਕਾਸਿ ਨਿਰੰਤਰਿ ਡੋਰੀ, ਅੰਮ੍ਰਿਤ ਪੀਵੈ ਚਉਥੀ ਮੋਰੀ।
ਕਾਰਨ ਕਰਨ ਸਮਰਥੁ ਨਿਰਾਰਾ, ਆਪੇ ਕਰਿ ਵੇਖੈ ਚਿਲਤੁ ਅਪਾਰਾ।
ਜਨਮੁ ਮਰਨੁ ਦੁਖ ਦੂਰ ਕਰੇਈ, ਨਾਨਕ ਪੂਛਿ ਨ ਲੇਵੈ ਦੇਈ ॥੧॥
ਇਹ ਨਿਹਚਲ ਚਾਲ ਗੁਰਮਤਿ ਗਤਿ ਪਾਈਐ, ਜੀਵਤ ਮਰਹਿ ਸਹਜਿ ਲਿਵ ਲਾਈਐ।
ਦਰ ਦਰਸਨ ਕੀ ਜਿਨਿ ਸਾਰ ਨ ਜਾਣੀ, ਸੋ ਬੂਡਿ ਮੂਏ ਬਿਨੁ ਸਰਵਰ ਪਾਣੀ।
ਬੂਡ ਮੁਏ ਭਵਜਲਿ ਭਰਿ ਨਾਲਿ, ਨਾਮੁ ਵਿਸਾਰਿ ਪੜੇ ਜਾਲਿ।
ਬੂਡਤ ਕਉ ਤੁਲਹ ਹਰਿ ਗੁਰਮਤਿ ਨਾਉ, ਨਾਨਕ ਦਰਸਨ ਕਉ ਬਲ ਜਾਉ ॥੨॥
ਗੁਰ ਦਰਿਆਉ ਸਰੋਵਰੁ ਸਤ ਪੂਰਾ, ਅਤਿ ਨਿਰਮਾਇਲ ਅੰਮ੍ਰਿਤ ਭਰਪੂਰਾ।
ਗਿਆਨ ਪਦਾਰਥੁ ਨਿਰਮੋਲਕੁ ਹੀਰਾ।
ਸਤਸਰ ਮਜਨ ਮੈਲੁ ਨ ਰਾਈ, ਦਰਸਨ ਪਰਸਿ ਪਰਮ ਗਤਿ ਪਾਈ।
ਦਰਸਨ ਕਉ ਬਲਿਹਾਰੈ ਜਾਉ, ਦਰਸਨ ਪੇਖਿ ਨਿਜ ਮਹਲੀ ਥਾਉ ॥੩॥
ਜੈਸੀ ਸੁਰਤਿ ਤੈਸੀ ਤਿਸੁ ਮੁਕਤਿ, ਜੈਸਾ ਜਿਸ ਭਾਉ ਤੈਸੀ ਤਿਸੁ ਜੁਗਤਿ।
ਭਏ ਅਬਿਨਾਸੀ ਅਲਖ ਨਿਵਾਸੀ, ਬੰਧਨ ਮੁਕਤ ਨਿਰਭਉ ਰਾਸੀ।
ਗਗਨ ਮੰਡਲ ਅੰਮ੍ਰਿਤਸਰੁ ਕੂਆ, ਸੋ ਰਸੁ ਪੀਵੈ ਜੋ ਜੀਵਤ ਮੂਆ।
ਭਉ ਮੰਨੀਐ ਨਿਰਭਉ ਘਰਿ ਜਾਇ, ਨਾਨਕ ਭੈ ਬਿਨੁ ਪਾਰਿ ਨ ਪਾਇ ॥੪॥
ਅੰਮ੍ਰਿਤ ਬੂੰਦ ਸੁੰਨ ਤੇ ਹੋਇ, ਤ੍ਰਿਭਵਨ ਜਗਤੁ ਉਸੈ ਕਾ ਸੋਇ।
ਅਕੁਲੁ ਚੀਨੀਅਲੇ ਤਤੁ ਬੀਚਾਰਾ, ਤ੍ਰਿਭਵਣਿ ਜੋਤਿ ਸਚੀ ਸਿਰਕਾਰਾ।
ਦੀਪ ਲੋਅ ਪੁਰੀਆ ਪਾਤਾਲ, ਨਾਨਕ ਸੋ ਦਾਤਾ ਗੁਰਮਤਿ ਨਾਲਿ ॥੫॥

ਅਕਥੁ ਕਥੈ ਬੀਚਾਰੇ ਗੁਰ ਗਿਆਨੁ, ਅਜਪਾ ਜਾਪੁ ਜਪੈ ਅਨਹਦਿ ਮਨ ਮਾਨੁ।
ਪੀਵੈ ਅਪਿਉ ਗੁਰ ਗਿਆਨੁ ਧਿਆਨੁ, ਮਨੁ ਨਿਰਮਲ ਭਓ ਭੰਜਨੁ ਜਾਨੁ।
ਗੁਰ ਸੇਵਕ ਮਿਲਿ ਅਲਖ ਪਛਾਨਿਆ, ਨਾਨਕ ਸਹਜਿ ਭਾਇ ਮੇਰਾ ਮਨੁ ਮਾਨਿਆ ॥੬॥
ਕਿਉਂ ਕਰਿ ਬ੍ਰਹਮ ਗਿਆਨੀ ਹੋਇ, ਹਉਮੈ ਮੈਲੁ ਗੁਰਮਤਿ ਬਿਖੁ ਖੋਇ।
ਸੰਤਨ ਕੇ ਰੇਨ ਸਾਧ ਪਗ ਸੇਵੈ, ਰਹੈ ਅਤੀਤੁ ਅਕਲਪ ਘਰਿ ਦੇਵੈ।
ਅੰਮ੍ਰਿਤ ਬਿਖਿਆ ਸਮ ਕਰਿ ਜਾਣੁ, ਸਚਿ ਸਬਦਿ ਪੈਧਾ ਪਰਵਾਣੁ।
ਘਰਿ ਮੰਦਰ ਮਹਿ ਹੀਰੇ ਲਾਲੁ, ਨਾਨਕ ਸੋ ਪਰਖੈ ਨਦਰਿ ਨਿਹਾਲ ॥੭॥
ਐਸੇ ਬ੍ਰਹਮ ਗਿਆਨੀ ਲਛਣ, ਜਿਹਬਾ ਇੰਦਰੀ ਸੁਆਦ ਨ ਚਖਣੁ।
ਗੁਰਮੁਖ ਰਹੈ ਅਲੇਪ ਨਿਰਾਲੇ, ਜਿਉ ਜਲ ਭੀਤਰਿ ਕਵਲ ਨਿਰਾਲੇ।
ਗੁਰਮੁਖਿ ਬ੍ਰਹਮ ਅਗਨਿ ਪਰਜਾਲੇ, ਗੁਰਮੁਖਿ ਪੰਚ ਸਾਧ ਰਖਵਾਲੇ।
ਗਿਆਨ ਖੜਗ ਲੈ ਜੂਝੈ ਥਾਣ, ਤਸਕ ਮਾਰ ਪੰਚ ਘਰ ਜਾਣੁ ॥੮॥
ਸਭਗੁਣ ਗਿਆਨੁ ਧਿਆਨੁ ਬੁਧਿ[2] ਪਾਵੈ, ਸਾਧ ਸੰਗਤਿ ਮਹਿ ਤਉ ਉਪਰਾਵੈ।
ਮਨੁ ਨਿਹਚਲ ਹਰਿ ਸੰਗਤਿ[3] ਅਚਾਰੁ, ਨਿਹਚਲੁ ਨਾਮੁ ਨਿਰੰਜਮੁ ਸਾਰੁ।
ਹਰਿਜਨੁ ਠਾਕੁਰ ਏਕ[4] ਅੰਕਾਰੁ।
ਗਿਆਨ ਮੁਕਤਿ ਕਾ ਗੁਰ ਮਹਲ[5] ਪਛਾਣੁ, ਨਾਨਕ ਜੁਗ ਜੁਗ ਭਗਤਿ ਨੀਸਾਣੁ ॥੯॥
ਸਤਿਗੁਰ ਸਰਨਿ ਹਰਿ ਕਾ ਜਸੁ ਭਾਲਾ, ਜਬ ਸਤਿਗੁਰ ਪੁਰਖ ਭਏ ਕਿਰਪਾਲਾ।
ਹਰਿ ਹਰਿ ਰਤਨ ਜਵੇਹਰ ਲਾਲਾ, ਅਲਖੁ ਨਿਰੰਜਨ ਦੀਨ ਦਿਆਲਾ।
ਕਾਇਆ ਮਟੁ ਨਿਰਮਲ ਹੋਇ[6] ਸਮਾਲਾ।
ਤਿਸ ਮਹਿ ਅਲਖ ਨ ਲਖਣੋ ਜਾਇ, ਆਦਿ ਨਿਰੰਜਨ ਸਹਜਿ ਸੁਭਾਇ।
ਨਾਨਕ ਸੋ ਸਤਿਗੁਰ ਦੀਆ ਦਿਖਾਇ ॥੧੦॥
ਸਭ ਰਸ ਸੰਜਮ ਅਲਖ ਧਿਆਨਾ, ਸਭਿ ਘਟ ਤਾਂ ਕੇ ਉਹ ਪੁਰਖੁ ਪਰਧਾਨਾ।
ਸੋ ਅਬਿਨਾਸੀ ਕਰੇ ਪ੍ਰਤਿਪਾਲਾ, ਘਟਿ ਘਟ ਪੂਰਨੁ ਦੀਨ ਦਇਆਲਾ।
ਅਠਸਠਿ ਮਜਨੁ ਸਭ ਤੀਰਥ ਤਹ ਹੀ, ਨਾਨਕ ਖੋਜਤ ਗੁਰਮੁਖਿ ਘਰ ਲਹਹੀ ॥੧੧॥
ਗੁਰਮੁਖ ਖੋਜਤ ਲਹੈ ਘਰ ਅਪਨਾ; ਨਿਜ ਘਰ ਬਸੈ ਸਚੀ ਸਚੁ ਰਸਨਾ।
ਸਚੁ ਰੂਪ ਪੇਖੈ ਬਿਸਥਾਰ, ਸਚੀ ਜੋਤ ਸਚਾ ਪਰਵਾਰ।
ਗੁਰਮੁਖ ਨਿਜ ਮਹਲੀ ਪਾਵੈ ਥਾਉਂ, ਪੇਖ ਅਚਰਜੁ ਅਚਰਜਿ ਘਰਿ ਜਾਉ ॥੧੨॥
ਦੇਹੀ ਨਗਰ ਮਹਾ ਅਸਥਾਨਾ, ਤਹ ਹੀ ਕੇਵਲ ਬ੍ਰਹਮ ਸਮਾਨਾ।
ਤਹ ਹੀ ਸਤਿਗੁਰ ਅੰਮ੍ਰਿਤ ਭਰਪੂਰਾ, ਤਹ ਹੀ ਵਾਸਹਿ ਅਨਹਦ ਧੁਨਿ ਤੂਰਾ।

---

1. ਪਾ ਅਨਦਿਨ (ਗੁ ਨ ਦ 944)
2. ਪਾ ਧਨਿ (ਉਹੀ)
3. ਪਾ ਭਗਤਿ ਅਹਾਰ (ਉਹੀ)
4. ਪਾ ਅਗਮ ਅਪਾਰ (ਉਹੀ)
5. ਪਾ ਗਿਆਨ (ਉਹੀ)
6. ਪਾ ਇਹ ਧਰਮਸਾਲਾ (ਉਹੀ)

ਤਹ ਹੀ ਜਗ਼ ਜਗਤਿ ਕੀ ਗਰਖਾ, ਨਾਨਕ ਮੋਖ ਮੁਕਤਿ ਤਹਹੀ ਧਰਮਾ ॥੧੩॥
ਤਹ ਹੀ ਕਵਲ ਤਹੀ ਕਵਲਾਸੁ, ਤਹਹੀ ਕਾਮ ਕ੍ਰੋਧ ਕਾ ਨਾਸੁ।
ਤਹ ਹੀ ਆਦਿ ਪੁਰਖ ਕਾ ਵਾਸੁ, ਤਹਹੀ ਸੁਰਗਮਿਰਤੁ ਆਕਾਸ।
ਤਹ ਹੀ ਸਰਗੁਣ ਨਿਰਗਣ ਸੋਇ, ਤਹ ਹੀ ਭਾਉ੍ਹ ਭਗਤਿ ਸੰਸਾ ਦੁਖੁ ਖੋਇ।
ਤਹ ਹੀ ਜਮ ਕੀ ਤ੍ਰਾਸ ਨ ਹੋਇ, ਤਹ ਹੀ ਸਾਧ ਸਭਾ ਸਚ ਸੋਇ ॥੧੪॥
ਦੂਖ ਭੂਖ ਤਿਖਾ ਤਹਿ ਨਾਹਿ, ਤਹ ਜਠਰ ਰੋਗ ਸੋਗ ਸਹਸਾ ਭਉ ਕਾਹਿ।
ਤਹਾ ਪਾਪ ਪੁੰਨ ਨਹੀ ਕੋ ਧਰਮਾ, ਤਹਾ ਬਰਤੁ ਨੇਮ ਨਾਹੀਂ ਸੁਚ ਕਰਮਾ।
ਤਹਾ ਰਕਤ ਬਿੰਦੁ ਨਾਹੀ ਇਹ ਕਾਇਆ, ਤਹਾ ਨਿਰਮਲ ਜੋਤਿ ਅਨੂਪ ਸਮਾਇਆ ॥੧੫॥
ਤਹ ਕੋਟ ਜੋਧ ਸਚ ਜੋਤ ਸਰਪਾ, ਤਹ ਕਈ ਕੋਟ ਖੰਡ ਬ੍ਰਹਮੰਡ ਦੀਪ ਧ੍ਰੂਪਾ,
ਤਹਾਂ ਕਈ ਕੋਟ ਬ੍ਰਹਮੇ ਅਰ ਸੇਸਾ, ਤਹਾ ਕਈ ਕਾਨ੍ਹ ਕੋਟ ਕਈ ਮਹੇਸਾ।
ਤਹਾ ਕੋਟ ਇੰਦ੍ਰ ਛਤ੍ਰਪਤ ਛਤ੍ਰਾ, ਤਹਾ ਕਈ ਕੋਟ ਜੋਧ ਸੁਰ ਅਜਿਤਾ।
ਤਹਾ ਅਸੰਖ ਭਗਤ ਗੁਣ ਰਵਹਿ ਤਰੰਗ, ਤਹਾ ਕੋਟ ਬਿਨੋਦ ਸਦਾ ਅਨੰਦ ॥੧੬॥
ਤਹ ਅਸਥਿਰੁ ਮਨੂਆ ਕਤਹੂ ਨ ਧਾਇਆ, ਤਹ ਮਮਤਾ ਮੋਹ ਨ ਛਾਇਆ ਮਾਇਆ।
ਤਹ ਆਦਿ ਨਿਰੰਜਨੁ ਗੁਰ ਅਲਖ ਲਖਾਇਆ, ਤਹ ਇੰਦ੍ਰੀ ਸਬਲੁ ਨਹੀਂ ਦੁਖ ਕਾਇਆ
ਤਹ ਹੀ ਨਾਨਕ ਸਚਾ ਸੋਇ, ਅਕੁਲ ਨਿਰੰਜਨੁ ਅਨਤ ਨ ਕੋਇ ॥੧੭॥
ਤਹ ਹੋਮ ਨ ਜਗ ਨਹੀਂ ਤਪ ਪੂਜਾ, ਤਹ ਏਕੁ ਨਿਰੰਜਨੁ ਅਵਰ ਨ ਦੂਜਾ।
ਵੇਦ ਕਤੇਬ ਨਹੀ ਗੁਣ ਗਣੀ, ਓਅੰਕਾਰ ਸਬਦੁ ਸੋ ਸੁਨਣੀ।
ਤਹ ਪੋਥੀ ਪਾਠ ਨ ਪੂਜਾ ਅਰਚਾ, ਤਹ ਖੇਤੀ ਵਣਜੁ ਨਹੀਂ ਕੋ ਪਰਚਾ।
ਤਹ ਤੀਰਥ ਤਟ ਨਾਹੀ ਕਤ ਨਾਈਐ, ਤਹ ਮੈਲ ਸਰੀਰ ਨਹੀਂ ਕਿਆ ਧੋਈਐ।
ਨਾਨਕ ਅਨਹਦਿ ਸਬਦਿ ਸਮਾਈਐ ॥੧੮॥
ਤਹ ਪੋਥੀ ਪਾਠ ਨ ਪੜਤੇ ਪੰਡਤਾ, ਤਹ ਗਰੜ ਪੁਰਾਣ ਨ ਵਾਚਹਿ ਸਿੰਮਿਰਿਤਾ।
ਤਹ ਸਉਣ ਸੰਜੋਗ ਕੋ ਨਹੀ ਵਿਜੋਗ, ਤਤ ਕੰਚਨ ਕਾਇਆ ਨਾਹਿ ਕੋ ਰੋਗੁ।
ਤਹਾ ਸਚਾ ਖੰਡ ਅਮਰਾ ਪਰ ਨਗਾਰੀ, ਤਹ ਸਾਧ ਬਸਹਿ ਜਰਾ ਨਹੀਂ ਮਗਰੀ ॥੧੯॥
ਤਹ ਬੰਧਪ ਮੀਤੁ ਨਹੀਂ ਕੋਈ ਪਿਆਰਾ, ਤਹ ਏਕੁ ਨਿਰੰਜਨੁ ਅਲਖੁ ਨਿਰਾਰਾ।
ਤਹਾ ਕਾਲੁ ਕਰਮੁ ਜਗ ਰੋਗੁ ਨ ਬਿਆਪੈ, ਤਹਾ ਆਪ ਪਛਾਨਿਆ ਜਗ ਜੁਗ ਆਪੈ।
ਤਹ ਤੇਜਸ ਤਾਮਸੁ ਨਹੀਂ ਅਹੰਕਾਰਾ, ਨਾਨਕ ਤਹ ਏਕੋ ਅਲਖ ਅਪਾਰਾ ॥੨੦॥
ਤਹ ਕਾਮ ਕ੍ਰੋਧ ਨਾਹੀਂ ਅਭਿਮਾਨਾ, ਤਹ ਉਪਤਿ ਖਪਤਿ ਨਹੀਂ ਬੇਗਾਨਾ।
ਤਹ ਸਕਤਿ ਸਰਪ ਨਹੀ ਕਲ ਜੀਆ, ਤਹ ਤੇਜ ਅਪਤੇਜੁ ਨਹੀਂ ਮਿਤਿ ਬੀਆ।
ਤਹ ਧੰਧ ਬੰਧ ਨਾਹੀ ਸਿਰਿਕਾਰਾ, ਤਹ ਸੰਸਾ ਸੰਗ ਨਹੀ ਬੈਰਾਗਾ।
ਤਹ ਸੰਤ ਭਗਤ ਹਰਿ ਹੇਤਿ ਪਿਆਰੇ, ਨਾਨਕ ਸਰਨਿ ਪਰੇ ਆਤਮ ਬੀਚਾਰੇ ॥੨੧॥
ਤਹ ਜਪ ਤਪੁ ਸੰਜਮ ਨਹੀਂ ਬਨ ਬਾਸਾ, ਤਹ ਖਟ ਸਾਸਤ੍ਰ ਭਰਮ ਨ ਪਵਨ ਅਭਿਆਸਾ।
ਤਹ ਹਠ ਨਿਗ੍ਰਹ ਨਾਹੀਂ ਪਾਖੰਡਾ, ਤਹਾ ਆਦਿ ਨਿਰੰਜਨੁ ਮਹਾ ਬਲਵੰਡਾ।

7 ਪਾ ਗੁਰਮਾਤ (ਉਹੀ)

ਤਹ ਸਸੀਅਰ ਸੂਰ ਨਹੀਂ ਅੰਧਿਆਰਾ, ਤਹ ਨਰਕ ਸੁਰਗ ਨਾਹੀ ਸਿਰ ਮਾਰਾ ॥੨੨॥
ਤਹ ਕੂੜ ਕੁਸਤ ਨਹੀਂ ਝੂਠਿਆਰਾ, ਤਹ ਸਚੀ ਦਰਗਹ ਸਚ ਪਿਆਰਾ।
ਤਹ ਜੋਤਿ ਅਨੂਪ ਅਤੀਤੁ ਸਬਾਇਆ, ਤਹ ਵਰਨੁ ਭੇਖ ਨਾਹੀ ਬਾਪ ਨ ਮਾਇਆ।
ਤਹ ਉਤਮ ਨੀਚੁ ਨਹੀਂ ਕੋ ਅੰਤਰਾ, ਨਾਨਕ ਸੋ ਨਿਰਮਲ ਸਬਦਿ[8] ਨਿਰੰਤਰਾ ॥੨੩॥
ਤਹ ਨਾਰਿ ਪੁਰਖ ਕੁਟੰਬ ਸੁਤ ਧੀਆ, ਤਹ ਬੰਧਿਪੁ ਮਿਤ੍ਰ ਨਾਹੀ ਕੋਈ ਬੀਆ
ਤਹ ਖੇਤੀ ਵਣਜੁ ਨਾਹੀ ਬਿਉਹਾਰ, ਤਹ ਸੇਵਾ ਭਗਤਿ ਕਾ ਮੁਕਤਿ ਦੁਆਰ।
ਤਹ ਜਮ ਜਾਗਾਤਿ ਨਹੀਂ ਕਰੁ ਲੀਜੈ, ਨਾਨਕ ਤਹਾ ਸਚਾ ਸਚਿ ਪਤੀਜੈ ॥੨੪॥
ਲਸਕਰ ਲਾਖ ਨਹੀਂ ਤਹ ਬਾਹਾਂ, ਤਹ ਘੋੜੇ ਲਾਖ ਨਹੀਂ ਪਤਿਸਾਹਾਂ।
ਨਹੀਂ ਤਹ ਲਖ ਮਣ ਰੂਪਾ ਸੋਨਾ, ਨਹੀਂ ਤਹਾ ਖਾਸਾ ਮਲਮਲ ਝੋਨਾ।
ਨਹੀਂ ਤਹਾਂ ਤੰਬੂ ਪਲੰਘ ਨਿਵਾਰਾ, ਸਿੰਘਾਸਨ ਛਤ੍ਰ ਨਹੀਂ ਸਿਕਦਾਰਾ।
ਅਸ ਪਵਨ ਅਸਵਾਰ ਨਹੀਂ ਹਸਤੀ, ਤਹੀ ਰਾਜ ਨਿਆਇ ਬਹੈ ਨਹੀ ਤਖਤੀ ।੨੫॥
ਤਹ ਗੜ ਕੋਟ ਨਹੀ ਪਾਟੰਬਰ, ਤਹ ਛਤ੍ਰ ਧਾਰ ਨਹੀਂ ਝੂਠ ਅਡੰਬਰ।
ਤਹ ਨਾਹੀ ਪਾਨ ਤੰਬੋਲੀ ਹਰਿਮਾ, ਅੰਮ੍ਰਿਤ ਜਲ ਸੀਤਲ ਨਹੀਂ ਪਵਨਾ.
ਤਹ ਮਾਇ ਬਾਪ ਸੁਤ ਮੀਤ ਨ ਭਾਈ, ਕਾਮਣ ਕਾਮੁ ਨਹੀਂ ਤਹ ਰਾਈ।
ਸੰਤ ਸਭਾ ਗੋਸਟ ਸਚੁ ਥਾਨੁ, ਤਹਾ ਪਾਰਬ੍ਰਹਮ ਅਪਰੰਪਰ ਮਾਨੁ ॥੨੬॥
ਤਾ ਕੀ ਜੋਤਿ ਤ੍ਰਿਭਵਣ ਪ੍ਰਭ ਧਾਰੇ, ਤਾ ਕੀ ਜੋਤਿ ਗਗਨ ਧਰੂ ਤਾਰੇ।
ਤਾ ਕੀ ਜੋਤਿ ਸਸਿ ਸੂਰ ਉਜੀਆਰੇ, ਤਾ ਕੀ ਜੋਤਿ ਚੰਦਾ ਹਿਓ ਧਾਰੇ।
ਸੋ ਅਬਿਨਾਸੀ ਅਲਖ ਅਪਾਰੇ।
ਤਾਂ ਕੀ ਜੋਤਿ ਧਰਤਿ ਆਕਾਸਾ, ਨਾਨਕ ਮਿਲਿ ਜੋਤੀ ਕਵਲ ਬਿਗਾਸਾ ॥੨੭॥
ਤਾ ਕੀ ਜੋਤਿ ਬ੍ਰਹਮੇ ਕਈ ਕੀਏ, ਤਾਂ ਕੀ ਜੋਤਿ ਬਿਸਨੁ ਸਭ ਥੀਏ।
ਜੋਤਿ ਅਤੀਤ ਤ੍ਰੈਗੁਣ ਸਿਰ ਕਾਲਾ, ਦੇਵ ਦਾਨਵ ਵਸਿ ਸਰਨਿ ਦਇਆਲਾ।
ਘਟਿ ਘਟਿ ਜੋਤਿ ਰਹੈ ਲਿਖ ਲਾਈ, ਨਾਨਕ ਸੁੰਨ ਸਮਾਧਿ ਲਗਾਈ ॥੨੮॥
ਤਹ ਜੋਤਿ ਅਨਪ ਸਬਦਿ ਨਿਰਬਾਣੁ, ਕੇਵਲ ਬ੍ਰਹਮ ਸੋ ਸਬਦੁ ਪਛਾਣ।
ਤੁਮ ਹੀ ਪ੍ਰਭੁ ਜੀ ਅਵਰ ਨ ਕੋਇ, ਆਪੇ ਕਰੈ ਕਰਾਵੈ ਸੋਇ।
ਸੋ ਅਬਿਨਾਸੀ ਚੀਨੈ ਜਨੁ ਕੋਇ, ਨਾਨਕ ਪਨਰਪ ਜਨਮੁ ਨ ਹੋਇ ॥੨੯॥
ਹਉਮੈ ਤਿਆਗੈ ਕਰਮੁ ਚੁਕਾਵੈ, ਆਤਮਾ ਕਉ ਚੀਨੈ ਸੁਰਤਿ ਸਮਾਵੈ।
ਆਸਾ ਮਨਸਾ ਸਹਸਾ ਮੋਹੁ ਜਾਇ, ਰਹੈ ਅਤੀਤੁ ਅਵਗਤਿ ਸਰਨਾਇ।
ਤਾਂ ਕੀ ਜੋਤਿ ਕਈ ਮੁਨੀ ਮਹੇਸਾ, ਨਾਨਕ ਦੇਖਿ ਦਿਖਾਵੈ ਗੁਰੁ ਐਸਾ ॥੩੦॥
ਪ੍ਰਥਮੇ ਮਾਨ ਸਰਵੋਰ ਮਜਨ ਕਰੈ, ਦੂਤੀਆ ਦਖਿਣ ਕਉ ਦ੍ਰਿਸਟਿ ਧਰੈ।
ਦਖਣ ਭੇਜੇ ਪਛਿਮ ਕੋ ਜਾਇ, ਤਉ ਹਾਟ ਪਟਨ ਕੀ ਸੋਝੀ ਪਾਇ।
ਪਛਮ ਤੇ ਜੋ ਚੜੇ ਸੁਮੇਰ, ਆਵੈ ਪਰਦਖਣਾ ਕੈ ਫੇਰਿ ।੩੧॥
ਸਾਧ ਸੰਗਤਿ ਮਿਲਿ ਬੁਧਿ ਪ੍ਰਗਾਸ, ਪ੍ਰਾਨ ਮੁਕਤਿ ਮੇਲਾ ਪ੍ਰਭੁ ਤਾਸ।

8. ਪਾ: ਸਰਬ (ਗੁ: ਨ: ਦ: 1002/ਗੁ: ਨ: ਦ: 944)

ਦੇ ਪਰਦਖਣਾ ਚੜੈ ਆਕਾਸਿ, ਗਗਨੰਤਰ ਬੈਸੇ ਤਖਤ ਨਿਵਾਸੁ।
ਅੰਤਰਿ ਬਾਹਰਿ ਏਕੋ ਆਦਿ, ਨਾਨਕ ਸੋ ਗੁਰ[9] ਆਦਿ ਜੁਗਾਦਿ ॥੩੨॥
ਆਦਿ ਜੁਗਾਦਿ ਰਹਿਉ ਸਮਾਇ, ਅਕੁਲ ਅਬਿਨਾਸੀ ਤਿਸੁ ਤਿਲ ਨ ਤਮਾਇ।
ਤ੍ਰਿਭਵਣ ਜੀਅ ਜੋਤਿ ਸਭ ਤਾ ਕੀ ਗੁਰ ਗਿਆਨ ਬੁਧਿ ਅਸਥਿਰ ਮਤਿ ਜਾ ਕੀ[10]।
ਸਾਕਤ ਮੁਗਧ ਕਾਲ ਵਸਿ ਕੀਨੇ, ਸੋ ਮੁਕਤਾ ਜੋ ਆਤਮ ਕਉ ਚੀਨੇ।
ਸੋ ਚੀਨੇ ਜਿਸੁ ਆਪਿ ਦਇਆਲੁ, ਨਾਨਕ ਅਨਹਦਿ ਸਬਦ ਨਿਹਾਲੁ[11] ॥੩੩॥
ਤਹਾਂ ਸਚੁ ਹੀ ਸਚੁ ਸਚਾ ਤਿਹ ਰੂਪਾ, ਤਹਾ ਸਰਬ ਮਈ ਤਹਾ ਸਚ ਰੂਪਾ।
ਤਹ ਨਿਰਭਉ ਥਾਉ ਸਚਾ ਸਚ ਕੋਟ, ਬ੍ਰਹਮਪੁਰੀ ਸੁਖੀ ਸਭ ਲੋਕ।
ਤਹ ਦੁਖ ਸੰਤਾਪ ਨ ਸੰਸਾ ਰੋਗੁ, ਨ ਕੋ ਮਰੈ ਨ ਕੋਈ ਸੰਜੋਗ।
ਤਹ ਅਮਰਾਪੁਰ ਨਗਰੀ ਨਿਹਚਲ ਥਾਉ, ਤਹ ਨਾਨਕ ਪਿੰਡ ਬਖਸੀਸ ਗਿਰਾਓ ॥੩੪॥
ਤਹ ਕਿਸੈ ਨ ਦੂਖ ਨ ਕੋਈ ਭੂਖਤ, ਤਹ ਸਭ ਕੋ ਸਖੀ ਦੁਖੀ ਨਹ ਰੋਵਤ।
ਕਾਲ ਕੰਟਕ ਕੀ ਨਾਂਹੀ ਖੇਟਾ, ਤਹਾ ਜਮਡੰਡ ਕੀ ਨਾਹੀ ਭੇਟਾ।
ਤਹਾ ਖਉਫ ਖਤਾ ਨਾਹੀ ਥੈ ਕਾਲ, ਤਹ ਜੋਰ ਜੁਲਮ ਨਾਹੀ ਜਾਵਾਲ।
ਤਤਾ ਨਿਰਭਉ ਨਗਰ ਸਦਾ ਅਜਰਾਵਰੁ, ਤਹਾ ਨਾਨਕ ਸੰਗਤ ਕੀਰਤਨ ਕਾ ਆਹਾਰ ॥੩੫॥
ਤਹਾ ਸਚੀ ਸੰਗਤ ਸਚੇ ਗੁਰਭਾਈ, ਤਹਾਂ ਸਚੇ ਪ੍ਰੀਤਮ ਪ੍ਰਾਨ ਸਹਾਈ।
ਤਹ ਸਚਾ ਨਗਰ ਅਟਲ ਅਬਿਨਾਸੀ, ਤਹ ਸਭ ਕਕ ਸਚਾ ਆਇ ਨ ਜਾਸੀ।
ਤਹ ਸਚ ਬਾਣੀ ਗੁਰਮੁਖ ਗਾਵਹਿ, ਨਾਨਕ ਸਚੇ ਸਚੁ ਸਮਾਵਹਿ ॥੩੬॥
ਤਹ ਸਚਾ ਰੂਪ ਅਨੂਪ ਅਪਾਰੁ, ਪਰਮ ਜੋਤ ਨਾਮ ਪਰਵਾਰੁ।
ਤਹ ਅਨੂਪ ਦੇਹ ਨਿਰਮਲੀ ਜੋਤ, ਤਹ ਕਾਯਾ ਕਾਚੀ ਨਾਹੀ ਤਹ ਛੋਤ।
ਤਹ ਰਕਤ ਬਿੰਦ ਕੀ ਨਹੀਂ ਮੜੋਲੀ, ਤਹ ਤਸਕਰ ਪੰਚ ਨਹੀ ਇਕ ਟੋਲੀ।
ਤਹ ਅਨੰਦ ਬਿਨੋਦ ਕੋਡ ਅਖਾਰੇ, ਤਹ ਸੋਭਾਵੰਤ ਸੰਤ ਹਰਿ ਪਿਆਰੇ।
ਤਹ ਆਦਿ ਨਿਰੰਜਨ ਦੀਨ ਦਇਆਲਾ, ਤਹ ਨਾਨਕ ਨਦਰੀ ਨਦਰਿ ਨਿਹਾਲਾ ॥੩੭॥
ਤਹ ਅਨਹਦ ਸਬਦੁ ਅਨਾਹਦ ਗਾਵਹਿ, ਤਹ ਪਾਰਬ੍ਰਹਮ ਪਰਮੇਸਰ ਭਾਵੇਹਿ।
ਤਹ ਅਸੰਖ ਭਗਤ ਸਚ ਸਫਾ ਬਹੰਤੇ, ਤਹ ਸਚੀ ਬਾਣੀ ਗੁਰਮੁਖਿ ਗਾਵੰਤੇ।
ਤਹ ਸਚੀ ਜੋਤਿ ਅਨੂਪ ਅਪਾਰਾ, ਤਹ ਨਾਨਕ ਸਚੋ ਸਚ ਵਰਤਾਰਾ ॥੩੮॥
ਤਹ ਸਚੀ ਸਿਫਤਿ ਸਾਚਾ ਵਾਪਾਰੁ, ਤਹ ਸਚਾ ਆਪਿ ਸਚੁ ਦਰਬਾਰੁ।
ਤਹ ਅਸੰਖ ਭਗਤ ਪ੍ਰਭ ਪਾਸਿ ਹਜੂਰ, ਹਰਿ ਸੰਗ ਰਾਤੇ ਰਹੈ ਭਰਪੂਰਿ।
ਤਹ ਅਸੰਖ ਜੋਧ ਮਹਾ ਬਲ ਸੂਰੇ, ਤਹ ਗੁਣੀ ਗਿਆਨੀ ਗੁਰਮੁਖ ਪੂਰੇ।
ਤਹ ਗੁਰਮੁਖਿ ਗਾਈਐ ਸਚੀ ਬਾਣੀ, ਤਹ ਨਾਨਕ ਪਾਈਐ ਪਦ ਨਿਰਬਾਣੀ ॥੩੯॥
ਤਹ ਸਚੁ ਦਲੀਚਾ ਸਚੁ ਤਖਤੁ ਪਾਉ, ਆਦਿ ਜੁਗਾਦੀ ਸਚ ਪਸਾਉ।

---

9 ਪਾ ਸੰਗੀ (ਗੁ ਨ ਦ 944)

10 ਪਾ ਗੁਰ ਗਿਆਨੁ ਧਿਆਨੁ ਦੀਆਂ ਬੁਧਿ ਤਾਕੀ (ਉਹੀ)

11 ਗੁ. ਨ ਦ 944 ਵਿਚ ਇਸ ਅਧਿਆਇ ਦੇ ਕੇਵਲ 26 ਬੰਦ ਹੀ ਪ੍ਰਾਪਤ ਹਨ ਪਰ ਗੁ ਨ ਦ 1002 ਵਿਚ ਸਾਰੇ ਦੇ ਸਾਰੇ 45 ਬੰਦ ਮਿਲਦੇ ਹਨ।

ਦੂਜਾ ਹੋਇਆ ਨਾ ਹੋਸੀ ਹੋਗੁ, ਆਦਿ ਅੰਤ ਸਚਾ ਸੰਜੋਗੁ।
ਗੁਰਮਖਿ ਸਚ ਸਬਦੁ ਨੀਸਾਣੁ, ਆਦਿ ਜੁਗਾਦਿ ਅਭਗੁ ਦੀਬਾਣੁ।
ਅਭਗ ਆਦਿ ਸੰਭੂ ਸੰਬਾਦਿ, ਨਾਨਕ ਆਦਿ ਜੁਗਾਦੀ ਆਦਿ ॥੪੦॥
ਆਦਿ ਜੁਗਾਦੀ ਸਚੁ ਗੁਰ ਗਿਆਨੁ, ਆਦਿ ਅੰਤ ਗੁਰ ਗਿਆਨੁ ਧਿਆਨੁ।
ਨਿਹਚਲੁ ਅਪਰੰਪਰੁ ਸਦਾ ਅਬਿਨਾਸੀ, ਨਿਹਚਲੁ ਨਾਮੁ ਆਇ ਨਾ ਜਾਸੀ।
ਨਿਹਚਲੁ ਹਰਿ ਕੀਰਤਨੁ ਅਖਿਲ[12] ਅਖੰਡ, ਨਾਨਕ ਨਿਹਚਲੁ ਸਚਾ ਸਚੁ ਖੰਡ ॥੪੧॥
ਤਹ ਸਚੀ ਪ੍ਰੀਤਿ ਨ ਕਬਹੂੰ ਟੂਟੈ, ਨਵਨਿਧ ਨਾਮ ਅਖੁਟ ਨ ਖੁਟੈ।
ਤਹ ਅਚਲ ਪਿੰਡ ਸੰਗਮ ਗੁਰਭਾਈ, ਤਹ ਨਾਮ ਸੁਹੇਲੇ ਗਲ ਲਏ ਮਿਲਾਈ।
ਤਹ ਪਰਮਹੰਸ ਪ੍ਰੀਤਮ ਹਰਿ ਪਿਆਰੇ, ਤਹੀ ਮਿਲੇ ਸੁਪ੍ਰੀਤਮ ਸਬਦ ਸਵਾਰੇ ॥੪੨॥
ਤਹ ਮਿਲੇ ਪ੍ਰੀਤਮ ਫਿਰ ਨਹੀਂ ਵਿਛੋਹਾ, ਤਹ ਥਾਨਪਤੀ ਨਿਜ ਮਹਲੀ ਸੋਹਾ।
ਤਹ ਸਚਾ ਨਿਰੰਕਾਰ ਘਰਿ ਅਪਨੇ ਆਯਾ, ਤਹ ਗੁਰਮਹਲੀ ਮਹਊ ਬੁਲਾਯਾ।
ਤਹ ਅਕਲ ਪੁਰਖ ਕੇਵਲ ਗੁਰ ਗਿਆਨ, ਤਹ ਨਾਨਕ ਜਗ ਜੁਗ ਪਰਮ ਨਿਧਾਨ ॥੪੩॥
ਗੁਰਮੁਖਿ ਚੀਨੈ ਪਦ ਨਿਰਬਾਣੁ, ਅਨਹਦ ਰਾਤਾ ਸਬਦ ਨਿਰਬਾਣ।
ਗੁਰਮਤਿ ਸਚੁ ਪ੍ਰਾਪਤ ਪੋਤੈ, ਸਚੁ ਦੁਲੀਚੈ ਬੈਠਾ ਓਤੈ।
ਸਚੀ ਸੁਰਤਿ ਸਬਦ ਮਨੁ ਧੀਰ, ਨਾਨਕ ਸਾਹਿਬ ਏਕੁ ਵਜੀਰੁ ॥੪੪॥
ਅਟਲ ਅਖੰਡ ਕੇਵਲ ਕਵਲੰਤੁ, ਸਾਖ ਤਰੋਵਰ ਮੋਹਣ ਮੰਤ।
ਰਤਨ ਜਵੇਹਰ ਸਤਸਰ ਭਰਿਆ, ਮੁਫਲ ਬਿਰਖ ਅੰਮ੍ਰਿਤ ਰਸ ਫਲਿਆ।
ਲਾਲ ਗੁਲਾਲਾ ਗਹਬਰ ਗੂੜਾ, ਸੁਭਰ ਸਰੋਵਰ ਭਰਿ ਭਰਪੂਰਾ।
ਸਤ ਸਰੂਪ ਸਰਬ ਸਿਰ ਅਕਾਲੁ, ਨਾਨਕ ਆਦਿ ਅੰਤ ਦੀਨ ਦਇਆਲ ॥੪੫॥

---

12 ਪਾ ਅਟਲ (ਗੁ ਨ ਦ. 1002)

12

## *ਰਾਗ ਰਾਮਕਲੀ ਮਹਲਾ ੧*

---

*੧ੴ ਸਤਿਗਰ ਪ੍ਰਸਾਦਿ*

### *ਉਨਮਨ ਸੁੰਨ ਪ੍ਰਾਨ ਪਿੰਡ ਕਾ ਬੰਧੇਜ ਗੁਹਜੀ ਬਾਣੀ*

***ਸਲੋਕ***[1] ਆਤਮ ਪਰਬੋਧੁ ਤਤੁ ਅਗਮ ਬੀਚਾਰੁ, ਪਰਮਾਰਥ ਪ੍ਰਾਨਿ ਸੰਗਲੀ ਗਿਆਨ ਬਿਬੇਕੁ ਅਪਾਰੁ।
ਅਗਮੁ ਖਾਣੀ ਅਗਮ ਗੁਰ ਗਿਆਨੁ, ਆਦਿ ਅੰਤ ਜਪਿ ਏਕੋ ਧਿਆਨ ॥੧॥
***ਪਉੜੀ*** : ਉਨਮਨਿ ਸੁੰਨ ਆਦਿ ਆਪਾਰੰ, ਗਗਨਿ ਉਤਪਤਿ ਤੇ ਪਵਨ ਨਿਰਾਰੰ।
ਪਵਨ ਉਤਪਤਿ ਤੇ ਜਲਬਿੰਬ ਅਕਾਰੰ, ਸਰਬ ਨਿਰੰਤਰਿ ਅਲੇਖ ਅਨੂਪ ਅਪਾਰੰ
ਸੁਰਤਿ ਸਬਦਿ ਧੁਨਿ ਓਅੰਕਾਰੰ, ਆਦਿ ਅਨੂਪ ਪ੍ਰਾਨ ਆਧਾਰੰ ॥੧॥
ਐਸਾ ਅਲਖ ਅਪਾਰ ਨਿਰਾਲਾ, ਸੋ ਅਮਰੁ ਅਡੋਲੁ ਸਰਬ ਸਿਰਿ ਕਾਲਾ ।੧ ਰਹਾਉ॥
ਸੁਨ ਸਬਦ ਤੇ ਉਠੈ ਝੁਨਕਾਰ, ਸੁੰਨ ਸਬਦਿ ਤੇ ਓਅੰਕਾਰ।
ਸੁੰਨ ਸਬਦਿ ਤੇ ਪਉਨੁ ਬਿਚਾਰਿ, ਸੁੰਨ ਸਬਦਿ ਤੇ ਅਗਨੀ ਚਾਰਿ
ਸੁੰਨੇ ਜਲ ਧਰਣੀ ਆਕਾਰ [2]
ਓਅੰਕਾਰ ਲੈ ਬ੍ਰਹਮਾ ਭਇਆ, ਦੇਵੀ ਦੇਵ ਉਪੰਨੇ ਮਇਆ ॥੨॥
ਜੀਉ ਜੋਤਿ ਘਟਿ ਘਟਹਿ ਸਮਾਨਾ, ਕੂਚ ਮੁਕਾਮੁ ਹੁਕਮੁ ਨੀਸਾਨਾ।
ਸੋ ਆਦਿ ਜੁਗਾਦੀ ਅਬਗਤੁ ਭਇਆ, ਸੋ ਅਕੁਲੁ ਅਲੇਖ ਅਪਾਰ।
ਸੋਗ[3] ਵਿਜੋਗੁ ਨ ਤਿਸ ਕਦੇ ਸੋ ਨਾਇਕ ਨਾਥੁ ਮੁਰਾਰ।
ਅਦਿਸ੍ਟ ਅਲਿਪਤੁ ਅਲੇਖ ਸੋ, ਤਾਂ ਕਾ ਕਥਨੁ ਨ ਜਾਈ ਪਾਰਾਵਾਰ[4]
ਘਟਿ ਘਟਿ ਬਸੈ ਨ ਦੀਸਈ, ਜਹ ਦੇਖਾ ਤਹ ਸੋਇ
ਜਿਨਿ ਕਰਿ ਬੀਚਾਰੁ ਜਗ ਥਾਪਿਆ, ਓਹ ਮਰੈ ਬੂਢਾ ਹੋਇ ॥੩॥
ਅਪਰੰਪਰ ਪੁਰਖ ਅਪਾਰ ਸੋ, ਬ੍ਰਹਮੁ ਬਿਧਾਤਾ ਰਾਇ।
ਅਦ੍ਰਿਸਟੂ ਅਲਿਪਤ ਅਲੇਖ ਸੋ, ਅਖਲ ਨ ਲਖਿਆ ਜਾਇ।
ਉਹੁ ਨਾਰਿ ਨ ਪੁਰਖ ਨ ਜਾਤਿ ਤਿਸੁ, ਸੋ ਅਕਾਲ ਨਹੀਂ ਸਿਰਿ ਕਾਲੁ

---

1. ਇਹ ਸਲੋਕ ਪੰਜ ਯੂ 765 ਵਿਚ ਨਹੀਂ ਹੈ।
2. ਇਹ ਤੁਕ ਸ ਸ. ਵਿਚੋਂ ਲੈ ਕੇ ਪਾਈ ਹੈ।

3-4. ਇਹ ਪਾਠ ਪੰਜ ਯੂ 765 ਅਤੇ ਗੁ. ਨ. ਦ ਨੰ 750 ਵਿਚ ਨਹੀਂ ਹੈ।

ਸੁਪਨਾ ਬਾਜੀ ਜਗੁ ਕੀਆ, ਸਿਰਿ ਸਿਰਿ ਮਾਇਆ ਜਾਲੁ।
ਗਤਿ ਮਿਤਿ ਬੇਦੁ ਨਾ ਪਾਵਹੀ, ਭੇਦੁ ਕਤੇਬਾ ਨਾਹਿ।
ਪੜਿ ਪੁਸਤਕਿ ਅੰਤੁ ਨ ਪਾਈਐ, ਸਿਧ ਸਾਧਿਕ ਗੁਣ ਗਾਹਿ ॥੪॥
ਬੇਦ ਕਤੇਬਾ ਪੰਧਰੋ, ਤ੍ਰੈਗੁਣ ਕਥੇ ਬਿਸਥਾਰੁ।
ਅੰਤੁ ਨ ਪਾਵਹਿ ਬਪੜੈ, ਉਹੁ ਊਚਾ ਅਗਮ ਅਪਾਰੁ
ਉਹ ਆਦਿ ਪੁਰਖ ਅਪਰੰਪਰੋ, ਸੋ ਆਦਿ ਜੁਗਾਦਿ ਆਦਿ।
ਕੀਮਤਿ ਕਿਨੈ ਨ ਪਾਈਐ, ਇੰਦ੍ਰਾਦਿਕ ਬ੍ਰਹਮਾਦਿ।
ਚਹੁ ਜੁਗੀ ਸਾਲਾਹਿਆ, ਕੀਮਤਿ ਕਿਨੈ ਨ ਪਾਇ।
ਜੋ ਸਤਿਗੁਰ ਅਲਖ ਲਖਾਇਆ[5], ਘਟਿ ਘਟਿ ਤ੍ਰਿਭਵਣ ਮਾਹਿ ॥੫॥
ਸਿਵ ਸਨਕਾਦਿ ਬ੍ਰਹਮਾਦਿਕਾ, ਇੰਦ੍ਰਾਦਕ ਮੁਨਿ ਦੇਵ।
ਸਨਕਾਦਿਕ ਜਨਕਾਦਿਕਾ, ਹਰਿ ਚਰਨ[6] ਸਾਧੁ ਗੁਰਸੇਵ।
ਸੁਰ ਨਰ ਮੁਨਿ ਜਨ ਸਖ ਬਿਆਸ, ਬ੍ਰਹਮਾ ਬਿਸਨ ਮਹੇਸ।
ਅੰਤੁ ਨ ਪਾਵਹਿ ਬਪੜੇ, ਅਪਰੰਪਰ ਪੁਰਖ ਅਲੇਖ
ਕਿਲਿ ਬਿਖ ਹੰਤੇ ਨਰਹ ਨਰੁ, ਸੁਰਨਰ ਦੇਉ ਅਪਾਰੁ।
ਪ੍ਰਾਨ ਪੁਰਖ ਪੁਰਖੋਤਮੋ, ਉਤਭੁਜ ਚਲਿਤ ਨਿਰਾਰ ॥੬॥
ਬ੍ਰਹਮਾ ਬਿਸਨੁ ਮਹੇਸ ਮੁਨਿ, ਕਵਲਾ ਕੰਤੁ ਮਰਾਰਿ।
ਕਿਰਤੁ ਲਿਖਿਆ ਰਚਨੁ ਰਚਿਆ, ਤ੍ਰੈਗੁਣ ਕਰਿ ਬਿਸਥਾਰੁ।
ਸੋ ਆਦਿ ਨਿਰੰਜਨ ਤ੍ਰਿਭਵਣਿ ਧਨੀ, ਘਟਿ ਘਟਿ ਰਹਤੁ ਨਿਰਾਰੁ।
ਗਿਆਨੀ ਧਿਆਨੀ ਕਥਿ ਕਥਿ ਰਹੈ, ਅੰਤੁ ਨ ਪਾਰਾਵਾਰੁ
ਆਪੇ ਆਪ ਉਪਾਇ ਕੈ, ਬ੍ਰਹਮ ਕਵਲੁ ਪਰਗਾਸੁ
ਨਾਨਕ[7] ਸਹਜੀ ਰਵਿ ਰਹਿਆ, ਉਰਧਿ ਕਵਲ ਬਿਗਾਸੁ ॥੭॥
ਦੁਇ ਪੁੜ ਜੋੜਿ ਵਿਛੋੜਿ ਕੈ, ਧਰਤਿ ਕੀਆ ਆਕਾਸ
ਆਪੈ ਕਰਨ ਸਮਰਥ ਹੈ, ਆਪਿ ਉਪੰਨਾ ਤਾਸੁ।
ਖੰਡ ਦੀਪ ਕਈ ਲੋਅ ਕਰਿ, ਗਗਨ ਮੰਡਲੁ ਪਾਤਾਲ।
ਸਰਬ ਨਿਰੰਤਰਿ ਏਕ ਤੂੰ, ਅਬਿਨਾਸੀ ਅਬਿਚਾਲੁ।
ਕਰੈ ਕਰਾਵੈ ਕਰਮ, ਕਰਿ ਕਰਿ ਵੇਖੈ ਸੋਇ।
ਨਾਨਕ ਏਕੋ ਰਵਿ ਰਹਿਆ, ਅਵਰੁ ਨ ਦੂਜਾ ਕੋਇ ॥੮॥
ਜਲ ਬਿੰਬ ਅੰਧਾਰੁ ਘੋਰ, ਤਹ ਕੀਉ ਚਲਿਤ ਅਪਾਰ
ਸਿਵ ਸਕਤੀ ਸਾਖੀ ਕਰੇ, ਕੀਤਾ ਦਸਵਾ ਦੁਆਰੁ[8]।
ਚੰਦ ਸੂਰਜੁ ਦੁਇ ਸਾਖੀਆ, ਕਰਿ ਨਿਰਮਲ ਜੋਤਿ ਉਜੀਆਰ।

5 ਪਾ ਤ੍ਰਿਭਵਣ ਰਹਿਆ ਸਮਾਇ (ਗੁ ਨ ਦ ਨੰ. 750)
6 ਪਾ ਦਰਸਨ (ਉਹੀ)
7 ਪਾ ਨਾਨਕ ਸੂਬੇ ਰਵਿ ਰਹਿਆ ਉਧਰੈ ਕਵਲ ਬਿਗਾਸੁ (ਉਹੀ)
8. ਪਾ ਸਿਵ ਸਕਤੀ ਘਰਿ ਅਵਤਰੇ ਰਕਤ ਬਿੰਦੂ ਆਕਾਰ (ਗੁ ਨ ਦ ਨੰ 752/ਸ ਸ)

ਕਰਿ ਕਰਿ ਵੇਖੈ ਸੋ ਪਾਤਿਸਾਹ, ਸੁਰਗ ਮਿਰਤ ਪਾਤਾਲਿ।
ਕਿਰਤੁ ਨ ਜਾਈ ਮੇਟਿਆ, ਜੋ ਲਿਖਿਆ ਸੋ ਨਾਲਿ।
ਆਪੇ ਕਹੈ ਬੁਝੈ ਸੁਨੈ, ਆਪੇ ਕਰੈ ਬੀਚਾਰੁ।
ਨਾਨਕ ਦੂਜਾ ਕੋ ਨਹੀ, ਸਿਰਿ ਸਿਰਿ ਸਿਰਜਣਹਾਰੁ ॥੯॥
ਪ੍ਰਾਨ ਮੁਕਤਿ ਪ੍ਰਾਪਤ ਗੁਰ ਗਿਆਨੁ, ਗਿਆਨ ਧਿਆਨ ਗੁਰ ਸਬਦ ਪਛਾਨੁ।
ਅਕਲੁ ਅਬਿਨਾਸੀ ਕਰਨੇਹਾਰੁ, ਅਕਥ ਕਥਾ ਅਗਮੁ ਬੀਚਾਰੁ।
ਘਟਿ ਘਟਿ ਆਦਿ ਅਦਿਸਟੁ ਬਣਾਇਆ, ਨਾਨਕ[9] ਆਪੇ ਕਰਿ ਕਰਿ ਵੇਖੈ ਚਲਿਤ ਉਪਾਇਆ ॥੧੦॥
ਜਹਾਂ ਦੇਖਾ ਤਹਾ ਤੁਮਰਾ ਖੇਲੁ, ਪਉਣ ਪ੍ਰਾਣੀ ਅਗਨੀ ਕਾ ਮੇਲੁ।
ਇਸੁ ਦੇਹੀ ਮਹਿ ਅਲਖੁ ਸਮਾਨਾ, ਬੂਝਹੁ ਗੁਰ ਗਿਆਨੀ ਇਹੁ ਪਦੁ ਨਿਰਬਾਨਾ।
ਤ੍ਰੈ[10] ਗੁਨ ਤੇ ਉਪਰਿ ਸੋ ਬ੍ਰਹਮ ਗਿਆਨੀ, ਨਾਨਕ ਬੂਝ ਲੇਹੁ ਇਹ ਅਕਥੁ ਕਹਾਨੀ ॥੧੧॥
ਸੋ ਆਦਿ ਪੁਰਖ ਅਬਿਗਤੁ ਸੁਜਾਣ, ਜਿਨਿ ਜਗੁ ਥਾਪਿਆ ਚਲਿਤ ਬਿਡਾਨੁ।
ਪੰਚ ਤਤ ਲੈ ਇਹ ਘਟਿ ਥਾਪਿ, ਜੋ ਕਿਛੁ ਕੀਨਾ ਸੁ ਸਭ ਕੁਛ ਆਪਿ।
ਅਪੁ ਤੇਜ ਬਾਇ ਪ੍ਰਥਮੀ ਆਕਾਸੁ, ਪੰਚਿ ਮਿਲੈ ਜੀਉ ਜੋਤਿ ਪ੍ਰਗਾਸੁ।
ਸੋਹੰ ਆਦਿ ਨਿਰੰਜਨੁ ਸੋਇ, ਨਾਨਕ ਦੂਜਾ ਅਵਰ ਨ ਕੋਇ ॥੧੨॥
ਦੁਇ ਮਿਲਿ ਜਗਤੁ ਉਪਾਇਆ, ਪਿਤਾ ਮਾਤਾ ਹੇਤੁ ਮਿਲਾਇਆ।
ਜੋ ਉਪਜੈ ਸੋ ਬਿਨਸਸੀ, ਕਿਰਤੁ ਨ ਮੇਟਿਆ ਜਾਇ।
ਗਰਭ ਵਾਸ ਮਹਿ ਆਇਓ, ਚੰਚਲੁ ਕਰਿ ਸੰਜੋਗੁ।
ਸਿਵ ਸਕਤੀ ਘਰ ਆਇਓ, ਪੰਚ ਅਗਨਿ ਤਨਿ ਰੋਗੁ।
ਜੀਉ ਜੋਤਿ ਪਵਨਾ ਮਿਲੈ, ਮਾਤ ਪਿਤਾ ਰਸ ਭੋਗ।
ਨਾਨਕ ਸਰਨਿ ਅਪਾਰ ਕੀ, ਕਟੀਅਹਿ ਸੋਗ ਬਿਜੋਗੁ ॥੧੩॥
ਸਾਗ ਮਹਿ ਬੂੰਦ ਕੀਉ ਬਿਸਥਾਰੁ, ਤਾ ਕਾ ਕੋਇ ਨਾ ਪਾਵੈ ਪਾਰੁ।
ਬਰਨ ਜਾਤਿ ਕੁਲੁ ਕਿਆ ਤਿਸ ਕਹੀਐ, ਸੋ ਅਬਿਨਾਸੀ ਗੁਰ ਕੀ ਮਤਿ ਲਹੀਐ।
ਸਾਸੁ ਮਾਸੁ ਤਨੁ ਧਨੁ ਮਨ ਤਾ ਕਉ, ਸੋ ਅਲਖ ਪੁਰਖ ਅਪਰੰਪਰ ਸਾ ਕਉ ॥੧੪॥
ਸਾਠਿ ਦਿਨਸੁ ਮਹਿ ਪਿੰਡ ਸਭ ਭਇਆ, ਰਕਤ ਬਿੰਦੁ ਤੇ ਪਿੰਡ ਉਪਇਆ।
ਜੀਆ ਕਾ ਜੀਉ ਪਉਣੁ ਹੈ, ਬਿਨੁ ਪਉਣੈ ਜੀਉ ਕਉਣ ਹੈ।
ਪਉਣ ਮਾਇਆ ਕਾ ਆਕਾਰੁ ਹੈ, ਜਬ ਪਵਨਾ ਤਬ ਦੇਹ ਬਿਸਥਾਰ ਹੈ।
ਜਬ ਦੇਹ ਛੋਡਿ ਪਵਨ ਚਲੈ, ਤਬ ਭਸਮੁ ਭਏ ਤਨੁ ਖਾਕੁ ਰਲੈ।
ਸਰਬਾ ਊਪਰਿ ਹੁਕਮੁ ਕਰਿ, ਸਰਬ ਨਿਰੰਤਰਿ ਸੋਇ।
ਨਾਨਕ ਮਨ ਤਨ ਪ੍ਰਭਿ ਬਸੈ, ਅੰਤਿ ਸਹਾਈ ਹੋਇ ॥੧੫॥
ਕਰੈ ਕਰਾਵੈ ਕਰਨੈਹਾਰ, ਕਰਿ ਕਰਿ ਵੇਖੈ ਸਿਰਜਨਹਾਰੁ।
ਆਨੰਦ ਰੂਪ ਅਨੂਪ ਅਪਾਰਾ, ਕੀਤੇ ਕਾ ਨਾਹੀ ਕੁਛੁ ਚਾਰਾ।

9 ਨਾਨਕ ਪਦ ਗੁ ਨ ਦ ਨੰ 750 ਵਿਚ ਨਹੀਂ ਹੈ।
10 ਪਾ ਤ੍ਰਿਬਿਧ (ਗੁ ਨ ਦ ਨੰ 750)।

ਚੇਤਨਾ ਮੁਖੀ ਸਦਾ ਦਰਿ ਸੁਖੀ, ਅਚੇਤ ਪਿੰਡੁ ਨਾਨਕ ਦਰਿ ਦੁਖੀ ।੧੬॥
ਤੀਨ ਚਾਰਿ ਮਾਸ ਉਦਰ ਮਹਿ ਭਏ, ਦੁਇ ਮਾਸ ਮਹਿ ਪ੍ਰਾਨ ਕਰਏ
ਕੈ ਚਕਰ ਧਾਰਿ ਸਰਬ ਸਰੀਰੁ ਅਕਾਰੁ, ਤਹਿ ਖਾਣ ਪੀਣੁ ਨਾਹੀ ਪਵਣੁ ਅਹਾਰੁ ।
ਸੁਖ ਦੁਖ ਕੀ ਸਾਰ ਨ ਜਾਨਈ, ਹਰਖੁ ਸੋਗੁ ਤਿਸੁ ਨਾਹਿ।
ਪਾਪੁ ਪੁੰਨ ਨਹੀਂ ਮਨਿ ਬਸੈ, ਸੁਚਿ ਸੰਜਮੁ ਨਹੀਂ ਤਾਹਿ।
ਜੋ ਕਿਛ ਕੀਆ ਕਮਾਇਆ, ਤੈਸੇ ਬੰਧਨ ਪਾਹਿ।
ਕਰਮ ਬੰਧਨ ਕੀ ਜੇਵੜੀ, ਨਰਿ ਸਾਕਤ ਦੁਖ ਸਹਾਇ ।੧੭॥
ਖਟ ਪੰਚ ਮਾਸ ਬਿਧਿਨਾਂ ਕੀਉ, ਮੁਖ ਮਸਤਕਿ ਪਗੁ ਹਾਥ।
ਨਾਕੁ ਕਾਨੁ ਮੁਖਿ ਜੀਭ ਤਿਸ, ਨਾਰ ਪੁਰਖ ਕਾ ਰਾਥੁ
ਭਵਨ ਗਗਨੁ ਸਭ ਤਨ ਕੀਓ, ਸੋ ਸਪਤ ਸਮੁੰਦ ਸਧੀਰ।
ਪਰਮ ਜੋਤਿ ਅਨੰਦ ਰੂਪ, ਮਨੁ ਤਨਿ ਦੇਹਿ ਸਰੀਰ।
ਪਰਮ ਹੰਸ ਬਿਚਿ ਨਾਇਕੋ, ਸੋ ਹੋਇਆ ਆਦਿ ਅਨੀਲੁ।
ਮਥਿ ਸਮੁੰਦਰ ਰਚਨਾ ਕਰੀ, ਨਿਰੰਕਾਰ ਆਕਾਰ।
ਪੰਚਿ ਤਤੁ ਕਰਿ ਸਾਜਿਓ, ਬੰਕ ਦੇਹ ਦਸ ਦੁਆਰ।
ਤ੍ਰੈ ਲੋਕ ਨਾਥੁ ਸਚਾ ਧਨੀ, ਨਿਰਮਲ ਜੋਤਿ ਅਪਾਰੁ ॥੧੮॥
ਨੈਨ ਉਦਰੁ ਸਭ ਤਨ ਕੀਓ, ਸੋ ਸੰਮਰਥੁ ਕਰਨੈ ਜੋਗੁ।
ਅਸਤਾ[12] ਚਰਨ ਮਨੁ ਮਤਿ ਕੀਉ, ਸੁ ਘਟਿ ਮਟਿ ਕੀਆ ਸੰਜੋਗ।
(ਅਸਤ ਸਿੰਮ੍ਰਤ ਮਤ ਗੁਰ ਮਹੀ)
ਕਾਇਆ ਨਗਰੁ ਗੜੁ ਸਾਜਿਆ, ਵਿਚਿ ਬਾਲਕੁ ਭੋਗੈ ਭੋਗ।
ਆਤਮ ਜੋਤਿ ਸੰਜੋਗੁ ਕਰਿ, ਸਿਵ ਸਕਤੀ ਘਰਿ ਵਾਸੁ।
ਨਾਭ ਕਮਲ ਸਤੁਸਰਿ ਕੀਆ, ਮਨ ਇੰਦਰੀਆ ਆਕਾਸ।
ਜੋਗੁ ਬਿਜੋਗੁ ਸੰਜੋਗ ਘਰਿ, ਸੁਖ ਦੁਖ ਕਾ ਅਸਥਾਨੁ।
ਭਲਾ ਬੁਰਾ ਅਰੁ ਪੰਨ ਪਾਪ, ਹੁਕਮ ਲਿਖਿਆ ਨੀਸਾਨੁ ॥੧੯॥
ਰਸ ਅੰਤਰਿ ਜਿਉ ਤ੍ਰਛ ਪਲੁ, ਗਰਭ ਅੰਧੁ ਨ ਸੂਝੈ ਭੋਗਿ।
ਬਾਟ ਬਟਾਊ ਆਇਆ, ਹਉਮੈ ਦੁਬਿਧਾ ਰੋਗੁ।
ਰੰਗੁ ਚਿਹਨ ਆਨੰਦ ਰੰਗਿ, ਇਹ ਅਚਰਜ ਕੀਨਾ ਘਟਿ ਘਾਟ।
ਅਜਬ ਤਮਾਸਾ ਪ੍ਰਭ ਕੀਆ ਜੁਗ ਖੇਲੈ ਨਟੂਆ-ਨਾਟੁ।
ਜਿਉਂ ਤਸਕਰ ਪਰ ਘਰਿ ਨਿਸ ਬਸੈ, ਪਰ ਧਨੁ ਚਾਹੈ ਚੀਤਿ
ਭੋਰ ਭਇ ਬੰਧਨ ਪਰੈ, ਤਿਉਂ ਸਾਕਤ ਗਰਭਿ ਬਸੀਤਿ।
ਨਾਨਕ ਗੁਰਮਤਿ ਛੁਟੀਐ, ਪ੍ਰੇਮ ਭਗਤਿ ਮਨਿ ਚੀਤ।੨੦॥
ਸਪਤ ਅਸਟ ਮਹਾ ਉਦਰ ਮਹਿ, ਪੂਰਣ ਦੇਹ ਸਰੀਰ।
ਉਰਧਿ ਧਿਆਨ ਅੰਤਰਿ ਕਰੈ, ਕਸਟ ਦੁਖੀ ਤਨੁ ਪੀਰੁ।

---

11 ਪਾ ਖਾਨ ਪਾਨ ਤਬ ਨਹੀਂ ਕਛੁ ਆਪ ਉਪਾਵਨਹਾਰ (ਉਹੀ)

12 ਪਾ ਹਸਤ ਚਰਨ ਮੁਖੁ ਰੋਮ ਤਿਸੁ (ਗੁ. ਨ ਦ 1002)

ਨਵ ਦਸ ਮਾਸ ਉਦਰ ਮਹਿ ਭਏ, ਮਾਇ ਬਾਲ ਦੁਹੁ ਦੁਖੁ
ਬਾਹਰਿ ਨਿਕਸਿ ਨ ਪਾਵਈ, ਗਰਭ ਨਰਕਿ ਕਹਾ ਸੁਖੁ।
ਮਾਤ ਦਿਨਸ ਪਖ ਕੋ ਗਿਨੈ, ਜਿਤਨੇ ਅਨਦਿਨ ਸੂਰ।
ਗਰਭ ਕੁੰਡ ਜਠਰਾ ਮਹਿ ਕਲਮਲ ਕਰੈ, ਜਿਉ ਜਲ ਤੇ ਮੀਨਾ ਦੂਰ ॥੨੧॥
ਤਬ ਗਿਆਨੁ ਧਿਆਨੁ ਕਿਛੂਐ ਨਹੀਂ, ਗੀਤ ਕਬਿਤ ਨ ਸਾਦੁ
ਤਿਸਨਾ ਤਾਮਸੁ ਲੋਭੁ ਮੋਹੁ, ਕਾਮ ਕ੍ਰੋਧ ਬਿਖੁ ਬਾਦ।
ਅਕਲ ਪਰਖ ਨਹੀਂ ਮਨ ਬਸੈ, ਸਾਧ ਸੰਗਤਿ ਨਹੀਂ ਸੇਵ।
ਆਤਮ ਰਾਮ ਨਾ ਚੀਨਿਓ, ਨਾ ਹਰਿ ਭਗਤਿ ਗਰਦੇਵ।
ਨਿਰਦਇਆ ਮਨ ਝਠ ਮਖ, ਆਇ ਉਦਰ ਮਝਾਰ।
ਨਾਨਕ ਸਚੈ ਨਾਮ ਬਿਨ, ਨਾ ਉਰਵਾਰ ਨ ਪਾਰਿ ॥੨੨।
ਮਾਇਆ ਮਗਨ ਮਗ ਅਪਰਾਧੀ, ਸੰਸੈ ਰੋਗੀ ਸਦਾ ਬਿਆਧੀ।
ਸਾਧ ਸੰਗਤ ਗਰ ਦਾਸ ਨ ਸੇਵਾ, ਮਨ ਝਠ ਧੰਧ ਬਿਆਧੀ।
ਲਾਲਚ ਲਾਗੈ ਨਾਮ ਬਿਸਾਰਿਆ, ਲੋਭ ਪਾਪਿ ਮਨੁ ਲਾਇਆ।
ਨਾਨਕ ਮੇਲਿ ਲੇਹ ਕਰਿ ਕਿਰਪਾ, ਗਰਮਤਿ ਭਰਮ ਚਕਾਇਆ ॥੨੩॥
ਸਧਰਮ ਕਰਮ ਨਹੀਂ ਕਰਿ ਸਕਿਓ, ਮਨ ਭਲਿਓ ਧਣੀ ਬਿਸਾਰਿ।
ਪਰਮਿ ਭੂਲਾ ਮਨ ਬਾਉਰੋ, ਚਉਪੜ ਬਾਜੀ ਹਾਰਿ।
ਬਿਬਲਾ ਨਦੀ ਡਰਾਉਣੀ, ਕਿਉ ਪਾਈਐ ਭਵਜਲੁ ਪਾਰਿ।
ਕਾਲ ਜਾਲੁ ਜਮੁ ਕੈ ਨਹੀਂ ਪਾਇਓ, ਨਹਿ ਪਾਇਓ ਓਦਰ ਮਝਾਰਿ।
ਹਰਿ ਗੁਰ ਤੇ ਬੇਮੁਖ ਤੇਈ ਹਹਿ, ਤਿਨ ਜਾਤਿ ਨਾ ਹਰਿ ਭਗਤਿ ਗਿਆਨੁ।
ਨਾਮ ਨਿਰੰਜਨੁ ਬੀਸਰੇ ਮਨਿ, ਗਰਭਿ ਬਸਿਓ ਮਨਿ ਅਭਿਮਾਨੁ ॥੨੪॥
ਸਚੁ ਸੰਜਮ ਨਹੀ ਮਨਿ ਬਸਿਆ, ਮਨਿ ਮੈਲਾ ਦੇਹਿ ਸਰੀਰ।
ਮਨਮੁਖ ਮਨੁ ਮੈਲਾ ਮੈਲ ਮਤੁ, ਨ ਗੁਰ ਸਬਦੁ ਨ ਪੀਰੁ
ਕਿਸ ਸਰਣਾਗਤਿ ਛੂਟੀਐ, ਕਿਉ ਬੰਚੈ ਜਮੁ ਤੀਰੁ।
ਹਰਿ ਗੁਰ ਸਰਣਾਗਤਿ ਛੂਟੀਐ, ਸਾਧ ਸੰਗਤਿ ਮਨਿ ਚੀਤਿ।
ਜਮੁ ਕੰਕਰੁ ਨੇੜ ਨ ਆਵਈ, ਟੂਟੈ ਨ ਸਚੀ ਪ੍ਰੀਤਿ।
ਹਰਿ ਭਗਤਿ ਹੇਤਿ ਮਨੁ ਬੇਧੀਆ, ਜਬ ਪਾਈਐ ਹਰਿ ਵਰੁ ਮੀਤਿ।
ਨਰ ਸਾਕਤਿ ਦੁਖੁ ਨ ਚੁਕਈ, ਕਾਲ ਸਦਾ ਸਿਰਿ ਦੁਖੁ।
ਨਾਨਕ ਪ੍ਰਭ ਸਰਣਾਗਤੀ, ਜਿਸੁ ਨਾਹੀਂ ਮਸਤਕਿ ਲਿਖ ॥੨੫॥
ਮਾਤ ਪਿਤਾ ਕਰਿ ਦੇਹਿ ਉਪਾਇਆ, ਅਨੇਕ ਕਰਮ ਕਰਿ ਇਕੁ ਜੀਉ ਆਇਆ।
ਗਰਭਵਾਸ ਮਹਿ ਕਉਨ ਸਹਾਈ, ਅਲਖ ਅਪਾਰ ਘਟਿ ਘਟਿ ਜੁਗ ਭਾਈ।
ਤਹਾਂ ਦੂਸਰ ਅਨਤ ਨ ਦੇਵਨਹਾਰੁ, ਅਪਰੰਪਰ ਠਾਕਰ ਅਗਮ ਅਪਾਰੁ।
ਕਿਸੁ ਮਹਿ ਮਾਗਉ ਦੇਇ ਆਧਾਰ, ਮਨ ਮਹਿ ਕਾਮੁ ਕ੍ਰੋਧ ਚੰਡਾਰ।
ਸਾਧ ਸੰਗਤਿ ਬਿਨੁ ਜਨਮੁ ਬਿਕਾਰੁ ॥੨੬॥
ਅਗਨ ਕੰਡ ਮਲਮੂਤ੍ਰ ਮਹਿ, ਸੋ ਦਾਤਾ ਪਰਨ ਦੇਹ।

ਸਭ ਜੀਅ ਤਿਸਕੇ ਸੋ ਤ੍ਰਈਲੋਕ ਨਾਥ, ਪ੍ਰਭ ਦੀਨ ਕੀ ਰਖਿ ਕਰੇਹ।
ਤਿਹੁ ਮਤੇ ਮਸੂਰਤ ਕੋ ਨਹੀ, ਆਪ ਨ ਲੇਵੈ ਦੇਹ।
ਤਿਸ ਅੰਬਰਿ ਕੋਇ ਨ ਸਕਈ, ਓਹ ਊਚਾ ਅਪਰ ਅਪਾਰੁ।
ਓਹੁ ਆਦਿ ਨਿਰੰਜਨ ਆਦਿ ਗੁਰ, ਆਦਿ ਅੰਤਿ ਸਚੁ ਸਾਰੁ।
ਸਤਿਗੁਰ ਮਿਲੈ ਤਿਸੈ ਨਦਰ ਕਰਿ, ਨਾਨਕ ਮੁਕਤਿ ਦੁਆਰ ।੨੭॥
ਤਹਾ ਸਖਾ ਸੈਨੁ ਨਹੀਂ ਮੀਤ ਕੋ, ਨਾ ਸੁਤ ਬੰਧਪੁ ਨਰੁ ਨਾਰਿ।
ਬਿਕਰਮ ਅਧਰਮ ਕਮਾਇਆ, ਮਨ ਆਇਓ ਉਦਰ ਮਝਾਰ।
ਲਾਖ ਚਉਰਾਸੀ ਜੋਨਿ ਭਰਮ, ਤਬ ਪਾਇਓ ਦੇਹੁ ਸਰੀਰ।
ਤਿਸੁ ਮਹਿ ਅਲਖ ਅਪਾਰ, ਸੋ ਚੀਨਹਿ ਗਨੀ ਗੰਭੀਰ।
ਮਿਲ ਸਤ ਸੰਗਤਿ ਸਾਧ ਕੀ, ਦੂਖ ਹਉਮੈ ਦੂਰਿ ਕਰਾਇ।
ਜਨਮ ਮਰਨ ਭਉ ਮੇਟਿਆ, ਜਨ ਵਾਸਾ ਸਹਜਿ ਘਰਿ ਆਇ ।੨੮॥
ਤਹਾ ਭਾਈ ਕੁਟੰਬ ਪੂਤ ਨਹੀ ਧੀਆ, ਤਹ ਨੇਖ ਖਵਾਸੁ ਨ ਬੀਬੀ ਮੀਆਂ।
ਤਹ ਮਾਈ ਬਾਪ ਕਹਓ ਕੋ ਥੀਆ।
ਤਹ ਅੰਨ ਧੰਨ ਲਖਮੀ ਨਹੀਂ ਮਾਇਆ ਪਰਵਾਰ, ਨਾਹੀਂ ਤਹ ਖੜਗ ਬਾਨ ਅਉਧ ਹਥਿਆਰੁ।
ਨਹੀਂ ਸਬਦੁ ਸੁਰਤ ਧੁਨਿ, ਓਅੰਕਾਰ ਵੀਚਾਰ।
ਨਹੀ ਮਨ ਮਨਸਾ ਅਸਥਿਰ, ਗੁਰ ਸਬਦੁ ਪਿਆਰੁ।
ਮਨੁ ਮੁਗਧਿ ਇੰਦ੍ਰੀ ਨਹੀਂ, ਗੁਰ ਗਿਆਨੁ ਪਰਗਾਸੁ।
ਦਇਆ ਭਉ ਪਤ ਗਤਿ ਨਹੀਂ, ਨਹੀਂ ਗੁਰ ਚਰਨ ਨਿਵਾਸੁ।
ਹਉਮੈ ਕੈ ਬੰਧਨ ਨਹੀਂ, ਨਾਹੀਂ ਗਰਭਿ ਨਿਵਾਸੁ ।੨੯॥
ਤਹਾ ਨੇਬ ਖਵਾਸ ਚੇਰੀ ਨਹੀਂ ਚੇਰਾ, ਤਹ ਰਸ ਭੋਗਨਿ ਨਹੀਂ ਨਰਕਿ ਬਸੇਰਾ।
ਤਹਾ ਹੁਕਮੁ ਸਲਾਮ ਨਹੀਂ ਕਿਛੁ ਤੇਰਾ, ਤਹਾ ਗਜ ਹੇਵਰ ਨਹੀਂ ਮਾਲੁ ਘਨੇਰਾ।
ਤਹਾ ਪਹਿਰਨੁ ਓਢਨ ਕਛੂਓ ਨਾਹੀ, ਤਹ ਧਨਵੰਤ ਕਹਾ ਤੇ ਖਾਹੀ।
ਸੋ ਕਾਲ ਗਿਰਾਸੇ ਜਮਪੁਰਿ ਜਾਹਿ, ਨਾਨਕ ਭਗਤਿ ਰਤੇ ਗੁਨ ਗਾਹਿ ॥੩੦॥
ਤਹਾ ਚੋਆ ਚੰਦਨ ਮਰਦਨ ਨਹੀਂ ਅੰਕਿ, ਤਹਾ ਖੋੜ ਸੀਗਾਰ ਨ ਕਾਮਣੀ ਬੰਕ।
ਸਿਰਿ ਜਮ ਕਾਲੁ ਕਿਉ ਚੰਦ ਕਲੰਕਿ ॥
ਤਿਸਨਾ ਤਾਮਸੁ ਸਹੈ ਸਜਾਈ, ਭੁਖੀ ਪਿਆਸੇ ਨੀਂਦ ਨ ਪਾਈ।
ਬੰਕ ਨਾੜਿ ਰਸ ਕਛੂਓ ਜਾਇ, ਨਾਨਕ ਸੋ ਦਾਨਾ ਕਰੇ ਰਜਾਇ ॥੩੧॥
ਇੜਾ ਪਿੰਗੁਲਾ ਸੁਖਮਣਾ, ਇਸ ਦੇਹੀ ਮਹਿ ਪਰਧਾਨ।
ਤਿਸ ਧਿਆਇਨਿ ਅਹਿਨਿਸਿ ਜਪਨਿ, ਅਜਰੁ ਜਰੈ ਗੁਰ ਗਿਆਨ।
ਅਖੀ ਅੰਧੁ ਨ ਸੁਨਹੀ ਗੰਧੁ, ਕੰਨੀ ਸੁਰਤਿ ਨ ਬਾਧੇ ਬਹੁ ਫੰਧ।
ਜਿਹਬਾ ਨਾਮੁ ਰਸਨੁ ਨਹੀਂ ਚਾਖਿਆ, ਬਿਖ ਅਨਰਸ ਮੀਠੇ ਅੰਮ੍ਰਿਤ ਭਾਖਿਆ ।੩੨॥
ਇੰਦ੍ਰੀ ਸਬਲੁ ਮਨੁ ਤਾਂ ਕੇ ਭਾਈ, ਇੰਦ੍ਰੀ ਕਾ ਪੀੜਿਆ ਮਨ ਦਹਦਿਸਿ ਧਾਈ।
ਫੇੜੇ ਫੇੜ ਨ ਬੂਝੈ ਅੰਧੁ, ਸਾਕਤ ਮੂੜਾ ਭਰਮ ਦੂਖ ਬੰਧੁ।
ਭੂਲੈ ਸਮਝੈ ਸਤਿਗੁਰ ਮਤਿ ਪਾਵੈ, ਨਾਨਕ ਪਨਰਪਿ ਜਨਮਿ ਨ ਆਵੈ ॥੩੩॥

ਮਨ ਪਵਨੈ ਕੀ ਸੁਧਿ ਨ, ਬੁਧਿ ਨਾਹੀ ਮਤਿ ਹੀਨੁ।
ਮਨਮੁਖ ਮਤਿ ਫੀਕੀ ਬਾਵਰੀ, ਆਤਮ ਰਾਮ ਨ ਚੀਨੁ।
ਗਰਭਵਾਸੁ ਤਨਿ ਪੀੜੀਐ, ਤਿਉ ਤਿਲ ਕੋਹਲੂ ਲਠਿ ਸਹੀਨੁ।
ਬਿਨ ਅਗਨੀ ਤਨੁ ਹੀਆ ਤਪੈ, ਕਿਉਂ ਜਲ ਬਿਨ ਹੈ ਮੀਨੁ।
ਕਰਮ ਕਾਲ ਕੀ ਜੇਵਰੀ, ਕਾਮਿ ਬੰਧਿਓ ਕਾਲ ਅਧੀਨੁ ॥੩੪॥
ਤਹਾ ਅਬਨਾਸੀ ਪੂਰਨ ਦੇਇ, ਖਿਨੁ ਖਿਨੁ ਪਹਚਾਵੈ ਸਭ ਸੋਇ।
ਤਿਸ ਕੰਭਰ ਕੁੰਟ ਮਹਿ ਕਰੈ ਪ੍ਰਤਿਪਾਲਾ, ਦੀਨਾ ਬੰਧਪੁ ਪ੍ਰਭੁ ਦੀਨ ਦਿਆਲਾ।
ਬ੍ਰਹਮ ਬਿਧਾਤੇ ਲਿਖਿਆ ਸਿਰਿ ਲੇਖ, ਤਿਸ ਕੋਇ ਨ ਮੇਟੇ ਸਿਰਿ ਦੇਖੁ।
ਤਿਸਕਾ ਕੀਆ ਤ੍ਰਿਭਵਣ ਪਰਵਾਨੁ, ਨਾਨਕ ਆਪੈ ਜਾਨੈ ਤ੍ਰਾਨੁ ॥੩੫॥
ਬੰਧਨ ਬਾਧਿਓ ਓਦਰ ਮਝਾਰ, ਸਾਗਰ ਤੇ ਸਾਇਰੁ ਉਪਜਿਓ ਪਿਆਰਿ।
ਜਨਮ ਮਰਨ ਕੀ ਸੋਝੀ ਨਾਹਿ, ਸਤਿਗੁਰ ਤੇ ਭੂਲਾ ਆਵੈ ਜਾਹਿ।
ਕਾਲ ਕਰਾਲ ਕੀ ਨਾਹੀਂ ਸਾਰਾ, ਊਧੇ ਕਵਲ ਸੀਸ ਜਮ ਮਾਰਾ।
ਤਿਸਨਾ ਤਾਮਸ ਲੋਭ ਵਿਕਾਰਾ, ਨਾਨਕ ਜਨਮ ਮਰਹਿ ਸਾਕਤ ਅਨਿਕ ਬਾਰਾ ॥੩੬॥
ਬਿਨੁ ਗੁਰ ਸਬਦ ਨ ਮਨੁ ਪਤਿਆਇ, ਜਨਮਿ ਮਰੈ ਫਿਰਿ ਆਵੈ ਜਾਇ।
ਲਖ ਚਉਰਾਸੀ ਭਰਮੈ ਕਈ ਵਾਰਾ, ਬਿਨੁ ਹਰਿ ਭਗਤਿ ਨ ਮੁਕਤਿ ਦੁਆਰਾ।
ਭੂਖ ਪਿਆਸੈ ਸਾਤਿ ਨ ਆਵੈ, ਨਾਨਕ ਨਦਰੀ ਨਦਰ ਮਿਲਾਵੈ ॥੩੭॥
ਗਰਬ ਗੁਮਾਨੁ ਮਹਾ ਬਲਵੰਤੁ, ਦੁਰਮਤਿ ਬਿਸਰੇ ਸਹਜਿ ਸਮੰਤੁ।
ਜੀਵਨ ਧਨ ਸੰਤਤਿ ਕੀ ਆਸਾ ਕੀਨੀ, ਆਤਮ ਤਤੁ ਵੀਚਾਰ ਨ ਚੀਨੀ।
ਨਿਰਗੁਣ ਸਰਗੁਣ ਕੀ ਸਾਰ ਨ ਜਾਨੀ, ਨਾਨਕ ਅੰਧਲੇ ਧੰਦੂ ਪਰਾਨੀ ॥੩੮॥
ਓਤਮ ਜਨ ਭਗਤਿ ਨ ਜਾਨਸਿ ਮੂੜਾ, ਭਵਜਲਿ ਡੂਬੇ ਸਾਕਤ ਕੂੜਾ।
ਬਹੁ ਜੂਨਿ ਭਵੈ ਇਹ ਪੂਰਬਿ ਕਮਾਇਆ, ਅਪਨਾ ਕੀਆ ਆਪੈ ਹੀ ਪਾਇਆ।
ਹਰਿ ਰਸ ਮਾਤੇ ਮੁਕਤਿ ਦੁਆਰ, ਨਾਨਕ ਗੁਰਮਤਿ ਤਤ ਬੀਚਾਰੁ ॥੩੯॥
ਜਿਉਂ ਮੀਨਾ ਜਲ ਬਾਹਰਾ, ਜਿਉ ਚਾਤ੍ਰਿਕ ਜਲ ਅਧੀਨੁ।
ਜਿਵੇ ਉਦਰ ਮਹਿ ਦੁਖ ਸਹੈ, ਤਿਵ ਅੰਧਲਉ ਕਾਲਿ ਗ੍ਰਸੀਨੁ।
ਸਹੇ ਕਮਾਇਓ ਅਪਨੋ, ਹਰੀ ਗੁਰ ਤੇ ਬੇਮੁਖ ਤਾਸ।
ਤਿਉ ਨਰਕਿ ਉਦਰ ਮਹਿ ਦੁਖ ਸਹੈ, ਜੋ ਲਿਖਿਆ ਭੋਗੁ ਬਿਲਾਸੁ।
ਮਾਤਾ ਪੂਛੈ ਪੰਡਤਾ ਜੋਤਕ ਪੜਹਿ ਅਨੇਕ।
ਜੋ ਬਿਧਿ ਨੇ ਲਿਖਿ ਪਾਇਆ, ਕੋ ਬੂਝੈ ਨ ਗਿਆਨ ਬਿਬੇਕ ॥੪੦॥
ਮਾਇ ਸਹੇ ਦੁਖ ਅਪਨੋ ਬਾਲਕ ਸਹੈ ਕਮਾਇ।
ਜਿਨਿ ਕੀਨਾ ਤਿਸ ਭਾਇਆ ਤਿਸ ਕੀਮਤਿ ਕਹੀ ਨ ਜਾਇ।
ਪੜਿ ਗੁਣ ਅੰਤੁ ਨ ਪਾਈਐ ਹਉਮੈ ਖਪੈ ਖਪੰਤਿ।
ਲੇਖੈ ਅੰਤੁ ਨ ਪਾਈਐ ਬਿਨੁ ਹਰਿ ਭਗਤਿ ਨ ਪ੍ਰਾਪੰਤਿ।
ਸਰਤਿ ਮੂਰਤਿ ਏਕ ਲਿਵ ਜਿਸੇ ਜਨਾਵੈ ਸੋਇ।
ਨਾਨਕ ਤਾ ਕਾ ਦਾਸ ਹੈ ਜੁਗੁ ਜੁਗੁ ਸੇਵਕੁ ਹੋਇ ॥੪੧॥

ਜਿਉ ਤਿਲ ਈਖ ਤਨੁ ਪੀੜੀਐ ਦੁਖ ਸਹੈ ਬਿਖ ਖਾਇ।
ਜਿਉ ਆਰਣ ਲੋਹਾ ਪਾਹੀਐ ਤਪੈ ਭਖੈ ਭਾਖਾਇ।
ਜਿਤਨਾ ਵਾਸਾ ਗਰਭਿ ਕੁੰਡ ਐਸੀ ਸਹੈ ਸਜਾਇ।
ਸੁਖ ਦੁਖ ਸਹੁ ਤੂ ਆਪਨੋ ਜੈਸਾ ਪਰਬਿ ਕਮਾਇ।
ਨਾ ਉਹੁ ਵਧੈ ਵਧਾਇਆ ਨਾ ਊਹ ਮੇਟਿਆ ਜਾਇ।
ਐਸਾ ਸੰਮ੍ਰਥ ਕੋ ਨਹੀਂ ਕਿਸ ਮਹਿ ਕਰਉ ਬਿਨੰਤੁ।
ਪਰਾ ਸਤਿਗੁਰ ਸੇਵ ਤੂੰ ਗਰਮਤਿ ਸੋਹੈ ਮੰਤ ॥੪੨॥
ਸਖ ਦੁਖ ਅਰੁ ਪੁੰਨ ਪਾਪੁ, ਭਲਾ ਬਰਾ ਵਾਪਾਰੁ।
ਸਾਧ ਸੰਗਤਿ ਸਤਿਗੁਰ ਨਹੀ ਭਾਇਓ, ਹਉ ਵਸਿਓ ਗਰਭ ਗੁਬਾਰਿ।
ਦਰ ਦਰਸਨੁ ਨਦਰਿ ਨ ਆਵਈ, ਘਰਿ ਦਰ ਕੀ ਸੋਝੀ ਨਾਹਿ।
ਅੰਧੁ ਗੁਪਤ ਦਰਗੰਧਿ ਵਾਸ, ਨਰ ਸਾਕਤ ਗਰਭਿ ਗਲਾਹਿ।
ਤੈ ਭੋਗ ਕਮਾਇਓ ਆਪਨੋ, ਭਾਗ ਕਹਾਂ ਪਹਿ ਜਾਹਿ।
ਨਾਨਕ ਸਾਖਧ ਕਰਮਾ ਬਾਹਰੇ, ਮਰਿ ਜਨਮਹਿ ਜੋਨੀ ਪਾਹਿ ॥੪੩॥
ਪੰਖ ਪ੍ਰਾਨ ਤੇ ਨਾਹਿ ਤਨੁ, ਨਾ ਗੁਰ ਸਬਦ ਨ ਪਛਾਨ।
ਵਸਿ ਤਿਸਕੈ ਜੀਉ ਦੇਹਿ, ਉਹ ਪੂਰਾ ਪੁਰਖ ਭਜਾਨੁ।
ਸਖ ਦੁਖੁ ਰੋਗੁ ਬਿਕਾਰ ਮਨਿ, ਮਨਿ ਲਦਿ ਲਿਆਇਉ ਭਾਰੁ।
ਬੰਧਨ ਬੰਧ ਭਵਾਈਐ, ਲਖ ਚਉਰਾਸੀ ਵਾਰ।
ਹਰਿ ਭਾਉ ਭਗਤਿ ਨਹੀਂ ਮਨਿ ਵਸੈ, ਸਾਧ ਸੰਗਤਿ ਨਹੀਂ ਪਿਆਰ।
ਕਰਿ ਸਾਧੂ ਕੀ ਨਿੰਦ ਲੋਭੁ ਮਨਿ ਆਇਉ ਉਦਰਿ ਮਝਾਰਿ ॥੪੪॥
ਜੇ ਗਰਭ ਕੁੰਡ ਤੇ ਨੀਕਸਉ, ਏ ਗਣ ਕਰਮ ਕਰੇਉ।
ਸਹਬ ਜੀਆ ਪ੍ਰਤਿਪਾਲ ਸਿਰ, ਅਹਿਨਿਸਿ ਭਗਤਿ ਕਰੇਓ।
ਮਨੁ ਧਨੁ ਬੁਧਿ ਤਿਸੁ ਦੇਸਿ ਲਓ, ਗੁਰ ਮਿਲਿ ਮਕਤਿ ਸਨੇਉ।
ਸੇਵ ਨ ਛਡਉ ਗੁਰਦੇਵ ਕੀ, ਜਬ ਲਗਿ ਜੀਅ ਜੋਤਿ ਸਮੇਉ।
ਬੁਰਾ ਨ ਕਾਹੂ ਚਿਤਵਉ, ਦੂਖ ਸੰਤਾਪੁ ਨ ਦੇਉ।
ਨਾਨਕ ਸੰਗਤਿ ਸਾਧ ਮਿਲਿ ਹਰਿ, ਅਮਿਉ ਮਹਾਂ ਰਸ ਪੇਉ ॥੪੫॥
ਕਰਉ ਪ੍ਰਭੁ ਬੇਨੰਤੀਆ ਇਕ ਬੰਧਿਕੁ ਗਰਭਿ ਗੁਬਾਰ।
ਅਨਾਥ ਅਤੀਤੁ ਸੁਪੰਥਿ ਸਿਰਿ, ਪ੍ਰਭ ਦੀਜੈ ਮੁਕਤਿ ਦੁਆਰ।
ਅਹਿਨਿਸਿ ਜਾਚਉ ਸਚ ਨਾਮੁ, ਸਤਿਗੁਰ ਕੀ ਸੇਵ ਕਰੇਓ।
ਹਰਿ ਗੁਰ ਕੀ ਟੇਕ ਨ ਛੋਡਸਾ, ਸਚੁ ਬੋਲਿ ਮਹਾ ਰਸ ਪ੍ਰੇਉ।
ਆਪੇ ਹੀ ਆਪ ਪਛਾਣਿ, ਦੇਖਿ ਗੁਰਮਤਿ ਪਾਵੈ ਭੇਉ ॥੪੬॥
ਖੋਟ ਖਪਟੁ ਨਹੀਂ ਮਨਿ ਕਰਉ, ਧਨੁ ਨ ਹਿਰਿ ਲੇਉ।
ਬਲਬੰਚ ਨ ਕਵੂ ਕਿਸੈ ਸਾਥ, ਕਿਛੁ ਸੁਕ੍ਰਿਤ ਕਰਮੁ ਕਰੇਉ।
ਬਿਖਿਆ ਮਾਇਆ ਪਲਰਉ, ਨਿੰਦ ਚਿੰਦ ਨ ਕਰੇਉ।
ਚੋਰੀ ਚੰਚਲ ਮਤਿ ਪਰਹਰਉ, ਕਰਉ ਅਤੀਤ ਸਰੂਪ।

ਦੈਆ ਦਾਗੰਬਰ ਨਾਮੁ ਏਕੁ, ਮਨਿ ਏਕੋ ਆਦਿ ਅਨੂਪ।
ਹਰਿ ਚਰਣ ਕਵਲ ਉਰ ਧਾਰਿਸਉ, ਆਦਿ ਅੰਤਿ ਪ੍ਰਭੁ ਸੇਵ।
ਮਕਤਿ ਪਦਾਰਥ ਦੇਹਿ ਪ੍ਰਭਿ, ਸੁਫਲ ਜਨਮ ਗੁਰ ਦੇਉ ॥੪੭॥
ਅੰਧ ਕੂਪ ਤੇ ਕਾਢੁ ਪ੍ਰਭ, ਏਹ ਬੰਧਕ ਮਹਾ ਅਨਾਥ
ਅਨਾਥੁ ਅਤੀਤੁ ਸ ਪੰਥ ਸਿਰਿ, ਪ੍ਰਭ ਕੀਜੈ ਮੁਕਤਿ ਖਲਾਸ
ਗਰਭ ਕੰਡ ਮਲਮਤ੍ਰ ਮਹਿ, ਰਖਿਓ ਕਿਰਪਾ ਧਾਰਿ।
ਉਰਧ ਧਿਆਨੁ ਅੰਤਰਿ ਕਰੈ, ਇਕ ਨਿਮਖ ਨ ਮਨਹੁ ਬਿਸਾਰਿ।
ਭਈ ਕਿਰਪਾ ਕਰਿ ਆਇਓ, ਜਨਮ ਪਦਾਰਥੁ ਪਾਇ।
ਮੁਕਤਿ ਪਦਾਰਥੁ ਦੇਹਿ ਪ੍ਰਭੁ, ਸਫਲ ਜਨਮੁ ਗੁਰ ਭਾਇ ॥੪੮॥
ਭਈ ਕਿਰਪਾ ਬੰਧਨ ਕਟੈ, ਦਰਿ ਆਇਓ ਦੁਖੁ ਜਾਲੁ।
ਕਰਮ ਬਿਧਾਤੇ ਲਿਖਿਆ, ਚਾਰ ਰਤਨ ਨੀਸਾਣੁ।
ਜਨਮੁ ਪਦਾਰਥ ਪਾਇਓ, ਮਾਨੁਖ ਰੂਪ ਸਰੀਰ।
ਅੰਧਾ ਮੁਗਧ ਅਚੇਤ ਮਤਿ, ਬਾਹਰਿ ਮਨੁ ਨਹੀਂ ਧੀਰੁ
ਮੁਕਤਿ ਪਦਾਰਥ ਚੀਨਓ, ਕਰਣ ਪਲਾਉ ਕਰੇ .
ਜੈਸਾ ਕਰਮ ਕਮਾਈਅਹਿ, ਤੈਸੇ ਬੰਧਨ ਪਰੇ ॥੪੯॥
ਜਨਮਿ ਲੈਇ ਅਵਤਾਰ ਕਰਿ, ਖੁਲੈ ਪਾਟ ਕਿਵਾਰ
ਸਿਵ ਸਕਤੀ ਘਰਿ ਆਇਉ, ਮੋਹਿ ਚਲਿਤ ਅਪਾਰ।
ਚਾਰ ਪਦਾਰਥ ਪ੍ਰੇਮ ਹਿਤੁ, ਸੁਖ ਦੂਖ ਲਿਖਿਆ ਲਿਲਾਰਿ।
ਮਿਰਤੁ ਮੰਡਲ ਮਾਇਆ ਮਈ, ਮੋਹਿਉ ਮੋਹਨਿਹਾਰਿ।
ਮੁਕਤਿ ਪਦਾਰਥੁ ਮੁਕਤਿ ਘਰਿ, ਤ੍ਰਿਹ ਗੁਣ ਕਾ ਸਿਰਿ ਭਾਰ।
ਨਾਨਕ ਭਰਮਿ ਵਿਗੁਚੀਐ, ਕਿਉ ਤਰੀਐ ਭਵਜਲ ਸਾਰੁ ॥੫੦॥
ਕਰਮੀ ਬਾਧੋ ਆਇਆ, ਕਰਮੀ ਬਾਧੋ ਜਾਇ।
ਨਾਨਕ ਮੁਕਤਿ ਪ੍ਰਾਨ ਸੋ, ਚੀਨੈ ਆਪੁ ਗਵਾਇ,
ਰਾਜੁ ਰੂਪ ਰਸੁ ਭੋਗਣਾ, ਮਾਇਆ ਭਰਮਿ ਭੁਲਾਇ।
ਸੋ ਸੂਰਾ ਪੂਰਾ ਸਾਧੁ, ਗੁਰ ਸਹਜਿ ਰਹੈ ਲਿਵ ਲਾਇ।°
ਤਿਸ ਸਰਨਾਗਤਿ ਨਾਨਕਾ, ਸਹਜਿ ਭਾਇ ਗੁਣ ਗਾਇ ॥੫੧॥
ਭੁਖ ਤ੍ਰਿਖਾ ਦੁਇ ਲਗੀਆ, ਰੁਦਨ ਕਰੈ ਵਿਲਲਾਇ।
ਬਿਸਟਾ ਜਲਰਸੁ ਘੋਲਿਆ, ਪੀਵੈ ਸੋ ਦਿਨਸਾਇ।
ਭੀ ਫੁਨਿ ਦੂਧ ਪੀਆਈਐ, ਤਿਉ ਸੁਭ ਕਹਿ ਜੀਵਨ ਮਾਇ।
ਮਾਇ ਧਰਸੀ ਬਾਲੁ ਪੋਖਿ ਕੇ, ਸਪਰਵਾਰੁ ਸਬਾਇ।
ਆਛਨਿ ਖੇਲੈ ਦਰਿ ਘਰਿ ਫਿਰੈ, ਮਾਤ ਪਿਤਾ ਮਨਿ ਚਾਇ।
ਗਰਭਿ ਵਾਸ ਤੇ ਨਿਕਸਿਓ, ਜਨਮਿਓ ਕਰਿ ਅਵਤਾਰ।
ਨਾਨਕ ਸਚੇ ਨਾਮ ਬਿਨੁ, ਨ ਉਰਵਾਰ ਨ ਪਾਰੁ ॥੫੨॥
ਸੋ ਸਰਨ ਪਰੈ ਪ੍ਰਭ ਏਕ ਕੀ, ਛੂਟੈ ਸਤਿਗੁਰ ਸੇਵ।

ਹਉਮੈ ਤਿਸਨਾ ਪਰਹਰੈ, ਹਰਿ ਚੀਨਹਿ ਆਤਮੁ ਦੇਵ।
ਤਿਸ ਹਰਿ ਦਰਸਨ ਕੀ ਆਸ ਹੈ, ਹਰਿ ਜਪੈ ਆਪ ਗਵਾਇ।
ਮਸਤਕ ਹਾਥ ਸਤਿਗੁਰੂ ਕਾ, ਤਉ ਆਸਾ ਮਨਸਾ ਖਾਇ।
ਰਾਮੁ ਨਾਮੁ ਰਸ ਮਨਿ ਬਸੈ, ਰਹੈ ਅਤੀਤੁ ਸੁਭਾਇ।
ਮਨੁ ਜੀਤੈ ਤ੍ਰਿਭਵਣ ਜਿਣੈ, ਨਾਨਕ ਪ੍ਰਭਿ ਸਰਨਾਇ ॥੫੩॥
ਬਹਨਿ ਭਾਇ ਬਿਗਸੈ ਸਖੀ, ਜਬ ਦੇਖਿਉ ਬਾਲ ਸੁਭਾਇ।
ਦਾਦੀ ਨਾਨੀ ਫੂਫੀ ਮਾਸੀ, ਮਾਮਾਨੀ ਮਨਿ ਚਾਇ।
ਗਾਇ ਮੰਗਲ ਬਾਜੰਤ ਤੁਰੇ, ਖਰਚਿਉ ਦਰਬ ਸੀਗਾਰ।
ਸੋ ਦਿਨ ਬਿਸਰਿਉ ਆਪ ਤੇ, ਪਸੂ ਬਾਧਿਉ ਮੋਹਿ ਪਿਆਰ।
ਜਨਮ ਮਰੈ ਜੋ ਆਇਓ, ਹਉਮੈ ਖਪੈ ਖਪਾਇ।
ਨਾਨਕ ਕਿਸਿ ਕਾ ਕੋ ਨਹੀਂ, ਜਗੁ ਅੰਧਾ ਭਰਮਿ ਭੁਲਾਇ ॥੫੪॥
ਏਕ ਇਕੇਲਾ ਗਰਭਿ ਮਹਿ, ਤਹਾ ਅਵਰ ਨ ਕੋਈ ਮੀਤੁ।
ਜਬ ਜਰੁ ਜਰੁਵੈ ਤਨ ਪੀੜੀਐ, ਤਬ ਕਹਹੁ ਕਵਨ ਸੰਗੀਤੁ।
ਮਾਤ ਗਰਭ ਤੇ ਨਿਕਸਿਓ, ਮਹਾ ਅਨਾਥੁ ਅਤੀਤੁ।
ਜਬ ਰੋਗ ਸੋਗ ਮਨੁ ਤਨ ਖਪੇ, ਤਬਹਿ ਨ ਬੇਲੀ ਕੋਇ।
ਜਬ ਜਮ ਪੰਥਿ ਭਵਾਈਐ, ਤਬ ਸੈਨੁ ਸਖਾ ਕਰ ਸੋਇ।
ਜਬ ਜਮ ਪੁਰਿ ਬਧੇ ਮਾਰੀਅਹਿ, ਕਿਸਹਿ ਸੁਣਾਵਹਿ ਰੋਇ। ੫੫॥
ਜਬ ਭਵਜਲਿ ਬਧੇ ਮਾਰੀਅਹਿ, ਕੋਇ ਨ ਰਾਖਨਹਾਰ
ਨਾਨਕ ਸਚੇ ਨਾਮ ਬਿਨੁ, ਧ੍ਰਿਗ ਜੀਵਨ ਸੰਸਾਰਿ।
ਜਬ ਦਰਗਾਹਿ ਲੇਖਾ ਮੰਗੀਅਹਿ, ਬਹਿ ਧਰਮ ਕਰਹਿ ਬੀਚਾਰੁ।
ਤਹਾ ਜੀਉ ਇਕਲੇ ਮਾਰੀਅਹਿ, ਕਹਾ ਸੁ ਕਕ ਪੁਕਾਰ।
ਬਿਨ ਸਚੈ ਬੇਲੀ ਕੋ ਨਹੀ, ਸੋ ਨਿਧਿਰਿਆ ਆਧਾਰ
ਪੰਚ ਪੰਖੇਰੂ ਉਡਰੇ, ਮਨ ਝੂਠਾ ਅਹੰਕਾਰਿ।
ਪਾਪ ਪੁੰਨ ਦੁਇ ਸਾਖੀਆ, ਤਿਸੁ ਸਚੈ ਕੈ ਦਰਬਾਰਿ।
ਨਦਰਿ ਤੇਰੀ ਸੁਖ ਪਾਇਆ, ਸਚੈ ਸਬਦਿ ਅਚਾਰਿ
ਜੋ ਕੀਆ ਕੀਆ ਪਾਈਐ, ਨਾਕਿ ਨ ਸਕੈ ਕੋਇ।
ਨਾਨਕ ਗਰਮੁਖਿ ਛੂਟੀਐ[13], ਜਨਮੁ ਸਕਾਰਥ ਹੋਇ ॥੫੬॥
ਜਬ ਦਰਗਾਹ ਲੇਖਾ ਮੰਗੀਅਹਿ, ਮਹਾ ਹਾਜਰ ਕੀਜੈ ਜੀਓ
ਤਹਾ ਸਚਾ ਸਬਦੁ ਵੀਚਾਰੀਐ, ਤਹਾ ਸਚੈ ਸਬਦਿ ਪਤੀਓ।
ਤਹਾ ਸਬਦੁ ਸਹਾਈ ਜੀਆ ਕਾ, ਸਤਿਗੁਰ ਪੂਰਾ ਨਾਲਿ।
ਗੁਰ ਸਰਨਿ ਪਰੇ ਸੇ ਉਬਰੈ, ਭਉਜਲ ਉਤਰੈ ਪਾਰਿ।
ਭਵਜਲ ਬਿਖਮੁ ਡਰਾਵਣਾ, ਸਤਿਗੁਰ ਬੋਹਿਥ ਆਦਿ।

---

13 ਪਾ ਬੂਝੀਐ (ਉਹੀ)

ਦਹਸਨਿ ਦੇਖਿ ਬਿਗਸਿਆ, ਸਚੇ ਦਰਿ ਸਾਬਾਸਿ ॥੫੭॥
ਅਬ ਲੋਕ ਸਬਾਏ ਮੀਤੁ ਕਰਿ, ਸੁਪਰਵਾਰਿ ਕਹਾਇ।
ਜਿਉਂ ਆਇਆ ਤਿਉ ਜਾਵਸੀ, ਕੋ ਸੰਗਿ ਨ ਸਾਥੀ ਮਾਇ।
ਦਿਨੁ ਦਿਨ ਖਲੈ ਗੰਠੜੀ, ਲਜੁ ਟੁਕਿਸ ਮੂਸਾ ਖਾਇ।
ਗਣਵੇ ਸਾਸ ਗਿਰਾਸ ਮੁਖ, ਅੰਧ ਨ ਸੋਝੀ ਪਾਇ।
ਬਿਨ ਗੁਰ ਗਿਆਨ ਨ ਛੁਟਸੀ, ਜਾਸੀ ਜਨਮ ਗਵਾਇ।
ਨਾਨਕ ਗੁਰਮਤਿ ਉਬਰੇ, ਰਹੇ ਏਕ ਲਿਵਲਾਇ ॥੫੮॥
ਏਕੋ ਏਕੀ ਆਇਓ, ਏਕੋ ਏਕੀ ਜਾਹਿ।
ਏਕੋ ਜਨਮਿਓ ਮਰਹਿ ਏਕੋ, ਏਕੁ ਗਰਭਿ ਦੁਖ ਪਾਹਿ।
ਏਕੋ ਦਖ ਸੁਖ ਮਨ ਵਸੈ, ਏਕੋ ਦੁਖੁ ਸਹਾਂਮਿ।
ਹਉਮੈਂ ਝਠਾ ਜਗ ਭ੍ਰਮ ਖਪੈ, ਜਬ ਮਨ ਤੇ ਬਿਸਰੇ ਰਾਮੁ।
ਏਕੈ ਰਚਹਿ ਤ ਸੁਖ ਸਵਹਿ, ਸਰਬ ਨਿਰੰਤਰਿ ਸੋਇ।
ਅਕਾਲ ਨਿਰੰਜੁਨ ਅਕਲ ਧਨੀ, ਅੰਤ ਸਖਾਈ ਹੋਇ ॥੫੯॥
ਓਹ ਪ੍ਰਾਣ ਪ੍ਰਰਖ ਪੁਰਖੋਤਮਾ, ਜਾਤਿ ਵਰਨੁ ਕੁਲ ਨਾਹਿ।
ਅਕੁਲ ਅਲੇਖੁ ਅਥਾਹ ਸੋ, ਆਦਿ ਅੰਤਿ ਮਨਿ ਮਾਹਿ।
ਖੰਡ ਮੰਡਲ ਬ੍ਰਹਮੰਡ ਸੋ, ਤ੍ਰਿਭਵਣ ਕਰਨੈਹਾਰੁ।
ਅਬਿਚਲ ਅਬਿਨਾਸੀ ਸੋ, ਨਿਰਭਉ ਹਰਿ ਦੇਖਾਰਿ ॥੬੦॥
ਬਾਲਕੁ ਖੇਲੈ ਖੇਲਨਾ, ਮਾਤ ਪਿਤਾ ਮਨਿ ਚਾਉ।
ਗਹਲੀ ਭੋਲੀ ਬਾਵਲੀ, ਇਹੁ ਜੁਗ ਸੁਪਨਾ ਵਾਉ।
ਕਾਲੁ ਕੜਕੈ ਸਿਰਿ ਖੜਾ, ਕਿਉਂ ਬਾਜੀਗਰ ਖੇਲੈ ਦਾਉ।
ਜੋ ਜਨਮਿਉਂ ਸੋ ਜਾਇਸੀ, ਜੀਵਦਿਆ ਮਾਰਾਇ।[14]
ਵਾਰੀ ਆਪੋ ਆਪਨੀ, ਤਨੁ ਦੇਹੀ ਭਸਮ ਰਲਾਇ।
ਜੋ ਦੀਸੈ ਸੋ ਬਿਨਸਸੀ, ਸਿਰਿ ਦੀਸੈ ਕਾਲੁ ਬੁਲਾਇ।
ਕਾਲੁ ਅਥਾਰਬਣੁ ਮਹਾ ਬਲੀ, ਅੰਤਿਕਾਲ ਲੈ ਜਾਇ।
ਮਾਤਾ ਮਨਿ ਆਨੰਦ ਹੈ, ਜਬ ਦੇਖਿਉ ਬਾਲਕ ਪਿਆਰਿ।
ਚਉਪੜਿ ਖੇਲੈ ਖੇਲਨਾ, ਨਾਨਕ ਹਰਿਗੁਣ ਮਨਹੁ ਬਿਸਾਰਿ ॥੬੧॥
ਬਿਖ ਮਾਇਆ ਮਨੁ ਬੇਧਿਆ, ਮਰ ਜਨਮੈ ਆਵੈ ਜਾਇ।
ਜਿਨਿ ਮਾਇਆ ਜਗੁ ਮੋਹਿਆ, ਮੋਹਿ ਰਲੀ ਲਪਟਾਇ।
ਕਾਟੀ ਕਟੈ ਨ ਮਰਿ ਰਹੈ, ਐਸੀ ਪ੍ਰਭੁ ਰਜਾਇ।
ਕਰਮ ਕਾਲ ਕੀ ਜੇਵਰੀ, ਜਨਮੁ ਬਿਰਥੇ ਜਾਇ।
ਜਿਉ ਬਨੁ ਫੂਲੇ ਕੇਤਕੀ, ਕਿਤਹੀ ਕਾਮ ਨ ਸਾਇ।
ਗੁਰ ਸੇਵਾਂ ਹਰਿ ਲਿਵ ਉਬਰੇ, ਨਾਨਕ ਸਹਜਿ ਸੁਭਾਇ ॥੬੨॥

14 ਪਾ ਜਿਵੈ ਕੀ ਤਿਵੈ ਸਿਧਾਇ (ਉਹੀ)

ਜਿਨਿ ਮਾਇਆ ਜਗੁ ਮੋਹਿਆ, ਬ੍ਰਹਮਾ ਬਿਸਨੁ ਮਹੇਸ।
ਬ੍ਰਹਮਾਦਿਕ ਸਨਕਾਦਿਕ, ਇੰਦ੍ਰਾਦਿਕ ਮਨਿਏਸ
ਜਤੀ ਸਤੀ ਭੇਖੀ ਕਈ, ਮੋਹੇ ਮੋਹਨਹਾਰਿ।
ਸਿਧ ਸਾਧਿਕ ਅਰੁ ਜੋਗੀ ਜੰਗਮ, ਗ੍ਰਿਹ ਬਨਿ ਚਿੰਤਾਧਾਰ।
ਦੇਵੀ ਦੇਵ ਸਬਾਇਆ, ਸਿਧ ਸਾਧਿਕ ਮੁਨਿ ਧਿਆਨਿ।
ਜਾਲ ਕਾਲ ਵਸਿ ਪਾਹਿ, ਸੋ ਹੁਕਮਿ ਸਚੈ ਨੀਸਾਨਿ।
ਹਰਿ ਭਗਤਿ ਕੀਏ ਹਰਿ ਖਲਾਸ[15], ਸਚੁ ਅਪਰੰਪਰੁ ਮਾਨਿ ॥੬੩।
ਬੇਦ ਕਤੇਬ ਤਿਨਿ ਮੋਹਿਆ, ਸੋ ਕੂਕ ਸੁਣਾਵਹਿ ਲੋਇ।
ਨਰਕ ਸੁਰਗ ਪਾਥਰ ਦਿਸੈ, ਤ੍ਰਿਹੁ ਗੁਣ ਸਹਸਾ ਹੋਇ।
ਪੂਛਹੁ ਬੇਦ ਪੜੰਤਿਆ, ਵਿਣੁ ਨਾਵੈ ਮੁਠੀ ਰੋਇ
ਸਰਗ ਲੋਕ ਤਿਨ ਮੋਹਿਆ, ਗਗਨ ਮੰਡਲ ਪਾਤਾਲ।
ਗੁਰ ਸਰਨਿ ਪਰੇ ਸੇ ਉਬਰੇ, ਹਰਿ ਹਿਰਦੈ ਏਕੁ ਸਮਾਲਿ
ਨਾਨਕ ਸੋ ਦਰ ਦਰਸਨੁ ਪਾਇਸੀ, ਅਬਿਨਾਸੀ ਨਦਰਿ ਨਿਹਾਲਿ ॥੬੪॥
ਸਾਥ ਲਦੇ ਤਿਨਾ ਪਾਧੀਆ, ਗੁਰ ਕੀਪ ਸੰਤ ਮਤਿ ਧੀਰ
ਪ੍ਰੀਤਮ ਪ੍ਰਾਨ ਪਿਆਰਿਆ, ਮਨਿ ਤਨਿ ਬਸਹਿ ਸਰੀਰ।
ਗੂੜੀ ਬਾਣੀ ਪ੍ਰੇਮ ਪਦੁ, ਗੁਰ ਕੀ ਮਤਿ ਅਗਾਹ।
ਬਿਨੁ ਨਾਵੈ ਕੋ ਥਿਰ ਨਹੀ, ਬਿਨੁ ਨਾਵੈ ਕਿਆ ਬੇਸਾਹੁ।
ਬਿਨੁ ਨਾਵੈ ਸਭੁ ਅਪਵਿਤਰ ਹੈ, ਬਿਨ ਨਾਵੈ ਨਾਪਾਕ।
ਬਿਣੁ ਨਾਵੈ ਕਿਆ ਗਲਿ ਮਿਲੈ, ਬਿਨ ਨਾਵੈ ਕਿਆ ਸਾਕ ॥੬੫॥
ਬਿਣੁ ਨਾਵੈ ਕਿਆ ਮੰਨਿਆ ਕੋਇ, ਦੇਇ ਨ ਆਦਰ ਆਖਿ।
ਬਿਣੁ ਨਾਵੈ ਜਮ ਮਾਰਸੀ, ਨਾ ਕੋਈ ਸੰਗੀ ਸਾਥਿ।
ਬਿਣ ਨਾਵੈ ਕਿਆ ਸੁਖਿ ਵਸਾ, ਕਿਉ ਨਾਮ ਬਿਨਾ ਘਰ ਜਾਉ।
ਨਾਮਿ ਬਿਣਾ ਦੋਹਾਗਣੀ, ਭੂਲੀ ਆਵਾਉ ਜਾਉ।
ਗੁਰ ਤੇ ਸਬਦਿ ਸੰਤੋਖੀਆ, ਸਚੁ ਦਰਗਹ ਪਾਈਮਾਨੁ।
ਸਤਿਗੁਰ ਕਉ ਸਾਬਾਸਿ ਹੈ, ਨਾਮ ਦੀਆ ਜਿਨਿ ਦਾਨੁ ॥੬੬।
ਜਹਾ ਨਗਰ ਤਹਾਂ ਰਾਜਨ ਸੋਇ, ਜਿਸਕਾ ਕੀਆ ਸਭ ਕਿਛੁ ਹੋਇ।
ਜੋ ਕਿਛੁ ਕਰਿ ਪਾਇਆ ਸੋ ਏਕਾ ਵਾਰਾ, ਬਹੁਰਿ ਨ ਪਾਵੈ ਜਨਮੁ ਅਪਾਰਾਂ।
ਕਾਮ ਕ੍ਰੋਧ ਤਨਿ ਲੋਭੁ ਵਧਾਇਆ, ਤਨ ਧਨੁ ਸੁਤ ਪਿਆਰਾ ਕਾਮਣਿ ਚਿਤੁ ਲਾਇਆ।
ਕਾਪੜੁ ਪਹਿਰੇ ਸੋਹਿਣਾ ਖਟ ਰਸ ਮੀਠ ਰਸ ਖਾਇ, ਨਾਨਕ ਲੇਖਾ ਮੰਗੀਐ ਅਉਤ ਜਣੇਦੀ ਜਾਇ ॥੬੭॥

ਘਰੁ ਬਾਲੂ ਕਾ ਦੇਹ ਭੜੋਲੀ, ਕਾਚੀ ਗਾਗਰਿ ਜਾਣੁ।
ਕਾਲੁ ਸਕਦਾ ਸਰੁ ਸਾਧੈ, ਜਿਉਂ ਪੰਖੀ ਸਿਰਿ ਸੀਚਾਣੁ।

---

15 ਪਾ ਖਾਲਸੇ (ਉਹੀ)

ਅਕਲੁ ਪੁਰਖੁ ਕੇਵਲ ਗੁਰ ਗਿਆਨੁ, ਨਾਮ ਨਿਰੰਜਨੁ ਅੰਤਰਿ ਧਿਆਨੁ।
ਪ੍ਰੇਮ ਪਰਾਇਣ ਪ੍ਰੀਤਮ ਮਾਨੁ, ਨਰ ਨਿਹ ਕੇਵਲ ਨਿਰਭਉ ਦੀਬਾਨੁ।
ਜੀਵਨੁ ਮੁਕਤਿ ਅੰਮ੍ਰਿਤ ਫਲ ਪਾਏ, ਸਰਬ ਨਿਰੰਤਰਿ ਰਹਿਓ ਸਮਾਏ।
ਆਦਿ ਅਤੀਤੁ ਪੂਰਾ ਗੁਰ ਗਿਆਨੁ, ਨਾਨਕ ਮਨੁ ਮਾਨੈ ਪਰਮ ਨਿਧਾਨੁ ॥੭੫॥
ਪਰਮ ਨਿਧਾਨ ਪਦਾਰਥੁ ਨਾਉ, ਪਰਮ ਤਤ ਸਚਾ ਬਿਸਮਾਉ।
ਅਮਰ ਅਜੋਨੀ ਆਦਿ ਜੁਗਾਦਿ, ਪਰਮ ਨਿਧਾਨ ਪੂਰਨ ਪਰਮਾਦਿ।
ਆਦਿ ਅੰਤ ਤੂੰ ਸਚੁ ਪੂਰਨ ਪੂਰਾ, ਨਾਨਕ ਜੁਗੁ ਜੁਗੁ ਅਸਥਿਰ ਅਸਥੂਰਾ ॥੭੬॥

ਜਬ ਜਮੁ ਪਕੜੇ ਤਬ ਕੋ ਨ ਛਡਾਏ, ਸੁਪਨੇ ਜਿਉ ਭੂਲੇ ਫਿਰਿ ਪਛੁਤਾਏ।
ਆਪੇ ਜਿਸੁ ਬਖਸੈ ਤਿਸੁ ਮੇਲ ਮਿਲਾਈ, ਨਾਨਕ ਸਾਹਿਬ ਕਉ ਮਿਲੈ ਸਹਜਿ ਸੁਭਾਇ ਲਿਵਲਾਈ ॥੬੮॥

ਦੁਧੁ ਮਖਨੁ ਰੋਟੀ ਖਾਇ ਬਾਲ, ਭੋਗੈ ਰਸ ਕਸ ਭੋਗ।
ਸੋ ਦਿਨ ਮਨ ਤੇ ਵਿਸਰੈ, ਮਾਤਾ ਪਿਤਾ ਸੰਜੋਗੁ।
ਅੰਧੁਲਾ ਧੰਧੁ ਵਿਆਪਿਆ, ਦੁਰਮਤਿ ਜੋਗ ਵਿਯੋਗ।
ਖਾਵੈ ਭੋਗ ਮੀਠ ਰਸ, ਨਾਮ ਬਿਨਾ ਸਭ ਰੋਗੁ।
ਝੂਠੇ ਖੇਲੈ ਖੇਲਨਾ, ਝੂਠੇ ਨਾਲ ਪਿਆਰੁ।
ਜਿਉ ਆਇਆ ਤਿਉ ਜਾਇਈ, ਮਿਟੈ ਨ ਲੇਖ ਲਿਲਾਰ ॥੬੯॥
ਜਨਮ ਮਰਣੁ ਦੁਖੁ ਕਾਲੁ ਸਿਰਿ, ਘਰਿ ਘਰਿ ਮਾਈ ਬਾਪੁ।
ਗਰਭਿ ਪਵਹਿ ਪਰ ਊਤਰਹਿ, ਸਿਰਿ ਮਾਰੈ ਕਾਲੁ ਸੰਤਾਪੁ।
ਧਰਮ ਧੀਰਜ ਧਰਮਾ ਪੂਰੈ, ਪਾਪੀ ਪਿਆਰਾ ਪਾਪੁ।
ਵੇਸਵਾ ਕੇਰੇ ਪੂਤ ਜਿਉ, ਕਿਸਹਿ ਕਹਹਿਗੋ ਬਾਪੁ।
ਜਮ ਦਰ ਬਾਧੇ ਮਾਰੀਅਹਿ, ਦਰਗਹਿ ਨਾਹੀ ਮਾਨੁ।
ਜਮ ਜਰੂਐ ਇਹੁ ਗੜ ਜੋਹਿਆ, ਬਿਨੁ ਸਾਧ ਸੰਗਤਿ ਹਰਿ ਧਿਆਨੁ।
ਜਨਮੁਖ ਨਾਮੁ ਵਿਸਰਿਆ, ਦਰਗਹ ਚਲਿਆ ਹਾਰਿ।
ਨਾਨਕ ਸਚੈ ਨਾਮ ਬਿਨੁ, ਅੰਧੇ ਨਰਕਿ ਗੁਬਾਰ ॥੭੦॥
ਬਾਲ ਬਿਵਸਥਾ ਅਚੇਤ ਮਤਿ, ਨਿਸੁ ਸਤਿਆ ਗਈ ਬਿਹਾਇ।
ਘਰ ਦਰੁ ਰਖਿ ਨ ਸਕਿਓ, ਗਾਫਲੁ ਭਇਆ ਰਜਾਇ।
ਭਵਜਲ ਬਿਖਮੁ ਡਰਾਵਣਾ, ਕਿਉ ਤਰੀਐ ਮੇਰੀ ਮਾਇ।
ਜੋ ਦੁਖ ਸਹੀਐ ਗਰਭਿ ਕੁੰਡ, ਸੋ ਦੁਖ ਤੇਰੇ ਨਾਲਿ।
ਸੋ ਦਾਤਾ ਭੁਗਤਾ ਥਿਰ ਧਨੀ, ਹੋਰਿ ਹਉਮੈ ਬਾਧੈ ਜਾਲਿ।
ਤੂੰ ਸਹੁ ਕਮਾਇਆ ਆਪਨਾ, ਕਿਸ ਕਉ ਦੋਸ ਧਰੇਹਿ।
ਤਿਸੁ ਅੰਬੜਿ ਕੋਇ ਨ ਸਕਈ, ਮਰਿ ਜਨਮਹਿ ਹੋਵਹਿ ਖੇਹਿ ॥੭੧॥
ਸਿਵ ਸੰਕਰ ਮੁਖ ਸਬਾਏ ਦੇਵਾ, ਬਹੁ ਕਰਮ ਕਮਾਵਹਿ ਅੰਤੁ ਨ ਸੇਵਾ।
ਸਿਧ ਸਾਧਿਕ ਤੇਤੀਸ ਸਬਾਇ, ਜੋ ਹਉਮੈ ਤਿਆਗੈ ਸੋ ਦਰਸਨ ਪਾਇ।
ਭਗਤ ਗਿਆਨੀ ਸਾਧੂ ਸੋਇ, ਨਾਨਕ ਜਿਸੁ ਮਨਿ ਸਾਚਾ ਅਵਰੁ ਨ ਕੋਇ ॥੭੨॥
ਬੀਰ ਨਾਥ ਨਾਰਦ ਮੁਨਿ ਸਾਰੈ, ਜੋਗੀ ਜਤੀ ਪੰਡਿਤ ਬੀਚਾਰੈ।
ਜੋ ਆਤਮੁ ਚੀਨੈ ਸੋ ਤਤੁ ਲਖਾਰੈ।
ਆਦਿ ਪੁਰਖ ਅਪਰੰਪਰ ਪਾਇਆ, ਸਤਿਗੁਰ ਪਰਚੈ ਪਰਮ ਪਦੁ ਆਇਆ।
ਆਪੁ ਪਛਾਣੈ ਸੋ ਲਹੈ ਨਿਧਾਨੁ, ਨਾਨਕ ਪਾਵੈ ਭਗਤਿ ਨੀਸਾਨੁ ॥੭੩॥
ਹਠੀ ਤਪੀ ਕੇਤੀ ਬਨਵਾਸੀ, ਨਗਨ ਮੋਨਿ ਤੇ ਪਵਨੁ ਅਭਿਆਸੀ।
ਇਕਿ ਨਿਰਹਾਰੀ ਪਵਨਹਾਰ ਉਦਾਸੀ, ਬਿਨ ਸਤਿਗੁਰ ਸਹਜਿ ਸੰਤੋਖ ਨ ਅਵਾਸੀ।
ਸਾਕਤ ਅੰਧੁਲੈ ਸਬਦੁ ਨ ਜਾਣਿਆ, ਨਾਨਕ ਨਿਹਕੇਵਲ ਭਗਤਿ ਮੇਰਾ ਮਨੁ ਮਾਨਿਆ ॥੭੪॥

13

## *ਰਾਗ ਭੈਰਉ ਮਹਲਾ ੧*

---

*ਸ੍ਰੀ ਸਤਿਗੁਰੂ ਜੀ ਕੀ ਉਸਤਤਿ ਨਿਰਜੋਗ ਭਗਤਿ ਪ੍ਰਾਣ ਸੰਗਲੀ ਦਖਨ ਤੇ ਆਈ।*
*ਧਿਆਉ ਤੇਰਹਵਾਂ ਪਉੜੀਆਂ ਸਤਾਹਿਠ ਕਾ।*

***ਸਲੋਕ*** ਗੁਰਮੁਖ ਨਾਮ ਨਿਰੰਜਨ ਲੀਜੈ। ਸਾਧ ਸੰਗਤਿ ਮਹਿ ਰਾਖੁ ਗੁਸਾਈ
ਰਾਮ ਰਿਦੈ ਮੁਖਿ ਅੰਮ੍ਰਿਤ ਪੀਜੈ ॥੧॥ ਰਹਾਉ ॥

***ਪਉੜੀ*** ਗੁਰ ਜਤ ਸਤ ਪੂਰਾ ਮੁਕਤਿ ਵਰੁ ਦਾਤਾ ਜਪੁ ਤਪੁ ਸਹਜੁ ਧਿਆਨੰ।
ਸੰਤੋਖ ਸਰੋਵਰ ਗਿਆਨ ਪਰਾਇਣ ਘਟ ਘਟਿ ਸੋ ਪਰਧਾਨੰ।
ਸਭ ਸੁਚ ਸੰਜਮ ਗੁਰ ਗਿਆਨ ਪਦਾਰਥ, ਹਰਿ ਅੰਤਰਿ ਭਗਤਿ ਖਜਾਨਾ।
ਮਿਥਿਆ ਲੋਭੁ ਨਹੀ ਸਚੁ ਸੂਚਾ, ਸਹਜਿ ਭਾਇ ਮਨੁ ਮਾਨਾ।
ਪਰਮ ਨਿਧਾਨ ਪਰਮ ਗੁਰ ਪੂਰਾ, ਘਟਿ ਘਟਿ ਬ੍ਰਹਮ ਪਛਾਨਾ।
ਗੁਰ ਆਦਿ ਜੁਗਾਦਿ ਜੁਗਹ ਜੁਗੰਤਰਿ, ਅਬਿਨਾਸੀ ਪੁਰਖ ਪ੍ਰਧਾਨਾ ॥੧॥
ਗੁਰ ਆਦਿ ਜੁਗਾਦਿ ਜੁਗੋ ਜੁਗ ਜਾਗੈ, ਮਰੈ ਨ ਆਵੈ ਜਾਈ।
ਗੁਰ ਨਿਰਵੈਰ ਨਿਰਭਉ ਭਉ ਖੰਡਨ, ਸਚੈ ਸਾਚ ਵਡਿਆਈ।
ਗੁਰ ਹਰਿ ਰੰਗ ਭੀਨਾ ਜਿਉ-ਜਲ ਮੀਨਾ, ਨਿਰਭਉ ਤਿਲ ਨ ਤਮਾਈ।
ਗੁਰ ਬੇਸੁਮਾਰ ਅਪਾਰ ਅਪਰੰਪਰ, ਕੀਮਤਿ ਕਹਣ ਨ ਜਾਈ।
ਗੁਰ ਦਰਿਆਉ ਸਦਾ ਜਲ ਨਿਰਮਲ, ਦੁਰਮਤਿ ਮੈਲੁ ਨ ਕਾਈ।
ਗੁਰ ਉਪਦੇਸ ਜਵਾਹਰ ਮਾਣਕ, ਜੋ ਸੇਵੈ ਪੁਰਬ ਕਮਾਈ ॥੨॥
ਗੁਰ ਜਤਿ ਸਤਿ ਪੂਰਾ ਸਤ ਬੁਧ, ਮੂਰਤਿ ਸਤ ਪੁਰਖ ਨਿਹਕਾਮਾ।
ਸੰਤੋਖ ਸਰੋਵਰ ਗੁਰ ਗਿਆਨ ਪਦਾਰਥ, ਰਤਨ ਅਮੋਲਕ ਰਾਮਾ।
ਗੁਰ ਆਦਿ ਨਿਰੰਜਨ ਪਾਪ ਨਿਖੰਡਨ, ਅਗਮ ਰੂਪ ਬਿਸਰਾਮਾ।
ਗੁਰ ਬਿਅੰਤ ਮਿਤਿ ਕਿਨੈ ਨ ਪਾਈ, ਨਉ ਨਿਧਿ ਨਾਮ ਨਿਧਾਨਾ।
ਗੁਰ ਅਲੇਖ ਅਲਖੁ ਨ ਲਖੀਐ, ਸਬਦ ਮਿਲੈ ਮਨੁ ਮਾਨਾ।
ਨਾਨਕ ਸਤਿਗੁਰ ਤਿਨ ਕਉ ਭੇਟੈ, ਜਿਨ ਕਰਮ ਪਇਆ ਨੀਸਾਨਾ[1] ॥੩॥
ਕਾਮ ਕ੍ਰੋਧ ਅਹੰਕਾਰ ਨ ਲੋਭ, ਤਿਸਨਾ ਤਾਮਸੁ ਨਾਹੀ।

---

1 ਪਾ ਜਿਨਾ ਸਬਦ ਕਮਾਨਾ (ਗੁ. ਨ ਦ ਨੰ. 750)

 

ਸਹਸਾ ਜੋਗੁ ਬਿਜੋਗੁ ਨ ਬਿਆਪੈ, ਜੋ ਸਬਦ ਰਤੇ ਮਨ ਮਾਹੀ।
ਸਤਿਗੁਰ ਸੇਵ ਪਰਮ ਪਦ ਪਾਈਐ, ਸਾਚੈ ਸਚ ਸਮਾਹੀ।
ਹਰਖ ਸੋਗ ਤੇ ਮੁਕਤ ਅਜੋਨੀ, ਹਰਿ ਨਿਰਮਲ ਜੋਤਿ[2] ਸਰੀਰਾ
ਅਨਹਦ ਰੂਪ ਅਨਾਹਦੁ ਬਾਣੀ, ਪ੍ਰਭ ਜਾਣਹਿ ਪਰ ਪੀਰਾ।
ਨਿਹਕੇਵਲ ਗੁਰ ਗਿਆਨ ਅਜੋਨੀ ਸੰਭੂ, ਰਿਦੈ ਬਸੈ ਮਨੁ ਧੀਰਾ ॥੪॥
ਮੁਕਤੀ ਸਰੋਵਰ ਨਾਇ ਸੁ ਮੁਕਤਾ, ਨਾ ਤਿਸੁ ਜਨਮ ਨ ਕਾਲੋ।
ਨਾ ਤਿਸ ਵਾਸਾ ਗਰਭ ਜਠਰ ਮਹਿ, ਓਹੁ ਪੂਰਾ ਦੀਨ ਦਇਆਲੋ।
ਸੂਚਾ ਮਨੁ ਸਚੁ ਨ ਮੈਲਾ ਹੋਈ, ਆਪੇ ਆਪ ਉਪੰਨਾ ਸੋਈ।
ਆਪ ਪਛਾਨੁ ਬਸੈ ਬ੍ਰਹਮੰਡਿ, ਕਾਲ ਬਿਕਾਲ ਕਉ ਖੰਡ ਬਿਖੰਡਿ।
ਸਦਾ ਅਤੀਤੁ ਆਵੈ ਨ ਜਾਇ, ਨਾਨਕ ਗੁਣ ਗਹਿ ਗੁਣੀ ਸਮਾਇ ॥੫॥
ਜਾਤਿ ਵਰਨ ਤੇ ਮੁਕਤਾ ਹੈ ਸਾਧੂ, ਕੁਲ ਅਮਪਾਨੁ ਨ ਗਰਬੁ ਕਰੈ।
ਓਹ ਸਾਧੂ ਭਗਤਿ ਮਕਤਿ ਕਾ ਦਾਤਾ, ਤਿਸੁ ਚਰਨ ਰਹਉ ਲਿਵ ਲਾਗਿ ਰਹੈ।
ਹਰਖ ਸੋਗ ਤੇ ਰਹਤ ਨਿਰਾਰਾ, ਸਹਜ ਭਾਇ ਬੈਰਾਗੀ[3]।
ਸਰਬ ਜੀਆ ਮਹਿ ਰਹਿਆ ਸਮਾਈ[4], ਊਰਧ ਧਿਆਨ ਲਿਵ ਲਾਗੀ।
ਅਜਪਾ ਜਾਪੁ ਜਪੈ ਜਿਹ ਆਈ, (ਨਾਨਕ) ਸਚੁ ਸਿਉ ਰਾਤਾ ਸਚੁ ਸਮਾਈ ॥੬॥
ਸਚੁ ਸਿਉ ਰਾਤਾ ਸਚੇ ਮਾਤਾ, ਆਇ ਗਇਆ ਕਰਿਓ ਆਵੈ ਜਾਤਾ।
ਸਚੁ ਉਪਦੇਸ ਸਾਧ ਗੁਰ ਲਖਣ, ਜਪ ਤਪ ਸੰਜਮ ਸਰਤਿ ਬਿਚਖਣ।
ਹਿਰਦੈ ਹਾਰ ਪਰੋਵੈ ਕੰਠੀ, ਸਚੁ ਧਨੁ ਪਲੈ ਨਾਨਕ ਲੰਠੀ[5] ॥੭॥
ਸਚੁ ਧਨੁ ਪਲੈ ਸਿਫਤ ਸਲਾਹੁ, ਸਚੁ ਪਲੈ ਪਤਿਸਾਹੀ ਪਤਿਸਾਹੁ।
ਸਾਚੁ ਧਨੁ ਪਲੈ ਤਖਤ ਨਿਵਾ[illegible], ਨਾਨਕ ਸਚੁ ਧਨ ਪਲੈ ਹਰਿਗੁਣ[6] ਪ੍ਰਗਾਸੁ ॥੮॥
ਸਚੁ ਧਨੁ ਪਲੈ ਦਰ ਸਚੀ ਪਤਿ, ਸਚ ਧਨੁ ਪਲੈ ਜਾ ਬਹੈ ਤਖਤ
ਸਚ ਧਨੁ ਪਲੈ ਅਪਰੰਪਰ ਥਾਨ, ਸਚ ਧਨ ਪਲੈ ਦਰਗਹ ਮਾਨ।
ਸਚ ਧਨੁ ਪਲੈ ਸਚੁ ਨੀਸਾਨੁ।
ਸਚੁ ਧਨ ਪਲੈ ਨਾਮੁ ਧਨ ਸਾਰੁ, ਸਚੁ ਧਨੁ ਪਲੈ ਨਾਨਕ ਜੈਕਾਰ ॥੯॥
ਸਚੁ ਧਨ ਪਲੈ ਤਾ ਸਚਿ ਸਮਾਇ, ਸਚੁ ਧਨ ਪਲੈ ਸਚਿ ਪਤਿਆਇ।
ਸਚੁ ਧਨ ਪਲੈ ਗਹਰ ਗੰਭੀਰੁ, ਸਚੁ ਧਨ ਪਲੈ ਗੁਣੀ ਗਹੀਰ।
ਸਚੁ ਧਨ ਪਲੈ ਰਤਨ ਅਮੋਲੁ, ਸਚੁ ਧਨ ਪਲੈ ਅਗਮ ਅਤੋਲੁ ॥੧੦॥
ਅੰਤਰ ਜਾਮੀ ਜੋਤਿ ਸਬਾਇਆ, ਪ੍ਰਭ ਕਾਟਹਿ[7] ਪਰ ਪੀਰਾ।

---

2. ਪਾ ਦੇਹ (ਗੁ ਨ ਦ 944)।
3 ਪਾ ਲਿਵ ਲਾਗੀ (ਉਹੀ)
4 ਪਾ ਲਿਵ ਲਾਏ (ਉਹੀ)
5 ਪਾ ਗੰਠੀ (ਸ ਸ.)/ਨਾਨਕ ਤਿਸੁ ਗੁਰ ਕੀ ਸਰਣਿ ਨ ਜਮ ਕੀ ਲੰਠਿ (ਗੁ ਨ. ਦ ਨੰ 750)।
6 ਪਾ ਨਾਮ (ਉਹੀ)
7 ਪਾ ਜਾਨੈ (ਗੁ ਨ ਦ 944)

ਸਭ ਤੀਰਥ ਮਜਨੁ ਗਰ ਦਰਸ ਤੁਹਾਰੋ, ਰਿਦੈ ਬਸੈ ਮਨੁ ਧੀਰਾ
ਅਕਥ ਕਥਾ ਨਿਰਗਣ ਮਨ ਮਾਨਿਆ, ਅਲਖੁ ਧਿਆਨੁ[8] ਮਨ ਰਾਤਾ।
ਸੁਰਤਿ ਸਬਦਿ ਧੁਨਿ ਧਿਆਨਿ ਨਿਰੰਜਨ, ਉਹੁ ਪਰਨ ਪੁਰਖ ਬਿਧਾਤਾ।
ਉਹ ਪੂਰਨ ਪੁਰਖੋਤਮ ਪਰਾ, ਉਹ ਪਤਿ ਪਰਵਾਣੁ ਨਾਨਕ ਸਚੁ ਸੂਰਾ ।੧੧।
ਏਕੋ ਏਕੀ ਰਹਤੁ ਨਿਰਾਲਮ, ਆਤਮ ਤਤੁ ਬੀਚਾਰਾ
ਨਾਨਕ ਤਾ ਕੇ ਚਰਨ ਸਰੇਵੈ, ਉਹੁ ਸਤਿਗੁਰ[9] ਪੁਰਖੁ ਨਿਰਾਰਾ।
ਸੋ ਪਰਖ ਪਰਮ[10] ਨਿਧਾਨ ਗਿਆਨੀ, ਕਿਲਵਿਖ ਹੰਤਾ ਸਰਬ ਮਏ[11]।
ਨਰਹਰ ਨਰਨਾਥ ਨਿਰੰਜਨ ਦੇਵਾ, ਉਰਧ ਧਿਆਨ ਲਿਵ ਲਾਇ ਰਹੇ।
ਨਰਹਰ ਨਾਥ ਨਿਰੰਜਨ ਸੁਆਮੀ, ਅਮਰ ਅਜਨੀ ਆਦੇ।
ਆਇ ਨ ਜਾਈ ਸਚੁ ਠਕੁਰਾਈ, ਨਾਨਕ ਆਦਿ ਜੁਗਾਦੇ ।੧੨॥
ਪਾਰਬ੍ਰਹਮ ਪਰਧਾਨ ਨਿਰਾਲਮੁ, ਤ੍ਰਿਭਵਨ ਜੋਤ[12] ਅਪਾਰਾ।
ਸਤਿਗੁਰ ਸਰਨਿ ਮਹਾਂ ਰਸੁ ਪਾਈਐ, ਸੋ ਆਕੁਲ ਰਿਦੈ ਪਿਆਰਾ।
ਨਿਰਵੈਰ ਨਿਹਕਾਮੁ ਨਿਰੋਧਰ, ਸੋਈ[13] ਆਦਿ ਸਰੂਪੋ।
ਸਰਬ ਨਿਰੰਤਰ ਸਾਰੁ ਸਮਾਨੈ, ਸੋ ਆਕਲ ਆਦਿ ਅਨੂਪੋ[14]
ਸੋ ਆਦਿ ਜੁਗਾਦਿ ਜੁਗੋ ਜੁਗ ਭਾਈ, ਓਹ ਸਾਚਾ ਸਚਿ ਪਤੀਣਾ।
ਕਰ ਬਿਸਥਾਰ ਜਿਨ ਸਭਾ ਬਨਾਈ, ਸੋ ਨਾਨਕ ਘਟਿ ਘਟਿ ਲੀਣਾ ॥੧੩॥
ਮੁਕਤਿ ਪਦਾਰਥ ਇਨ ਬਿਧਿ ਪਾਵਸ, ਸਾਧਿ ਸੰਗਤਿ ਲਿਵ ਧਿਆਨ ਰਹੇ
ਸਾਧ ਸੰਗਤਿ ਮਨੁ ਅਸਥਿਰ ਆਛੈ, ਗਰ ਅਲਖੁ ਲਖਾਵੈ ਨਦਰਿ ਕਰੇ।
ਖਿਮਾ ਦਇਆ ਸਚੁ ਸੰਜਮ ਨਿਹਚਲੁ, ਕਾਮ ਕ੍ਰੋਧ ਕਾ ਨਾਸੇ।
ਲੋਭੁ ਮੋਹ ਜਨੁ ਨਿਕਟਿ ਨ ਆਵੈ, ਦਰ ਸਾਚੇ ਦਾਸਨ ਦਾਸੇ।
ਅਹਿਨਿਸ ਏਕ ਨਾਮ ਲਿਵ ਲਾਇ, ਹਉਮੈ ਦੁਬਿਧਾ ਨਾਸੀ
ਸਤੁ ਸੰਤੋਖੁ ਬਸੈ ਘਟਿ ਭੀਤਰਿ, ਪ੍ਰਭੁ ਪਾਇਉ ਅਬਿਨਾਸੀ ।੧੪।
ਨਿੰਦ ਚਿੰਦ ਨਹੀਂ ਤਾਤ ਪਰਾਈ, ਤ੍ਰਿਸਨਾ ਤਾਮਸ ਦੂਰ ਕਰੈ
ਸੁਖੁ ਦੁਖੁ ਰਹਤ ਅਤੀਤ ਨਿਰਾਲਮ, ਸੋ ਸਤਿਗੁਰ ਸਾਧੁ ਮੁਕਤਿ ਸਰੈ
ਅਜਪਾ ਜਾਪੁ ਜਪੈ ਗਰ ਬਚਨੀ, ਪਰਮ ਜੋਤਿ ਪੁਰਖੋਤਮੁ ਹੈ
ਏਕੁ ਅਨੇਕ ਜਪ ਜੋਤਿ ਸਬਾਈ, ਨਿਰਗੁਣ ਸਰਗੁਣ ਏਕੋ ਹੈ।
ਅਧਿਆਤਮ ਕਰਮ ਮਹਾਂਰਸ ਮੀਠੋ, ਆਪੇ ਜਾਨੈ ਅਲਖੁ ਧਰੇ

8 ਪਾ ਗਿਆਨ (ਉਹੀ)
9 ਪਾ ਪੂਰਨ (ਓਹੀ)
10 ਪਾਰਸਿ ਪਰਸਿ (ਉਹੀ)
11 ਪਾ ਸਰੇ (ਉਹੀ)
12. ਪਾ ਦੇਹ (ਉਹੀ)
13 ਪਾ ਅਸਥਿਰ ਆਦਿ ਅਨੂਪੋ (ਉਹੀ)
14 ਪਾ ਸਰੂਪੋ (ਉਹੀ)

ਮੂਲ ਮੰਤ੍ਰ ਜੋ ਏਕਉ ਚੀਨੈ, ਜਨ ਨਾਨਕ ਤਾਂ ਕੀ ਸਰਨ ਪਰੇ ॥੧੫॥
ਜਪ ਤਪ ਸੰਜਮ ਸੁਰਤ ਬਿਚਖਣ, ਗਿਆਨ ਖੜਗ ਲੇ ਮਨਹਿ ਸਮਖਣ।
ਊਚੀ ਪਉੜੀ ਲੈ ਗਗਨੰਤਰਿ ਚੜੀਆ, ਅਨਹਦ ਬੀਚਾਰ ਚਮਕੀ ਜੋਤੜੀਆ
ਜਿਉ ਦਾਮਨਿ ਚਮਕ ਚੰਦਾਇਣ ਪੇਖੈ, ਤਿਉਂ ਅੰਤਰਿ ਜੋਤ ਨਿਰੰਤਰਿ ਦੇਖੈ ॥੧੬॥
ਦਿਬ ਦ੍ਰਿਸਟਿ ਅਨੂਪ ਜੋਤੀ, ਗੁਰਮਖਿ ਪਸਰੀ ਘਟਿ ਘਟਿ ਓਤਿ ਪੋਤਿ।
ਸਚ ਸਰਪ ਸਾਚੁ ਪ੍ਰਗਾਸੁ, ਗੁਰਮਖਿ ਘਟਿ ਘਟਿ ਸਚੁ ਨਿਵਾਸੁ।
ਆਸਤਿ ਨਾਸਤ ਏਕੋ ਨਾਉ, ਨਾਨਕ ਦਰਸਨ ਕਉ ਬਲ ਜਾਉ ।੧੭॥
ਸਚੁ ਦਰਸਨ ਕੁਦਰਤ ਮੁਸਤਾਕ, ਸਚ ਨਾਮ ਸਚੁ ਘਰ ਤਾਕੁ।
ਸਚੁ ਸਖਾਈ ਪ੍ਰੀਤਮ ਰਾਉ, ਸਚੁ ਰਚੈ ਸਚੁ ਮਨ ਚਾਓ।
ਸਾਚਾ ਪ੍ਰੀਤਮ ਪਰਮ ਅਨੰਦ, ਪ੍ਰੇਮ ਪ੍ਰਾਇਣ [16] ਪਰਮਾਨੰਦ।
ਗੁਰਮੁਖਿ ਸਚੁ ਸਦਾ ਬਖ਼ਸੰਦ।
ਸਚੁ ਦ੍ਰਿੜਤਾ ਮਨ ਸਚਿ ਸਮਾਉ, ਨਾਨਕ ਜੁਗੁ ਜੁਗੁ ਸਚੁ ਪਸਾਉ ।੧੮॥
ਸਤਿਗੁਰ ਮਿਲੈ ਮੁਕਤ ਦਰ ਖੁਲੈ, ਹਰਿ ਭਗਤਿ ਭਾਉ ਮਨ ਮਾਨੈ।
ਪੰਚ ਮਾਰ ਮਨ ਮਨਹਿ ਸਮਾਨਿਆ, ਅਨਤ ਨ ਦੁਤੀਆ ਜਾਨੈ।
ਹਰਿ ਰਸ ਚਾਹਹਿੰ ਮੀਤ ਪਿਆਰੈ, ਅਹਿਨਿਸਿ ਭਗਤ ਕਰਹਿ ਲਿਵ ਧਾਰੇ।
ਨਿਜ ਮਹਲੀ ਘਰਿ ਸੁਖ ਬਸਾਹੀ, ਹਰਿਜਨ ਨਿਹਚਉ ਮਰੈ ਨ ਜਾਹੀ।
ਗੁਰ ਸਬਦੀ ਘਰਿ ਕਾਰਜ ਸਾਰੇ, ਜਨ ਕੇ ਕਾਰਜ ਆਪ ਸਵਾਰੇ।
ਭਗਤਿ ਭਾਇ ਰਹਿਆ ਭਰਪਰਿ, ਕਿਸੁ ਨੇੜੈ ਕਿਸ ਆਖਾ ਦੂਰ ॥੧੯॥
ਜੋ ਜਨ ਦਰਸਨ ਆਸ ਪਿਆਸਾ, ਜੁਗ ਜੁਗ ਤਾ ਕੇ ਚਰਨ ਨਿਵਾਸਾ।
ਸਾਧ ਜਨਾ ਮਾਗਉਂ ਪਗ ਧੂਰੇ, ਸਹਜ ਦੁਖ ਭਰਮ ਮਿਟੇ ਤੇ ਦੂਰੇ।
ਭਲਾ ਬੁਰਾ ਆਤਮ ਤੇ ਜਾਨ, ਹਰਿ ਭਜੁ ਮਨ ਤੂੰ ਹੋਹੁ ਸਯਾਨ।
ਜਨਮ ਮਰਨ ਕੀ ਆਸ ਮਿਟਾਈ, ਤਬ ਪਹਿ ਆਪੁ ਪਛਾਤਾ ਭਾਈ।
ਦੁਇ ਕਰ ਜੋੜਿ ਕਰਉ ਅਰਦਾਸੁ, ਨਾਨਕ ਸਾਧ ਜਨਾ ਮਹਿ ਹਰਿ ਪੂਰੀ ਆਸ ।੨੦॥
ਸੋ ਮੁਕਤ ਤ੍ਰਿਪਤ ਹਰਿ ਦਰਸਨ ਪਾਵੈ, ਸਾਧ ਸੰਗਤਿ ਮਹਿ ਹਰਿ ਲਿਵ ਲਾਵੈ।
ਗਵਨ ਮਿਟਿਆ ਹਰਿ ਵਸਿਆ ਚੀਤਾ, ਆਕਲ ਜਪਤ ਰਹੈ ਨਿਤ ਨੀਤਾ।
ਪੀ ਅੰਮ੍ਰਿਤ ਮਨੁ ਤ੍ਰਿਪਤ ਅਘਾਨਾ, ਸਰਬ ਮਹਿ ਏਕ ਦੇਖਿ ਮਨ ਮਾਨਾ।
ਅਨਹਦ ਸਬਦ ਅਤੀਤ ਬਜਾਇਆ, ਸੋ ਆਕਲ ਆਦਿ ਨਿਰੰਜਨ ਗਾਇਆ ॥੨੧॥
ਮਨ ਤਨ ਮਖ ਪਿਆਸ ਨ ਲਾਗੀ, ਦੁਤੀਆ ਭਾਉ ਸੰਸਾ ਹਉ ਤਿਆਗੀ।
ਗੁਰਮਤਿ ਚੀਨਿ ਭਇਆ ਬੈਰਾਗੀ।
ਦੀਨ ਦਇਆਲ ਭਏ ਕਿਰਪਾਲਾ, ਰਾਖਹਿ ਰਾਖਨਹਾਰ ਦਇਆਲਾ।
ਸਾਧ ਸੰਗਤਿ ਮਹਿ ਮਨੁ ਤਨੁ ਰੰਗੈ, ਨਾਨਕ ਦੁਤਰ ਤਰਨ ਹਰਿ ਸੰਗੈ ।੨੨।
ਕਬਹੂੰ ਕੰਚਨ ਕਰੇ ਅਪਾਰਾ, ਆਕਲ ਭਇਆ ਤਤੁ ਬੀਚਾਰਾ।

---

15. ਪਾ ਗੁਰਮਤਿ (ਗੁ. ਨ ਦ 750)
16 ਪਾ ਸ਼ਚਾ ਸਾਹਿਬ (ਉਹੀ)

ਆਪੇ ਕਰਨ ਕਰਾਵਨ ਹਾਰ, ਆਪੇ ਪਾਰ ਉਤਾਰੈ ਤਾਰੁ।
ਆਪੇ ਸੰਗਤਿ ਸਾਧ ਮਿਲਾਵੈ, ਨਾਨਕ ਆਪੇ ਆਖ ਦਿਖਾਵੈ।
ਆਪੇ ਸਤਿਗੁਰ ਆਪੇ ਗੁਰਬਾਣੀ, ਆਪੇ ਸੇਵਕ ਸੁਰਤਿ ਸਮਾਣੀ ॥੨੩॥
ਪੰਚ ਲੋਕ ਠਾਕੁਰ ਪਰਧਾਨ, ਸਾਧ ਸੰਗਤਿ ਮਿਲਿ ਇਹੁ ਮਨ ਮਾਨ।
ਸਭ ਮਹਿ ਠਾਕੁਰ ਰਹਿਆ ਸਮਾਇ, ਸੋ ਪ੍ਰਭ ਸਤਿਗੁਰ ਦੀਆ[17] ਦਿਖਾਇ ॥
ਜੋ ਆਤਮ ਚੀਨੈ ਆਪੁ ਗਵਾਏ, ਪ੍ਰਭ ਦੀਨ ਦਇਆਲ ਮਹਲੁ ਘਰੁ ਪਾਏ।
ਤ੍ਰਿਭਵਣ ਊਪਰ ਸਿੰਘਾਸਨ ਵਾਸਾ, ਨਾਨਕ ਸੋ ਆਦਿ ਪੁਰਖ ਪਰਗਾਸਾ ॥੨੪॥
ਤ੍ਰਿਭਵਣ ਊਪਰ ਸਿੰਘਾਸਨ ਥਾਨੁ, ਤਹੀ ਨਿਰੰਜਨ ਪਰਖ ਸੁਜਾਨ।
ਤਹ ਅੰਮ੍ਰਿਤ ਬਰਖੈ ਕਿਰਪਾ ਧਾਰਿ, ਤਹਾ ਪ੍ਰੀਤਮ ਸਚ ਮਨਿ ਸਚਿ ਪਿਆਰਿ।
ਤਹਾਂ ਭਗਤ ਸੰਬੂਹ ਕਾ ਅੰਤ ਨ ਪਾਰੁ, ਤਹ ਪਵਨ ਨ ਪਾਨੀ ਨਾ ਆਕਾਰੁ।
ਤਹਾਂ ਪੁਰੀਆ ਸਪਤ ਊਪਰ ਕਉਲਾਸ, ਤਹਾਂ ਨਾਨਕ ਨਿਰੰਕਾਰ ਨਿਰਜਾਸੁ ॥੨੫॥
ਪ੍ਰਭੁ ਦਇਆ ਕਰੇ ਜਨੁ ਮੇਲ ਮਿਲਾਏ, ਸੋ ਜਨੁ ਵਿਛੜ ਨਾ ਦੁਖ ਪਾਏ।
ਦੁਖ ਸੰਤਾਪ ਨਹੀਂ ਗੁਰ ਸੇਵਾ, ਅੰਤਰਜਾਮੀ ਪੁਰਖ ਅਭੇਵਾ।
ਜਿਨ ਜਾਨਿਆ ਗੁਰ ਸਬਦ ਲਖਾਇਆ, ਨਾਨਕ ਪ੍ਰਭ ਪੂਰਾ ਦਰਸਨ ਪਾਇਆ ।੨੬॥
ਆਦਿ ਅੰਤ ਪ੍ਰਭ ਸਖਾ ਸਹਾਈ, ਸੋ ਹਰਿ ਪ੍ਰੀਤਮ ਰਹਿਆ ਸਮਾਈ।
ਅਹਿਨਿਸਿ ਨਿਰਮਲ ਹਿਰਦੈ ਹਰਿ ਭਾਉ, ਨਾਨਕ ਦਰਸਨ ਕਉ ਬਲਿ ਜਾਉ।
ਹਰਿ ਦਰਸਨੁ ਪਰਸੈ ਭਇਆ ਅਨੰਦ, ਨਾਨਗ ਸਰਬ ਸਖਾ ਗੋਇੰਦ ॥੨੭॥
ਦਰਸਨ ਪਰਸੈ ਗੁਰਮਤਿ ਧੀਰ, ਨਵਨਿਧ ਗੁਣ ਗਾਵੈ ਦੇਖਿ ਹਦੂਰਿ।
ਸਬਦ ਗੁਰੂ ਉਪਦੇਸ਼ ਦਿੜਾਇਆ, ਸਤਿਗੁਰ ਪਰਚੈ ਪਰਮ ਪਦੁ ਪਾਇਆ।
ਅਸਥਿਰ ਅਜੋਨੀ ਸਹਜਿ ਸਭਾਇਆ।
ਕੀਤਾ ਪਸਾਉ ਏਕੋ ਕਵਾਉ, ਨਾਨਕ ਹੋਏ ਲਖ ਦਰੀਆਉ[18] ॥੨੮॥
ਅਪਨੇ ਧਰਮ ਕਉ ਨਿਹਚਲ ਪਾਲੈ, ਜਿਉਂ ਪ੍ਰੀਤਮ ਗਊ ਗੋਪਾਲੇ ਬਾਲੈ
ਐਸਾ ਹਰਿਜਨ ਜਿਉਂ ਜਲ ਮੀਨਾ, ਹਰਿ ਸਿਉਂ ਪ੍ਰੀਤਿ ਪ੍ਰੀਤਮ ਮਨੁ ਲੀਨਾ
ਨਾਨਕ ਸਲਲੈ ਸਲਲ ਮਿਲਾਇਆ, ਤ੍ਰਿਭਵਨ ਏਕੋ ਜੋਤਿ ਲਿਉ ਲਾਇਆ।
ਬਿਨ ਸਤਿਗਰ ਮੇਲਿ ਨ ਸਕੈ ਕੋਈ, ਸਤਿਗੁਰ ਮਿਲੈ ਮੁਕਤਵਰ ਹੋਈ ।੨੯॥
ਸਤਿਗੁਰ ਸਬਦ ਭਗਤ ਜਸੁ ਗਾਇਆ, ਅਲਖ ਪੁਰਖ ਇਕ ਚਲਤ ਦਿਖਾਇਆ।
ਸਤਿਗੁਰ ਮਿਲਿਆ ਮਨੁ ਪਤਿਆਇਆ।
ਕਰਿ ਕਰਿ ਵੇਖੈ ਆਪਿ ਸੁਜਾਨ, ਸੰਤ ਜਨਾ ਹਰਿ ਭਗਤ ਨਿਸਾਨ।
ਅਕਥ ਅਪਾਰ ਕੀ ਅਕਥ ਕਹਾਨੀ, ਨਾਨਕ ਮੁਕਤਿ ਪਦੁ ਨਿਰਬਾਨੀ ॥੩੦॥
ਪੰਚ ਮਿਲਹਿ ਅਪਨੇ ਘਰਿ ਪਰਾ, ਤਿਸ ਘਟਿ ਬਾਜਹਿ ਅਨਹਦ ਤਰਾ।
ਕਾਰਜ ਸਿਧ ਸਹਜ ਬੈਰਾਗਾ, ਹਰਿ ਭਗਤ ਹੇਤ ਪੂਰੇ ਵਡਭਾਗਾ।

17 ਪਾ ਅਲਖ ਲਖਾਇ (ਉਹੀ)
18. ਇਹ ਜਪੁਜੀ ਦੀ ਤੁਕ ਦਾ ਬਦਲਿਆ ਰੂਪ ਹੈ, ਉਹ ਤੁਕ ਹੈ ਕੀਤਾ ਪਸਾਉ ਏਕੋ ਕਵਾਉ-ਤਿਸਤੇ ਹੋਏ ਲਖ ਦਰੀਆਉ। (ਆਦਿ ਗ੍ਰੰਥ ਪੰਨਾ 3)।

ਸਾਧ ਸੰਗ ਜਸ ਪਾਵੈ ਦੇਵਾ, ਨਾਨਕ ਆਦਿ ਅੰਤਿ ਪ੍ਰਭ ਸੇਵਾ ॥੩੧॥
ਹਉਮੈ ਦੁਖ ਕਾ ਭਇਆ ਬਿਨਾਸ, ਸਹਜ ਭਾਇ ਜਨ ਦਾਸਨ ਦਾਸ।
ਸਰਨਿ ਪਰੇ ਲਾਜ ਰਾਖ ਅਪਾਰ, ਤੂੰ ਬੇਪਰਵਾਹ ਮੈ ਦੀਨ ਬੀਚਾਰੁ।
ਅਕਥ ਕਥਾ ਕਾ ਤਤੁ ਬੀਚਾਰ, ਤੂੰ ਭੈ ਭੰਜਨ ਅਲਖ ਅਪਾਰੁ।
ਨਿਕਟ ਬਸਹਿ ਸੰਗੀ ਮਨੁ ਮਾਹਿ, ਸਹਜ ਭਾਇ ਮਿਲਿਆ ਬੁਧਿ ਤਾਹਿ ॥੩੨॥
ਸਾਧ ਸੰਗਤਿ ਮਿਲ ਗਿਆਨ ਪ੍ਰਗਾਸੈ, ਸਾਧ ਸੰਗਤਿ ਮਿਲ ਕਵਲ ਬਿਗਾਸੈ।
ਸਾਧ ਸੰਗਤਿ ਮਿਲਿਆ ਮਨੁ ਮਾਨਾ, ਨਾ ਮੈਂ ਨਾ ਹਉ ਸੋਹੰ ਜਾਨਾ।
ਸਗਲ ਭਵਨ ਮਹਿ ਏਕਾ ਜੋਤਿ, ਸਤਿਗੁਰ ਪਾਇਆ ਸਹਜ ਸਰੋਤਿ।
ਨਾਨਕ ਕਿਲਵਿਖ ਕਾਟ ਤਹਾਂ ਹੀ, ਸਹਜਿ ਮਿਲੈ ਅੰਮ੍ਰਿਤ ਸੀਚਾਹੀ ॥੩੩॥
ਸਹਜਿ ਮਿਲੈ ਮਨ ਸੁੰਨ ਸਮਾਨਾ, ਸਹਜਿ ਮਿਲੈ ਮਨੁ ਤੇ ਮਨੁ ਮਾਨਾ।
ਸਹਜਿ ਮਿਲੈ ਘਰ ਲਹੈ ਨਿਧਾਨ, ਸਹਜਿ ਮਿਲੈ ਦਰਗਹਿ ਪਰਵਾਨੁ।
ਸਹਜਿ ਮਿਲੈ ਸਚ ਨੀਸਾਨੁ, ਸਹਜਿ ਮਿਲੈ ਨਾਨਕ ਘਰ ਜਾਨ ॥੩੪॥
ਸਚੁ ਮਿਲੈ ਸਚੈ ਪਤਿਆਇ, ਸਚੁ ਮਿਲੈ ਫੁਨਿ ਕਾਲ ਨ ਖਾਇ।
ਸਚੁ ਮਿਲੈ ਸਾਚੇ ਘਰਿ ਜਾਇ।
ਸਚੁ ਮਿਲੈ ਗੁਰ ਗਿਆਨੁ ਅਚਲੁ, ਸਚੁ ਮਿਲੈ ਸੁਖਿ ਲਹੈ ਮਹਲੁ।
ਸਚਿ ਮਿਲੈ ਨਾਨਕ ਦਰ ਮਲੁ ॥੩੫॥
ਪੰਚ ਮਿਲੈ ਅਸਥਿਰ ਮਨੁ ਪਾਵੈ, ਪੰਚ ਮਿਲੈ ਗਰਭ ਜੋਨਿ ਨ ਆਵੈ।
ਸਾਧ ਸੰਗਤਿ ਮਹਿ ਰਿਧਿ ਸਿਧਿ ਬਧਿ ਗਿਆਨ, ਪੰਚ ਮਿਲੈ ਤਬ ਮੁਕਤ ਧਿਆਨੁ।
ਪੰਚ ਮਿਲੈ ਪਾਵਹਿ ਪ੍ਰਭ ਸੋਇ, ਨਾਨਕ ਗੁਰ ਮਿਲੀਐ ਕਾਰਜ ਸਿਧ ਹੋਇ ॥੩੬॥
ਸਾਧ ਸੰਗਤਿ ਗੁਰ ਗਿਆਨ ਸਮਾਵੈ, ਸਾਧ ਸੰਗਤਿ ਦਰਗਹਿ ਪਤਿ ਪਾਵੈ।
ਮਨ ਸਬਦ ਅਤੀਤ ਵਿਰਲਾ ਜਨੁ ਕੋਇ, ਤਿਸ ਘਟਿ ਦੁਤੀਆ ਭਾਉ ਨ ਹੋਇ।
ਦੂਜੈ ਭਾਇ ਸਾਕਤ ਦੁਖ ਲਾਗੈ, ਨਾਨਕ ਆਵਹਿ ਜਾਹਿ ਅਭਾਗੈ ॥੩੭॥
ਮਨੁ ਮਾਨੈ ਮਨੁ ਮਹਿ ਅਨੰਦੁ, ਘਟਿ ਘਟਿ ਚੀਨੈ ਕੇਵਲ ਚੰਦੁ।
ਸੁਖ ਦੁਖ ਦਾਤਾ ਬਖਸਿਆ ਮਨੁ ਆਇ, ਅਕਥ ਕਥਾ ਕੀ ਸੋਝੀ ਪਾਇ।
ਮਨੁ ਨਿਹਚਲ ਪੂਰੀ ਗੁਰਮਤਿ, ਮਨੁ ਨਿਹਚਲ ਤਬ ਬਹੈ ਤਖਤ।
ਮਨੁ ਨਿਹਚਲ ਸਤ ਸੰਗਤ ਪਾਵੈ, ਨਾਨਕ ਸੋ ਦਰਗਹ ਪੈਧਾ ਜਨ ਜਾਵੈ ॥੩੮॥
ਪੰਚ ਮਿਲਹਿ ਪਰਵਾਰ ਸਧਾਰ, ਮੂਲ ਧਿਆਨ ਘਰ ਉਅੰਕਾਰ।
ਸਤਿਗਰ ਮਿਲੈ ਭਉ ਭੰਜਨ ਗਾਈਐ, ਨਾਨਕ ਅਨਹਦ ਸਬਦ ਸਮਾਈਐ।
ਸਬਦ ਪਛਾਨ ਮਿਲੈ ਗਰ ਗਿਆਨ, ਨਾਨਕ ਤਰੇ ਥਾਹਿ ਪਛਾਨੁ ॥੩੯॥
ਸਤਿ ਸਖੀਆ ਮਿਲਿ ਮੰਗਲ ਗਾਇਆ, ਜਿਸ ਮੰਗਲ ਸੋਭਾ ਸਚੁ ਪਾਇਆ।
ਸਚੁ ਮੰਗਲ ਸਹੀਆਂ ਗੁਣ ਗਾਇ, ਸਚੁ ਮੰਗਲ ਸੁਹਾਗੁ ਨ ਜਾਇ।
ਅਸਥਿਰ ਕੰਤ ਮਿਲਿਆ ਸਿਉ ਲਾਇ ॥
ਸੁਰਤਿ ਸਬਦ ਆਵੈ ਪਰਤੀਤ, ਭਗਤਿ ਭਾਇ ਸਚੁ ਗੁਣ ਸੰਗੀਤ ॥
ਪੰਚ ਮਿਲਹਿ ਸੰਗ੍ਰਾਮ ਨ ਹਾਰੈ, ਗੁਰ ਗਿਆਨ ਖੜਗੁ ਲੇ ਮਨਸਾ ਕੋ ਮਾਰੇ ॥੪੦॥

ਮਨ ਨਿਹਚਲ ਘਰਿ ਅੰਮ੍ਰਿਤ ਰਸ ਪਾਇਆ, ਅਨਹਦ ਤਿਆਗੈ ਸਹਜਿ ਸੁਭਾਇਆ।
ਸੋ ਅਬਨਾਸੀ ਸਿਰ ਛਤਰ ਅਪਾਰਾ, ਪੰਚ ਮਿਲਹਿ ਤਤ ਕਾਰਜ ਸਾਰਾ।
ਸਾਧ ਸੰਗਤਿ ਮਿਲਿ ਦਰਗਾਹ ਮਾਨ, ਨਾਨਕ ਸਾਧ ਸੰਗਤਿ ਮਿਲਿ ਨਿਰੰਜਨੁ ਜਾਨੁ ॥੪੧॥
ਸਤਿਗੁਰ ਪਰਚੈ ਸੋ ਪ੍ਰਭ ਪਾਇਆ, ਤਿਸ ਕੀ ਜੋਤਿ ਤ੍ਰਿਭਵਨ ਸੋਭਾਇਆ।
ਦਰ ਦਰਦ ਮਨ ਸਾਚਾ ਭਾਓ, ਆਦਿ ਜਗਾਦਿ ਸਚੁ ਪਸਾਓ।
ਗੁਣ ਨਿਧਾਨ ਕੇਵਲ ਤਿਹ ਲੋਇ, ਨਾਨਕ ਆਵਾਗਵਨੁ ਨ ਹੋਇ ॥੪੨॥
ਇਹੁ ਮਨ ਮਾਨਿਆ ਆਤਮ ਵੀਚਾਰੁ, ਮਨ ਨਿਹਚਲੁ ਪਾਵੈ ਪਦ ਸਾਰੁ।
ਸਾਧ ਸੰਗਤਿ ਗੁਰ ਸਰਨਿ ਰਹਾਉ, ਬਿਨ ਅਭਿ ਭਗਤੀ ਆਵੈ ਜਾਉ।
ਨਾਨਕ ਸੋ ਪ੍ਰਭ ਜੁਗ ਜੁਗ ਗਾਇਆ, ਸਤਿਗਰ ਮਿਲੀਐ ਇਹ ਪਦ ਪਾਇਆ।
ਅਮਰ ਪਦ ਚੀਨਿ ਰਹੇ ਲਿਵ ਲਾਈ, ਨਾਨਕ ਇਤ ਰਸ ਕਾਲੁ ਨ ਖਾਈ ॥੪੩॥
ਕਚਹੁ ਕੰਚਨ ਹੋਇ ਗੁਰਮਤਿ ਲਾਲ, ਪੰਚ ਮਿਲਹਿ ਤਹਾ ਲਾਲੁ ਗੁਲਾਲ।
ਪੰਚ ਮਿਲਹਿ ਹਰਿ ਨਦਰਿ ਨਿਹਾਲ।
ਜੁਗ ਜੁਗ ਸਚਾ ਅਮਰ ਦੀਬਾਨੁ, ਪੂਰੇ ਗਰ ਕੇ ਸਬਦ ਪਛਾਨੁ।
ਨਾਨਕ ਗਰਮਤਿ ਤੇ ਰਹਿਆ ਆਵਨੁ ਜਾਨੁ ॥੪੪॥
ਸਾਧ ਸੰਗਤਿ ਕਾਰਜ ਸਿਧ ਹੋਈ, ਪੰਚ ਮਿਲਹਿ ਤਿਨ ਕੀ ਮਤਿ ਹੋਈ।
ਮਨ ਮਾਨੀਐ ਆਪ ਦੁਖ ਨ ਹੋਈ, ਮਨ ਮਾਨੀਐ ਨਿਰਭਉ ਘਰਿ ਸੋਈ।
ਮਨ ਮਾਨੀਐ ਮਨਆ ਥਿਰ ਥਾਈ, ਨਾਨਕ ਦਰਸਨ ਕਉ ਬਲ ਜਾਈ ॥੪੫॥
ਸਤਿਗੁਰ ਕਾ ਮਨ ਸਬਦੁ ਪਛਾਨ, ਤ੍ਰੈਦਲ ਸਾਧੁ ਮਿਲਾਵੈ ਮਾਨ।
ਸੋ ਪੰਚਾ ਊਪਰਿ ਪਰਧਾਨ।
ਪੰਚ ਮਿਲਹਿ ਛਤ੍ਰ ਸਿਰ ਲੋਇ, ਬੈਸੇ ਤਖਤ ਸੁ ਅਦਲ ਕਰੇਇ।
ਕਰੇ ਤਪਾਵਸ ਅਦਲੀ ਆਪੈ, ਨਾਉਂ[19] ਮਾਨ ਕਾਲੁ ਕਉ ਮਾਰੇ ਚਾਪੈ ॥੪੬॥
ਚੇਤਨ ਪੁਰਖ ਬੈਠਾ ਹੁਸ਼ਿਆਰੀ, ਘਰ ਦਰ ਰਾਖੇ ਸਬਦ ਬਿਚਾਰੀ।
ਅੰਤਰਿ ਬਾਹਰਿ ਲੀਲਾ ਏਕੁ, ਬੂਝਹ ਗਿਆਨੀ ਕਰਹ ਬਿਬੇਕ।
ਰਾਖੈ ਬਸਤੁ ਏਕ ਲਿਵ ਲਾਵੈ, ਚੋਰ ਨ ਪੈਧੇ ਦੂਤ ਨ ਖਾਵੈ।
ਗਗਨ ਅੰਗਮ ਅਪਰੰਪਰ ਵਾਸਾ, ਨਾਨਕ ਪ੍ਰਭ ਸੇਵਕ ਨਿਕਟ ਨਿਵਾਸਾ ॥੪੭॥
ਕਾਲ ਕੰਟਕ ਤਿਸਨਾ ਗਤਿ ਕੀਨੀ, ਆਤਮ ਰਾਮ ਗੁਰਮਤਿ ਸਚ ਚੀਨੀ।
ਕਾਲ ਬਿਕਾਲੁ ਨ ਆਵਾਸ ਨੇਰਾ, ਪ੍ਰੇਮ ਅਗਨਿ ਗੁਰ ਸਬਦ ਨਿਬੇਰਾ।
ਜਨਮ ਮਰਨ ਕੀ ਚੂਕੀ ਕਾਨ, ਨਾਨਕ ਹਰਿ ਭਜੁ ਮੁਕਤ ਨਿਧਾਨ ॥੪੮॥
ਸਚ ਅਸਥਿਰ ਪੰਚ ਸਾਗਰ ਮਝਾਰੇ, ਅਦਲ ਕਰੈ ਅਪਨੇ ਬੀਚਾਰੈ।
ਪੰਚਾ ਕਾ ਜੋ ਜਾਨੈ ਭੇਉ, ਉਹ ਅਲਖ ਨਿਰੰਜਨ ਕਰਤਾ ਦੇਉ।
ਸੋ ਅਗਮ ਨਿਗਮ ਕਾ ਜਾਣੈ ਜਾਣੁ, ਨਾਨਕ ਘਟਿ ਘਟਿ ਪੁਰਖ ਸੁਜਾਨ ॥੪੯॥
ਸੋ ਬੁਝੈ ਜਿਸੁ ਆਪੁ ਬੁਝਾਵੈ, ਸਤਿਗੁਰ ਸਬਦ ਅਨਹਦ ਪਤਿ ਪਾਵੈ.

19 ਪਾ ਉਨਮਨ (ਸ ਸ.)

ਇਹੁ ਮਨੁ ਸਮਝ ਅੰਤ ਘਰਿ ਪਾਵੈ, ਮਨ ਤ੍ਰਿਪਤੈ ਫਿਰ ਭੂਖ ਨ ਆਵੈ।
ਭਰਮ ਜਾਇ ਸਤਿਗੁਰ ਮਤਿ ਆਵੈ, ਨਾਥਹਿ ਨਾਥ ਨਿਰੰਜਨ ਪਾਵੈ।
ਹਉਮੈ ਜਾਇ ਤਾ ਇਹ ਰਸ ਖਾਵੈ ॥੫੦।
ਗੁਰਮਤਿ ਉਪਜੈ ਪ੍ਰੇਮ ਗਿਆਨ, ਗੁਰਮਤਿ ਲਾਗੈ ਸਹਜ ਧਿਆਨੁ।
ਇਨ ਬਿਧਿ ਆਪੇ ਆਪੁ ਪਛਾਨੁ
ਗੁਰਮਖਿ ਉਲਟੀ ਨਾਓ ਤਰਾਵੈ, ਨਾਨਕ ਗੁਰਮੁਖਿ ਅਗਨਿ ਬਝਾਵੈ।੫੧॥
ਸਹਜਿ ਸੰਤੋਖ ਨਾ ਮਨਹਿ ਡੋਲਾਵੈ, ਨਿਰਭਉ ਘਰਿ ਬਸੈ ਨ ਚੋਟਾ ਖਾਵੈ।
ਏਕਹਿ ਰਚਹ ਏਕ ਕਰਿ ਜਾਣ, ਏਕੋ ਹੀ ਜਾਣ ਨਿਮਾਣਿਆ ਕਾ ਮਾਣ
ਨਾਨਕ ਇਤੁ ਰਸੁ ਕਾਲੁ ਨ ਚਾਪੈ, ਤਾਂ ਗੁਰਮਤਿ ਆਪ ਪਛਾਨੈ ਆਪੈ ॥੫੨।
ਅਗਨਿ ਬੁਝੀ ਮਨੁ ਸੀਤਲ ਭਇਆ, ਅਨਰਸ ਤਿਆਗਿ ਮਹਾ ਰਸ ਲਇਆ।
ਗੁਰਮੁਖਿ ਮਨੁ ਚਲਤਾ ਗ੍ਰਿਹ ਰਾਖੈ, ਗੁਰਮਖ ਸਚ ਰਸਾਇਣ ਚਾਖੈ
ਅਕਥ ਕਥੈ ਜਗ ਜੁਗ ਪਰਵਾਣੁ, ਨਾਨਕ ਸਰਬ ਨਿਰੰਤਰਿ ਏਕੋ ਜਾਣ।੫੩॥
ਗੁਰਮਖਿ ਜੋਗ ਪਵਨ ਅਭਿਆਸ, ਗੁਰਮਤਿ ਬੇਦ ਸਿਮ੍ਰਿਤੀ ਅਭਿਆਸ।
ਗੁਰਮਖਿ ਨਾਦ ਬੇਦ ਧਨਿ ਬਾਣੀ, ਗੁਰਮੁਖ ਜੀਆ ਜਗਤਿ ਸਮਾਣੀ।
ਗੁਰਮਖਿ ਤਤ ਨਿਰੰਜਨ ਗਾਇਆ, ਗੁਰਮੁਖਿ ਨਾਨਕ ਮਨ ਪਤਿਆਇਆ॥
ਗੁਰਮਖ ਸਰਬ ਦੇਵਾ ਇਕ ਸੇਵਾ, ਨਾਨਕ ਗੁਰਮਤਿ ਚੀਨਸਿ ਅਲਖ ਅਭੇਵਾ।੫੪।
ਗੁਰ ਕੀ ਮਤਿ ਕੋ ਲੇਨਿ ਨ ਜਾਇ ਕਹਹੀ, ਗਿਆਨ ਧਿਆਨ ਬੁਧ ਉਪਜੈ ਤਹਹੀ।
ਮਨਮੁਖ ਮਤਿ ਫੀਕੀ ਮਖਿ ਸਬਦਿ ਨ ਕਹਾਹੀ, ਮਨਮੁਖ ਨਿਗੁਰੇ ਜਮਪੁਰ ਰਹਾਈ।
ਸਿਰ ਜਮ ਕੰਕਰ ਅਤਿ ਦੁਖ ਸਹਾਇ, ਇਉ ਗਰਭ ਗਲਹਿ ਬਹੁ ਜੋਨਿ ਭਰਮਾਂਹਿ ॥੫੫।
ਗੁਰਮਖ ਅਘੜ ਘੜਾਵੈ ਥਾਟ, ਗੁਰਮਤਿ ਲੇ ਪੂਰਾ ਨਹੀਂ ਘਾਟਿ।
ਗੁਰਮਤਿ ਟੇਕ ਟਿਕੇ ਨਹਿ ਮਨੂਆ ਡੋਲੈ, ਗੁਰਮਤਿ ਸਚਿ ਸਹਜਿ ਘਰ ਬੋਲੈ।
ਗੁਰਮਤਿ ਪੂਰਾ ਡੋਲ ਅਡੋਲੈ, ਨਾਨਕ ਗੁਰਮਤਿ ਤਤੁ ਵਿਰੋਲੈ ॥੫੬।
ਗੁਰਮਤਿ ਅਸਥਿਰ ਚਿਤੁ ਮਨ ਮਾਨਾ, ਗੁਰਮਤਿ ਲੇਇ ਸੋਈ ਪਰਧਾਨਾ।
ਗੁਰਮਤਿ ਲੇ ਸੋ ਰਸਨ ਰਸਾਈ, ਗੁਰਮਤਿ ਲੇਇ ਨ ਕਤਹੂੰ ਧਾਈ।
ਸਤਿਗੁਰ ਕਾ ਸੇਵਕ ਸੋ ਹਿਤਕਾਰੀ, ਨਾਨਕ ਸਹਜਿ ਮਿਲੈ ਪ੍ਰਭ ਕਿਰਪਾ ਧਾਰੀ ॥੫੭॥
ਸਾਧ ਸੰਗਤਿ ਬਾਨੀ ਮਨ ਭਾਵੈ, ਕਹੈ ਸੁਨੈ ਮਨੁ ਸੁੰਨ ਸਮਾਵੈ।
ਇਤੁ ਰਸ ਜਮੁ ਜੰਦਾਰ ਨ ਲਾਵੈ, ਗੁਰਮਤਿ ਲਾਹਾ ਮੂਲ ਕਰਾਵੈ।
ਗੁਰਮਤਿ ਸੰਗਤਿ ਮਨ ਠਹਰਾਵੈ, ਨਾਨਕ ਜੋ ਜਨ ਸੇਵ ਕਮਾਵੈ ॥੫੮।
ਦਰਸਨ ਪਾਵੈ ਸੋ ਵਡਭਾਗੀ, ਆਤਮ ਚੀਨਿ ਭਏ ਬੈਰਾਗੀ।
ਸਦਾ ਸਦਇਆਲੁ ਦਇਆ ਪ੍ਰਭ ਧਾਰੀ, ਹਉਮੈ ਤਿਆਗ ਮਿਲੈ ਬਨਵਾਰੀ।
ਇਤੁ ਰਸਿ ਜਨਮ ਮਰਨ ਦੁਖ ਜਾਵੈ, ਨਾਨਕ ਗੁਰਮਤਿ ਅਬਗਤਿ ਕਉ ਪਾਵੈ ॥੫੯।
ਅਬਗਤਿ ਨਾਥ ਨ ਲਖਿਆ ਜਾਇ, ਬ੍ਰਹਮਾ ਬਿਸਨ ਮਹੇਸ ਰਹੇ ਲਿਵਾਇ।
ਸਧਿ ਸਾਧਕ ਮਨਿ ਜੋਗੀ ਧਿਆਨੀ, ਜੋਗੀ ਜਤੀ ਤਪਸੀ ਗੁਰ ਗਿਆਨੀ।
ਰਹੈ ਨਿਰਾਲਮ ਅਕਥ ਕਹਾਨੀ।

ਅਕਥ ਕਥਾ ਲੀਨੀ ਮਨ ਮਾਨਿਆ, ਨਿਰਮਲ ਨਿਰਗੁਨ ਘਟਿ ਘਟਿ ਜਾਨਿਆ ॥੬੦॥
ਅਗਮ ਅਲਖ ਗੁਰ ਦੀਆ ਦਿਖਾਈ, ਸਤਿਗੁਰ ਮਿਲੀਐ ਤ੍ਰਿਸਨਾ ਭਉ ਜਾਈ।
ਮੂਲ ਪਛਾਨ ਬ੍ਰਹਮ ਗਿਆਨੁ[20], ਇਹੁ ਮਨੁ ਸੀਤਲੁ ਬ੍ਰਹਮ ਗਿਆਨ।
ਆਦਿ ਅੰਤ ਕਾ ਸਖਾ ਸਹਾਈ, ਨਾਨਕ ਸਤਿਗੁਰ ਸੋਝੀ ਪਾਈ ॥੬੧॥
ਪ੍ਰਭ ਸੇ ਪ੍ਰੀਤਮ ਤਜਹਿ ਗਵਾਰ, ਆਨਿ ਆਨਿ ਮੀਤ ਕਹਹਿ ਬੇਕਾਰ ।
ਦੂਖ ਕਰਮਾ ਕੇ ਬੰਧੇ ਕਾਲੁ ਸੰਤਾਵੈ, ਸੁਰਤਿ ਸਬਦ ਤਿਨੁ ਮੁਕਤ ਨਾ ਪਾਵੈ.
ਜਨਮਿ ਮਰਹਿ ਕਾਲ ਕੇ ਬਾਧੇ[21], ਕਾਲੁ ਨਾ ਛੋਡਹਿ ਬਿਨ ਹਰਿ ਰਸ[22] ਸਾਧੇ।
ਬਿਨ ਹਰਿ ਗੁਰ ਮੀਤ ਸਖਾ ਨ ਕੋਇ, ਨਾਨਕ ਸਹਜੇ ਹੋਇ ਸ ਹੋਇ ॥੬੨॥
ਆਤਮ ਪ੍ਰਬੰਧ ਅਤੀਤ ਬਿਚਾਰੀ, ਆਦਿ ਨਿਰੰਜਨ ਪ੍ਰਭ ਮਿਲੈ ਮੁਰਾਰੀ।
ਸਤਿਗੁਰ ਸਬਦ ਕੀਆ ਪ੍ਰਧਾਨ, ਸਚੀ ਦਰਗਹ ਸਚਾ ਮਾਨ।
ਆਤਮ ਬੀਚਾਰੀ ਅਗਨਿ ਨਿਵਾਰੀ, ਆਦਿ ਅੰਤਿ ਜਨ ਕਰਣੀ ਸਾਰੀ।
ਨਾਨਕ ਜੁਗ ਜੁਗ ਭਗਤਿ ਨਿਰਾਰੀ ॥੬੩॥
ਗੁਰ ਸਬਦੀ[23] ਮਨੁ ਭਇਆ ਬਿਗਾਸ, ਸਤਿਗੁਰ ਪਰਚੈ ਮਿਲੈ ਪ੍ਰਭੁ ਤਾਸੁ।
ਘਟਿ ਸਟਿ ਸਾਚਾ ਪ੍ਰੇਮ ਆਨੰਦ, ਆਦਿ ਅੰਤਿ ਭਜੁ ਗੁਣ ਗੋਬਿੰਦ।
ਗੁਣ ਗੋਬਿੰਦ ਕੀ ਕਵਨ ਬਡਾਈ, ਤ੍ਰੈ ਲੋਕ ਮਿਲ ਕਿਨੈ ਕੀਮ ਨ ਪਾਈ।
ਨਾਨਕ ਸਚੇ ਨਚ ਵਡਿਆਸੀ ॥੬੪॥
ਮਨਮਤ ਕੇ ਭੂਲੈ ਤਿਸ ਗੁਰ ਸਮਝਾਵੈ, ਪੂਰਬਿ ਲਿਖਿਆ ਸਾਧੂ ਗੁਰ ਪਾਵੈ।
ਸਤਿਗੁਰ ਮਿਲੈ ਪਰਬ ਸੰਜੋਗੁ, ਆਇਆ ਹਰਖ ਨ ਗਇਆ ਸੋਗੁ।
ਹਰਖ ਸੋਗ ਸਮਸਰਿ ਕਰ ਜਾਣੈ, ਨਾਨਕ ਨਿਰਗੁਣ ਸੰਤ ਤਿਸ ਭਗਤਿ ਖਜਾਨੈ ॥੬੫॥
ਨਿਰਗੁਣ ਕਥਾ ਜਾ ਕੇ ਮਨਿ ਭਾਵੈ, ਨਿਰਮਲ ਨਿਹਚਲੁ ਸੋ ਘਰ ਥਿਰ ਪਾਵੈ।
ਅਪਿਉ ਪੀਵੈ ਅੰਮ੍ਰਿਤ ਰਸਿ[24] ਨਾਵੈ, ਆਦਿ (ਅਨੀਲ) ਅਨਾਹਦਿ ਸਬਦਿ ਸਮਾਵੈ।
ਇਤ ਰਸ ਜਮ ਕੈ ਸੰਗਿ ਨ ਜਾਵੈ, ਨਾਨਕ ਪ੍ਰੇਮ ਪਦਾਰਥ ਪਾਵੈ ॥੬੬॥
ਜਿਸ ਜਨ ਦਰਗਹਿ ਮਿਲੈ ਵਡਿਆਈ, ਤ੍ਰਿਭਵਣ ਜੋਤਿ ਰਹੈ ਲਿਵ ਲਾਈ।
ਚੰਚਲ ਮਤਿ ਥਾਕੀ ਨਿਹਚਲ ਬੁਧਿ ਪਾਈ, ਸਾਧ ਸੰਗਤਿ ਮਹਿ ਸੁਰਤਿ ਸਮਾਈ.
ਮਨ ਮਾਨਿਆ ਗੁਰ ਅਲਖ ਲਖਾਵੈ, ਨਾਨਕ ਸਹਜਿ ਸਮਾਇ ਲਗਾਵੈ[25] ॥੬੭॥੧॥੧੩॥

---

20 ਪਾ ਪ੍ਰੇਮ ਧਿਆਨਾ (ਗੁ ਨ ਦ 944)
21 ਪਾ ਕਾਮ ਕੇ ਬੇਧੇ (ਉਹੀ)
22 ਪਾ ਆਰਾਧੇ (ਓਹੀ)
23 ਪਾ ਪ੍ਰਸਾਦਿ (ਉਹੀ)
24 ਸਰਿ (ਉਹੀ)
25 ਗੁ ਨ ਦ 750 ਵਿਚ ਇਸ ਅਧਿਆਇ ਦੇ ਕੇਵਲ 18 ਬੰਦ ਹਨ (ਉਹ ਇਸ ਥਾਂ ਦਿੱਤੇ ਅੰਕਾਂ—2, 3, 7-10, 16-19, 24, 25, 28, 35, 55, 56, 57 ਦੇ ਪਾਠ ਨਾਲ ਲਗਪਗ ਮਿਲਦੇ ਹਨ) ਪਰ ਗੁ ਨ ਦ ਨੰ 944 ਵਿਚ ਇਸ ਅਧਿਆਇ ਦੇ 53 ਬੰਦ ਪ੍ਰਾਪਤ ਹਨ।

14

## ਰਾਗ ਕੇਦਾਰਾ ਗੌੜ ਮਹਲਾ ੧

---

*ੴ ਸਤਿਗੁਰ ਪ੍ਰਸਾਦਿ*

***ਕਾਲ ਬਲ ਨਿਰਜੋਗ ਭਗਤਿ ॥***

ਗੁਰ ਬੁਧ ਤੇ ਮੁਕਤ ਗੁਰ ਬੁਧਿ ਪ੍ਰਗਾਸ ਮੁਕਤਿ ਧਿਆਨ, ਇਸ ਗ੍ਰਹਿ ਮੰਦਰਿ ਮਹਿ ਆਤਮੇ ਕਉ ਜਾਨ।
ਇਸ ਗ੍ਰਿਹ ਮੰਦਰ ਮਹਿ ਅਲਖ ਨਿਰੰਜਨ, ਰਾਮ ਨਾਮੁ ਰਸਾਇਣ ਸਹਜਿ ਪਛਾਨੁ[1] ॥੧॥ ਰਹਾਉ॥
ਸੋ ਗਿਰਹੀ ਜੋ ਭਗਤਿ ਗ੍ਰਹਿ ਜਾਗੈ, ਤਿਸੁ ਗ੍ਰਿਹ ਮੰਦਰਿ ਚੋਰ ਨ ਲਾਗੈ।
ਰਾਖੈ ਬਸਤੁ ਗੁਰਮੁਖਿ ਨਿਜ ਧਿਆਨ, ਧਰਮ ਦਇਆ ਦ੍ਰਿੜੈ ਪੁੰਨ ਪਰਾਨੁ।
ਪਰਮਹੰਸ ਪਰਮ ਪੁਰਖ ਪਰਧਾਨੁ।
ਓਹੁ ਪਾਵੈ ਮੁਕਤਿ ਨ ਫਾਸੈ ਜਮ ਜਾਲੁ, ਤਿਸੁ ਕਰਮੁ ਕਿਰਤ ਨਾਹੀ ਸਿਰਿ ਕਾਲੁ ॥
ਨਾਨਕ ਦਇਆ ਕਰੀ ਹਰਿ ਦੀਨ ਦਇਆਲ ॥੧॥
ਦਾਨਾ ਬੀਨਾ ਦੇਖੈ ਬੀਚਾਰ, ਹਉਮੈ ਦੂਖ ਮਿਟੈ ਬੇਕਾਰੁ।
ਕਾਇਆ ਹਰਿ ਮੰਦਰਿ ਬ੍ਰਹਮ ਸਮਾਨਾ, ਸਤਿ ਸਬਦ ਨਿਹਕੇਵਲ ਧਿਆਨਾ।
ਭਗਤਿ ਭਾਉ ਕਰਿ ਰਹਹਿ ਅਤੀਤਾ, ਕਹਿ ਸੁਨਿ ਬੂਝਹਿ ਹਰਿ ਰਸ ਗੀਤਾ।
ਤ੍ਰਿਕੁਟੀ ਛੂਟੈ ਮੁਕਤਿ ਦੁਆਰੁ, ਅੰਮ੍ਰਿਤ ਪੀਵੈ ਨਿਰਮਲ ਧਾਰੁ।
ਸਰਬ ਮੁਕਤਿ ਬੈਕੁੰਠ ਸਧਿ ਪਾਈ, ਨਾਨਕ ਸੋ ਪ੍ਰਭ ਪ੍ਰਾਨ ਸਖਾਈ ॥੨॥
ਸਖਾ ਸਖਾਈ ਸੋ ਦੀਬਾਨੁ, ਭਗਤਿ ਬਡਾਈ ਭਗਤਿ ਨੀਸਾਨ।
ਅਸੰਖ ਨਾਮ ਪ੍ਰਭ ਸੂਧਾ ਕਰੈ, ਜਪਿ ਕੇਵਲ ਨਾਮੁ ਉਪਾਧਿ ਦੁਖ ਟਰੈ।
ਕੇਵਲ ਰਾਮ ਰਹਿਆ ਭਰਪੂਰਿ, ਕੇਵਲ ਨਾਮੁ ਮੇਰੇ ਸੰਗਿ ਹਜ਼ੂਰਿ।
ਕੇਵਲ ਰਾਮ ਰਵੰਤੇ ਜਾਣੁ, ਨਾਨਕ ਗੁਰਮੁਖਿ ਪਾਵਹਿ ਮਾਣੁ ॥੩॥
ਇਹ ਕੁਟੰਬ ਤ੍ਰਿਸਨਾ ਗ੍ਰਿਹ ਸਾਗਰ, ਭੂਖ ਪਿਆਸੇ ਤ੍ਰਿਪਤ ਨਾਹੀ।
ਮਾਇਆ ਮਮਤਾ ਲੋਭ ਨਰ ਮੂਠੇ, ਅਹਿਨਿਸਿ ਤਿਨਕੇ ਜਨਮ ਜਾਹੀ।

---

1 ਪਾ ਪ੍ਰਾਣ ਸੰਗਲੀ ਮੁਕਤ ਧਿਆਨ ਇਸ ਗ੍ਰਹਿ ਮੰਦਰ ਮਹਿ ਆਤਮ ਕਉ ਜਾਨੁ ਰਾਮ ਰਸਾਇਣੁ ਪਛਾਣ (ਗੁ. ਨ. ਦ. ਨੰ 944)।

ਬਿਨ ਗੁਰ ਸਬਦੈ ਸਾਤਿ ਨ ਆਵੈ, ਜਲਤੁ ਫਿਰੈ ਤਿਸ ਨਾਹਿ ਤ੍ਰਿਪਤਾਵੈ।
ਸਬਦਿ ਸੁਰਤਿ ਨਹੀ ਬੂਝਸਿ ਬਉਰੇ, ਨਟੂਆ ਜਿਉ ਸੰਗਿ ਭੁਲਾਨਾ।
ਤਜ ਉਪਦੇਸ ਮਨ ਕਰਮ ਸਾਖੀ, ਮਨ ਹੀ ਤੇ ਮਨੁ ਮਾਨਾ।
ਨਾਨਕ ਤਪਤ ਬੁਝੀ ਗਰ ਸਬਦੀ, ਜਬ ਚੀਨਸਿ ਆਤਮ ਰਾਮਾ ॥੪॥
ਸੁਤ ਬੰਧਿਪ ਮਾਇਆ ਮਦ ਮਾਤੇ, ਸਖਾ ਸੈਨ ਬਾਪ ਮਾਈ।
ਨਾਮੁ ਬਿਨਾ ਕਛੁ ਸੰਗਿ ਨ ਚਾਲੈ, ਸਬ ਝੂਠੀ ਪ੍ਰੀਤਿ ਲਗਾਈ।
ਨਾਨਕ ਛੋਡਿ ਚਲੇ ਗ੍ਰਿਹ ਮੰਦਰਿ, ਖਿਣ ਮਹਿ ਭਈ ਪਰਾਈ।
ਤਬ ਸੰਸਾ ਦੁਖ ਨ ਲਾਗੈ ਬਿਨਸੈ, ਇਉ ਸਾਕਤ ਭੂਖ ਨ ਜਾਈ।
ਧਰਮਰਾਇ ਜਬ ਡੰਡੁ ਲਗਾਨਾ, ਤਬ ਸਿਰਿ ਝੂਣਿ ਬਹੁ ਪਛੁਤਾਈ।
ਅੰਧ ਗੁਬਾਰ ਕਿਛੁ ਨਦਰਿ ਨ ਆਵੈ, ਦਰ ਕੀ ਖਬਰਿ ਨ ਪਾਈ।
ਸਤਿਗੁਰ ਮਿਲੈ ਤਾਂ ਸਹਸਾ ਭਾਗੈ, ਨਾਨਕ ਹਰਿ ਨਿਹਕੇਵਲ ਜੁਗਤਿ ਕਮਾਈ ॥੫॥
ਬ੍ਰਹਮਣ ਸੋਈ ਜੋ ਬ੍ਰਹਮ ਕਉ ਚੀਨੈ, ਉਤਮ ਸੋ ਪਰਧਾਨਾ।
ਅਸਥਿਰ ਚੀਤ ਅਸਥਿਰੁ ਮਤਿ ਪੂਰੀ, ਬ੍ਰਹਮ ਗਿਆਨਾ ਇਸਨਾਨਾ।
ਨਿਰਮਲ ਸੰਤੋਖ ਸਦਾ ਸਚੁ ਸਿਖਿਆ, ਖਿਮਾ ਦਇਆ ਗਾਇਤਰੀ।
ਜਪੁ ਤਪੁ ਸੰਜਮੁ ਸੁਰਤਿ ਸਦਾ ਤਪ, ਧੀਰਜ ਬਚ ਸਤ ਸਾਤੀ।
ਮਨੁ ਜੀਤੇ ਜਗੁ ਜੀਤਿ ਜਨੇਊ, ਪੂਜੇ ਹਰਿ ਦੇਉ ਨਿਰਾਰਾ।
ਏਕ ਸਬਦੁ ਇਕ ਕਥਾ ਬੀਚਾਰੀ, ਸੋ ਚੀਨੈ ਬ੍ਰਹਮ ਅਪਾਰਾ ॥੬॥
ਪਰਮ ਤਤ ਕੀ ਹਿਰਦੈ ਹਰਿ[2]ਮਾਲਾ, ਮਨਿ ਤਨਿ ਏਕੁ ਸੁਭਾਇਆ।
ਹਰਿ ਹਰਿਹਾਰ ਕੰਠਿ ਲੈ ਪਹਿਰੈ, ਹਰਿ ਹਿਰਦੈ ਹਰਿ ਭਾਇਆ।
ਅਠਸਠ ਮਜਨੁ ਮਸਤਕਿ ਟੀਕਾ, ਅਨਤ ਨ ਮਨੁ ਡੋਲਾਇਆ।
ਅੰਤਰਿ ਧਿਆਨ ਧਰਮੁ ਸਚੁ ਪੜਿਆ, ਮਾਨ ਸਰੋਵਰ ਨਾਇਆ।
ਜਿਹਬਾ ਇੰਦ੍ਰੀ ਜਤ ਜੁਗਤਿ ਜਨੇਊ, ਅਨਦਿਨ ਸਦ ਹੀ ਮੁਕਤਾ।
ਜੋਗ ਜੁਗਤਿ ਸਚੁ ਏਕੋ ਏਹੀ, ਮਨ ਮਾਨਿਆ ਬ੍ਰਹਮ ਸ ਜੁਗਤਾ ॥੭॥
ਨਿਰਮਲ ਕਥਾ ਅਕਥ ਕਉ ਚੀਨੈ, ਨਿਰਮਲ ਦੇਹ ਪੁਨੀਤਾ।
ਨਿਰਮਲੁ ਨਾਮੁ ਭੋਜਨੁ ਕਰਿ ਤ੍ਰਿਪਤੈ, ਪੰਚੈ ਇੰਦ੍ਰੀ ਜੀਤਾ।
ਨਿਰਮਲ ਜੋਤਿ ਨਿਹਕਰਮ ਨਿਰੰਜਨ, ਨਿਰਵੈਰ ਪੂਜਾ ਨ ਜੁਗਤਾ।
ਨਿਰਵੈਰ ਨਿਰੋਧਰ ਨਰ ਨਿਹਕੇਵਲ, ਬ੍ਰਹਮ ਗਿਆਨੀ ਭੁਗਤਾ।
ਤਾ ਕਾ ਦਰਸਨ ਪੁੰਨ ਫਲ ਪਾਵੈ, ਨਾਨਕ ਨਿਰਭਉ ਹਰਿ ਚੇਤਾ।
ਕੋਟ ਕੁੰਟਤਰਿ ਮਹਿ ਬਿਰਲਾ ਕੋ ਸਾਧੂ, ਪੁੰਨ ਪਰਾਇਣੁ ਬੇਤਾ ॥੮॥
ਅਹਿ ਨਿਸਿ ਨਿਰਮਲੁ ਨਿਰਮਲੁ ਮਨੁ ਧੋਤੀ, ਬ੍ਰਹਮ ਕਰਮ ਕਾ ਬੇਤਾ।
ਏਕੁ ਧਿਆਨ ਸਚੁ ਮਾਲ ਪਰੋਤੀ, ਸੂਚਾ ਮਨੁ ਤਨੁ ਚੇਤਾ।

---

2 'ਹਰਿ' ਪਦ ਪੰਜ —765 ਦੇ ਅੰਧਿ 20 ਵਿਚ ਵਾਧੂ ਹੈ। ਗੁ ਨ ਦ ਨੰ 944 ਵਿਚ 'ਪਰਮ' ਦੀ ਥਾਂ ਪਾਠਾਂਤਰ 'ਪ੍ਰੇਮ' ਹੈ।

ਨਿਰਮਲ ਸਾਖੀ ਸਤ ਸੰਤੋਖੀ, ਨਿਰਮਲੁ ਨਾਮੁ ਸਹੇਤਾ[3]।
ਬ੍ਰਹਮ ਕਰਮ ਕਰਿ ਬ੍ਰਹਮ ਪਛਾਤਾ, ਸਚੀ ਸੁਰਤਿ ਸਚੇਤਾ।
ਨਿਹਕਰਮ ਕਾ ਤਤੁ ਅਭਿਅੰਤਰਿ ਸੂਚਾ, ਸੂਚੇ ਮਨ ਬੁਧਿ ਦੇਹੀ।
ਸੂਚੇ ਸੰਤ ਸਾਚ ਕਉ ਚੀਨਹਿ, ਪ੍ਰਭ ਆਪੇ ਦਇਆ ਕਰੇਹੀ ॥੯॥
ਰਹੈ ਅਤੀਤ ਆਪ ਕਉ ਚੀਨੈ, ਸਭ ਮਹਿ ਰਹੈ ਨਿਰਾਰਾ।
ਸੁਤ ਬੰਧਪ ਮਾਇਆ ਤੇ ਮੁਕਤਾ, ਸਭ ਸੁਖ ਹਿਤ ਹਰਿ ਪਿਆਰਾ।
ਰਹੈ ਅਲੇਖ ਕਵਲੁ ਵਿਚ ਪਾਣੀ, ਘਰ ਹੀ ਮਾਹਿ ਉਦਾਸਾ।
ਬੋਲੈ ਸਾਚ ਮਿਥਿਆ ਨਹੀ ਰਾਈ, ਸਾਚੇ ਰਖਤਿ ਨਿਵਾਸਾ।
ਮੁਕਤਿ ਭਇਆ ਹਰਿ ਪ੍ਰੀਤਿ ਪੁਨੀਤਾ, ਹਰਿ ਸੰਤ ਜਨਾ ਹਿਤਕਾਰੀ।
ਨਾਨਕ ਘਟਿ ਘਟਿ ਬ੍ਰਹਮ ਬਿਧਾਤਾ, ਚੀਨਹੁ ਸਬਦਿ ਬਿਚਾਰੀ ॥੧੦॥
ਸਪਤ ਪੁਰੀਆ ਇਸਨਾਨ ਸਵਾਰੈ, ਹਰਿ ਦਰਸਨ ਮਨੁ ਚਾਹੈ।
ਉਤਮ ਕਰਮ ਆਪ ਕਉ ਚੀਨਸਿ, ਏਕੈ ਸਬਦੁ ਸਲਾਹੈ।
ਮਨੁ ਮਨਸਾ ਬੁਧਿ ਹਰਿ ਸੰਗਿ ਭੀਨੇ, ਸੁਰਤਿ ਸਬਦ ਇਕੁ ਜੋਤੀ।
ਆਪੁ ਖੋਇ ਆਪਰੰਪਰ ਚੀਨੈ, ਮਨਸਾ ਮਨਹਿ ਪਰੋਤੀ।
ਸਬਦੁ ਅਤੀਤ ਧੁਨਿ ਜੋਤਿ ਲਖਾਵੈ, ਨਾਨਕ ਆਪਿ ਜਾਨਿ ਅਪੁਨੈ ਘਰਿ ਆਵੈ ॥੧੧॥
ਉਲਟਿ ਗੰਗ ਗਗਨ ਸਿਰਿ ਨਿਰਮਲੁ, ਕਾਇਆ ਕਾਸੀ ਇਹੁ ਮਨੁ ਨਾਵੈ।
ਆਪੈ ਸਤਿਗੁਰ ਆਪੇ ਸੇਵਕ, ਆਪੇ ਸਹਜਿ ਸਮਾਧਿ ਲਗਾਵੈ।
ਆਪੇ ਪਾਰਸੁ ਪਰਸਿ ਗੁਰ ਦਾਤਾ, ਹਰਿ ਦਰਸਨੁ ਦੇਖ ਦਿਖਾਵੈ।
ਸੁਰਤਿ ਸੁਰਤਿ ਸਬਦਿ ਪਛਾਨਸਿ, ਇਉ ਸਲਲੈ ਸਲਲ ਸਮਾਵੈ।
ਸਰਬ ਨਿਰੰਤਰ ਪੁਰਖੁ ਨਿਰਾਲਮੁ, ਅਬਨਾਸੀ ਪੁਰਖੁ ਅਭੇਵਾ।
ਨਾਨਕ ਹਾਰਿ ਪਰੇ ਦਰਿ ਭੀਤਰਿ, ਜੋ ਤ੍ਰਿਭਵਣ ਪ੍ਰਭੁ ਏਕੁ ਸਰੇਵਾ ॥੧੨॥
ਜੈਸੀ ਸੰਗਤਿ ਤੈਸਾ ਮਨਿ ਭਾਉ, ਜੈਸੀ ਭਗਤਿ ਤੈਸਾ ਫਲੁ ਪਾਉ।
ਜੈਸੀ ਸੁਰਤਿ ਤੈਸੀ ਲਿਵ ਲਾਵੈ, ਜੈਸਾ ਗੁਰ ਮਿਲੈ ਤੈਸੇ ਗੁਨ ਗਾਵੈ।
ਜੈਸੀ ਆਸਾ ਮਨਸਾ ਫੁਨਿ ਤੈਸੀ, ਨਾਨਕ ਦਰਸਨ ਕਉ ਬਲਿ ਜੈਸੀ ॥੧੩॥
ਜੈਸੀ ਵਰਤੀ ਬੂਝੀਅਲੇ ਤੈਸੀ, ਸਤਿਗੁਰ ਸਬਦੀ ਰੰਗੀਅਲੇ ਰੈਸੀ।
ਇਕੋ ਸਚਾ ਚੀਤਿ ਨਾਹੀ ਮਨੁ ਭੰਗੁ, ਇਕੁ ਹਰਿ ਸਰਨੀ ਸਾਧੂ ਕਾ ਸੰਗੁ।
ਪੜਿ ਗੁੜ ਬੂਝੀਅਲੇ ਬ੍ਰਹਮ ਗਿਆਨ, ਨਾਨਕ ਅਸਥਿਰ ਬ੍ਰਹਮ ਧਿਆਨੁ ॥੧੪॥
ਵੇਦ ਵਿਚਾਰੀਅਲੇ ਅਰਥ ਮਨੁ ਮਾਨਿਆ, ਸਾਧ ਸੰਗਤਿ ਮਹਿ ਅਲਖ ਪਛਾਨਿਆ।
ਕਰਮ ਧਰਮ ਤੀਰਥ ਇਸਨਾਨਾ, ਸਤਿਗਰ ਪਰਖ ਮਿਲੈ ਹਿਰਦੇ ਹਰਿ ਜਾਨਾ.
ਸਤਿ ਸੰਗਤਿ ਬ੍ਰਹਮ ਬਿਬੇਕ ਬੁਧਿ ਸਾਚੀ, ਸਰਬ ਨਿਰੰਤਰਿ ਸਾਚਾ ਸੇ।
ਬਿਬੇਕ ਹੀਨ ਭਰਮਤਿ ਮਤਿ ਕਾਚੀ, ਕਿਤੁ ਬਿਧਿ ਪਾਵਹਿ ਸਾਚਾ ਸੇ ॥੧੫॥

ਸਚੁ ਨਾਮੁ ਸਚੁ ਅਮਰਿ ਦੀਬਾਨ।

3 ਪਾ ਨਿਰਮਲ ਨਾਮ ਕੀ ਸਿਖਾ ਸਾਖੀ –ਸਤ ਸੰਤੋਖੀ ਹੇਤਾ(ਗੁ ਨ ਦ. ਨੰ 944)

ਗੁਰ ਕਾ ਸਬਦ ਸਚੁ ਦਰਗਹ ਪਰਵਾਣੁ, ਸਚੁ ਕਾਲੁ ਹੁਕਮੁ ਨੀਸਾਣੁ।
ਸਾਚਾ ਸਾਹਿਬ ਅਲਖੁ, ਸੋ ਘਟਿ ਘਟਿ ਵਰਤੈ ਤਿਸੁ ਰੂਪੁ ਨ ਰੇਖੁ।
ਜੋ ਆਇਆ ਸੋ ਨਿਹਚਉ ਜਾਇ, ਨਾਨਕ ਇਕੁ ਸਾਚਾ ਰਹਿਆ ਸਮਾਇ ॥੧੬॥
ਜੈਸੀ ਜਾਨਸਿ ਪੂਜਸਿ ਤੈਸੇ, ਘਟਿ ਘਟਿ ਦੇਖੁ ਗਿਆਨੀ ਐਸੇ।
ਕਿਆ ਜਪੁ ਕਿਆ ਤਪੁ ਕਿਆ ਬਰਤ ਪੂਜੇ, ਜਬ ਲਗ ਬ੍ਰਹਮ ਨ ਚੀਨਸਿ ਕੋਇ।
ਬਿਬੇਕ ਬਧਿ ਹਰਿ ਭਗਤਿ ਸੁਹੇਲੇ, ਇਤੁ ਰਸਿ ਮਨ ਮਾਨਿਆ ਗੁਰ ਚੇਲੇ ॥੧੭॥
ਗੁਰ ਚੇਲੇ ਕਾ ਭਇਆ ਮਿਲਾਪੁ, ਚੂਕਾ ਸੋਗੁ ਵਿਜੋਗੁ ਸੰਤਾਪ।
ਜਨਮੁ ਮਰਨੁ ਦੁਖ ਕਾਲ ਨ ਬਿਆਪੈ, ਸੰਸਾ ਭਰਮੁ ਨ ਕਾਲ ਸੰਤਾਪੈ।
ਨਿਰਮਲ ਥਾਨਿ ਰਹਿਆ ਭਰਪੂਰ, ਆਸ ਅੰਦੇਸਾ ਸਭ ਦੁਖ ਦੂਰ।
ਮਨ ਬੁਧਿ ਜੀਉ ਜੋਤਿ ਇਕ ਆਇ, ਮਨ ਪਵਨੇ ਲੇ ਸੁੰਨ ਸਮਾਇ ॥੧੮॥
ਅਮਰ ਬੇਲਿ ਅੰਮ੍ਰਿਤ ਫਲੁ ਲਾਗਾ, ਕਰਮ ਫਲ ਕਹਾਂ ਭਾਈ।
ਪੰਡਿਤ ਗਿਆਨੀ ਸਿਧ ਸਾਧਿਕੋ, ਸਮਝਿ ਬਤਾਵਹਿ ਸਮਿ ਰਾਈ।
ਤਿਲੁ ਮਹਿ ਤੇਲੁ ਜਤਨ ਕਰ ਪਾਈਐ, ਜਬ ਕੋਹਲੂ ਵਿਚਿ ਲਠਿ ਇਕ ਬੈਲਾ।
ਰਸ ਮਹਿ ਦ੍ਰਿਸਟਿ ਧਰੀ ਤਉ ਪਾਵੈ, ਇਕ ਅੰਤਰਜਾਮੀ ਭੈਲਾ।
ਦੂਧ ਮਹਿ ਘਿਰਤ ਕਾਸਟ ਮਹਿ ਅਗਨੀ, ਬਿਨ ਜਤਨੁ ਬਿਧੀ ਕਹਾ ਪਾਈਐ।
ਨਾਨਾ ਭੇਖ ਰੰਗ ਬਹੁਤੇਰੇ, ਨਾਨਕ ਨਦਰਿ ਸਮਾਈਐ ॥੧੯॥
ਰਾਮ ਨਾਮਿ ਲਿਵ ਲਾਗਸਿ ਛੂਟੈ, ਸਭ ਰਸ ਯਾ ਘਟ ਮਾਹੀ।
ਬ੍ਰਹਮਾ ਬਿਸਨ ਮਹੇਸ ਸੁਦੇਵਾ, ਸੋ ਅਲਖ ਨ ਲਖਿਆ ਜਾਹੀ।
ਕੇਵਲ ਬ੍ਰਹਮ ਨ ਜਾਈ ਲਖਨੋ, ਸਭ ਮਹਿ ਗੁਪਤ ਨਿਰਾਲਾ।
ਏਕੁ ਅਨੇਕੁ ਸਰਬ ਕੋ ਦਾਤਾ, ਸੋ ਪੂਰਨ ਦੀਨ ਦਇਆਲਾ।
ਅਦ੍ਰਿਸਟ ਅਗੋਚਰ ਕਥਨਿ ਨ ਕਥੀਐ, ਸਤਿਗੁਰ ਪਰਚੈ ਪਾਈਐ।
ਤੁਰੀਆ ਤਤੁ ਆਪ ਕਉ ਚੀਨੋ, ਨਾਨਕ ਸਹਿਜ ਸਮਾਈਐ ॥੨੦॥
ਅਧਿਆਤਮੁ ਕਰਮ ਕਿਰਤੁ ਸਮਾਨਿਆ, ਅੰਤਰਿਗਤਿ ਅੰਤਰਿ ਬਿਧਿ ਜਾਨਿਆ।
ਅੰਤਰਿ ਬਾਹਰਿ ਭਿੰਨ ਨ ਕੋਈ, ਸੋ ਬੂਝੈ ਜਿਸੁ ਕਿਰਪਾ ਹੋਈ।
ਸੋ ਬੂਝੇ ਜੋ ਬ੍ਰਹਮ ਗਿਆਨੀ, ਘਟਿ ਘਟਿ ਰਹਿਆ ਨਿਰਬਾਨੀ ॥੨੧॥
ਜੋ ਇਸ ਮੰਦਰ ਕਾ ਮਹਲੁ ਨ ਪਾਵੈ, ਸੋ ਮਰਿ ਮਰਿ ਜਨਮੈ ਆਵੈ ਜਾਵੈ।
ਜਿਤ ਘਟਿ ਸਬਦਿ ਨਹੀ ਗੁਰ ਗਿਆਨੁ, ਉਜੜ ਥੇਹੁ ਮਟੂਆ ਮਾਸਾਨੁ।
ਤੇ ਭਰਮਿ ਭੂਲੇ ਨਰਕ ਪਚਾਨੁ।
ਸਾਧ ਸੰਗਤਿ ਬਿਨੁ ਭਰਮੁ ਨਾ ਨਾਸੈ, ਨਿਤ ਨਿਤ ਭਰਮਤਿ ਕਾਲੁ ਗ੍ਰਾਸੈ ॥੨੨॥
ਜੋ ਇਸ ਮੰਦਰ ਕਾ ਮਹਲੁ ਪਛਾਨੈ, ਤਖਤਿ ਬਹੈ ਅਦਲੀ ਰਾਜਾਨੈ।
ਇਸ ਗ੍ਰਿਹਿ ਮੰਦਰ ਮਹਿ ਹੀਰੇ ਲਾਲ, ਨਾਨਕ ਪਰਖੈ ਨਦਰਿ ਨਿਹਾਲੁ।
ਸਚੀ ਕਾਰ ਧੁਰਹੁ ਫੁਰਮਾਈ, ਨਾਨਕ ਸਚੇ ਸਾਚੁ ਵਡਿਆਈ ॥੨੩॥
ਮਾਨ ਸਰੋਵਰਿ ਨਾਵਹਿ ਗੁਰ ਗਿਆਨੀ, ਗੁਰਮੁਖਿ ਬੁਝੀਅਲੇ ਅਕਥੁ ਕਹਾਨੀ।
ਸੰਤੋਖ ਸਰੋਵਰਿ ਸਚੁ ਇਸਨਾਨੁ, ਅਠਸਠ ਕਾ ਟੀਕਾ ਕਰਮ ਨੀਸਾਨੁ।

ਮਨ ਨਿਹਚਲ ਸੁਚਾ ਸਚੁ ਹੋਈ, ਇਤ ਰਸਿ ਪੁਨਰਪਿ ਜਨਮ ਨ ਹਰਿ ਭਾਇ ਭਗਤਿ ਮਲੁ ਖੋਈ ॥੨੪॥

ਸੰਸਾ ਭਰਮੁ ਤਿਆਗਿ ਤ੍ਰਿਕੁਟੀ ਮਿਲ ਛੂਟੀ, ਕਵਲੁ ਬਿਗਾਸੇ ਭਾਈ।
ਆਦਿ ਜੁਗਾਦਿ ਅਨਾਹਦਿ ਲੀਣਾ, ਸਾਚੀ ਸੁਰਤਿ ਸਮਾਈ।
ਨਿਹਕੇਵਲ ਗੁਰ ਗਿਆਨ ਰਤਨ ਪ੍ਰਗਾਸਿਆ, ਪੁਨਰਪਿ ਜਨਮੁ ਨ ਰਾਈ।
ਨਿਰੰਕਾਰ ਨਿਜ ਮਹਲੀ ਵਾਸਾ, ਨਾ ਆਵੈ ਨ ਜਾਈ ॥੨੫॥
ਭਏ ਪਨੀਤਿ ਕਿਲਬਿਖ ਕਾਟੈ ਸਰਨਿ ਪਰੈ, ਪਾਰੁ ਦੀਸੈ ਭਉਜਲ ਸੰਸਾਰਾ।
ਸਤਿਗਰ ਬੋਹਿਥ ਆਦਿ ਜੁਗਾਦੀ, ਭਉਜਲਿ ਪਾਰ ਉਤਾਰਣਹਾਰਾ।
ਇਕੁ ਆਵਹਿ ਇਕ ਜਾਹੀ।
ਬੇਦ ਕਤੇਬ ਪਕਾਰਹਿ ਬਪਰੇ, ਇਹ ਅਕਥੁ ਕਥਾ ਮਨ ਮਾਂਹੀ।
ਭਉ ਦੁਤਰ ਤਾਰਨ ਦੁਖ ਨਿਵਾਰਨ, ਸਚਾ ਸਿਰਜਨਹਾਰੋ।
ਨਾਨਕ ਪ੍ਰਭਿ ਨਦਰਿ ਮੁਕਤਿ ਦਰ ਖੁਲੈ, ਜਿਸੁ ਸੰਗਤਿ ਮਕਤਿ ਦੁਆਰੋ ॥੨੬॥
ਸਤਿਗਰ ਕਾ ਸੇਵਕ ਇੰਦ੍ਰੀ ਕਾ ਜਤੀ, ਹਿਰਦੈ ਕਾ ਮੁਕਤਾ ਜਿਹਬਾ ਤੇ ਸਤੀ।
ਚੰਚਲ ਚਾਇ ਨ ਜਾਇ ਤਮਾਸੈ, ਜੂਏ ਜਾਇ ਨ ਖੇਲੈ ਪਾਸੈ।
ਅੰਤਰ ਗਿਆਨ ਹਰਿ ਚਰਨ ਨਿਵਾਸੈ, ਸੂਰਜ ਕਿਰਣਿ ਕਮਲ ਪ੍ਰਗਾਸੈ।
ਸਚੀ ਜੋਤਿ ਸਹਜਿ ਬਿਗਾਸੈ ॥੨੭॥
ਅੰਤਰਿ ਸਾਚਾ ਨਾਮੁ ਨਿਧਾਨੁ, ਸਦਾ ਦਇਆਲ ਸਰਵ ਸੋਜਾਨੁ।
ਹਿਰਦੈ ਹਰਿ ਗੁਨ ਹਰਿ ਪਰਮ ਨਿਧਾਨ, ਅਗਿਆਨੁ ਮਾਰੈ ਤਉ ਮਿਲਿਆ ਜਾਨੁ।
ਗਣ ਕਾ ਗਰਬ ਨ ਕਲ ਕਾ ਭੇਦੁ, ਨਾਨਕ ਅਮਰੁ ਕੰਧੁ ਨਹੀਂ ਛੇਦ ॥੨੮॥
ਅਸਥਿਰ ਮਨ ਮਤਿ ਸਹਜਿ ਘਰਿ ਰਹਨਾ, ਅਕਥੁ ਜਮ ਕਾ ਡੰਡੁ ਨ ਸਹਨਾ।
ਆਦਿ ਜਗਾਦਿ ਰਹਹੁ ਹਰਿ ਸਰਨਾ, ਇਤੁ ਰਸਿ ਜਾਨੁ ਜਰਾ ਨਹੀ ਮਰਨਾ।
ਊਚੀ ਪਉੜੀ ਗੁਰਮਤਿ ਲੇ ਚੜੈ, ਅਨੰਤ ਵਿਚਾਰਿ ਚਮਕਿ ਜਿਉ ਤੜੈ ॥੨੯॥
ਜੋ ਤਿਨਿ ਕੀਆ ਭਲਾ ਕਰਿ ਮਾਨੈ, ਹਉਮੈ ਜਾਇ ਤਾ ਆਪ ਪਛਾਨੈ।
ਬਾਹਰਿ ਜਾਤੇ ਸਬਦੁ ਗਹਿ ਆਨੈ, ਸਰਬ ਨਿਰੰਤਰਿ ਅਲਖੁ ਪਛਾਨੈ।
ਆਪੁ ਪਛਾਨੁ ਮਹਲਿ ਘਰ ਜਾਨੈ।
ਸਬਦਿ ਨਾਦੁ ਕੀ ਸੁਰਤਿ ਸਮਾਵੈ, ਨਾਨਕ ਸੁੰਨ ਸਮਾਧਿ ਲਗਾਵੈ ॥੩੦॥
ਸਰਬ ਨਿਰੰਤਰਿ ਅਲਖੁ ਪਰਧਾਨੈ, ਏਕੋ ਏਕੀ ਬ੍ਰਹਮ ਪਛਾਨੈ।
ਦੇਖਿ ਬਿਨੋਦ ਮਨ ਮਾਹਿ ਅਨੰਦ, ਗੁਰਮਤਿ ਪਾਏ ਪਰਮਾਨੰਦ।
ਗਰ ਗਿਆਨ ਪ੍ਰਾਇਣ ਸਤਿਗੁਰ ਕਾ ਪੂਤ, ਨਾਨਕ ਸਤਿਗਰ ਅਉਧੂ ਅਉਧੂਤ ॥੩੧॥
ਘਟਿ ਘਟਿ ਬ੍ਰਹਮ ਸੁ ਗੁਰਮਖਿ ਜਾਤਾ, ਜਿਉਂ ਜਾਨਿਆ ਮਨੁ ਮਾਨੈ ਰਾਤਾ।
ਅਗਮ ਨਿਗਮ ਕੀ ਜਾਣੈ ਬਾਤਾ, ਸੋਈ ਗੁਰ ਪਰਾ ਪਰਖ ਬਿਧਾਤਾ।
ਜਿਨ ਅਪਨੇ ਵਸਿਗਤਿ ਪੰਚ ਸਮਾਏ, ਨਾਨਕ ਘਟਿ ਘਟਿ ਅਲਖ ਬਸਾਏ[4] ॥੩੨॥

---

4 ਪਾ ਸਬਾਏ (ਗੁ ਨ ਦ 1002)

ਮਕਤਿ ਤ੍ਰਿਪਤਿ ਨਹਿ ਅਨ ਘਰ ਜਾਇ, ਸਰਬ ਨਿਰੰਤਰਿ ਤ੍ਰਿਪਤ ਅਘਾਇ।
ਮੋਹ ਕੇ ਜਾਲ ਨ ਫਾਸੇ ਕਬਹੀ, ਰਹੈ ਅਤੀਤੁ ਸਬਦ ਗੁਰ ਗਹਹੀ।
ਹਰਿ ਹਰਿ ਸਚਾ ਸਾਚੁ ਦਇਆਲਾ, ਨਾਨਕ ਸਰਨਿ ਪਰੇ ਜਗਜੀਵਨ ਹਰਿ ਸੰਤ ਜਨਾ ਰਖਵਾਲਾ।

ਰਾਖੈ ਰਾਖਨਿਹਾਰ ਸੁਆਮੀ, ਜਿਸ ਕੇ ਜੰਤ ਸਬਾਏ।
ਆਪੇ ਦਾਨਾ ਆਪੇ ਬੀਨਾ, ਅਲਖ ਨ ਲਖਨਾ ਜਾਏ ॥੩੩॥
ਹਰਿ ਐਸੋ ਮੀਤ ਬਿਸਾਰਿ ਕੈ, ਕਿਆ ਨਵਤਨ ਮੀਤੁ ਬਿਰਾਨ।
ਜਮੁ ਮਾਰੈ ਘਤਿ ਪਿੰਜਰੈ, ਅੰਤਿ ਕਰੈ ਖੁਲਹਾਨੁ।
ਅੰਤਿ ਸਖਾਈ ਬੀਸਰੈ, ਕਿਸਤੇ ਲੀਜੈ ਦਾਨ।
ਅੰਤਿ ਕਾਲ ਪੁਛਤਾਇਸੀ, ਨਾਮੁ ਬਿਨਾ ਕਿਆ ਤ੍ਰਾਨੁ।
ਜਨਮਿ ਮਰਹਿ ਫੁਨਿ ਅਵਤਰਹਿ, ਕਾਚੀ ਮਤਿ ਦੇਇ ਨਿਮਾਨ ॥੩੪॥
ਜਬ ਧਰਮ ਰਾਇ ਤਨ ਪੀੜੀਐ, ਵਸਿ ਕੀਤਾ ਜਮ ਜੰਦਾਰਿ।
ਜਬ ਦਰਗਹਿ ਲੇਖਾ ਮੰਗੀਐ, ਬਹਿ ਧਰਮ ਲੇਖ ਬੀਚਾਰਿ।
ਕਹਾ ਸ ਅਉਸਰ ਮੀਤ ਸੇ, ਸਖਾ ਬੰਧਪੁ ਸੁਤ ਨਾਰਿ।
ਜਗ ਸਿਉ ਪ੍ਰੀਤਿ ਸੁ ਮਿਟ ਗਈ, ਧੰਧੁ ਥਕਾ ਸਿਰਿ ਕਾਗੁ।
ਜਿਸ ਖਸਮ ਵਿਸਾਰੀ ਨਾਨਕਾ, ਤਿਸ ਕਿਉ ਰਹੈ ਥਿਰ ਸੋਹਾਗੁ ॥੩੫॥
ਸਾਗਰ ਗਹਰਾ ਗੰਦਲਾ, ਅਗਨਿ ਬਿੰਬ ਅਸਰਾਲੁ।
ਮਨਮੁਖ ਨਿਗਰੇ ਬੂਡੀਅਹਿ, ਸੀਸ ਮਾਰੈ ਤਿਸੁ ਕਾਲੁ।
ਭਾਹਿ ਭੜਕੇ ਤਿਤੁ ਤਨੁ, ਪਰ ਤ੍ਰਿਆ ਸੰਗਿ ਜਿ ਰਉਣੁ।
ਤਪਤਿ ਥੰਮ ਗਲ ਲਾਈਅਹਿ, ਤਹ ਸੰਗਿ ਨ ਸਾਥੀ ਕਉਣ।
ਤਹ ਆਪੇ ਬਖਸੇ ਨਾਨਕਾ, ਗੁਰਮੁਖਿ ਕਰਣੀ ਸਾਰ।
ਨਾਨਕ ਨਾਮ ਧਿਆਇ ਤੂ, ਸਚਿ ਸਵਾਰਣਹਾਰੁ ॥੩੬।
ਪਰਾ ਸਤਿਗਰ ਜਿਸੁ ਮਿਲੈ, ਸਚੁ ਬੋਲੈ ਪਤਿ ਪਰਵਾਣੁ।
ਦੇਖਿ ਦਰਸਨੁ ਅਉਗਣ ਹਿਰੈ, ਆਤਮ ਰਾਮੁ ਪਛਾਣੁ।
ਅਗਨਿ ਮਰੈ ਸੁਖਿ ਘਰਿ ਬਸੈ, ਅਚਿੰਤ ਪਰਖ ਕੀ ਸੇਵ।
ਆਤਮ ਜੋਤਿ ਨਿਰੰਜਨਾ, ਆਦਿ ਅੰਤਿ ਗਰਦੇਵ।
ਸੋ ਸਰਾ ਪੂਰਾ ਸਬਦਿ ਗਰੂ, ਅਕਥੁ ਕਥੈ ਬੀਚਾਰਿ।
ਨਾਨਕ ਦਰਿ ਸਚੈ ਸਚਿਆਰੁ, ਹਉਮੈ ਅਗਨਿ ਨਿਵਾਰਿ ॥੩੭॥
ਜੋ ਜਨਮੇ ਸੋ ਜਾਇ ਮਰਿ, ਜੋ ਆਵੈ ਸੋ ਜਾਇ।
ਕਿਸਕੇ ਕਹੀਅਹਿ ਘਰਿ ਮੰਦਰ, ਹਉਮੈ ਸੰਗਿ ਕਾਲ ਬਲਾਇ
ਤ੍ਰਿਸਣਾ ਤਾਮਸੁ ਲਾਲਚੀ, ਜਾਸੀ ਮੂਲ ਗਵਾਇ।
ਤਨੁ ਧਨੁ ਸਾਥਿ ਨ ਚਲਸੀ, ਰਾਜ ਰੂਪ ਸਭ ਛਾਇ।
ਕਾਲੁ ਕੜਕੈ ਸਿਰ ਖੜੇ, ਜਰੁ ਜੀਤੇ ਜੋਬਨੁ ਹਾਰਿ
ਨਾਨਕ ਗੁਰਬੁ ਬਿਗੁਚੀਐ, ਮੁਕਤਿ ਨਹੀਂ ਕੂੜਿਆਰਿ ॥੩੮॥

ਗਰਭਿ ਸੰਘਾਰੈ ਕਾਲੁ ਬਲੁ, ਅਫਰਿਓ ਕਾਲੁ ਅਸਰਾਲੁ।
ਕਾਲ ਸੰਘਾਰੈ ਮੁਨਿਵਰਾਂ, ਕਿਰਤੁ ਪਇਆ ਸਿਰਿ ਕਾਲੁ।
ਕਾਲੁ ਕਰੜੈ ਸਿਰਿ ਖੜੋ, ਜਿਉਂ ਪੰਖੀ ਸਿਰਿ ਸੀਚਾਨੁ।
ਕਾਲ ਸੰਘਾਰੇ ਅੰਤਿ ਕਾਲੁ, ਹੁਕਮ ਸਚੈ ਨੀਸਾਨ।
ਸਤਿਗੁਰ ਕਾਲ ਲਿਖਿਆ ਸਿਰਿ ਲੇਖੁ, ਆਪਿ ਅਕਾਲੁ[1] ਨਾਨਕ ਸਚੁ ਏਕੁ ॥੩੯।
ਸੋ ਅਬਿਨਾਈ ਭਰਪਰ ਰਹਿਆ, ਤਾਕਾ ਅੰਤੁ ਨ ਪਾਰੋ।
ਸਾਹਿਬ ਸੇਵਹਿ ਸੰਤ ਭਗਤ ਜਨ, ਤਿਨ ਰਾਖੇ ਪ੍ਰਾਨ ਅਧਾਰੋ।
ਤ੍ਰਿਭਵਨ ਜੀਅ ਕਾਲ ਵਸਿ ਕੀਨੇ, ਸਾਸਿ ਗਿਰਾਸਿ ਕਮਾਈ।
ਜੋ ਆਇਆ ਸੋ ਜਾਇ ਸਵੇਰੈ, ਉਠ ਚਲਨਾ ਹੁਕਮੁ ਰਜਾਈ।
ਸਭ ਸੈ ਊਪਰਿ ਕਾਲੁ ਇਆਨਾ, ਜਗੁ ਬਉਰਾ ਨਾਮ ਦਰਾਈ
ਜੋ ਅਕਾਲੁ ਬਖਸਿ ਲੀਏ ਜਨ ਅਪਨੇ, ਇਕੁ ਤਿਲੁ ਪਲੁ ਸਚੁ ਵਡਿਆਈ ॥੪੦॥
ਕੋਈ ਫਰੂ ਨਾਹੀ ਕਾਲ ਕਰਾਲੈ, ਬਾਕੀ ਕਰਮ ਕਮਾਈ।
ਕੰਟਕ ਕਾਲ ਸਿਰ ਊਪਰਿ ਖੜਾ, ਸਭ ਕਾਲੈ ਨਾਥਿ ਚਲਾਈ
ਨਾ ਕੋ ਕਾਲੈ ਮੀਤ ਪਿਆਰਾ, ਨ ਕਾਲੈ ਕੋ ਬੈਰਾਈ।
ਅੰਤਿ ਕਾਲੁ ਬਲੁ ਹਿਰੈ ਨ ਛੋਡੈ, ਸਿਧ ਸਾਧਿਕ ਬੁਧਿ ਕਮਾਈ।
ਬਲ ਛਲ ਕਰਿ ਲੈ ਜਾਇ ਨਾ ਛੋਡੈ, ਨਿਰਭਉ ਕਾਲੁ ਸਬਾਈ ॥੪੧॥
ਕਾਲ ਅਹੇਰੀ ਜੀਅ ਨ ਛੋਡੈ, ਜਲਿ ਥਲਿ ਮਹੀਅਲ ਸਾਰੇ
ਅਸਟ ਦਿਸਾ ਚਹੁੰ ਕੁੰਟ ਨ ਛੋਡੈ, ਸੁਰਗ ਮਿਰਤੁ ਪਇਆਲੇ।
ਗਣ ਗੰਧਰਬ ਮੁਨਿ ਕਾਲ ਗ੍ਰਾਸੇ, ਦੇਵੀ ਦੇਵ ਸਬਾਇਆ।
ਮੁਨਿਵਰ ਜੋਧ ਸਭ ਕਾਲੇ ਸੰਘਾਰੇ, ਜਤਿ ਜੋਗੀ ਜੋਗ ਕਮਾਇਆ।
ਜੋ ਸਤਿਗੁਰ ਸਰਨਿ ਪਰਹਿ ਸਤ ਸੰਗਤਿ, ਹਰਿ ਹਿਰਦੈ ਅਲਖ ਧਿਆਨਾ।
ਨਾਨਕ ਰਾਖਿ ਲੇਹ ਜਨ ਅਪਨੇ, ਜਹਾ ਗੁਰ ਬਚਨੀ ਮਨੁ ਮਾਨਾ ॥੪੨॥
ਗਰਭ ਸੰਘਾਰੈ ਕਾਲ ਬਲੁ ਐਸਾ, ਬਾਲ ਬਿਨੋਦ ਨ ਸੰਕ ਕਰੈ।
ਭਰਿ ਜੋਬਨੁ ਤਿਹੁ ਕਾਲੁ ਨ ਛੋਡੈ, ਬਿਰਧ ਅਵਸਥਾ ਦ੍ਰਿਸਟਿ ਕਰੈ।
ਜਪ ਤਪ ਕਿਰਤੁ ਨ ਛੋਡੈ ਪ੍ਰਾਨੀ, ਜੋ ਜੁਗ ਕੇਤੇ ਜਾਹੀ।
ਏਕ ਜਰੁ ਜਰਵਾਨਾ ਕਾਲ ਕੇ, ਕੁਤਰੇ ਰੋਗ ਕਰਹਿ ਤਨੁ ਹੀਨਾ।
ਨਾਨਕ ਸਰਨਿ ਪਰੈ ਹਰਿ ਗੁਰ ਕੀ, ਹਰਿ ਸਾਧ ਸੰਗਤਿ ਰਸੁ ਪੀਨਾ ।੪੩॥
ਕਾਲੁ ਜੀਅਨ ਕੋ ਪਾਰਧੀ, ਹਕਮਿ ਲਿਖੇ ਨੀਸਾਨ।
ਭਰਮੁ ਪਾਖੰਡ ਕਾਲ ਨ ਛੋਡਈ, ਬਿਨ ਹਰਿ ਭਗਤਿ ਕਿਆ ਤਾਨੁ।
ਲਬਿ ਲੋਭ ਲੈ ਜਾਇ ਰਸਾਤਲਿ, ਭੂਲੈ ਚੋਟਾ ਖਾਈ।
ਕਾਮ ਕ੍ਰੋਧ ਤਨੁ ਭਸਮੁ ਸਬਾਸਿਆ, ਅੰਤਵਾਰ ਪਛੁਤਾਈ।
ਪਾਪ ਪੁੰਨ ਬਿਉਹਾਰ ਸੁ ਕਰਨੋ, ਦੇਦੇ ਲੈਨੋ ਸਾਈ।

---

੧ ਪਾ: ਕਾਲ (ਉਹੀ)

ਨਾਨਕ ਭਗਤਿ ਰਤੇ ਬੈਰਾਗੀ, ਹਰਿ ਸਾਧ ਸੰਗਤਿ ਸੁਧਿ ਪਾਈ ॥੪੪॥
ਸਭ ਸੇ ਉਪਰ ਕਾਲ ਸਿਆਣਾ, ਲਿਖਿਆ ਲੇਖੁ ਧੁਰੇ ਪਰਵਾਣਾ।
ਸਚੇ ਹੁਕਮਿ ਕਾਲੁ ਸੰਘਾਰੇ, ਮਨਮੁਖਿ ਨਿਗੁਰੇ ਸੀਸਿ ਜਮੁ ਮਾਰੇ।
ਪਿੰਡ ਪੜੇ ਜੀਉ ਚਾਲਸੀ ਸਿਰਿ ਕਾਲੁ ਕੜਕੇ ਆਇ।
ਨਾਨਕ ਸਚੇ ਨਾਮੁ ਬਿਨੁ ਜਮਪੁਰਿ ਬਧਾ ਜਾਇ ॥੪੫॥
ਨਵਤਨ ਕਾਲੁ ਸਿਰਿ ਸਦਾ ਕੜਕੇ ਜਿਉਂ ਨਿਸਿ ਦਾਮਨਿ ਬਿਜੁ ਚਮਕੇ।
ਜਿਉਂ ਘਣੁ ਕਉ ਮਾਰੇ ਲੋਹਾਰੁ, ਜਿਉਂ ਗਈਅਰਿ ਅੰਕਸੁ ਸੀਸਿ ਭਾਰ।
ਜਿਉਂ ਅਨਦਿਨੁ ਅਗਨਿ ਭਖੈ ਦਿਨੁ ਰਾਤਿ, ਤਿਉਂ ਨਾਮੁ ਬਿਨਾ ਸੁਖੁ ਨਾਹੀ ਸਾਤਿ ॥੪੬॥
ਸਿਰਿ ਜਮੁ ਕੰਕਰ ਮਾਰੇ ਕਾਲੁ, ਬਿਨ ਗੁਰ ਆਇ ਗਇਆ ਬੇਹਾਲੁ।
ਬਿਨੁ ਗੁਰ ਜਮ ਕੀ ਧਾੜਿ, ਬਿਨ ਗੁਰ ਡੂਬੇ ਭਵਜਲ ਅਸਰਾਲਿ।
ਬਿਨੁ ਗੁਰ ਅਤੀ ਅਰੁ ਮਹਾ ਅਤਿਤਾਈ, ਨਾਨਕ ਗੁਰ ਬਿਨੁ ਨਰਕਿ ਪਚਾਈ ॥੪੭॥
ਬਿਨੁ ਗੁਰ ਅਤੀ ਅਰੁ ਤਪਤਿ ਬਹੁ ਤਾਤਾ, ਜਲਤੁ ਫਿਰੇ ਮਾਇਆ ਮਦਿ ਮਾਤਾ।
ਪਰ ਗ੍ਰਿਹ ਜਾਇ ਨਰਕਿ ਬਿਸਰਾਮੀ, ਵਿਖੁ ਤੋਰੈ ਹਰਿ ਬਿਸਰਤੁ ਸਆਮੀ।
ਚੂਭਹਿ ਪਗਿ ਜਮੁ ਸੂਲ ਸੰਘਾਰਾ, ਤਹਾ ਸੁ ਮਾਰਗ ਪੰਥ ਕਰਾਰਾ ॥੪੮॥
ਤਹਾ ਨਾ ਕਉ ਸਖਾ ਸੰਗਿ ਸਹਾਈ, ਤਹਾ ਤਪਤ ਥੰਮ ਗਲਿ ਲਾਗਹਿ ਭਾਈ।
ਮਹਾ ਅਗਨਿ ਮਹਿ ਤਹਿ ਤੂ ਜਲੈ, ਤਹ ਸਿਰਿ ਜਮੁ ਅਟਲੁ ਨ ਟਲੈ।
ਤਹਾ ਸਚੇ ਨਿਆਇ ਬਹੈ ਧਰਮ ਰਾਇ, ਤਹਾ ਆਪੇ ਬਖਸੇ ਹੁਕਮਿ ਰਜਾਇ ॥੪੯॥
ਜਤਨ ਕਰਹਿ ਜੀਵਨ ਧਨ ਸੰਤਤ ਕਉ, ਜੁਗਤਿ ਜੀਅ ਕੀ ਜਾਣੈ ਸੋਇ।
ਤਾ ਕੀ ਕੀਮਤਿ ਕਹਣੁ ਨ ਜਾਈ, ਐਸਾ ਸੰਮਰਥ ਨਾਹੀ ਕੋਇ।
ਸੋ ਅਸਥਿਰ ਸਭ ਚਲਣਹਾਰੀ, ਕਰਿ ਕਰਿ ਵੇਖੈ ਆਪੇ ਸੋਇ।
ਆਵਾਗਵਨੁ ਕੀਆ ਤਿਸ ਭਾਇਆ, ਫੁਨਿ ਦੂਜਾ ਹੁਕਮੁ ਨ ਹੋਇ।
ਸੋ ਸਾਧੂ ਜਿਸ ਅਲਖੁ ਨਿਵਾਸੀ, ਆਦਿ ਅੰਤ ਸਖਾਈ।
ਨਾਨਕ ਸਾਧ ਸੰਗਤਿ ਗੁਰ ਬਾਣੀ, ਹਰਿ ਰਾਮ ਨਾਮੁ ਲਿਵਲਾਈ ॥੫੦॥
ਜਿਸੁ ਗੁਰਮੁਖਿ ਹਿਰਦੈ ਸਚਾ ਨਾਉ, ਸੋ ਤਖਤ ਨਿਵਾਸੀ ਮਹਲੀ ਥਾਉ।
ਕਾਲੁ ਜਾਲੁ ਤਿਸ ਹੁਕਮੇ ਕੀਨੇ, ਸਿਰਿ ਸਿਰਿ ਜੀਆ ਸੁਖ ਦੁਖ ਦੀਨੇ।
ਜੇਤੇ ਜੀਅ ਤੇਤੇ ਸਭ ਤੇਹੀ, ਨਾਨਕ ਸਰਬ ਤੇ ਸਤਿ ਓਹੀ ॥੫੧॥
ਤਨੁ ਧਨੁ ਨਾਹੀ ਅਪਨੋ, ਅਵਰੁ ਕਿਆ ਕਹੀਐ।
ਜਿਸਕਾ ਹੈ ਸੋ ਤਿਸ ਕਾ, ਗੁਰ ਕੀ ਮਤਿ ਲਹੀਐ।
ਸਤਿਗੁਰ ਕਉ ਪੂਛਿ ਕਰਹੁ ਬੀਚਾਰੁ, ਸਰਬੇ ਊਪਰਿ ਏਕੰਕਾਰੁ।
ਜਿਸਕਾ ਜਗਤੁ ਤ੍ਰਿਭਵਣੁ ਆਕਾਰਾ, ਆਪੇ ਸਾਹੁ ਆਪੇ ਵਣਜਾਰਾ ॥੫੨॥
ਆਪੇ ਰਤਨ ਜਵੇਹਰ ਲਾਲੁ, ਆਪੇ ਮਾਣਕੁ ਮੋਤੀ ਸਾਲੁ।
ਆਪੇ ਗਉਹਰ ਆਪੇ ਹੀਰਾ, ਆਪੇ ਪਰਖਿ ਵਿਸਾਹੇ ਹੀਰਾ।
ਆਪੇ ਰਾਜਨ ਆਪੁ ਵਜੀਰਾ।

ਆਪੇ ਤਖਤਿ ਦੁਲੀਚੇ ਪਾਉ, ਨਾਨਕ ਸਚੇ ਸਖਿ ਸਮਾਉ[6] ॥੫੩॥
ਆਪੇ ਸਾਹੁ ਸਰਾਫ ਅਪਾਰੁ, ਆਪੇ ਵਣਜ ਕਰੇ ਵਾਪਾਰੁ।
ਆਪੇ ਪੂਰਾ ਤੋਲੇ ਤੋਲੁ, ਆਪਿ ਅਤੋਲੁ ਅਡੋਲੁ ਅਮੋਲੁ।
ਆਪੇ ਸਚਾ ਪਰਮਾਨੰਦੁ, ਨਾਨਕ ਸਚਾ ਸਦਾ ਬਖਸਿੰਦੁ ॥੫੪॥
ਆਪੇਰਤਨੁ ਜਵੇਹਰ ਕੀਨਾ, ਆਪੇ ਪਰਖੇ ਆਪੇ ਕਸਿ ਲੀਨਾ।
ਆਪੇ ਦੇਵੈ ਆਪੇ ਲੇਇ, ਆਪੇ ਕੀਮਤਿ ਨਦਰਿ ਕਰੇਇ।
ਆਪਿ ਅਤੀਤੁ ਹੁਕਮਿ ਟਕਸਾਲਾ, ਨਾਨਕ ਨਦਰੀ ਨਦਰਿ ਨਿਹਾਲਾ ॥੫੫॥
ਨਦਰਿ ਨਿਹਾਲਿ ਰਹੈ ਲਿਵ ਲਾਈ, ਅਬਗਤਿ ਨਾਥੁ ਨ ਕਥਨੋ ਜਾਈ ॥[7]
ਉਤਮੁ ਜਨ ਸੰਗਤਿ ਉਤਮੁ ਗੁਰ ਗਿਆਨ, ਉਤਮ ਗੁਣ ਗਾਵੈ ਦਰਗਹ ਪਰਵਾਨੁ।
ਜੋ ਤਿਸ ਭਾਵੈ ਸਤਿ ਸੰਗ ਮਿਲਾਵੈ, ਸੋਈ ਕਰੇ ਜਿ ਸਚੇ ਭਾਵੈ।
ਜੋ ਤਿਨਿ ਕੀਆ ਤ੍ਰਿਭਵਣੁ ਪਰਵਾਣੁ, ਨਾਨਕ ਸਮਝ ਰਹ ਜਾਣੈ ਮਿਹਮਾਣੁ ॥੫੬॥
ਤਿਸੁ ਮੁਕਤ ਪ੍ਰਾਪਤਿ ਲਹੇ ਨਿਸਾਨੁ, ਸੋ ਜਨਮ ਸਕਾਰਥ ਭਗਤਿ ਨੀਸਾਨੁ।
ਜੈਸਾ ਹੈ ਤੈਸਾ ਹੀ ਰਚੇ, ਆਕੁਲ ਚੀਨੇ ਕਾਲ ਤੇ ਬਚੇ।
ਰਹੇ ਅਤੀਤ ਕਲਪਿਤ ਬਿਖੁ ਤਿਆਗੈ, ਨਾਨਕ ਤਿਤੁ ਘਟਿ ਜਮ ਦੂਤ ਨਾ ਲਾਗੈ ॥੫੭॥
ਇਹੁ ਮਨੁ ਮੈਗਲ ਸਬਦਿ ਵਸਿ ਕੀਤਾ, ਗੁਰਮੁਖਿ ਬੋਲਹਿ ਸਚ ਪਵੀਤਾ।
ਗੁਰ ਕੇ ਸਬਦਿ ਕਾਇਆ ਗੜ ਜੀਤਾ, ਆਪੁ ਕਉ ਚੀਨਹਿ ਪੂਰੇ ਗੁਰੁ ਮੀਤਾ।
ਅੰਮ੍ਰਿਤ ਨਾਮੁ ਮਹਾ ਰਸ ਪੀਤਾ, ਨਾਨਕ ਜੁਗ ਜੁਗ ਅਮਰੁ ਅਮਰੀਕਾ[8] ॥੫੮॥
ਨਿਰਮਲ ਪਾਧਰ ਸਤਿਗੁਰ ਮਤਿ ਪਾਵਹੁ, ਸਤਿਗੁਰ ਸੇਵਹੁ ਸਚੁ ਸਮਾਵਹੁ।
ਸਚੀ ਨਦਰਿ ਸਚਿ ਸਬਦੁ ਰਖਣੁ, ਗੁਰ ਗਿਆਨ ਪਦਾਰਥ ਤਤੁ ਬਿਚਖਣੁ
ਨਾਨਕ ਸਾਧ ਗੁਰੂ ਕਾ ਲਖਣੁ ॥੫੯॥
ਘਟਿ ਘਟਿ ਮੁਕਤਾ ਮਕਤਿ ਦੁਆਰੁ, ਉਰਵਾਰਿ ਪਾਰਿ ਜਿਸ ਕੀ ਸਿਰਕਾਰਿ।
ਬੂਝਹੁ ਗੁਰ ਗਿਆਨੀ ਕਰਹੁ ਬੀਚਾਰੁ, ਸਰਬੇ ਊਪਰਿ ਕਰਨੈਹਾਰੁ।
ਸਬਦ ਅਨਾਹਦ ਜੋਤਿ ਅਤੀਤਾ, ਨਾਨਕ ਜੁਗੁ ਜੁਗ ਰੰਗਿ ਰੰਗੀਤਾ ॥੬੦॥
ਜਿਉ ਜਲ ਊਪਰਿ ਕਮਲ ਨਿਰਾਰੇ, ਤਿਉ ਸਾਧੂ ਜਗ ਊਪਰਿ ਬੀਚਾਰੇ।
ਜਲ ਕਵਲੈ ਕਾ ਦੇਖਿ ਸਨੇਹੁ, ਬਿਨ ਜਲ ਕਵਲ ਨ ਉਪਜੈ ਦੇਹੁ।
ਜਹਾ ਜਲ ਸਰਵਰ ਕਵਲ ਸਰੂਪ, ਤਿਉ ਨਾਨਕ ਜੁਗ ਜਗ ਆਦਿ ਅਨੂਪ।
ਚਾਤ੍ਰਿਕ ਮੀਨ ਜੈਸੀ ਜਲ ਪ੍ਰੀਤਿ, ਨਾਨਕ ਸੋ ਪ੍ਰਭੁ ਅਹਿਨਿਸਿ ਚੀਤ ॥੬੧॥
ਸਰਵਰ ਮਹਿ ਹੰਸ ਮੋਤੀ ਚੁਨ ਖਾਹਿ, ਸਤਿਗੁਰ ਮਤਿ ਗਿਆਨੀ ਅੰਮ੍ਰਿਤ ਅਘਾਹਿ।
ਬਗੁਲਾ ਕਾਗੁ ਨਹੀ ਉਤ ਦੇਸਿ, ਸੂਕਰ ਸੁਆਨ ਨ ਸਾਕਤ ਪਸੁ ਏਸਿ।
ਜਿਉ ਸਰਪ[9] ਬਿਲਾੜੇ ਲਹਿਰ ਹਲਕਾਈ, ਨਾਨਕ ਤੇ ਬੇਮੁਖਿ ਜਿਹ ਭਗਤਿ ਨ ਭਾਈ ॥੬੨॥

---

੬. ਪਸਾਉ (ਉਹੀ)
7 ਇਹ ਪੰਜ 765 ਦੇ ਅਧਿ 20 ਵਿਚ ਵਾਧੂ ਹੈ। ਗੁ. ਨ. ਦ 1022 ਵਿਚ ਪਾਠ ਹੈ
"ਨਦਰਿ ਨਿਹਾਲ ਰਹੈ ਲਿਵ ਲਾਇ, ਅਵਗਤੁ ਨਾਥ ਨ ਲਖਣੋ ਜਾਇ।"
8 ਪਾ ਅਤੀਤਾ (ਸ ਸ)
9 ਪਾ ਪਸੂ (ਪੰਜ 765 ਅਧਿ 20)

ਸੇ ਬੇਮੁਖ ਉਰਵਾਰਿ ਨਾ ਪਾਰਿ, ਗੁਰ ਦਰਸਨੁ ਪਾਇਆ ਸਚਿ ਵੀਚਾਰਿ।
ਸਬਦੁ ਨ ਸਾਖੀ ਸਚੀ ਨਹੀਂ ਪ੍ਰੀਤਿ, ਜਮਪੁਰਿ ਜਾਹਿ ਦੂਖਾ ਕੀ ਰੀਤਿ।
ਕਉਏ ਕੂਕਰ ਸੂਕਰ ਗਧੂਏ, ਸਰਪ ਸਿਆਲ ਕਿਰਮ ਵਿਸਟਾ ਮਧੂਏ ॥੬੩॥
ਤ੍ਰਿਸਨਾ ਬਾਧੇ ਸਹਹਿ ਸਭ ਦੂਖਾ, ਓਹ ਮਿਟਹਿ ਨ ਭਾਵੀ ਸਹਹਿ ਦੁਖ ਭੂਖਾ।
ਸਤਿਗੁਰ ਮਿਲੈ ਤਾ ਇਹੁ ਰਸ ਭਾਏ, ਸਾਧ ਸੰਗਤਿ ਮਿਲਿ ਨਉ ਨਿਧਿ ਪਾਏ।
ਦਰਸਨ ਦੇਖਿ ਰਹੈ ਹੈਰਾਨ, ਅਮਰ ਪਦਾਰਥੁ ਭਗਤਿ ਨੀਸਾਨੁ।
ਨਾਨਕ ਸ੍ਰਿਸਟਿ ਕਰਤਾ ਸੋਇ, ਜਿਸਕਾ ਕੀਆ ਤ੍ਰਿਭਵਣ ਲੋਇ ॥੬੪॥
ਜਿਸ ਗੁਰ ਪ੍ਰਸਾਦੀ ਇਹ ਮਨ ਦ੍ਰਵੈ, ਉਹ ਪਰ ਘਰ ਭਿਖਿਆ ਕਉ ਕਾਹੇ ਭਵੈ।
ਜਿਸ ਅੰਤਰਿ ਨਵਨਿਧ ਭਗਤਿ ਭੰਡਾਰ, ਉਹ ਸਭ ਹੀ ਕਾ ਦਾਤਾ ਦੇਵਣਹਾਰੁ।
ਸਤਿ ਸੰਗਤਿ ਮਿਲਿਆ ਸੋ ਪਰਵਾਣੁ, ਨਾਨਕ ਸੋ ਦਰਗਹ ਪਾਵੈ ਮਾਣੁ ॥੬੫॥
ਅਠਸਠ ਤੀਰਥ ਕਾ ਇਸਨਾਨ, ਜੋ ਦਰਸਨ ਪਾਏ ਸੋ ਪਰਮ ਨਿਧਾਨ।
ਅਕਲਪ ਤਰੋਵਰ ਪੂਰਾ ਭਗਵਾਨ, ਨਿਰਭਉ ਮਨ ਕੇਵਲ ਪਤ ਪਰਵਾਣ।
ਸੁਫਲਿਉ ਬਿਰਖ ਅੰਮ੍ਰਿਤ ਫਲੁ ਲਾਗੈ, ਨਾਨਕ ਨਾਮ ਰਤੇ ਵਡਭਾਗੇ ॥੬੬॥
ਸਰਬ ਜੀਆ ਪਾਲੈ ਸਰਨਾਈ, ਦਇਆ ਪਤਿ ਦਾਤਾ ਅੰਤ ਸਖਾਈ।
ਉਹ ਪੂਰਨ ਪੁਰਖ ਪੁਰਖੋਸਤਮ ਹੇ, ਦੇਦੇ ਤੋਟ ਨ ਕਬਹੂੰ ਸੇ।
ਸੋ ਦਰੁ ਘਰੁ ਰਾਖੇ ਜਿਸੁ ਸਚ ਪਿਆਰੁ, ਨਾਨਕ ਪੂਰਾ ਤਿਸੁ ਭੰਡਾਰੁ ॥੬੭॥
ਮਨੁ ਮਾਨਿਆ ਨਿਰਭਉ ਘਰਿ ਵਾਸੁ, ਸਚੁ ਸਬਦਿ ਸਖਿ ਮਹਲਿ ਨਿਵਾਸੁ।
ਊਚੋ ਗੜ ਅਪਰੰਪਰ ਥਾਨੁ, ਅਮਰ ਅਜੂਨੀ ਸਚਿ ਪਰਧਾਨੁ।
ਸਚੁ ਸਤੁ ਕੀਆ ਸਚ ਤਖਤ ਪਾਉ, ਨਾਨਕ ਸਚੇ ਸਚ ਸਮਾਉ[10] ॥੬੮॥
ਖਿਮਾ ਸਰੋਵਰ ਅੰਮ੍ਰਿਤਸਰ ਭਰਿਆ, ਸੋ ਪੀਵਹਿ ਸੰਤ ਭਗਤ ਜਨ ਤਰਿਆ
ਅੰਜਨੁ ਸਾਰੁ ਨਿਰੰਜਨੁ ਪਾਇਆ, ਸੋ ਆਸਾ ਮਾਹਿ ਨਿਰਾਸੁ ਦਿਖਾਇਆ
ਜਨਮ ਮਰਣ ਕਾ ਗਵਨੁ ਮਿਟਾਇਆ, ਨਾਨਕ ਜਨਿ ਪੂਰਾ ਦਰਿ ਦਰਸਨ ਪਾਇਆ ॥੬੯॥
ਸਤਿਗੁਰ ਪਰੇ ਦੀਖਿਆ ਦੀਨੀ, ਸਬਦਿ ਗੁਰੂ ਅੰਮ੍ਰਿਤ ਬਿਧਿ ਚੀਨੀ।
ਸਚੁ ਜੋਗੁ ਬੈਰਾਗੀ ਜੋਗੀ, ਭਗਤੁ ਗਿਆਨੀ ਕਾਇਆ ਰਸ ਭੋਗੀ।
ਘਟ ਮਟਕੀ ਮਹਿ ਜੀਵਤੁ ਮੂਆ, ਨਾਨਕ ਜੋਗੀ ਅਸਥਿਰ ਹੂਆ ॥੭੦॥
ਅਕਲਪ ਬਿਰਖ ਕੀ ਪੂਰੀ ਮਤਿ, ਨਾਨਕ ਸਚ ਘਰ ਬਹਹਿ ਤਖਤ।
ਤੁਰੀਆ ਤਤ ਪਾਏ ਸੁਰ ਗਿਆਨਾ, ਸਭ ਦੁਖ ਮਿਟਾਏ ਭਗਤਿ ਖਜਾਨਾ।
ਅਸਥਾਵਰ ਜੰਗਮ ਕੀਟ ਪਤੰਗਾ, ਨਾਨਾ ਭੇਖ ਨਾਨਕ ਇਕ ਰੰਗਾ ॥੭੧॥
ਹੀਰਾ ਰਤਨ ਜਵੇਹਰ ਲਾਲੁ, ਮਨ ਮੋਤੀ ਤਿਸਕਾ ਹੈ ਸਾਲੁ।
ਹਿਰਦੈ ਹਰਿ ਗਉਹਰ ਲਾਲੁ ਗੁਲਾਲ, ਅਨਹਦਿ ਰਾਤਾ ਸਦਾ ਨਿਹਾਲੁ।
ਸਚੀ ਜੋਤਿ ਰਹੀ ਭਰਪੂਰਿ, ਨਿਧ ਗੁਣ ਗਾਏ ਦੇਖ ਹਦੂਰਿ ॥੭੨॥
ਆਦਿ ਜੁਗਾਦੀ ਸਾਚਾ ਸੋਇ, ਤਿਸਕੀ ਕੀਮਤਿ ਕਹੈ ਨ ਕੋਇ।

10 ਪਾ: ਪਸਾਉ (ਗੁ ਨ ਦ ਨੰ 944)।

ਸਤਿਗੁਰ ਬਾਝਹੁ ਇਹ ਪਰਖ ਨ ਹੋਇ, ਆਪੇ ਪਰਖੈ ਬੂਝੈ ਲੋਇ।
ਨਾਨਕ ਸੋ ਆਪੇ ਨਦਰਿ ਕਰੇਇ ॥੭੩॥
ਪਾਖੰਡ ਕਰੈ ਨ ਲੋਕ ਦਿਖਾਵੈ, ਅੰਤਰ ਜੋਤਿ ਤਿਤੇ ਲਿਵ ਲਾਵੈ।
ਗੰਧਣ ਵੈਣ ਨਹੀਂ ਪਤਿਆਵੈ, ਅੰਤਰਿ ਗਿਆਨ ਤਿਤੇ ਆਘਾਵੇ।
ਅੰਤਰਿ ਬਹਰਿ ਅਲਖੁ ਲਖਾਏ, ਨਾਨਕ ਜੋਤੀ ਜੋਤ ਮਿਲਾਏ ॥੭੪॥
ਜਾਗ੍ਰਿਤ ਅਵਸਥਾ ਗੁਰ ਸਬਦਿ ਸਹੇਲਾ[11] ਆਸਰ ਤਿਆਗ ਗੁਰ ਸੰਗਤਿ ਮੇਲਾ।
ਦੁਰਮਤਿ ਜੋ ਬੂਝਹਿ ਤਿਨ ਮਿਲਣ ਦੁਹੇਲਾ।
ਅਬਗਤ ਨਾਥੁ ਕਰੈ ਸੋ ਹੋਇ, ਸਰਬ ਜੀਆ ਕਾ ਦਾਤਾ ਸੋਇ।
ਜਿਉ ਜੋਹੜੁ ਬੂਰੁ ਪਾਨੀ ਸਰਿ ਤਾਲੁ, ਨਾਨਕ ਮੁਕਤੇ ਨਦਰ ਨਿਹਾਲੁ ॥੭੫॥
ਸਤਿਗੁਰ ਸੇਵਹਿ ਪਰਮ ਪਦੁ ਪਾਵਹਿ, ਸਾਧੂ ਸੰਗਤਿ ਮਹਿ ਸਹਜਿ ਸਮਾਵਹਿ।
ਅਸਥਿਰ ਘਰਿ ਬੈਸਹਿ ਨ ਆਵਹਿ ਜਾਵਹਿ।
ਅਬਗਤੁ ਨਾਥੁ ਨਿਰੰਜਨ ਏਕੈ, ਨਾਨਕ ਬੂਝਹੁ ਗੁਰ ਗਿਆਨ ਬਿਬੇਕੈ ॥੭੬॥

ਧਿਆਉ ਪੂਰਾ ਹੋਇਆ ਰਾਗ ਕੇਦਾਰਾ ਕਾਲ ਨਿਰਜੋਗ ਭਗਤਿ ।[12]

11. ਪਾ ਸਰਬ (ਉਹੀ)
12 ਇਹ ਅਧਿਆਇ ਪੰਜ-765 ਵਿਚ ਦੂਜੀ ਵਾਰ 20ਵੇਂ ਅਧਿਆਇ ਦੇ ਰੂਪ ਵਿਚ ਰਾਗ ਮਾਰੂ ਸਿਰਲੇਖ ਹੇਠ ਮਿਲਦਾ ਹੈ। ਗੁ. ਨ. ਦ. 944 ਵਿਚ ਇਹ 16ਵਾਂ ਅਧਿਆਇ ਹੈ ਤੇ ਉਸ ਦੇ ਵੀ 58 ਬੰਦ ਹਨ। ਪਰ ਗੁ ਦ 1002 ਵਿਚ ਇਸ ਦੇ 76 ਬੰਦ ਮਿਲਦੇ ਹਨ ਜਿਵੇਂ ਕਿ ਸ ਸ. ਵਿਚ।

15

## ਰਾਗ ਮਾਲੀ ਗਉੜਾ ਨਿਹਸੰਸਣੀ ਮਹਲਾ ੧

---

*੧ੴ ਸਤਿਗੁਰ ਪ੍ਰਸਾਦਿ*

ਸਤਿਗੁਰ ਪੁਰਖ ਦਿਖਾਇਆ ਏਕੁ ਦੇਸ ਦੁਇ ਗਾਉਂ ।
ਪੂਛਉ ਪੂਰਨ ਦਇਆ ਕਰਹੁ ਕਿਆ ਹੈ ਇਨ ਕਾ ਨਾਉਂ ।
ਜੋ ਕਿਛੁ ਸਭ ਆਕਾਰੁ ਹੈ ਸੋ ਇਸ ਦੇਸਿ ਸਮਾਉ ।
ਇਕ ਦੂਤੀ ਇਕ ਸਾਧ ਜਨ ਉਹ ਇਉ ਦੁਇ ਬਸਤੇ ਗਾਉਂ ।
ਦੂਤੀ ਕੋ ਕੋ ਆਖਿਅਹਿ ਮੋਹਿ ਕਹਹੁ ਸਮਝਾਉ ॥੧॥
ਕਾਮ ਕ੍ਰੋਧ ਅਰੁ ਲੋਭੁ ਮੋਹ ਦੁਬਿਧਾ ਦੂਜਾ ਭਾਉ ।
ਅਹੰਕਾਰੁ ਅਭਿਮਾਨ ਕੂੜੁ ਹੈ ਦੁਰਮਤਿ ਬਿਖਮੁ ਬਲਾਉ ।
ਤ੍ਰਿਸਨਾ ਚਿਤਵਤੁ ਅਨਦਿਨੋ ਮਨਸਾ ਮਨਿ ਨ ਸਮਾਉ ।[1]
ਹਉਮੈ ਮਮਤਾ ਮੋਹਣੀ ਮਨੁ ਰਹਿਆ ਉਰਝਾਇ ।[2]
ਨਿੰਦ੍ਯਾ ਤਾਤਿ ਚਤੁਰਾਈਆ ਚਿੰਤਾ ਤਨ ਕਉ ਖਾਇ ॥੨॥
ਆਸਾ ਅੰਦੇਸਾ ਅਰੁ ਪਾਪੁ ਪੁੰਨੁ ਬਕਨੁ ਬਹੁਤੁ ਬੇਕਾਰ ।
ਭੂਖ ਤਿਖਾ ਦੁਇ ਭਉਕਨੀ ਕਰਦੀ ਨਿੰਦ੍ਯਾ ਖੁਆਰੁ ।
ਜੋ ਕਿਛੁ ਇਨਤੇ ਊਪਜੇ ਸੋ ਸਗਲਾ ਹੈ ਛਾਰੁ ।
ਆਧਿ ਬਿਆਧਿ[3] ਉਪਾਧਿ ਰਸੁ ਤੀਨੋ ਤੁਧੁ[4] ਸਿਰਿ ਭਾਰੁ ।
ਹੇਤ ਕੇ ਬੰਧਨ ਬੰਧਿਆ ਸਿਵ ਸਕਤੀ ਅਵਤਾਰੁ ।
ਇਨ ਦੂਤਨ ਵਸਿ ਨਾ ਕਰੇ ਮੂਰਖ ਸੋ ਸਿਕਦਾਰੁ ॥੩॥
ਸੰਤੁ ਜਨਾ ਰਹੁਰਾਸਿ ਕਿਆ ਏਹੁ ਬਤਾਵਹੋ ਮੋਹਿ ।
ਸਤੁ ਸੰਤੋਖ ਅਰੁ ਭਾਉ ਬਹੁਤੁ ਤਿਨ ਘਟਿ[5] ਧੀਰਜੁ ਸੋਹਿ ।

---

1. ਪਾ ਮਨਸਾ ਨ ਠਹਰਾਇ (ਗੁ. ਨ ਦ, 1002)
2. ਪਾ ਮੁਰਛਾਇ (ਉਹੀ/ਮੁਰਝਾਇ ਗੁ.ਨ.ਦ. ਨੰ 10)
3. ਬੇਅੰਤ (ਗ.ਨ.ਦ 10)
4. ਪਾ ਤਾਪ (ਗੁ. ਨ ਦ, 1002)
5. ਪਾ ਘਰਿ (ਉਹੀ)

ਧਰਮੁ ਦਇਆ ਖਿਮਾ ਸੰਚੀਏ ਜਿਉਂ ਪਰਮਲੁ[6] ਬਨ ਬੋਹਿ।
ਸਾਂਤਿ ਸਹਜਿ ਠਹਰਾਈਏ ਅਨਦਿਨੁ ਇਨ ਕਉ ਜੋਹਿ ॥੪॥
ਪੰਚ ਤਤ ਸੰਜੋਗ ਹੈ ਅਪੁ ਤੇਜ ਬਾਇ ਪ੍ਰਿਥਮੀ ਆਕਾਸੁ ।
ਖਾਣੀ ਬਾਣੀ ਸਾਜੀਓਂ ਕੋਈ ਠਾਕੁਰ ਕੋਈ ਦਾਸੁ।
ਜਬ ਲਗੁ ਦੇਹ ਸੰਗਿ ਸਬਦੁ ਹੈ ਤਬ ਲਗਿ ਕਿਆ ਰਹਰਾਸਿ।
ਨਵ ਖੰਡ ਕਾ ਰਾਜੁ ਹੋਇ ਭੋਗ ਭੋਗ ਬਿਲਾਸਿ ॥੫॥
ਜੇ ਦੇਹੈ ਦੁਖ ਲਾਈਐ ਕੋਈ ਬਹਨੁ ਨ ਦੇਵੈ ਪਾਸਿ।
ਸੁਖ ਦੁਖ ਸਮ ਕਰਿ ਜਾਣੀ ਇਹ ਏਹੀ ਚੋਜ ਤਮਾਸਿ।
ਇਨ ਬਿਧਿ ਜਿਨਿ ਮਨੁ ਮਾਨਿਆ ਸਤਿਗੁਰ ਕੈ ਬਿਸਵਾਸਿ।
ਨਾਨਕ ਏਕੋ ਏਕੁ ਹੈ ਆਪੇ ਆਪਿ ਪਰਗਾਸਿ ॥੬॥
ਤੀਨ ਗੁਣਾ ਮਹਿ ਬਿਆਪਿਆ ਰਜਸ ਤਮਸ ਸਤਕ ਕੀ ਛਾਇਆ।
ਚਉਥੇ ਪਦ ਮਹਿ ਪਭ ਆਪਿ ਹੈ ਜਿਨੀ ਏਹੁ ਰਚਨੁ ਰਚਾਇਆ।
ਕਿਆ ਭਵੀਐ ਕਿਆ ਢੂੰਢੀਐ ਸਭੁ ਕਿਛੁ ਏਕਾ ਏਕੀ।
ਗੁਰਮੁਖਿ ਸਬਦੁ ਵੀਚਾਰਸੀ ਕੋਈ ਪਰਮ[7] ਬਿਬੇਕੀ ॥੭॥
ਨਉ ਦਰਵਾਜੇ ਦੇਸ ਕੇ ਸੇ ਬੰਧ ਕਰਿ ਰਾਖੁ।
ਦਸਵੈਂ ਜੋਤਿ ਅਪਾਰੁ ਹੈ ਨਿਰਖਿ ਨਿਰਖਿ ਅਲਖੁ ਅਲਾਖੁ।
ਖੁਲੈ ਬੰਧਨ ਬਿਖਮ ਹੈ ਬੰਧੈ ਕਤਹੂੰ ਨ ਜਾਹਿ।
ਨਾਨਕ[8] ਕਵਲੁ ਪ੍ਰਗਾਸਿਆ ਤਿਨ ਪਾਇਆ ਇਨ ਮਾਹਿ ॥੮॥
ਦਮਿ ਦਮਿ ਜਪੁ[9] ਮਨਿ ਜਪੀਐ ਏਹੁ ਕਰਿ ਅਹਾਰੁ।
ਕਰਨੀ ਅਨਹਦੁ[10] ਸਬਦੁ ਸੁਨਿ ਅਚਰਜ[11] ਰੁਣ ਝੁਣਕਾਰ।
ਨੈਨਨ ਭੀਤਰਿ ਪੂਤਰੀ ਤਹ ਦੇਖਹੁ ਸਿਰਜਨਹਾਰ।
ਗੁਰ ਗੋਬਿੰਦ ਗੁਨ ਰਸਨਾ ਗਾਈਅਹਿ ਅਹਿਨਿਸ ਏਹੁ ਅਚਾਰ[12]।
ਇੰਦ੍ਰੀ ਜੀਤਿ ਮਨੁ ਜੀਤਿਆ ਜਿਤੁ ਰਚਿਆ ਸਗਲ ਸੰਸਾਰ।
ਮੂਲਬੰਧ ਉਲਟਾਇਆ ਤਬਿ ਨਿਝਰੁ ਝਰੈ ਅਪਾਰੁ ॥੯॥
ਅਜਰੁ ਜਰੀਐ ਨ ਆਖੀਏ ਕਹੀਐ ਹੋਇ ਵਧਾਉ।
ਕਹਿ ਕਹਿ ਜਗਤ ਸੁਣਾਵਣਾ ਸਭ ਮਾਇਆ ਕੇਰ ਉਪਾਉ।

---

6. ਪਰਬਲ (ਉਹੀ)
7 ਪਾ ਪੁਰਖ (ਗੁ ਨ ਵ 10)
8. ਪਾ ਜਿਨ ਕਾ (ਗੁ ਨ ਵ 1002)
9 ਪਾ ਨਾਮ (ਉਹੀ)
10 ਪਾ ਅਚਰਜ (ਉਹੀ)
11 ਪਾ ਅਨਹਦ (ਉਹੀ)
12 ਪਾ ਰਸਨਾ ਗੁਣ ਗੋਬਿੰਦ ਗਾਇ ਅਹਿਨਿਸ ਏਹੁ ਉਚਾਰੋ (ਉਹੀ)

ਗਿਆਨ ਧਿਆਨੁ ਅਰੁ ਬੂਝੀਐ ਇਨ ਕਾ[13] ਏਹੀ ਸੁਭਾਉ ।
(ਭਉ ਬੈਰਾਗੁ ਇਹੁ ਖੋਜੁ ਹੈ ਮਿਲੀਏ ਸਹਜਿ ਸੁਭਾਉ)
ਜਨਮੁ ਮਰਨੁ ਸਭੁ ਭਰਮੁ ਹੈ ਕਹ ਆਵਹੁ ਕਹ ਜਾਉ ॥੧੦॥
ਤਨ ਮਹਿ ਮਨੁ ਨਹੀਂ ਪੇਖੀਐ ਜੋਤੀ ਜੋਤਿ ਸਮਾਉ ।
(ਸੁੰਨੇ ਤੇ ਸਭ ਊਪਜੈ ਅੰਤਿ ਸੁੰਨਿ ਰਲਿ ਜਾਉ) ।
ਅਕਥ ਕਥਾ ਮਨੁ ਮਾਨਿਆ ਰਸਕਿ ਰਸਕਿ ਬਿਗਸਾਉ ।
ਆਤਮਾ ਪਰਮਾਤਮਾ ਏਕੁ ਭਇਆ ਜਿਉਂ ਸਲਲੈ ਸ਼ਲਲ ਸਮਾਉ ।
ਗੁਰੁ ਗੋਬਿੰਦ ਗੋਬਿੰਦੁ ਗੁਰੂ ਨਾਨਕ ਏਕੁ[14] ਕਹੈ ਨਾਉ ॥੧੧॥

---

13 ਪਾ ਇਕਨਾ (ਉਹੀ)
14 ਪਾ ਏਕਹਿ (ਉਹੀ)

16

# ਰਾਗ ਸੂਹੀ ਮਹਲਾ ੧

---

*ੴ ਸਤਿਗੁਰ ਪ੍ਰਸਾਦਿ*

## *ਜੋਬਨ ਬਾਲ ਬਿਰਧ ਅਵਸਥਾ*

***ਸਲੋਕ :*** ਜੋਬਨਿ ਬਾਲ ਬਿਰਧਿ ਅਵਸਥਾ, ਜੋਬਨਿ ਹਾਰਿਆ ਜਰੂਆ ਜਿਤਾ।
ਜਮ ਗਿਰਾਸਿਆ ਪਲਕ ਪਲਾਥਾ, ਖੰਨਿਅਹ ਤਿਖੀ ਅਗਨ ਦੀ ਪੁਰਸਲਾਥਾ।
ਜਮ ਮਾਰਗ ਮੁਤਾ ਗਰਭ ਰਹਾਤਾ, ਬਾਲ ਬਿਬਸਥਾ ਸੋਭਾ ਸਮਾਪਥਾ।
ਜੋਬਨਿ ਬਿਰਧ ਬਾਲ ਅਵਸਥਾ, ਨਾਨਕ ਭਰਮ ਭੁਲੇ ਜਨਮੁ ਅਬਿਰਥਾ ॥੧॥

***ਪਉੜੀ :*** ਭਰਮਿ ਭੂਲੇ ਜਨਮ ਤੈ ਖੋਇਓ, ਇਹ ਅਉਸਰ ਚੜੈ ਨ ਹਾਥਿ।
ਕਉਡੀ ਬਦਲੇ ਖੋਇਓ, ਲਾਲ ਅਮੋਲਕ ਆਥਿ।
ਗ੍ਰਿਹ ਕੁਟੰਬ ਮਹਿ ਪਲਚਿਆ, ਮੋਹ ਮਿਥਨ ਦੁਰਗੰਧ।
ਮਾਇਆ ਕਾਮ ਬਿਆਪਿਆ, ਨਾ ਬੂਝੈ ਮਨਮੁਖ ਅੰਧ।
ਖੜ ਪਕੀ ਕੁੜ ਭਜਿ ਬਿਨਸੈ, ਜਰੁ ਜਿਤਾ ਜੋਬਨਿ ਹਾਰਿ।
ਨਾਨਕ ਸਚੇ ਨਾਮ ਬਿਨੁ, ਕਿਨ ਬਿਧ ਉਤਰੈ ਪਾਰਿ[1] ॥੧॥

ਰਾਮ ਨਾਮ ਜਪ ਮੂੜੇ ਅੰਧੁ।[2]

ਭਰਮਿ ਭਰਮਿ ਜੋਨਿ ਭੇਖ ਬਹੁ ਕੀਨੇ, ਰਾਮ ਭਗਤਿ ਛੂਟਹਿ ਜਮ ਫੰਧ ॥੧॥ਰਹਾਉ॥
ਪਰ ਘਰਿ ਜਾਇ ਨਾ ਘਰਿ ਬਸੈ, ਮਦ ਕਾਮ ਲੋਭ ਕੀ ਤਾਤਿ।
ਦਿਨਸ ਮਾਇਆ ਪਰ ਦਰਬ ਹਿਰੈ, ਪਰ ਘਰਿ ਚਿਤਵੈ ਰਾਤਿ।
ਲਾਜ ਨਾਹਿ ਕੁਲ ਲੋਕ ਕੀ, ਭਉ ਨਾਹੀ ਮਾਨੁ ਅਪਮਾਨੁ।
ਸਤਿਗੁਰ ਸਾਧੁ ਨ ਰੰਗਿ ਮਿਲਿਉ, ਭਰਮ ਮੁਠਾ ਗਰਬ ਗੁਮਾਨ।

---

1 ਪਾ. ਨਾ ਉਰਵਾਰ ਨ ਪਾਰੁ (ਗੁ ਨ. ਦ. ਨੰ. 944)

2. ਪੰਜ. 765 ਵਿਚ ਅਧਿਆਇ ਨੰ 21 ਵਿਚ ਕੇਵਲ 25 ਬੰਦ ਹਨ ਜਿਹੜੇ ਇਸੇ ਅਧਿਆਇ ਵਿਚ ਸ਼ਾਮਲ ਹਨ ਇਸ ਕਰਕੇ ਉਹ ਅਧਿਆਇ ਦੁਬਾਰਾ ਨਹੀਂ ਦਿੱਤਾ ਉਥੇ ਅਧਿਆਇ ਇਸ ਥਾਂ ਤੋਂ ਆਰੰਭ ਹੁੰਦਾ ਹੈ। ਗੁ. ਨ ਦ 1002 ਵਿਚ ਵੀ ਅਧਿਆਇ ਇਸੇ ਤੁਕ ਤੋਂ ਆਰੰਭ ਹੁੰਦਾ ਹੈ। ਪਰ ਅੱਗੇ ਨੰ. 1 ਸਲੋਕ ਅਤੇ ਬਾਦ ਵਿਚ ਨੰ. 1 ਪਉੜੀ ਦਰਜ ਹੈ। ਪਰ ਗੁ. ਨ ਦ. 944 ਵਿਚ ਪਾਠ ਪਹਿਲੇ ਸਲੋਕ ਤੋਂ ਹੀ ਆਰੰਭ ਹੀ ਹੁੰਦਾ ਹੈ। ਉਸ ਹੱਥ ਲਿਖਤ ਵਿਚ 35 ਬੰਦ ਪ੍ਰਾਪਤ ਹਨ।

ਪਾਨ ਫੂਲ ਰਸ ਮਾਸ ਮਦਿ, ਭੋਗੈ ਭੋਗਾ ਅਨੀਤਿ।
ਘਰ ਮੰਦਰਿ ਮਹਲੀ ਬਸੈ, ਜਰੁ ਜਰੂਆ ਨਹੀਂ ਚੀਤ।
ਸੇਜ ਸੁਖਾਲੀ ਸੁਖਿ ਸਵੈ, ਕਾਮਨਿ ਸਿਉਂ ਪ੍ਰੀਤਿ ਲਗਾਇ।
ਅੰਤਿ ਦੁਖਾਲੀ ਦੁਖ ਸਹੈ, ਜਮਪੁਰ ਚੋਟਾਂ ਖਾਇ ॥੨॥
ਮਨ ਹਰਿ ਕਬਹੀ ਨ ਚੇਤਹੀ, ਸਹਹਿ ਸਜਾਈ ਭਾਰ।
ਥੰਮਾ ਕੇ ਗਲਿ ਲਗਾਈਅਹਿ, ਸਿਰ ਧਰ ਅਗਨਿ ਅੰਗਾਰੁ।
ਜਿਤ ਪੰਥੀ ਲਗਾ ਸੁ ਸੇਵਕੀ, ਉਤ ਪੰਥ ਚਲਾਈਅਹਿ ਮੀਤ।
ਪਿਛੈ ਜਮੁ ਮਾਰੈ ਕੁਠਾਰਿ, ਸਾ ਸਮੋਂ ਨਹੀਂ ਤੁਝ ਚੀਤ।
ਕਰੇ ਹਵਾਈ ਬਿਗਸਿ ਮਨ, ਖਾਸਹਿ ਅੰਤਿ ਸਜਾਇ।
ਨਾਨਕ ਅਪਨੇ ਕੀਏ ਕਉ, ਅੰਤਿ ਰਸਾਤਲ ਜਾਇ ॥੩॥
ਦੂਤਾਂ ਭੈ ਹਰਿ ਬੀਸਰੈ, ਸਹਹਿ ਜਮ ਡੰਡ ਸੰਜਾਇ।[3]
ਗਾਫਲ ਭੁਲਾ ਦੁਰਮਤੀ, ਕਤਹੀ ਨ ਹਰਿ ਗੁਣ ਗਾਉ।[4]
ਜੋਬਨ ਵੰਡ ਨ ਸਖ ਸਵਹਿ, ਜਿਸ ਹਿਰਦੈ ਨਾਹੀ ਨਾਉ।
ਹਰਿ ਭਗਤਿ ਹੇਤ ਨਹਿ ਪਾਈਐ, ਨਾਹੀ ਗੁਰੂ ਸਾਧੂ ਸੰਗ।
ਨਾਨਕ ਸਚੇ ਨਾਮ ਬਿਨੁ, ਮਨੁ ਤਨ ਮੈਲਾ ਭੰਗੁ ॥੪॥
ਦਰਬ ਸਨੇਹੀ ਜਲ ਰੁਪ ਜਿਉਂ, ਬਿਨ ਦੁਖ ਸੁਖਹਿ ਨ ਰਾਮ
ਜਮ ਪੁਰਿ ਬਧਾ ਜਾਇਸੀ, ਸਹਹਿ ਜਮ ਡੰਡ ਸਹਾਮੁ।
ਸੁੰਦਰ ਨਾਰੀ ਮੋਹਣੀ, ਅਤਿ ਹਿਤਕਾਰੀ ਕਾਮ।
ਤਿਤ ਜਮ ਪੰਥ ਭਵਾਈਅਹਿ, ਮਹਾਂ ਤਪਤ ਬਹੁ ਘਾਮ
ਤਪਤਿ ਕੜਾਹੇ ਤਾਈਅਹਿ, ਮਨਮਖਿ ਨਾਹੀ ਰਾਮ।
ਕਿਰਤੁ ਨ ਮੇਟਿਆ ਜਾਇਸੀ, ਜਿ ਹੁਕਮਿ ਲਿਖਿਆ ਨੀਸਾਨੁ ॥੫॥
ਜਹਾ ਜਮ ਕਾ ਪੰਥ ਡਰਾਵਣਾ, ਤਹਾ ਮਨਿ ਜਾਣਾ ਤੋਹਿ।
ਇਥੈ ਨਾਮੁ ਬਿਸਾਰਿਆ, ਲੀਆ ਮੋਹਿਨੀ ਮੋਹਿ।
ਕਿਉਂਕਰਿ ਕਾਲਹੁ ਬੰਚਸੀ, ਕਿਓਂਕਰਿ ਜਮ ਤੇ ਛੂਟ।
ਸਹਹਿ ਸਜਾਈ ਮੂੜ੍ਹ ਮਨ ਪੜੈ ਵਦਾਣੀ ਕੂਟ।
ਜੈਸਾ ਕਰਹਿ ਤੈਸਾ ਸਹਹਿ, ਅਵਰ ਨਾ ਰਾਖਨਹਾਰ।
ਅਪਣੀ ਕਰਣੀ ਪੈ ਪਚਿਆ, ਸਾਖਤ ਮੁਗਧ ਗਵਾਰ ॥੬॥
ਕੁੰਭੀ ਨਰਕ ਤਹਾਂ ਸੁਨੀਦਾ, ਮਨੁ ਤਹੀ ਨਿਵਾਸਾ ਹੋਗੁ।
ਭੈ ਰਖਣਹਾਰ ਨ ਚੇਤਿਆ, ਹਿਤ ਮਾਇਆ ਰਸ ਭੋਗੁ
ਇਨ ਮਾਇਆ ਮਮਤਾ ਮੋਹਿਆ, ਜਪਨ ਨ ਦੇਈ ਨਾਮੁ
ਹਕ ਹਲਾਲ ਨ ਜਾਣਿਆ, ਖਾਇਆ ਰਜਿ ਹਰਾਮ।
ਸਰਾ ਸਰੀਅਤ ਨ ਜਾਨਿਓ, ਤਹਾਂ ਤਰੀਕਤਿ ਨਾਂਹਿ।

3 ਪਾ· ਸਹਾਮ (ਗ ਨ ਦ 944)
4 ਪਾ· ਸਾਕਤ ਭੂਲਾ ਦੁਰਮਤੀ ਹੰਢੈ ਗਾਵੈ ਗਾਉ (ਉਹੀ)

ਬਿਨੁ ਮਨ ਸੋਧੇ ਨਾਨਕਾ, ਘੋਰ ਨਰਕਿ ਮਹਿ ਪਾਹਿ ॥੭॥
ਤਿਨਾ ਮਿਹਰ ਮਹਬਤ ਨਾਹਿ, ਮਨ ਹਰਖਿ ਸੋਗ ਬਿਲਲਾਹਿ।
ਭਾਉ ਦਇਆ ਮਨਿ ਤਿਲੁ ਨਹੀਂ, ਬਾਧੇ ਦੁਖ ਸਹਾਂਹਿ।
ਐਸਾ ਸਮਰਥ ਕੋ ਨਹੀਂ, ਜੋ ਮੇਟੇ ਏਹੁ ਉਪਾਧ।
ਪੂਰਾ ਸਤਿਗੁਰ ਜਬ ਮਿਲੈ, ਮੇਟੇ ਸਗਲ ਵਿਆਧ।
ਸਾਕਤ ਗੁਰੂ ਨ ਜਾਨਿਆ, ਬਿਨ ਗੁਰ ਦੁਖ ਸਹੰਤ।
ਲਖ ਚਉਰਾਸੀ ਭਰਮਿ ਭਰਮਿ, ਸਾਖਤ ਨਰਕ ਡੁਬੰਤ ॥੮॥
ਲਖ ਚਉਰਾਸੀ ਨ ਭਵਹਿ, ਸਤਿਗੁਰ ਕੀ ਮਤਿ ਲੇਇ।
ਸਤਿਗੁਰ ਕਾ ਸਬਦ ਤਿਸ ਮਨਿ ਬਸੈ, ਜੋ ਅਰਪਿ ਸੰਤ ਮਨੁ ਦੇਇ।
ਆਵਨ ਜਾਨਾ ਤਿਹ ਮਿਟੈ, ਹਰਿ ਕੀਰਤਿ ਮਨੁ ਬੇਧ।
ਦੁਖ ਨਿਵਾਰਣ ਮਨੁ ਬਸੈ, ਹੋਤ ਨ ਜਮ ਕੀ ਖੇਧ।
ਬਿਨ ਮਨੁ ਬੇਧੇ ਸਿਆਮ ਸਿਉਂ, ਅਵਰ ਕੀਰਤਿ ਸਭ ਬਾਦ
ਨਾਨਕ ਮਨਿ ਤਿਨ ਸੋਊ ਬਸੈ, ਜੋ ਪੂਰਿ ਰਹਿਆ ਅੰਤਿ ਆਦਿ ॥੯॥
ਤੇ ਮੁਖਿ ਖਰੇ ਸੁਹਾਵਨੇ, ਜਿਨ ਮੁਖ ਹਰਿ ਹਰਿ ਰਾਚਿ।
ਤਿਨ ਸੋਭਾ ਨਹੀਂ ਗਨੀ ਜਾਇ, ਜੋ ਮਨੁ ਰਾਮ ਰਚੇ ਸਾਚਿ।
ਕੜ ਕਪਟ ਤਿਨ ਤਿਆਗਿਆ, ਸਾਚੁ ਲੀਆ ਮਨੁ ਪੋਇ।
ਸਪਤ ਦੀਪ ਨਉ ਖੰਡ ਮਹਿ, ਤਿਸ ਜਨ ਉਸਤਤ ਹੋਇ।
ਸਿਵ ਸੰਕਰ ਨਾਰਦ ਵਿਆਸ, ਤਿਸੁ ਆਗੈ ਡੰਡਉਤ।
ਜੋ ਜਨ ਰਾਤਾ ਪ੍ਰੇਮ ਪਦ, ਤਿਨਕੀ ਇਹ ਅਮਰਉਤ।
ਪ੍ਰਿਅ ਅਪਨੇ ਸਿਉ ਰਚਿ ਰਹੈ, ਤਿਨ ਮਹਮਾ ਗਨੀ ਨ ਜਾਇ।
ਨਾਨਕ ਸੇਵਕ ਸੰਤ ਸੰਗਿ, ਰਹੈ ਪ੍ਰੇਮ ਲਿਵ ਲਾਇ ॥੧੦॥
ਮੂੜ੍ਹੇ ਭਰਮਿ ਨ ਛੂਟੀਐ, ਬਿਨ ਸਤਿਗੁਰ ਕੀ ਟੇਕ।
ਬਿਨੁ ਨਾਵੈ ਪੈ ਲੂਟੀਐ, ਜਮ ਮਾਰੈ ਤਿਸੁ ਫੇਟ।
ਸਾਧ ਸੰਗਤਿ ਮਨੁ ਥਿਰ ਰਹੈ, ਸਤਿਗੁਰ ਸਬਦ ਬਬੇਕ।
ਉਝੜਿ ਭੂਲਾ ਮਾਰੀਐ, ਕਿਰਤ ਭਇਆ ਸਿਰ ਕਾਲੁ।
ਕਿਉਂ ਭਉਜਲ ਪਾਰਿ ਉਤਾਰਿਏ, ਮਹਾ ਬਿਖਮ ਅਸਰਾਲ।
ਕੰਭੀ ਨਰਕਿ ਪਚਾਈਐ, ਸਿਰ ਪਰ ਝਮਕੈ ਕਾਲ।
ਨਾਨਕ ਸਰਨ ਅਪਾਰ ਕੀ, ਗਰ ਕੈ ਸਬਦਿ ਨਿਹਾਲ ॥੧੧॥
ਗਰ ਗਿਆਨ ਧਿਆਨ ਮਨੁ ਬੀਸਰੈ, ਕਨਕ ਕਾਮਿਨੀ ਹੇਤ।
ਅਸ ਗਜ ਦੇਖੇ ਬਹੁ ਘਨੇ, ਪਾਇਕੁ ਰਥ ਅਨੇਕ।
ਸੁਇਨਾ ਰੂਪਾ ਦਰਬੁ ਬਹੁ, ਆਨੇਂ ਚਲਤ ਅਨੀਤ।
ਜਿਉਂ ਮਖੀ ਮੀਠੇ ਪਚਿ ਖਪਹਿ, ਮਨਿ ਤਨਿ ਝੂਠੀ ਪ੍ਰੀਤਿ।

5 ਪਾ ਅਨ ਮਨ ਚਤੁਰ ਅਨੀਤ (ਉਹੀ)

ਕੂਕਰ ਅਸੀਆ ਜਿਉ ਗਲੈ, ਨਿਕਸੈ[6] ਫਾਟੀ ਭੀਤਿ।
ਸੇਜ ਸੁਖਾਲੀ ਮੋਹਿਆ, ਅਵਰੁ ਕਾਮਿਨੀ ਹੇਤਿ ਪਰੀਤ।
ਇਨ ਬਿਧਿ ਸੋ ਪ੍ਰਭੁ ਬਿਸਰੈ, ਜਗੁ ਖੇਲੈ ਜੁਆ ਰੀਤਿ ॥੧੨॥
ਗੜ ਮੰਡਪ ਅਰ ਸੋਹਣੇ, ਊਚੇ ਗਗਨ ਗਹੀਰ।
ਤਖਤ ਦੁਲੀਚੇ ਅਤਿ ਭਲੇ, ਲੋਖ ਖਵਾਸ ਬਜੀਰ।
ਦਲ ਲਸਕਰ ਤਿਸੁ ਅਗਲੇ, ਬਹੁ ਦਿਸਨ ਭਾਈ ਬੀਰੁ।
ਪੁਤਰ ਘਨੇ ਪੋਤਰੇ ਬਹੁਤ, ਅਰੁ ਦਿਸਹਿ ਸੁਪਰਵਾਰ।
ਤਿਤ ਮਗਿ ਨਹਿ ਸਾਥੀ ਸਖਾ ਕੋ, ਅੰਤਿਕਾਲ ਸਹ ਮਾਰ।
ਜਿਉਂ ਦੀਪਕ ਮੰਦਰਿ ਮਹਿ ਧਰੇ, ਸਭ ਚਾਨਣ ਮੰਦਰਿ ਮਾਹਿ।
ਲੇ ਪਵਨ ਝਕੋਲੈ ਉਡਰੈ, ਅੰਧੁ ਕੂਪ ਘਟਿ ਤਾਹਿ ॥੧੩॥
ਮੇਰੀ ਮੇਰੀ ਸਭ ਕੋ ਕਹੈ, ਕਿਛੁ ਲਦਿ ਨ ਚਲਿਉ ਕੋਇ।
ਇਨ ਮਾਇਆ ਜਗੁ ਮੋਹਿਆ, ਆਇ ਜਾਇ ਦੁਖ ਰੋਇ।
ਮਿਰਤਮੰਡਲ ਗ੍ਰਿਹ ਮੰਡਪਾ[7], ਤਨੁ ਧਨੁ ਦੇਖ ਭੁਲਾਇ।
ਕੋਊ ਬਿਰਲਾ ਘਰਿ ਚੀਨੈ ਨਾਨਕਾ, ਗੁਰਮਤਿ ਸਹਜਿ ਸੁਭਾਇ।
ਹਉ ਹਉਂ ਕਰਤਾ ਆਇਆ, ਹਉਮੈ ਕਰਤਾ ਜਾਇ।
ਰਾਮ ਨਾਮੁ ਧਨੁ ਵੀਸਰੈ, ਉਹ ਉਰਝ ਮੂਆ ਪਛੁਤਾਇ ॥੧੪॥
ਉਹੁ ਅਪਤ ਪਸੂ ਅਗਿਆਨ ਮਤਿ, ਪਤਿ ਹਰਿ ਭਗਤਿ ਨਾਹਿ ਆਚਾਰੁ।
ਤੈਸੀ ਜੈਸੀ ਕਾਮਨੀ, ਸੇਵ ਭਗਤਿ ਬਿਨੁ ਛਾਰੁ।
ਘਰੁ ਦਰੁ ਨਦਰਿ ਨ ਆਵਈ, ਨਾ ਉਰਵਾਰੁ ਨ ਪਾਰੁ।
ਬਿਨੁ ਗਰ ਸਬਦ ਨ ਭੇਦੀਐ, ਕਿਉ ਸੋਹੈ ਗੁਰ ਦੁਆਰੁ।
ਬਿਨ ਪਉੜੀ ਗੜਿ ਕਿਉਂ ਚੜੈ, ਕੰਚਨ ਕੋਠੜੀ ਮਾਲ।
ਗੁਰ ਪਉੜੀ ਸਚੁ ਪਾਈਐ, ਨਾਨਕ ਨਦਰਿ ਨਿਹਾਲੁ ॥੧੫॥
ਮਨਮੁਖ ਪਾਪੀ ਪਚ ਮਰੇ, ਦਰ ਸਚੈ ਕੁਪਰਵਾਣੁ।
ਜਮੁ ਕੰਕਰ ਮਾਰੇ ਸਿਰ ਖੜਾ, ਕਿਛੁ ਚਲੈ ਨਾਹੀ ਤਾਣੁ।
ਪੁਰਖ ਨਾਰਿ ਬੇਮੁਖ ਖਪੈ, ਜੋ ਕੂੜ ਬੋਲੈ ਮਲ ਖੰਤਿ।
ਜਿਸ ਪੂਰਾ ਸਤਿਗੁਰ ਨ ਸੇਵਿਆ, ਸੇ ਜਾਇ ਰਸਾਤਲ ਅੰਤਿ।
ਬਿਖ ਖਾਵੇ ਬਿਖ ਓਡ੍ਹਨੀ, ਬਿਖ ਪੀਵਹਿ ਮਿਠੀ ਸੁਆਇ।
ਹੁਕਮ ਭਇਆ ਸਭ ਛੋਡਨਾ, ਅੰਤਕਾਲ ਪਛੁਤਾਇ ॥੧੬॥
ਸਾਕਤ ਮੁਗਧ ਅਜਾਨ ਮਤਿ, ਸੁਰਤਿ ਸਬਦ ਨਹੀ ਜਾਨ।
ਭਾਉ ਸੁਭਾਉ ਨ ਜਾਣਈ, ਬਧਕ ਕਰਮ ਕਮਾਨੁ।[8]
ਹਰਿ ਜਸ ਕੰਨੇ ਨ ਸੁਣੇ, ਜੋ ਅੰਤਿ ਛਡਾਏ ਸੋਇ।[9]

6. ਪਾ ਮਨਤ (ਉਹੀ)
7. ਪਾ ਮੰਦਰਾ (ਉਹੀ)
8-9 ਇਹ ਦੋ ਤੁਕਾਂ ਸ ਸ ਵਿਚ ਵਾਧੂ ਹਨ। ਪੰਜ 765 ਵਿਚ ਨਹੀਂ ਹਨ।

ਜਮ ਕੀ ਫਾਹੀ ਪੈਰ ਫਸੀ, ਕਿਉਂ ਕਰਿ ਛੂਟਨ ਹੋਇ ॥
ਉਲਝ ਪਰੇ ਉਲਝਾਉ ਮਹਿ, ਛੂਟਨ ਕਵਨ ਬੀਚਾਰ।
ਤਿਨ ਹੋਵਤਿ ਖਵਾਰੀ ਬਹੁਤਿ, ਅੰਤ ਧਰਮਰਾਇ ਕੇ ਦਆਰ।
ਸਿਰਖੁਰ ਪਾਟੀ ਤਿਨਾ ਪਤਿ, ਤੇ ਨਰ ਖਾਕ ਰਲੇ।
ਨਾਨਕ ਪੂਰੇ ਗੁਰ ਬਿਨ, ਸਾਖਤ ਗਰਭ ਗਲੇ ॥੧੭॥
ਜਿਨਿ ਜਗੁ ਆਪੁ ਗਵਾਇਆ, ਸੋ ਮੂਏ ਅਪਨੇ ਪਾਪ।
ਅਨਿਕ ਬਾਰ ਜਨਮਹਿ ਮਰਹਿ, ਉਪਜਹਿ ਥਾਪ ਉਥਾਪੁ।
ਤਿਹ ਵਾਰੀ ਟਿਕਨ ਨ ਆਵਈ, ਲਖ ਚਉਰਾਸੀ ਮਾਹਿ।
ਆਵਨ ਜਾਨਾ ਨ ਮਿਟੇ, ਪਇਆ ਜਮਾਨੈ ਰਾਹਿ।
ਅਸਿਥਤਿ ਕਬਹੂ ਨ ਪਾਈਅਹਿ, ਨਿਸ ਦਿਨ ਡੋਲਤ ਨੀਤ।
ਨਾਨਕ ਪੂਰੇ ਗੁਰ ਬਿਨ, ਕਿਉਂ ਥਿਰ ਰਹੀਐ ਮੀਤ ॥੧੮॥
ਹਰਿ ਤੇ ਬੇਮਖ ਤੇ ਫਿਰਹਿ, ਜਿਸ ਅੰਤ ਬਨੈਗੀ ਭੀੜ।
ਲਹਹਿ ਸਜਾਈ ਅਨਗਿਣਤਿ, ਜਿਉ ਤੇਲੀ ਤਿਲੁ ਪੀੜ।
ਕੋਲੂ ਬਿਚਿ ਗੰਡੀਰ ਜਿਉਂ, ਏਹੁ ਤਨ ਏਵੈ ਹੋਇ।
ਸਾਕਤ ਮਹਲੁ ਨ ਪਾਵਈ, ਅੰਤ ਲਹੈ ਦੁਖ ਰੋਇ।
ਅਬ ਪਛੁਤਾਨੇ ਹੋਇ ਕਿਆ, ਤੁਮ ਅਉਸਰ ਖੋਇਆ ਜਾਨ।
ਨਾਨਕ ਪੂਰੇ ਗੁਰ ਬਿਨੁ, ਸਾਕਤ ਮੂਸੇ ਨਿਦਾਨਿ ॥੧੯॥
ਸਾਕਤ ਨਾਮੁ ਬਿਸਾਰਿਆ, ਦੂਜੇ ਲਗੀ ਤਾਰੁ।
ਜਬ ਜਮ ਕੰਕਰ ਮਾਰਸੀ, ਤਬ ਕੈ ਪਹਿ ਕਰਉ ਪੁਕਾਰ।
ਕੀਆ ਸਹੈਗਾ ਆਪਨਾ, ਕੋ ਨ ਛੁਡਾਵੈ ਆਇ।
ਆਗੈ ਹਟਕ ਨ ਕੋ ਕਰੈ, ਗਹਿ ਜਮ ਕੰਕਰ ਲੈ ਜਾਇ।
ਮਿਤ ਨ ਕੋਈ ਕਰ ਸਕਿਆ, ਪਾਰਬ੍ਰਹਮ ਕਾ ਸੰਤ।
ਨਾਨਕ ਸਾਕਤ ਮੂੜਾ ਕੋਊ, ਜਮ ਤੇ ਪਕੜਿ ਨ ਰਖੰਤੁ ॥੨੦॥
ਜਮ ਤੇ ਰਾਖਤ ਇਸ ਮਨ ਕਉ, ਤਿਸ ਕਉ ਇਹ ਮਨ ਦੇਹੁ।
ਇਤ ਉਤ ਤਿਨਕਾ ਅਮਰ ਹੈ, ਤਿਨ ਜਨ ਦੀਖਿਆ ਲੇਹੁ।
ਤਿਨ ਚਰਨਾ ਊਪਰਿ ਸੀਸ ਧਰਿ, ਅਠਸਠ ਤਿਨ ਸੰਗ ਆਹਿ।
ਤਿਨ ਚਰਨਨ ਕਾ ਦਾਸ ਹੋਹੁ, ਜੋ ਪੂਰੇ ਕਲ ਮਾਹਿ।
ਤਿਨ ਆਗੈ ਆਪ ਬਚਾਇ ਤੂ, ਜਨਮ ਸੁਫਲੁ ਤਿਨਾ ਹੋਇ।
ਨਾਨਕ ਸਾਕਤ ਤਉ ਛੂਟੈ, ਜਬ ਜਨ ਕਾ ਸੇਵਕ ਹੋਇ ॥੨੧॥
ਜਮ ਪੁਰ ਬਾਧਾ ਮਾਰੀਐ, ਮਨਹੁ ਕੁਸੁਧ ਸਿਰਿ ਮਾਰਿ।
ਗੁਰ ਬਿਨ ਨਰਕ ਪਚਾਈਅਹਿ, ਮੁਕਤਿ ਨਾਹਿ ਕੂੜਿਆਰਿ।
ਚਸਮੇ ਕਢੇ ਅਵਗੁਣੀ, ਨਿੰਦਾ ਕੀ ਸਿਰ ਪੋਟ।
ਲਬ ਲੋਭ ਬੁਰਿਆਈਆਂ, ਸਿਰ ਮਾਰੇ ਜਮ ਚੋਟ
ਮਨਿ ਨਿਤ ਨਿੰਦਾ ਝੂਠੀ ਕਰੇ, ਮੂੰਹ ਕੂੜ ਬੋਲ ਪਤ ਜਾਇ।

ਸਤਿਗੁਰ ਕੀ ਸੇਵ ਨ ਕਰ ਸਕੈ, ਨਾ ਹਰਿ ਭਗਤਿ ਸੁਭਾਇ।
ਸੋ ਜਾਹਿ ਰਸਾਤਲ ਨਰਕਿ ਕੁੰਡਿ, ਜਮ ਬਾਧਾ ਕਾਲ ਬਿਹਾਲੁ।
ਸਾਕਤ ਭਰਮ ਹਰਾਇਆ, ਕਉਡੀ ਬਦਲੈ ਲਾਲੁ ॥ ੨੨॥
ਜੀਵਨ ਧਨ ਸੰਤਤਿ ਕੀ ਆਸ ਮਨ ਕੀਨੀ, ਹਰਿ ਗੁਣ ਮਨਹੁ ਬਿਸਾਰਿ।
ਰਸ ਭੋਗ ਕਰੈ ਸੁਖ ਚੀਤਵੈ, ਭਰ ਜੋਬਨ ਬਹਿ ਨਾਰਿ।
ਸੇਜ ਸੁਖਾਲੀ ਮੋਹਿਆ, ਕਾਮਣ ਹੇਤ ਪਿਆਰਿ।
ਇਹ ਦ੍ਰਿੜ ਨਿਹਚੈ ਕਰਿ ਮਾਨਿਆ, ਸੰਚੈ ਮਾਇਆ ਦਾਨੁ।
ਮਿਟੈ ਨ ਪੂਰਬ ਕਮਾਇਆ, ਮਿਟੈ ਨਾ ਆਵਨ ਜਾਨ।
ਪੰਚ ਚੋਰ ਤਿਸ ਘਰ ਮੂਸਹਿ, ਹਉਮੈ ਮਨੁ ਅਪਮਾਨ।
ਕਾਲ ਦਿਸੈ ਜਿਸ ਸਿਰ ਖੜਾ, ਜਿਸ ਵਸਿ ਜੀਉ ਪਰਾਨੁ।
ਜਰ ਜਰਆ ਜਮ ਸਿਰ ਰਖਿਆ, ਏਵ ਘਟੈ ਸੁਖ ਕੇਵ।
ਨਾਨਕ ਇਤ ਰਸ ਛੂਟੀਐ, ਜਾ ਪਾਈਐ ਸਤਿਗੁਰ ਸੇਵ ॥੨੩॥
ਮਨਮੁਖ ਮੋਹੁ ਬਿਆਪਿਆ, ਉਠਸਿ ਨਾਹਿ ਬੈਰਾਗੁ।
ਮੋਹ ਮਾਇਆ ਕੀ ਪ੍ਰਤਿ, ਅਤਿ ਸਭਾ ਕਾਲਖ ਦਾਗ।
ਦਾਗ ਦੋਖ ਮੁਖ ਲਾਇਕੈ, ਅਵਸਰ ਚਲਿਆ ਰੋਇ।
ਜਮ ਮਾਰਗ ਪਥੁ ਡਰਾਇਣਾ, ਸੰਗ ਨ ਸਾਥੀ ਕੋਇ।
ਸਾਗਰ ਗਹਰਾ ਅਤਿ ਘਣਾ, ਸੂਰ ਤਪੈ ਸਿਰਿ ਝਾਲੁ।
ਮਨਮੁਖ ਦਝੈ ਬੋੜੀਐ, ਕਾਮ ਕ੍ਰੋਧ ਬਿਕਰਾਲੁ ॥੨੪॥
ਬਿਖ ਅਗਨੀ ਤਨ ਪੀੜੀਐ, ਪਰ ਤ੍ਰਿਆ ਪਰ ਧਨ ਮੋਹਿ।
ਪਰ ਨਿੰਦਾ ਜੀਉ ਚਿਤਵੈ, ਮਾਇਆ ਲਾਵੈ ਧੋਹਿ।
ਜਨਮ ਪਦਾਰਥ ਖੋਇਆ, ਦੂਜੈ ਹੇਤ ਪਿਆਰਿ।
ਕਾਲੇ ਹੂੰ ਧਉਲੇ ਭਏ, ਕਾਇਆ ਡੋਲੀ ਭਾਰ।
ਆਵਤ ਕਿਆ ਲੇ ਆਇਆ, ਜਾਵਤ ਕਿਆ ਲੇ ਜਾਇ।
ਬਿਨ ਹਰਿ ਭਗਤਿ ਨਾ ਛੂਟਸੀ, ਸਮਝ ਦੇਖੁ ਮਨ ਮਾਹਿ ॥੨੫॥
ਬਿਰਧ ਭਇਆ ਤਨ ਕੰਪਿਆ, ਹੀਨੀ ਦੇਹਿ ਸਿਰ ਰੋਗੁ।
ਖੜ ਪਕੀ ਭੁਰ ਭਰਿ ਜਾਇਸੀ, ਸਹਸਾ ਸੋਗ ਬਿਜੋਗੁ।
ਚਰਨ ਗਿਰੇ ਕਰ ਕੰਪਿਆ, ਬਿਨੁ ਹਰਿ ਨਾਮੁ ਨ ਧੀਰੁ।
ਸਿਧਾ ਵੈਣ ਨ ਨਿਕਲੇ, ਨੇਤਰ ਧੁੰਧਲੇ ਨੀਰੁ।
ਕੰਨੀ ਬੈਨ ਨ ਸੁਣੀਦਾ, ਰਹੈ ਪਗ ਕਉ ਤਾਣ।
ਹਥ ਡੰਗੋਰੀ ਪਗ ਖਿਸਹਿ, ਡੋਲੀ ਦੇਹਿ ਨੀਸਾਣੁ ॥੨੬॥
ਜਨ ਕਾ ਸੇਵਕ ਤਬ ਹੋਵੈ, ਜਬ ਪੂਰਬ ਪਵੇ ਲਿਲਾਰਿ।
ਲਿਲਾਟ ਲਿਖੇ ਬਿਨ ਕਿਉਂ ਮਿਲੈ, ਜੋ ਕਰੈ ਉਪਾਉ ਹਜਾਰੁ।
ਜਿਨਕੇ ਮਸਤਕਿ ਲਿਖਿਆ ਲੇਖ, ਤੇਈ ਸਹਜਿ ਮਿਲੇ।
ਤਿਨ ਆਵਨ ਜਾਨਾ ਸਭ ਮਿਟੈ, ਫਿਰ ਮਾਤ ਨ ਗਰਭ ਰਲੇ।

ਤਿਨ ਰਖਵਾਲਾ ਆਪ ਹੋਤ, ਜੋ ਸਿਮਰਹਿ ਨਾਮੁ ਪਿਆਰਿ ।
ਨਾਨਕ ਤਿਨਕੀ ਧੂਰ ਬਾਛ, ਉਤਰੈ ਭਉਜਲ ਪਾਰਿ ॥੨੭॥
ਭਉਜਲ ਤੇ ਜੋ ਪਰੇ ਪਾਰ, ਹਰਿ ਰਸ ਮਨ ਕਰਮ ਪੀਉ ।
ਮਨ ਸੀਤਲਾਈ ਸੁਖ ਘਨਾ, ਸਾਂਤਿ ਪਰੀ ਹਮ ਜੀਉ ।
ਦੁਖ ਕੈ ਫਾਹੈ ਸਕਲ ਕਾਟਿ, ਸੁਖ ਕੀ ਸਾਖੀ ਚੀਨ
ਸੰਤਾ ਪਹਿ ਆਪੁ ਬਿਚਾਇਕੈ, ਅਨਤ ਸਖ ਮਨੁ ਲੀਨ ।
ਜੋ ਜਨ ਹਰਿ ਕੇ ਹੋ ਰਹੈ, ਹਰਿ ਤਿਨਹੀ ਕੈ ਨਾਲਿ ।
ਨਾਨਕ ਪਸਰੀ ਬ੍ਰਹਮ ਜੋਤਿ, ਬਿਨਸੀ ਭਰਮ ਕੀ ਪਾਲਿ ॥੨੮॥
ਬਿਨਸ ਗਈ ਜਿਸ ਭਰਮ ਭੀਤਿ, ਬ੍ਰਹਮ ਪ੍ਰਗਾਸ ਭਇਆ ।
ਦੁਬਿਧਾ ਦੁਰਮਤਿ ਛੁਟ ਗਈ, ਅੰਮ੍ਰਿਤ ਸਹਜ ਪੀਆ
ਅੰਮ੍ਰਿਤ ਤਪਤ ਅਘਾਇਆ, ਬਿਖਿਆ ਤਿਆਗੀ ਦੂਰਿ
ਜੀਵਤ ਮੁਏ ਹਰਿ ਸਿਉ ਮਿਲੇ, ਰਹਤੇ ਸਦਾ ਹਜੂਰਿ ।
ਸਾਕਤ ਮਨਿ ਹਰਿ ਸਿਮਰਨ ਨਹੀ, ਮਾਇਆ ਬਿਆਪਕ ਕੀਨ
ਨਾਨਕ ਸਾਕਤ ਜਮ ਦੁਆਰ, ਸਹਹਿ ਸਜਾਇ ਅਧੀਨ ॥੨੯॥
ਸਾਕਤ ਕੇ ਮਨ ਨਹੀ ਬਿਗਾਸ, ਮਨ ਕੈ ਸਦਾ ਗੁਬਾਰ ।
ਤਿਨ ਹਰਿ ਸਿਮਰਨ ਨਹੀਂ ਭਾਵਈ, ਨਾ ਸਤ ਸੰਗ ਪਿਆਰੁ ।
ਸਾਕਤ ਨਿੰਦਾ ਸੰਤ ਕੀ, ਅੰਤਿ ਮਰਹਿੰਗੇ ਝੁਰਿ ।
ਸਾਕਤ ਕੈ ਮੁਖ ਲਾਗਿਆ, ਚੜੈ ਅਤੋਲਵਾਂ ਭਾਰੁ ।
ਨਾਨਕ ਨਿੰਦਕ ਸਾਧ ਕੈ, ਜਲੈ ਅਗਨਿ ਕੀ ਧਾਰਿ ॥੩੦॥
ਸਾਕਤ ਜਲ ਬਲ ਹੋਇ ਸੁਆਹ, ਟਿਕਨ ਨ ਪਾਵੇ ਠਉਰ
ਚਉਰਾਸੀਆ ਹੀ ਭਰਮਤਾ, ਅਹਿਨਿਸ ਓਤਤ ਉਡਾਰਿ ।
ਜਿਉਂ ਫੰਭਟ ਦੀਪਕ ਮਹਿ ਪਵੈ, ਇਉਂ ਨਿੰਦਕ ਨਿੰਦਾ ਮਾਹਿ ਪਚਾਹਿ ।
ਨਾਨਕ ਸਾਕਤ ਨ ਸੁਝਹਿ, ਭੂਲੇ ਮਾਰਗ ਜਾਂਹਿ ॥੩੧॥
ਗਿਆਨੁ ਧਿਆਨੁ ਜਪ ਤਪ ਨਹੀਂ, ਸਤਸੰਗਤਿ ਨਹਿ ਪਰਤੀਤਿ ।
ਨਾਮੁ ਦਾਨੁ ਹਰਿ ਹਰਿ ਨਹੀਂ, ਸੂਕੀ ਮੜੀ ਮਸੀਤਿ ।
ਕਾਗਦ ਜਿਉਂ ਬੂੰਦਾ ਪਰੀ, ਕਾਚੀ ਗਾਗਰ ਭੀਤਿ ।
ਪੂਤ ਮਾਤ ਸੁਤ ਬੰਧਪਾ, ਜਗ ਸਿਉਂ ਝੂਠੀ ਪ੍ਰੀਤਿ ।
ਅਲਪ ਜੀਵਨ ਡੋਸੀ ਭਇਆ, ਆਸਾ ਮਨਸਾ ਚੀਤਿ ॥੩੨॥
ਆਸਾ ਮਨਸਾ ਬਾਧਿਉ, ਇਹੁ ਮਨ ਚੰਚਲ ਚੀਤੁ ।
ਪਰ ਦਰਬੁ ਹਿਰਹਿ ਪਰ ਘਰ ਬਸੈ, ਸਬਦੁ ਨਾ ਸਾਖੀ ਮੀਤੁ ।
ਅਜਗਰ ਭਾਰ ਉਠਾਇਓ, ਜਲ ਸਾਗਰੁ ਅਸਰਾਲੁ ।
ਬਿਨ ਗੁਰ ਪਾਰ ਨ ਪਾਈਐ, ਜਮ ਮਾਰੈ ਬੇਹਾਲੁ ।
ਕਉਏ ਮਾਰਹਿ ਸੀਸ ਚੜਿ, ਬਰਖਹਿ ਅਗਨਿ ਅੰਗਿਆਰ ।
ਨਾਨਕ ਨਦਰਿ ਛੁਟੀਐ, ਸਚੁ ਸਵਾਰਣਹਾਰ ॥੩੩॥

ਜਮ ਮਾਰੇ ਜੰਦਰੁ ਸੀਸ ਤਿਸ, ਜਿਸ ਮਨ ਤੇ ਬਿਸਰੈ ਨਾਮ।
ਜਿਉ ਆਇਆ ਤਿਉ ਜਾਇਸੀ, ਜਮ ਸਹਹਿ ਤਿਆਸ ਸਹਾਮ।
ਡੀਗੈ ਡੋਲੈ ਮਨ ਚਲੈ, ਦਹਿਦਿਸ ਤ੍ਰਿਸਨਾ ਧਾਇ।
ਕਿਸੈ ਨ ਭਾਵੈ ਘਰ ਰਖਿਆ, ਕੁੜ ਬੋਲਿ ਪਤਿ ਜਾਇ
ਪਾਪੀਆ ਸਚ ਨ ਭਾਇਆ, ਲਖ ਚਉਰਾਸੀ ਭਾਰ।
ਨਾਨਕੇ ਬੰਧਿ ਚਲਾਈਐ, ਕੜੈ ਧਰੈ ਪਿਆਰੁ ॥੩੪॥
ਚਰਨ ਗਿਰਹਿ ਕਰ ਕੰਪਮਾਨ, ਮਨ ਜਾਜਰੁ ਦੇਹ ਗਿਰੰਤ।
ਸਿਰ ਕੰਪਹਿ ਥਰ ਥਰ ਕਰੈ, ਜਿਹਬਾ ਰਸੁ ਨਹੀਂ ਰੰਚੁ।
ਭਈ ਪੁਰਾਨੀ ਦੇਹੁਰੀ, ਜਰ ਜਰੁ ਆਇਆ ਅੰਤ
ਕਫ ਮਿਲਿ ਕੰਠੁ ਬਿਰੋਧਿਆ, ਛਾਤੀ ਊਭਾ ਸਾਸ।
ਨੈਣੀ ਨੀਰ ਬਹੈ ਸਦਾ ਬਹੁ, ਤ੍ਰਿਸਨਾ ਭੂਖ ਪਿਆਸ ॥੩੫॥
ਪੰਚਿ ਸਖਾ ਪਰਧਾਨ ਬੀਚਾਰੇ, ਜਗ ਜੀਤੈ ਜੋ ਹਉਮੈ ਮਾਰੇ।
ਸਭ ਘਟਿ ਭੇਰੈ ਰਹਿਆ ਸਮਾਇ, ਸਤਸਰੁ ਸੁਭਰ ਭਰਿਆ ਲੀਲਾਇ।
ਮਕਤਿਸਰ ਨਾਵਣੁ ਮੈਲੁ ਕ ਮਾਇ, ਨਾਨਕ ਪ੍ਰੇਮ ਪਦਾਰਥ ਪਾਇ।
ਪ੍ਰੇਮ ਪਦਾਰਥ ਗਰਮਤਿ ਪਾਵੈ, ਆਸਾ ਮਨਸਾ ਤਿਆਗਿ ਸਮਾਵੈ ॥੩੬॥
ਅਤਿ ਕ੍ਰੋਧੀ ਤ੍ਰਿਸਨਾ ਘਣੀ, ਭੁਖ ਪਿਆਸਾ ਰੋਇ।
ਕਹਿਆ ਕੋਇ ਨਾ ਮਾਨਈ, ਅੰਤਿ ਨ ਸਖਾਈ ਕੋਇ।
ਜੋਬਨ ਗਇਆ ਨ ਬਾਹੜੈ, ਫਿਰਿ ਏਹ ਦੇਹਿ ਨ ਹੋਇ।
ਨਾਨਕ ਨਾਮ ਬਿਸਾਰਿਆ, ਜਨਮ ਅਕਾਰਥ ਖੋਇ।
ਬਿਨ ਹਰਿ ਭਗਤਿ ਨ ਛੁਟਈ, ਜੇ ਚਤਰ ਕਹਾਵੈ ਕੋਇ [10] ॥੩੭॥
ਮਨਮੁਖ ਭਵਹਿ ਬਿਬਾਣ ਮਹਿ, ਕਬਹੂੰ ਨ ਪਾਵੈ ਰਾਹੁ
ਅਹਿਨਿਸ ਸਦਾ ਦੁਖੀ ਫਿਰਹਿ, ਲੇਤ ਨ ਸੀਅਲਾ ਸਾਹੁ।
ਨਖ ਸਿਖ ਤੇ ਦੁਖੀਂ ਭਰਿਆ, ਕਬਹੂੰ ਸੁਖੀ ਨ ਹੋਤ
ਸੁਖ ਤਜਿ ਜਮ ਕੇ ਬਸਿ ਪਰੈ, ਮੂੜ੍ਹ ਧੁਨੇ ਧੁਨ ਰੋਤ।
ਸਾਕਤ ਸਹੈ ਸਜਾਇ ਬਹੁ, ਜਿਸ ਲਿਖਿਆ ਲੇਖੁ ਲਿਲਾਟ।
ਨਾਨਕ ਸਾਕਤ ਪਾਰ ਨ ਪਾਵਈ, ਰਹੈ ਨਿਮਾਣੈ ਘਾਟਿ ॥੩੮॥
ਸਾਕਤ ਮੁਠੇ ਬਾਟ ਮਹਿ, ਜਾਨਿ ਨ ਮਿਲਹਿ ਹਜੂਰਿ।
ਸੰਤ ਸਹਾਈ ਸਾਧ ਬਿਨੁ, ਮਰਹਿ ਬਿਸੂਰ ਬਿਸੂਰਿ।
ਓਟ ਨ ਪਕੜੀ ਸਾਧ ਕੀ, ਫਿਰਿਆ ਛਾਨਤ ਛਾਰ
ਜਬ ਮਨ ਕਉ ਮਸਕਲ ਬਨੀ, ਤਬ ਕਉਨ ਛਡਾਵਨਹਾਰ।
ਸਾਕਤ ਬੇਲਾ ਅੰਤ ਕੀ, ਗਇਆ ਬਹੁਤ ਪਛੁਤਾਇ।
ਨਾਨਕ ਕੋਈ ਸਾਧ ਨ ਪਕਰਿਆ, ਜੋ ਲੇਵੈ ਅੰਤ ਛਡਾਇ ॥੩੯॥

10. ਇਹ ਤੁਕ ਗੁ ਨ ਦ 1002 ਵਿਚ ਵਾਧੂ ਹੈ

ਅੰਤ ਸਖਾਈ ਸਾਧ ਹੋਹਿ, ਇਤ ਉਤ ਕੇ ਰਖਵਾਲੁ
ਸੰਤ ਬਿਨਾ ਨਾ ਛੂਟੀਐ, ਜਬ ਜਮੁ ਝੋਟੈ ਬਾਲੁ।
ਸੰਤ ਉਬਾਰਹਿ ਭੀੜ ਤੇ, ਸੰਤ ਰਖਹਿ ਜਮ ਠਾਕਿ।
ਸੰਤਾ ਕੀ ਆਗਿਆ ਅਮਰ, ਜਮ ਕੰਕਰ ਤਾਕੈ ਹਾਕਿ।
ਪਰਉਪਕਾਰੀ ਸੰਤ ਕਲਿ, ਦੇਇ ਨਾਮੁ ਉਪਦੇਸ।
ਨਾਨਕ ਇਤ ਉਤ ਆਦਿ ਅੰਤਿ, ਸੰਤਨ ਕਉ ਆਦੇਸ ॥੪੦॥
ਹਰਿ ਹਰਿਜਨ ਹਹਿੰ ਸਦਾ ਏਕ, ਦੁਤੀਆ ਕਬਹੂੰ ਨ ਹੋਇ।
ਜਿਉਂ ਜਲ ਜਲਹਿ ਸਮਾਇਆ, ਪਾਰਸ ਮਿਲ ਕੰਚਨ ਹੋਇ।
ਜਿਉਂ ਚੰਦਨ ਕਾਸਟੁ ਮੋਹਿਆ, ਦੁਤੀਆ ਕਹਿਆ ਨ ਜਾਇ।
ਜਿਉ ਸੁਰਸਰਿ ਮਹਿ ਸੁਰਾ ਮਿਲੈ, ਹੋਇ ਉਦਕ ਸਭੁ ਜਾਇ।
ਜਿਉਂ ਹੀਰੇ ਹੀਰਾ ਬੇਧਿਉ, ਇਉਂ ਸੰਤ ਮਿਲੇ ਹਰਿ ਜਾਇ।
ਨਾਨਕ ਹਰਿ ਜਨ ਹਰਿ ਏਕ ਭਏ, ਦੁਤੀਆ ਕਹਿਆ ਨ ਜਾਇ ॥੪੧॥
ਦਤੀਆ ਤ੍ਰਿਤੀਆ ਕੁਛ ਨਹੀਂ, ਸਭ ਏਕੋ ਹੀ ਪਰਗਾਸੁ।
ਏਕੋ ਰੂਪ ਬਰਨ ਏਕ, ਏਕ ਰਤ ਇਕੁ ਆਸੁ।
ਏਕ ਬ੍ਰਹਮ ਏਕ ਬਰਨ, ਇਕ ਏਕੋ ਬੋਲਣਿਹਾਰੁ।
ਏਕਾ ਜਾਤਿ ਸਨਾਤਿ ਇਕ, ਏਕੋ ਹੀ ਉਪਚਾਰ।
ਏਕੋ ਧਾਤ ਰਹਤੁ ਏਕੁ, ਏਕੋ ਹੀ ਸਾਖ ਅਰ ਸੈਨ।
ਏਕੋ ਹੀ ਬਰਨ ਚਿਹਨੁ, ਇਕੋ ਏਕੋ ਹੀ ਬਰਤੈਨੁ।
ਤੁਮਤੇ ਪਰਗਟ ਸੰਤ ਹੋਹਿ, ਅਰੁ ਸੰਤਾ ਤੇ ਤੂ ਜਾਪਿ।
ਨਾਨਕ ਪੂਰਨ ਪਾਰਬ੍ਰਹਮੁ, ਘਟਿ ਘਟਿ ਰਹਿਆ ਬਿਆਪਿ ॥੪੨॥
ਅੰਮ੍ਰਿਤ ਰਸ ਤਸਕਰ[11] ਹਿਰੀ ਲੀਓ, ਦੁਖ ਕੀ ਪੋਟ ਕਪਾਲਿ।
ਘੋਰ ਅੰਧੇਰੀ ਦੁਖ ਘਣਾ, ਬਿਮਲ ਨਦੀ ਭਰ ਨਾਲਿ।
ਮਨਮੁਖ ਮੋਹ ਬਿਆਪਿਆ, ਵਸਗਤਿ ਕੀਤਾ ਕਾਲਿ।
ਬਿਨ ਹਰਿ ਰਸ ਗਤਿ ਮਤਿ ਪਤਿ ਨਹੀ, ਦੇਖਹੁ ਨਦਰ ਨਿਹਾਲਿ।
ਮਾਇਆ ਸਾਥ ਨ ਚਲਈ, ਰੂਪਾ ਧਨ ਮਾਲੁ।
ਜੋਬਨੁ ਧਨੁ ਮਿਤ ਨ ਆਖੀਏ, ਬਦਫੈਲੀ ਕਿਆ ਹਾਲੁ।
ਗੁਰ ਕਿਰਪਾ ਤੇ ਛੂਟੀਏ, ਨਾਨਕ ਨਦਰ ਨਿਹਾਲ।
ਮਾਇਆ[12] ਸਾਥਿ ਨ ਚਲਈ, ਅੰਤ ਮਾਰੇ ਜਮਕਾਲ ॥੪੩॥
ਧੁਰਹੁ ਧੁਰਾਹੂੰ ਵਿਛੜੇ, ਤਿਨ ਕਿਉਂ ਹੋਵੈ ਮੇਲੁ।
ਤਿਲ ਜਿਉਂ ਘਾਣੀ ਪੀੜੀਏ, ਤਾਵਣ ਤਤੇ ਤੇਲੁ।
ਕਿਥਹੁ ਆਇਆ ਕਹਿ ਗਿਆ, ਮਨਮੁਖ ਲਹਿਹ ਨ ਮੇਲ।
ਭੀਤ ਪੁਰਾਣੀ ਗਿਰ ਪਰੀ, ਕਾਚ ਗਗਰੀਆ ਫੂਟਿ।

11. ਪਾ ਸਤਿਗੁਰ (ਗੁ ਨ ਦ 1002)
12 ਇਹ ਤੁਕ ਸ ਸ. ਵਿਚ ਵਾਧੂ ਹੈ।

ਹਸੰ ਰੋਇ ਉਠ ਚਲਿਆ, ਢਾਹ ਮੜੋਲੀ ਲੂਟਿ।
ਜਗ ਸਿਉ ਪ੍ਰੀਤਿ ਖਿਨ ਮਹਿ ਗਈ, ਨਿਮਖ ਘੜੀ ਮਹਿ ਤ੍ਰੂਟਿ ॥੪੪॥
ਜੋਬਨ ਕਾਮ ਸੰਗਿ ਭਰਮਿਆ, ਭਰਮ ਭੂਲੇ ਸੁਖ ਕਾਂਹਿ।
ਜਨਮ ਗਵਾਇਓ ਤਨ ਧਨ ਗਾਇਓ, ਬੰਕੀ ਦੇਹਿ ਸੁ ਨਾਹਿ।
ਭੋਰ ਭਇਆ ਉਠ ਚਲਿਆ, ਹੰਸੁ ਵਟਾਊ ਰਾਹਿ।
ਬੇਮੁਖ ਗਤਿ ਪਤਿ ਮਤਿ ਗਈ, ਖੋਇਓ ਰਤਨ ਗਵਾਰ।
ਜਿਉਂ ਛੂਟੇ ਘਰਿ ਚੋਰਟਾ, ਚਲਿਆ ਜਨਮੁ ਬਿਗਾਰ।
ਦੁਖ ਸਹਸਾ ਮਨਹੁ ਨ ਚੁਕਈ, ਸੋ ਦਿਨ ਆਇਓ ਨੇਰਿ।
ਤਿਸਹੀ ਦੂਖ ਸਹਾਈਆਹਿ, ਸਹੁ ਸਾਕਤ ਅਪੁਨੇ ਫੇਰਿ ॥੪੫॥
ਜਨਮ ਗਵਾਇਓ ਜਮ ਗ੍ਰਸਿਓ, ਭਸਮ ਭਇਓ ਤਨ ਖਾਕੁ।
ਗੁੜ ਮਿਠਾ ਜਿਉਂ ਮਾਖੀਆ, ਪਚ ਖਪਹਿ ਕਹਾ ਸੁ ਘਰ ਓ ਤਾਕੁ।
ਜਮਪੁਰ ਬਧੇ ਮਾਰੀਅਨ ਸਿਰ ਜਮ ਕੰਕਰ ਕਾਲੁ।
ਜਮ ਕੰਕਰ ਮਾਰੇ ਸਿਰ ਖੜਾ, ਤਿਸ ਸਾਕਤ ਅੰਧ ਗਵਾਰ।
ਸੁਖੀ ਹੁੰ ਦੁਖ ਉਪਜਿਆ, ਬਿਨੁ ਹਰਿ ਹੇਤ ਪਿਆਰੁ
ਸੰਗਤ ਗੁਰ ਸਾਧ ਨ ਪਾਈਅਹਿ, ਨਾ ਨਾਮ ਹਰਿ ਭਗਤਿ ਸਨੇਹੁ।
ਨਾਨਕ ਮੂਸੈ ਦੁਰਮਤੀ, ਫਿਰਿ ਨਾਹੀ ਬੰਕੀ ਦੇਹੁ ॥੪੬॥
ਸਾਕਤ ਖੜੀਅਹਿ ਜਮਪੁਰੀ, ਸਭ ਜਮ ਕੀ ਸਰਕਾਰੁ।
ਬਿਨ ਗੁਰ ਬਧੇ ਮਾਰੀਅਹਿ, ਕਹਾ ਸੁ ਕੂਕ ਪੁਕਾਰੁ।
ਸਬਦੁ ਨ ਸਾਖੀ ਭੇ ਬਸੈ, ਜੋ ਅੰਤ ਸਹਾਈ ਹੋਇ।
ਹਰਿ ਜਸ ਕੰਨੀ ਨਾ ਸੁਣੈ, ਜੋ ਅੰਤ ਛੁਡਾਵੈ ਸੋਇ।
ਜਹਾ ਕੀਰਤਨ ਸੰਗਤਿ ਸਾਧ ਕੀ, ਉਪਜੀ ਪ੍ਰੀਤਿ ਨ ਚਾਉ।
ਦਇਆ ਮਇਆ ਨਹੀਂ ਨਾਮੁ ਮੁਖਿ, ਨਾ ਹਰ ਭਗਤਿ ਕਾ ਭਾਉ ॥੪੭॥
ਤਿਤੁ ਜਮ ਪੰਥੀ ਸਹਾਮ, ਤਿਸ ਭਗਤਿ ਨਹੀ ਗੁਰ ਗਿਆਨੁ।
ਨਿਰਦਇਆ ਨਹੀ ਨਾਮੁ ਦਾਨੁ, ਉਜੜ ਮੜ੍ਹੀ ਮਸਾਨ।
ਸਾਧ ਸੰਗੁ ਨਹੀਂ ਪਾਇਆ, ਅੰਧੁ ਧੰਧੁ ਲਪਟਾਨ।
ਖਭਹਿ ਪਰੀ ਜਮ ਸੂਲ, ਤਿਸ ਸੂਰ ਤਪੇ ਸਿਰ ਮਾਰੁ।
ਘਮਣਘੇਰੀ ਦੁਖ ਘਣਾ, ਪਾਪ ਲਹੇ ਸਿਰਿ ਭਾਰੁ।
ਤਿਥੈ ਅਵਗਣ ਲੇ ਚਲੇ, ਅੰਧ ਕੂਪ ਗੁਬਾਰ।
ਗਣ ਨਾਂਹੀ ਨਾ ਗੁਰਸਬਦ ਮਨੁ, ਕਿਉਂ ਪਾਈਐ ਮੁਕਤਿ ਦੁਆਰ ॥੪੮॥
ਤਹ ਅੰਧ ਕੂਪ ਗੁਬਾਰ ਮਹਿ, ਤਹਾਂ ਸਾਕਤ ਕਾ ਅਸਰਾਉ।
ਤਹਾਂ ਨਰਕ ਘੋਰ ਕੇ ਕੁੰਡ ਮਹਿ, ਤਹ ਸਾਕਤ ਜਲਬਲ ਪਾਉ।
ਤਹਾਂ ਸੁ ਜਮ ਦਲ ਲੰਘਣਾ, ਅਗਨਿ ਪਾਣੀ ਭੜਵਾਉ।
ਭੜ ਭੜ ਦਿਸੈ ਅਗਨਿ ਰੂਪ, ਦਝੈ ਮਨਮੁਖ ਤਾਉ।
ਹਾਵੈ ਦੋਜਕ ਸਾੜੀਐ, ਆਪਤ ਪਸੂ ਬੇਤਾਲੁ।

ਨਾਨਕ ਆਵੈ ਜਾਇ ਭਵਾਈਐ, ਜਿਸ ਕਿਰਤੁ ਭਇਆ ਸਿਰਿ ਕਾਲ ॥੪੯॥
ਜਿਸਕੀ ਮਾਇਆ ਤਿਨ ਲਈ, ਨਾਰੀ ਅਵਰ ਭਤਾਰੁ ।
ਤਨ ਵਿਣਠਾ ਜੀਉ ਖੇਲਿਆ, ਛਾਡਿ ਚਲਿਆ ਘਰ ਬਾਰੁ ।
ਜੈਸੇ ਕਰਮ ਕਮਾਈਅਹਿ, ਸਹਿ ਜੀਆ ਤੂੰ ਨਾਲਿ ।
ਅੰਧੁਲੇ ਨਾਮ ਵਿਸਾਰਿਆ, ਵਸਗਤਿ ਕੀਆ ਕਾਲਿ ।
ਅੰਤੁ ਨ ਸਾਥੀ ਸੰਗ ਕੋ, ਨਾ ਕੁਛ ਭੋਜਨ ਖਾਨੁ ।
ਗਲ ਸੰਗਲ ਤਿਸ ਨਾਨਕਾ, ਉਹ ਦਰਗਹ ਕੁਪਰਵਾਣੁ ॥੫੦॥
ਸਾਖਤ ਗਰਬ ਵਿਆਪਿਆ, ਜਨਮ ਮਰਨ ਦੁਖ ਤਾਹਿ ।
ਆਵਾ ਗਵਨ ਨ ਮੇਟੀਅਹਿ, ਜੇ ਜੁਗ ਘਨੇਰੇ ਜਾਹਿੰ ।
ਕੁੰਭੀ ਨਰਕਿ ਪਚਾਈ ਅਹਿ, ਜਿਸ ਸਾਧ ਸੰਗਤਿ ਬੁਧਿ ਨਾਹਿ ।
ਜਿਨਾ ਨਾਮ ਬਿਸਾਰਿਆ, ਸੇ ਬਾਧੇ ਦੁਖੁ ਸਹਾਹਿ ।
ਸਤਿਗਰ ਕਾ ਸਬਦੁ ਨ ਚੀਨਿਆ, ਤੇ ਨਰ ਨਰਕਿ ਪਚਾਹਿ ।
ਸੇਵਕ ਭਾਇ ਫਲ ਪਾਇਆ, ਸੇ ਦਰਗਾਹ ਪੈਧੇ ਜਾਹਿ ।
ਭਗਤ ਸੋਹਨ ਦਰ ਗਾਵਦੇ, ਨਾਨਕ ਸਬਦ ਸਲਾਹਿ ॥੫੧॥
ਦਰਗਹ ਪੈਝੇ ਸਚਿਆਰ, ਜਿਸ ਸਚੈ ਨਾਲਿ ਪਿਆਰਿ ।
ਕਰਮੁ ਧਰਮੁ ਦਇ ਸਾਖੀਆ, ਤਿਸ ਸਚੈ ਕੇ ਦਰਬਾਰਿ ।
ਦਰਿ ਸਚੈ ਲੇਖਾ ਨਿਬੜੈ, ਬਹਿ ਧਰਮ ਕਰੈ ਬੀਚਾਰ ।
ਜਿਨਾ ਨਾਮੁ ਅਰਾਧਿਆ, ਪੂਰੇ ਗੁਰ ਕੀ ਓਟ ।
ਸੇ ਮਕਤ ਭਏ ਜਨ ਨਾਨਕਾ, ਜਮਿ ਬਾਧੇ ਤੇ ਦਿਲ ਖੋਟ ॥੫੨॥
ਸਿਰ ਨਉਤਨ ਕਾਲ[13] ਨ ਛੋਡਈ, ਸਭਿ ਬਾਕੀ ਕਰਮ ਕਮਾਇ ।
ਜੰਤਰ ਜੀਓ ਤਿਸ ਸੰਗਮੈ, ਅਨਤ ਨ ਕਾਹੂੰ ਜਾਇ ।
ਸਚਾ ਸਾਹਿਬ ਸੋ ਧਨੀ, ਸਿਰ ਸਿਰ ਹੁਕਮ ਸਬਾਇ ।
ਆਸਾ ਮਨਸਾ ਮੋਹਣੀ, ਗਲਿ ਬੰਧਨ ਪੈ ਪਾਇ ।
ਪੂਰਬ ਲਿਖਿਆ ਨਾ ਟਲੈ, ਜੋ ਲਿਖਿਆ ਲੇਖੁ ਰਜਾਇ ।
ਮੋਹ ਸਦਾ ਅਪਮਾਨ ਮਨੁ, ਹਉਮੈ ਗਰਬਿ ਦੋਹ ।
ਕਾਮ ਕ੍ਰੋਧ ਮਨਿ ਬਸਿ ਰਹੈ । ਅੰਤਕਾਲਿ ਤੁਨੁ ਖੇਹ ॥੫੩॥
ਸਾਖਤ ਜੋਨਮੈ ਭਰਮਿ ਭਰਮ, ਅਗਨਤ ਸਹੇ ਸਜਾਇ ।
ਤਰਵਰ ਟੂਟੇ ਪਾਤ ਜਿਉਂ, ਨਾਹਿ ਕਹੀ ਠਹਿਰਾਇ ।
ਬਾਉ ਬਬੂਲੇ ਜਿਉਂ ਫਿਰੈ, ਸਾਖਤ ਸਿਰ ਏਹੁ ਲੇਖੁ ।
ਮਨ ਹਠ ਕਰਮ ਕਮਾਵਦੇ, ਬਲਬੰਚ ਕਰੈ ਬਹੁ ਭੇਖੁ ।
ਮਤਿ ਫਿਟੀ ਵਿਲਖੀ ਜੁਗਤਿ, ਸੰਜਮ ਰਹਤ ਨ ਭਾਇ ।
ਨਾਨਕ ਨਿਮਖ ਨ ਕਾਟੀਐ, ਸਾਖਤ ਕਉ ਲਿਖੀ ਸਜਾਇ ॥੫੪॥

---

13 ਪਾ ਜਾਮ (ਗੁ ਨ ਦ ਨੰ 944)

ਸਹੈ ਸਜਾਇ ਬਹੁ ਘਣੀ, ਲਹੈ ਦੁਖ ਪਰ ਦੁਖ।
ਸਾਖਤ ਕਬਹੂੰ ਨ ਤ੍ਰਿਪਤੀਏ, ਤਿਸ ਬਿਆਪੈ ਮਾਇਆ ਭੁਖ।
ਮਾਇਆ ਮਮਤਾ ਮੋਹਿਆ, ਨਾਮੁ ਨ ਧਰੈ ਪਿਆਰ।
ਜਮਦਰਿ ਬਧਾ ਮਾਰੀਏ, ਸਾਖਤ ਹੋਇ ਖ਼ੁਆਰ।
ਸਾਖਤ ਜਮ ਕਾਰਣਿ ਪਤੀ, ਲੇਖੈ ਕਬਹੰ ਨ ਸੁਧਿ।
ਨਾਨਕ ਸਾਕਤ ਮਾਰੀਏ, ਮਨ ਹਰ ਮਨ ਹੀ ਬੁਧਿ ॥੫੫॥
ਮਨਮੁਖ ਮਨੁ ਕੀ ਮਤਿ ਚਲੈ, ਸੁਨੇ ਨ ਕਥ ਉਪਦੇਸੁ
ਨਹਿ ਸਿਰ ਅੰਕੁਸ ਸਤਿਗੁਰੂ, ਨਹਿ ਮਨ ਬ੍ਰਹਮ ਬਿਬੇਕ।
ਨਹਿ ਭਾਉ ਭਗਤਿ ਸੇਵਾ ਨਹੀ, ਨਹੀਂ ਜਪ ਤਪ ਇਸਨਾਨੁ
ਮਨਮੁਖ ਖੋਟੀ ਰਾਸਿ ਹੈ, ਅੰਤਰਿ ਗਰੁ ਗੁਮਾਨੁ।
ਹਊਮੈ ਮਮਤਾ ਮਦਿ ਭਰਿਆ, ਫਿਰੈ ਅਹੰ ਅਭਿਮਾਨੁ।
ਨਾਨਕ ਜਿਨ ਕੀਆ ਤਿਸਹਿ ਨ ਜਾਨਹੀ, ਸਾਕਤ ਗਲਹਿ ਨਿਦਾਨਿ ॥੫੬।
ਜਿਉਂ ਮੀਨਾ ਫਾਥਾ ਜਾਲ ਮਹਿ, ਤਿਉਂ ਸਾਖ ਫਾਥੇ ਮਾਇ।
ਜਿਉਂ ਮਾਖੀ ਗੁੜ ਸਿਉ ਮੁਈ, ਆਪੁ ਨ ਸਕਿਓ ਛੁਡਾਇ।
ਜਿਉਂ ਦੀਪਕ ਦੇਖ ਪਤੰਗ ਖਪਿਓ, ਤਿਉ ਸਾਖਤ ਨਿੰਦਾ ਜਾਲਿ।
ਭਾਰੁ ਪਰਾਇਆ ਸਿਰ ਕਰਹਿ, ਸੇ ਜਮ ਕੇ ਰਾਹੈ ਚਾਲਿ।
ਬੰਧੀ ਨਿੰਦਾ ਪੋਟਲੀ, ਨਿੰਦਕ ਲਈ ਉਠਾਇ
ਨਾਨਕ ਆਪੇ ਨਰਕ ਜਾਹਿ, ਤਿਨਾ ਲੇਤ ਨ ਕੋਇ ਛਡਾਇ ॥੫੭॥
ਨਿੰਦਕੁ ਖੋਟੀ ਰਾਸਿ ਹੈ, ਨਾ ਤਿਸ ਲਾਹਾ ਨ ਮੂਲੁ।
ਨਿੰਦਕ ਕੇ ਸਿਰ ਬਹ ਕਾਰਜ ਹੈ, ਪਾਇਆ ਵਿਆਜ ਅਤੁਲ।
ਸਾਖਤ ਕੀ ਸਭ ਪੂੰਜੀ ਗਈ, ਲਾਹਾ ਨਿਮਖ ਨ ਪਾਇ।
ਸਾਖਤ ਅੰਧੇ ਮੂੜ ਮਨ, ਖੋਈ ਖੇਪ ਅਜਾਇ।
ਜਿਉ ਆਇਆ ਤਿਉਂ ਚਲਿਆ, ਹਥ ਪਛੋੜੇ ਅੰਤਿ।
ਨਾਨਕ ਸਾਖਤ ਦੁਖੀ ਭਏ, ਚਲੇ ਨ ਸਾਧੂ ਸੰਤ ॥੫੮॥
ਦਹਿਦਿਸ ਧਾਵੈ ਭੁਖ ਮਨਿ, ਤ੍ਰਿਪਤਿ ਨਹੀ ਦੁੱਖ ਏਉ।
ਗਰਬੁ ਗੁਮਾਨੁ ਨਾ ਚੁਕਈ[14], ਦੁਰਮਤਿ ਛੁਟਹਿ ਕੇਉ।
ਤ੍ਰਿਸਣਾ ਤਾਮਸ ਲੋਭ ਮੋਹ, ਸਾਕਤ ਮਨੁ ਲਾਇਆ।
ਬਿਨੁ ਹਰਿ ਭਗਤਿ ਨ ਛੁਟਈ, ਸਹੁ ਕੀਆ ਕਮਾਇਆ।
ਸੁਤਾ ਅੰਧ ਨ ਜਾਣਈ, ਸਭ ਰੈਣ ਬਿਹਾਣੀ।
ਨਾਨਕ ਸਰਣਿ ਅਪਾਰ ਕੀ, ਗੁਰਮਤਿ ਸੁਧਿ ਜਾਣੀ ॥੫੯॥
ਉਤਮ ਜਨ ਸੰਗਤਿ ਪਰਧਾਨ, ਮਨ ਸਮਟਿ ਰਹੈ ਮਨ ਮਾਹਿ ਸਮਾਨੁ।
ਇਹ ਮਨੁ ਸਮਝਿ ਲਹਿਹ ਨਿਧਾਨੁ ॥

14 ਪਾ ਛੁਟਸੀ (ਉਹੀ)

ਇਹ ਮਨੁ ਸਮਝੈ ਅਪਨੇ ਘਰ ਨਿਧਿ ਪਾਵੈ, ਅਪਨੇ ਘਰਿ ਮਹਿ ਘਰੁ ਨਦਰੀ ਆਵੈ।
ਅਕਥ ਕਥੈ ਅਬਗਤ ਕਉ ਪਾਵੈ, ਨਾਨਕ ਸੁੰਨ ਸਮਾਧਿ ਸਮਾਵੈ ॥੬੦॥
ਸਾਧੁ ਕੀ ਮਨ ਓਟ ਗਹੁ, ਮਨ ਹਠ ਕਰਮ ਤਿਆਗਿ।
ਆਪੁ ਤਜਹੁ ਗੋਬਿੰਦ ਭਜਹੁ, ਸੰਤਨ ਚਰਨੀ ਲਾਗਿ
ਪਾਨੀ ਪਖਾ ਪੀਸ ਜਨ, ਅਪਨਾ ਆਪੁ ਗਵਾਉ।
ਗੁਰ ਕੀ ਆਗਿਆ ਦ੍ਰਿੜੁ ਗਹਿ, ਰਹਉ ਸੰਤਨ ਪਾਹਿ ਆਪ ਬਿਕਾਉ।
ਹੋਇ ਸੰਤਨ ਕੀ ਰੇਣ, ਰਹੁ ਨੀਚਹੁ ਨੀਚ ਕਹਾਇ।
ਨਾਨਕ ਮਾਰਗ ਸੰਤ ਕੈ, ਹਉਮੈ ਮਮਤਾ ਜਾਇ ॥੬੧॥
ਸਾਧੂ ਕਾ ਅੰਚਲ ਦ੍ਰਿੜ ਗਹੈ, ਜਿਸ ਜਮੁ ਨਾ ਸੁਪਨੈ ਦੀਸ।
ਸੋਵਤ ਜਾਗਤ ਮਿਲੈ ਸੰਤ , ਮਨੁ ਕਰਮਿ ਰਾਚ ਜਗਦੀਸ।
ਅਠਸਠ ਮਜਨ ਨਿਤ ਕਰੈ, ਸਾਧੂ ਕੈ ਦਰਸਨ ਮਾਹਿ।
ਗ੍ਰਿਹ ਮਹਿ ਸਾਧ ਨ ਜਾਨਈ, ਅਠਸਠ ਭਰਮ ਫਿਰਾਇ।
ਅਠਸਠ ਲਾਗੈ ਚਰਨ ਆਇ, ਜੋ ਲੈ ਸਾਧੁ ਉਪਦੇਸ।
ਨਉ ਛਿਅ ਖਟ ਅਰੁ ਬੇਦ ਚਾਰੁ, ਤਿਸ ਆਗੈ ਆਦੇਸੁ ॥੬੨॥
ਸਾਧ ਬਚਨ ਜਿਨ ਮਾਨਿਆ, ਸੋਈ ਊਚ ਤੇ ਊਚ।
ਤਿਨ ਤੈ ਕੁਲ ਤਾਰੇ ਅਪਨੇ, ਅਵਰ ਸ੍ਰਿਸਟਿ ਬਹੁ ਸੂਚ।
ਪਰ ਉਪਕਾਰੀ ਸੰਤ ਸੰਗਿ, ਜਿਸ ਕਿਸ ਲੇਹ ਉਬਾਰੁ।
ਲਾਗੇ ਕਿਸਹਿ ਨ ਛਾਡਈ, ਤਾਰੇ ਭਉਜਲ ਪਾਰਿ।
ਅਨਲਾਗੈ[14] ਰੋਵੈ ਘਾਟਿ, ਜੋ ਲਾਗੋ ਸੋ ਪਾਰੁ ॥੬੩॥
ਤਿਨ ਆਵਨ ਜਾਨਾ ਨਾਹਿ ਤਿਲੁ, ਜੋ ਸਾਧੂ ਚਰਨਿ ਪਰੇ।
ਪ੍ਰੇਮ ਭਗਤਿ ਸੇ ਰੁਚ ਰਹ, ਭਵਜਲ ਬਿਖਮੁ ਤਰੇ।
ਲਗੇ ਪਰ ਤਨ ਪ੍ਰੇਮ ਕੇ, ਚੜੈ ਗਗਨ ਸਿਰ ਜਾਇ।
ਮਾਨ ਸਰੋਵਰ ਹੰਸ ਜਿਉ, ਚੁਨਿ ਮੁਕਤਾ ਫੁਲੁ ਖਾਇ।
ਅਪਨਾ ਆਪ ਗਵਾਇ ਕੈ, ਮਿਲੈ ਨਿਰੰਜਨ ਜਾਇ।
ਨਾਨਕ ਤਿਨ ਮਿਤਿ ਨ ਪਵੈ, ਜੋ ਰਹੈ ਚਰਨ ਲਪਟਾਇ ॥੬੪॥
ਜਿਨਾ ਪ੍ਰਾਪਤ ਚਰਨ ਓਟ, ਬਸੇ ਪਰਣ ਬ੍ਰਹਮ ਰਲੇ।
ਜਿਸ ਸਭ ਮਹਿ ਏਕ ਪਛਾਨਿਆ, ਸੇ ਆਪੁ ਨਿਵਾਰਿ ਚਲੇ।
ਨੀਚਾ ਹੀ ਤੇ ਨੀਚੁ ਹੋਇ, ਪਾਈ ਪਦਵੀ ਨੀਚ।
ਤਿਨਕੀ ਮਹਮਾ ਕਿਆ ਗਨਗ, ਜਿਨ ਮਤਿ ਪਾਈ ਉਚ।
ਅਪਰੰਪਰ ਸੋ ਮਿਲ ਰਹੇ, ਤਿਨਾ ਮਿਤਿ ਲਖੀ ਨ ਜਾਇ।
ਨਾਨਕ ਸੇਵਾ ਸਾਧ ਕੀ, ਸੇਵਾ ਕਾ ਫਲੁ ਪਾਇ ॥੬੫॥
ਜੋ ਤਿਨ ਕੀਆ ਭਲਾ ਪਰਵਾਨੁ, ਆਪਨੇ ਘਰ ਮਹਿ ਲਹੈ ਨਿਧਾਨ।

---

15 ਇਹ ਤੁਕ ਸ ਸ ਵਿਚ ਵਾਧੂ ਹੈ।

ਅਮਰ ਅਤੀਤ ਕੇਵਲ ਗੁਰ ਗਿਆਨੁ, ਆਦਿ ਅੰਤ ਸਦਾ ਸਚੁ ਧਿਆਨ[16]।
ਨਿਜ ਪਦੁ ਪਾਇਆ ਪਰਮ ਨਿਧਾਨ, ਨਾਨਕ ਬੂਝ ਲੇਹੁ ਪਦ ਨਿਰਬਾਨ ॥੬੬॥
ਸਬਦ ਸੁਰਤਿ ਪਤਿ ਗਤਿ ਰਹੈ, ਜਬ ਪਾਈਐ ਗੁਰੂ ਦਇਆਲੁ।
ਸਹਸਾ ਭਰਮ ਤਜਿ ' ਅਨਹਦ ਰਚੈਂ, ਮਨ ਚੂਕੇ ਆਲ ਜੰਜਾਲੁ।
ਕਉਲ ਬਿਗਸੈ ਸਚੁ ਮਨੁ, ਗੁਰ ਕੈ ਸਬਦੁ ਨਿਹਾਲੁ
ਇਸ ਕਾਚੀ ਮਹਿ ਸਚ ਜਮਾਇ ਲੇਹੁ, ਸੂਝਹੁ ਗੁਰ ਗਿਆਨੁ ਬੀਚਾਰੁ।
ਇਹ ਅਕਥ ਕਥਾ ਗੁਰ ਗਿਆਨੁ ਮਤਿ, ਪ੍ਰਭੂ ਦੀਜੈ ਕਿਰਪਾ ਧਾਰਿ।
ਇਹ ਮਨੁ ਰਾਤਾ ਸਚੁ ਸਿਉਂ, ਹਉਮੈ ਭ੍ਰਮੁ ਚੁਕਾਇ।
ਨਾਨਕ ਸਚੇ ਰਵਿ, ਨਾ ਵਿਛੁੜਿ ਦੁਖ ਪਾਇ ॥੬੭॥

16 ਪਾ ਆਦਿ ਅੰਤ ਸਾਚਾ ਪਰਧਾਨ (ਗ ਨ ਦ 944)
17 ਪਾ ਚੁਕੈ (ਗੁ ਨ ਦ 1002)/ਭਉ ਚੂਕੇ (ਗ ਨ ਦ ਨੰ. 944)

17

## ਰਾਗ ਮਾਰੂ ਮਹਲਾ ੧

---

*੧ੳੰ ਸਤਿਗੁਰ ਪ੍ਰਸਾਦਿ*

***ਨਿਰਜੋਗ ਜੁਗਤਿ ਨਿਹਕਾਮ-ਸਚ ਖੰਡ ਕੇ ਪ੍ਰਭ ਗੁਣ ਨਿਧਾਨ।***

ਕੇਵਲੁ ਰਾਮੁ ਰਤਨੁ ਮਨਿ ਭਾਇਆ, ਜਾ ਕੀ ਸਰਨਿ ਤਰੇ ਸੁਕ ਨਾਰਦ ਧ੍ਰੂ ਪਹਲਾਦ ਅੰਬਰੀਕ ਜਸੁ ਗਾਇਆ। ੧ ਰਹਾਉ॥

ਊਧਉ ਦਾਸ ਬਿਦਰ ਜਨ ਸੇਵਕ, ਹਰਿ ਭਗਤੀ ਹੇਤਿ ਲਿਵ ਲਾਇਆ।
ਨਾਮਦੇਵ ਤ੍ਰਿਲੋਚਨੁ ਕਬੀਰ ਦਾਸਰੋ, ਹਰ ਭਗਤ ਭਾਇ ਗੁਨ ਗਾਇਆ।
ਆਦਿ ਜੁਗਾਦਿ ਕਰੈ ਤਿਸ ਭਾਵੈ, ਕਰਿ ਕਰਿ ਵੇਖੈ ਕਰੇ ਕਰਾਵੈ।
ਤੁੰਗ ਫਕੀਰ ਸਾਹ ਸੁਲਤਾਨੈ, ਸਿਰ ਸਿਰ ਹੁਕਮ ਚਲਾਵੈ।
ਭਗਤ ਜਨਾ ਮਹਿ ਭਗਤਿ ਖਜਾਨਾ, ਹਰਿ ਨਾਮੁ ਰਤਨੁ ਸੁਖ ਸਾਰੇ।
ਨਾਨਕ ਮੇਲਿ ਲੇਹੁ ਜਨ ਅਪਨੇ, ਹਰਿ ਸੰਗਤਿ ਸਾਧ ਪਿਆਰੇ ॥੧॥
ਹਰਿ ਸੰਤ ਜਨਾ ਭਗਤ ਜਸੁ ਗਾਇਆ, ਉਸਤਤਿ ਸੰਤ ਹਰਿ ਨਾਮ ਤਰਾਇਆ।
ਅਨੇਕ ਭਗਤਿ ਬੰਦਨ ਨਿਤ ਕਰਹਿ, ਚਰਨ ਕਮਲ ਹਿਰਦੈ ਸਿਮਰਹਿ।
ਹਰਿ ਸੰਤ ਜਨ ਉਸਤਤਿ ਜੈਕਾਰੁ, ਸੰਤ ਸਭਾ ਸੰਗਤਿ ਪਰਵਾਰੁ ॥੨॥
ਪੁਰੀਆ ਸਪਤ ਊਪਰਿ ਕਉਲਾਸਨੁ, ਤਹਾਂ ਪਾਰਬ੍ਰਹਮ ਨਿਰੰਜਨ ਕਾ ਆਸਨੁ।
ਸੰਤ ਸਭਾ ਸੰਗਤ ਪਰਵਾਰੁ, ਤਹਾਂ ਜਾਤਿ ਵਰਨ ਕੁਲ ਨਾਹਿ ਆਕਾਰੁ।
ਤਹਾ ਦੇਹ ਨ ਜਾਤਿ ਨ ਜੋਬਨੁ ਮਾਇਆ, ਤਹਾਂ ਜੋਤਿ ਅਨੂਪ ਏਕ ਲਿਵ ਲਾਇਆ ॥੩॥
ਤਹਾਂ ਹੀਰੇ ਰਤਨ ਲਾਲ ਮਾਲੁ ਪਰੋਈ, ਤਹਾਂ ਆਦਿ ਸਿੰਘਾਸਨ ਸਾਚਾ ਸੋਈ।
ਤਹ ਵਾਜੈ ਸਬਦੁ ਅਨਹਦ ਧੁਨਿ ਤੂਰਾ, ਤਹਾਂ ਤ੍ਰਿਭਵਣ ਜੋਤਿ ਰਹੈ ਭਰਪੂਰਾ।
ਜੀਵਣ ਮਕਤਿ ਸੁ ਸਬਦ ਲਿਖਾਈ, ਨਾਨਕ ਜੋਗ ਜੁਗਤਿ ਗੁਰ ਕੀ ਮਤਿ ਪਾਈ ॥੪॥
ਤਹਾਂ ਆਦਿ ਸਿੰਘਾਸਨ ਸਚਾ ਥਾਨੁ, ਤਹਾ ਭਰਿਪੁਰ ਲੀਣਾ ਗੁਣੀ ਨਿਧਾਨੁ।
ਤਹ ਹਰਿ ਕਾ ਮੰਦਰ ਸਚੁ ਮਹਾਲ, ਤਿਸ ਮਹਿੰ ਹੀਰਾ ਮਾਣਕ ਲਾਲ।
ਸਚੀ ਪਉੜੀ ਗੜ ਚੜੈ ਨਿਹਾਲੁ, ਦਰਸਨੁ ਪਰਸਿ ਸੁ ਲਾਲ ਗੁਲਾਲ ॥੫॥
ਤਹਾਂ ਆਦਿ ਨਿਰੰਜਨ ਨਿਰਮਲ ਨਿਰਮੋਲੁ, ਤਹਾਂ ਸਚੁ ਸਰੋਵਰ ਆਦਿ ਅਤੋਲ।
ਤਹਾਂ ਨਾਮ ਨਿਧਾਨ ਅਮ੍ਰਿਤ ਪ੍ਰਕਾਰ, ਤਹਾਂ ਘਰ ਮੰਦਰ ਖੁਸੀ ਨਾਮ ਪਰਵਾਰ।

ਤਹਾਂ ਪੈਨਣ ਪਤਿ ਪੂਰਾ ਪਰਧਾਨੁ, ਤਹਾਂ ਆਦਿ ਜੁਗਾਦੀ ਭਗਤੁ ਨੀਸਾਨੁ ॥੬॥
ਤਹਾਂ ਉਸਤਤਿ ਕਰਹਿ ਭਗਤਿ ਅਨੰਤ, ਤਹਾਂ ਅਨੇਕ ਭਗਤ ਜੋਧ ਸੂਰ ਬਲਵੰਤ ।[1]
ਤਹਾਂ ਅਨੇਕ ਅਨੰਤ ਪਾਤ ਨਿਰੰਤਿ ।
ਤਹਾ ਸੀਤੋ ਸੀਤਾ ਸਚੁ ਰੂਪ ਅਪਾਰ[2], ਉਹ ਨ ਮਰਹਿ ਠਗੀਅਹਿ[3] ਸਚੁ ਕਰਨੀ ਸਾਰ ।
ਉਥੈ ਭਗਤ ਵਸਹਿ ਕਈ ਲੋਆ[4], ਨਾਨਕ ਸਚੈ ਸਚ ਚੰਦੋਆ ॥੭॥
ਤਹਾ ਸੰਤ ਜਨਾ ਉਸਤਿਤਿ ਹਰਿ ਨਾਉ, ਉਸਤਤਿ ਸਚੁ ਸਚਾ ਅਸਰਾਉ ।
ਉਸਤਤਿ ਸਚ ਸਬਦੁ ਪਰਵਾਣੁ, ਉਸਤਤਿ ਸਚੁ ਨਾਮੁ ਨੀਸਾਣ ।
ਉਸਤਤਿ ਆਥਿ ਕਰਮੁ ਗੁਰ ਭਾਉ, ਉਸਤਤਿ ਜੁਗੁ ਜੁਗੁ ਸਚੁ ਸਮਾਉ ॥੮॥
ਉਸਤਤਿ ਨਾਮੁ ਸਚੀ ਗੁਰਬਾਣੀ, ਉਸਤਤਿ ਭਗਤਿ ਸਚ ਪਦੁ ਨਿਰਬਾਣੀ ।
ਉਸਤਤਿ ਅਨਭਉ ਗੁਰਮੁਖਿ ਆਦਿ, ਸਚੀ ਉਸਤਤਿ ਆਦਿ ਜੁਗਾਦਿ ।
ਸਵਸਤ ਆਥਿ ਸਚ ਉਸਤਤ ਹੋਈ, ਨਾਨਕ ਗੁਰਮੁਖਿ ਚੀਨੈ ਜਨੁ ਕੋਈ ॥੯॥
ਆਤਮ ਚੀਨੈ ਸੋ ਘਰੁ ਦਰੁ ਪਾਏ, ਆਤਮ ਰਾਮੁ ਸੁਮਤਿ ਸਮਾਏ ।
ਤਹਾ ਜੋਤਿ ਅਨੂਪ ਪ੍ਰਗਟ ਦਿਖਾਏ, ਨਿਰਮਲੁ ਮਹਲੁ ਗੁਰ ਸਬਦ ਲਿਵ ਲਾਇ ।
ਪਤਿ ਪਰਵਾਨਾ ਪੈਧਾ ਗੁਰ ਭਾਇ । ਓਅੰਕਾਰ ਧੁਨਿ ਅਲਖੁ ਲਖਾਵੈ[5] ॥੧੦॥
ਸੋ ਬੁਝੈ ਜਿਸ ਆਪ ਬੁਝਾਵੈ, ਜਿਸੁ ਮੇਲੈ ਤਿਸੁ ਭਰਮੁ ਚੁਕਾਵੈ ।
ਸੋ ਚੀਨੈ ਜੋ ਆਪੁ ਗਵਾਵੈ, ਸੋ ਸੇਵਕੁ ਰਾਰ[6] ਦਰਸਨ ਪਾਵੈ ।
ਮਿਲ ਸਤ ਸੰਗਤਿ ਭਗਤਿ ਆਨੰਦ, ਨਾਨਕ ਸੋ ਚੀਨੈ ਪਰਮਾਨੰਦ ॥੧੧॥
ਸੁਣਹੋ ਪੰਡਿਤ ਕਰਮਾ ਕਾਰੀ, ਗਿਆਨ ਪਦਾਰਥ ਤਤੁ ਬੀਚਾਰੀ ।
ਦੇਹ ਬਿਲੋਈਐ ਨਿਕਸੈ ਤਥੁ, ਜਲੁ ਮਥੀਐ ਜਲ ਦੇਖੁ ਨਿਰਥੁ ।
ਐਸਾ ਗਿਆਨ ਸੁਨਹੋ ਅਭ ਮੋਰੇ, ਭਰਿਪੁਰ ਲੀਣਾ ਸਰਬੇ ਠਉਰੇ ॥੧੨॥
ਗੁਰਮੁਖਿ ਨੇਰੇ ਗੁਰਮੁਖਿ ਦੂਰ, ਬਿਨ ਪਿਰ ਪ੍ਰੀਤਮ ਮਰੀਐ ਝੂਰਿ ।
ਮਨਮੁਖਿ ਮਰੀਐ ਗੁਰਮੁਖਿ ਤਰੀਐ, ਗੁਰਮੁਖਿ ਬਚਨੀ ਬਿਖ ਪਰਹਰੀਐ[7]॥
ਗੁਰਮੁਖਿ ਨਿਰਭਉ ਜਮਹੁ ਨ ਡਰੀਐ, ਗੁਰਮੁਖਿ ਨਿਰਮਲੁ ਮੈਲੁ ਨ ਭਰੀਐ॥
ਨਾਨਕ ਗੁਰਮੁਖਿ ਅਜਰੁ ਜਰੀਐ ॥੧੩॥
ਊਂਧੇ ਖੋਰੇ ਕਾਚੇ ਭਾਂਡੇ, ਇਨ ਮਹਿ ਅੰਮ੍ਰਿਤ ਟਿਕੇ ਨ ਪਾਡੇ ।
ਉਹਿ ਭੀਗਹਿ ਫੂਟਹਿ ਕਮਿ ਨ ਆਵੈ, ਉਹਿ ਆਵਹਿ ਜਾਵਹਿ ਖਾਕ ਸਮਾਵੈ ।
ਕਾਚੀ ਗਾਗਰੀ ਟਿਕੈ ਨ ਪਾਨੀ, ਨਾਨਕ ਬੂਝਿ ਲੇਹੁ ਪਦੁ ਨਿਰਬਾਨੀ ॥੧੪॥

---

ਵੇਖੋ ਜਪੁ ਜੀ । ਜੋਧ ਮਹਾਬਲ ਸੂਰ ਪਉੜੀ-37
2. ਤਿਥੈ ਸੀਤੋ ਸੀਤਾ ਮਹਿਮਾ ਮਾਹਿ ਤਾ ਕੇ ਰੂਪ ਨ ਕਥਨੇ ਜਾਹਿ ।
3. ਨ ਉਹਿ ਮਰਹਿ ਨ ਠਾਗੈ ਜਾਹਿ
4. ਤਿਥੈ ਭਗਤ ਵਸਹਿ ਕੇ ਲੋਅ ਪਉੜੀ-37 ।
5. ਪਾ ਵਜਾਏ (ਗ ਨ ਦ ਨੰ 750)
6. ਪਾ ਦਰਿ (ਉਹੀ)
7. ਪਾ ਬੰਚਿ ਬਿਖੁ ਤੇ ਦੁਖ ਪਰਹਰੀਐ (ਉਹੀ)

ਪਵਨ ਊਂਧੇ ਘੋਰਾ ਬਹਿ ਜਾਇ, ਕਾਚਾ ਕਾਮਿ ਨ ਆਵੈ ਤਾਇ ।
ਹਉਮੈ ਬੰਧਨ ਰੋਗ ਸਰੀਰਾ, ਆਸਾ ਮਨਸਾ ਕਠਨੁ ਮਨੁ ਪੀਰਾ ।
ਲੋਭੁ ਮੋਹੁ ਕ੍ਰੋਧੁ ਚੰਡਾਰਾ, ਤਿਸਨਾ ਤਾਮਸ ਬਲੀ ਅਹੰਕਾਰਾ ।੧੫॥
ਜਿਸੁ ਸਤਿਗੁਰ ਮਿਲੈ ਮਨੁ ਅਨਤ ਨ ਜਾਇ, ਸੋ ਅਬਿਨਾਸੀ ਕਰੈ ਰਜਾਇ ।
ਨਹੀਂ ਕੋਊ ਉਤਮੁ ਨਾਹੀ ਕੋਊ ਹੀਨਾ, ਸਭ ਮਹਿ ਏਕ ਜੋਤਿ ਪ੍ਰਭ ਕੀਨਾ ।
ਕਿਸ ਤੇ ਦੂਰ ਕਹੁ ਕਿਸ ਤੇ ਨੇਰੈ, ਇਹ ਝਗਰਾ ਸਤਿਗੁਰੂ ਨਿਬੇਰੈ ॥੧੬॥
ਤੇ ਬੇਮੁਖ ਉਰਵਾਰਿ ਨ ਪਾਰਿ, ਤਿਨ ਦਰ ਦਰਸਨ ਨਾਹਿ ਦੁਆਰ ।[8]
ਓਇ ਜਨਮਿ ਮਰਹਿ ਕਰਮਾ ਕੇ ਬਾਧੇ । ਕਿਰਮ ਜੋਨਿ ਜਾਹਿ ਦਖ ਅਪਰਾਧੇ ।
ਨਰਕ ਪਚਹਿ ਭਵਜਲ ਪਚਿ ਜਾਹਿ, ਦਖ ਸੰਤਾਪ ਨ ਚੁਕੈ ਤਾਹਿ ।
ਮਨੁ ਕੁਸੁਧ ਹਿਰਦੈ ਨਹੀਂ ਨਾਮ, ਨਾਨਕ ਤੇ ਜਮ ਪਰਿ ਸਹਹਿ ਸਹਾਮ ॥੧੭॥
ਅਹਿਨਿਸ ਨਿੰਦਿਆ ਕਰਹਿ ਬਰਿਆਈ, ਚੋਰੀ ਚੰਚਲ ਮਨਿ ਸਾਤਿ ਨ ਆਈ ।
ਸਤਿਗੁਰ ਤੇ ਬੇਮੁਖ ਭਗਤਿ ਨਹਿ ਭਾਓ, ਅੰਧ ਮਗਧ ਆਵ ਫਨਿ ਜਾਓ ।
ਪਸੂ ਪ੍ਰੇਤ ਨੀਚ ਘਰਿ ਵਾਸੁ, ਨਾਨਕ ਜਿਹਿ ਘਟਿ ਨਹੀਂ ਗਰ ਗਿਆਨ ਅਭਿਆਸ ॥੧੮॥
ਗੁਰਮੁਖਿ ਨਿਰਮਲੁ ਭਾਡੇ ਭਾਊ, ਉਹ ਫੂਟਿ ਨਾ ਬਿਨਸੈ ਮੈਲ ਨ ਤਾਓ ।
ਓਹੁ ਤਤੁ ਪਰਾਇਣ ਸਚੁ ਪਸਾਉ, ਜੁਗੁ ਜੁਗੁ ਅਸਥਿਰ ਸਾਚਾ ਨਾਉ ।
ਅਵਧ ਗਗਨ ਮੰਡਲ ਲੇ ਕਾਮਧੇਨ ਚੋਈ, ਨਾਨਕ ਸਰਵ ਜੀਆ ਕਾ ਦਾਤਾ ਸੋਈ ॥੧੯॥
ਅਹਿ ਤਨੁ ਭਾਡਾ ਪ੍ਰੇਮ ਕਰਿ ਦੂਧੁ, ਪਾਈਐ ਸੁਰਤਿ ਸਮਾਇਣ ਸੁਧੁ ।
ਜੋਗ ਜਗਤ ਨਿਰੰਕਾਰ ਸਮਾਵੈ, ਜੁਗਤਿ ਬਿਹੂਣਾ ਤਤੁ ਨ ਪਾਵੈ ।
ਗੁਰ ਗਿਆਨ ਮਧਾਨੀ ਨੇਤਰਾ ਭਾਉ, ਤਤੁ ਬਿਲੋਇ ਨਾਨਕ ਰਸੁ ਖਾਉ ॥ ੨੦॥
ਲੇਵੈ ਤਤ ਗਗਨਿ ਸਰ ਭਰੈ, ਸੋ ਆਤਮਰਾਮ ਸਿਉ ਗੋਸਟ ਕਰੈ ।
ਆਤਮ ਰਾਮ ਕਉ ਚੀਨੈ ਗੁਰ ਸੁਆਮੀ, ਸਭ ਘਟਿ ਭੋਗੈ ਅੰਤਰਜਾਮੀ .
ਸਹਜਿ ਬੈਰਾਗੁ ਸੁਮਤਿ ਸਮਾਵੈ, ਨਾਨਕ ਗੰਗ ਸਮੁੰਦ੍ਰ ਕਉ ਮਿਲਾਵੈ ।੨੧॥
ਗੰਗ ਬਨਾਰਸਿ ਸਿਫਤਿ ਤੁਮਾਰੀ, ਸਿਫਤੀ ਰਾਤਾ ਸਹਜਿ ਵੀਚਾਰੀ ।
ਛਤੀਹ ਅੰਮ੍ਰਿਤ ਭੋਜਨ ਭਾਉ, ਨਦਰੀ ਕਰਮੀ ਸਚੁ ਪਸਾਉ ।
ਸਤਿ ਸਰਿ ਨਾਵਣੁ ਗੁਰਮੁਖਿ ਭਾਓ, ਨਾਮ ਦਾਨੁ ਨਾਨਕ ਮਨਿ ਚਾਉ ॥੨੨॥
ਅਪਿਉ ਪੀਏ ਮਨੁ ਸੁੰਨ ਸਮਾਵੈ, ਨਿਜ ਘਰਿ ਬੈਸੈ ਫਿਰ ਕਾਲੁ ਨ ਖਾਵੈ ।
ਅਕਥ ਕਥੈ ਗੁਰਮੁਖਿ ਨਿਜ ਧਿਆਨੁ, ਲਹੈ ਪਦਾਰਥੁ ਨਾਮੁ ਨਿਧਾਨ ।
ਦੇ ਪਰਦਖਣਾ ਚੜੇ ਅਪਵਾੜਿ, ਰਸੁ ਮੰਗਹਿ ਤਜਿ ਬੰਕੀ ਨਾੜਿ ॥੨੩॥
ਜਿਹਵਾ ਇੰਦ੍ਰੀ ਬੰਕੀ ਨਾੜਿ, ਪੰਚ ਦੂਤ ਟਪਾੜੇ ਪਾੜਿ ।
ਗਿਆਨ ਖੜਗ ਲੈ ਮਨ ਸਿਉ ਲੂਝੈ, ਮਾਰਗ[9] ਪੰਚ ਦਸਾ ਕਾ ਬੂਝੈ।
ਜਿਹਬਾ ਇੰਦਰੀ ਤਿਆਗੈ ਬਾਕੀ, ਪ੍ਰਣਵੈ ਨਾਨਕ ਦਰਿ ਨਾਹੀ ਠਾਕੀ ।੨੪॥
ਇਹ ਪ੍ਰੇਮ ਰਸ ਭੋਗੇ ਸੋ ਪਾਰ ਗਿਰਾਮੀ, ਅੰਤਰ ਗਤਿ ਬੂਝੀਅਲੇ ਸੁਰਤ ਸਮਾਨੀ ।

8. ਪਾ: ਏਹੁ ਹਰਿ ਦੁਆਰ ਨ ਪਾਵਹਿ ਬਾਰ (ਉਹੀ)
9. ਪਾ: ਮਰਮ (ਉਹੀ)

ਸਰਬ ਇੰਦ੍ਰੀ ਦ੍ਰਿੜ ਕਰਿ ਰਾਖੈ, ਮਨਿ ਤਨਿ ਜੀਅ ਅਸਤੁ ਨ ਭਾਖੈ।
ਕੋਟ ਕੁਟੰਤਰਿ ਮਹਿ ਇਸ ਤਤ ਸਬਦ ਦਾ ਬੇਤਾ, ਅਖੰਡ ਮੰਡਲ ਨਾਨਕ ਸਚੁ ਚੇਤਾ ।੨੫॥
ਪਰਵਿਰਤਿ ਸਮਾਇ ਨਿਰਵਿਰਤਿ ਘਰਿ ਰਹਹੀ, ਤੈਸੇ ਮਰਹਿ ਜਿ ਬਹਰਿ ਨ ਮਰਹੀ।
ਅੰਜਨ ਮਾਹਿ ਨਿਰੰਜਨ ਪਾਏ, ਗੁਰ ਚੇਲੇ ਕੀ ਸੰਧਿ ਮਿਲਾਏ।
ਤ੍ਰਿਭਵਨ ਤਿਸ ਬੁਝੈ ਗੁਰ ਸਬਦ ਲਖਾਏ, ਨਾਨਕ ਸੁੰਨ ਸਮਾਧਿ ਲਗਾਏ ॥੨੬।
ਆਪੇ ਆਪੁ ਪਛਾਨੈ ਸੋਇ, ਆਪੇ ਕਰਿ ਦੇਖੈ ਤ੍ਰਿਭਵਨ ਲੋਇ।
ਆਪੁ ਉਪਾਇ ਦੋਇ ਆਧਾਰੁ, ਆਪੇ ਸ੍ਰਿਸਟਿ ਕੀਉ ਆਕਾਰੁ।
ਚਹੁ ਛਤੀਸਾ ਕਾ ਜੋ ਜਾਣੈ ਭੇਉ, ਨਾਨਕ ਅਲਖ ਲਖਾਏ ਗੁਰਦੇਉ ॥੨੭॥
ਸੋ ਅਬਿਨਾਸੀ ਤਿਸੁ ਰੂਪ ਨ ਰੇਖਿਆ, ਗੁਪਤ ਪ੍ਰਗਟ ਗੁਰਮਤੀ ਦੇਖਿਆ।
ਵਰਨੁ ਅਵਰਨੁ ਕੁਲ ਜਾਤਿ ਨ ਜਾਇ, ਸਾਸਤਿ ਨਾਸਤਿ ਅਲਖੁ ਸਬਾਇ
ਸੂਖਮ ਅਸਥੂਲ ਇਕ ਜੋਤਿ ਲਖਾਇ, ਅਨੰਦ ਅਨੂਪ ਨਾਨਕ ਲਿਵ ਲਾਇ ॥੨੮॥
ਅਨਭਉ ਘਰਿ ਰਹਹਿ ਉਜੀਆਰਾ ਲੋਇ, ਤਹਾ ਅਕੁਲ ਨਿਰੰਜਨ ਸਾਚਾ ਸੋਇ।
ਪਾਰੁ ਨ ਦੀਸੈ ਭਉਜਲ ਸੰਸਾਰ, ਗੁਰਮਤਿ ਸੇਵਕ ਮੁਕਤਿ ਦੁਆਰੁ।
ਆਦਿ ਅੰਤ ਅਵਰ ਨਹੀਂ ਦੂਆ, ਨਾਨਕ ਸੋ ਚੀਨੈ ਜੋ ਜੀਵਤ ਮੂਆ ॥੨੯॥
ਸਨਕ ਸਨੰਦਨ ਤਪਸੀ ਮੁਨਿ ਕੇਤੇ, ਬ੍ਰਹਮਾਦਿਕ ਇੰਦ੍ਰਾਦਿਕ ਤੇਤੇ।
ਦੇਵ ਮਨੁਖ ਪਸੂ ਅਰ ਦੇਵੀ, ਤਾਕੇ ਅੰਤੁ ਨ ਪਾਵਹਿ ਕੇਵੀ।
ਜਨਮ ਮਰਹਿ ਫੁਨਿ ਸੋਝੀ ਨਾਹਿ, ਨਾਨਕ ਗੁਰਮਤਿ ਲੇ ਸਹਜਿ ਸਮਾਹਿ ॥੩੦।
ਜੋਮੀ ਜੰਗਮ ਬਿਕਟ ਜਟਾਧਾਰੀ, ਨਾਨਾ ਭੇਖ ਕਰਹਿ ਭੇਖਾਰੀ।
ਖੇਚਰ ਭੂਚਰ ਅਰੁ ਪਵਨਾਧਾਰੀ, ਖਟ ਕਰਮ ਅਭਿਆਸੀ ਡੰਡਾਧਾਰੀ।
ਚਰਪਟ ਗੋਰਖ ਅਰ ਕਾਨੀਪੇ, ਨਾਨਕ ਸਰ ਨਰ ਸੇਵਹਿ ਦਰ ਦੀਪੇ ॥੩੧।
ਦੇਵ ਦਾਨਵ ਗਣ ਗੰਧਰਬ ਸਾਰੇ, ਬਿਨ ਪ੍ਰੇਮ ਭਗਤਿ ਨਹੀਂ ਮੁਕਤਿ ਦੁਆਰੇ।
ਸੁਖਦੇਵ ਮਹਾਤਮ ਨਾਰਦ ਮੁਨਿ ਬਿਆਸਾ, ਸੁਰ ਨਰ ਮੁਨਿਜਨ ਜੋਗ ਅਭਿਆਸਾ।
ਸਪਤ ਰਿਖੀ ਚਿਤ ਗੁਪਤ ਦੁਆਰੇ, ਨਾਨਕ ਦਰ ਸੇਵਹਿ ਅਲਖ ਅਪਾਰੈ ॥੩੨॥
ਉਸਨ ਸੀਤ ਨਾਹੀ ਤਹ ਘਾਮਾ, ਸੂਰਜ ਤਪਤਿ ਨਾਹੀ ਤਹ ਕਾਮਾ।
ਅਗਨਿ ਬਿੰਬ ਨਾਹੀ ਦਿਨ ਰਾਤਿ, ਤਹਾ ਪਾਪ ਪੁੰਨੁ ਨਾਹੀ ਕੁਲ ਜਾਤਿ
ਹਉਮੈ ਗਰਬ ਨਾਹੀ ਤਹ ਸੋਇ, ਨਾਨਕ ਤਹ ਸਾਚਾ ਅਵਰ ਨ ਕੋਇ ॥੩੩॥
ਨਾਲੇ ਅਲਖ ਗੁਰ ਦੀਆ ਲਖਾਇ, ਸਰਬ ਕਲਾ ਜਾਣੈ ਰੰਗ ਲਾਇ
ਜਿਨ ਬਾਂਧੇ ਕਾਲੁ ਜਾਲੁ ਅਨਹਦਿ ਪਤਿਆਇ
ਸਤ ਸਤਾਈ ਚਉਦਹ ਖਾਰ, ਤਾ ਕੇ ਸੇਵਕ ਅਹਿਨਿਸ ਦਰ ਦਰਬਾਰ।
ਦੇਖਿ ਬਿਚਾਰ ਸਮਝੈ ਮਨੁ ਮਾਨਿਆ, ਨਾਨਕ ਘਟਿ ਘਟਿ ਬ੍ਰਹਮ ਪਛਾਨਿਆ ॥੩੪।
ਆਪੇ ਆਪ ਨਿਰੰਜਨ ਸੋਇ, ਨਾਨਕ ਸੁਝੈ ਬਿਰਲਾ ਕੋਇ।
ਪ੍ਰੇਮ ਪਦਾਰਥ ਕਰਨੀ ਸਾਰੀ, ਸਹਜਿ ਸੁਭਾਇ ਮਿਲਿਆ ਬਨਵਾਰੀ,
ਸਾਚਾ ਸਾਹਿਬ ਸਰਬ ਸੁਜਾਨੁ, ਆਪੇ ਭਗਤ ਆਪੇ ਨੀਸਾਨੁ।
ਆਪੇ ਸਤਿਗੁਰ ਪੂਰਾ ਗੁਰ ਗਿਆਨੁ, ਨਾਨਕ ਮਨੁ ਮਾਨਿਆ ਬ੍ਰਹਮੁ ਗਿਆਨ ॥੩੫॥

ਅਠ ਅਠਾਰਾ ਬਾਰਹ ਬੀਸਾ, ਜੁਗ ਜੁਗ ਸੇਵਕ ਪੰਚ ਇਕੀਸਾ।
ਤੀਨ ਚਾਰ ਏਕ ਮਹਿ ਰੰਚਹਿ, ਧਰਨਿ ਅਕਾਸ ਕਲਾ ਕਰਿ ਸੰਚਹਿ।
ਅੰਤਰਜਾਮੀ ਘਟਿ ਘਟਿ ਜਾਣੁ, ਗੁਰਮਤਿ ਚੀਨੈ ਪਦੁ ਨਿਰਬਾਣ ।
ਉਨਮਨ ਕਲਾ ਕਾਲ ਕਉ ਮਾਰੈ ਚਾਪੁ, ਨਾਨਕ ਸੋ ਦੇਖੈ ਥਾਪਿ ਉਥਾਪੁ।੩੬॥
ਬਿਨੁ ਆਖੀ ਦੀਸੈ ਤ੍ਰੈ ਲੋਇ, ਬਿਨ ਕਰਨਾ ਸੁਨੀਐ ਸਭ ਸੋਇ।
ਬਿਨੁ ਜਿਹਬਿਆ ਜਪ ਕੇਵਲ ਨਾਉ, ਬਿਨ ਚਰਨਾ ਅਚਰਜ ਘਰਿ ਜਾਉ।
ਬਿਨ ਹਸਤਾ ਸਭ ਸੇਵ ਕਮਾਵਉ, ਨਾਨਕ ਨਿਜ ਘਰਿ ਸੁਹਜ ਸਮਾਵਉ ॥੩੭।
ਦੂਖ ਬਿਨਾਸਨ ਅਘ ਹਰਨ, ਕਿਲਬਿਖ ਕਾਟਨ ਹਾਰੁ
ਸੰਤੋਖ ਸਰੋਵਰ ਪਰਬਤੇ, ਬਰਖੇ ਅੰਮ੍ਰਿਤ ਧਾਰ।
ਮਿਤ ਕੀਮਤਿ ਕਿਨੈ ਨ ਪਾਈਆ, ਅਲਖ ਨਿਰੰਜਨ ਸੋਇ।
ਨਾਨਕ ਇਹੁ ਮਨੁ ਮਾਨਿਆ, ਸਹਜੇ ਹੋਇ ਸੋ ਹੋਇ[10] ॥੩੮॥

10 ਪੰਜ-765 ਦੇ 28ਵੇਂ ਅਧਿਆਇ ਵਿਚ ਕੇਵਲ ਪਹਿਲੇ 24 ਬੰਦ ਹੀ ਅੰਕਿਤ ਹਨ ਪਰ ਇਸੇ ਹੱਥ ਲਿਖਤ ਦੇ 17ਵੇਂ ਅਧਿਆਇ ਵਿਚ 1-3, 10, 11, 13-15, 17 21, 22-35, ਸਤਾਈ ਬੰਦ ਹਨ। ਸ. ਸ ਵਿਚ ਬੰਦਾਂ ਦੀ ਅਸਲ ਗਿਣਤੀ 38 ਹੈ ਪਰ ਸੰਪਾਦਿਤ ਸੰਸਕਰਣ ਵਿਚ ਇਹ 35 ਵਿਖਾਈ ਗਈ ਹੈ, ਗੁ ਨ ਦ. ਨੰ. 750 ਵਿਚ ਵੀ ਇਸ ਅਧਿਆਇ ਦੇ ਪਹਿਲੇ 24 ਬੰਦ ਹੀ ਪ੍ਰਾਪਤ ਹਨ। ਗ ਨ ਦ 944 ਵਿਚ ਇਸ ਦਾ ਪਾਠ ਦੋ ਅਧਿਆਵਾਂ ਵਿਚ ਪ੍ਰਾਪਤ ਹੈ ਤੇਰ੍ਹਵੇਂ ਅਧਿਆਇ ਵਿਚ 27 ਬੰਦ ਹਨ ਪਰ 24ਵੇਂ ਅਧਿਆਇ ਵਿਚ 25 ਬੰਦ ਮਿਲਦੇ ਹਨ।

18

## ਰਤਨ ਮਾਲਾ—ਰਾਗੁ ਰਾਮਕਲੀ ਮਹਲਾ ੧

ਤਿਹੁ ਕਉ ਮਾਰਿ ਮਿਲਾਵੈ ਮਾਨ, ਪੰਚਾ ਮਾਹਿ ਰਹੈ ਪਰਧਾਨ ।
ਇਨ ਪੰਚਾ ਕਾ ਜੋ ਜਾਣੈ ਭੇਉ, ਸੋਈ ਕਰਤਾ ਸੋਈ ਦੇਉ ।
ਅਗਮੁ ਨਿਗਮੁ ਵਾਚੈ ਜਾਣਿ, ਬੰਧੇ ਨਵ ਗ੍ਰਿਹ ਘਰਿ ਮਹਿ ਆਣਿ
ਸੀਤ ਸਤਾਈਹ ਚਉਦਹਿ ਚਾਰਿ, ਤਾ ਕੇ ਆਗੈ ਖੜੇ ਦੁਆਰਿ ।
ਅਠ ਅਠਾਰਹ ਬਾਰਹ ਬੀਸ । ਤਾਂ ਕਾਢਹਿ ਆਗੇ ਖੜੇ ਹਦੀਸ ।
ਊਚੀ ਨਦਰਿ ਸਰਾਫੀ ਹੋਇ, ਨਾਨਕ ਕਹੈ ਉਦਾਸੀ ਸੋਇ ॥੧॥
ਉਦਾਸੀ ਸੋ ਜੋ ਰਹੈ ਉਦਾਸ, ਰੁਖ ਬਿਰਖ ਗ੍ਰਹ ਭੀਤਰਿ[2] ਵਾਸੁ ।
ਅਹਿਨਿਸਿ ਰਹੈ ਜੋਗ ਅਭਿਆਸ, ਪਾਰਸ[3] ਅੰਕਿ ਨ ਲਗਾਏ ਪਾਸੁ ।
ਜਿਤੁ ਘਟਿ ਦੁਤੀਆ ਦੁਰਮਤਿ ਦੁਬਿਧਾ ਮੈਲੁ ਨ ਹੋਈ, ਨਾਨਕ ਕਹੈ ਉਦਾਸੀ ਸੋਈ ॥੨॥
ਗਿਆਨੁ ਖੜਗ ਲੈ ਮਨ ਸਿਉ ਲੁਝੈ, ਮਰਮ ਦਸਾ ਪੰਚਾ ਕਾ ਬੁਝੈ ।
ਮਨ ਮਿਰਤਕ ਕੀ ਪਾਵੈ ਗੰਠਿ, ਤੀਰਥ ਪਰਸੈ ਤ੍ਰੈ ਸੈ ਸੱਠਿ ।
ਜਿਨਿ ਇਹੁ ਮੈਲ ਮਨਹਿ ਕੀ ਖੋਈ, ਨਾਨਕ ਕਹੈ ਉਦਾਸੀ ਸੋਈ ॥੩॥
ਇਸ ਦੇਹੀ ਅੰਦਰ ਅਠਸਠਿ ਹਾਟ, ਤਿਸ ਕਉ ਬਜਰ ਜੜੇ ਕਪਾਟ ॥
ਅਉਘਟ ਘਾਟ ਬਿਖਮੁ ਹੈ ਬਾਟ ।
ਐਸਾ ਮਾਰਗ ਸਤਿਗੁਰ ਦਿਖਲਾਇਆ, ਦਹਿਦਿਸਿ ਦੇਖਿ ਸਹਜਿ ਘਰ ਆਇਆ ।
ਅਠਸਠਿ ਗੰਠੀ ਖੋਲੈ ਕੋਇ, ਨਾਨਕ ਕਹੈ ਉਦਾਸੀ ਸੋਇ ॥੪॥
ਪ੍ਰਿਥਮੇ ਪੂਰਬਿ ਕਉ ਦ੍ਰਿਸਟਿ ਧਰੈ, ਦੁਤੀਆ ਦਖਣ ਕਉ ਗਉਣ ਕਰੈ ।
ਦਖਣ ਤੇ ਜਾ ਪਛਮ ਜਾਇ, ਤਾ ਹਟ ਪਟਣ ਕੀ ਸੋਝੀ ਪਾਇ ।
ਪਛਮ ਤੇ ਜਾ ਚੜੈ ਸੁਮੇਰਿ, ਆਵੈ ਪਰਦਖਣ ਕੈ ਫੇਰਿ ।
ਸਪਤ ਪੁਰੀ ਊਪਰਿ ਕਉਲਾਸਣ, ਤਿਥੈ ਪਾਰਬ੍ਰਹਮ ਕਾ ਆਸਣ ।
ਜਿਨਿ ਹੀਰੇ ਰਤਨੀ ਮਾਲ ਪਰੋਈ, ਨਾਨਕ ਕਹੈ ਉਦਾਸੀ ਸੋਈ ॥੫॥

---

1 ਪਾ ਅੰਤਰਿ (ਸ ਪ. ਲ 671/ਗੁ. ਨ ਦ 1002)
2 ਘਟਿ ਕੰਦਰ (ਸ ਪ ਲ. ਨੰ. 2884)
3 ਪਾ ਪਰਸੈ ਅੰਗ (ਉਹੀ)

ਗਗਨ ਕਾ ਮੰਡਲੁ ਦਇਆ ਕਾ[4] ਭਉਣ, ਤਿਸ ਕਉ[5] ਸਦਾ ਹੀ ਮਨਾਵੇ ਸਉਣ।
ਏਹ ਸੂਰਾ ਪੂਰਾ ਹੈ ਕਉਣ, ਬੰਧੈ ਬੈਸੰਤਰ ਪਾਣੀ ਪਓਣ
ਅਹਿਨਿਸਿ ਝੂਝੈ ਦੁਰਜਨ ਦਉਣ।
ਗਗਨ ਮੰਡਲ ਜਿਨਿ ਗਇਆ ਰੋਈ, ਨਾਨਕ ਕਹੈ ਉਦਾਸੀ ਸੋਈ ॥੬॥
ਗੁਰ ਕਾ ਭਗਤੁ ਇੰਦ੍ਰੀ ਕਾ ਜਤੀ, ਹਿਰਦੇ ਕਾ ਮੁਕਤਾ ਸਚ ਕਾ ਸਤੀ।
ਦਿਸਟਿ ਕਾ ਦਇਆਲੁ ਦਇਆ ਕਰਿ ਦੇਖੈ ਦਾਨ, ਜਾਂ ਘਟ ਨਿਵੈ ਤਾ ਨਿਵਿਆ ਜਾਣੁ।
ਬਚਨ ਸਬਦੁ ਕਾ ਸੁਫਲਿਉ ਹੋਤਾ, ਨਾਨਕ ਕਹੈ ਸੋਈ ਅਉਧੂਤਾ ॥੭॥
ਚੰਚਲ ਚਾਇ ਨ ਜਾਇ ਤਮਾਸੈ, ਜੂਐ ਜਾਇ ਨਾ ਖੇਲੈ ਪਾਸੇ।
ਮੰਦੇ ਚੰਗੈ ਚਿਤੁ ਨ ਲਾਏ, ਗੁਰ ਕਾ ਦੀਆ ਅੰਗਿ ਹੰਢਾਏ।
ਪਰ ਘਹਿ ਜਾਇ ਨ ਕੀਚੈ ਅਨ ਕਥਾ, ਐਸੀ ਸਤਿਗੁਰ ਕੇਰੀ ਨਥਾ
ਗੁਰ ਕੀ ਸਾਖੀ ਸੁਣ ਰੇ ਪੜਾ, ਨਾਨਕ ਕਹੈ ਸੋਈ ਅਉਧੂਤਾ ॥੮॥
ਅਸੁਰਾ ਨਦੀ ਅਪੁਠੀ ਤਰੀ, ਅਹਿਨੀਸ ਸਦਾ ਸਧੀਰੀ ਸਰੀ।
ਉਲਟੈ ਕਉਲ ਪਲਟੈ ਪਉਣ, ਇਉਂ ਨਿਵਾਰੇ ਆਵਾਗਉਣ
ਇਸ ਮਨ ਪਉਣੇ ਕਉ ਰਾਖੇ ਬੰਧਿ, ਲਹੈ ਤ੍ਰਿਬੀਣੀ ਤ੍ਰਿਕੁਟੀ ਸੰਧਿ।
ਵਸਿ ਗਤਿ ਰਾਖੈ ਅਪਨੈ ਦੂਤਾ, ਨਾਨਕ ਕਹੈ ਸੋਈ ਅਉਧੂਤਾ ॥੯॥
ਗਗਨੰਤਰ ਕਉ ਭਉਰ ਉਡਾਵੈ, ਅਹਿਨੀਸਿ ਡੋਰੀ ਗਾੜੀ ਲਾਵੈ।
ਪਰਚਾ ਹੋਇ ਤਾ ਫਿਰਿ ਘਰਿ ਆਵੈ
ਇਤੁ ਬਿਧਿ ਜੁਗਤਿ ਕਮਾਵੈ ਜੋਗ, ਆਇਆ ਹਰਖੁ ਨ ਗਇਆ ਸੋਗੁ।
ਸੰਜਮ ਰਹੈ ਨ ਬਿਨਸੈ ਸੁਤਾ, ਨਾਨਕ ਕਹੈ ਸੋਈ ਅਉਧੂਤਾ[6] ॥੧੦॥
ਸਚੁ ਕਰਿ ਅੰਚਲ ਸਿਫਤੀ ਕਰ ਟੋਪੀ, ਜਤ ਆੜਬੰਦ ਸੀਲ ਲੰਗੋਟੀ
ਖਿੰਥਾ ਖਿਮਾ ਹੰਢਾਵੈ ਅੰਗਿ, ਜੁਗਤ ਆਧਾਰੀ ਰਾਖੈ ਸੰਗਿ।
ਪਤੁ ਬੀਚਾਰ ਸਿੰਙੀ ਕਰਿ ਸਿਖਿਆ, ਪੰਚ ਘਰਿ ਚੇਤਬੋ ਖਾਵੈ ਭਿਖਿਆ।
ਡੰਡਾ ਗਿਆਨੁ ਧਿਆਨੁ ਵੇਸ ਧਾਰੀ, ਸੁਰਤਿ ਬਿਭੂਤਿ ਲੇ ਮਾਥੈ ਚਾਰੀ।
ਜਤਨ ਫਹੋੜੀ ਸਰਮ ਕੀਆ ਮੁੰਦ੍ਰਾ, ਧੰਨ ਰਹਤੇ ਐਸਾ ਜੋਗਿੰਦ੍ਰਾ
ਇਤ ਸੰਜਮ ਵਸਿ ਆਵਹਿ ਦੂਤਾ, ਨਾਨਕ ਕਹੈ ਸੋਈ ਆਉਧੂਤਾ ॥੧੧॥
ਅਉਧੂ ਧਿਆਨੁ ਅਨਹਦਿ ਧੁਨਿ ਜਾਗੈ, ਸੁੰਨ ਮੰਡਲ ਮਹਿ ਡੋਰੀ ਲਾਗੈ
ਪਰਚਾ ਛੋਡਿ ਅਰਚੇ ਘਰਿ ਰਹੈ, ਤਬ ਸੋਲਾ ਬਾਰਹ ਸਮ ਗਹੈ
ਲੰਬਕਾ ਉਲਟਿ ਗਗਨ ਤੇ ਤਾਲਾ, ਅੰਮ੍ਰਿਤ ਸਚਾ ਪੀਵੈ ਪਿਆਲਾ।
ਇਤ ਰਸ ਮਾਤਾ ਸਦਾ ਖੁਮਾਰੀ, ਜੂਏ ਜਨਮ ਨ ਆਵੈ ਹਾਰੀ
ਅਕਲਪ ਮੜੀ ਮਹਿ ਆਸਣ ਕਰੈ, ਗੁਰ ਪਰਸਾਦੀ ਅਜਰ ਜਰੈ।

---

4. ਪਾ ਦੇਵ ਕਾ (ਸ ਪ ਲ. ਨੰ 2884)/ਕਹ ਜੁ ਗਗਨ ਦਇਆ ਕਾ ਭਵਨ (ਗ ਨ. ਦ. 1002)
5. ਪਾ ਅਹਿਨਿਸ (ਉਹੀ)/ਜਿਨ ਕੈ ਸਦਹੀ ਮਨਿ ਬੈਸਨ (ਉਹੀ)
6. ਸ. ਪ ਲ. ਨੰ 2884 ਵਿਚ 1-10 ਵਾਲ ਬੰਦਾ ਦਾ ਨੰ. 7-16 ਹੈ।

ਜਪਿ ਤਪਿ ਸੰਜਮ ਜਾਗਸਿ ਪੂਤਾ[7], ਨਾਨਕ ਕਹੈ ਸੋਈ ਅਉਧੂਤਾ[8] ॥੧੨॥
ਸੀਸ ਮੁੰਡਾਵੈ ਟੋਪੀ ਧਰੈ, ਖਿਥਾ ਪਹਿਰੈ ਬਨ ਖੰਡ ਫਿਰੈ।
ਕੰਨੀ ਤੁਲਸੀ ਕੰਠੀ ਮਾਲਾ, ਹਾਥਿ ਫੋਹੜੀ ਕੰਧੈ ਮ੍ਰਿਗ ਛਾਲਾ।
ਕਰ ਪਾਖੰਡ ਲੋਕਾ ਪਰਚਾਵੇ, ਅੰਤਰ ਕੀ ਦੁਬਿਧਾ ਨਾਹੀ ਜਾਵੈ
ਪਹਿਰੈ ਭੇਖ ਹੋਵੈ ਗ੍ਰਿਹ ਤਿਆਗੀ, ਸੋ ਨਾਹੀ ਪੁਰਖਾ ਬੈਰਾਗੀ
ਮਿਲਿ ਸਤਿਗੁਰ ਹਉਮੈ ਨਹੀ ਤਿਆਗੀ, ਨਾਨਕ ਸੋ ਨਾਹੀ ਬੈਰਾਗੀ[9] ॥੧੩॥
ਜਤਨ ਦੀਪਕ ਤਤੁ ਕਰਿ ਤੇਲ, ਸੁਰਤਿ ਕੀ ਬਾਤੀ ਸਹਜੇ ਮੇਲੁ।
ਪੰਚਾ ਹੋਮਿ ਚਾਂਦਨਾ ਕਰੈ, ਓਤਿ ਚਾਂਦਨੇ ਗੜਿ ਓਪਰਿ ਚੜੈ।
ਤਿਤੁ ਘਰਿ ਬੈਠਿ ਹੋਵੈ ਵਡਿਭਾਗੀ, ਨਾਨਕ ਕਹੈ ਸੋਈ ਬੈਰਾਗੀ[10] ॥੧੪॥
ਬਿਨੁ ਸੰਜਮ ਬੈਰਾਗ ਨ ਪਾਇਆ, ਭਰਮਤੁ ਫਿਰਿਆ ਜਨਮੁ ਗਵਾਇਆ।
ਕਿਆ ਹੋਇਆ ਜੇ ਸਿੰਙੀ ਵਾਈ, ਕਿਆ ਹੋਇਆ ਜੁ ਨਾਦ ਬਜਾਈ
ਕਿਆ ਹੋਇਆ ਜੇ ਕਨੁਆ ਫਟਾ, ਕਿਆ ਹੋਇਆ ਜੇ ਗ੍ਰਿਹਿ ਤੇ ਛੁਟਾ।
ਕਿਆ ਹੋਇਆ ਸੀਤ ਉਸਨ ਸਹੈ, ਕਿਆ ਹੋਇਆ ਜੁ ਬਨ ਖੰਡ ਜਾਇ ਰਹੈ।
ਕਿਆ ਹੋਇਆ ਜੋ ਮੋਨੀ ਰਹਤਾ, ਕਿਆ ਹੋਇਆ ਜੇ ਬਕਤਾ ਕਹਤਾ।
ਮਿਲ ਸਤਿਗੁਰ ਨਹੀਂ ਹਓਮੈ ਤਿਆਗੀ, ਨਾਨਕ ਕਹੈ ਨਾਹੀ ਹੋ ਪੁਰਖ ਬੈਰਾਗੀ। ੧੫॥
ਸੋਹੰ ਜਾਪ ਜਪੈ ਦਿਨ ਰਾਤਾ, ਮਨ ਤੇ ਤ੍ਰਿਆਗੈ ਦਬਿਧਾ ਭ੍ਰਾਤਾ
ਆਵਤ ਸੋਧੈ ਜਾਵਤੁ ਬਿਚਾਰੈ, ਨਉਂ ਗ੍ਰਿਹ[11] ਮੂੰਦੈ ਤਖਤੇ ਮਾਰੈ।
ਦੇ ਪਰਦਖਣਾ ਦਸਵੇਂ ਚੜੈ, ਤਾਂ ਉਸ ਨਗਰੀ ਕੀ ਸੋਝੀ ਪੜੈ

---

7 ਪਾ· ਪੰਚ ਹੋਮ ਕਰਹ ਅਹੂਤਾ (ਸ. ਪ ਲ. ਨੰ 671)

8. ਇਹ ਬੰਦ ਨੰ 11-12 ਪੰਜ ਨੰ 765 ਵਿਚ ਤਾਂ ਹਨ ਪਰ ਸ ਸ ਵਿਚ ਨਹੀਂ ਹਨ ਗੁ ਨ ਦ 1002 ਵਿਚ ਇਨ੍ਹਾਂ ਦੀ ਥਾਂ ਇਹ ਦੋ ਬੰਦ ਪ੍ਰਾਪਤ ਹਨ

ਸੋ ਅਉਧੂਤੀ ਜੋ ਧ੍ਰਪੈ ਆਪੁ, ਭਿਖਿਆ ਭੋਜਨੁ ਕਰੈ ਸੰਤਾਪ
ਹਟ ਪਟਣ ਮਹਿ ਭਿਖਿਆ ਕਰੈ, ਕਹੈ ਨਾਨਕ ਸੋ ਅਉਧੂ ਸਿਵਪੁਰ ਚਰੈ ॥੧੧॥
ਧ੍ਰਾਨ ਜੋਗੀ ਪਵਨੁ ਗੁਟਕਾ, ਨਿਰਭਓ ਆਸਾ ਸਚੁ ਕਰਿ ਮੁੰਦ੍ਰਾ।
ਸੀਲ ਕਰਿ ਖਿੰਥਾ ਭ੍ਰਾਤ ਸਹਜ ਕੁਪੀਨ, ਅਸੰਙੂ ਕਰਿ ਡਿਬਿ ਦੁਆਰ ਕਪਾਲੀ।
ਖਿਮਾ ਕਰਿ ਟੋਪੀ ਧੀਰਜੁ ਕਰਿ, ਤਪੁ ਕਰਿ ਚਕ੍ਰ ਮੂਲੁ ਕਰਿ ਮੰਡਲ
ਸਿਦਕ ਮਹਾਂ ਰਸ ਭੋਰਨ ਸਰਬ ਰਸਾਇਣੀ ਭਿਖਿਆ
ਕਾਲ ਟੰਚਣੀ ਵਿਦਿਆ ਸਰਬੰਗੀ, ਗੁਰ ਸਬਦ ਸਿੰਙੀ ਮਨ ਫਾਵੁੜੀ।
ਅਨਹਦ ਕਿਰੰਗੀ ਨਿਰਾਸ ਮੜੀ, ਚੇਤਨਾ ਬਿਭੂਤ ਦਇਆ ਰਹਰਾਸਿ
ਧਿਆਨ ਦੀਪਕ ਅਕਲੁ ਵਖੰਡੂ, ਸਿੰਭੂ ਮਨ ਸਰਵਰ ਅੰਤਰਿ ਖਿੱਥਾ ਝੋਲੀ
ਸਤਿ ਨਾਥ ਕਹੈ ਬੈਰਾਗ ਨਾਥ ਸਰੈ।
ਪੁਰਖਾ ਕਾਮੁ ਕ੍ਰੋਧ ਨਾ ਰਾਖਬੋ ਚੀਤਾ, ਨਾਨਕ ਕਹੈ ਸੋਈ ਅਉਧੂਤਾ ॥੧੨॥

9 "ਸੋ ਨਾਹੀ. ..ਤੇ ਨਾਹੀ ਬੈਰਾਗੀ" ਤੱਕ ਦਾ ਪਾਠ ਸ ਸ ਵਾਲੇ ਸੰਸਕਰਣ ਦਾ ਹੈ। ਪੰਜ. 765 ਵਿਚ ਕੇਵਲ ਇਹ ਤੁਕ ਮਿਲਦੀ ਹੈ ਨਾਨਕ ਕਹੈ ਨਾਹੀ ਹੋ ਪੁਤਾ ਬੈਰਾਗੀ।

10 ਇਸ ਬੰਦ ਦਾ ਅੰਕ ਸ ਪ ਲ. ਨੰ 671 ਵਿਚ 22 ਹੈ।

11 ਪਾ· ਦਰਿ (ਸ ਪ ਲ. ਨੰ 671)

ਤ੍ਰੈ ਗੁਣ ਤਜੈ ਚਉਥੈ ਅਨੁਰਾਗੀ[12], ਨਾਨਕ ਕਹੈ ਸੋਈ ਬੈਰਾਗੀ[13] ॥੧੬॥
ਆਸਣ ਸਾਧਿ ਨਿਰਾਲਮ ਬਹੈ, ਪੰਚ ਤਤ ਨਿਗ੍ਰਹੁ ਕਰ ਗਹੈ।
ਥੋੜੀ ਨਿੰਦ੍ਰਾ ਅਲਪ ਅਹਾਰੀ, ਸਾਧ ਕਾ ਪਿੰਡ ਸਦਾ ਬੀਚਾਰੀ।
ਜਪ ਤਪ ਸੰਜਮ ਸੁਰਤਿ ਬਿਚਖਨੁ, ਨਾਨਕ ਕਹੈ ਇਹ ਜੋਗ ਕੇ ਲਖਣ[14] ।੧੭॥
ਜਾ ਬੋਲੈ ਤਾ ਬ੍ਰਹਮ ਗਿਆਨੀ, ਅਹਿਨਿਸਿ ਜਾਗੈ ਸਦਾ ਰਹੈ ਧਿਆਨੀ।
ਸੁੰਨ ਮੰਡਲ ਮਹਿ ਡੋਰੀ ਧਰੈ, ਗੁਰ ਪਰਸਾਦੀ ਕਬਹੂੰ ਨ ਮਰੈ।
ਇਨ ਬਿਧ ਕੀਜੈ ਗੁਰ ਕੀ ਸੇਵਾ, ਜਿਸ ਕੀ ਬੰਧੀ ਸਗਲੇ ਦੇਵਾ।
ਜਿਹਬਾ ਸਾਦੁ ਨ ਦੇਈ ਚਖਨੁ, ਨਾਨਕ ਕਹੈ ਜੋਗ ਕੇ ਲਖਣ[14] ॥੧੮।
ਤਾਮਸ ਤਿਸਨਾ ਕ੍ਰੋਧ[15] ਨਿਵਾਰੈ, ਪੰਚ ਅਗਨਿ ਘਟਿ ਭੀਤਰਿ ਜਾਰੈ।
ਅਹਿਨਿਸਿ ਰਹੈ ਗੰਡੀਰੁ ਖੜਾਏ, ਸਹਜਿ ਉਪਜੇ ਦੁਰਮਤਿ ਜਾਇ।
ਸਾਧਿ ਨਿਵਾਜੈ ਬੰਧੀ ਲੇ ਚੋਰ, ਹਰਿ ਗੁਨ ਬਿਨ ਸੰਤ ਨ ਜਪੀਏ[16] ਹੋਰ।
ਉਤਮ ਭਲੀ ਜਿਨਾ ਕੀ ਜਖਣ, ਨਾਨਕ ਕਹੈ ਜੋਗ ਕੇ ਲਖਣ ॥੧੯॥
ਪੰਚੇ ਇੰਦ੍ਰੀ ਦ੍ਰਿੜ ਕਰਿ ਰਾਖੈ, ਜਿਹਬਾ ਮੁਖਹੁ ਅਸਤੁ ਨ ਭਾਖੈ।
ਕੋਟ ਕੁਟੰਤਰਿ ਤਤੁ ਕਾ ਬੇਤਾ, ਗਗਨੰਤਰਿ[17] ਮਹਿ ਰਾਖੈ ਚੇਤਾ।
ਸਿੰਚੁ ਪਿਆਲਾ ਸੁਭਰ ਭਰੈ[18], ਜਾਇ ਤ੍ਰਿਬੀਣੀ ਮਜਨੁ ਕਰੈ.
ਪੰਜ ਸਤ ਨਉ ਲਗਾ ਰਖਣ, ਨਾਨਕ ਕਹੈ ਜੋਗ ਕੇ ਲਖਣ ॥੨੦॥
ਪੂਰਬ ਚੜੇ ਪਛਮ ਕਉ ਆਵੈ, ਰਵਿ ਸਸਿ ਦੋਊ ਇਕਤੁ ਮਿਲਾਵੈ।
ਚੀਨੈ ਹਾਟ ਪਟਣ ਦੀ ਬਾਟ, ਇਉ ਘਟਿ ਬੁਝੈ ਅਉਘਟ ਘਾਟਿ।
ਨਉ ਖੰਡ ਦੇਖੈ ਉਤਰ ਦਖਣ, ਨਾਨਕ ਕਹੈ ਜੋਗ ਕੇ ਲਖਣ ॥੨੧॥
ਇਹ ਤਨ ਭਾਂਡਾ ਸੁਰਤਿ ਕਰਿ ਦੁਧੁ, ਤਿਸ ਵਿਚ ਸਚੁ ਸਮਾਇੰਨੁ ਸੁਧੁ।
ਜੋਗ[19] ਜਤਨ ਕਰਿ ਸਹਜਿ ਸਮਾਵੈ, ਜੁਗਤ ਵਿਹੂਣਾ ਵਿਕੰਠ ਜਾਵੈ।
ਗਿਆਨ ਮਧਾਣਾ ਨੇਤ੍ਰਾ ਭਾਉ, ਇਨੀ ਬਿਧਿ ਜਪੀਐ ਕੇਵਲ ਨਾਉ।
ਰੋਲਿ ਬਿਰੋਲਿ ਲੈ ਕਢਿ ਲੀਜੈ ਮਖਣੁ, ਨਾਨਕ ਕਹੈ ਜੋਗ ਕੈ ਲਖਣ[20] ॥੨੨॥
ਜਿਨ ਮਾਇਆ ਜਗ ਮੋਹਿਆ, ਬ੍ਰਹਮਾ ਬਿਸਨ ਮਹੇਸੁ॥

---

12 ਪਾ ਮਨ ਲਾਗੀ (ਉਹੀ)

13 ਇਸ ਬੰਦ ਦਾ ਅੰਕ ਸ. ਪ ਲ 671 ਵਿਚ 23 ਹੈ।

14 ਸ. ਪ ਲ ਨੰ. 2884 ਵਿਚ ਇਨ੍ਹਾਂ ਦੇ ਅੰਕ 1-2 ਹਨ। ਇਹ ਦੋਵੇ ਬੰਦ ਪੰਜ 765 ਵਿਚ ਨਹੀਂ ਹਨ। ਸ ਪ ਲ. ਨੰ 671 ਵਿਚ ਇਨ੍ਹਾਂ ਦੇ ਅੰਕ 13-14 ਹਨ। ਗ ਨ ਦ 1002 ਵਿਚ ਵੀ ਇਹ ਪ੍ਰਾਪਤ ਹਨ

15 ਪਾ ਲੋਭ (ਸ ਪ ਲ. ਨੰ 2884 ਅਤੇ ਸ ਪ ਲ. ਨੰ. 671)

16 ਪਾ ਜਮ ਜਗਾਤਿ ਨ ਲਾਗੈ ਤੇਰਾ (ਉਹੀ)

17 ਪਾ ਗਗਨ ਮੰਡਲ (ਉਹੀ/ਸ ਪ. ਲ ਨੰ. 671)

18 ਪਾ ਸਿੰਚ ਪਿਆਲਾ ਗਗਨ ਸਰਿ (ਉਹੀ)

19 ਜੁਗਤਿ (ਉਹੀ) ਜੋਗ ਜੁਗਤਿ ਕਰਿ ਜਤਨ ਸਮਾਏ (ਸ ਪ ਲ. 671)

20 ਸ. ਪ ਲ ਨੰ 2884 ਵਿਚ 17-22 ਵਾਲੇ ਬੰਦਾਂ ਦਾ ਨੰਬਰ 1-6 ਹੈ ਪਰੰਤੂ ਸ ਪ ਲ. ਨੰ 671 ਵਿਚ 19 22 ਵਾਲੇ ਬੰਦਾਂ ਦਾ ਅੰਕ 15 18 ਹੈ।

ਬ੍ਰਹਮਾਦਿਕ ਇੰਦ੍ਰਾਦਿਕ ਸਿਧ ਸਾਧਿਕ ਮੁਨਿ ਏਸੁ
ਜਤੀ ਸਤੀ ਭਵ ਭੀਖਕ ਰਸੀ ਮੋਹੀ ਮੋਹਨਹਾਰਿ।
ਇੰਦ੍ਰ ਇੰਦ੍ਰਾਦਿ ਜੋਗੁ ਜੁਗੁ ਹਉਮੈ ਚਿੰਤਾ ਧਾਰਿ।
ਦੇਵ ਦੇਵ ਸਬਾਇਆ ਸਿਧ ਸਾਧਿਕ ਮਨਿ ਧਿਆਨ।
ਨਾਨਕ ਕਾਲੁ ਜਾਲੁ ਬਸਿ ਯਾ ਹਰੇ, ਹਕਮ ਸਚੈ ਨੀਸਾਨੁ ॥੨੩॥
ਸਾਸਤ ਬੇਦ ਕਤੇਬ ਸੁਨਿ, ਨਰਕ ਸੁਰਗ ਤੇ ਜਾਹਿ।
ਮਾਇਆ ਮੋਹੈ ਗੁਰ ਸਬਦੁ ਬਿਨੁ, ਮਨਮੁਖਿ ਭਰਮਿ ਭਲਾਹਿ।
ਸੁਰਗ ਮਿਰਤ ਤਨ ਮੋਹਿਆ, ਸਪਤ ਲੋਕ ਪਾਤਾਲ।
ਆਕਾਸੀ ਬੈਕੁੰਠ ਲੋਕ ਸੇ, ਮੋਹੇ ਮਾਇਆ ਜਾਲ।
ਜੋ ਸਰਨਿ ਪਰੈ ਜਗਦੀਸ ਕੀ, ਸੰਤ ਜਨਾ ਪਗ ਰੇਨ।
ਨਾਨਕ ਸੋ ਦਰਸਨ ਪਾਇਸੀ, ਅਬਿਨਾਸੀ ਸੁਖ ਸੇਨ ॥੨੪॥
ਗੁਰ ਜਤ ਸਤ ਸਿਵਰਉ ਮੁਕਤਿ ਸਰੋਵਰ, ਜਪੁ ਤਪ ਸਹਜਿ ਧਿਆਨਾ
ਸੁਖ ਸਰੋਵਰ ਮੁਕਤਿ ਵਰ ਦਾਤਾ, ਘਟਿ ਘਟਿ ਸੋ ਪਿਰ ਦਾਨਾ
ਇਹ ਸੁਚ ਸੰਜਮੁ ਗੁਰ ਗਿਆਨ ਪਦਾਰਥ, ਹਰਿ ਅੰਤਰਿ ਭਗਤਿ ਖਜਾਨਾ।
ਮਿਥਿਆ ਲੋਭ ਭਏ ਮਨੁ ਸੂਚਾ, ਸਹਜਿ ਭਾਇ ਮਨੁ ਮਾਨਾ
ਮੁਕਤਿ ਸਰੋਵਰ ਭਾਇ ਸੁਮੁਕਤਾ, ਨਾਉ ਸੁਨਿ ਖਸਮ ਨਿਕਾਲਾ।
ਨਾਉਂ ਸੁਨਿ ਦਾਤਾ ਗਰਭ ਅਗਨਿ, ਪ੍ਰਭੁ ਪਾਇਆ ਦੀਨ ਦਇਆਲਾ ॥੨੫॥
ਤ੍ਰਿਭਵਣ ਮਹਿ ਘੂਲੇ ਅਮਰੁ ਪਦ ਡੰਡਾ, ਅਲਖ ਘਰਿ ਆਸਨੁ ਤ੍ਰਿਸਨਾ ਭਉ ਖੰਡਾ॥
ਸੋ ਆਕੁਲੁ ਪਾਵਹਿ ਸਤਿਗੁਰ ਕੀ ਸੇਵਾ, ਜਾਂ ਕਉ ਬੰਦਹਿ ਦੇਵੀ ਦੇਵਾ
ਜਿਹਾ ਅਨਰਸ ਸੁਆਦ ਬੇਚਖਣ, ਨਾਨਕ ਸਹਜਿ ਬੈਰਾਗਾ ਕੇ ਲਖਣ ॥੨੬।
ਬਿਮਲਾ ਨਦੀ ਉਲਟੀ ਤਰੈ, ਉਲਟੀ ਪਲਟਿ ਸਿਧੀਰੀ ਕਰੈ।
ਸੀਧਾ ਕਮਲ ਪੂਰਣ ਤਿਹ ਪਵਣ, ਹਉ ਨਿਵਾਰੈ ਆਵਾਗਵਣੁ।
ਮਨੁ ਪਵਨੈ ਕਉ ਸਬਦਿ ਲੇ ਬੰਧ, ਨਾਨਕ ਇਉਂ ਟੂਟੇ ਜਮ ਕਾ ਫੰਧ ॥੨੭॥
ਸੋ ਅਬਿਨਾਸੀ ਆਪੇ ਆਪਿ, ਕਾਲੁ ਬਿਕਾਲ ਕਉ ਮਾਰੈ ਥਾਪਿ।
ਪਰ ਘਰ ਜਾਇ ਨਾ ਸੁਨੇ ਅਨਕਥ, ਇਹ ਆਦਿ ਪੁਰਖ ਸਤਿਗੁਰ ਕੀ ਨਥ।
ਸਤਿਗੁਰ ਕੀ ਸੀਚਿਆ ਸੁਨ ਰੇ ਪੂਤ, ਨਾਨਕ ਜੁਗ ਜੁਗ ਸਤਿਗੁਰ ਅਉਧੂਤ ॥੨੮॥
ਅੰਤਰਜਾਮੀ ਮਿਲੈ ਸੁਹੇਲਾ, ਜਾਗਤ ਅਵਸਥਾ ਮਨ ਮਾਰਿ ਇਕੇਲਾ।
ਖਿਮਾ ਸਰਿ ਭਰਿਆ ਮਾਣਕੁ ਮੋਤੀ, ਅਮਰਾਪਰ ਖੜਿ ਕਿਨ ਮਾਲ ਪਰੋਤੀ
ਰੋਗੁ ਬਿਜੋਗੁ ਸੋਗ ਪਰਜਾਲੈ, ਆਪੁ ਪਛਾਤਾ ਗਤਿ ਮਤਿ ਨਾਲੈ
ਐਸਾ ਅਲਖ ਅਪਾਰ ਨਿਰਾਲਾ, ਨਾਨਕ ਦੀਨਾ ਪ੍ਰਤਿਪਾਲ ਸਮਾਲਾ[21] ॥੨੯।
ਅਰਚੈ ਕੇ ਘਰਿ ਰਹੈ ਉਦਾਸੁ, ਪਰਚੈ ਕੈ ਘਰਿ ਕਰੈ ਨਿਵਾਸ।

21 23 29 ਬੰਦ ਸ ਪ ਲ ਵਿਚੋਂ ਲਏ ਹਨ ਇਹ ਪੰਜ 765 ਵਿਚ ਨਹੀਂ ਹਨ। ਸ ਸ. ਵਿਚ ਵੀ ਇਹ ਮਿਲਦੇ ਹਨ ਉਥੇ ਉਨ੍ਹਾਂ ਦਾ ਨੰਬਰ 17-23 ਹੈ ਪਰ ਸ ਪ ਲ ਨੰ 2884 ਵਿਚ ਇਨ੍ਹਾਂ ਦੇ ਅੰਕ 18 24 ਹਨ ਬੰਦ ਨੰ. 30 ਦਾ ਅੰਕ ਪੰਜ. 765 ਵਿਚ 23 ਹੈ। ਨੰ 30 ਦਾ ਸ ਪ ਲ ਨੰ 67. ਵਿਚ ਅੰਕ 24 ਹੈ

ਪਰਚਾ ਛੋਡਿ ਅਰਚਾ ਦਰਿ ਖੇਲੈ, ਤੀਨ ਚਾਰ ਦੁਇ ਸਮ ਕਰ ਟੋਲੈ
ਨਉਂ ਦਰਿ ਮੂੰਦ ਇਕਤੁ ਘਹਿ ਜਾਇ, ਸੁੰਨ ਗੁਫਾ ਕੀ ਸੋਝੀ ਪਾਇ।
ਉਸ ਦਰ ਕਾ ਖੋਲੈ ਦਰਵਾਜਾ, ਸੁਣਿ ਦੇਖੈ ਤਹ ਅਨਹਦ ਬਾਜਾ।
ਊਹਾ ਸਰ ਸੁਭਰ ਅੰਮ੍ਰਿਤ ਰਸਿ ਭਰਿਆ, ਏਕ ਬੂੰਦ ਰਸਿ ਕਾਰਜ ਸਰਿਆ।
ਇਉਂ ਊਦਰੈ ਕੇ ਸਬਦਿ ਬਿਲਾਈ ਭਾਗੀ, ਨਾਨਕ ਕਹੈ ਸੋਈ ਬੈਰਾਗੀ ॥੩੦॥
ਸੋ ਬੈਰਾਗੀ ਜੋ ਥੈ ਮਹਿ ਆਵੈ, ਸਿਵ ਕੇ ਆਗੈ ਸਕਤਿ ਨਿਵਾਵੈ।
ਸਿਉ ਸਕਤੀ ਕੇ ਕਰਮ ਕਮਾਵੈ, ਅਜਰੁ ਵਸਤੁ ਅਗੋਚਰ ਪਾਵੈ।
ਐਸਾ ਅਉਖਦੁ ਖਾਹਿ ਗਵਾਰਾ, ਜਿਤੁ ਖਾਧੇ ਤੇਰੇ ਜਾਂਹਿ ਬਿਕਾਰਾ।
ਤਾਮਸ ਤਿਸਨਾ ਸ੍ਰਬ ਸਮੋ ਤਿਆਗੀ, ਨਾਨਕ ਕਹੈ ਸੋਈ ਬੈਰਾਗੀ[22] ॥੩੧॥
ਬੈਰਾਗੀ ਸੋ ਜੋ ਬੈਰਾਗ ਕਉ ਧਾਰੈ, ਸਾਸਿ ਸਾਸਿ ਹਰਿ ਨਾਮ ਚਿਤਾਰੈ।
ਸਹਜਿ ਕੈ ਆਸਣਿ ਰਾਖਥੋ ਚੇਤਾ, ਸੋ ਬੈਰਾਗੀ ਤਤ ਕਾ ਬੇਤਾ।
ਨੀਦ ਨਿਵਾਰਿ ਸੁੰਨਿ ਮਹਿ ਜਾਗੀ, ਨਾਨਕ ਕਹੈ ਸੋਈ ਬੈਰਾਗੀ[23] ॥੩੨॥

---

22 ਸ ਪ ਲ ਨੰ 2884 ਵਿਚ ਇਸ ਦਾ ਅੰਕ 26 ਅਤੇ ਸ. ਸ ਵਿਚ 28 ਹੈ। ਸ ਪ ਲ. ਵਾਲੀ ਹੱਥ-ਲਿਖਤ ਦੇ ਅੰਕ ਮਾਂਗਟ ਵਾਲੀ ਬੀੜ (ਖਾਰੀ ਬੀੜ) ਦੇ ਅਖ਼ੀਰ ਵਿਚ ਇਸੇ ਤਰਤੀਬ ਵਿਚ ਮਿਲਦੇ ਹਨ। ਨੰ 31 ਦਾ ਸ. ਪ ਲ 671 ਵਿਚ ਅੰਕ 25 ਹੈ।
23. ਨੰ 32 ਸ. ਪ ਲ. ਨੰ 671 ਵਿਚ ਨੰ 21 ਹੈ ਤੇ ਇਹ ਬਾਕੀਆ ਵਿਚ ਨਹੀਂ ਹੈ।

 

19

## ਜੋਗ ਰਤਨਮਾਲਾ ਰਾਗ ਰਾਮਕਲੀ ਮਹਲਾ ੧

---

***ਜੋਗ ਕਰਮ ਜੋਗ ਜੁਗਤਿ ਕਾ ਜਤਨੁ ਗਿਆਨਿ ਪਰਚੰਡ ਬਿਬੇਕ ਗਿਆਨ॥***
***ਜੋਗ ਬੈਰਾਗ ਧਿਆਉ ੧੯***

ਸਚਾ ਸਬਦੁ ਅਨਹਦੁ ਗਾਹਿਆ, ਅਨਹਦਿ ਰਾਤਾ ਸਚਿ ਸਮਾਇਆ ॥੧॥ਰਹਾਉ॥
ਆਸਣ ਸੋਧਿ ਨਿਰਾਲਮ ਤਾੜੀ, ਭਿਖਿਆ ਖਾਇ[1] ਸਹਜਿ ਬੀਚਾਰੀ।
ਸਿੰਙੀ ਸਬਦੁ ਵਜਾਏ ਨਾਦੁ, ਪਤ ਵੀਚਾਰੀ ਆਦਿ ਜੁਗਾਦਿ।
ਡੰਡਾ ਗਿਆਨ ਧਿਆਨ ਵੇਸਿ ਧਾਰੀ, ਨਾਨਕ ਜੋਗੀ ਜੁਗਤਿ ਬੀਚਾਰੀ ॥੧॥
ਸਰਮ ਕੀਆ ਮੁਦ੍ਰਾ ਮਾਇਆ ਤਿਆਗੀ, ਸਿਫਤੀ ਰਾਤੇ ਸਦਾ ਬੈਰਾਗੀ।
ਜੂਏ ਜਨਮੁ ਨ ਹਾਰੈ ਜੋਗੀ, ਆਇਆ ਹਰਖੁ ਨ ਗਇਆ ਸੋਗੀ।
ਕਰਨ ਨ ਸੁਨੈ ਕਾਹੂ ਕੀ ਨਿੰਦਾ, ਧਨੁ ਨਾਨਕ ਐਸੇ ਜੋਗਿੰਦ੍ਰਾ ॥੨॥
ਅਕਲਪ[2] ਮੜੀ ਮਹਿ ਬਹੈ ਨਿਰਾਲਾ, ਅੰਮ੍ਰਿਤ ਬਚਿ ਕਾ ਪੀਐ ਪਿਆਲਾ।
ਖੀਵਾ ਜੋਗੀ ਅੰਮ੍ਰਿਤ ਧਾਰੈ, ਸਚੈ ਰਸਿ ਮਾਤਾ ਸਚੁ ਬੀਚਾਰੈ।
ਨਿਰੰਜਨ ਪ੍ਰਾਣੀ ਪਾਰਗਿਰਾਮੀ, ਐਸੀ ਜੋਗੀ ਜੁਗਤਿ ਪਛਾਨੀ।
ਸਚੁ ਬਿਭੂਤਿ ਲਾਇ ਬੈਠਾ ਤਾੜੀ, ਨਾਨਕ ਜੁਗ ਜੁਗ ਭਗਤਿ ਨਿਰਾਰੀ[3] ॥੩॥
ਆਸਣੁ ਸਚੁ ਜਪੁ ਤਪੁ ਸਤੁ ਸੰਜਮ, ਆਸਾ ਮਾਹਿ ਨਿਰਾਸ ਨਿਰੰਜਨੁ।
ਦੇਇ ਪਰਦਖਣਾ ਗਗਨੰਤਰਿ ਚੜੈ, ਅਸਥਿਰ ਪਿੰਡੁ ਨ ਜੋਗੀ ਕਦੇ ਪੜੈ।
ਜਨਮ ਮਰਨ ਕੀ ਚੂਕੀ ਧਾਈ, ਨਾਨਕ ਜੋਗ ਜੁਗਤਿ ਕੀ ਕੀਮਤਿ ਪਾਈ ॥੪॥
ਸੁੰਨ ਨਿਰੰਤਰ ਦੀਜੈ ਬੰਧੁ, ਉਡੈ ਨਾ ਹੰਸਾ ਪੜੈ ਨ ਕੰਧੁ।
ਸਹਿਜ ਗੁਫਾ ਘਰਿ ਕਰੈ ਨਿਵਾਸ, ਗੁਰ ਕੈ ਸਬਦੁ ਅਤੀਤੁ ਉਦਾਸੁ।
ਗੁਰ ਕਾ ਭਗਤੁ ਇੰਦ੍ਰੀ ਕਾ ਜਤੀ, ਪ੍ਰਣਵਤਿ ਨਾਨਕ ਮੁਖ ਕਾ ਸਤੀ ॥੫॥
ਗੁਰ ਕਾ ਭਗਤੁ ਹਿਰਦੇ ਕਾ ਮੁਕਤਾ, ਹਿਰਦੈ ਧਰਮੁ ਨਾਮੁ ਦਾਨੁ ਜੁਗਤਾ।
ਐਸੀ ਜੁਗਤੀ ਜੋਗ ਕਉ ਪਾਲੈ, ਦਰਸਨ ਪਾਵੈ ਸਹਜਿ ਮਹਲੈ।

---

1. ਪਾ ਭਾਉ (ਗ ਨ ਦ 944)
2. ਪਾ ਅਕੁਲ (ਉਹੀ)
3. ਪਾ ਵੀਚਾਰੀ (ਉਹੀ)

ਦਰਸਨ ਪਰਸੈ ਹੋਇ ਨਿਹਾਲੁ, ਅਸਥਿਰ[4] ਭਇਆ ਨਾਹੀ ਸਿਰ ਕਾਲੁ।
ਕਾਇਆ ਨਗਰੀ ਭੁਗਤਿ ਪਲੈ ਪਾਇ, ਸਚੁ ਭੋਜਨੁ ਤ੍ਰਿਪਤੇ ਅਘਾਇ ॥੬॥
ਪੰਚੈ ਇੰਦਰੀ ਦ੍ਰਿੜ ਕਰ ਬੰਨੈ, ਗਿਆਨੁ ਬਾਣੁ ਲੇ ਸਤਿਸਰੁ ਸੰਨੈ।
ਅਹਿਨਿਸਿ ਨਿਹਚਲੁ ਧਿਆਨੁ ਧਰਿ ਬਹੈ, ਸਹਜਿ ਗੁਫਾ ਮਹਿ ਵਾਹਨੁ ਵਹੈ।
ਮਨੁ ਅਡੋਲੁ ਗੁਰ ਸਬਦਿ ਨ ਡੋਲੈ, ਪੀਵੈ ਅੰਮ੍ਰਿਤ ਹਰਿ ਤਤੁ ਵਿਰੋਲੈ।
ਤ੍ਰਿਹ ਕਾ ਮਾਹਿ ਮਿਲਾਵੈ ਮਾਨੁ[5], ਨਾਨਕ ਜੋਗ ਜੁਗਤਿ ਪਰਧਾਨੁ ॥੭॥
ਖੰਚਲ ਚਾਇ ਨ ਖੇਲੈ ਸਾਰੀ, ਗੁਰਮੁਖ ਤਿਆਗੈ ਪਰ ਗ੍ਰਿਹ ਨਾਰੀ।
ਸਬਦੁ ਸੁਰਤਿ ਕਾ ਕਰੇ ਵਖਿਆਨੁ, ਘਰ ਹੀ ਲਾਇ ਬਹੈ ਦੀਵਾਨੁ।
ਬਿਖਮੁ ਜੋਗੁ ਅਪਰੰਪਰ ਨਹੀਂ ਪਾਰੁ, ਨਾਨਕ ਕਥਨਾ ਕਰੜਾ ਸਾਰੁ।[6]
ਪੂਰਬ ਪਛਮਿ ਉਤਰ ਦਖਣਿ, ਚਉਪੜਿ ਖੇਲੈ ਗੁਰ ਕੇ ਲਖਣਿ।
ਤ੍ਰਿਕੁਟੀ ਸੰਧਿ ਮਿਲਾਏ ਬੀਣਾ, ਤ੍ਰਿਕੁਟੀ ਫੁਟੀ ਤਤੁ ਪਰਬੀਣਾ।[7]
ਗੁਰ ਪ੍ਰਸਾਦਿ ਸਹਜੇ ਲੀਣਾ।
ਉਤਰਿ ਅਉਘਟ ਕਰੈ ਨਿਵਾਸੁ, ਪ੍ਰਣਵਤਿ ਨਾਨਕ ਤਾਂ ਕਾ ਦਾਸੁ ॥੯॥
ਦਖਣ ਤੇ ਪਛਮ ਕੋ ਫਿਰੈ, ਪੂਰਬ ਤੇ ਦਖਣਿ ਗਉਣ ਕਰੇ।
ਮਾਨਿ ਸਰੋਵਰ ਕਰੈ ਇਸਨਾਨੁ, ਗਗਨ ਮੰਡਲ ਮਹਿ ਧਰੈ ਧਿਆਨ।
ਨਉ ਖੰਡ ਢੂੰਢੈ ਫਿਰਿ ਘਰਿ ਆਵੈ, ਨਾਨਕ ਦਸਵੇਂ ਸਹਜਿ ਸਮਾਵੈ ॥੧੦॥
ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ, ਗਗਨ ਮੰਡਲ ਮਹਿ ਰਾਖੈ ਚੇਤਾ।
ਪੰਚ ਇੰਦ੍ਰੀ ਕਰਿ ਰਾਖੈ ਦ੍ਰਿੜੁ, ਗਿਆਨ ਖੜਗ ਜਿਣੈ ਕਾਇਆ ਗੜੁ।
ਉਲਟੈ ਪਵਣੁ ਕਰੈ ਆਹਾਰ, ਤ੍ਰੈ ਗਣ ਮੇਟੈ ਖਾਵੈ ਸਾਰ।
ਨਾਨਕ ਅਗਮ ਕਥਾ ਕਾ ਅਗਮੁ ਬੀਚਾਰੁ ॥੧੧॥
ਆਸਾ ਮਨਸਾ ਹਉਮੈ ਮਾਰੀ, ਚਉਪੜ ਖੇਲੈ ਪਕੀ ਸਾਰੀ।
ਗੁਰਮੁਖ ਸਹਜਿ ਕਰੈ ਵਾਪਾਰੁ, ਅਨਹਦ ਵਾਜੈ ਰੁਣ ਝੁਣਕਾਰੁ।
ਤ੍ਰੈ ਗੁਣ ਮੇਟਿ ਤ੍ਰਿਬੀਣੀ ਮਿਣੈ, ਗੁਰਮੁਖਿ ਨਾਨਕ ਤ੍ਰਿਭਵਣ ਜਿਣੈ ॥੧੨॥
ਪੰਜ ਸਤ ਨੌਂ ਤੇਰਹ ਸਾਧੇ, ਗੁਰ ਪਰਸਾਦੀ ਦੂਤਾਂ ਬਾਧੇ।
ਸੁਰਤਿ ਬਿਚਖਣ ਸੂਰਾ ਪੂਰਾ, ਗੁਰ ਕੇ ਸਬਦਿ ਮਹਾ ਬਲ ਸੂਰਾ।
ਸਹਜੇ ਰਹੈ ਗੰਡੀਰੁ ਚੜਾਇ, ਦੂਤਾਂ ਦੁਸਟਾਂ ਮਾਰੈ ਘਾਇ।
ਬੰਕ ਨਾੜਿ ਰਸੁ ਤਿਆਗਿ ਰਸਾਇਣੁ[8], ਤ੍ਰਿਕੁਟੀ ਫੁਟੀ ਮੁਕਤਿ ਪਰਾਇਣੁ ॥੧੩॥
ਤ੍ਰਿਕੁਟੀ ਫੂਟੀ ਸਸੀਅਰ ਫੂਟਾ, ਦੁਬਿਧਾ ਕੀ ਮਟੁਕੀ ਫੁਟੀ ਭਉ ਛੂਟਾ।
ਸੁੰਨ ਸਮਾਧਿ ਗਗਨੰਤਰਿ ਤਾੜੀ, ਬੈਠਾ ਤਖਤਿ ਰਾਜਾ ਪੰਚਕਾਰੀ।

---

4 ਪਾ ਅਮਰੁ (ਉਹੀ,

5 ਇਹ ਛੋਟੀ ਰਤਨਮਾਲਾ ਦੀ ਪਹਿਲੀ ਤੁਕ ਵੀ ਹੈ।

6 ਇਹ ਜਪੁਜੀ ਦੀ 37ਵੀ ਪਉੜੀ ਨਾਲ ਮਿਲਦੀ ਤੁਕ ਹੈ। ਉਹ ਤੁਕ ਹੈ "ਨਾਨਕ ਕਥਨਾ ਕਰੜਾ ਸਾਰੁ."

7 ਇਹ ਅਧੀ ਤੁਕ ਗ ਨ ਦ 1002 ਵਿਚ ਨਹੀਂ।

8 ਪਾ ਸਮਾਇਣੁ (ਗ ਨ ਦ 944)

ਅਦਲੀ ਤਖਤਿ ਬਹੈ ਸਚੁ ਨਿਆਈ, ਸਚੁ ਐਸੀ ਜੋਗ ਜੁਗਤਿ ਕੀ ਪਾਈ ॥੧੪॥
ਪ੍ਰਥਮੈ ਤਿਆਗੈ ਹਉਮੈਂ ਸਕਤਿ, ਤਖਤਿ ਨਿਵਾਸੀ ਬੈਠਾ ਤਖਤਿ।
ਸਰੁ ਸੁਭਰ ਹੈ ਭਰਿ ਲੀਲਾਣਾ, ਅਮਿਓ ਮਹਾ ਰਸੁ ਪੀ ਅਘਾਣਾ।
ਅਨਹਦਿ[9] ਰਾਤਾ ਲਾਲ ਗਲਾਲੁ, ਅਮਰ ਅਜੂਨੀ ਸਦਾ ਨਿਹਾਲੁ ॥੧੫॥
ਕਾਇਆ ਨਗਰੀ ਮਹਿ ਅਸਥਿਰੁ ਹੋਵੈ, ਗੁਰਮਖਿ ਜਾਗੈ ਸਹਜੇ ਸੋਵੈ।
ਚੰਦ ਸਰਜ ਕੀ ਪਾਏ ਧੁਨੀਆ, ਹਰਿ ਕੈ ਅੰਕਿ ਸਮਾਵੈ ਗੁਣੀਆ।
ਹਰਖ ਨ ਸੋਗ ਸਦਾ ਅਨੰਦੁ, ਗਿਆਨ ਬਿਬੇਕੀ ਪਰਮਾਨੰਦੁ ॥੧੬॥
ਪਰ ਗ੍ਰਿਹ ਜਾਇ ਨ ਭਿਖਿਆ ਕਰੈ, ਪਰ ਰੂਪ ਨ ਦੇਖੈ ਪਰ ਦਰਬੁ ਨ ਹਿਰੈ।
ਨਿੰਦ ਚਿੰਦ ਕਿਸੇ ਵੀ ਕਰੈ ਨ ਤਾਤਿ, ਕਾਇਆ ਅਗਨਿ ਕਰੇ ਨਿਭਰਾਤਿ।
ਸਤਿਗੁਰ ਪੁਰਖ ਬੋਲੈ ਸਤਵਾਦੀ, ਨਾਨਕ ਅਸਥਿਰ ਆਦਿ ਜੁਗਾਦਿ ॥੧੭॥
ਚੰਚਲ ਜਾਇ ਨ ਦੇਖੈ ਰੰਗੁ, ਪਰ ਨਾਰੀ ਨਾਲਿ ਨ ਕਰਈ ਸੰਗ।
ਨਿਮ੍ਰਤਾ ਖਿਭੂਤ[10] ਉਦਾਸੀ ਪਰਖਾ, ਨਿਝਰ[11] ਧਾਰਿ ਉਨਮਨਿ ਕੀ ਬਰਖਾ।
ਬ੍ਰਹਮ ਗਿਆਨ ਕਾ ਦੇਵੈ ਬੰਧੁ, ਪ੍ਰਣਵਤ ਨਾਨਕ ਅਸਥਿਰ ਕੰਧੁ ॥੧੮॥
ਗਿਆਨ ਖੜਗ ਲੈ ਮਨੁ ਸਿਓ ਲੂਝੇ, ਮਰਮੁ ਦਸਾ ਪੰਚਾ ਕਾ ਬੂਝੈ।
ਪੰਚ ਮਾਰਿ ਘਰਿ ਬਹੈ ਸੰਤੋਖ, ਹਊਮੈ ਦੁਬਿਧਾ ਮੇਟੈ ਦੋਖ।
ਪੰਚ ਅਗਨਿ ਨਹੀ[12] ਕਾਇਆ ਜਾਲੈ, ਸਤਵੰਤਾ ਸਤੀ ਬਹੈ ਧਰਮਸਾਲੇ।
ਸਹਜਿ ਸੰਤੋਖ ਕੀ ਭਿਖਿਆ ਲੇ, ਨਾਨਕ ਜੋਗੀ ਸਹਜਿ ਮਿਲੇ ॥੧੯॥
ਸਹਜਿ ਮਿਲੇ ਜੋਗੀ ਪਰਵਾਣੁ, ਸਚੁ ਜੋਗ ਗੁਰ ਸਬਦੁ ਪਛਾਣੁ।
ਜੋਗ ਜੁਗਤਿ ਗੁਰ ਸਬਦੀ ਰਾਤਾ, ਅਮਰੁ ਭਇਆ ਫਿਰਿ ਕਾਲੁ ਨ ਖਾਤਾ।
ਸਚੁ ਜੋਗ ਪ੍ਰਾਣ ਪਤਿ ਪਰੀ, ਨਾਨਕ ਜੋਗੀ ਭਇਆ ਹਜੂਰੀ ॥੨੦॥
ਦੇਹ ਨਗਰ ਮਹਿ ਖੋਜੈ ਦੇਖੈ, ਗੁਰ ਕੈ ਸਬਦ ਮਹਲੁ ਘਰੁ ਪੇਖੈ।
ਦਸਵੈ ਦੁਆਰੈ ਲਾਵੈ ਡੋਰੀ, ਗੁਰ ਕਾ ਸਬਦੁ ਅਨਹਦ ਲੋਰੀ।
ਪਾਰਸੁ ਪਰਸਿ ਪ੍ਰੇਮ ਪਦੁ ਪਾਵੈ। ਨਾਨਕ ਸੰਨ ਸਮਾਧਿ ਲਗਾਵੈ ॥੨੧॥
ਨਉ ਦਸ ਚਉਦਹ ਅਠ ਅਠਾਰਹ, ਤੀਨਿ ਚਾਰਿ ਪੰਜ ਸਤ ਬਾਰਹ।
ਸਤ ਸਤਾਈ ਚਉਦਹ ਹਟ ਨਾਲੇ, ਗੁਰ ਪੂਰੇ ਅੰਤਰਿ ਦੇਖਾਲੇ।
ਗੁਰਮੁਖਿ ਖੋਜਿਆ ਪਵਿਤ੍ਰ ਸਰੀਰੁ, ਨਾਨਕ ਪਾਇਆ ਗਹਿਰ ਗੰਭੀਰ ॥੨੨॥
ਬੋਲੈ ਸਤਿ ਸਤਿ ਸਤਿ ਵਾਦੀ, ਦੁਬਿਧਾ ਦੁਰਮਤਿ ਗੁਰਮੁਖਿ ਤਿਆਗੀ।
ਪੰਜਿ ਦੂਤ ਕਰਿ ਰਖੈ ਬੰਨਣੁ, ਗਗਨ ਮੰਡਲ ਮਹਿ ਰਖੇ ਥੰਮਣੁ।
ਗਗਨ ਮੰਡਲ ਮਹਿ ਅੰਮ੍ਰਿਤ ਕੂਆ, ਨਾਨਕ ਝੋਲਿ ਮਹਾ ਰਸੁ ਪੀਆ ॥੨੩॥
ਸੁੰਨ ਸਮਾਧਿ ਅਨਾਹਦਿ ਧਿਆਨੁ, ਅਕਲ ਪੁਰਖ ਪਰਾ ਗੁਰ ਗਿਆਨੁ।
ਅਗਮੁ ਰੂਪ ਤਿਸੁ ਰੂਪ ਨ ਰੇਖਿਆ, ਸਤਿਗੁਰ ਪਰਚੈ ਅੰਤਰਿ ਦੇਖਿਆ।

---

9 ਪਾ ਅਨਦਿਨ (ਉਹੀ)
10 ਪਾ ਭੂਤ (ਉਹੀ)
11 ਪਾ ਨਿਜਿ (ਉਹੀ)
12 ਪਾ ਨਰ (ਉਹੀ)

ਅਲਿਪਤ ਅਦ੍ਰਿਸਟੁ ਤਿਸੁ ਦਰਸਨੁ ਪਾਇਆ, ਆਦਿ ਪੁਰਖ ਗਰ ਪੁਰਖੁ ਮਿਲਾਇਆ।
ਆਦਿ ਨਿਰੰਜਨੁ ਮਿਲਿਆ ਸੁਭਾਇ, ਨਾਨਕ ਸਾਚੇ ਮਨੁ ਪਤੀਆਇ ॥੨੪॥
ਬੋਲੈ ਸਤਿ ਸਤਿ ਸਤਿ ਪੂਰਾ, ਸਤਿ ਪਰਖ ਬਚਨਾ ਕਾ ਸੂਰਾ।
ਅਗਮੁ ਨਿਗਮ ਜਾਣੈ ਜਾਣ, ਗੁਰ ਦਾ ਸਬਦੁ ਸਚੁ ਨੀਸਾਣੁ।
ਪਰੇ ਗੁਰ ਦੀਖਿਆ ਸਚੁ ਦੀਨੀ, ਚੀਨਸਿ ਆਪੁ ਤਤ ਪਰਬੀਨੀ।
ਮਨੁ ਮਾਨਿਆ ਪੂਰੇ ਗੁਰ ਏਕ, ਨਾਨਕ ਜੋਗ ਜੁਗਤਿ ਸਚੀ ਸਚੁ ਟੇਕ ॥੨੫॥
ਤ੍ਰਿਬਿਧਿ ਊਪਰਿ ਬੈਠਾ ਸਚਿ ਚਉਕਿ, ਨਉ ਘਰ ਥਾਪੇ ਬੈਠਾ ਨਉਂਕਿ।
ਨਾਭਿ ਕਵਲ ਸਤਸਰ ਪਰਗਾਸੁ, ਸਹਜਿ ਸੁਭਾਇ ਰਵੈ ਗੁਣਤਾਸੁ
ਚੜਿ ਸੁਮੇਰ ਬੈਸੇ ਅਸਥਾਨੰ, ਨਿਝਰੁ ਝਰੈ ਧੁਨਿ ਸਹਜਿ ਧਿਆਨੁ।
ਚੰਚਲ ਚਲਤੁ ਪਰਮ ਤਤੁ ਹੀਰਾ, ਨਾਨਕ ਜੋਤੀ ਜੋਤਿ ਮਿਲੀ ਮਨੁ ਧੀਰਾ ॥੨੬॥
ਉਲਟੇ ਪਵਨ ਮਨ ਸੁੰਨ ਸਮਾਵੈ, ਗਗਨੰਤਰਿ ਵਸੈ ਥਾਨਿ ਸੁਹਾਵੈ.
ਚੇਤਨ ਪੁਰਖ ਬੈਠਾ ਉਸੀਆਰੁ, ਰਾਖੇ ਬਸਤੁ ਅਨੂਪ ਅਪਾਰੁ।
ਅਉਘਟ ਘਾਟ ਬਿਖਮ ਹੈ ਬਾਟ, ਗੁਰਮੁਖਿ ਖੋਲੈ ਬਜਰ ਕਪਾਟ ॥੨੭॥
ਜੋਗੀ ਜੁਗਤਿ ਨਿਰੰਜਨ ਰੂਪ, ਆਤਮ ਚੀਨੈ ਦੇਵੈ ਧੂਪ।
ਧੂਪੇ ਆਪੁ ਗਗਨੰਤਰਿ ਚੜ, ਗਿਆਨ ਖੜਗ ਲੈ ਦੂਤਾ ਲੜੈ।
ਕਾਇਆ ਨਗਰੀ ਮੰਗਣ ਚੜਿਆ, ਨਾਨਕ ਅਸਥਿਰ ਕੰਧੁ ਨ ਜੋਗੀ ਪੜਿਆ ॥੨੮॥
ਗਰ ਕੇ ਸਬਦਿ ਅਡੋਲੁ ਨ ਡੋਲੈ ਮਨੂਆ ਜੀਤੇ ਚਉਪੜ ਖੇਲੈ
ਹੁਕਮੈ ਸੁਝੈ ਪਾਸਾ ਢਾਲੇ, ਰਹੈ ਅਤੀਤੁ ਨ ਪਵੈ ਜੰਜਾਲੈ।
ਥੋੜੀ ਨਿੰਦ੍ਰਾ ਅਲਪ ਅਹਾਰੁ, ਪ੍ਰਣਵਤਿ ਨਾਨਕ ਤਤੁ ਵੀਚਾਰੁ ॥੨੯॥
ਗ੍ਰਿਹ ਕੁਟੰਬ ਰਹੈ ਅਲਿਪਤਾ, ਗਰ ਪ੍ਰਸਾਦੀ ਸਚ ਹੀ ਮੁਕਤਾ।
ਅਹਰਣਿ ਮਤਿ ਅਚਲੁ ਨਹਿ ਚਲੈ, ਪੰਚ ਅਗਨਿ ਮਹਿ ਪੈ ਨਹੀ ਜਲੈ.
ਰਹੇ ਅਤੀਤੁ ਜੈਸੇ ਜਲਿ ਕਵਲ ਨਿਰਾਲਾ, ਓਹੁ ਦਇਆ ਵੰਤੁ ਹਰਿ ਦੀਨ ਦਇਆਲਾ।
ਧੀਰਜ ਧਰਮ ਖਿਮਾ ਧਨੁ ਗਹੇ, ਪ੍ਰਣਵਤੁ ਨਾਨਕ ਅਸਥਿਰ ਘਰਿ ਬਹੈ ॥੩੦॥
ਅਸਥਿਰ ਮਨੂਆ ਰਾਖੇ ਚੀਤ, ਪੰਜੇ ਇੰਦ੍ਰੀ ਦ੍ਰਿੜ ਕਰਿ ਜੀਤੁ।
ਕਾਇਆ ਅਗਨਿ ਬ੍ਰਹਮ ਪਰਜਾਲੈ, ਚੰਚਲ ਚੀਤੁ ਨ ਪਰ ਘਰਿ ਚਾਲੇ.
ਅਸਗਾ ਨਦੀ ਅਪੁਠੀ ਤਰੈ, ਕਵਲੁ ਬਿਗਾਸੇ ਸਚੁ ਉਚਰੈ।
ਜੋਗ ਜਗਤਿ ਕੀ ਪ੍ਰਾਣ ਪਛਾਨੁ, ਸਚੁ ਜੋਗ ਨਾਨਕ ਪਰਵਾਨੁ ॥੩੧॥
ਬੋਲੈ ਸਚ ਜਿਹਬਾ ਸਚੁ ਸਚਾ, ਸਚੁ ਚੜੈ ਪਉੜੀ ਗੜੁ ਉਚਾ।
ਲੇ ਮਣੀਆ ਲਾਲ ਪਰੋਵੇ ਕੰਠਿ, ਅਉਘਟਿ ਘਾਟਿ ਮਜਨੁ ਅਠਸਠਿ।
ਹੀਰੇ ਰਤਨ ਪਰੋਵੈ ਮਾਲਾ, ਧਿਆਨੁ ਨਿਰੰਤਰਿ ਰਹੈ ਨਿਰਾਲਾ ॥੩੨॥
ਗਿਆਨ ਖੜਗ ਲੇ ਸਰੁ ਸੰਧੇ ਬਾਣੁ, ਐਸੀ ਜੋਗੀ ਜੁਗਤਿ ਪਰਵਾਣੁ।
ਪੰਚ ਮਾਰਿ ਜੁਗਤਿ ਪਤਿ ਪਾਵੈ, ਆਕਾਸਿ ਨਿਰੰਤਰਿ ਸੁੰਨ ਸਮਾਵੈ।
ਨਿਜ ਘਰਿ ਰਹੈ ਅਕੁਲੀਣੁ ਨਿਰਾਲਾ, ਤਬ ਦਸਵੇਂ ਦੁਆਰੇ ਖੋਲੈ ਤਾਲਾ।
ਲਹੈ ਪਦਾਰਥ ਨਾਮੁ ਨਿਧਾਨੁ, ਸਤਸਰਿ ਮਜਨੁ ਕਰੇ ਇਸਨਾਨ।
ਤਤ ਤ੍ਰਿਬੇਣੀ ਤ੍ਰਿਕੁਟੀ ਖੋਲੇ, ਤਬਿ ਦਰਸਨ ਪਾਇਆ ਆਦਿ ਚਲੂਲੇ ॥੩੩॥

ਲੋਭ ਲਹਿਰਿ ਮਨੁ ਮਾਹਿ ਸੰਤੋਖੀ, ਸਗਲ ਕੋ ਰੇਣੁ ਨ ਕਿਸਹੀ ਕਾ ਦੋਖੀ।
ਸੁਰਤਿ ਬਿਚਖਣੁ ਪੂਰੀ ਮਤਿ, ਘਟਿ ਘਟਿ ਰਵਿ ਰਹਿਆ ਸਰਬਤਿ।
ਸੂਰਜ ਕਿਰਣਿ ਸਗਲ ਜਿਉ ਜੋਤਿ, ਰਾਜ ਰੰਕੁ ਸਮਸਰਿ ਏਕ ਦ੍ਰਿਸਟੋਤਿ ॥੩੪॥
ਧਾਵਤੁ ਵਰਜਿ ਰਖੈ ਇਕ ਠਾਇ, ਹਰਿ ਰਸਿ ਰਾਤਾ ਨਿਰਮਲ ਨਾਇ।
ਕੰਚਨ ਕਾਇਆ ਨਿਰਮਲੁ ਹੰਸੁ, ਸਚੀ ਜੋਤਿ ਨਿਰੰਜਨ ਅੰਸ।
ਗੁਰ ਕਾ ਸਬਦੁ ਜਪਿ ਮਿਟੈ ਅੰਧੇਰ, ਲਖ ਚਉਰਾਸੀ ਕਾ ਚੂਕੈ ਫੇਰੁ।
ਆਸਾ ਮਨਸਾ ਤੇ ਰਹੈ ਨਿਰਾਸ, ਪ੍ਰਣਵਤ ਨਾਨਕ ਤਾ ਕਾ ਦਾਸ ॥੩੫॥
ਪ੍ਰਥਮੇ ਸੋਧੇ ਕਾਇਆ ਸੁਧੁ, ਅੰਮ੍ਰਿਤ ਨਾਮੁ ਪ੍ਰਾਪਤ ਤੁਧੁ।[13]
ਸਹਜਿ ਸੁਭਾਇ ਹੋਇ ਅੰਮ੍ਰਿਤ ਜੰਮੈ, ਅੰਮ੍ਰਿਤ ਮਥੀਐ ਤਤੁ ਅਰੰਮੈ।
ਅੰਮ੍ਰਿਤ ਖਾਇ ਬਿਖੁ ਵੈਰੀ ਛੇਦੇ, ਮਨ ਮਾਣਕੁ ਗੁਰ ਸਬਦੀ ਭੇਦੇ।
ਅਸਥਿਰ ਕੰਧੁ ਜੋਗੀ ਨਿਜ ਘਰਿ ਰਹੈ, ਕਉਲਾਸਣਿ ਊਪਰਿ ਜੋਗੀ ਬਹੈ।
ਸਬਦੁ ਅਨਾਹਦ ਆਦਿ ਜੁਗਾਦਿ, ਨਾਨਕ ਰਾਤਾ ਗੁਰ ਪਰਸਾਦਿ ॥੩੬॥
ਕਵਲਾਸੁਣੁ ਊਪਰਿ ਜੋਗੀ ਸਚੁ ਧਾਨੁ, ਤ੍ਰਿਭਵਣੁ ਪ੍ਰੀਤਮੁ ਅਪਰੰਪਰ ਮਾਨ।
ਤਹਾ ਅਸਥਿਰੁ ਜੋਗੀ ਨਿਜ ਘਰਿ ਬਸੈ, ਪੇਖਿ ਅਚਰਜੁ ਅਨਾਹਦਿ ਰਚੈ।
ਤਹਾਂ ਅਕਾਲ ਕਾਇਆ ਜੋਗੀ ਪ੍ਰਾਪਤਿ ਹੋਇ, ਤਹਾ ਅਸਥਿਰ ਕੰਧ ਫਿਰਿ ਮਰੈ ਨ ਕੋਇ ॥੩੭॥
ਸੁੰਨ ਸਰੋਵਰ ਮਜਨੁ ਕਰੈ, ਸਹਜਿ ਗੁਫਾ ਕੇ ਘਰ ਮਹਿ ਬਹੈ।
ਮਾਣਕ ਲਾਲੁ ਅਨੂਪ ਵਣਜੈ ਵਣਜਾਰਾ, ਨਾਨਕ ਪਰਖੈ ਪਰਖਣਹਾਰਾ।
ਖਰੇ ਖਜਾਨੇ ਖੋਟੇ ਰਾਲਿ , ਸਚੁ ਸਰਾਫ ਸਿਞਾਤੇ ਸਾਲਿ ॥੩੮॥
ਸੁੰਨ ਗੁਫਾ ਮਹਿ ਤਾੜੀ ਲਾਏ, ਦਸਵੇ ਦੁਆਰੈ ਨਾਦੁ ਬਜਾਏ।
ਜੋਤਿ ਪ੍ਰਗਾਸੁ ਗੁਰ ਸਬਦੀ ਹੋਵੈ, ਤ੍ਰੈ ਗੁਣ ਮੇਟਿ ਚਉਥੈ ਸੁਖਿ ਸੋਵੈ।
ਦੇ ਪਰਦਾਖਣਾ ਕਰੇ ਨਮਸਕਾਰੁ, ਚੜਿ ਸੁਮੇਰਿ ਦੇਖੈ ਨਾਨਕ ਗਗਨਾਰਿ ॥੩੯॥
ਜਪੁ ਤਪੁ ਸੰਜਮ ਸੁਰਤਿ ਬਚਖਣ, ਸਤਿਗੁਰ ਸਾਧੂ ਕਾ ਏਹੁ ਲਖਣ।
ਸੁਚੇਤ ਪਿੰਡ ਨ ਕਦੇ ਅਚੇਤਾ, ਸਾਧ ਪਿੰਡ ਕਉ ਸਦ ਹੀ ਚੇਤਾ।
ਚੇਤਨਾ ਮੁਖੀ ਸਦਾ ਦਰਿ ਸੁਖੀ, ਅਚੇਤੁ ਪਿੰਡ ਨਾਨਕ ਦਰਿ ਦੁਖੀ ॥੪੦॥
ਹਰਿ ਗੁਣ ਗਾਵੈ ਸਹਜ ਬਿਗਾਸੀ, ਗੁਰ ਕੈ ਸਬਦਿ ਅਤੀਤ ਉਦਾਸੀ।
ਅਨਹਦ ਵਾਜੈ ਰੁਣ ਝੁਣਕਾਰ, ਤ੍ਰਿਕੁਟੀ ਛੂਟੀ ਮੁਕਤਿ ਦੁਆਰ।
ਦਸਵੇ ਦੁਆਰਿ ਚੜਿ ਅੰਮ੍ਰਿਤ ਪੀਵੈ। ਨਾਨਕ ਜੁਗ ਜੁਗ ਅਸਥਿਰ ਥੀਵੈ ॥੪੧॥
ਜਪੁ ਤਪੁ ਸੰਜਮ ਸਚੁ ਨਿਰਾਲਾ, ਐਸੀ ਰਤਨ ਪਰੋਵੈ ਮਾਲਾ।
ਰਹੈ ਇਕੰਤਿ ਅਨਗ੍ਰਿਹਿ ਨਿਹਚਲਿ, ਏਕ ਟੇਕ ਏਕਾ ਅੰਚਲਿ।
ਜੋਗ ਜੁਗਤਿ ਕੀ ਸਚੀ ਚਾਲਾ, ਪ੍ਰਣਵਤ ਨਾਨਕ ਸੁਣਹੋ ਬਾਲਾ ॥੪੨॥
ਸੁਣਹੋ ਅਉਧੂ ਜੋਗੁ ਨ ਪਾਇਆ, ਪਿੰਡ ਅਪਰਚੇ ਭਿਖਿਆ ਖਾਇਆ।
ਬਿਨ ਹਰਿ ਸਬਦਿ ਅੰਧੇਰ ਗੁਬਾਰ, ਅੰਤਿ ਕਾਲਿ ਸਿਰਿ ਆਵੈ ਭਾਰ।
ਜੁਗ ਨ ਪਾਇਆ ਜੁਗਤਿ ਗਵਾਈ, ਕਿਤੁ ਕਾਰਣਿ ਸਿਰਿ ਛਾਈ ਪਾਈ ॥੪੩॥

13 ਪਾ ਢੁਧੁ (ਗੁ ਨ ਦ 944/ਗੁ. ਨ ਦ 1002)

ਬਾਰਹ ਪੰਥੀ ਜੋਗ ਨ ਪਾਇਆ, ਬਿਨ ਗੁਰ ਸਬਦੈ ਭਰਮਿ ਭੁਲਾਇਆ।
ਪਾਖੰਡ ਕੀਨੈ ਜੋਗ ਨ ਹੋਇ, ਬਿਨ ਗੁਰ ਪੂਰੇ ਮੁਕਤ ਨ ਕੋਇ।
ਬਿਨ ਨਾਵੈ ਭੇਖ ਕਰਹਿ ਬਹੁਤੇਰੇ, ਜੋਗ ਨ ਪਾਇਆ ਲਿਖਤੁ ਲਿਲੇਰੇ ॥੪੪॥
ਰੰਗਿ ਨਹੀ ਰਾਤਾ ਰਸਿ ਨਹੀ ਫਲਿਆ, ਬਿਨੁ ਗੁਰ ਸਬਦੈ ਜਲਿਆ ਬਲਿਆ।
ਕਨਆ ਫਾਟੇ ਸਸੀਅਰ ਨਹੀਂ ਫੂਟਾ, ਜੋਗੁ ਨ ਪਾਇਆ ਸੁਨਿਹੋ ਅਵਧੂਤਾ।
ਮਾਇਆ ਮਾਗਤੁ ਲੋਭ ਲੁਭਾਨਾ, ਬਿੰਦੁ ਟਾਰਿ ਅੰਤਿ ਪਛੁਤਾਨਾ।
ਕਾਚੀ ਪਿੰਡੀ ਸਬਦੁ ਨ ਚੀਨੈ, ਬੂਡਤ ਬਡੇ ਭਵਜਲ ਭੀਨੈ।
ਪਵਨ ਸਾਧਿ ਸਾਧਨਾ ਨਹੀਂ ਕਰੀ, ਨਹ ਸਚ ਅਰਾਧਿਆ ਨ ਤਾਰੀ ਤਰੀ ॥੪੫॥
ਅੰਤਰਿ ਦੁਰਮਤਿ ਹਉਮੈ ਰੋਗ, ਬਨਿਤਾ ਛੋਡਿ ਬੇ ਨਦਰਿ ਬਿਓਗ।
ਕਾਮ ਕ੍ਰੋਧ ਜਲੈ ਦਿਨੁ ਰਾਤਿ, ਦੂਖ ਭੂਖ ਸਹੇ ਪਰ ਘਰਿ ਕੀ ਤਾਤਿ।
ਮੂੰਡ ਮੁਡਾਇਐ ਜੋਗੁ ਨਾ ਹੋਈ, ਘਰਿ ਘਰਿ ਮਾਗਤੁ ਜਨਮੁ ਗਇਓਈ।
ਜੋਗੁ ਨਾ ਪਾਇਆ ਜੁਗਤਿ ਗਵਾਈ, ਕਿਤੁ ਕਾਰਣਿ ਸਿਰਿ ਛਾਈ ਪਾਈ ॥੪੬॥
ਜੋਗੁ ਅਭਿਆਸ ਖਟ ਕਰਮ ਕਮਾਵਹਿ, ਦਸਵੇਂ ਦੁਆਰਿ ਜੀਉ ਪਉਣ ਚੜ੍ਹਾਵਹਿ।
ਤਟ ਤੀਰਥ ਭਵਹਿ ਦਿਸੰਤਰ ਦੇਸਾ, ਬਿਨੁ ਸਬਦੈ ਝੂਠੇ ਸਭ ਭੇਸਾ।
ਮੋਨਿ ਧਾਰੀ ਬਹ ਮੋਨਿ ਧਿਆਨਾ, ਇਕ ਨਿਰਾਹਾਰੀ ਸਭੁ ਝੂਠ ਗੁਮਾਨਾ।
ਇਕ ਤਪੀ ਹਠੀ ਹਠੀਏ ਇਕ ਰੰਗੇ, ਇ ਨਗਨ ਫਿਰਹਿ ਸਦ ਸਦਹੀ ਨਾਗੇ।
ਇਕ ਰਹਹਿ ਬਿਬਾਣੀ ਮੜੀ ਮਸਾਣੀ, ਬਿਨ ਗੁਰ ਪੂਰੇ ਤਤੁ ਨ ਪਛਾਣੀ[14] ॥੪੭॥
ਗੁਰ ਪਰਸਾਦੀ ਰੰਗਿ ਰਸਿ ਮਿਲਿਆ, ਅਮਰੁ ਭਇਆ ਫਿਰਿ ਪਿੰਡ ਨ ਪੜਿਆ।
ਸਚੁ ਜੋਗੁ ਗੁਰ ਸਬਦਿ ਕਮਾਈ, ਸਬਦੁ ਅਨਾਹਦਿ ਕਿੰਗੁਰੀ ਵਾਈ।
ਸਬਦੁ ਅਰਾਧਿ ਪਵਨੁ ਵਸਿ ਕੀਤਾ, ਮਨ ਅਜੀਤ ਗੁਰ ਸਬਦੀ ਜੀਤਾ।
ਸਚੁ ਜੋਗੁ ਸਤਿਗੁਰ ਤੇ ਪਾਇਆ, ਨਾਨਕ ਜੋਗੀ ਸਹਿਜ ਸਮਾਇਆ ॥੪੮॥
ਅਕਲ ਪੁਰਖ ਪਰਾ ਗੁਰ ਗਿਆਨੁ, ਘਟਿ ਘਟਿ ਅੰਤਰਿ ਬ੍ਰਹਮ ਪਛਾਨ।
ਸਾਖ ਤਰੋਵਰ ਜਿਸ ਕੀ ਸਭ ਛਾਇਆ, ਅਚਰਜੁ ਰੂਪ ਹਰਿ ਨਦਰੀ ਆਇਆ।
ਉਚਰਜ ਸੁਲਤਾਨ ਸਹੁ ਸਹੀਆ, ਆਪਹੁ ਆਪਿ ਉਪਾਏ ਜੀਆ।
ਅਪਨੀ ਗਤਿ ਮਿਤਿ ਆਪੇ ਜਾਣੈ, ਪ੍ਰਣਵਤ ਨਾਨਕ ਸਦ ਕੁਰਬਾਣੇ ॥੪੯॥
ਅਗਧ ਅਗਾਧਿ ਮਿਤਿ ਕਿਨੈ ਨ ਪਾਈ, ਖੰਡ ਬ੍ਰਹਮੰਡ ਰਹੇ ਲਿਵ ਲਾਈ।
ਸਾਧਿਕ ਸਿਧਿ ਗੁਰੂ ਬਹੁ ਚੇਲੇ, ਅਫਰਿਉ ਕਾਲੁ ਸਬਦੈ ਬਿਨੁ ਪੇਲੇ।
ਤਾ ਕਾ ਅੰਤੁ ਨ ਕਿਨਹੀ ਪਾਇਆ, ਬਹੁ ਬਿਅੰਤ ਸਸਚੁ ਸਾਚਿ ਸਮਾਇਆ।[15]
ਏਹੁ ਅੰਤ ਨ ਜਾਣੈ ਕੋਈ, ਨਾਨਕ ਕੀਮਤਿ ਕਹਣੁ ਨ ਹੋਈ ॥੫੦॥੧॥੧੯॥

ਧਿਆਉ ਪੂਰਾ ਹੋਇਆ ਰਾਗੁ ਰਾਮਕਲੀ ਜੋਗ ਮਾਰਗੁ ਰਤਨ ਮਾਲਾ ਜੋਗ ਕਰਮ ਜੋਗ।
ਜੁਗਤਿ ਕਾ ਜਤਨੁ ਗਿਆਨ ਪਰਚੰਡ ਬਿਬੇਕ ਗਿਆਨ ॥ ਧਿਆਉ ॥੧੯॥
ਉਨੀਹਵਾ ਪੜਉੜਾਆ 50 ਪੰਚਾਸ ਕਾ ॥

14 ਪਾ ਜਾਣੀ (ਗ ਨ ਦ ਨੰ 944)
15 ਇਹ ਸਾਰੀ ਸਤਰ ਗੁ ਨ ਦ ਨੰ 944 ਵਿਚ ਨਹੀਂ ਹੈ।

20

## ਰਾਗ ਗਉੜੀ ਮਹਲਾ ੧

### *ਅਉਤਾਰ ਮਾਲਾ ਜੁਗਾ ਕੀ ਧਿਆਊ (ਕਾਮਿਯਾਰੇ ਕੀ ਧੁਨਿ)*

ਓਅੰ ਏਕੁ ਨਿਰੰਜਨ ਆਦਿ ਦੁਜਾ ਨਾਹਿ ਕੋਇ ।
ਪਰੇਹੁ ਪਰੇ ਜੁਗਾ ਆਦਿ ਆਪਿ ਵਰਤਦਾ ।
ਆਦਿ ਅਨੀਲ ਅਨਾਹਦਿ ਅਨਹਦ ਨਮਸਕਾਰ ।
ਇਕਤੈ ਨਾਮ ਸੁਆਦਿ ਇਕੋ ਜੁਗਹ ਜੁਗੋ ।
ਸਤਿਗੁਰ ਕੇ ਪ੍ਰਸਾਦਿ ਏਕੁ ਵਖਾਣੀਐ ।
ਨ ਲੀਜੈ ਰਸਨਾ ਦੂਜਾ ਸਾਦੁ ਜਪੀਐ ਪਾਰਬ੍ਰਹਮ ।
ਹਉਮੈ ਸੇਤੀ ਬਾਦੁ ਜਨਮੁ ਨਾ ਹਾਰੀਐ ।
ਸਭਕੋ ਪਚਿਆ ਬਾਦਿ ਸੇਵਕ ਉਬਰੇ ॥੧॥
ਬੈਠਾ ਧੁੰਦੂਕਾਰ ਆਪਿ ਛਪਾਇ ਕੈ ।
ਸਣ ਧਰਤੀ ਗੈਣਾਰ ਦਿਸਨਿ ਭਾਲਵੇ ।
ਤਦ ਅਗਰ ਫੂਲ ਮਹਕਾਰ ਨ ਆਵੈ ਬਾਸਨਾ ।
ਤਦਿ ਪੁਰਖ ਨਾ ਦਿਸੈ ਨਾਰਿ ਨਾ ਮਮਤਾ ਮੋਹ ਹੇਤ ।
ਤਦਿਹੁ ਨਹੀ ਅਠਾਰਹ ਭਾਰ ਮਹੀ ਬਨਾਸਪਤਿ ।
ਤਦਹੁ ਖਾਣੀ ਬਾਣੀ ਚਾਰ ਨ ਚਾਰੇ ਜੁਗ ਸੇ ।
ਤਦ ਸੂਰਜ ਬਿਨਾ ਅੰਧਿਆਰ ਨ ਦਿਸੈ ਚਾਦਨਾ ।
ਤਦਿ ਪਵਣ ਪਾਣੀ ਕਲਧਾਰਿ ਨ ਨਦੀਆਂ ਨੀਰ ਸੇ ॥੨॥
ਤਦ ਭੁਖ ਨਾ ਤ੍ਰਿਖਾ ਅਹਾਰ ਨ ਆਲਸ ਨੀਂਦ੍ਰਾ ।
ਤਦਿ ਬੇਦ ਕਤੇਬ ਬੀਚਾਰ ਨਾ ਕਿਸੈ ਸੁਣਾਇੰਦੇ ।
ਤਦ ਸਉਦਾ ਨਾ ਬੈਪਾਰ ਨਾ ਮਾਇਆ ਮੋਹ ਸੀ ।
ਤਦ ਹਟੁ ਪਟਣੁ ਬਾਜਾਰ ਨ ਰਾਜੇ ਦੇਸ ਥੇ ।
ਤਦ ਜੋਗ ਧਿਆਨ ਜਟ ਧਾਰਿ ਨ ਚੇਲਾ ਗੁਰੂ ਕੋਇ ।
ਤਦ ਸੁਰਗਾ ਨ ਮਿਰਤੁ ਪਾਇਆਲ ਨਾ ਪਰਬਤ ਮੇਰੂ ਸੇ ।
ਤਦ ਬੱਗਾ ਨ ਰੱਤਾ ਕਾਲਾ ਪੀਲਾ ਰੂਪ ਕੋਇ ।

 

ਤਦ ਥੋੜਾ ਨ ਪਾਸਾਰੁ ਨ ਸੁਣੀਐ ਵੇਖੀਐ।
ਤਦ ਸਪਤ ਦੀਪ ਕੁੰਟ ਚਾਰਿ ਨ ਰਤਨ ਸਮੁੰਦ ਸੋ।
ਤਦ ਭਾਉ ਨ ਭਗਤਿ ਪਿਆਰੁ ਨ ਕਿਸੈ ਕੋ ਸੇਵੰਦਾ।
ਤਦ ਧਉਲੇ ਕ ਸਿਰ ਭਾਰੁ ਨ ਪਾਪ ਨ ਪੁੰਨ ਕਿਹੁੰ।
ਤਦਿ ਰਚਿਆ ਸਿਰਜਣਹਾਰੁ ਨ ਆਵਾਗਉਣ ਕਿਛੁ।
ਤਦ ਕੀਤੇ ਨ ਅਉਤਾਰ ਨ ਰੂਪੀ ਖੇਲਿਆ।
ਤਦਿ ਰੁੱਤੀ ਥਿਤੀ ਵਾਰੁ ਨ ਕੋਈ ਚਾਲਦਾ।
ਤਦ ਹਿੰਦੂ ਤੁਰਕ ਬੀਚਾਰ ਨ ਕੋਈ ਮੰਨਦਾ।
ਤਦਿ ਹਿੰਦੂ ਤੁਰਕ ਬੀਚਾਰ ਨ ਕੋਈ ਮੰਨਦਾ।
ਤਦਿ ਨ ਕੋ ਮਰੇ ਨ ਮਾਰਿ ਨ ਵਾਹੀਐ ਬੀਜੀਐ।
ਤਦਿ ਰੋਗ ਸੋਗ ਵੇਕਾਰ ਨ ਦੁਖੀਆ ਸਖੀ ਕੋਇ।
ਤਦ ਆਪਿ ਨਿਰੰਜਨ ਨਿਰੰਕਾਰ ਬੈਠਾ ਧਿਆਨ ਲਾਇ ॥੩॥
ਤਦਿ ਉੱਦਮ ਸਿਰਜਣਹਾਰ ਕੀਤਾ ਸ੍ਰਿਸ਼ਟਿ ਦਾ।
ਪਹਲੇ ਭਇਆ ਓਅੰਕਾਰ ਜਾ ਕੁਦਰਤਿ ਸਾਜੀਐ।
ਧਉਲ ਧਰਮੁ ਸਿਰੁ ਭਾਰੂ ਧਰਤਿ ਟਿਕਾਇਅਨੁ।
ਪਾਣੀ ਪਉਣ ਅਕਾਰ ਬਸੰਤਰੁ ਸਾਜਿਆ।
ਤਦ ਰਚਦਾ ਸਿਰਜਣਹਾਰ ਮਨਸਾ ਦੇਵੀਐ।
ਤਿਸਦਾ ਆਪੁ ਭਤਾਰੁ ਜੁਗਤਿ ਸਿਗਾਰਿਉਨੁ।
ਕੀਤੋਨੁ ਸੰਗ ਪਿਆਰੁ ਜੰਤਤਿ ਸਾਜੀਓ।
ਬ੍ਰਹਮਾ ਬਿਸਨ ਸਿਰਦਾਰੁ ਉਪਾਈਓ ਮਹਾਦੇਵ।
ਦੇਵੀ ਕਾ ਪਰਵਾਰੁ ਧੁਰਹੁ ਧੁਰ ਵਸਿਆ।
ਈਸਰ ਨੋ ਭੰਡਾਰੁ ਕਿਤੋਨੁ ਆਪਣਾ।
ਰਾਜ ਤਖਤੁ ਅਰੁ ਕਾਰੂ ਦਿਤੋਨੁ ਬਿਸਨੁ ਨੋ।
ਰਚਨਾ ਦਾ ਬਿਉਹਾਰ ਬ੍ਰਹਮੇ ਸਉਪਿਅਨੁ।
ਰਚਹੁ ਤਸੀ ਸੰਸਾਰ ਮੇਰੀ ਆਗਿਆ।
ਸਭੁ ਮੇਰਾ ਪਰਵਾਰ ਤੁਸਾਡੇ ਸੰਗ ਹਉ ॥੪॥
ਸਤੁ ਸੰਤੋਖ ਉਪਾਇ ਧਰਮ ਪਰਗਟਾਇਆ।
ਦਇਆ ਭਉ ਸਿਉ ਲਾਇ ਉਪਾਇਅਨੁ ਪੰਚ ਤੱਤ।
ਪੰਜੀਸ ਪ੍ਰਿਕ੍ਰਤੀ ਲਾਇ ਪੰਜਾ ਨੂੰ ਦਿਤੀਅਨੁ।
ਕਾਇਆ ਗੜ੍ਹ ਸੁਹਾਇ ਰਾਸਿ ਕਿਰਾਇਅਨੁ।
ਪੰਚ ਤੱਤ ਤਿਤੁ ਜਾਇ ਥਾਪਿ ਬਹਾਲਿਅਨੁ
ਦੁਖ ਸੁਖ ਕਲਮ ਵਗਾਇ ਮਿਰਤੁ ਲਿਖਾਇਅਨੁ।
ਜੀਆ ਜੋਗ ਰਜਾਇ ਹੁਕਮਿ ਚਲਾਵਣੇ।
ਨੇਕੀ ਬਦੀ ਸਜਾਇ ਕੀਤੀਅਨੁ ਬਖਸਮਾਰ।

ਲੱਖ ਚਉਰਾਸੀ ਜੂਨ ਜੀਆ ਦੀ ਸਾਜੀਅਨੁ ।
ਸੁੰਨਹੁ ਸਭੁ ਬਣਾਇ ਉਪਾਈ ਕੁਦਰਤੀ ।
ਉਇ ਰਚਦੇ ਪਾਪੁ ਪੁੰਨ ਸਭਦੂ ਬਾਹਰੇ ।
ਪੂਛੀ ਜੂਨਿ ਅਜੂਨਿ ਤੁਮ ਕਿਸ ਭੇਜਿਆ ।
ਸਭ ਬੋਲੇ ਸਿਰ ਝੂਣਿ[1] ਹਮਰਾ ਧਣੀ ਕਉਣ ।
ਪਰ ਧਨੁ ਲੇਹਿ ਦੁਰਾਇ[2] ਨਿਕਟਿ ਨ ਅਵਣੀ ॥੫॥
ਕਰਤੇ ਬੰਦੀ ਖਾਨਾ ਰਾਸਿ ਕਰਾਇਆ ।
ਰਾਗੁ ਕੀਤੇ ਆਲਾਪਿ ਠਾਕੁਰਿ ਗਾਇਆ ।
ਖੁਸ਼ੀ ਭਏ ਦਇਆਲ ਸਭੈ ਰਿਖਾਇਆ ।
ਆਏ ਪ੍ਰਭ ਕੇ ਪਾਸ ਸੁਣਨਿ ਸਬਾਇਆ ।
ਪੰਜ ਧਾਤੂ ਕਾ ਗੁਟਕਾ ਹਥਿ ਰਖਾਇਆ ।
ਆਲਸੁ ਸੁਸਤੀ ਖੁਧਿਆ ਤ੍ਰਿਖਾ ਨਿੰਦ੍ਰਾ ਬਹੁ ਲਾਇਆ ।[3]
ਉਹ ਲਗੈ ਜੀਆ ਨੋ ਜਾਇ ਹੁਕਮ ਰਜਾਇਆ ।
ਮੁਖਹੁ ਉਬਾਸੀ ਤਾੜਿ ਸਾਹੁ ਪਸਰਾਇਆ ।
ਪੰਚ ਧਾਤ ਕਾ ਗੁਟਕਾ ਜੀਆ ਖਾਇਆ
ਆਜਜ ਹੋਇ ਜੀਅ ਭੁਖ ਮਿਲਾਇਆ ।
ਸਭਨਾ ਨੂੰ ਅਹਾਰ ਤਈਆਰ ਕਰਿ ਅਣਿ ਦਿਖਾਇਆ ।
ਤਬ ਪੁਛੇ ਕਰਤਾ ਜੀਆ ਤੁਮ ਕਿਸ ਉਪਾਇਆ ॥੬॥
ਕਵਨੁ ਤੁਮ ਕਉ ਪਿਆਰਾ ਕਵਨੁ ਸੁ ਮਾਇ ਬਾਪ ।
ਤੁਮ ਹੀ ਹੈ ਸਭੁ ਕੀਆ ਹਮਾਰਾ ਧਨੀ ਤੂ ।
ਤੇਰੇ ਹੈ ਹਮ ਜੀਅ ਤੂਹੈ ਪਿਤਾ ਮਾਇਆ ।[4]
ਤੂੰ ਮਾਲੀ ਕਰਤਾਰੁ ਹਮ ਤੇਰੇ ਲਾਇਆ ।
ਤੁਮ ਮਾਲੀ ਲੋਹੀ ਸੰਚਿ ਹਮ ਬੂਟੀਆਂ ਤੇਰੀਆ ।
ਜਿਉ ਭਾਵੈ ਪ੍ਰਤਿਪਾਲ ਤੁਮਾਰੇ ਕਹੀਦੇ ।
ਤਬ ਬ੍ਰਹਮਾ ਬਿਸਨ ਮਹੇਸ਼ ਕਉ ਸਉਪੇ ਜੀਅ ਸਭਿ ।
ਖਾਣੀ ਖੰਡਲ ਸਣੇ ਦੇਸ ਤੁਸਾਂ ਪ੍ਰਤਿਪਾਲਿਣੈ ।
ਨਿਰਗੁਣ ਕੇ ਵੇਸ ਵੇਖ ਰਵਿਆ ਗੁਣਾ ਵਿਚਿ ।
ਨਿਰਗੁਣ ਸਰਗੁਣ ਵੇਸ ਕਰਤੇ ਭਾਵਦੇ ।
ਹੋਵਹਿ ਸੰਤ ਅਸੇਸ ਖੋਜਨ ਧਿਆਨ ਧਰਿ ।

1 ਪਾ ਜੀਭ ਹਲਾਇ (ਗ ਨ ਦ 944)
2 ਪਾ ਪਜਕੇ ਜਿਵੇਂ ਮੂਨਿ ਗ ਨ ਦ 1002)
3 ਪਾ ਆਲਸ ਸੁਸਤੀ ਨਿੰਦ ਹੁਕਮਿ ਦਿਵਾਇਆ (ਉਹੀ)
4 ਪਾ ਤੁਮ ਹੀ ਮਾਈ ਬਾਪ ਕਹਿਅਹਿ ਤੁਮਾਰੇ ਸੁਤ ਗੁਲਾਮ (ਗੁ ਨ ਦ 944)
5 ਪਾ ਕਰਿ ਧਾਰਿ (ਉਹੀ)

ਗੁਣ ਤੇਰੇ ਰਿਖੀਕੇਸ ਬਖਾਣਨਿ ਸੰਤ ਜਨ ॥੭॥
ਗੁਪਤ ਪ੍ਰਗਟ ਸੰਸਾਰ[5] ਆਪੇ ਸਾਜੀਅਨੁ ।
ਖਾਣੀ ਬਾਣੀ ਚਾਰ ਬੇਦ ਚਾਰਿ ਸਿਮਰਤਾ ।[6]
ਚਾਰੇ ਚਕ੍ਰ ਹਜਾਰਿ ਤ੍ਰੈਲੋਇ ਆਰਾਧਦੇ ।
ਚਉਦਹ ਭਵਣ ਸਵਾਰਿ ਜੁਗ ਚਾਰਿ ਬਹਾਲਿਅਨੁ ।
ਕੀਤਾ ਰਾਜੁ ਕਰਾਰੁ ਸਤਜੁਗ ਸਾਮ ਵੇਦੁ ।
ਆਵਹਿੰਗੇ ਅਵਤਾਰ ਠਾਕੁਰ ਖੇਲਣੇ ।
ਦੁਸਟਾਂ ਕਉ ਮਾਰਿ ਬਿਡਾਰ ਸੇਵਕ ਰਖਣੇ ॥੮॥
ਸਤਜੁਗ ਅਮਰ ਚਲਾਇਆ ਕਿਆ ਵਰਤਾਰਾ ।
ਦਇਆ ਧਰਮ ਸੰਤੋਖੁ ਸਚੁ ਦ੍ਰਿੜਾਇਆ ।
ਨਿਰਗੁਣ ਸਰਗੁਣ ਭੇਸ ਰਚਣ ਰਚਾਇਆ ।
ਸਭੋ ਕਿਛੁ ਵੇਖੇ ਆਪਿ ਕੀਆ ਕਮਾਇਆ ।
ਜਬ ਬ੍ਰਹਮੇ ਕੇ ਸੰਖਾਸੁਰ ਬੇਦ ਚੁਰਾਇਆ ।
ਮਛ ਰੂਪੀ ਹੋਇ ਆਪਿ ਠਾਕੁਰ ਆਇਆ ।
ਪਿਤਾ ਪੁਰਬਿ ਰਿਖੀ ਜਿਸੁ ਸੰਖਾਵੰਤੀ ਮਾਇਆ ।
ਗੁਰ ਮਾਨੁਦਾਤਾ ਰਾਜਾ ਲੈ ਸਬਦ ਮਨਾਇਆ ।
ਸੰਖਿਸੁਰ ਨੋ ਮਰਿ ਬੇਦ ਲੈ ਆਇਆ ।
ਖੇਤਿ ਦੁਆਰਕਾ ਥਾਨ ਅਮਰ ਚਲਾਇਆ ।
ਜੁਗਹੁ ਜੁਗ ਅਵਤਾਰ ਭਗਤੀ ਭਾਇਆ ॥੯॥
ਮਧ ਕੀਟੁ ਅਹੰਕਾਰੀ ਕਿਸੈ ਨਾ ਜਾਣਈ ।
ਮਾਨ ਸਰੋਵਰਿ ਭਾਰੀ ਰਾਜੁ ਚਲਾਈਅਨੁ ।
ਕੁਰੰਭ ਰੂਪੀ ਅਵਤਾਰੀ ਆਇਸੁ ਪਾਰਬ੍ਰਹਮੁ ।
ਪਦਮਾਵੰਤੀ ਮਹਤਾਰੀ ਪਿਤਾ ਸੁ ਕਵਲ ਰਿਖਿ ।
ਸਹਜਾਨੰਦ ਗੁਰ ਭਾਰੀ[7] ਲਈਅਨੁ ਆਗਿਆ ।
ਮਧੁ ਕੀਟੁ ਪਰਹਾਰੀ ਸੁਕਾਰਜ ਸਾਰੀਅਨੁ ।
ਖੇਲੈ ਚਲਤ ਮੁਰਾਰੀ ਗਾਵਨਿ ਸੰਤਜਨ ॥੧੦॥
ਹਰਣਾਕਸ ਵਡਾ ਅਹੰਕਾਰੀ[8] ਕਿਸੈ ਨ ਜਾਣਈ ।
ਦੈਤ ਬਡਾ ਅਗਿਆਨੀ[9] ਸਾਧ ਦੁਖਾਈਅਨੁ ।
ਸੂਕਰ ਰੂਪੀ ਸੁਜਾਨੀ ਮਾਰਣ ਆਇਆ ।

---

6. ਪਾ ਸੰਪਦਾ (ਉਹੀ)
7. ਪਾ ਹਿਤਕਾਰੀ (ਉਹੀ)
8. ਪਾ ਅਭਿਮਾਨੀ (ਉਹੀ)
9. ਪਾ ਗੁਮਾਨੀ (ਉਹੀ)

ਲੀਲਾਵਤੀ ਪ੍ਰਭਾਣੀ[10] ਪਿਤਾ ਦਰੰਬ ਰਿਖਿ।
ਤਿਨ ਕੇ ਪੂਰਨ ਪੁਰਸ ਸੁਜਾਨੀ ਅਵਤਰਿ ਆਇਐ।[11]
ਵਡ ਰਾਜਾ ਲੈ ਗੁਰ ਕਮਨੀ ਚਲਤੀਂ ਖੇਲਿਆ।
ਮਹਖਾ ਨਗਰੀ ਥਾਨੀ ਡਿਠਾ ਦੇਵਤੀ।
ਹਰਿ ਕਸਬ ਲਿਖ ਕਾਨੀ ਕਰਿ ਕੈ ਮਾਰਿਆਨ ॥੧੧॥
ਹਰਣਾਖਸ ਅਤਿ ਭਾਰੀ ਜਲ ਥਲ ਵਰਤਿਆ।
ਰਾਜਹੁ ਵਡੇ ਵਿਕਾਰ ਗਰਬਹੁ ਵਿਣਾਸ ਕਾਲੈ।
ਠਾਕੁਰ ਲਇਆ ਅਵਤਾਰੁ ਹੋਇਆ ਨਰਸਿੰਘ ਰੂਪ।
ਚੰਦ੍ਰਾਵਤੀ ਮਹਤਾਰੀ ਪਿਤਾ ਸੁਬਦਨਿ ਰਿਖਿ।
ਅਮਰ ਤੇਜੁ ਗੁਰ ਪਿਆਰਾ ਕਰਿਕੈ ਥਾਪਿਅਨੁ।
ਗੜ੍ਹ ਮੁਲਤਾਨ ਮੁਨਾਰਾ ਖੇਤ ਰਚਾਇਆ
ਕਰਿ ਪ੍ਰਹਲਾਦੁ ਸੰਘਾਰਾ ਹਰਖ ਸੁ ਮਚਿਆ।
ਲੀਤਾ ਕਰਿ ਵੇਚਾਰਾ ਪਕੜ ਖਲੋਇਆ।
ਹੋਆ ਸੰਤ ਜਨ ਛੁਟਕਾਰਾ ਹਰਣਾਖਸ ਛੇਦਿਆ ॥੧੨॥
ਚਾਰੇ ਜਨਮੁ ਅਵਤਾਰ ਸਤਜੁਗ ਖੇਲਿਆ।
ਸਤ ਜੁਗ ਸੇਵਕ ਤਾਰ ਦੋਖੀ ਮਾਰਿਅਨੁ।
ਕੰਦ ਮੂਲ ਆਹਾਰ ਤਪਸੀ ਤਪ ਕਰਹਿ
ਇਕ ਭੋਗਨ ਭੋਗਨਹਾਰੇ ਰਾਜੇ ਸਾਹ ਲੋਕ।
ਝੂਠ ਨਾ ਕੋ ਵੀਚਾਰੇ ਲਖ ਬਰਸਾ ਆਰਜਾ।
ਸਤਿਗੁਰ ਹਡਹੁ ਅੰਦਰਿ ਵਾਰੇ ਵਾਸਾ ਜੀਅ ਕਾ,
ਪੈਤ੍ਰੀਹ ਸੈ ਹਥੁ ਉਭਾਰੈ ਉਚੇ ਪੁਰਖ ਹੋਹਿ।
ਸਾਢੇ ਸੈਤ੍ਰੀਹ ਮਣ ਅਹਾਰੇ ਜੇਵਨਿ ਇਕੁ ਜੀਉ।
ਓਨਾ ਘਰ ਨਾ ਉਸਾਰੇ ਤ੍ਰਟੀ ਹੇਠਿ ਰਹਨਿ।
ਕਈ ਰਾਜੇ ਰੰਕ ਵਿਚਾਰੇ ਸਤਿਜੁਗ ਵਾਪਰੇ।
ਸਤਿ ਜੁਗਿ ਕੇ ਕੰਮ ਸਵਾਰੇ ਜੁਗ ਮੁਕਾਈਅਨੁ।
ਪੂਰੇ ਗੁਰ ਨੂ ਵਾਰੇ ਜਿਨ ਸੋਝੀ ਪਾਈਅਨੁ ॥੧੩॥
ਤ੍ਰੇਤਾ ਲਥਾ ਆਇ ਸਤਿਜੁਗ ਬੀਤਿਆ।
ਰਿਗ ਵੇਦ ਸਾਥਿ ਚਲਾਇ ਵਾਰੀ ਦੁਹਾਈ।
ਰਿਗਵੇਦ ਆਖਿ ਸੁਣਾਇ ਆਵਗੁ ਰਾਮਚੰਦ।
ਸਭ ਮੈ ਸੁਖ ਵਸਾਇ ਮੁਕਤੀ ਸਭ ਹੋਗੁ।
ਰਾਜਾ ਵਡਾ ਕਹਾਇ ਬਲਿ ਅਹੰਕਾਰੀਆ।
ਬਾਵਨ ਰੂਪ ਬਣਾਇ ਛਲਣੇ ਆਇਆ।

10 ਪਾ ਪ੍ਰਧਾਨੀ (ਉਹੀ)
11 ਪਾ ਉਤਰਿਆ (ਉਹੀ)

ਪਿਤਾ ਕਬਿਬਿ ਰਿਖਿਰਾਇ ਮਾਤਾ ਲਿੰਙਾਵਤੀ।
ਬਨ ਸਥਰੀ ਖੇਤ ਰਚਾਇ ਬਲਿ ਥੇ ਆਇਆ।
ਥੇਲੋਚਨ ਗੁਰੂ ਮਨਾਇ ਬਲਿ ਸੰਘਾਰਿਆ।
ਬਲਹਿ ਪਇਆਲ ਪਠਾਇ ਗੁਰਬੁ ਨਿਵਾਰਿਅਨੁ।
ਉਬਰਹੁ ਨਾਮ ਧਿਆਇ ਸੇਵਹੁ ਸੰਤ ਜਨ ॥੧੪॥
ਪਰਸੂਰਾਮ ਹੋ ਆਇਆ ਖੇਲੁ ਰਚਾਈਅਨੁ।
ਵੇਖਹੁ ਬੇਟਾ ਜਾਇਆ ਰਖੀਸਰ ਜਮਦਿਗਨਿ।
ਧੰਨ ਧੰਨ ਰੇਣੂਕਾ ਮਾਇਆ ਜਿਨ ਖਿਡਾਇਆ।
ਅਗਸਤੁ ਗੁਰੂ ਕਰਿ ਧਿਆਇਆ ਕਾਰਜ ਸਾਰਣੇ।
ਸਹਸਾਅਰਜੁਨ ਆਇਆ ਕਥਾ ਚਲਾਈਅਨੁ।
ਖਤਰੀਆਇਣ ਸਿਰ ਘਾਇਆ ਨਿਖਤ੍ਰੀਆ ਹੋਇਆ
ਜੁਗੋ ਜੁਗ ਪੈਜ ਰਖਦਾ ਆਇਆ ਸੰਤਾਂ ਸੇਵਕਾਂ ॥੧੫॥
ਤਦ ਦਹਸਿਰ ਕਉ ਮਰਣ ਦਾ ਕਰਿਆ ਸਾਜਾ[12]।
ਤਿਹੀ ਲੋਈ ਦਹਾਜਾ ਲਈਐ ਰਾਇ ਦਾ।
ਦਾਹਸਿਰ ਦਾਵਾ ਉਪਾਜਾ ਲੋਆ ਤ੍ਰਿਹਾਂ ਦਾ।
ਅਠਾਰਹ ਖੂਹਣੀ ਵਾਜਾ ਵਜੈ ਜਿਸੈ ਦਾ।
ਦੇਵਤਿਆ ਦੀ ਸਾਜਾ ਬਧਏ ਕੀਤਿਅਨੁ।
ਦੇਵਤਿਆ ਦੀ ਲਾਜਾ ਰਖਗੁ ਰਾਮਚੰਦੁ।
ਜਸਰਥ ਰਾਇ ਪਿਤਾ ਜਿਸ ਮਾਤਾ ਕਉਸਲਿਆ।
ਦਹਸਿਰ ਦਾ ਕਢਿਗ ਪਾਜਾ ਗੁਰੂ ਬਸਿਸਟ ਜਿਸ।
ਰਘੁਪਤਿ ਕੇ ਆਵਾਜਾ ਪਹੁਤ ਦੁਸਸਿਰੇ।
ਰਾਜਾ ਰਾਮ ਜਹਾਜਾ ਜਨਮੁ ਅਜੁਧਿਆ।[13]
ਪੁਰੀ ਕੇਤਕ ਕੀਤੋਨੁ ਸਾਜਾ ਦਹਿਸਿਰ ਮਾਰਣੇ।
ਭਗਤਾ ਕਾ ਭਉ ਭਾਜਾ ਸਦਕਾ ਰਾਮ ਦਾ ॥੧੬॥
ਤ੍ਰੇਤਾ ਪਰਗਟ ਕੀਆ ਹੋਇ ਰਾਮ ਚੰਦਿ।
ਲਖ ਚਉਰਾਸੀ ਜੀਆ ਸਭ ਹਰੀਆਵਲੇ।
ਰਾਮ ਬਹੋੜੀ ਸੀਆ ਦਹਸਿਰ ਛੇਦਿ ਕੈ।
ਰਾਜ ਭਬੀਚਣ ਦੀਆਂ ਮਦੋਦਰਿ ਅਭੈ ਦਾਨੁ।
ਤ੍ਰੇਤੈ ਜੋ ਵਰਤੀਆ ਸੰਤੀ ਆਖਿਆ।
ਤ੍ਰੈ ਭਾਉ ਸਚੁ ਰਲਿਆ ਭਾਉ ਚਉਥਾ ਕੂੜ ਦਾ।
ਨਉ ਭਾਉ ਅਉਧ ਕਟੀਈ ਹੋਈ ਦਸ ਹਜ਼ਾਰ।
ਸਾਢੇ ਤ੍ਰੈ ਸੈ ਹਥ ਲੰਮੇ ਆਦਮੀ।

---

12 ਪਾ: ਅਵਤਾਰਿ ਰਾਮ ਚੰਦ ਦਹਸਿਰ ਮਾਰਣੇ (ਗੁ ਨ ਦ 1002)

13 ਪਾ: ਰਘੁਪਤਿ ਹੈ ਰਾਮ ਰਾਜਾ ਜਨਮਿਆ ਅਜੁਧਿਆ (ਗੁ. ਨ ਦ 944,

ਮਣ ਪਉਣੇ ਚਾਰ ਭੋਰਿਆ ਇਕਤ ਡੰਗ ਅੰਨ।
ਧਰਮੁ ਕਰਮੁ ਅਰ ਕਿਰਿਆ ਸਭਨੀ ਦੇਵਤੀ।
ਰਾਮ ਨਾਮੁ ਜਿਨਿ ਲੀਆ ਤਿਸ ਕੀ ਪਰਮ ਗਤਿ ॥੧੭॥
ਜਾਦਮ ਬੰਸੀ ਤਾਰਣ ਦੁਆਪਰਿ ਆਇਆ।
ਕੰਸ ਕੇਸਿ ਨੂੰ ਮਾਰਨਿ ਚੰਡੂਰੇ ਦਾਨਵੈ।[14]
ਲਗਾ ਪਾਰਿ ਉਤਾਰਣ ਦੈਤ ਸੰਘਾਰਿਅਨ।
ਬੰਦੀ ਤੇ ਛੁਟਕਾਰਨਿ ਬੇਸੁਦੇਉ ਦੇਵਕੀ।
ਧੰਨ ਧੰਨ ਤਿਸ ਕੇ ਕਾਰਣ ਛਡਾਇਅਨ[15] ਉਗ੍ਰਸੈਣ।
ਦੇਖ ਜਿ ਧਰਿਅਨੁ ਧਾਰਣ ਦੁਰਬਾਸਾ ਗੁਰੂ ਜਿਸ।
ਗੋਪੀ ਗੁਆਲ ਸਵਾਰਣ ਗੋਕਲ ਖੇਲਿਆ।
ਕਿਲ ਵਿਖ ਸਭੇ ਜਾਰਣ ਪਤਿਤ ਪੁਨੀਤ ਤੂ।
ਤਿਸੁ ਕਦੈ ਨ ਦੇਈ ਹਾਰਣ ਜਿਸ ਦੇ ਵਲਿ ਹੋਇ ॥੧੮॥
ਬ੍ਰਿੰਦਾਬਨ ਮਹਿ ਧੇਨ ਚਰਾਈ[16] ਬੀਠੁਲੇ।
ਮੁਖ ਵਜਾਇਆ ਬੇਨ[17] ਮੋਹੀ ਸਭ ਗੁਆਰਨੀ।
ਦੁਆਪਰ ਜੁਗ ਮਹਿ ਚੈਨੁ ਠਾਕੁਰ ਵਰਤਾਇਆ।
ਸੰਤ ਜਨਾ ਸੁਖ ਦੈਨ ਸੁ ਅਸਰ ਬਿਦਾਰਿਅਨੁ।
ਚਲਤ ਕਰੈ ਕਵਲ ਨੈਲ ਵਰਤਾਈਅਨ ਝੂਠ ਸਚੁ।
ਝੂਠ ਸਚੁ ਵਰਤਾਈਅਨ ਅਰਧੋ ਅਰਧ ਦੂਈ।
ਨਉਂ ਭਾਉ ਹੋਰ ਕਟੀਅਨੁ ਅਉਧ ਰਹੀਅਨੁ ਇਕ ਸਹੰਸ।
ਪੰਦ੍ਰਹ ਸੇਰ ਭੁੰਚੇਨ ਇਕਤੁ ਡੰਗ ਇਕਤ ਅੰਨੁ।
ਦਆਪਰ ਦੀ ਖਬਰਿ ਵਾਚੇਨੁ ਜੁਜਰਬੇਦ ਆਖਿਆ।
ਜੁਗ ਦੁਆਪਰ ਧੰਨ ਧੰਨ ਜਿਤੁ ਠਾਕੁਰ ਪਰਗਟੇ।
ਅਰਜੁਨ ਭੀਮ ਕਰੇਨ ਜੁਧਿਸਟਰੁ ਹੋਇਆ।
ਸਹਦੇਵ ਨਕੁਲ ਅਭਿਮਨੁੰ ਦੁਰਜੋਧਨ ਭੀਖਮੈ।
ਘਤਿ ਘਤਿ ਸਾਕੇ ਗਏਨੁ ਰਾਜੇ ਸਭ ਗਏ।[18]
ਅਵਧਿ ਪਾਣੀ ਤੇ ਅੰਨੁ ਮੁਕਤੇ ਰੰਗ ਨਾਲਿ ॥੧੯॥
ਨਾਵਾਂ ਆਉਤਾਰ ਕਹਾਵੈ ਹੋਆ ਬਉਧ ਰੂਪ।
ਪਿਤਾ ਰੰਗ ਰਿਖਿ ਰਾਵੈ ਅਨਹਦੁ ਵਾਇਆ।
ਮਾਤਾ ਤਾਰਾਵੰਤੀ ਗਾਏ ਸਚੁ ਸੋਹਲੇ।

---

14 ਪਾ ਆਦਮੀ (ਉਹੀ)
15 ਪਾ ਛਟਕੈ (ਉਹੀ)
16 ਪਾ ਚਾਰਨਿ ਆਇਆ ਬੀਠੁਲਾ (ਉਹੀ)
17 ਪਾ ਮਖ ਮੈ ਬੇਨ ਵੁਚਾਰਨਿ (ਉਹੀ)
18 ਪਾ ਘਟਿ ਘਟਿ ਸਭਿ ਸਕੈਨ ਰਾਜੇ ਹੋ ਗਏ (ਉਹੀ)

ਆਪਣਾ ਰੂਪ ਜਣਾਵੈ ਦੰਤਾ ਭਇਆ ਡਰ।
ਮਨਸਾ ਕਰਿ ਕੈ ਧਿਆਵੈ ਗੁਰੂ ਅਗਸਤ ਬਿੰਬ।
ਅਸੁਰਾਂ ਮਾਰਿ ਪਛਾੜੈ ਦੰਤਾ ਭਇਆ ਡਰ।
ਮਨਸਾ ਥਾਨਿ ਸੁਹਾਵੈ ਜਨਮਿਆ ਬੋਧ ਰੂਪ।
ਕੋ ਨਾਹੀਂ ਤੇਰੈ ਧਾਵੈ ਪ੍ਰਭ ਸਮਰਥ ਤੂੰ।
ਨਾਨਕ ਦਾਸ ਜਸੁ ਗਾਵੈ ਪ੍ਰਭ ਕਿਰਪਾਲ ਹੋਇ ॥੨੦॥
ਜਬ ਦੁਆਪਰੁ ਹੈ ਭਇਆ ਤਾਂ ਮੈ ਸਰਬ ਸੁਖ।
ਤਪੇ ਮੋਨੀ ਹੈ ਸਇਆ ਅਨੇਕ ਹੈ ਸੰਤ ਭਗਤ।
ਕੋਟਿ ਤੀਰਥ ਸੰਸਗ ਗਇਆ ਰੰਗਾ ਧਰਮੁ ਮੁਚੁ।
ਦੇਵ ਦਾਨਵ ਮੰਨਿ ਲਇਆ ਤਿਨ ਕਾ ਅੰਤੁ ਨਾਹਿ।
ਪੈੜ੍ਹੀ ਹਥ ਲੰਮਾ ਤੇ ਉਚਾ ਆਦਮੀ।
ਪੰਦਰਹ ਸੇਰ ਭੁੰਚਾਇਆ ਤਬ ਸੰਤੋਖ ਹੋਇ।
ਅਰਧਿ ਅਰਧਿ ਰਖਿਆ ਦੁਆਪਰ ਝੂਠ ਸਚੁ।
ਨਉਂ ਭਾ ਹੋਰੁ ਕਟ ਲਇਆ ਬਿਚਹੁ ਆਰਜਾ।
ਸਹੰਸ ਏਕ ਜੀਵਿਆ ਦੁਆਪਰਿ ਆਦਮੀ।
ਜਿਨੀ ਹੈ ਕਰਿ ਲਇਆ ਸੁਕ੍ਰਿਤ ਪੰਨ ਦਾਨ।
ਦੁਆਪੁਰ ਭੀ ਮੁਕ ਗਇਆ ਸੁ ਆਇਆ ਕਲੀ ਕਾਲ ॥੨੧॥
ਕਲਿਜੁਗ ਕਾ ਵਰਤਾਰਾ ਕੇਹਾ ਚਲਿਆ।
ਕਾਮ ਕ੍ਰੋਧ ਪਸਾਰਾ ਹਉਮੈਂ ਲੋਭ ਮੋਹ।
ਗੁਮਾਨ ਝੂਠ ਅਹੰਕਾਰਾ ਕਲਿ ਵਿਚ ਵਾਪਰੇ।
ਵਾਟਪਾੜ ਚੋਰ ਜਾਰਾ ਸਿਧ ਸਾਧੂ ਜਨਾ।
ਨਿੰਦਕ ਪਾਪੀ ਦੁਰਾਚਾਰਾ ਤਿਨ ਕਾ ਅੰਤੁ ਨਾਹਿ।
ਨਜਰਬਾਜ ਦੁਆਰਾ ਵਿਸਾਹਘਾਤ ਫਾਸ ਗਲਿ।
ਇਕ ਧ੍ਰੋਹੀ ਲਾਈਤਬਾਰਾ ਦੋਖੀ ਨਾਮ ਕੇ।
ਇਕ ਭੇਖ ਕਰਹਿ ਅਤਿ ਭਾਰਾ ਸਾਧ ਕਹਾਵਦੇ।
ਓਇ ਮੋਹਿ ਜਾਹਿ ਧ੍ਰਿਹਿਆਰਾ ਅੰਦਰਿ ਸਚੁ ਨਾਹਿ।
ਇਕਨਾ ਅੰਦਰਿ ਸਚੁ ਕਰਾਰਾ ਪਾਪ ਨ ਲੇਪਨੀ।
ਜਪ ਤਪ ਕਾ ਪਾਹਾਰਾ ਵਰਤਿਆ ਕਲਿ ਮਹਿ।
ਕੋਈ ਰਾਮ ਨਾਮੁ ਲਿਵ ਤਾਰਾ ਤਿਸ ਕੀ ਮਕਤਿ ਹੋਇ।
ਠਾਕੁਰ ਭਗਤਿ ਪਿਆਰਾ ਜਾਤਿ ਨ ਭਾਵਈ।
ਨਾਮਾ ਰਵਿਦਾਸੁ ਚਮਾਰਾ ਉਧਰੇ ਭਗਤਿ ਕਰਿ।
ਕਬੀਰ ਬਾਲਮੀਕ ਚੰਡਾਰਾ ਮੁਕਤੇ ਨਾਮੁ ਜਪਿ।
ਧੰਨਾ ਜਟੁ ਤੁਮਾਰਾ ਗਊ ਚਰਾਇਦਾ।
ਕਲਿਜੁਗ ਦਾ ਵੀਚਾਰਾ ਅਥਰਬਣ ਕਹੈ ਬੇਦੁ।

ਸਾਚਾ ਸਿਰਜਣਹਾਰਾ ਸਿਮਰਹੁ ਸੰਤ ਜਨ ॥੨੨॥
ਅਥਰਬਣ ਬੇਦ ਕਲਿ ਭਾਰਾ ਚਉਕੀ ਦੁਹਾਂ ਕੀ।
ਸਚੈ ਲਗੈ ਲੜਾਈ ਵਰਤਾਰਾ ਕੂੜ ਦਾ।
ਨਉਂ ਭਾ ਹੋਰ ਗਵਾਈ ਸਉ ਬਰਸਾ ਰਹੀ।
ਡੇਢ ਸੇਰ ਅਘਾਈ ਚਿੰਤਾ ਬਹੁਤ ਕੀ
ਸਾਢੇ ਤ੍ਰੈ ਹਥ ਉਚਾਈ ਮਰਦਾ ਅਉਰਤਾ।
ਥੋੜਾ ਗਣਧ ਉਨਾਈ ਸੰਗ ਨ ਚਲਈ।
ਸੋ ਭੀ ਜੀਵਨੁ ਨਾਈ ਬਹੁਤ ਪਾਪ ਵਿਚਿ।
ਸਦਾ ਕਰੈ ਬੁਰਿਆਈ ਭਲਾ ਨ ਚਿਤਵਈ।
ਪਰੈ ਗੁਰ ਮਿਲ ਭਾਈ ਜਪੀਐ ਸਚੁ ਨਾਮ।
ਤਿਨਾ ਪਰਮਗਤਿ ਪਾਈ ਜੋ ਨਾਮੁ ਅਰਾਧਦੇ।
ਨਾਨਕ ਮਿਲੈ ਵਡਿਆਈ ਜੇ ਸਚਾ ਸਮਾਲੀਐ ॥੨੩॥
ਸਤਜੁਗ ਇਹ ਬਤਾਈ ਸੁਨਹੁ ਤੁਮ ਕੰਨ ਦੇ।
ਜੇ ਇਕ ਕਰੈ ਬੁਰਿਆਈ ਤਾਂ ਦੇਸ ਹੀ ਮਾਰੀਐ.
ਤ੍ਰੇਤੈ ਇਹ ਚਲਾਈ ਜੇ ਕੋ ਕਰੈ ਪਾਪੁ।
ਉਸ ਨਗਰੀ ਨੂੰ ਹੀ ਭਾਈ ਰਸਾਤਲ ਭੀਜੀਐ।
ਦੁਆਪੁਰਿ ਇਹ ਚਲਾਈ ਜੋ ਪਾਪ ਕਮਾਈਐ।
ਉਸਦੇ ਕੁਲ ਦੀ ਮੇਖ ਗਵਾਈ ਇਕਸ ਦੇ ਫੇੜਿਐ।
ਕਲਿਜੁਗ ਇਹ ਵਡਿਆਈ ਜੋ ਕਰੈ ਸੁ ਪਾਇਸੀ।
ਵੇਖਹੁ ਮਨੁ ਚਿਤ ਲਾਈ ਬੁਰਾ ਨ ਚਿਤਵੀਐ।
ਸੀਸ ਸਮੇਤ ਗਵਾਈ ਜਿਉ ਰਾਗਣ ਲੰਕਗੜੁ।
ਦੁਰਜੋਧਨ ਭਿਖ ਨ ਪਾਈ ਖੁਹਣ ਕੈਰਵਾ
ਗਰਬ ਗਲੰਦੀ ਆਈ ਗਰਬ ਨ ਕੀਜੀਐ।
ਹਰਿ ਕਾ ਨਾਮ ਸਹਾਈ ਜੀਵਣ ਮਰਣ ਲਗਿ।
ਦੁਆਪਰਿ ਸੋਝੀ ਪਾਈ ਢਿਲ ਨ ਕੀਜੀਐ।
ਪਤਿ ਸੇਤੀ ਘਰਿ ਜਾਈ ਨਾਮ ਅਰਾਧੀਐ ॥੨੪॥
ਠਾਕੁਰ ਖੇਲੈ ਸਭਨੀ ਜਾਈ ਜਗਾ ਚਉਹਾ ਵਿਚਿ।
ਕਲਿਜੁਗ ਹੋਗ ਉਤਾਰ ਨਿਹਕਲੰਕੀ ਜਗ ਉਧਾਰਣੈ।
ਜਿਸ ਮਾਤਾ ਹੈ ਮਹਤੰਗੀ ਪਿਤਾ ਹੈ ਧਨਖ ਰਿਖਿ।
ਸਹਜ ਰੂਪੀ ਗੁਰ ਸਰਬੰਗੀ ਜਿਸੁ ਨਾਲਿ ਹੈ।
ਸੰਭਲ ਨਗਰੀ ਚੰਗੀ ਜਿਥੇ ਪਰਗਟੈ।
ਕਲਿ ਦਾਨੁ ਦੈਤ ਭੇੜੰਗੀ ਪਕੜਿ ਪਛੋੜਸੀ।
ਖੇਲਗੁ ਵਡੀ ਹੀ ਰੰਗੀ ਪ੍ਰਗਟੈ ਮਾਘ ਮਾਸ।
ਸਕਲ ਪਖ ਸਰਬੰਗੀ ਦੇਖੀ ਦਰਸ ਆਇ।

ਬਤੀਹ ਹਥ ਉਤੰਗੀ ਊਚਾ ਆਪਿ ਹੋਗੁ।
ਘੋੜਾ ਸੇਤੁ ਭੁਜੰਗੀ ਸੇਤੁ ਪਲਾਣੁ ਜਿਸੁ।
ਅੰਮ੍ਰਿਤ ਧਾਰ ਛੁਰੀ ਚੰਗੀ ਸੋਹਗੁ ਲਕਿ ਨਾਲਿ।
ਅਠਾਰਹ ਹਥ ਤੇਗ ਨੰਗੀ ਮਾਰਗੁ ਦਾਨਵਾਂ।
ਠਾਕਰ ਵਡਾ ਫਿਰੰਗੀ ਮੇਘ ਅਡੰਬਰੁ ਛਤ ਸਿਰਿ।
ਦੀਪ ਲੋਆ ਤੈ ਸੁਰੰਗੀ ਸਭ ਥੇ ਰਵਿ ਰਹਿਆ।
ਤਟ ਤੀਰਥ ਅਤੈ ਗੰਗੀ ਨਾਮ ਉਧਾਰਸੀ ॥੨੫॥
ਦਸ ਅਵਤਾਰ ਸਪੂਰਨ[19] ਕੀਤੇ ਬਿਸਨ ਰੂਪ।
ਤਿਨ ਕਦੇ ਨ ਦੇਈ ਝੂਰਣਿ[20] ਜਿਨਾ ਜਸੁ ਗਾਇਆ।
ਸਭਨਾ ਨੋ ਭਰਪੂਰਣ ਨਾਮ ਦ੍ਰਿੜਾਇਆ।
ਸਭੋ ਦੁਖ ਮਿਟ ਜਾਵਨਿ ਨਾਮ ਅਰਾਧੀਐ।
ਚਾਰੇ ਬੇਦ ਜਸੁ ਗਾਵਨਿ ਤੇਰੀ ਉਸਤਤਿ[21] ॥
ਨਉਂ ਬਿਆਕਰਣ ਅਠਾਰਹ ਪੁਰਾਣ ਬਖਾਣਹਿ ਜਿਸੁ ॥੨੬॥
ਤ੍ਰੈ ਸੰਧਿਆ ਲਿਵ ਲਾਵਹਿ ਤੇਰੇ ਨਾਮ ਸਾਥਿ।
ਗਾਇਤ੍ਰੀ ਸੂਰਜ ਮੰਤ੍ਰ ਸੁਦਾਵਹਿ ਤੇਰੀ ਉਪਮਾ[22]।
ਅਵਤਾਰੀ ਜੁਗਹ ਜੁਗ ਤੂ ਅਵਾਹਿ ਖੇਲਣ ਰਾਮ ਰੰਗਿ।
ਸੁਨਤੇ ਹੀ ਚਿਤ ਲਗਾਵਹਿ ਹਰ ਅਵਤਾਰ ਜਸੁ।
ਤਿਨਾਂ ਪਾਪ ਨ ਨੇੜੈ ਆਵਹਿ ਤਿਨ ਕੀ ਪਰਮਗਤਿ।
ਕਹਿ ਸੁਣਿ ਜੋ ਬੀਚਾਰਹਿ[23] ਹਰਿ ਕੇ ਨਿਕਟ ਜਾਹਿ।
ਪਾਰਬ੍ਰਹਮ ਧਿਆਵਹਿ, ਸੋ ਜਨਮ ਨ ਆਵਹੀ ॥੨੭॥
ਨਿਰਗਨ ਸਰਗੁਨ ਏਕ ਦੂਜਾ ਨਾਹਿ ਕੋ।
ਹਉਮੈ ਨਾਹੀ ਸੋਕ ਸੀਤਲੁ ਸੁਖੀ ਸੋ।
ਆਪ ਪਸਰਿਆ ਹੋਇ ਏਕ-ਅਨੇਕ ਸੁ ਮੰਨਣਾ।
ਸੋਈ ਨਿਹਚਲ ਭਏ ਜਿ ਹਰਿਗੁਣ ਗਾਵਹੀ
ਬਹੁੜਿ ਨ ਜਮ ਮਗਿ ਧਾਵਹਿ ਗੁਰ ਸਰਣਾਗਤੀ।
ਸਤਿਗਰ ਦੀਆ ਬਬੇਕ ਨਾਨਕ ਪਾਇਆ[24] ॥੨੮॥
ਅੰਤਰਿ ਮਹਿ ਅਭਿਆਸਾ ਆਇਆ ਸਚੁ ਕਾ।
ਖਿਣ ਮਹਿ ਕੰਚਨ ਹੋਇਆ ਭਾਡਾ ਕਚੁ ਕਾ।

---

19. ਪਾ ਅਵਾਣ ਆਇਆ (ਉਹੀ)
20. ਪਾ: ਹਰਾਵਣਿ (ਉਹੀ)
21. ਪਾ: ਸਧਿ ਆਵਨਿ ਤੇਰੀ ਉਪਮਾ (ਉਹੀ)
22. ਪਾ: ਮੰਤ੍ਰ ਜਪਾਵਹਿ ਤੇਰੀ ਉਸਤਤ (ਉਹੀ)
23. ਪਾ: ਮਨਿ ਵਸਾਵਹਿ (ਉਹੀ)
24 ਪਾ: ਸਤਿਗੁਰ ਕਾ ਸਬਦੁ ਕਮਾਵਹਿ ਨਾਨਕ ਜਸ ਗਾਇਆ। (ਉਹੀ)

ਲਾਗਾ ਪ੍ਰੇਮ ਸੁਆਦ ਨਾਮ ਕੀ ਵਚ ਕਾ।
ਅੰਤਰਿ ਲੈ ਆਧਾਰ ਜਿਸ ਚਸਕਾ ਸਚ ਕਾ।
ਨਾਨਕ ਦਾਸ ਚਿਤ ਆਵੈ ਅੰਚ ਕਾ ॥੨੯॥
ਗੁਰ ਮਿਲ ਭਜਹਿ ਮੁਰਾਰੀ ਤਿਸਕੀ ਪਰਮਗਤਿ।
ਇਕ ਮਹਾਂ ਦੈਤ ਅਹੰਕਾਰੀ ਜਿਨਕੀ ਪਸੂ ਮਤਿ।
ਇਕਨਾ ਬਾਜੀ ਹਾਰੀ ਢੋਈ ਨ ਲਹਨਿ।
ਨਾਨਕ ਦਾਸ ਸਰਨ ਤੁਮਾਰੀ ਰਾਖਹੁ ਹਥ ਦੇ ॥੩੦॥

21

## ਬਾਰਾਂ ਮਾਹ ਰਾਗ ਮਾਝ ਮਹਲਾ ੧

ਚੇਤ੍ਰ ਨ ਚਿਤਵੋ ਵੀਸਰੈ[1] ਸਬਦ ਸਰਤਿ ਗੁਰ ਗਿਆਨ ।
ਦੂਜੈ ਭਾਇ ਜਰ੍ਹਾ ਨੇਰੀਏ ਗੁਰ ਮਿਲ ਪਾਇਆ ਦਾਨ ।
ਗੰਗਾ ਜਮੁਨਾ ਸੁਰਸਤੀ ਸਦਾ ਤੀਰਥਿ ਇਸਨਾਨ ।
ਬਾਰਹ ਸੋਲਹ ਸਮ ਕਰੈ ਤਾਂ ਸਸਿ ਘਰਿ ਆਵੈ ਭਾਨੁ ॥
ਦੁਇ ਸਰ ਤਾਨ ਗਗਨ ਕਉ ਮਨ ਭਉ ਮਰਦੇ ਮਾਨ ।
ਲਿਵ ਲਾਗੀ ਪ੍ਰਭ ਜਾਨਿਆ ਪ੍ਰਗਟਿਆ ਪਦ ਨਿਰਵਾਨ ।
ਊਚੇ ਮਾਰਗ ਬਸਿ ਰਹੈ ਤਹਾਂ ਸਾਚਾ ਦੀਬਾਨ ।
ਨਿਰਭਉ ਮਿਲਿ ਭਉ ਖੰਡਿਐ ਨਾਨਕ ਸਚੁ ਬਖਾਨੁ ।
(ਚੇਤ ਸੁਹਾਵਾ ਤਿਨ ਕਉ ਜਿਨ ਮਿਲਿਆ ਪੁਰਖ ਸੁਜਾਨ)[2] ॥੧॥
ਬੈਸਾਖ ਹਾਰਿ ਗਲ ਰੰਗਿ ਚਲੀਐ ਮਨ ਤੇ ਸਭੁ ਵਿਸਾਰ ।
ਚੰਚਲ ਮਿਰਗੈ ਮਾਰਕੈ ਤਾਂ ਸੋਵਉ ਪਾਉ ਪਸਾਰਿ ।
ਜਬ ਲਗ ਮਿਰਗੁ ਨ ਮਾਰੀਐ ਢੋਈ ਨਹਿ ਦਰਬਾਰਿ ।
ਨਿਗੁਰੇ ਖੇਤ ਨ ਉਬਰਨਿ ਚਰਦੇ ਮੰਝਿ ਸੰਸਾਰ ।
ਤੀਨ ਲੋਕ ਚਉਦਹ ਭਵਨ ਇਤੁ ਖੇਲੈ ਮਿਰਗੁ ਸਿਕਾਰ ।
ਸੁਰ ਨਰ ਮੁਨਿ ਜਨ ਸਭ ਲਗੇ ਹਾਰਿ ਚਲੈ ਸੰਸਾਰਿ ।
ਕਿਨੈ ਬਿਰਲੈ ਗੁਰਮੁਖਿ ਮਾਰਿਆ ਗੁਰ ਸਬਦੀ ਵੀਚਾਰਿ ।
ਖਰੇ ਸੁਖਾਲੇ ਲੰਘੀਅਨਿ ਨਾਨਕ ਭਵਜਲ ਭਾਰ ।
ਬੈਸਾਖ ਸੁਹਾਵਾ ਤਿਨਾ ਕਉ ਜਿਨ੍ਹਾ ਨਾਵੈ ਨਾਲ ਪਿਆਰੁ ॥੨॥
ਜੇਠ ਅਜਪਾ ਜਾਪ ਜਪਹੁ ਗੁਰ ਮਿਲ ਪਾਵਹੁ ਰੰਗਿ ।
ਸੋਲਾਂ ਕਲਾ ਸੰਪੂਰਣ ਜੋ ਬਾਰਹਿ ਰਾਖਹੁ ਅੰਗੁ ।
ਸਿਵ ਸਕਤੀ ਘਰ ਏਕ ਤਾਣਿ ਤਾ ਨਿਰਭਉ ਮਿਲੈ ਨਿਸੰਗ ।
ਗੁਰ ਸਬਦੀ ਘਟਿ ਚਾਂਦਨਾ ਪ੍ਰਭ ਜਾਨਿਆ ਸਰਬਾ ਸੰਗੁ ।

---

1 ਪਾ ਬੀਚਰਹੁ (ਸ ਪ ਲ 671)
2 ਇਹ ਤੁਕ ਸ ਪ. ਲ 671 ਵਿਚ ਨਹੀਂ ਹੈ। ਸ ਸ ਵਿਰੋ ਪਾਈ ਹੈ।

 

ਇਕਤੁ ਘਰਿ ਵਾਸਾ ਕੀਆ ਦਾਦਰੁ ਅਵਰ ਭੁਵੰਗਿ[3]।
ਗੁਰ ਮਤੀਂ ਮਨੁ ਠਾਹਰੇ ਤਾਂ ਸਭੇ ਮਿਟੈ ਕਲੰਕਿ।
ਵਿਣੁ ਨਾਵੈ ਜੋ ਮੰਗਣਾ ਸਭਾ ਕੂੜੀ ਮੰਗ।
ਨਾਨਕ ਸੋਈ ਮੰਗੀਐ ਜੋ ਮਲ ਨ ਆਵੈ ਤੰਗੁ।
ਜੇਠ ਸੁਹਾਵਾ ਤਿਨਾਂ ਕੂ ਜਿਨਾ ਖਸਮੇ ਨਾਲਿ ਨਾ ਭੰਗ ।.੩।।
ਅਸਾੜ ਅਖੈ ਨਿਧਿ ਨਾਮੁ ਹਰਿ ਗੁਰਮੁਖਿ ਪੀਵਹਿ ਝੋਲਿ।
ਜਿਨਾ ਹਰਿ ਰਸ ਪਾਇਆ ਸੇ ਕਹਾਂ ਸੁਣਾਵਹਿ ਬੋਲਿ।
ਜਗ ਮਹਿ ਹੰਢਾਹਿ ਸਚਿ ਰੰਗੁ ਤਿਨ ਹੰਸਾ ਸੰਦੀ ਜੋਲੁ।
ਚੋਗ ਚੁਗਹਿ ਮਾਣਕ ਨਿਤ ਵਾਸਾ ਨੀਰ ਅਡੋਲੁ
ਨਾਲਿ ਅਤੋਲੈ ਮਿਲਿ ਰਹੈ ਕੋਇ ਨਾ ਸਕੈ ਤੋਲਿ।
ਹਰਿ ਚਰਣੀ ਮਨ ਬੇਧਿਆ ਤਾਤੇ ਭਇਆ ਅਮੋਲ।
ਕਰਿ ਕਿਰਪਾ ਗੁਰ ਬਖਸਿਆ ਸਿਰਪਾਉ ਨਾਮ ਅਤੋਲ।
ਨਾਨਕ ਆਖੈ ਮੇਲ ਮੈਂ ਤਾਂ ਪਾਣੀ ਪੀਵਾਂ ਘੋਲਿ।
ਆਸਾੜ ਸੁਹਾਵਾ ਤਿਨਾ ਕਉ ਜਿਨਾਂ ਰਾਮ ਨਾਮੁ ਸੰਗੋਲਿ ।.੪।।
ਸਾਵਣ ਵਰਖਾ ਗੁਰਮਖੀ ਸਟਹਿ ਨੀਰ ਉਲਟਿ।
ਗਗਨ ਕਿਆਰੀ ਨੀਰ ਧਾਰਿ ਸੰਚਹਿ ਸਾਧ ਪਗਿ ਚਟਿ।
ਨਉ ਲਖ ਉਲਟੇ ਸਰ ਵਹੈ ਮੂਲ ਨ ਆਵੈ ਸਟਿ
ਇਸ ਮਾਰਗ ਜੋ ਕੋ ਚਲੈ ਤਿਸ ਮਿਲਿਆ ਗੁਰ ਪ੍ਰਗਟਿ।
ਸਾਖ ਨਿਮਾਣੀ ਤਿਨਾਂ ਦੀ ਜੋ ਜਾਣੈ ਨਾਹੀ ਝਟਿ
ਨੀਰ ਮਿਲਿਐ ਖੇੜ੍ਹੀ ਹਰੀ ਕਦੀ ਨ ਹੋਵੈ ਘਟਿ
ਧੰਧਾ ਸਗਲ ਵਿਸਾਰਿਆ ਉਹ ਰਤੇ ਊਚੀ ਖਟਿ।
ਨਾਨਕ ਨਿਗੁਰੇ ਬਹੁ ਦੁਖੀ ਜਿਨ ਭਰਿ ਭਾਰੀ ਛਟ।
ਸਾਵਣ ਤਿਨਾ ਸੁਹਾਗਣੀ ਪਿਰ ਅੰਦਰਿ ਬਾਹਰਿ ਪਟ ।।੫।।
ਭਾਦਉ ਭਉ ਤਾ ਖੰਡੀਐ ਜਾਂ ਨਿਰਭਉ ਵਸੈ ਮਨਿ ਆਇ।
ਭੀੜੈ ਥਾਇ ਉਹ ਪਕਰਹਿ ਜਮ ਥੋ ਲਏ ਛਡਾਇ।
ਜਿਥੇ ਸਾਕ ਸੈਨ ਸਭ ਮੁਕਰੈ ਉਥੈ ਕੀਮਤਿ ਪਾਇ।
ਜੋ ਲੋੜੇ ਸਖ ਸਦਾ ਤੂ ਗਰ ਸਬਦੀ ਚਿਤੁ ਲਾਇ।
ਰਾਹੁ ਅਵਤੇ ਚਲਣਾ ਦਰਗਹਿ ਮਿਲੈ ਸਜਾਇ।
ਗੁਰ ਸਬਦੀ ਅਸਥਿਰ ਭਏ ਤਿਨਾ ਮਿਲੀ ਕਵਾਇ
ਮਾਇਆ ਦਾਸੀ ਹੋਇ ਰਹੀ ਪੈਰ ਧਰਾਵੈ ਧਾਇ।
ਨਾਨਕ ਕੀ ਅਰਦਾਸੁ ਸੁਣ ਓਤੇ ਸੰਗਿ ਮਿਲਾਇ।
ਭਾਦ੍ਰਵ ਤਿਨਾਂ ਸੁਹਾਗਣੀ ਜਿ ਚਲਹਿ ਸਤਿਗੁਰ ਭਾਇ ।।੬।।

---

੩ ਇਹ ਤੁਕ ਵੀ ਸ ਪ ਲ ਨੰ 671 ਵਿਚ ਨਹੀਂ ਹੈ। ਸ. ਸ ਵਿਚੋਂ ਪਾਈ ਹੈ।

ਅਸਨਿ ਆਸਾ ਦੂਰ ਕਹਿ ਮਨਿ ਰਾਖਹੁ ਇਕੁ ਆਸ।
ਬਹੁਤੀ ਆਸਾ ਜੋ ਕਰਹਿ ਸੋਈ ਜੀਅ ਨਿਰਾਸ।
ਨਾਮ ਬਿਹੂਣਾ ਮਤ ਕਰਹੁ ਕੋਇ ਅਪਨਾ ਸਾਸੁ।
ਦੂਜੈ ਭਾਇ ਵਿਗੁਚਣਾ ਕਿਉਂ ਕਾਰਜ ਆਵੈ ਰਾਸੁ।
ਅਉਗਣ ਛੋਡਹੁ ਗੁਣ ਰਵਹੁ ਮਨਹਿ ਹਰਿ ਆਸ ।।[4]
ਗੁਰ ਸਬਦੀ ਅਜਰ ਜਰਹੁ ਮੂਲ ਨ ਕਢਹੁ ਭਾਸ।
ਨਾਰੀ ਤੇ ਵਡਭਾਗਣੀ ਜੋ ਸੋਹਣੁ ਖਸਮਹਿ ਪਾਸ।
ਓਤੇ ਸੰਗ ਮਿਲਾਇ ਮੈ ਸਚੁ ਨਾਨਕ ਕੀ ਅਰਦਾਸੁ।
ਅਸੂ ਆਸਾ ਪੂਰੀਆ ਜੋ ਮਨ ਆਵੈ ਰਾਸੁ ।।੭।।
ਕਤਕ ਕਦੇ ਨਾ ਬਿਸਰੈ ਸਚਾ ਜਿਸਕਾ ਨਾਉਂ।
ਨਾਇ ਬਿਸਾਰਿਐ ਨਾ ਮਿਲੈ ਸਚੀ ਦਰਗਹ ਥਾਉਂ।
ਜਿਨੀ ਨਾਮੁ ਧਿਆਇਆ ਤਿਨਾ ਤਉ ਬਲਿ ਜਾਉਂ
ਲਾਗ ਲਗੀ ਮਨੁ ਰੰਗਿਆ ਰਤੇ ਸਹਜ ਸੁਆਉ।
ਜੋ ਪਰਚੇ ਸੋ ਮਿਲ ਰਹੈ ਅਨਪਰਚੈ ਕਰਹਿ ਗੁਆਉ।
ਦਰਿ ਸਚੇ ਕੀ ਟੇਕ ਮੈ ਦੂਜਾ ਕਿਧਰ ਜਾਉਂ।
ਧੂੜ ਤਿਨਾਂ ਦੀ ਉਧਰਣ ਬਹੁਤੇ ਨਗਰ ਗਿਰਾਉ।
ਨਾਨਕ ਖਸਮੈ ਬਾਹਰੇ ਕਦੇ ਨ ਦੇਖਣ ਛਾਉਂ।
ਕਤਕ ਤਿਨਾ ਸੁਹਾਵਨਾ ਜਿਨ ਵਸਿਆ ਸਚਾ ਨਾਉਂ ।।੮।
ਮਘਰ ਮਨ ਨਿਰਮਲ ਕਰਹੁ ਪਛਮ ਖੰਡ ਚੜਾਇ।
ਤਹਾਂ ਨਿਰਮਲ ਸਾਗਰ ਬ੍ਰਹਮ ਜਲੁ ਪੰਛੀ ਰਚੇ ਸੁ ਜਾਇ।
ਮੁਕਤਾਹਲ ਊਚਾ ਚੁਗੇ ਚਗ ਚੁਗ ਰਹੈ ਸਮਾਇ।
ਜਨਮੁ ਸਵਾਰੇ ਅਪਨਾ ਬਹੁਤਿਆ ਲਏ ਛਡਾਇ।
ਮਿਰਤਕ ਹੋਵੈ ਹਰਿ ਭਜੈ ਤਾ ਮੜਾ ਕਾਲ ਕਉ ਖਾਇ
ਵਿਣ ਖੰਡੈ ਸੰਗ੍ਰਾਮ ਹੈ ਗੁਰ ਸਬਦੀ ਸੋਝੀ ਪਾਇ।
ਗਲਾਂ ਕਰਨਿ ਨ ਚਲਨੀ ਕਿਉ ਨਗਰ ਪਹੁਚਹਿ ਜਾਇ।
ਨਾਨਕ ਛਪੈ ਨ ਰਹਨਿਈ ਜਿਨ ਮਿਲਿਆ ਹਰਿ ਰਾਇ
ਮਘਰ ਤਿਨਾ ਸੁਹਾਵਨਾ ਜੋ ਰਤੇ ਇਕਤੈ ਸਆਇ ।੯।
ਪੋਹ ਖੰਖੇਰ ਉਡਰੇ ਚੁਗਹਿ ਚੋਗ ਘਣੀ।
ਘਰਿ ਦਰਿ ਮਹਲਤ ਦੁਨੀ ਦੇ ਛਡੇ ਸਭ ਮਣੀ।
ਹੋਂਦੇ ਬੀਜ ਨ ਬੀਜਿਉ ਕੇਹਾ ਦੋਸ ਧਣੀ।
ਗੁਰ ਮਿਲ ਨਾਮੁ ਅਰਾਧੀਐ ਸੰਗਤਿ ਭਲੀ ਬਣੀ।
ਐਦੂੰ ਬਾਵਹੁੰ ਘੁਥਿਆ ਰੋਵੈਹਿ ਮੰਝ ਵਣੀ।

---

4 ਪਾ ਜੀਅ ਵਿਚਿ ਰਖਹੁ ਤ੍ਰਾਸ (ਸ ਸ)

ਪੇਟਾ ਕਤਿ ਨ ਸਕਿਓ ਤਾਣੀ ਰਹੀ ਤਣੀ।
ਨਰ ਨਾਰੀ ਜਿਨਾ ਚੀਨਿਆ ਨਾਨਕ ਭਾਗ ਮਣੀ।
ਪੋਹ ਸੁਹਾਵਾ ਤਿਨ ਕੂ ਏਕਾ ਗਣਤ ਗਣੀ ॥੧੦॥
ਮਾਘ ਮਹਾਂ ਖਲ ਤਿਨ ਕਰਹੁ ਮਨੁ ਸੇਤੀ ਸੰਗ੍ਰਾਮ।
ਮਨ ਜੀਤੈ ਸੁਖ ਪਾਈਐ ਸੁਖ ਘਰਿ ਹੋਇ ਬਿਸ੍ਰਾਮ।
ਅਵਗਣਿ ਥਾਇ ਨਾ ਪਾਇਨੀ ਜਪੁ ਘਟਿ ਕੇਵਲ ਨਾਮੁ।
ਨਾਮੁ ਵਿਹੂਣੇ ਆਦਮੀ ਕਿਤੈ ਨ ਆਵੈ ਕਾਮੁ।
ਗੁਰਮੁਖਿ ਛਾਵਾ ਤਿਨ ਲਹਨਿ ਮਨਮੁਖਿ ਸਹੰਦੇ ਘਾਮੁ।
ਸਉਦਾ ਹਟੀ ਸੇ ਲਹਨਿ ਜਿਨਾ ਪਲੈ ਦਾਮ।
ਹਰਿ ਸੇਤੀ ਚਿਤੁ ਲਾਈਐ ਤਾ ਮਾਇਆ ਕਰੇ ਕਿਆਮੁ।
ਨਾਨਕ ਗੁਰ ਅਰਾਧੀਐ ਸਦਾ ਕਰਹੁ ਪ੍ਰਣਾਮੁ।
ਮਾਘ ਸੁਹਾਵਾ ਤਿਨਾ ਕਿਉ ਜਿਨਾ ਹਿਰਦੈ ਏਕੋ ਨਾਮੁ ॥੧੧॥
ਫਲਗੁਣ ਫੇਰਾ ਨਿਤ ਕਰਹੁ ਕਾਇਆ ਖੇਤ ਮੰਝਾਰ।
ਮਿਰਗਾ ਚਰਦੇ ਠਾਕਿਅਨੁ ਗੁਰ ਸਬਦੀ ਬੀਚਾਰੁ।
ਗੁਰ ਭਉਜਲ ਦਾਤਾ ਬੋਹਿਥਾ ਪਾਰ ਉਤਾਰਣ ਹਾਰੁ।
ਗੁਰ ਕੇ ਬੇੜੈ ਨਾ ਚੜਨਿ ਨ ਉਰਵਾਰਿ ਨਾ ਪਾਰਿ।
ਗੁਰ ਸਭਨਾ ਕੋ ਆਖਿਆ ਬਾਰੋ ਬਾਰ ਪੁਕਾਰ।
ਸਨਨਿ ਸਣਾਇਣ ਨਾ ਚਲਨਿ ਢੋਈ ਨਹੀਂ ਦਰਬਾਰਿ।
ਰਸ ਕਸ ਸੁਖ ਨਾ ਜਰਿ ਸਕਨਿ ਤੇ ਤਨ ਹੋਇ ਖੁਆਰੁ।
ਨਾਨਕ ਮਿਰਤਕ ਹੋਇ ਰਹੈ ਤਿਨਾ ਡੇਰਾ ਅੰਦਰਿ ਵਾਰ।
ਫਲਗੁਣ ਸੁਹਾਵਾ ਤਿਨਾ ਕੂ ਜੋ ਜੀਤ ਚਲੈ ਸੰਸਾਰ ॥੧੨॥
ਸਭੇ ਮਾਹਿ ਸੁਹਾਵਣੇ ਜਾਂ ਘਰਿ ਆਇਣ ਪ੍ਰੀਉ।
ਸਤਸੰਗਤਿ ਮਨੁ ਗਡਿਆ ਸਭ ਦੁਖ ਤਿਆਗੇ ਜੀਉ।
ਬਾਰਹ ਉਲਟੈ ਹੈ ਫਿਰਿ ਸੋਲਹ ਸਿਉਂ ਸੰਜੋਗੁ।
ਸਿਵ ਸਕਤੀ ਘਰ ਏਕ ਤਾਣ ਨਾਨਕ ਪਰਾ ਜੋਗੁ।
ਏਹੁ ਮਾਰਗ ਪਦ ਜਿਨ ਪਾਇਆ ਤੇਈ ਪੂਰੇ ਧੰਨ।
ਮਨ ਕੀਆ ਲਹਰੀ ਮੇਟੀਆਂ ਘਰਿ ਰਾਖਿਆ ਬ੍ਰਹਮੁ।
ਜਾਇ ਚੜੇ ਤ੍ਰਿਤ੍ਰ ਵਿਖਮੁ ਗੜ ਮਾਤੇ ਸਦਾ ਖੁਮਾਰ।
ਦਿਨ ਅਰੁ ਰੈਨ ਬਰਾਬਰੀ ਨਾਨਕ ਲਾਗੀ ਤਾਰ।
ਜਿਨ ਪਾਇਆ ਤਿਨ ਝਾਪਿਆ ਜੈਸੇ ਸੀਪ ਸਮੁੰਦ।
ਬੰਦ ਪੜੀ ਮਨੁ ਮਾਨਿਆ ਸਹਜ ਰਹੇ ਮੁਖ ਮੁੰਦ ॥੧੩॥

22

## ਰਾਗ ਆਸਾ ਮਹਲਾ ੧

---

*ੴ ਸਤਿਗੁਰ ਪ੍ਰਸਾਦਿ*

***ਵਾਰ ਮਾਲਕੌਸ ਕੀ ਧਿਆਉ 22 ਬਾਈਸਵਾਂ ਪਉੜੀਆਂ 35 ਪੈਂਤੀਸ ਕਾ ਬਾਲੇ ਸਚਿਆ ॥੧॥ ਰਹਾਉ ॥***

ਸਦਾ ਅਲਖੁ ਅਪਾਰ ਧੀਰੰਦਾ ਜਾਣੀਐ, ਢੁਹਿ ਪੜ ਜੋੜਿ ਵਿਛੋੜਿ ਧਰੇ ਵਿਡਾਣੀਐ[1] ।
ਸੂਰਜੁ ਚੰਦ ਉਪਾਇ ਜਗ ਜੋਤਿ ਸਮਾਣੀਐ, ਬਾਸਕੁ ਨੇਤ੍ਰੈ ਪਾਇ ਸੁਮੇਰੇ ਮਧਾਣੀਐ ।
ਸਾਇਰ ਮਥ ਵਿਰੋਲਿ ਸੁਰ ਅਸੁਰ ਸਤਾਣੀਐ, ਅਠ ਛਿਅ ਰਤਨ ਉਪਾਇਸ ਤੁਧੈ ਸਮਾਣੀਐ[2] ।
ਬ੍ਰਹਮਾ ਬਿਸਨੁ ਮਹੇਸਰ ਤਿਨ ਦੇਵ ਜਾਣੀਐ, ਆਪੈ ਅਲਖੁ ਅਪਾਰੁ ਗੁਰ ਸਬਦਿ ਪਛਾਣੀਐ ॥੧॥
ਸਭੁ ਤੇਰਾ ਆਕਾਸ ਸੁ ਤੁਧੈ ਉਪਾਇਆ, ਬੈਠਾ ਤਾੜੀ ਲਾਇ ਨ ਛਾਇਆ ਮਾਇਆ ।
ਨ ਤਿਸੁ ਕਲੁ ਅਕਾਰ ਨ ਬਾਪ ਨ ਮਾਇਆ, ਨਾ ਤਿਸ ਜਾਤਿ ਨਾ ਭਰਮ ਨ ਕਰਮ ਕਮਾਇਆ ।
ਨ ਤਿਸੁ ਹਰਖ ਨ ਸੋਗੁ ਤਿਲ ਨ ਤਮਾਇਆ, ਨਾਰੀ ਪੁਰਖ ਸਿਰਜਿ ਜਗਤੁ ਉਪਾਇਆ ।
ਸੰਗਤਿ ਸਤਿਗੁਰ ਸੇਵਿ ਭਗਤਿ ਜਸ ਗਾਇਆ, ਸਚਾ ਸਚੈ ਥਾਨਿ ਗੁਰ ਅਲਖੁ ਲਖਾਇਆ ॥੨॥
ਤੂ ਕਰਤਾ ਕਾਦਿਰ ਕਰੀਮੁ ਕਰਿ ਵੇਖਣਹਾਰ, ਤੁਧੈ ਉਪਾਈ ਮੇਦਨੀ ਤ੍ਰਿਭਵਣ ਸੰਸਾਰੁ ।
ਦੇਵੀ ਦੇਵ ਉਪਾਈਐ ਤ੍ਰੈਗੁਣ ਬਿਸਥਾਰ, ਸਪਤ ਪਾਤਾਲ ਉਪਾਇ ਮੰਡਲ ਗੈਣਾਰ ।
ਸਪਤ ਸਮੁੰਦ੍ਰ ਉਪਾਈਐ ਸਚ ਸਿਰਜਣਹਾਰੁ, ਨਿਰਭਉ ਤਾੜੀ ਲਾਈਐ ਮੰਝ ਧੁੰਧਕਾਰੁ
ਸਚੁ ਸਿਰੰਦਾ ਪਤਿਸਾਹੁ ਕਰਿ ਕਰਿ ਵੇਖਣੁਹਾਰ ॥੩॥
ਤਾਰੇ ਮੰਡਲ ਸਾਜਿਉ ਤੂ ਕਰਹਿ ਸੋ ਹੋਈ, ਧਰੂ ਅਸਥਿਰ ਅਮਰਾਪੁਰੀ ਭਗਤੀ ਸੁਖ ਹੋਈ ।
ਕੁਦਰਤਿ ਕਿਨੈ ਨ ਲਖੀਐ ਸਭੁ ਸਚਾ ਸੋਈ, ਕਰਣ ਕਾਰਣ ਸਮਰਥੁ ਤੂ ਜੀਅ ਜੋਤ ਸਮੋਈ ।
ਤਾਕੋ ਤਾਕ ਵਰਤਦਾ ਦੂਜਾ ਨਹਿ ਕੋਈ, ਨਿਰਭਓ ਆਦਿ ਜਗਾਦਿ ਤੂ ਤੁਧ ਸਿਰਜੀ ਗੋਈ ।
ਅਟਲ[3] ਅਗੋਚਰੁ ਪਾਤਿਸਾਹ ਜੀਆ ਮਹਿ ਸੋਈ, ਗੁਰਮੁਖ ਜਿਨੀ ਸਾਲਾਹਿਆ ਅੰਤ ਬੇਲੀ ਹੋਈ ॥੪॥

---

1 ਪਾ· ਆੜਣੀਐ (ਗ ਲ ਦ. 750)/ਰਖੇ ਆਡਾਣੀਐ (ਗੁ. ਨ. ਦ 944)
2 ਇਹ ਅੱਧੀ ਤੁਕ ਗੁ ਨ ਦ 944 ਵਿਚੋਂ ਹੈ। ਪੰਜ 765 ਵਿਚ ਨਹੀਂ ਹੈ।
3 ਪਾ· ਅਦਿਸਟ (ਗ ਨ ਦ. 944)

ਵੇਦ ਕਤੇਬ ਉਪਾਈਐ ਗੁਰਮੁਖ ਵੀਚਾਰੁ, ਦੋਵੇ ਰਾਹ ਚਲਾਈਐ ਖੂਹਣੀ ਅਹੰਕਾਰ।
ਖਾਨ ਮਲੁਕ ਉਪਾਇਐ ਰਯਤਿ ਸਿਕਦਾਰੁ, ਜਾਤੀਜਿਨਸੀ ਸਾਜਿਉ ਜੀਆ ਜੋਤ ਨਿਰਾਰ[4]।
ਗੁਰਮੁਖ ਤਿਤੁ ਘਰਿ ਚਾਨਣਾ ਮਨਮੁਖਿ ਅੰਧਿਆਰ, ਭੂਖ ਤਿਖਾ ਦੁਇ ਲਾਇਓ ਭੋਗੈ ਭੋਗਣਹਾਰ
ਸਤਿਗੁਰ ਥਾਨਿ ਸੁਹਾਵਦੈ ਪੂਰੇ ਭੰਡਾਰੁ, ਕਰਮਿ ਮਿਲੈ ਸੋ ਪਾਈਐ ਦੇਵੈ ਦੇਵਣਹਾਰੁ ॥੫॥
ਗੁਰਮੁਖਿ ਕਰਮ ਕਮਾਈਐ ਸਚ ਸੰਜਮ ਸਾਰੁ, ਤਿਤੁ ਘਟਿ ਬਿਘਨ ਨ ਲਾਗਈ ਜਿਸੁ ਨਾਮ ਪਿਆਰੁ[5]।
ਸੋ ਜਮ ਤ੍ਰਾਸ ਨ ਦੇਖਈ ਹਰਿ ਰਖਣਹਾਰੁ, ਜਿਨੀ ਨਾਮ ਵਿਸਾਰਿਆ ਮਨਮੁਖਿ ਸਿਰਿ ਛਾਰ।
ਮਨਮੁਖਿ ਤ੍ਰਿਸਨਾ ਅਗਲੀ ਅਤਿ ਕ੍ਰੋਧ ਚੰਡਾਲੁ, ਬਿਨੁ ਸਚੇ ਦੁਖੁ ਅਗਲਾ ਜਮ[6] ਵਸਿ ਆਚਾਰ।
ਨਾਨਕ ਸੋ ਸਾਲਹਿ ਤਿਤੁ ਦਰਗਹ ਸਖ ਸਾਰੁ ॥੬॥
ਜਲੁ ਥਲੁ ਮਹੀਅਲ ਸਾਜਿਓ ਪਰਬਤ ਹਿਵ ਧਾਰਿ, ਨਦੀਆ ਨਾਲੇ ਸਾਜਿਆ ਜੰਗਲੁ ਬੇਟਾਰ।
ਤੂੰ ਸਚੀ ਨਾਈ ਪਾਤਿਸਾਹੁ ਸਚੀ ਸਿਰਿ ਕਾਰ, ਇਕ ਆਪਹ ਤੁਧੁ ਖੁਆਇਆ ਦੂਜੇ ਸਿਰਿ ਮਾਰ।
ਪਾਣੀ ਪਉਣ ਉਪਾਇਓ ਉਪਜੈ ਜਗ ਸਾਰ, ਮਾਇਆ ਮਮਤਾ ਲਾਈਐ ਕਲਿ ਕਾਰਣਆਰ।
ਪੁੰਨ ਪਾਪ ਦੁਇ ਸਾਜਿਐ ਤੀਰਥ ਕੇਦਾਰ, ਦੈਤ ਮਾਰਣਿ ਪਠਾਇਆ ਇਕੁ ਚਲਤੁ ਤੁਮਾਰੁ ॥੭॥
ਵਡਾ ਅਲਖੁ ਵਿਡਾਣੀ ਕਿਨ ਨ ਲਖੀਐ, ਸਤਿਗੁਰ ਸਚੀ ਬਾਣੀ ਸਬਦਿ ਪਰਖੀਐ।
ਕੁਦਰਤਿ ਆਖਿ ਵਖਾਣੀ ਕੁਦਰਤਿ ਲਖੀਐ, ਸਚੈ ਕੈ ਮਨ ਭਾਈ ਨਿਜ ਘਰਿ ਰਖੀਐ।
ਗਰਮਖਿ ਸਚਿ ਸਮਾਣੀ ਅੰਮ੍ਰਿਤ ਰਸੁ ਚਖੀਐ, ਘਟਿ ਘਟਿ ਜੋਤਿ ਸਮਾਣੀ ਅਲਖ ਨ ਲਖੀਐ।
ਦੁਨੀਆ ਆਵਣ ਜਾਣੀ ਮਨਮੁਖ ਬਿਸ ਚਖੀਐ, ਹਉ ਨਾਵੈ ਵਿਟਹੁ ਕੁਰਬਾਣੀ ਗੁਰਮੁਖ ਪਤਿ ਰਖੀਐ ॥੮॥
ਪਾਕੀ ਨਾਂਈ ਪਾਕ ਤੂੰ ਤੁਧੁ ਸਿਰਜੀ ਗੋਈ, ਸਚਾ ਤਖਤ ਰਚਾਇਉ ਅਮਰਾਪੁਰ ਸੋਈ।
ਬੇਪੀਰਾਂ ਦੁਖ ਅਗਲਾ ਨਾਹੀ ਦਰਿ ਢੋਈ, ਜੋ ਗੁਰ ਗੋਪੈ ਆਪਣਾ ਜਮ ਦਰਿ ਦੁਖੁ ਹੋਈ।
ਅਹਰਣਿ ਤਲੈ ਦਵਾਣ ਸਿਰ ਮਹ ਕਾਲਾ ਹੋਈ, ਜਿਉਂ ਘੜੀਐ ਤਿਉਂ ਮਾਰੀਐ ਕੂਕ ਸੁਣੈ ਨ ਕੋਈ
ਗਰਬਿ ਗਲੈ ਨਾ ਕਿਉ ਤਰੈ ਮਹਿ ਜੰਮੇ ਓਈ, ਜਿਨੀ ਸਤਿਗੁਰ ਸੇਵਿਆ ਮਨਿ ਸਾਚਾ ਸੋਈ।
ਦਰਗਹ ਸੇ ਮੁਹ ਉਜਲੇ ਫਿਰਿ ਜਨਮੁ ਨ ਹੋਈ ॥੯॥
ਆਪੇ ਆਪੁ ਉਪਾਇਕੈ ਕੀਤੋ ਵੀਚਾਰੁ, ਜਲਾਬਿੰਬ ਅੰਧੇਰ ਘੋਰੁ ਸਭ ਧੁੰਧਕਾਰ।
ਬਿਰਲੇ ਗੁਰਮਤੀ ਘਟਿ ਚਾਨਣਾ ਹਰਿ ਨਾਮ ਪਿਆਰੁ, ਨਾਮ ਰਤਨੁ ਪਰਗਾਸਿਆ ਚੁਕਾ ਅਹੰਕਾਰ।
ਆਪੇ ਦੇ ਵਡਿਆਈਆ ਖੋਲੇ ਭਗਤਿ ਭੰਡਾਰ, ਮਨਮੁਖ ਤੋਟਾ ਅਗਲਾ ਗੁਰਮੁਖ ਸਚੁ ਸਾਰੁ।
ਕਰਹਿ ਕਰਾਵਹਿ ਆਪ ਤੂੰ ਸਚ ਸਿਰਜਣਹਾਰੁ ॥੧੦॥

4. ਪਾ ਅਪਾਰੁ (ਉਹੀ)
5. ਪਾ ਅਧਾਰ (ਉਹੀ)
6. ਪਾ ਅਤਿ ਕ੍ਰੋਧ ਚਮਿਆਰ (ਉਹੀ)

ਤੂੰ ਅਲਖੁ ਨਿਰੰਜਨ ਪਾਤਿਸਾਹੁ ਸਭ ਤੇਰੈ ਚੀਰੈ, ਤੰ ਸਚਾ ਪਰਖ ਅਲੇਖੁ ਤੁ ਪਾਈਅਹਿ ਗੁਰ ਪੂਰੈ।

ਤੂੰ ਜਿਸ ਬਖਸਹਿ ਤਿਸੁ ਮੇਲ ਲੈਹਹਿ ਸਤ ਸੰਗਤਿ ਧੀਰੈ, ਲਬ ਲੋਭ ਬੁਰਿਆਈਆਂ ਕਟਹਿ ਤਨੁ ਪੀਰੈ

ਮਨਮੁਖ ਕਚੀ ਮਤਿ ਹੈ ਮਨਿ ਪ੍ਰੀਤਿ ਸਰੀਰੈ, ਉਹ ਜਮ ਦਰ ਬਧਾ ਮਾਰੀਐ ਮਾਰੇ ਜਮ ਤੀਰੈ।

ਗੁਰਮਤਿ ਹਰਿ ਜਾਪਿ ਛੁਟਸੀ ਰਤਾ ਮਨ ਹੀਰੈ, ਹਰਿ ਭਗਤਿ ਕੀਐ ਹਰਿ ਲਾਖਸੈ' ਸਹਜੈ ਮਨੁ ਧੀਰੈ ॥੧੧॥

ਕਿਆ ਕਰਿ ਸੋ ਸਾਲਾਹੀਐ ਕੋ ਲਹੈ ਨ ਪਾਰਾ, ਮਾਇਆ ਮੋਹੀ ਮੇਦਨੀ ਜਗੁ ਹੇਤਿ ਪਿਆਰਾ।

ਲੋਭ ਲੋਭੁ ਬੁਰਿਆਈਆ ਮਨਿ ਨਾਮੁ ਬਿਸਾਰਾ, ਕੂੜੁ ਕੁਸਤੁ ਕਮਾਵਦੇ ਜਗਤੈ ਵਰਤਾਰਾ।

ਆਇਆ ਫੇਰਿ ਨ ਸਕੀਐ ਧੁਰ ਕਾ ਹਾਕਾਰਾ, ਜੋ ਆਇਆ ਸੋ ਚਲਸੀ ਛਡਿ ਘਰ ਬਾਰਾ।

ਕਿ ਲੈ ਆਇਆ ਲੈ ਜਾਇ ਕਿਆ ਮਨਮੁਖ ਗਵਾਰਾ, ਮੇਰੀ ਮੇਰੀ ਕਰਿ ਖਪਹਿ ਤਨੁ ਜਲਿ ਬਲਿ ਛਾਰਾ ॥੧੨॥

ਜੋ ਤੁਧੁ ਭਾਵੈ ਬਚਿਆ ਸੁਣੀਐ ਬੇਨੰਤੀ, ਤੁਧੈ ਭਾਡੇ ਸਾਜਿਆ ਕਰਿ ਕੀਮਤਿ ਮਿਤੀ

ਤੂੰ ਬੇਦ ਕਤੇਬਾਂ ਗਾਇਆ ਭਗਤੀ ਗੁਰਮਤੀ, ਢੂਇ ਪੁੜਿ ਜੋੜਿ ਵਿਛੋੜਿਆ ਅਸਮਾਨ ਧਰੰਤੀ।

ਪਉਣ ਪਾਣੀ ਜੀਓ ਉਪਾਇਓ ਵਿਚਿ ਸਚੇ ਰਤੀ, ਨਿਰਭਉ ਕੇ ਘਰਿ ਸਚਿਆ ਸਚੁ ਸਚੀ ਮਤੀ।

ਸਤਿਗੁਰ ਪੂਰਾ ਪਾਇਆ ਧੁਰ ਲੇਖ ਲਿਖਤੀ, ਨਦਰ ਕਰਹਿ ਜਿਸੁ ਸਚਿਆ ਸੋ ਬਹੈ ਤਖਤੀ ॥੧੩।

ਜਗ ਛਤੀਸ ਗੁਜਾਰਿਐ ਸਚਿਆ ਸੁਬਹਾਨਾ, ਆਸਾ ਮਨਸਾ ਖਾਈਐ ਸਚੁ ਜੋਗ ਧਿਆਨਾ।

ਸੁੰਨ ਮੰਡਲ ਗਗਨੰਤਰੇ ਮਨਿ ਬ੍ਰਹਮ ਗਿਆਨਾ, ਅਕਾਲ ਪੁਰਖ ਅਲਖੁ ਤੁ ਘਟਿ ਘਟਿ ਸਮਾਨਾ।

ਸਭ ਬ੍ਰਹਮ ਬਿੰਦੁ ਤੇ ਉਪਜੀ ਕਿਆ ਜਾਤਿ ਵਖਾਨਾ, ਦਾਤਾ ਭਗਤਾ ਆਪਿ ਤੈਂ ਦੀਜੈ ਸਚੁ ਦਾਨਾ।

ਹਉਮੈ ਮਨਹੁ ਬਿਸਾਰੀਐ ਤੁਝ ਹੀ ਮਨੁ ਮਾਨਾ, ਸਤਿਗੁਰ ਤੁਠੈ ਬਖਸਿਆ ਖੋਲਿ ਭਗਤਿ ਖਜਾਨਾ।੧੪॥

ਤੂ ਸਚਾ ਆਪਿ ਤ੍ਰਿਲੋਕ ਨਾਥ ਜਾਣਹਿ ਮਨਿ ਸੋਈ, ਮਨ ਤੇ ਏਹੁ ਮਨੁ ਮਾਨਿਆ ਗੁਰ ਕੀ ਮਤਿ ਹੋਈ।

ਜਿਨੀ ਅਲਖੁ ਧਿਆਇਆ ਦੂਜੀ ਮਲੁ ਖੋਈ, ਰੋਗੁ ਕਟਿ ਸੁਖ ਪਾਇਆ ਮਿਲਿਆ ਪ੍ਰਭੁ ਸੋਈ।

ਨਾਮੁ ਰਤਨੁ ਜਿਨਿ ਪਾਇਆ ਫਿਰਿ ਜਨਮੁ ਨ ਹੋਈ, ਗੁਰ ਮਿਲਿਐ ਮਨੁ ਮਾਨਿਆ ਘਟਿ ਚਾਨਣੁ ਹੋਈ।

ਜੋ ਤੂ ਕਰਾਇਹਿ ਸਭ ਭਲਾ ਹੈ ਫਿਰਿ ਹੁਕਮੁ ਨ ਹੋਈ ॥੧੫॥

ਆਪੇ ਬਾਪੇ ਕਰੇ ਆਪਿ ਆਪਿ ਹੁਕਮ ਚਲਾਇਆ, ਧਰਮ ਰਾਉ ਧਰਮਾਪੁਰੇ ਸੋ ਕਰੈ ਕਰਾਇਆ।

ਇਕਨੀ ਨਾਮੁ ਧਿਆਇਆ ਗੁਰਮਤੀ ਲਾਇਆ, ਧੁਰਿ ਬਖਸੇ ਅਮਰਾਪੁਰੀ ਦਰਗਾਹ ਪੈਨਾਇਆ।

ਤਿਸ ਜਨ ਕੀ ਸੰਗਤਿ ਛੁਟੀਐ ਜਿਨਿ ਆਪੁ ਗਵਾਇਆ, ਤਿਸੁ ਦੁਨੀਆ ਕੀ ਮੁਹਤਾਜ ਕਿਆ ਜਿਨਿ ਹਰਿ ਕਾ ਜਸ ਗਾਇਆ

7 ਪਾ ਖਾਲਸੈ (ਸ ਸੰ.)

ਸਤਿਗੁਰ ਤੋੜੈ ਬੰਧਨਾ ਹਰਿ ਸੰਗਿ ਮਿਲਾਇਆ, ਆਪੇ ਦੇ ਵਡਿਆਈਆ ਸਚੇ ਤੁਧੁ ਭਾਇਆ।
ਦੁਖੁ ਹਉਮੈਂ ਰੋਗੁ ਨ ਲਗਈ ਹਰਿ ਕਾ ਜਸੁ ਗਾਇਆ ॥੧੬॥

ਘਟਿ ਘਟਿ ਸਚਾ ਪਾਤਿਸਾਹ ਦੇ ਰਿਜਕੁ ਸਬਾਇਆ, ਨਦਰਿ ਕਰੇ ਜਿਸ ਆਪਣੀ ਸਤਿ ਪੁਰਖ ਮਿਲਾਇਆ।

ਆਤਮ ਰਾਮ ਪਛਾਣਿਆ ਗੁਰਮਤੀ ਪਾਇਆ, ਤ੍ਰਿਭਵਣ ਅਲਖੁ ਲਖਾਇਆ ਜਾਂ ਤੁਧੈ ਭਾਇਆ।
ਤੂ ਘਟਿ ਘਟਿ ਗੁਪਤ ਵਰਤਦਾ ਗੁਰਮੁਖ ਪ੍ਰਗਟਾਇਆ, ਅੰਤਰਿ ਬਾਹਰਿ ਜਾਣੀਐ ਮਨ ਮੋਹੁ ਚੁਕਾਇਆ।

ਸੂਬ ਨਿਰੰਤਰਿ ਰਵਿ ਰਹਿਆ ਇਕ ਜੋਤ ਸਬਾਇਆ, ਹੁਕਮੀ ਬੰਦਾ ਕਾਢੀਐ ਦਰਿ ਸੇਵਕ ਭਾਇਆ ॥੧੭॥

ਹਮ ਵਣਜਾਰੇ ਸਚੇ ਕੇ ਗੁਰ ਸਾਹ ਹਮਾਰਾ, ਤੂੰ ਦਾਤਾ ਹਮ ਜਾਚਕ ਤੂ ਦੇਵਣਹਾਰਾ।
ਨਾਮੁ ਨਿਰੰਜਨ ਸਦੋ ਹੀ ਗਾਈਐ ਕਈ ਵਾਰਾ, ਹਰਿ ਨਾਮੁ ਪਦਾਰਥੁ ਵਰਜਿਆ ਹਿਰਦੈ ਉਰਧਾਰਾ।

ਤੋਟਾ ਮੂਲ ਨ ਅਵਈ ਸਚੇ ਵਾਪਾਰਾ, ਲਾਹਾ ਸਚੁ ਵਣੰਜੀਐ ਦਰਗਾਹ ਪਤਿ ਸਾਰਾ
ਸਾਚੁ ਨੀਸਾਣੁ ਪਾਇਆ ਗੁਰ ਸਬਦਿ ਵੀਚਾਰਾ, ਮਾਤਾ ਪਿਤਾ ਗੁਰਦੇਉ ਤੂੰ ਤੂੰ ਪ੍ਰਭੂ ਹਮਾਰਾ ॥੧੮॥

ਅਦਿਸ਼ਟ ਅਲਖ ਅਗੰਮੁ ਤੂ ਕਿਆ ਕਹੀਐ ਤੇਰਾ, ਕੁਹ ਦਿਸੈ ਸੁਣੀਐ ਆ .ਿਐ ਤੂੰ ਵਡਹੁ ਵਡੇਰਾ।

ਮਾਇਆ ਮੋਹਣੀ ਮੇਦਨੀ ਜਿਸੁ ਭਉਜਲ ਵੇਰਾ, ਆਵਾ ਗਵਣ ਭਵਾਈਐ ਗੁਰ ਸਬਦਿ ਨਿਬੇਰਾ।
ਜਿਨੀ ਸਚ ਆਰਾਧਿਆ ਜਗਿ ਮਾਣ ਸਵੇਰਾ, ਸੇ ਜਮ ਪੁਰ ਬਧੇ ਮਾਰੀਅਨਿ ਜਮ ਪੁਰਿ ਵਸੇਰਾ।
ਗੁਰ ਪ੍ਰਸਾਦੀ ਪਾਈਐ ਪ੍ਰਭ ਨੇਹੁ ਘਨੇਰਾ, ਨਾਨਕ ਨਾਮ ਨ ਵੀਸਰੇ ਸਚੇ ਸਚ ਤੇਰਾ ॥੧੯॥
ਹਿਕਮਤਿ ਹੁਕਮ ਨ ਪਾਈਐ ਸਚੇ ਦੀ ਬਾਣੁ, ਤੁਧਹੁ ਵਡਾ ਕੋ ਨਹੀਂ ਨਾਹੀ ਬਹੁ ਤਾਣ।
ਕਿਆ ਸਤਿਗੁਰ ਨਾਲਿ ਬਰਾਬਰੀ ਹਊਮੈ ਪਚਿ ਜਾਣੁ, ਅਹਿਨਿਸਿ ਮਸਤਕਿ ਮਾਰੀਐ ਜਿਉ ਲੋਹਾ ਵਦਾਣ

ਜਿਉ ਮੈਗਲ ਹਸਤੀ ਦੇਖਿ ਕੈ ਕੂਕਰ ਭਉਕਾਣ, ਦਰਗਾਹ ਢੋਈ ਨ ਲਹਨਿ ਨਿੰਦਕ ਰੈਬਾਣ।
ਆਪਿ ਕਰੈ ਸੋ ਆਖੀਐ ਸੋ ਸੁਘੜੁ ਸੁਜਾਣੁ, ਭਗਤਿ ਹੇਤਿ ਸੁਖ ਪਾਈਐ ਦਰਗਾਹ ਸਚੁ ਮਾਣ ॥੨੦॥

ਹਰਿ ਨਿੰਦਕ ਪਾਪੀ ਪਚਿ ਮਏ ਨਰਕਿ ਅੰਤਰਿਵਾਸੀ, ਦੀਨ ਦੁਨੀਆ ਪਤਿ ਬਾਹਰਾ ਮੁਹਿ ਚੋਟਾ ਖਾਸੀ।

ਉਹ ਦਰਗਹ ਢੋਈ ਨ ਲਹਿਨਿ ਮੁਹਿ ਕਾਲੇ ਜਾਸੀ, ਓਹਿ ਜਨਮਿ ਮਰਹਿ ਬਹੁ ਜੋਨਿ ਜਾਇ ਗਰਭ ਗਲ ਜਾਸੀ

ਕੂੜੈ ਲਾਲਚਿ ਲਗੀਐ ਮਤਿ ਪਤਿ ਬੁਧਿ ਜਾਸੀ, ਜਿਨੀ ਸਤਿਗੁਰ ਸੇਵਿਆ ਪਾਇਆ ਅਬਿਨਾਸੀ।

ਗੁਰਮੁਖਿ ਸੇਵ ਕਮਾਈਐ ਸਾਈ ਥਾਇ ਪਾਸੀ, ਜਿਸ ਬਖਸੈ ਤਿਸ ਮੇਲਸੀ ਗੁਰ ਸਬਦਿ ਸਮਾਸੀ ॥੨੧॥

ਜਿਨਿ ਸੇਵਿਆ ਸੁਖ ਪਾਇਆ ਹਰਿਨਾਮੁ ਸੁਹੇਲੇ, ਸਚੀ ਦਰਗਹ ਮੰਨੀਅਹਿ ਜਿਸੁ ਸਤਿਗੁਰ ਮੇਲੇ।

ਜਿਥੇ ਜਮੁ ਦਲੁ ਦੁਖ ਘਣਾ ਸਚਾ ਤਿਸੁ ਬੇਲੇ, ਹਉਮੈ ਮਮਤਾ ਮੋਹਣੀ ਲਬੁ ਲੋਭੁ ਸੁ ਖੇਲੈ।
ਕਾਮ ਕ੍ਰੋਧ ਨਿਵਾਰੀਐ ਪੰਚੇ ਵਸਿ ਚੇਲੇ, ਸਚਾ ਸਚੇ ਥਾਨਿ ਹੈ ਆਏ ਜਗਿ ਖੇਲੇ।
ਸਤਿ ਸੰਗਤਿ ਵਿਟਹੁ ਵਾਰਿਆ ਹਰਿ ਪੁਰਖ ਵਡੇਲੇ, ਸਤਿਗੁਰ ਸਬਦੁ ਦ੍ਰਿੜਾਇਆ ਹਰਿ ਦਰਗਹ ਮੇਲੇ ॥੨੨॥

ਤਰਫਾ ਦੋਇ ਉਪਾਈਓ ਵੇਕੀ ਸੈਸਾਰਾ, ਪਰੈ ਪਰੈ ਅਪਰੰਪਰਾ ਨਹੀਂ ਪਾਰ ਅਪਾਰਾ।
ਤੇਰੋ ਹੁਕਮ ਵਰਤਦਾ ਤੂੰ ਸਿਰਜਣਹਾਰਾ, ਤੇਰਾ ਦਿਤਾ ਖਾਵਣਾ ਤੂੰ ਦੇਵਣਹਾਰਾ
ਅੰਡਜ ਜੇਰਜ ਸੇਤਜ ਉਤਭੁਜਿ ਆਕਾਰਾ, ਆਵਾਗਉਣ ਨਿਵਾਰਿਓ ਮਨਿ ਨਾਮੁ ਪਿਆਰਾ।
ਨਾਮੁ ਬਿਨਾ ਪਤਿ ਕਿਆ ਗਣੀ ਧ੍ਰਿਗ ਮੋਹਿ ਵਿਕਾਰਾ, ਨਾਨਕ ਨਾਮੁ ਸਲਾਹਿ ਤੂ ਹਰਿ ਪਾਰ ਉਤਾਰਾ ॥੨੩॥

ਭੁਲਣ ਅੰਦਰਿ ਸਭ ਕੋ ਮਤਿ ਦੇਹਿ ਸੁ ਹੋਈ, ਜਿਸੁ ਸਚਾ ਚਿਤਿ ਨ ਆਵਈ ਜਮ ਮਾਰਿ ਵਿਗੋਈ
ਅੰਤਰਿ ਕੀ ਅਗਨਿ ਨਿਵਾਰੀਐ ਮਿਲਿਆ ਗੁਰ ਸੋਈ, ਸਤਿਗੁਰ ਬੂਝ ਬੁਝਾਈਐ ਘਟਿ ਚਾਨਣ ਹੋਈ।
ਜਾਤਿ ਵਰਨ ਕੁਲ ਤਾਰੀਐ ਮਨੁ ਨਿਰਮਲ ਹੋਈ, ਘਟਿ ਘਟਿ ਸਚਾ ਪਾਤਿਸਾਹੁ ਧੁਰਹੀ[8] ਇਹੁ ਲੋਈ।

ਕਦਰਤਿ ਪਾਸਾ ਢਾਲਿਆ ਸਚ ਜਾਣੈ ਬੈਠੇ ਸੋਈ ॥੨੪॥
ਤੇਰਾ ਅੰਤ ਨ ਪਾਈਐ ਦਰਗਹ ਪਰਧਾਨਾ, ਕੋਈ ਫੇਰ ਨ ਸਕਈ ਤੇਰਾ ਪਰਵਾਨਾ।
ਹਓ ਤਿਸੁ ਗੁਰ ਵਿਟਹੁ ਵਾਰਿਆ ਕੀਤਾ ਖੰਨ ਖਾਨਾ, ਸਤਿਗੁਰ ਸਬਦ ਸੁਣਾਇਆ ਸਭ ਬ੍ਰਹਮ ਪਛਾਨਾ।
ਅਕਥ ਕਥਾ ਵੀਚਾਰੀਐ ਸਚੁ ਲਹੈ ਨਿਧਾਨਾ, ਸਚੇ ਕੀ ਲਿਵ ਉਬਰੈ ਪਾਈਐ ਗੁਰ ਗਿਆਨਾ
ਨਾਨਕ ਨਾਮੁ ਧਿਆਇ ਤੂ ਪਤਿ ਰਹੈ ਨਿਦਾਨਾ ॥੨੫॥
ਘਾਲਿ ਤਿਵੇਹੀ ਘਾਲੀਐ ਜਿਤੁ ਬਹੁੜਿ ਨ ਆਈਐ, ਸਤਿਗੁਰ ਪੂਰਾ ਸੇਵੀਐ ਦਰਗਹ ਪਤਿ ਪਾਈਐ।
ਕੂੜੁ ਅਸਤੁ ਨ ਭਾਖੀਐ ਸਚੀ ਲਿਵ ਲਾਈਐ, ਹਉਮੈ ਸਹਸਾ ਛਡੀਐ ਦਰਗਹ ਸੁਖ ਪਾਈਐ।
ਨਿਜ ਘਰਿ ਇਹੁ ਮਨੁ ਰਖੀਐ ਹਰਿ ਸਿਉ ਲਿਵ ਲਾਈਐ, ਹਰਿ ਰਸਿ ਅੰਮ੍ਰਿਤ ਧ੍ਰਾਪੀਐ ਫਿਰਿ ਭੂਖ ਨ ਲਾਈਐ।

ਗੁਣ ਗੋਬਿੰਦੁ ਧਿਆਈਐ ਅੰਮ੍ਰਿਤ ਪਦੁ ਪਾਈਐ ॥੨੬॥
ਨਾਨਕ ਅੰਤੁ ਨ ਪਾਈਐ ਹਰਿ ਵੇਪਰਵਾਹੇ, ਜੀਅ ਜੋਨਿ ਉਪਾਈਐ ਐਸੇ ਰਿਜਕੁ ਸੰਬਾਹੇ।
ਕੋ ਵੈਰੀ ਜੋਹਿ ਨ ਸਕਈ ਪੈ ਦਝਹਿ ਨ ਭਾਹੇ, ਨਰ ਨਿੰਦਕ ਕੂੜੁ ਵਿਆਪਿਆ ਗਲਿ ਅਉਗਣ ਫਾਹੇ।
ਗੁਰਮੁਖਿ ਸੁਰ ਨਰ ਦਰ ਖੜੇ ਦਿਨ ਰੈਨ ਸਬਾਹੇ, ਗੁਰਮੁਖਿ ਮਾਰਗ ਸਖ ਘਣਾ ਹੋਰ ਮੁਸ ਦੇ ਰਾਹੈ।੨੭॥

---

8. ਪਾ ਘਰ ਹੀ (ਓਹੀ)

ਤੇਰਾ ਅੰਤ ਨ ਪਾਈਐ ਸਚੇ ਕਰਤਾਰਾ, ਸਿਧ ਸਾਧਿਕ ਮੋਨੀ ਜਾਗੀਐ ਕੋ ਲਹੈ ਨ ਪਾਰਾ।
ਘਟਿ ਘਟਿ ਮੋਹੇ ਮੋਹਣੀ ਮੋਹਿ ਕੰਨਿਆਰਾ, ਕਾਮ ਕ੍ਰੋਧ ਬੁਰਿਆਈਆ ਮੰਦਾ ਅੰਹਕਾਰਾ।
ਗੜ ਕੋਟ ਖਜਾਨੇ ਵਿਸਰੇ ਵਿਸਰੇ ਘਰ ਬਾਰਾ, ਦਹਿਸਿਰ ਗਰਬ ਵਿਆਪਿਆ ਪਚਿਸੁ ਪਰਵਾਰਾ।
ਨਾਨਕ ਸੋ ਸਾਲਾਹਿ ਤੂ ਪ੍ਰਭ ਰਖਣਾਹਾਰਾ ॥੨੮॥
ਤੂ ਖਾਲਕ ਸੁਬਹਾਨ ਤੂੰ ਸਚੁ ਖਸਮੁ ਹਮਾਰਾ, ਸਭ ਕੋ ਤਧੁ ਉਪਾਇਆ ਦੇ ਰਿਜਕੁ ਨਿਰਾਰਾ।
ਇਹ ਤੁਧੇ ਭਗਤੀ ਲਾਇਆ ਸਤ ਸੰਗਿ ਪਿਆਰਾ, ਜਿਨੀ ਸਤਿਗੁਰ ਸੇਵਿਆ ਤਿਸੁ ਮੁਕਤ ਦਆਰਾ।
ਬਿਨੁ ਸਤਿਗਰ ਬੰਨਿ ਚਲਾਇਆ ਜਮਧਾਰਾ, ਬਿਨ ਸਤਿਗੁਰ ਬਧਾ ਮਾਰੀਐ ਜਮ ਪੰਥ ਕਰਾਰਾ।
ਸੁਖੁ ਨਾਹੀ ਪਾਖੰਡੀਆ ਉਰਵਾਰ ਨ ਪਾਰਾ ॥॥੨੯॥
ਦਾਈ ਦਾਇਆ ਦਿਨਸੁ ਰਾਤਿ ਜਗੁ ਖੇਲੁ ਖਿਲਾਹੀ, ਇਕਤੁ ਜੀਭੈ ਤਧੁ ਗੁਣ ਹਉ ਕਿਆ ਸਾਲਾਹੀ।
ਤੇਰਾ ਅੰਤੁ ਨ ਪਾਈਐ ਕਹ ਕੀਮਤਿ ਨਾਹੀ, ਸਚ ਵੇਪਰਵਾਹੁ ਤੂ ਮਹਤਾਜੀ ਨਾਹੀ
ਗੁਰ ਸਾਗਰੁ ਸੰਤੋਖ ਕਾ ਮਾਣਕ ਤੁਧ ਮਾਹੀ, ਜਗੁ ਭਉਜਲ ਗੁਰ ਬੋਹਿਥਾ ਹਰਿਨਾਮ ਤਰਾਹੀ
ਦਾਨਾ ਬੀਨਾ ਆਪਿ ਤੂੰ ਰਵਿਸਸਿ ਉਗਾਹੀ, ਜੇ ਤੁਧ ਭਾਵੈ ਸਚਿਆ ਗੁਰਮੁਖਿ ਸਾਲਾਹੀ ॥੩੦॥
ਢੋਈ ਨਾਹੀ ਦਰਿ ਗਾਫਲਾਂ ਦਰਿ ਲਹਹਿ ਨ ਜਾਈ, ਕੂੜਿ ਬੋਲਿ ਬਿਖੁ ਖਾਇਆ ਹੋਆ ਦੁਖਦਾਈ।
ਜਮ ਰਾਜੈ ਓਹੁ ਜੋਹਿ ਜੋਹਿ ਮਾਰੈ ਸਿਰਿ ਆਈ, ਅਬੇ ਤਬੇ ਕਹੁ ਕਹਾ ਗਈ ਝੂਠੀ ਚਤੁਰਾਈ।
ਜੋਬਨ ਧਨੁ ਨਾਲਿ ਨ ਚਲਈ ਕੂੜੀ ਦੁਨਿਆਈ, ਕਾਮ ਕ੍ਰੋਧ ਮਨੁ ਮੋਹਿਆ ਨਰੁ ਨਾਰਿ ਸਬਾਈ।
ਇਕੁ ਪਲੁ ਤਿਲੁ ਕੋਇ ਨ ਰਖਈ ਜਾ ਭਈਐ ਪਾਈ, ਨਾਨਕ ਨਾਮੁ ਸਲਾਹਿ ਤੂੰ ਕਾਲਿ ਸਖਾਈ ॥੩੧॥
ਖੋਟਾ ਪਾਜ ਨ ਚਲਈ ਕੂੜੇ ਕੜ ਕਮਾਵੈ, ਕਲਰਿ ਖੇਤ੍ਰੀ ਬੀਜੀਐ ਸਭੁ ਮੂਲ ਗਵਾਵੈ।
ਅੰਧਾ ਬਾਝਹੁ ਟੋਹਣੀ ਕਿਉਂ ਮਾਰਗ ਜਾਵੈ, ਅਖੀ ਅੰਧੁ ਨ ਦਿਸਈ ਖੂਹਿ ਖਾਤਿ ਪਚਾਵੈ।
ਜੋਗੀ ਜਤੁ ਜੁਗਤੀ ਬਾਹਰਾ ਕਿਆ ਮੂੰਡ ਮੁੰਡਾਵੈ, ਬਿਨ ਗੁਰ ਤਤੁ ਨ ਪਾਈਐ ਨਰਕਿ ਅੰਤਰਿ ਜਾਵੈ।
ਬ੍ਰਹਮਣ ਬੇਂਦੈ ਬਾਹਰਾ ਮੋਖਤ੍ਰ ਨ ਪਾਵੈ। ਮਨਮਖ ਨਾਮੁ ਵਿਸਾਰਿਐ ਜਮ ਬੰਧਿ ਚਲਾਵੈ।
ਆਪੇ ਭਰਮੁ ਭੁਲਾਇਐ ਗੁਰਮਖ ਸਮਝਾਵੈ ॥੩੨॥
ਤੋਂ ਵਡ ਦਾਨਾ ਪਾਤਿਸਾਹੁ ਸਚੁ ਗਹਰੁ ਗੰਭੀਰਾ, ਤੇਰਾ ਦਿਤਾ ਖਾਵਣਾ ਪਾਤਸਾਹ ਫਕੀਰਾ।
ਮਨਮੁਖਿ ਭੁਲਹਿ ਪਚਿ ਮਰਹਿ ਗੁਰਮੁਖਿ ਮਨੁ ਧੀਰਾ, ਸਤਿਗੁਰ ਤੇ ਜੋ ਬੇਮੁਖਾ ਮਨਮੁਖ ਬੇਪੀਰਾ।
ਓਹੁ ਮੁਠਾ ਝੂਠਿ ਵਿਆਪਿਆ ਜਮ ਪੰਥਿ ਜਹੀਰਾ, ਓਹ ਕੁੰਭੀ ਨਰਕਿ ਪਚਾਈਐ ਗਲਿ ਲੋਹਿ ਜੰਜੀਰਾ।
ਤਿਸੁ ਅਗਨਿ ਕੁੰਡ ਤਨ ਤਾਈਐ ਕਰਿ ਵਿਸਟਾ ਕੀਰਾ ।੩੩॥
ਸਚੁ ਸਿਰੰਦਾ ਪਾਤਿਸਾਹੁ ਜਗੁ ਜੁਗੁ ਦੀਬਾਣਾ, ਸਭੇ ਕੰਡਾ ਤੇਰੀਆ ਧਰਤੀ ਅਸਮਾਣਾ।

ਤ੍ਰਿਭਵਣ ਦੋਹੀ ਤੇਰੀਆ ਕੁਦਰਤਿ ਨੀਸਾਣਾ, ਜੋ ਆਇਆ ਸੋ ਚਲਸੀ ਜਾਣੈ ਮਿਹਮਾਣਾ।
ਸਚੁ ਸੁਭੰਦਾ ਗਾਈਐ[9] ਗੁਰ ਸਬਦ ਵਖਾਣਾ, ਨਾਨਕ ਸਚਾ ਪਾਤਿਸਾਹੁ ਵਡਾ ਵਡ ਦਾਣਾ ॥੩੪॥
ਤੂੰ ਬੇਅੰਤ ਅਪਾਰ ਤੂੰ ਕਿਆ ਤੇਰਾ ਗਾਵਾਂ, ਤੂੰ ਸਿਰਿ ਸਾਹਾ ਪਾਤਿਸਾਹੁ ਤੂੰ ਵਡਾ ਵਡ ਨਾਵਾਂ।
ਮਿਤਿ ਮਰਜਾਦਾ ਨ ਪਾਈਐ ਤੈਂ ਅਮਿਤ ਆਵਾਂ, ਸਚਿਆਰ ਸੁਲਤਾਨ ਤੂੰ ਸਭ ਤੇਰੀ ਛਾਵਾਂ।
ਸਾਖ ਤਰੋਵਰ ਬਿਰਖ ਤੈਂ ਫਲਆ ਸਚਿ ਨਾਵਾ, ਤੂੰ ਰਤਨੀ ਸੂਭਰ ਸਰ ਭਰਿਆ ਸਚੁ ਲਾਲ ਸਚਾਵਾਂ।
ਅਕਥੇ ਕਾ ਕਿਆ ਕਥੀਐ ਸਭੁ ਸਚੁ ਅਲਾਵਾਂ, ਗੁਰ ਪਰਸਾਦੀ ਨਾਨਕਾ ਸਚੇ ਗੁਣ ਗਾਵਾ।
ਤੁਧੁ ਭਾਵੈ ਤੂੰ ਸਾਲਾਹਣਾ ਸਚੁ ਪੂਰਾ ਪਾਵਾਂ ॥੩੫॥੧॥੨੨।

ਧਿਆਉ ਪੂਰਾ ਹੋਇਆ ਰਾਗੁ ਆਸਾ ਵਾਰ ਮਾਲਕੌਸ ਕੀ ਧਿਆਉ ਬਾਈਸਵਾ ਪਉੜੀਆ 35 ਪੈਂਤੀਸ ਕਾ।

9 ਪਾ ਜਾਣੀਐ (ਗ ਨ ਦ 944)

# ਰਾਗ ਰਾਮਕਲੀ ਮਹਲਾ ੧

*੧ਓ ਸਤਿਗੁਰ ਪ੍ਰਸਾਦਿ*

***ਆਤਮ ਪ੍ਰਬੋਧ ਪ੍ਰਾਨ ਸੰਗਲੀ ਕਾ-ਨਿਰੰਤਿਰ ਕਥਾ***
***ਤਤੁ ਸਾਰੁ ਅਗਮੁ ਗਿਆਨ ਬ੍ਰਹਮ ਵੀਚਾਰ। ਧਿਆਉ ੨੩॥***

ਆਤਮ ਪ੍ਰਬੋਧ ਗੁਰ ਗਿਆਨੁ ਅੰਜਨ ਅਖੰਡ, ਘਟਿ ਘਟਿ ਰਵਿ ਰਹਿਆ ਬ੍ਰਹਮ ਰਾਇ ਸੋ ਅਕਾਲ ਆਦਿ ਅਖੰਡ ।੧। ਰਹਾਉ।

ਸੋ ਅਕਲੁ ਆਦਿ ਅਨੂਪ ਅਪਾਰਾ, ਸੋ ਸਿਮਰਹੁ ਕਿਲ ਬਿਖ ਕਾਟਣਹਾਰਾ।
ਸੋ ਅਕੁਲੁ ਸਿਮਰਹੁ ਪੂਜਹੁ ਗੁਰ ਚਰਨਾ, ਅਮਰੁ ਹੋਈ ਫਿਰ ਜਨਮਿ ਨ ਮਰਨਾ ॥੧॥
ਸ ਅਕਲੁ ਸਿਮਰਹੁ ਅਲਖ ਨਿਰੰਜਨ, ਆਦਿ ਪੁਰਖ ਘਟਿ ਘਟਿ ਭਉ ਭੰਜਨ
ਸੋ ਅਕਾਲੁ ਆਦਿ ਨਿਰੰਜਨ ਸੋਈ, ਜਿਨਿ ਸਿਰਜੀ ਤਿਨਹੀ ਫੁਨੀ ਗੋਈ ।੧। ਰਹਾਉ।
ਆਦਿ ਨਿਰੰਜਨ ਤ੍ਰਿਭਵਣ[1] ਧਣੀ ਸਿਰਿ ਸਿਰਿ ਸਚਾ ਲੇਖ, ਵਿਣ ਨਾਵੈ ਕੂੜੀ ਮਣੀ ਸਚਾ ਸਬਦੁ ਬਿਸੇਖ।
(ਅਚਲ ਅਨੀਲ ਅਨੰਤ ਪ੍ਰਭ ਹੈ ਭੀ ਹੋਵਨ ਹਾਰ)[2], ਅਬਿਨਾਸੀ ਅਬਿਗਤ ਤੂ ਪੂਰਨ ਪੁਰਖ ਅਪਾਰੁ।
ਦੁਖ ਸਖ ਮਾਥੇ ਲਿਖੀਆ ਪਰਬ ਲਿਖਿਆ ਮੇਰੀ ਮਾਇ, ਲੇਖੁ ਸਚਾਵਾ ਨਹ ਟਲੈ ਸਚੀ ਖਸਮ ਰਜਾਇ
ਊਚਉ ਊਚਾ ਆਖੀਐ ਊਚੇ ਊਚਾ ਥਾਨੁ, ਨਾਨਕ ਸਬਦੁ ਪਛਾਣੀਐ ਪਾਈਐ ਗੁਣੀ ਨਿਧਾਨੁ ॥੨॥

ਤਿਸ ਊਚੇ ਕਿਉ ਅਪੜਾਂ, ਕਿਉ ਦਰਿ ਪਾਈਐ ਮਾਨ।
ਗਉਰਾ ਭਾਰਾ ਅਤਿ ਗੁਣੀ[3], ਸਭ ਜਾਣੇ ਜਾਣੁ।
ਅਗਮ ਅਗਾਧਿ ਬੇਅੰਤ, ਸੋ ਊਚਾ ਅਪਰ ਅਪਾਰੁ

1 ਪਾ ਸਚਾ (ਗ ਨ ਦ 944)
2 ਇਹ ਪੰਜ 765 ਵਿਚ ਨਹੀਂ। ਸ ਸ ਵਿਚੋਂ ਲੈ ਕੇ ਪਾਈ ਹੈ।
3 ਪਾ ਧਣੀ (ਗ ਨ ਦ 944)

ਊਚੇ ਊਚਾ ਬਹ[4] ਘਨਾ, ਅੰਤੁ ਨ ਪਾਰਾਵਾਰੁ ।
ਤਿਸ ਊਚੇ ਕਿਉਂ ਅਪੜਾਂ, ਕਿਉਂ ਪਾਈਐ ਘਰੁ ਦਆਰੁ
ਗੁਣ ਤਜਿ ਅਵਗੁਣ ਵਿਕਣਾ, ਵਿਣੁ ਗੁਣਹਿ ਨ ਪਾਈਐ ਮੋਲਿ ।
ਗੁਣੀਐ ਗੁਣ ਲੈ ਤਿਸੁ ਮਿਲੈ, ਗੁਰ ਸਬਦਿ ਸਚੈ ਸਚੁ ਬੋਲਿ ॥੩॥
ਨਉ ਖੰਡ ਪ੍ਰਿਥਮੀ ਸਾਜੀਐ, ਰਚਨਾ ਰਚਾਈਐ ਧਾਤੁ ।
ਸਭ ਬ੍ਰਹਮ ਬਿੰਦ ਤੇ ਉਪਜੈ, ਜੋਤਿ ਸਚੀ ਸਚੁ ਵਾਕੁ ।
ਬ੍ਰਹਮਾ ਬਿਸਨੁ ਮਹੇਸੁ ਮੁਨਿ, ਰਿਖੀਕੇਸ ਮੁਨਿ ਦੇਵ ।
ਸੁਰ ਨਰ ਮੁਨਿ ਜਨ ਸਕ ਬਿਆਸ, ਹਰਿ ਚਰਨੀ ਗੁਰ ਸੇਵ ।
ਸਨਕਾਦਿਕ ਜਨਕਾਦਿਕ, ਇੰਦ੍ਰਾਦਿਕ ਬ੍ਰਹਮਾਦਿ ।
ਅੰਤ ਨ ਤਾਕਾ ਲਖੀਐ, ਪੁਰਖ ਪੂਰਨ ਪਰਸਾਦ ॥੪॥
ਚਾਰਿ ਬੇਦ ਜਿਨ ਸਾਜੀਐ, ਚਾਰੇ ਖਾਣੀ ਖੰਡ ।
ਚਾਰੇ ਜੁਗ ਜਿਨਿ ਥਾਪੀਐ, ਦੀਪ ਦੀਵੇ ਸਾਤ ਸਮੁੰਦ ।
ਰਾਤਿ ਦਿਵਸੁ ਦੁਇ ਥਾਪਿਐ, ਧਰਤੀ ਤੈ ਗੈਨਾਰ ।
ਤਾਰੇ ਮੰਡਲ ਸਾਜਿਓ, ਅਹਿਨਿਸ ਚਲਿਤੁ ਵੀਚਾਰ[5] ।
ਮਿਰਤ ਮਡਲੁ ਤੁਧ ਹੀ ਕੀਆ, ਕਰਿ ਆਪੇ ਵੇਖਣਹਾਰੁ ।
ਸਚੁ ਸਿਰੰਦਾ ਨਿਰੰਕਾਰ, ਹੋਰ ਆਵਣ ਜਾਣੀ ਬਾਦ ।
ਮੂਠੀ ਮਾਇਆ ਮੋਹਿਣੀ, ਅਹੰਕਾਰ ਪਚਾਈ ਵਾਦਿ ॥੫॥
ਵਰਨੁ ਚਿਹਨ ਨਾ ਜਾਤਿ ਤਿਸੁ, ਸੋ ਆਦਿ ਪੁਰਖ ਅਲੇਖੁ ।
ਮਾਇ ਬਾਪ ਨਹੀਂ ਜਾਇਆ, ਆਦਿ ਨਿਰੰਜਨ ਏਕੁ ।
ਗਤਿ ਮਿਤਿ ਕਿਆ ਤਿਸ ਵਰਨੀਐ, ਰੂਪ ਨਹੀ ਕੋ ਰੰਗੁ
ਸੋ ਵਰਨੋ ਚਿਹਨੋ ਬਾਹਰਾ, ਸੋ ਅਚਲੁ ਅਟਲੁ ਅਖੰਡੁ ।
ਅਕਲ ਕਲਾ ਨਹੀਂ ਲਖੀਐ, ਛਾਇਆ ਮਾਇਆ ਜੋਤਿ ।
ਘਟਿ ਘਟਿ ਆਪਿ ਵਰਤਦਾ, ਉਤਪਤਿ ਪਰਲੋ ਦੋਤਿ ।
ਲਾਲ ਗੁਲਾਲ ਗਹਬਰਾ, ਗੁਰਮੁਖਿ ਸੋਹੰ ਸੋਹ ।
ਆਪੇ ਰੰਗ ਰੰਗਾਵਲਾ, ਗੁਰਮੁਖਿ ਸਭ ਘਟ ਮੋਹ ।
ਤਾ ਕੀ ਕੀਮਤਿ ਨ ਪਵੈ, ਆਪੇ ਜਾਣੈ ਸੋਇ ।
ਨਾਨਕ ਸਬਦ ਪਛਾਣੀਐ, ਗੁਰਮੁਖਿ ਪਰਗਟ ਹੋਇ ॥੬॥
ਗਤਿ ਮਿਤਿ ਬੇਦ ਨਾ ਜਾਣਈ, ਭੇਦ ਕਤੇਬ ਨ ਬਝ ।
ਪੰਡਿਤ ਪੁਸਤਕ ਪੜ ਥਕੇ, ਬਹੁ ਅਹੰਕਾਰੀ ਲੂਝ ।
ਗੁਣੀ ਗਿਆਨੀ ਗਿਆਨ ਕਰਿ, ਤਾਂ ਕੀ ਕੀਮਤਿ ਨਾਹਿ ।
ਪੜਿ ਗੁਣ ਥਕੇ ਬਪੜੇ, ਕੀਮਤਿ ਪਵੈ ਨ ਤਾਹਿ ।
ਤਪੇ ਤਪੀਸਰ ਮੋਨੀਆ, ਜੋਗੀ ਜੰਗਮ ਭੇਖ ।

4. ਪਾ ਆਖੀਐ (ਉਹੀ)
5. ਪਾ. ਅਪਾਰ (ਉਹੀ)

ਧੁਰਹੁ ਭੁਲਾਇ ਬਪੁੜੇ, ਕਰਮ ਕਿਰਤਿ ਕੀ ਰੇਖ।
ਮੁਲਾਂ ਕਾਜ਼ੀ ਪੈਕੰਬਰੇ, ਮਾਰਗ ਜੈਨ ਅਨੇਕ।
ਪੋਥੀ ਪੰਡਿਤ ਪੜਿ ਥਕੇ, ਤੀਰਥ ਭਵੈ ਅਨੇਕ।
ਬਿਨ ਗੁਰ ਰੋਗੁ ਨ ਤਟਈ, ਹਉਮੈ ਵਡਾ ਭਾਰੁ।
ਨਾਨਕ ਗੁਰਮੁਖਿ ਉਬਰੇ, ਜਿਨ ਜਪਿਆ ਨਿਰੰਕਾਰ ॥੭॥
ਦੁਇ ਪੁੜ ਜੋੜਿ ਵਿਛੋੜੀਐ, ਧਰਤੀ ਤੇ ਆਕਾਸ।
ਸੂਰਜ ਚੰਦ ਸਿਰਜੀਐ, ਬਿਨੁ ਥੰਮਾ ਗਗਨ ਰਖਾਸ।
ਚਾਰੇ ਜਗ ਜਿਨ ਸਾਜੀਐ, ਬਦ ਕਤੇਬਾ ਰਾਹੁ।
ਚਾਰੇ ਖਾਣੀ ਬਾਣੀ ਸਾਜੀਓਿ, ਸੋ ਆਦਿ ਨਿਰੰਜਨ ਵਾਹੁ।
ਪਾਣੀ ਪਉਣ ਉਪਾਇਓਿ, ਜੀਓ ਜੋਤਿ ਪ੍ਰਗਾਸ।
ਨਰਕ ਸੁਰਗ ਦਇ ਕੀਤਿਆ, ਜੀਆਂ ਕਾ ਵਿਚਿ ਨਿਵਾਸ।
ਜੰਮਣ ਮਰਣ ਦਇ ਕੀਤਿਆ, ਨਰਕ ਸਰਗ ਅਉਤਾਰ।
ਜਾਤੀ ਜਿਨਸੀ ਸਾਜੀਓਿ, ਕਰਿ ਦੇਖੈ ਚਲਤੁ ਅਪਾਰੁ।
ਦੁਖੁ ਸੁਖੁ ਦੁਇ ਲਿਖਿ ਪਾਇਐ, ਲਿਖਿਆ ਕਿਰਤ ਰਜਾਇ।
ਨਾਨਕ ਲਿਖਿਆ ਨਾ ਟਲੈ, ਜੋ ਛੁਟਾ ਧੁਰਿ ਪਾਇ ॥੮॥
ਕਾਇਆ ਘਟੁ ਮਟੁ ਸਾਜਿਓਿ, ਵਿਹਿ ਸਚੀ ਜੋਤਿ ਸਰੂਪ।
ਨਰਾਰੀ ਨਾਇਕ ਨਉਤਨਾ, ਬਾਲਕੁ ਲਾਲ ਅਨੂਪ।
ਨਾਰਿ ਨ ਪੁਰਖ ਨ ਪੰਖਣੂ, ਪਰਮ ਤਤੁ ਸਚੁ ਰੂਪ।
ਤੂੰ ਦੀਪਕ ਧਪ ਤੂੰ ਸਰਵਰ ਤੂੰ ਹੰਸ, ਦਾਨਾ ਬੀਨਾ ਦਾਨ ਤੂੰ ਘਟਿ ਘਟਿ ਸਚੀ ਅੰਸ.
ਪੁਰਖ ਪਤਿ ਪਰਾ ਧਨੀ, ਸੋ ਅਕਲੁ ਨਿਰੰਜਨ ਆਦਿ।
ਤਿਸ ਕੀ ਕੀਮਤਿ ਨ ਪਵੈ, ਮੇਰੇ ਆਕਰ ਅਗਮ ਅਗਾਧ ॥੯॥
ਸੋ ਆਕਲ ਆਦਿ ਜਗਾਇ, ਜੁਗ ਬ੍ਰਹਮ ਬਿਧਾਤਾ ਰਾਇ।
ਜੋ ਬ੍ਰਹਮ ਬਿਧਾਤੇ ਲਿਖਿਆ, ਸੋਈ ਹੋਇਆ[6] ਸਤਿ।
ਹੁਕਮ ਲੇਖ ਸਿਰ ਲਿਖਿਆ, ਪੂਰੇ ਪੂਰੀ ਮਤਿ।
ਪੂਰੀ ਮਤਿ ਪਰਾ ਪਰਵਾਣੁ, ਮਸਤਿਕਿ ਲੇਖੁ ਸਚੁ ਨੀਸਾਣੁ
ਸਚੁ ਮਤਿ ਪਰੀ ਪੂਰਾ ਤੋਲੁ, ਗੁਰਮੁਖਿ ਪੂਰਾ ਸਚੁ ਅਤੋਲੁ।
ਗੁਰਮਖਿ ਸਚੁ ਸਬਦ ਸਿਵਾਹਣੁ, ਗੁਰਮੁਖਿ ਦਰ ਘਰ ਮਹਲੁ ਪਛਾਣੁ ॥੧੦॥
ਅਹਿਨਿਸਿ ਚਲਤੁ ਰਚਾਇਓਿ, ਖੰਡ ਦੀਪ ਕਈ ਲੋਇ।
ਸਪਤ ਪਤਾਲ ਉਪਾਈਐ, ਸਾਹਿਬ ਸਚਾ ਸੋਇ।
ਸਤ ਸਮੁੰਦ੍ਰ ਉਪਾਇਐ, ਗਗਨ ਮੰਡਲ ਪਾਤਾਲ।
ਪੁਰੀਆ ਭਵਨ ਉਪਾਈਐ, ਆਕਾਰੀ ਆਕਾਰੁ।
ਖੰਡ ਬ੍ਰਹਮੰਡ ਕਾ ਨਾਇਕੋ, ਸੂਖਮ ਹੀ ਅਸਥੂਲੁ.

6. 'ਸੋਈ ਹੋਇਆ' ਪਾਠ ਪੰਜ 765 ਵਿਚ ਨਹੀ, ਸ. ਸ. ਵਾਲੇ ਸੰਸਕਰਣ ਤੋਂ ਪਾਇਆ ਹੈ।

ਤਿਸੇ ਸਰੀਕੁ ਕੋਈ ਨਹੀਂ, ਆਪਹਿ ਰੰਗ ਚਲੂਲ।
ਕਰਿ ਕਰਿ ਦੇਖੇ ਪਾਤਿਸਾਹ, ਸਭ ਜੈ ਹੀ ਸਿਰਿ ਮੋਰ।
ਜਿਸਨੋ ਸਾਹਿਬੁ ਵਿਸਰੈ, ਸੋ ਚੋਰੀ ਹੂੰ ਚੋਰ।
ਬ੍ਰਹਮਾ ਬਿਸਨ ਮਹੇਸੁ ਮੁਨਿ, ਕਵਲਾਕੰਤ ਮੁਰਾਰ।
ਨਾਨਕ ਅੰਤੁ ਨ ਪਾਈਐ, ਅਪਰੰਪਰੁ ਅਪਰ ਅਪਾਰ ॥੧੧॥
ਐਸਾ ਹਰਿ ਕਿਉਂ ਬਿਸਰੈ ਮੂੜੈ, ਦੀਨੇ ਹਸਤ ਪਾਵ ਸੁੰਦਰ ਨੈਨ ਪਰੇ।
ਜਿਹੰਬਾ ਕਰਨ ਚਰਨ ਨੈਨ ਬੰਕੇ, ਸੁੰਦਰ ਦੇਹ ਬੰਕਿ ਨਾੜਿ ਅੰਕੇ।
ਛਤੀਹ ਅੰਮ੍ਰਿਤ ਭੋਜਨ ਖਾਣੁ, ਕਪੜਿ ਪਹਰਿ ਹੋਵਹਿ ਸੁਰਤਾਣੁ।
ਚੋਆ ਚੰਦਨ ਲਾਵਹਿ ਅੰਗ, ਪਾਨ ਤੰਬੋਲੀ ਭੁੰਚਹਿ ਰੰਗਿ।
ਸੁੰਦਰ ਨਾਰਿ ਕਰਹਿ ਰਸ ਭੋਗ, ਅੰਤ ਕਾਲਿ ਜਮੁ ਮਾਰੇ ਰੋਗ।
ਕਹ ਨਾਨਕ ਜਿਨਿ ਸਭ ਕੁਛ ਦੀਆ, ਸੋਈ ਦੇਵਨ ਜੋਗੁ ਭਜੁ ਜੀਆ[7] ।.੧੨.।
ਐਸਾ ਪ੍ਰਭ ਕਿਉਂ ਬਿਸਰੈ ਮੂਰੇ, ਜਿਨਿ ਰਸ ਭੋਗਣ ਦੀਏ ਪੂਰੇ।
ਪਾਨ ਤੰਬੋਲ ਭੋਗਹਿ ਰਸ ਪਰੇ, ਐਸਾ ਪ੍ਰਭੁ ਕਿਉਂ ਬਿਸਰੈ ਮੂਰੇ।
ਦਿਨ ਦਿਨ (ਅਨਦਿਨੁ) ਭੋਜਨ ਪਹੂਚੈ ਪ੍ਰਾਨੀ, ਸੋ ਪ੍ਰਭੁ ਬਿਸਰੇ ਮੁਘਧ ਅਜਾਨੀ।
ਅੰਮ੍ਰਿਤ ਜਲੁ ਪੀਵਹਿ ਸੁਖਦਾਈ, ਤਿਸ ਪ੍ਰਭ ਕੀ ਉਪਮਾ ਕਵਨੁ ਬਡਾਈ।
ਨਾਨਕ ਐਸਾ ਪ੍ਰਭ ਕਿਉਂ ਬਿਸਰੇ ਭਾਈ, ਆਦਿ ਪਰਖ ਹਰਿ ਸਦਾ ਗੋਸਾਈ[8] ॥੧੩॥
ਸੋ ਐਸਾ ਪ੍ਰਭ ਕਿਉਂ ਬਿਸਰੈ ਅੰਧੇ, ਸੋ ਸਰਬ ਨਿਰੰਤਰਿ ਰਵਿਆ ਮੰਧੇ।
ਸੇਜ ਵਿਛਾਇ ਸਵੇ ਚਉਪਾਈ, ਲਾਲੁ ਨਿਹਾਲੀ ਧ੍ਰਵਿ ਬਨਾਈ।
ਅਸੁ ਪਵਨ ਹਸਤੀ ਅਸਵਾਰੀ, ਤਖਤ ਦੁਲੀਚਾ ਸਵਾ ਸਵਾਰੀ।
ਘਰ ਗਰ ਗੀਰੀ ਪਕੇ ਦੁਆਰ, ਨਾਮ ਬਿਨਾ ਪਿੜ ਚਲੇ ਹਾਰ ॥੧੪।
ਮਾਇਆ ਮੋਹੀ ਰੋਗ ਸੋਗ, ਨਰਕ ਰੂਪ ਕਾ ਥਾਨੁ।
ਅਗਨਿ ਪਾਣੀ ਕੀ ਨਦੀ ਹੈ, ਮਨਮੁਖਿ ਦਝਹਿ ਪ੍ਰਾਨ।
ਜਮ ਕੰਕਰ ਮਾਰਹਿ ਉਭਸਿਰ, ਕੋਈ ਨ ਸੁਣੈ ਪੁਕਾਰ।
ਪੁਰਸਲਾਤ ਹੈ ਲੰਘਣੀ, ਬਿਖੜੀ ਖੰਨੇ ਧਾਰ।
ਸਰੁ ਡੂਗਰ ਕੀਗਵਲਾ, ਹਾਥੁ ਨਾਹੀ ਅਸਗਾਹੁ।
ਕਊਏ ਮਾਰਹਿ ਸੀਸ ਚੜਿ, ਕੋਇ ਨ ਦੇਈ ਤ੍ਰਾਹੁ।
ਓਥੈ ਬੇਲੀ ਕੋ ਨਹੀਂ, ਬਿਨ ਗੁਰ ਕੈ ਸਬਦਿ ਅਥਾਹੁ।
ਨਾਨਕ ਨਜਰੀ ਲੰਘੀਐ, ਗਰਮੁਖਿ ਗਣੀ ਅਥਾਹੁ .।੧੫.।
ਜਿਉਂ ਤਿਲ ਤਾਵਣ ਪੀੜੀਐ, ਇਖੁ ਜਿਵੇ ਰਸੁ ਪੀੜ।
ਜਿਉਂ ਆਰਣਿ ਲੋਹਾ ਤਾਈਐ, ਤਿਉ ਇਹ ਤਪੈ ਸਰੀਰ।
ਪਰ ਨਾਰੀ ਸੰਗਿ ਰਤਿਆ, ਗਲਿ ਤਤੇ ਥਮ ਲਗੰਨਿ
ਪੈਰੀ ਕੰੜੇ ਸਾਰ ਦੇ, ਸੂਏ ਜਿਵੈ ਚੁਭੰਨਿ।

7. ਪੰਜ 765 ਵਿਚ ਪਾਠ ਹੈ "ਨਾਨਕ ਜਿਨਿ ਸਭ ਕੁਛ ਦੀਆ ਓਹੁ ਦੇਵਨ ਜੋਗ"
8 ਇਹ ਤੁਕ ਪੰਜ 765 ਵਿਚ ਨਹੀਂ ਹੈ।

ਪੋਤਾਵਲਿ[9] ਪਤਿ ਉਤਰੇ, ਪਰ ਕ੍ਰਿਆ ਸੰਗਿ ਰਚੇ।
ਕੁੰਭੀ ਨਰਕਿ ਪਚਾਈਅਹਿ, ਬਿਨੁ ਗੁਰ ਕੈ ਸਬਦ ਸਚੇ।
ਭੈ ਕੇ ਮਾਰਗ ਜੇ ਚਲੈ, ਸਤਿਗੁਰ ਭੇਟੇ ਸੂਰੁ।
ਨਾਨਕ ਪੈਧਾ ਜਾਇਸੀ, ਗੁਰਮੁਖਿ ਗੁਣੀ ਗਹੀਰੁ ॥੧੬॥
ਕਉਣ ਸਜਾਈ ਨਾਨਕਾ, ਕੀਏ ਅਪੁਨੇ ਹੋਨਿ।
ਜਿਉ ਕਾਗਦ ਕੁਟੈ ਕਾਗਦੀ, ਫਿਰਿ ਫਿਰਿ ਭੀੜਾ ਦੇਨਿ।
ਇਖ ਜਿਵੇਂ ਰਸ ਪੀੜੀਐ, ਸਭਿ ਬੁਰਿਆਈਆਂ ਭਾਰ
ਗੁਨਾਹੀਂ ਪਕੜਿ ਚਲਾਈਆ, ਸਿਰ ਮਾਰੈ ਜਮੁ ਜੰਦਾਰੁ।
ਗੁਨਾਹਾਂ ਕੇਰੀ ਪੋਟਲੀ, ਸਿਰਿ ਅਜਗਰੁ ਭਾਰੁ ਅਫਾਰੁ।
ਅਗੈ ਕੂਗਾਰ ਧੁੰਧਲੋ, ਧੂਆ ਧਾਰੁ ਗਬਾਰ।
ਅਗੈ ਸਾਗਰੁ ਆਤਸੀ[10], ਕਿਉ ਕਰਿ ਪਾਈਐ ਪਾਰ।
ਅਗੈ ਜਮਦਲ ਲੰਘਣਾ, ਘੁੰਮਣ ਘੇਰੀ ਬਾਰੁ।
ਅਗਨਿ ਸਾਗਰੁ ਲਹਰੀ ਭੜਭੜਾਇ, ਕਊਏ ਮਾਰਹਿ ਸੀਸ ॥
ਗੁਰਮੁਖਿ ਪਾਰ ਉਤਾਰੀਐ, ਨਦਰਿ ਤੇਰੀ ਬਖਸੀਸ ॥੧੭॥
ਸਚੁ ਖਟੋਲੀ ਪ੍ਰੇਮ ਕੀ, ਚੜਿ ਚਉ ਤ ਡੋਲੀ ਜਾਗੁ।
ਕੰਚਨ ਕਾਇਆ ਨਿਰਮਲੀ, ਕਰਮ ਮਣੀ ਸਚ ਭਾਗੁ।
ਅਸਥਿਰ ਥਾਨ ਸੁਹਾਇਆ, ਨਿਜ ਘਰਿ ਮਹਲਿ ਸੁਭਾਇ।
ਸਬਦਿ ਰਤੀ[11] ਮਨੁ ਬੇਧਿਆ, ਸਚੈ ਪ੍ਰੇਮ ਸੁਭਾਇ।
ਗੜ ਦੋਹੀ ਪਾਤਿਸਾਹ ਕੀ, ਸਚੈ ਮਹਲਿ ਨਿਵਾਸੁ।
ਸਚੀ ਪ੍ਰੀਤਿ ਨ ਤੂਟਈ, ਸਚੁ ਹਜੂਰੀ ਤਾਸ।
ਚਿਰੀਂ ਵਿਛੁੰਨੇ ਗਲਿ ਮਿਲੇ, ਜਨਮ ਜਨਮ ਕਾ ਬਿਛੋਹੁ।
ਹਰਿ ਵਰੁ ਪਾਇਆ ਕਾਮਣੀ, ਸਚੁ ਅਬਿਨਾਸੀ ਓਹੁ।
ਗੁਰਮਤਿ ਪੂਰੀ ਪੂਰਾ ਪਰਵਾਣੁ, ਸਚੇ ਸਚੋ ਥਾਨੁ।
ਪੂਰੇ ਪੂਰਾ ਗਲਿ[12] ਮਿਲੈ, ਨਾਨਕ ਗੁਣੀ ਨਿਧਾਨ ॥੧੮॥
ਆਤਮ ਪ੍ਰਬੋਧ ਗੁਰ ਗਿਆਨ ਵੀਚਾਰੁ, ਸਹਜਿ ਨਿਰੰਤਰਿ ਕਿਰਪਾ ਧਾਰੁ।
ਤਤੁ ਸੁਮਤਿ ਨਿਰੰਤਰੀ ਕਥਾ, ਨਿਰਭਉ ਭਏ ਸਗਲਿ ਭਉ ਲਥਾ।
ਨਿਰੰਤਰਿ ਕਥਾ ਸਚੁ ਆਦਿ ਉਪਦੇਸੁ, ਆਦਿ ਪੁਰਖ ਕਉ ਕਰਿ ਆਦੇਸੁ ॥੧੯॥
ਆਦੇਸ ਪੁਰਖ ਕਉ ਆਦਿ ਜੁਗਾਦਿ, ਤਾੜੀ ਲਾਈ ਸੁੰਨ ਸਮਾਧਿ।
ਸੰਨ ਸਮਾਧਿ ਨਿਰੰਤਰਿ ਬਾਣੀ, ਨਿਰੰਤਰਿ ਕਥਾ ਸਚੁ ਸਹਜਿ[13] ਪਛਾਣੀ।

---

9 ਪਾ ਪੋਤਾਲਵਿ (ਗ ਨ ਦ 1002)
10 ਪਾ ਦਝਸੀ (ਉਹੀ)
11. ਪਾ ਕੁਰੂ (ਉਹੀ)
12 ਪਾ ਗੁਰ (ਉਹੀ)
13 ਪਾ ਸਦਿ (ਉਹੀ)

ਅੰਤਰਿ ਕਥਾ ਨਿਰੰਤਰਿ ਦੇਖੁ, ਨਾਨਕ ਤਿਸੁ ਸਿਰਿ ਨਾਹੀਂ ਲੇਖੁ ॥੨੦॥
ਅਘੜੁ ਘੜਾਵੈ ਅਉਘਟ ਘਾਟਿ, ਗੁਰਮੁਖਿ ਖੂਲੇ ਬਜਰ ਕਪਾਟ।
ਭਇਆ ਨਿਚਿੰਦ ਚਿੰਤਾ ਸਭ ਗਈ, ਗੁਰ ਪ੍ਰਸਾਦੀ ਪੂਰੀ ਪਈ।
ਸੁੰਨ ਨਿਰੰਤਰਿ ਰਹਿਆ ਸਮਾਈ, ਨਿਰੰਤਰਿ ਕਥਾ ਗੁਰਮੁਖਿ ਮਨਿ ਭਾਈ ॥੨੧॥
ਸਹਜਿ ਨਿਰੰਤਰਿ ਉਚਰਾ, ਸਹਜਿ ਕਰੀ ਵਾਪਾਰ।
ਸਹਜਿ ਨਿਰੰਤਰਿ ਮਨਿ ਵਸੇ, ਰਾਮ ਨਾਮੁ ਸਚੁ ਸਾਰੁ।
ਊਚੀ ਪਉੜੀ ਗੜ ਚੜੈ, ਕੰਚਨ ਕੋਟ ਰੀਸਾਲ।
ਮਾਣਕ ਮੋਤੀ ਵਿਕਣੈ, ਸੋ ਪ੍ਰਭੁ ਪੇਖੈ ਲਾਲੁ।
ਸਹਜਿ ਨਿਰੰਤਰਿ ਪਾਇਆ, ਨਿਰੰਤਰਿ ਕਥਾ ਸੁਭਾਉ।
ਸਚੁ ਨਿਰੰਤਰਿ ਨਿਰਮਲਾ, ਨਾਨਕ ਸਚੁ ਪਸਾਉ[14] ॥੨੨॥
ਸਚੁ ਨਿਰੰਤਰਿ ਪਾਈਐ, ਗੁਰਮੁਖ ਭਾਡੈ ਭਾਉ।
ਸਚੁ ਨਿਰੰਤਰਿ ਪਾਈਐ, ਮਹਲੀ ਹੋਵੈ ਥਾਉਂ।
ਸਚੁ ਨਿਰੰਤਰਿ ਪਾਈਐ, ਗੁਰਮੁਖਿ ਸਚੁ ਪਛਾਣੁ।
ਸਚੁ ਨਿਰੰਤਰਿ ਪਾਈਐ, ਗੁਰ ਪੂਰੇ ਹੈ[15] ਨੀਸਾਣੁ।
ਸਚੁ ਨਿਰੰਤਰਿ ਪਾਈਐ, ਗੁਰ ਪੂਰੇ ਕੀ ਪਰਤੀਤਿ।
ਨਾਨਕ ਸਚੁ ਨ ਵੀਸਰੇ, ਸਚੈ ਸਚੁ ਸੁਚੀਤਿ ॥੨੩॥
ਸਚੁ ਨਿਰੰਤਰਿ ਪਾਈਐ, ਤਖਤ[16] ਦੁਲੀਚੇ ਪਾਉ।
ਸਚੁ ਨਿਰੰਤਰਿ ਪਾਈਐ, ਸਤਿ ਸੰਗਤਿ ਸਚੁ ਭਾਉ।
ਸਚੁ ਨਿਰੰਤਰਿ ਪਾਈਐ, ਸਚਿ ਘਰਿ ਵਸੈ ਉਤਾਕ।
ਸਚੁ ਨਿਰੰਤਰਿ ਪਾਈਐ, ਗੁਰਮੁਖਿ ਬਖਸੇ ਆਪ।
ਨਿਰਭਉ ਨਾਮੁ ਨਿਰੰਜਨਾ, ਨਿਰਮਲ ਕਥਾ ਪਛਾਣੁ।
ਸਹਜਿ ਨਿਰੰਤਰਿ ਪਾਈਐ, ਨਾਨਕ ਜੁਗ ਜੁਗ ਮਾਣੁ ॥੨੪॥
ਨਿਰੰਤਰਿ ਕਥਾ ਸਚੁ ਉਪਦੇਸੁ, ਮਨ ਤੇ ਮਨੁ ਮਾਨਿਆ ਸਬਦਿ ਪ੍ਰਵੇਸੁ।
ਸਤਿ ਉਪਦੇਸ ਸਤਿਗੁਰ ਤੇ ਪੜਿਆ, ਗਰਭਾ[17] ਕੁੰਡ ਮਹਿ ਪੈ ਨਹੀ ਸੜਿਆ।
ਆਦਿ ਪੁਰਖ ਕਉ ਸਦਾ ਆਦੇਸ, (ਨਾਨਕ ਜੁਗ ਜੁਗ ਏਕੋ ਵੇਸੁ)[18] ॥੨੫॥
ਆਦਿ ਜੁਗਾਦੀ ਅਨਹਦਿ ਆਦਿ, ਭਰਪਰਿ ਲੀਣਾ ਆਦਿ ਜੁਗਾਦਿ।
ਜੁਗ ਛਤੀਸੇ ਲਾਗੀ ਤਾੜੀ, ਧੁੰਧੂਕਾਰੇ ਭਗਤਿ ਨਿਰਾਲੀ।
ਜਾ ਤਿਸ ਭਾਣਾ ਤਾ ਜਗਤ ਉਪੰਨਾ, ਨਾਨਕ ਵਰਤੈ ਏਕੋ ਪਰਛੰਨਾ ॥੨੬॥
ਜੁਗ ਛਤੀਸੇ ਧੁੰਧੂਕਾਰਾ, ਨਾ ਤਦਿ ਧੰਧੁ ਨਹੀ ਪਾਸਾਰਾ।

---

14 ਪਾ: ਸਮਾਉ (ਉਹੀ)
15 ਪਾ: ਕਰਮ ਪਇਆ ਨੀਸਾਣੁ (ਉਹੀ)
16 ਪਾ: ਬਚੁ (ਉਹੀ)
17 ਪਾ: ਕੁੰਭਾਰ (ਉਹੀ)
18 ਇਹ ਤੁਕਾਸ਼ ਜਪੁਜੀ ਦੀਆ 28-31 ਪਉੜੀਆ ਦੀਆ ਆਖਰੀ ਤੁਕਾ ਵਿਚ ਮਿਲਦਾ ਹੈ।

ਤਦ ਏਕ ਨਿਰਾਲਮੁ ਅਪਰ ਅਪਾਰਾ, ਤਦ ਆਪੇ ਸਾਹ ਆਪੇ ਵਣਜਾਰਾ।
ਕਰਿ ਅਸਥਾਨ ਜਿਨਿ ਸਭਾ ਬਨਾਈ, ਓਹ ਸਦ ਹੀ ਅਮਰੁ ਨ ਆਵੈ ਜਾਈ ॥੨੭॥
ਜਿਨ ਖਉਪੜਿ ਕੀਤੇ ਚਾਰਿ ਜੁਗ, ਸਾਰੀ ਕੀਤੇ ਜੀਆ।
ਦੁਖ ਸੁਖ ਮਥੈ ਲਿਖਿਆ, ਮਿਤਿ ਕੀਮਤਿ ਕਿਨੈ ਨ ਕੀਆ।
ਵੇਖੇ ਬਿਗਸੈ ਕਰੈ ਆਪਿ, ਕਰਨਹਾਰ ਸਮਰਥੁ।
ਮਿਤਿ ਕੀਮਤਿ ਕਿਨੈ ਨ ਪਾਈਆ, ਸਭ ਊਪਰਿ ਜਾ ਕਾ ਹਥ।
ਨਾਥੁ ਨਿਰੰਜਨ ਨਿਰਭਉ ਧਨੀ, ਅੰਤੁ ਨ ਪਾਰਾਵਾਰੁ
ਨਾਨਕ ਰਚਨਾ ਪ੍ਰਭ ਰਚੀ, ਜਿਨਿ ਕੀਆ ਬਿਸਥਾਰੁ ॥੨੮॥
ਹੁਕਮਿ ਸੰਜੋਗੀ ਆਇਆ, ਲਿਖਿਆ ਲੇਖੁ ਲਿਲਾਟ।
ਪਾਪ ਪੰਨ ਦੁਖ ਲਿਖਿਆ, ਸੋਈ ਤੇਰੇ ਸਾਥਿ।
ਕਾਮਣਿਆਰੀ ਬੇਧਿਆ, ਬੀਧਾ ਪਰ ਗ੍ਰਿਹ ਸੰਗਿ
ਜੋਬਨ ਮਾਤਾ ਨ ਸੁਖ ਸਵੈ, ਲਾਗਾ ਪਾਪ ਕਲੰਗਿ।
ਹਰਿਗੁਰ ਨਾਮੁ ਨ ਉਚਰੈ, ਜਮ ਦਰਿ ਬਧਾ ਜਾਇ।
ਹਰਿ ਕਾ ਨਾਮੁ ਬਿਸਾਰਿਕੈ, ਅੰਤਿ ਗਇਆ ਪਛੁਤਾਇ ॥੨੯॥
ਗਲਿ ਸੰਗਲ ਪਗ ਬੇੜੀਆ, ਨਿਗਾਹਵਾਨ ਤਾਬੂਤ।
ਸਉ ਨਿਗ੍ਰਹ ਸ ਨਿਹੋਰੀਆ, ਸਿਰ ਮਾਰੈ ਜਮਦੂਤੁ।
ਤਿਲ ਜਿਉ ਤਾਵਣ ਤਾਪੈ, ਕੋਲੂ ਪੀੜੈ ਲਾਲਿ।
(ਇਹੁ ਤਨ ਤਪੈ ਜਲਾਈਐ, ਜਿਉਂ ਬਾਲੂ ਤਪੈ ਭਾਤ)[19]
ਅਗਨਿ ਕੁੰਡ ਤਨ ਤਾਈਐ, ਪਰ ਤ੍ਰਿਆ ਸੰਗਿ ਰਚੰਤਿ।
ਨਾਨਕ ਬਧਾ ਮਾਰੀਐ, ਜਮਪੁਰਿ ਦੁਖ ਸਹੰਤਿ ॥੩੦॥
ਬਿਮਲ ਨਦੀ ਭਰ ਨਾਲਿ ਹੈ, ਅਗਨਿ ਪਾਣੀ ਤਨ ਸਾੜਿ।
ਭਉਜਲ ਬਿਖਮ ਡਰਾਵਣੋ, ਨਾ ਉਰਵਾਰੁ ਨ ਪਾਰੁ।
ਗਲਿ ਸੰਗਲ ਉਭਉ ਮਾਰੀਐ, ਜਮ ਕੰਕਰ ਕੀ ਧਾੜਿ
ਕਊਏ ਮਾਰਹਿ ਸੀਸ ਖੜਿ, ਸਰ ਤਪੈ ਸਿਰਿ ਮਾਰਿ
ਘੁੰਮਣ ਘੇਰੀ ਦੁਖ ਘਣੇ, ਪਾਪ ਲਦੇ ਸਿਰਿ ਭਾਰਿ।
ਕੁੰਭੀ ਨਰਕਿ ਪਚਾਈਐ, ਬਿਨ ਗੁਰ ਸਬਦਿ ਪਿਆਰਿ।
ਨਾਨਕ ਗੁਰਮੁਖਿ ਲੰਘੀਐ, ਬਿਖੜੀ ਖੁੰਨਿਅਹੁੰ ਧਾਰਿ ॥੩੧॥
ਗੁਰ ਸਾਗਰ ਗੁਰ ਬੋਹਿਥਾ, ਗੁਰ ਪਾਰ ਲੰਘਾਵਨਿਹਾਰ।
ਗੁਰ ਦਾਤਾ ਗੁਰ ਹਿਵੈ ਘਰੁ, ਗੁਰ ਦੀਪਕ ਜੋਤਿ ਅਪਾਰ।
ਭੰਨਣ ਘੜਨ ਸਮਰਥ ਗੁਰ, ਸਚੁ ਕਰੀ ਗੁਰ ਸਾਰ।
ਗੁਰੁ ਸਚਾ ਸਚਿਆਰ ਗੁਰ, ਨਿਰਭਉ ਭੈ ਵਿਣ ਸਾਰ।
ਗੁਰ ਅਸੁਰ ਸੰਘਾਰਣ ਅਮਰ, ਗੁਰ ਗੁਰ ਦਾਤਾ ਦਾਤਾਰ

19 ਇਹ ਸਾਰੀ ਸਤਰ ਪੰਜ 765 ਵਿਚ ਨਹੀਂ ਮਿਲਦੀ। ਸ ਸ ਵਿਚੋਂ ਲਈ ਹੈ।

ਗੁਰ ਗੋਬਿੰਦ ਗੋਵਿੰਦ ਗੁਰ, ਗੁਰ ਹਰਿ ਜਪਿ ਮੋਖ ਦੁਆਰ।
ਗੁਰ ਸਤਿ ਮਰਤ ਸਤਿ ਬੁਧਿ, ਗੁਰ ਸਚਾ ਪੁਰਖੁ ਨਿਰਾਰੁ।
ਗੁਰ ਪਾਰਬ੍ਰਹਮ ਪਰਮੇਸਰੋ, ਗੁਰ ਸਚਾ ਨਿਰੰਕਾਰ।
ਨਾਨਕ ਆਪਿ ਸੁ ਪਰਮ ਗੁਰ, ਗੁਰ ਨਿਧਿ ਨਾਮ ਭੰਡਾਰੁ ॥੩੨॥
ਆਤਮ ਪ੍ਰਬੋਧਿਆ ਸਹਜਿ ਨਿਰੰਤਰਿ, ਨਿਰੰਤਰਿ ਕਥਾ ਪਾਈ ਘਰਿ ਅੰਤਰਿ।
ਨਿਜ ਘਰਿ ਥਾਇ ਪਇਆ ਪਰਵਾਣੁ, ਪਤਿ ਸਿਉ ਪੈਧਾ ਸਚੁ ਕਰਿ ਜਾਣ।
ਗੁਰਮੁਖਿ ਨਿਜ ਘਰਿ ਸਚ ਮਹਲੁ, ਸਚ ਧਰਮ ਗਡਿ ਥੰਮ ਅਟਲੁ ॥੩੩॥
ਅੰਤਰਿ ਕਥਾ ਨਿਰੰਤਰਿ ਪੇਖੈ, ਨਿਸੁ ਜਨ ਜੀਵਨ ਜਨਮ ਸਲੇਖੈ।
ਨਿਰੰਤਰਿ ਕਥਾ ਨਾਮੁ ਪਰਵਾਰੁ, ਨਾਮ ਨਿਧਾਨ ਅਖੁਟ ਭੰਡਾਰੁ।
ਸਹਜਿ ਨਿਰੰਤਰਿ ਰਹੈ ਸਮਾਇ, ਨਿਜ ਘਰਿ ਵਸੈ ਨ ਆਵੈ ਜਾਇ ॥੩੪॥
ਨਿਜ ਘਰਿ ਵਸੈ ਕਾਲੁ ਨਹੀ ਜੋਹੇ, ਹਰਿਗੁਨ ਗਾਵੈ ਦਰਗਹ ਸੋਹੇ।
ਗੁਰਮੁਖ ਨਿਜ ਘਰਿ ਥਾਨ ਸੁਹਾਇਆ, ਗੁਰਮੁਖਿ ਮਹਲੀ ਮਹਲ ਬੁਲਾਇਆ।
ਪੰਚ ਸਬਦ ਮਿਲਿ ਵਾਜਾ ਵਾਇਆ, ਨਾਨਕ ਦਰਸਨ ਪਰਾ ਪਇਆ ॥੩੫।
ਨਿਰੰਤਰਿ ਕਥਾ ਅਨਾਹਦ ਬਾਣੀ, ਭੋਜਨ ਸਾਚੁ ਨਾਨਕ ਮਿਹਮਾਣੀ।
ਅਪਿਓ ਪੀਓ ਸਚੁ ਸੁਰਤਿ ਸਮਾਣੀ, ਆਤਮ ਪਰਬੋਧਿਆ ਅੰਤਰਿਗਤਿ ਜਾਣੀ।
ਮਿਟੇ ਅੰਧੇਰ ਸਬਦ ਚਾਨਣੀ, ਨਾਨਕ ਨਾਮੁ ਵਿਟਹੁ ਕਰਬਾਣੀ ॥੩੬॥
ਸਹਜਿ ਨਿਰੰਤਰਿ ਗਿਆਨ ਪ੍ਰਗਾਸੁ, ਸਹਜਿ ਨਿਰੰਤਰਿ ਸਦਾ ਉਦਾਸੁ।
ਸਹਜਿ ਨਿਰੰਤਰਿ ਸਬਦ ਪਛਾਣੁ, ਸਹਜਿ ਨਿਰੰਤਰਿ ਗੁਰਮੁਖਿ ਘਰਿ ਜਾਣੁ।
ਨਾਨਕ ਸਹਜਿ ਭਾਇ ਪਰਵਾਣ ॥੩੭॥
ਸਹਜਿ ਨਿਰੰਤਰਿ ਸਚੀ ਬਾਣੀ, ਸਹਜਿ ਨਿਰੰਤਰਿ ਸਚਿ ਸਮਾਣੀ।
ਸਹਜਿ ਨਿਰੰਤਰਿ ਅਮਰੁ ਪਦੁ ਪਾਏ, ਨਿਰਭਉ ਘਰਿ ਬਸੈ ਨ ਆਵੈ ਜਾਇ।
ਗੁਰ ਤੇ ਗਿਆਨੁ ਪਾਇਆ ਸਚੁ ਅੰਤਰਿ, ਨਾਨਕ ਰਾਤੇ ਸਬਦਿ ਨਿਰੰਤਰਿ ॥੩੮॥
ਆਤਮ ਪ੍ਰਬੋਧਿਆ ਬ੍ਰਹਮ ਬੀਚਾਰੁ, ਸਿਫਤਿ ਸਰੋਵਰ ਨਿਰਮਲ ਧਾਰੁ।
ਨਿਰੰਤਰ ਕਥਾ ਨਿਜ ਮਹਲੀ ਥਾਉ, ਸਬਦੁ ਅਨਾਹਦੁ ਗੁਰਮਖਿ ਗਾਉ।
ਜੁਗੁ ਜੁਗੁ ਅਮਰੁ ਸਚੁ ਦੀਬਾਨ, ਨਾਨਕ ਜੁਗ ਜੁਗ ਪਰਮ ਨਿਧਾਨੁ ॥੩੯॥
ਪਰਮ ਨਿਧਾਨ ਪੂਰਨ ਪਰਮਾਦੁ, ਪਰਮ ਮਨੋਹਰ ਪੁਰਖ ਪਤਿ ਆਦਿ।
ਭਗਤ ਸੰਬ੍ਰਹ ਬਿਸੰਭਰ ਧਨੀ, ਸੁਤ ਮਾਤਾ ਪਿਤ ਬੰਧਪ ਹਿਤੁ ਗਨੀ।
ਆਚਾਰਾ ਸੁਲਤਾਨਾ ਸਾਹੁ, ਸਚੈ ਤਖਤਿ ਸਚਾ ਪਾਤਿਸਾਹੁ ॥੪੦॥
ਜਿਉ ਪੰਖੀ ਆਕਾਸ ਕਉ ਧਾਇ, ਤਾ ਕਾ ਪੰਥੁ[20] ਨ ਪਾਇਆ ਜਾਇ।
ਅਦਿਸਟ ਪੁਰਖ ਨਦਰਿ ਨ ਆਵੈ, ਕਹ ਆਵੈ ਕਹ ਜਾਇ।
ਕਹਾ ਇਹ ਉਪਜੈ ਕਹਾ ਬਸੈ, ਕਹਾਂ ਇਹ ਰਹਿਆ ਸਮਾਇ।
ਆਵਤ ਕਹੀਂ ਨ ਦੀਸਈ, ਜਾਤੋ ਕਹੀ ਨ ਜਾਇ।

---

20 ਪਾ ਅਤੁ (ਗੁ ਨ ਵ 1002)

ਇਹ ਪਰਮ ਤਤ ਪਾਰਬ੍ਰਹਮ ਕਾ, ਘਟਿ ਘਟਿ ਰਹਿਆ ਸਮਾਇ ॥੪੧॥
ਪਵਨੈ ਕਾ ਸਭੁ ਖੇਲੁ ਹੈ ਪਵਨੈ ਕਾ ਆਕਾਰ, ਨਗਰੀ ਪਵਨਾ ਬੰਧੁ ਹੈ ਪਵਨੁ ਬਜਾਵਨੁ ਹਾਰੁ।
ਮਨੁ ਰਾਜਾ ਪਵਨੁ ਮਹਤਾ, ਆਤਮ ਜੋਤਿ ਸਰੂਪ।
ਅਕੁਲੀਣੁ ਪੁਰਖੁ ਪਤਿ ਜਤਿ ਸਤੀ, ਸੋ ਕੇਵਲੁ ਆਦਿ ਅਨੂਪ।
ਪਵਨ ਮਾਇਆ ਆਕਾਰੁ ਹੈ, ਜਬ ਪਵਨੁ ਤਬ ਦੇਹ।
ਜਬ ਦੇਹ ਛੋਡਿ ਪਵਨਾ ਚਲੈ, ਤਬ ਭਸਮੁ ਭਇਆ ਤਨ ਖੇਹ ॥੪੨॥
ਜਬ ਦੇਹ ਛੋਡਿ ਪਵਨਾ ਚਲੈ, ਤਬ ਸੁੰਞੇ ਮੰਦਲੁ ਹਾਟ।
ਮੰਦਲੁ ਬਾਜਨੁ ਰਹਿ ਗਇਓ, ਸਪਨਿ ਸੂਤੋ ਨਟੂ ਨਾਟੂ
ਸੁੰਞੀ ਦੇਹ ਡਰਾਵਨੀ, ਛੁਟੀ ਰੋਲਿ ਵਿਰੋਲਿ।
ਭਾਹਿ ਬਲੰਦੀ ਵਿਝਵੀ, ਧਨ ਝੁਠੀ ਵਿਧਣ ਕੋਲਿ।
ਧਨੁ ਝੂਠੀ ਮਠੀ ਵਿਧਣੀ, ਮਿਰਤਕ ਅੰਙਿਣ[21] ਬਾਰ।
ਮੁਇਆ ਪਿਆਰ ਅਤਿ ਪ੍ਰੀਤਿ ਹਿਤ, ਸੁਰਤਿ ਮੁਈ ਮਰੁ ਮਾਰਿ ॥੪੩॥
ਪਵਨੇ ਕਾ ਕਿਆ ਖੇਲਨਾ,[22] ਕੁਦਰਤਿ ਇਹੁ ਬਿਸਮਾਉ।
ਕੁਦਰਤਿ ਧਰਤੀ ਸਾਜੀਅਨ, ਕੁਦਰਤਿ, ਪਾਣੀ ਵਾਉ।
ਕੁਦਰਤਿ ਕਿਰਤ ਧੁਰਿ ਲਿਖਿਆ, ਸਚੀ ਬਣਤਿ ਬਨਾਇ।
ਜੋ ਬਹਿ ਸਚੈ ਲਿਖਿਆ, ਸਿਰਿ ਸਿਰਿ ਹਕਮ ਰਜਾਇ
ਨਾ ਓਹ ਵਧੈ ਵਧਾਇਆ, ਨਾ ਓਹ ਮੇਟਿਆ ਜਾਇ।
ਜਿਨ ਕਾਰਣੁ ਕਰਿ ਪਾਇਆ, ਸਚੀ ਕੀਮਤਿ ਪਾਇ ॥੪੪॥
ਮੁਖ ਪਿਆਸੇ ਨੀਂਦੜੀ, ਕੁਦਰਤਿ ਮੀਠਾ ਭੋਗੁ।
ਕਦਰਤਿ ਦੁਖ ਸੁਖ ਲਿਖਿਆ, ਕਉੜਾ ਮਿਠਾ ਰੋਗ।
ਪਾਪ ਪੁੰਨ ਦੁਇ ਕੁਦਰਤੀ, ਕੁਦਰਤਿ ਕਿਰਤ ਸੰਜੋਗ।
ਜੀਮਣੁ ਮਰਣੁ ਦੁਇ ਕਦਰਤੀ, ਕਿਰਿਆ[23] ਸਗਲ ਦਰੋਗੁ।
ਸੁਰਗ ਨਰਕੁ ਦੁਇ ਕਦਰਤੀ, ਕਿਰਤ ਪਇਆ ਸੋ ਹੋਗੁ।
ਕੁਦਰਤਿ ਕਾਦਰ ਕਰਨਹਾਰੁ, ਨਾਨਕ ਜੁਗੁ ਜੁਗੁ ਹੋਗੁ ॥੪੫॥
ਕੁਦਰਤਿ ਮਰਣਾ ਜੀਵਣਾ, ਕੁਦਰਤਿ ਪੈਨਣੁ ਖਾਣੁ।
ਕੁਦਰਤਿ ਹਸਣਾ ਰੋਵਣਾ, ਕੁਦਰਤਿ ਮਾਣੁ ਨਿਮਾਣੁ
ਕੁਦਰਤਿ ਕਾਇਆ ਸੋਹਣੀ, ਕੁਦਰਤਿ ਧਰਤੀ ਖਾਕੁ।
ਕਦਰਤਿ ਜੀਅ ਉਪਾਇਅਨੁ, ਭੈਣ ਮਾਈ ਸਭ ਸਾਕ।
ਕੁਦਰਤਿ ਨਦੀਆ ਸਾਜੀਓ, ਨੀਰ ਵਹੈ ਅਸਗਾਹ।
ਕੁਦਰਤਿ ਹੁਕਮ ਵਰਤਦਾ, ਇਕ ਸਾਹ ਕੀਏ ਪਾਤਿਸਾਹ ॥੪੬॥
ਇੱਕ ਦਾਤੇ ਇਕ ਮੰਗਤੇ, ਤੇਰੀ ਕਦਰਤਿ ਕਉ ਕੁਰਬਾਣ।

21 ਪਾ. ਅੰਡਇ (ਉਹੀ)
22 ਪਾ ਪੇਖਨ (ਉਹੀ)
23 ਦੁਨੀਆ ਸਗਲਾ ਰੋਗ (ਉਹੀ)

ਦੁਇ ਪੁੜ ਜੋੜਿ ਵਿਛੋੜੀਐ, ਕੁਦਰਤਿ ਕਰਿ ਹੈਰਾਨੁ।
ਸੂਰਜ ਚੰਦ ਸਿਰਜੀਐ, ਕੁਦਰਤਿ ਚਲਿਤੁ ਉਪਾਇ।
ਨਾਰੀ ਪੁਰਖ ਸਿਰਜੀਐ, ਕੁਦਰਤਿ ਕਹੀ ਨਾ ਜਾਇ।
ਤਾਰੇ ਮੰਡਲ ਸਾਜਿਓ, ਕੁਦਰਤਿ ਬਣਤ ਬਣਾਇ।
ਚਉਰਾਸੀਹ ਲਖ ਜੀਆ ਜੋਨਿ, ਸਭ ਹੁਕਮੀ ਆਵੈ ਜਾਇ ॥੪੭॥
ਦੁਇ ਪੁੜ ਵਿਛੁੜ ਭੀ, ਜੁੜਹਿ ਹੁਕਮ ਮਿਲਾਵਣਹਾਰੁ।
ਰੋਵਹਿ ਕੰਤ ਵਿਛੁਨਿਆ, ਨਾਰੀ ਪੁਰਖ ਪਿਆਰੁ।
ਰੋਵਹਿ ਗਿਆਨ ਵਿਹੂਣੀਆ, ਰੁਦਨ ਕਰਹਿ ਸਿਰਿ ਭਾਰੁ।
ਰੋਵਹਿ ਕੰਤ ਮਹੇਲੀਆ, ਦੁਖਿ ਵਿਛੜਿਆ ਜਮ ਦੁਆਰੁ।
ਰੋਵਹਿ ਨਾਮ ਵਿਹੂਣੀਆ, ਬਿਨੁ ਪਿਰੁ ਬਾਦਿ ਸੀਗਾਰ ॥੪੮॥
ਰੋਵਹਿ ਨਾਰੀ ਕਾਮਣੀ, ਪਰ ਪਿਰੁ ਰਾਵਹਿ ਜਾਇ।
ਰੋਵਹਿ ਖਸਮ ਵਿਸਾਰੀਆ, ਤਿਨ ਕਿਉਂ ਨੀਂਦ ਬਿਹਾਇ।
ਰੋਵਹਿ ਪਰ ਪਿਰੁ ਰਤੀਆ, ਦਰਗਹ ਮਿਲੈ ਸਜਾਇ।
ਪਿਰ ਰੀਸਾਲੂ ਤਿਆਗ ਕੈ, ਰਾਤੀ ਦੂਜੈ ਭਾਇ।
ਮਹਲੁ ਨ ਪਾਵੈ ਬਲਿ ਗਈ, ਦੂਜੈ ਭਾਇ ਖੁਆਇ।
ਨਾਨਕ ਜਮਪੁਰਿ ਮਾਰੀਅਹਿ, ਕਿਰਤੁ ਨ ਮੇਟਿਆ ਜਾਇ ॥੪੯॥
ਰੋਵਹਿ ਭੁਲੈ ਭੁਲੀਆ, ਭੁਲੜੀਆ ਪਛੁਤਾਪੁ।
ਨਾਨਕ ਸਚੇ ਨਾਮ ਬਿਨੁ, ਜਮ ਮਾਰੇ ਦੁਖ ਸੰਤਾਪੁ
ਜੁਗ ਚਾਰੇ ਧਨ ਜੇ ਭਵੈ, ਬਿਨ ਗੁਰ ਨਾਹਿ ਸੁਹਾਗੁ।
ਆਵਣ ਵੰਞਣ ਗਾਖੜੋ, ਧਨ ਛੂਟੀ ਦੁਬਿਧਾ ਦਾਗੁ।
ਰੋਵਹਿ ਰਣਹਿ ਨ ਸੀਝੀਹੀ, ਆਤਮੁ ਰਾਮੁ ਨ ਜੀਤਿ।
ਹਉਂ ਹਉਂ ਕਰਤੇ ਮੈਂ ਮੁਏ, ਸੋ ਭਾਗੈ ਭਾਂਦੂ ਭੀਤ।
ਮਣੀ ਮਿਟੇ ਜੀਵਤੁ ਮਰੇ, ਦ੍ਰਿੜ ਅਸਥਿਰ ਅਸਨੇਹੁ।
ਤ੍ਰਿਕੁਟੀ ਛੂਟੀ ਅਨਾਹਦੁ ਰਚੈ, ਧਰਮ ਪਦਾਰਥੁ ਏਹੁ ॥੫੦॥
ਰੋਵੈ ਨੈਣ ਸਲੋਨੜੀ, ਦੂਜੈ ਭਾਇ ਅਚੇਤੁ।
ਰੋਵਹਿ ਗਰਬ ਗਹੇਲੜੀ, ਕੁੰਜ ਪੜੀ ਜਿਉ ਖੇਤੁ।
ਰੋਵੈ ਮਾਇਆ ਮੁਠੜੀ, ਕੋਇ ਨ ਸੰਗੀ ਸਾਥਿ।
ਪਿਰ ਮੁਤੀ ਦੋਹਾਗਣੀ, ਮਾਇਆ ਭੂਲੀ ਆਥਿ।
ਅੰਮ੍ਰਿਤ ਤਸਕਰ ਹਿਰ ਲੀਉ, ਸਿਰਿ ਬਜਰੁ ਭਾਰੁ ਅਫਾਰੁ।
ਭਉਜਲੁ ਖਾਰੋ[24] ਕਿਉਂ ਲੰਘੀਐ, ਘੁੰਮਣ ਘੇਰੁ ਗੁਬਾਰੁ ॥੫੧॥
ਰੇ ਮਨ ਡੀਗ ਨ ਡੋਲੀਐ, ਗੁਰਮੁਖਿ ਪਾਧਰ ਆਥਿ
ਨਦਰੀ ਪਾਰਿ ਉਤਾਰੀਐ, ਸਤਿਗੁਰ ਬੋਹਿਥੁ ਆਦਿ।

24 ਪਾ. ਪਾਰ (ਉਹੀ)

ਤਿਤ ਦਰਿ ਜਾਇ ਉਤਾਰੀਐ, ਗੁਰ ਦੀਸੈ ਸਵਧਾਨ।
ਗੁਰਮਤਿ ਗੁਰ ਸਜਣ ਰਲਿ ਮਿਲੈ, ਗੁਰ ਕਰਣੀ ਪਰਧਾਨ[25]।
ਪ੍ਰੇਮ ਪਟੋਲਾ ਪ੍ਰੇਮ ਕਾ, ਹਰਿਗੁਣ ਪਹਿਰੈ ਹਾਰੁ।
ਕਾਮਣਿ ਹਰਿ ਵਰ ਪਾਇਆ, ਗੂੜਾ ਗੁਣੀ ਅਪਾਰੁ ॥੫੨॥
ਗੁਰਮੁਖਿ ਪ੍ਰੇਮ ਕਮਾਈਐ, ਰਤੜੀਆ ਸਚਿ ਰੰਗੁ।
ਸਚਾ ਰੰਗ ਨ ਉਤਰੈ, ਫਿਰ ਬਹੁੜ ਨ ਮੈਲਾ ਭੰਗੁ।
ਸੋਭਾਵੰਤੀ ਸੋਹਾਗਣੀ, ਸਬਦਿ ਸੀਗਾਰੀ ਲਾਲੁ।
ਮਹਲੋ ਮਹਲਿ ਬੁਲਾਈਐ, ਕੰਤੁ ਰਵੈ ਰੀਸਾਲੁ।
ਪ੍ਰੇਮ ਰਸਾਈ ਸਬਦਿ ਰਸਿ, ਰਤੀ ਰੰਗਿ ਚਲੂਲ।
ਪ੍ਰੇਮ ਸੋਹਾਗਣਿ ਨਾਨਕਾ, ਘਰਿ ਦਰਿ ਥਾਨਿ ਅਭੂਲ ॥੫੩॥
ਬਾਲਕ ਬਿਰਧਿ ਨ ਜਾਣਈ, ਤੋੜੇ ਪ੍ਰੀਤਿ ਸਹੇਤਿ।
ਜਮ ਪੰਥ ਦੁਹੇਲਾ ਗਾਖੜਾ, (ਮਨਮਖ ਮੁਗਧ ਪ੍ਰੇਤ।
ਆਵਣ ਵੰਞਣ ਗਾਖੜੋ)[26] ਡੂੰਗਰ ਊਭੋ ਥਾਉਂ।
ਬਿਨ ਪਉੜੀ ਗੜਿ ਕਿਉ ਚੜਉ, ਕਿਉ ਪਾਵਉ ਨਿਜ ਥਾਉਂ।
ਕਿਸ ਸੇਵੀ ਕਿਸ ਸੰਮਲਾ, ਕਿਤ ਬਿਧਿ ਰਹਾਂ ਅਲੇਪ[27]।
ਸਤਿਗੁਰ ਸੇਵੀ ਸੰਮਲਾਂ, ਨਾਨਕ ਜੁਗੁ ਜੁਗ ਏਕੁ ॥੫੪॥
ਆਤਮ ਪ੍ਰਬੋਧਿਆ ਸਹਜਿ ਸੁਭਇ, ਮਾਨ ਸਰੋਵਰਿ ਮੰਜਨੁ ਨਾਇ।
ਜਮ ਜੰਦਾਰਿ ਨ ਲਾਗੈ ਚੋਟ, ਕਾਮ ਕ੍ਰੋਧ ਬਿਖੁ ਚੂਕੀ ਖੋਟ[28]।
ਆਤਮ ਰਾਉ ਪੈਧਾ ਪਤਿ ਪੂਰੀ, ਨਾਨਕ ਜੁਗ ਜੁਗ ਸਦਾ ਹਜੂਰੀ ॥੫੫॥
ਤਖਤਿ ਦੁਲੀਚੈ ਬਹੈ ਪਤਿਸਾਹੁ, ਤਖਤਿ ਨਿਵਾਸੀ ਸਤਿਗੁਰ ਸਾਹੁ।
ਆਦਿ ਨਿਰੰਜਨੁ ਅਪਰ ਅਪਾਰੁ, ਅਮਰਾ ਪੁਰ ਨਗਰੀ ਸਚੀ ਸਿਰਕਾਰੁ[29]।
ਕੰਚਨੁ ਕਾਇਆ ਕੰਧ ਨ ਛੇਦ, ਲਖ ਚਉਰਾਸੀਹ ਚੂਕੈ ਖੇਦੁ।
ਆਤਮੁ ਪ੍ਰਬੋਧਿਆ ਸਖ ਮਹਲ ਨਿਵਾਸੁ, ਨਾਨਕ ਗੁਰਮਖਿ ਮਨ ਤ੍ਰਿਪਤਾਸੁ ॥੫੬॥
ਆਤਮ ਪ੍ਰਬੋਧ ਅਗਮੁ ਗੁਰ ਗਿਆਨ, ਨਾਨਕ ਜੁਗ ਜੁਗ ਪਰਮ ਨਿਧਾਨ।
ਅਕਲੁ ਪੁਰਖ ਕੇਵਲ[30] ਗੁਰ ਗਿਆਨ, ਆਦਿ ਨਿਰੰਜਨ ਅਪਰੰਪਰ ਥਾਨੁ।
ਭਗਤਿ ਸੰਬੂਹ ਹਰਿ ਨਾਮੁ ਨਿਧਾਨੁ, ਅਭਗੁ ਦੀਬਾਨੁ ਸਚਾ ਸੁਬਹਾਨੁ।
ਨਾਨਕ ਦਰਿ ਖੜਾ ਸਬਦੁ ਵਖਿਆਨ ॥੫੭॥

---

25 ਪਾ ਗੁਰ ਸਤਿਗਰ ਸਜਣ ਗਲਿ ਮਿਲੈ ਗੁਣ ਕਰਣੀ ਪਰਧਾਨੁ (ਉਹੀ)
26. "ਮਨਮੁਖ ਮੁਗਧ ਪ੍ਰੇਤ—ਆਵਣ ਵੰਞਣ ਗਾਖੜੋ" ਇਹ ਪਾਠ ਪੰਜ. 765 ਅਤੇ ਗੁ. ਨ ਦ 944 ਵਿਚ ਨਹੀਂ ਹੈ ਪਰ ਗੁ. ਨ ਦ 1002 ਵਿਚ ਮੌਜੂਦ ਹੈ।
27. ਪਾ ਅਚੇਤੁ (ਗੁ. ਨ. ਦ 944)
28 ਪਾ ਧੋਟ (ਗੁ. ਨ ਦ 1002)
29 ਪਾ ਕਾਰੁ (ਗੁ. ਨ ਦ 944)
30. ਪਾ ਨਿਹਕੇਵਲ (ਪੰਜ 765)

ਸਹਜਿ ਨਿਪਜੈ ਸਚਿ ਸਮਾਇ, ਨਿਜ ਘਰਿ ਬਸੈ ਫਿਰਿ ਕਾਲੁ ਨ ਖਾਇ।
ਨਵਤਨੁ ਰਾਜਾ ਬੂਢਾ ਨਹੀਂ ਹੋਇ, ਅੰਮ੍ਰਿਤ ਰਸ ਪੀਵੈ ਅਮਰੁ ਥਿਰ ਹੋਇ।
ਅਮਰ ਅਜੂਨੀ ਅਮਰੁ ਥਿਰ ਹੋਆ, ਨਾਨਕ ਜੁਗ ਜੁਗ ਸਚੁ ਚੰਦੋਆ ॥੫੮॥
ਸਚੁ ਚੰਦੋਆ ਜੁਗੁ ਜੁਗੁ ਤਾਣੀ, ਸਚਿ ਸਿਉਂ ਰਾਤਾ ਰਲੀਆ ਮਾਣੀ।
ਆਦਿ ਜੁਗਾਦੀ ਸਚੁ ਚੰਦੋਆ, ਜੁਗਹ ਜਗੰਤਰਿ ਹੋਵੈ ਹੋਆ।
ਅਭਗੁ ਦੀਬਾਣੁ ਸਚ ਪਰਵਾਣੁ, ਨਾਨਕ ਕਰਮਿ ਸਚਾ ਨਾਮਿ ਨੀਸਾਣੁ[31] ॥੫੯॥
ਅਭਗੁ ਸਤਿ ਸਤਿ ਸਚ ਥਾਨੁ, ਅਭਗੁ ਅਪਾਰ ਗੁਣੀ ਨਿਧਾਨੁ।
ਅਭਗੁ ਅਮਰ ਅਜੋਨੀ ਆਦਿ, ਆਦਿ ਨਿਰੰਜਨੁ ਆਦਿ ਜੁਗਾਦਿ।
ਅਭਗੁ ਦੀਬਾਣੁ ਸਚਿ ਸੁਭਾਣੁ, ਅਭਗੁ ਅਭੇਉ ਕੁਦਰਤਿ ਨੀਸਾਣੁ।
ਅਭਗੁ ਨਿਹਚਲ ਆਵੈ ਨਹੀਂ ਜਾਇ, ਅਭਗੁ ਸਚੁ ਸਚੈ ਪਰਥਾਇ ॥੬੦॥
ਅਭੰਗੁ ਅਨੀਲ ਅਨਾਹਦਿ ਆਦਿ, ਪਰਮ ਨਿਧਾਨ ਪੂਰਨ ਪਰਮਾਦਿ।
ਅਭੰਗੁ ਆਥਿ ਅਸਥਿਰ ਸਚੁ ਮਾਨੁ, ਅਭੰਗ ਸੰਤ ਸੰਗਤਿ ਸਚੁ ਥਾਨੁ।
ਅਭੰਗੁ ਨ ਭਾਗੈ ਥਾਨ ਅਭੰਗ[32], ਸਬਦਿ ਪਤੀਜੈ ਸਚੁ ਨਿਪੰਗੁ।
(ਅਭੰਗ ਗੰਭੀਰ ਸਟ ਲਾਲ ਗੁਲਾਲ)[33], ਅਭੰਗ ਅਮੀਰੁ ਅਨੀਰ ਅਸਰਾਲੁ ॥੬੧॥
ਅਭੰਗੁ ਅਨੈਹਰੁ ਬੇਅੰਤ ਅਪਾਰ, ਅਭੰਗ ਸਤਿ ਸਚੁ ਪਾਸਾਰ।
ਅਭੰਗ ਸਤਿ ਆਥਿ ਪਰਵਾਣੁ, ਅਭੰਗ ਸਚ ਸਚਾ ਦੀਬਾਣੁ[34]।
(ਅਭੰਗ ਸਚੁ ਸਚ ਪ੍ਰਾਪਤ ਪੋਤਾ, ਅਭੰਗ ਸਚ ਗੁਰ ਸਬਦਿ ਪਰੋਤਾ)[35] ॥੬੨॥
ਅਭੰਗ ਦੀਬਾਣੁ ਹੁਕਮ ਪਰਵਾਣੁ, ਅਭੰਗ ਨ ਭਾਗੈ ਸਚੁ ਨੀਸਾਣ।
ਅਭੰਗ ਅਭੇਉ ਕੁਦਰਤਿ ਨੀਸਾਣੁ[36], ਅਭੰਗ ਥਾਨ ਸਚਾ ਸਿੰਘਾਸਣ।
ਅਭੰਗ ਆਦਿ ਜਾਣੈ ਸਭ ਜਾਣੁ, ਅਭੰਗ ਸਤਿ ਨਾਨਕ ਕੁਰਬਾਣ ॥੬੩॥
ਅਭਗ ਦੀਬਾਣੁ ਪ੍ਰਾਪਤਿ ਪਸਾਉ, ਅਭਗੁ ਸਚੁ ਸਚਾ ਸਚੁ ਨਾਉ।
ਅਭਗ ਸਾਧ ਸੰਗਤਿ ਗੁਰ ਭਾਈ, ਅਭਗੁ ਸਚੁ ਆਵੈ ਨਹਿ ਜਾਈ।
ਨਿਹਚਲ ਥਾਨੁ ਦੀਬਾਨੁ ਅਪਾਰਾ, ਨਾਨਕ ਨਿਰਚਲ ਏਕੰਕਾਰਾ ॥੬੪॥
ਅਗਮ ਅਤੋਲ ਅਡੋਲ ਨ ਡੋਲ, ਗੁਰਮਤਿ ਪੂਰਾ ਪਰਾ[37] ਤੋਲੁ।
ਕਸਿ ਕਸਵਟੀ ਪਰਖਣਹਾਰੁ, ਦਾਨਾ ਬੀਨਾ ਪੁਰਖ ਅਪਾਰੁ।
ਨਿਰਵੈਰ ਨਿਰੋਧਰ ਪ੍ਰੇਮੁ ਪ੍ਰਾਇਣੁ, ਭਗਤਿ ਵਛਲੁ ਨਰਸਿੰਘ ਨਰਾਇਣ।
ਆਦਿ ਅੰਤ ਕੇਵਲੁ ਗੁਰ ਗਿਆਨੁ, ਅਮਰ ਅਜੋਨੀ ਪਰਮ ਨਿਧਾਨੁ।
ਭਗਤ ਸੰਬੂਹ ਭਰਪੂਰ ਖਜਾਨਾ, ਨਾਨਕ ਸੋ ਪ੍ਰਭ ਬੀਨਾ ਦਾਨਾ ॥੬੫॥

---

31 ਪਾ ਨਾਨਕ ਰਾਮ ਨਾਮੁ ਨੀਸਾਣ (ਗੁ ਨ ਦ 1002)
32 ਪਾ ਸਤਸੰਗ (ਗ. ਨ ਦ. 944)
33 ਪਾ ਅਭੰਗ ਗੰਭੀਰ ਗਹੀਰ ਸਚੁ ਲਾਲੁ (ਗੁ ਨ ਦ 944/ਗੁ. ਨ ਦ 1002)
34. ਪਾ ਛਾਵਾਣ (ਗ. ਨ. ਦ. 1002)
35 ਪਾ ਅਭੰਗ ਸਚੁ ਸਚੁ ਪਰਾਪਤਿ, ਅਭੰਗੁ ਸਚੁ ਗੁਰ ਸਬਦਿ ਲੀਆ ਸਤਿ ॥ (ਗੁ ਨ. ਦ 944)
36 ਪਾ ਪਰਵਾਣ (ਉਹੀ)
37 ਪਾ ਸਚੁ (ਉਹੀ)

24

## ਰਾਗ ਆਸਾ ਮਹਲਾ ੧

---

### ਯੋਗ ਦਿਵਾਕਰ ਜੋਗ ਆਰੰਭ

***ਸਲੋਕ :*** ਸੁਨਿ ਆਰੰਭ ਜੋਗ ਕੀ ਪ੍ਰੀਛਿਆ ਕੋ ਲੇਵੈ ਸੁਘੜ ਸੁਜਾਨੁ ।
ਨਾਨਕ ਗਈ ਜਿਤੁ ਘਟਿ ਸੰਚਰੈ ਤਾ ਕਾ ਮਿਟ ਜਾਇ ਆਵਣੁ ਜਾਣ ॥੧॥
***ਪਉੜੀ :*** ਪਹਿਲੇ ਸਾਧ ਸਿਖਿਆ ਤੁਮ ਭਾਖਹੁ, ਦਸ ਇੰਦ੍ਰੀ ਕਉ ਵਸਿ ਗਤਿ ਰਾਖਹੁ ।
ਦਸ ਇੰਦ੍ਰੀ ਕਾ ਇਹੀ ਬੀਚਾਰ, ਨਰਕ ਸੁਰਗ ਫਿਰਿ ਫਿਰ ਅਉਤਾਰ ।
ਇਸ ਸਾਧ ਸਿਖਿਆ ਕਉ ਜੋ ਮਨ ਧਰੈ, ਸੋ ਇੰਦ੍ਰੀਆ ਕੀ ਚਾਹ ਨ ਕਬਹੂ ਕਰੈ ।
ਜੇਤੀ ਏਕ ਸਰੀਰ ਕੀ ਰਛਿਆ ਹੋਇ, ਨਾਨਕ ਤੇਤੋ ਹੀ ਕਰਤਬਿਆ ਸੋਈ ॥੧॥
ਹੋਰੁ ਸਾਧ ਪ੍ਰੀਛਾ ਲੈ ਮਨਹਿ ਧਰੀਜੈ, ਰਹੈ ਇਕੰਤ ਭ੍ਰਮਤ ਠਹਿਰੀਜੈ ।
ਓਦਮ ਸਿਊ ਨਿਉਦਮੀ ਹੋਇ, ਸਹਜੇ ਆਵੈ ਖਾਵੇ ਸੋਇ ।
ਜੁੜੈ ਨਹੀਂ ਤਾ ਸਬਰੁ ਕਰਿ ਬਹੈ, ਸਰਬਦਾ ਸਦਹੀ ਏਕਸਾ ਰਹੈ ।
ਅਉਰ ਸੰਸਾਰੀ ਕਰਮ ਸੌ ਸੋਇ ਜਾਇ, ਨਾਨਕ ਈਸਰ ਓਰ ਜਾਗ੍ਰਤ ਬਿਹਾਇ ॥੨॥
ਹੋਰ ਸਾਗਰ ਨਿਆਈ ਸਦਾ ਭਰਪੂਰ, ਗਹਰ ਗੰਭੀਰ ਸਗਲ ਕੀ ਧੂਰਿ ।
ਗੁਰ ਜਹਾਜ ਜਿਉਂ ਪਾਰਿ ਉਤਾਰੇ, ਨਿਹਚਲ ਹੋਇ ਬਹੈ ਘਰ ਬਾਰੇ ।
ਐਸਾ ਸਾਧੂ ਜੋ ਹੋਵੈ ਕੋਇ, ਜਮਣਿ ਮਰਣਿ ਤੇ ਮੁਕਤਾ ਹੋਇ ॥੩॥
ਪਰ ਦਰਬੁ ਨ ਹਿਰੈ ਘਰ ਘਰਿ ਨਹੀਂ ਜਾਇ, ਕਿਸੀ ਨਾਰਿ ਸਿਉ ਅੰਗੁ ਨ ਲਾਇ ।
ਦੀਪਕ ਨਾਰਿ ਪੁਰਖ ਪਤੰਗੁ, ਜੋ ਉਤ ਪੜੇ ਸੋ ਭਸਮ ਹੋਇ ਅੰਗੁ ।
ਜਿਉ ਦੀਪ ਮਹਿ ਪਤੰਗੁ ਜਲਿ ਜਾਇ, ਨਾਨਕ ਸੋ ਦੀਪਕ ਇਹ ਨਾਰਿ ਕਹਾਇ ।
(ਦੁਖ ਦਾਇਕ ਜਾਨਿ ਛਾਡਿ ਭਜ ਜਾਇ, ਨਾਨਕ ਸੋਈ ਸਾਧੂ ਸੂਰ ਕਹਾਇ)[1] ॥੪॥
ਭਉਰ ਕੀ ਨਿਆਈ ਭਿਖਿਆ ਖਾਇ, ਲੇਤ ਬਾਸਨਾ ਮਗਨ ਹੋਇ ਜਾਇ ।
ਏਕਿ ਫੂਲ ਪਰ ਬਾਸ ਨਾ ਲੇਈ, ਕਿਸੇ ਪੁਹਪ ਕਉ ਦੁਖ ਨ ਦੇਈ ।
ਐਸੀ ਭੀਖਿਆ ਖਾਵੈ ਕੋਇ, ਨਾਨਕ ਸਾਧੂ ਕਹੀਐ ਸੋਇ ॥੫॥
ਸਹੰਸ ਮਤੇ ਕੀ ਬਾਤ ਸੁਨੀਜੇ, ਪੰਚ ਤਤ ਕਉ ਵਸਿਗਤਿ ਕੀਜੈ ।

---

1 ਇਹ ਤੁਕ ਸ ਪ ਲ. ਨੰ 671 ਵਿਚ ਨਹੀਂ ਹੈ। ਸ ਸ ਵਿਚੋਂ ਲਈ ਹੈ।

 

ਕਿਸ ਹੀ ਸਾਥਿ ਨ ਕੀਜੈ ਬੈਰੁ, ਏਕ ਦ੍ਰਿਸਟਿ ਕਰਿ ਦੀਜੈ ਪੈਰ।
ਕਿਸੇ ਨਿੰਦੇ ਰਦੇ ਭੀ ਨਾਹੀ, ਨਾਨਕ ਸੋ ਖਿਣ ਭੀਤਰਿ ਮੁਕਤ ਸਿਧਾਈ ।੬॥
ਸਾਧੂ ਸੋ ਜੋ ਸੰਜਿ ਨਾ ਧਰੈ, ਜੋ ਸੰਜੇ ਆਉਰਾ ਬਸਿ ਪਰੈ।
ਇਉ ਹੀ ਜਾਨਿ ਕਿਛੁ ਸੰਜੇ ਨਾਹੀਂ, ਪਾਣੀ ਪਾਤਰ ਕਉ ਸੰਗਿ ਚਲਾਹੀ
ਸਾਧ ਕੀ ਸਿਖਿਆ ਸੁਨਹ ਰੇ ਮੀਤਾ, ਨਾਨਕ ਨਾਮ ਬਸੈ ਤਿਸੁ ਚੀਤਾ ॥੭॥
ਇਹੁ ਗੁਹਜ ਬਾਤ ਨਹੀਂ ਮਨਿ ਬਸਾਇ, ਉਹ ਸਾਧੁ ਫਿਰਿ ਗਰਭਿ ਨ ਧਾਇ।
ਕਿਸੇ ਇਸਤਰੀ ਕਾ ਸੁਪਰਸ ਨ ਕੀਜੈ, ਜੋ ਕਰੇ ਸੁਪਰਸ ਤਾ ਗਰਭ ਬਸੀਜੇ।
ਜੋ ਕਰੇ ਨੇਦ ਇਸੁ ਰਾਜ ਕੀ ਨਿਆਈ, ਸੋ ਪੜੈ ਬੰਧਨ ਮਹਿ ਬਹੁ ਦੁਖ ਪਾਈ।
ਜੈਸੇ ਗਜ ਬੰਧਨ ਮਹਿ ਪੜਿਆ, ਬਹੁੜਿ ਨ ਤਾ ਕਾ ਨਿਕਸਨੁ ਕਰਿਆ।
ਐਸਾ ਗਿਆਨ ਬੀਚਾਰ ਮਨਿ ਧਰੇ, ਸੋ ਇਸਤ੍ਰੀ ਸੰਗ ਨ ਕਬਹੂੰ ਕਰੈ।
ਇਸਤ੍ਰੀ ਪ੍ਰਕਾਰ ਕੈਸੇ ਕਰ ਕਹੇ, ਜਿਉਂ ਕਾਸਟ ਕਉ ਵਨਹਿ ਦਹੈ।
ਇਸਤ੍ਰੀ ਸੰਗ ਸਉ ਉਪਜੈ ਬਾਲ, ਨਾਨਕ ਤਾਂ ਕਉ ਭਇਆ ਜੰਜਾਲ ।੮॥
ਆਗੇ ਮਿਰਗ ਸਿਖਿਆ ਸੁਨਿ ਲੇਹੁ, ਰਾਗ ਸੁਨਤ ਕਰਿ ਤਿਆਗੇ ਦੇਹੁ।
ਤੈਸੀ ਹੀ ਦੇਹੀ ਕੀ ਬਾਤ, ਜਿਉ ਮਿਰਗੋ ਗਲਿ ਫਾਸੀ ਪਾਤ
ਬਿਰਕਤ ਹੋਇ ਇਤ ਵਲਿ ਨਹੀਂ ਜਾਇ, ਤ੍ਰਿਆ ਚਲਿਤ੍ਰ ਕਉ ਦੇਇ ਬਹਾਇ ॥੯॥
ਤ੍ਰਿਆ ਚਲਿਤ੍ਰ ਕਿਆ ਕਹੀਐ ਭਾਈ, ਏਹ ਗੀਤ ਕਵਿਤ ਸੁਨਨ ਨਹੀਂ ਜਾਈ।
ਜਹਾ ਭੂਸਣ ਬਸਤ੍ਰ ਤ੍ਰਿਆ ਕੇ ਰਹੇ, ਸੋ ਸਾਧੁ ਉਤ ਠਉਰ ਨ ਬਹੇ।
ਕਾਮਨੀ ਕੇ ਬਹੁ ਚਲਿਤ੍ਰ ਕਹਾਹਿ, ਨਾਨਕ ਮੋਹ ਕਰਿ ਬਿਰਕਤੌ ਲੈ ਜਾਹਿ ॥੧੦॥
ਅਬ ਮੀਨ ਕੀ ਸਿਖਿਆ ਏਹ ਕਹਾਈ, ਜਿਹਬਾ ਸੁਆਦ ਸਿਉਂ ਪ੍ਰਾਨ ਤਜਿ ਜਾਈ।
ਜਿਹਬਾ ਸੁਆਦ ਹੋਰ ਰਸ ਕਸ ਤਿਆਗੈ, ਗਿਆਨੀ ਹੋਇ ਸੋ ਇਸ ਤੇ ਭਾਗੈ।
ਅਲਪ ਅਹਾਰ ਅਖੰਡਤੁ ਨਿੰਦ੍ਰਾ, ਆਸਣ ਦ੍ਰਿੜ ਕਰਿ ਬਹਹੁ ਜੋਗਿੰਦ੍ਰਾ ॥੧੧॥
ਸਾਧੂ ਹੋਇਕੇ ਦਸਤ ਲਗਾਈ, ਮਰਕਟ ਨਿਆਈਂ ਜਮ ਪੰਥ ਚਲਾਈ।
ਦਰ ਦਰ ਨਚਿ ਬਹੁ ਚੋਟਾ ਖਾਈ, ਜਿਉਂ ਜਮ ਕਹੈ ਤਿਉ ਨਾਚਿ ਦਿਖਾਇ।
ਤਿਸੁਕਾ ਛੁਟਕਣ ਮੁਸਕਲ ਹੋਇ, ਨਾਨਕ ਸਾਧ ਸਿੱਖਿਆ ਕਉ ਜਾਨੈ ਕੋਇ ॥੧੨॥
ਦੇਖਹੁ ਸਹਟੁ ਜਿਉਂ ਪਰ ਵਸਿ ਭਇਆ, ਆਪੇ ਫਾਸ ਬੰਦ ਮਹਿ ਪਇਆ।
ਜਿਉ ਉਹ ਪਿੰਜਰ ਜਾਇ ਸਮਾਨਾ, ਸਬ ਬੁਧਿ ਹਿਰਿ ਸਬਦ ਪ੍ਰਗਟਾਨਾ।
ਸਬਦ ਗੁਰੂ ਜਾਂ ਕੇ ਮਨਿ ਆਵੈ, ਨਾਨਕ ਭਰਮੁ ਤਾ ਕਾ ਮਿਟਿ ਜਾਵੈ ॥੧੩॥
ਏਕ ਅਉਰ ਸਿਖਿਆ ਹੈ ਗੁਰੂ ਬਤਾਈ, ਸਾਧ ਕਹੇ ਜੋ ਮਨਿ ਵਸਾਈ।
ਬਹੁਤਿਆ ਕਾ ਸੰਗ ਕਬਹੂ ਨਾ ਕੀਜੇ, ਡੰਭ ਕੀਏ ਦੇਹੀ ਖਪਿ ਛੀਜੈ।
ਮਾਇਆ ਕਾਰਨਿ ਬਹੁ ਬਿਧਿ ਡੋਲੈ, ਨਾਨਕ ਪਰਮ ਤਤ ਕਉਂ ਮੂਲ ਨ ਟੋਲੈ ॥੧੪॥
ਮਾਇਆ ਤਿਆਗੈ ਤਾ ਸੁਖ ਪਾਈ, ਏਕਾ ਏਕੀ ਰਹੈ ਲਿਵ ਲਾਈ।
ਜਿਉ ਬਾਦਿ ਸਾਥਿ ਦੀਪਕ ਬੁਝਿ ਜਾਇ, ਤਿਉਂ ਉਹੁ ਮਨੂਆ ਭਰਮਿ ਭੁਲਾਇ।
ਤਬ ਭਇਆ ਚਾਦਨਾ ਜਬ ਜੋਤਿ ਠਹਰਾਨੀ, ਨਾਨਕ ਗੁਰ ਸਿਖਿਆ ਸੁਣਿ ਤਰੇ ਪ੍ਰਾਨੀ ॥੧੫॥
ਮਰਿਜੀਵੜਾ ਹੋਇ ਟੁਬਕੀ ਲੇਈ, ਸਾਹਿਬੁ ਊਪਰਿ ਸਿਦਕੁ ਧਰੇਈ।

ਮਰਨ ਜੀਵਨ ਤੇ ਕਬਹੂੰ ਨ ਡਰੈ, ਮਾਣਕ ਮੋਤੀ ਤਿਸੁ ਹਥਿ ਚੜੈ।
ਜਾ ਕੀ ਚੋਟਿ ਗੁਰ ਪਰੀ ਹੈ ਪਾਈ, ਨਾਨਕ ਉਸਕਾ ਸਭ ਦੁਖੁ ਜਾਈ ॥੧੬॥
ਸਸੀਅਰ ਕੀ ਸਿਖਿਆ ਇਹੁ ਮਨੁ ਲਾਏ, ਕਬਿ ਬਾਲਕ ਕਬਿ ਬਿਰਧ ਸਦਾਏ।
ਕਬ ਚਾਂਦਨ ਕਬਿ ਅੰਧੇਰਾ ਹੋਈ , ਕਦੇ ਸੰਪੂਰਨ ਹੋਇ ਖਲੋਈ।
ਕਿਆ ਕਹੀਐ ਕਿਆ ਕਹਿ ਰੀਝਾਇ, ਨਾਨਕ ਵਾ ਗਤਿ ਲਖੀ ਨ ਜਾਇ ॥੧੭॥
ਸੂਰਜ ਪ੍ਰਕਾਸ ਜਬ ਹੈ ਕੀਆ, ਤੀਨ ਲੋਕ ਉਜਾਲਾ ਥੀਆ,
ਸਗਲਿਆ ਕਉ ਗਰਮੀ ਅਰੁ ਸਰਬ ਕਉ ਸੀਤ, ਹੋਰ ਆਪੋ ਆਪਣੀ ਰੁਤ ਕੀ ਰੀਤ।
ਸੂਰਤਨ ਤਾ ਕਾ ਕੇਤਾ ਗਣਾਊ, ਨਾਨਕ ਜੇਤੇ ਕੋ ਜਾਣਉ ਤੇਤਾ ਭਣਾਉ ॥੧੮॥
ਪਉਨ ਗੁਰੂ ਸਬਦਿ ਇਹੁ ਦੀਆ, ਜਿਸੁ ਮਨਿ ਵਸਿਆ ਤਿਸੁ ਸੁਖੁ ਥੀਆ।
ਸਰਬ ਘਟਾ ਮਹਿ ਏਕੋ ਜਾਣਹੁ, ਗੰਧ ਵਾਸਨਾ ਏਕ ਪਛਾਣਹੁ।
ਨਾਭ ਕਮਲ ਜਾ ਕਾ ਹੈ ਮੂਲ, ਨਾਨਕ ਕਦੇ ਸੂਖਮ ਕਦੇ ਅਸਥਲ ॥੧੯॥
ਪਾਣੀ ਪਿਤਾ ਸਰਬ ਪ੍ਰਤਿਪਾਲੈ, ਜਿਸ ਕਉ ਲਾਗੈ ਪਾਕ ਕਰਿ ਡਾਲੈ।
ਜਬ ਬਰਸੈ ਤਬ ਖਰਾ ਸਆਉ, ਗਗਨ ਮੰਡਲ ਮਹਿ ਜਾ ਕਾ ਥਾਉ।
ਗਰਜਿ ਗਰਜਿ ਬਰਖਤਿ ਸਰੁ ਭਰਨਾ, ਨਾਨਕ ਹਰੀਆਵਲ ਭਈ ਧਰਨਾ ॥੨੦॥
ਵਾਹਣ ਵਾਙਰ ਹੋਵੈ ਜੋਗੀ, ਸਰਬ ਭਖੀ ਸਰਬ ਕੋ ਭੋਗੀ।
ਉਸ ਕਉ ਕੋਈ ਲਗੇ ਨ ਦੂਖ, ਸਰਬ ਵਿਆਪੀ ਸਰਬ ਕੋ ਸੂਖ।
ਸਰਬ ਕਲਾ ਮਹਿ ਜਾਣੈ ਜੋਗੀ, ਨਾਨਕ ਸਦਾ ਸਖੀ ਹੈ ਕਦੇ ਨਾ ਰੋਗੀ ॥੨੧॥
ਦੇਖਹ ਧਰਨ ਸਗਲ ਕੀ ਮਾਈ, ਜਿਸ ਤੇ ਉਪਜੀ ਤਿਸ ਮਾਹਿ ਸਮਾਈ।
ਕੋਈ ਬੈਸੇ ਕੋਈ ਪੈ ਸੋਇ, ਕੋਈ ਮੈਲ ਉਤਾਰੈ ਧੋਇ।
ਧਰਨੀ ਮਾਰਗੁ ਜੋ ਕੋਈ ਪਾਵੈ, ਨਾਨਕ ਰੋਗੁ ਸੋਗ ਤਾ ਕਾ ਮਿਟ ਜਾਵੈ ॥੨੨॥
ਆਕਾਸ ਮਾਰਗ ਕੀ ਕੀਮ ਨ ਪਾਈ, ਊਚਾ ਕਹੀਐ ਪਹੁੰਚਿਆ ਨਹੀਂ ਜਾਈ।
ਤਾ ਕਾ ਅੰਤੁ ਨ ਜਾਣੈ ਕੋਇ, ਅਗਮ ਅਗਾਧ ਬੇਅੰਤ ਹੈ ਸੋਇ।
ਇਸ ਅੰਤ ਕਾ ਪਾਵੈ ਅੰਤ, ਨਾਨਕ ਜਾਣੈ ਇਹ ਮੰਤ੍ਰੁ ॥੨੩॥
ਪਾਰਸ ਵਾਙੂ ਸਾਧ ਕਹਾਵੈ, ਜਿਸ ਭੇਟਨ ਕੰਚਨੁ ਹੋਇ ਜਾਵੈ।
ਜਾਮ ਕਟਾਇ ਫਿਰਿ ਕੰਚਨ ਹੋਇਆ, ਦੂਜਾ ਭਾਉ ਸਗਲ ਹੈ ਖੋਇਆ।
ਪਾਰਸ ਮਿਲੈ ਕੀ ਐਸੀ ਬਾਤਿ, ਨਾਨਕ ਸਾਤਿ ਭਈ ਬਿਨਸੀ ਸਭਿ ਤਾਤਿ ॥੨੪॥
ਚੰਦਨ ਹੋਇ ਕਰਿ ਸਾਧੁ ਦਿਖਾਵੈ, ਜਾ ਕੇ ਸੰਗਿ ਮਸਕ[2] ਮੁਸਕਾਵੈ
ਮੁਸਕ ਸਾਥਿ ਜਦਿ ਸਗਲੀ ਭਰੀ, ਤਬ ਓਸਕਾ ਨਾਮ ਚੰਦਨ ਹੈ ਪਰੀ।
ਤਾਂ ਕੈ ਮੁਸਕ ਸਾਧ ਭਈ ਸੀਤਲਾਈ, ਨਾਨਕ ਐਸਾ ਸਾਧ ਕਹਾਈ ॥੨੫॥
ਸਾਧੁ ਸੋ ਜੋ ਵਾਙੂ ਧੇਨ, ਜੋ ਮਾਰੈ ਸੋ ਲਾਗੈ ਦੇਨ।
ਜਿਸ ਤੇ ਸੰਗਿ ਦਲਿਦ੍ਰ ਸਭੁ ਗਇਆ, ਤਾ ਕਾ ਮਿਲਣਾ ਸੁਫਲੀ ਭਇਆ
ਕਹੁ ਨਾਨਕ ਇਹੁ ਅਕਥ ਕਹਾਣੀ, ਜਿਸ ਤੇ ਮਿਟਿ ਜਾਇ ਆਵਣ ਜਾਣੀ ॥੨੬॥
ਗੁਰੂ ਬ੍ਰਹਮਣੁ ਕਰਿ ਬ੍ਰਹਮ ਪਛਾਤਾ, ਜਾ ਕੇ ਸਬਦੁ ਮੇਰਾ ਮਨੁ ਰਾਤਾ।

2 ਪਾ ਸਗਲ (ਸ ਸ

ਸੇਵਾ ਪੂਜ ਕਰਉ ਤਿਸੁ ਕੇਰੀ, ਜੋ ਮਾਗੇਉ ਦੇਇ ਘਨੇਰੀ .
ਜਿਸ ਕੈ ਦੀਏ ਨਵ ਨਿਧਿ ਪਾਵੈ, ਨਾਨਕੁ ਦਾਸ ਤਾਂ ਕੇ ਗੁਨ ਗਾਵੈ ॥੨੭॥
ਐਸਾ ਸਾਧੂ ਮਾਰਗੁ ਮਹਿ ਪਾਇਆ, ਜਨਮ ਮਰਨ ਕਾ ਗਵਨੁ ਮਿਟਾਇਆ।
ਸਾਧ ਸੇਵ ਪਾਇਆ ਸਤ ਸੰਗੁ, ਤਿਸ ਸੰਗਤਿ ਤੇ ਲਾਗਾ ਹਰਿ ਰੰਗ।
ਹਰਿ ਸੇਤੀ ਜਾ ਕੇ ਮਨੁ ਲਾਗਾ, ਨਾਨਕ ਦੁਖ ਸੁਖ ਵਾ ਕਾ ਸਭ ਭਾਗਾ ॥੨੮॥
ਸੋ ਸਾਧੂ ਪੰਚ ਮੁਦ੍ਰਾ ਸਾਧੈ, ਧਾਵਤ ਕਉ ਲੇ ਬੇੜੇ ਬਾਧੈ।
ਸੁਰਤਿ ਨਿਰਤਿ ਲੈ ਧਿਆਨ ਲਗਾਵੈ, ਗਿਆਨ ਇੰਦ੍ਰੀਆ ਕਉ ਰਿਦੈ ਬਸਾਵੈ।
ਗਿਆਨ ਗੁਰ ਜਾਂ ਕੇ ਮਨਿ ਬਸਿਆ, ਨਾਨਕ ਤਾ ਕਾ ਭ੍ਰਮ ਹੈ ਨਸਿਆ। ੨੯॥
ਕਾਮਗਾਰ ਵਾਂਙੂ ਲਾਵੈ ਧਿਆਨੁ, ਅਵਰੁ ਨ ਪੇਖੈ ਮੁਖ ਉਚਰੈ ਗਿਆਨੁ।
ਜਾ ਕੀ ਨਜਰ ਏਕ ਸੀ ਰਹੈ, ਕਹਨ ਸੁਨਨ ਮਨ ਮਾਂਹੀ ਸਹੈ।
ਤਾ ਕਾ ਧੀਰਜ ਵਡਾ ਕਹਾਇ, ਨਾਨਕ ਐਸਾ ਮਨ[3] ਲਗਾਇ ॥੩੦॥
ਮੋਨੀ ਹੋਇ ਮੋਨ ਕਉ ਗਹੈ, ਮਿਰਤਕ ਵਾਂਗੁ ਸਦਾ ਮਰ ਰਹੈ।
ਕੋਈ ਲੈ ਢਾਕਉ ਕੋਈ ਨਉਲਾਵਉ, ਕੋਈ ਲੈ ਜਾਵਉ ਕੋਈ ਜਲਾਵਉ।
ਐਸਾ ਮੋਨੀ ਹੋਵੈ ਕੋਇ, ਨਾਨਕ ਪਾਪ ਉਤਾਰੈ ਧੋਇ ॥੩੧॥
ਰਹੋ ਬੇਬਾਣੀ ਮੜੀ ਮਸਾਣੀ, ਨਾ ਕਿਸੇ ਮਿਲੈ ਨ ਕਰੈ ਕਹਾਨੀ।
ਜੋ ਕਿਛੁ ਆਵੈ ਸੋਈ ਖਾਇ, ਨਾਹੀਂ ਸਹਜ ਸਿਉਂ ਰਹੇ ਅਘਾਇ।
ਮਾਇਆ ਮੋਹ ਨਹੀ ਕਿਛੁ ਬਿਆਪ, ਨਾਨਕ ਤਾਂ ਕ ਬਡ ਪਰਤਾਪੁ ॥੩੨॥
ਆਲਮ ਦਰਿਆਉ[4] ਕਉ ਜਾਣੈ ਮਾਰ, ਤਾ ਕੇ ਫਿਕਰ ਕਉ ਲੈ ਮਨ ਧਾਰਿ।
ਜਿਨਿ ਸੰਸਾਰ ਸਰਪ ਕਰਿ ਮਾਨਿਆ, ਤਾਂ ਕਾ ਮਿਟਿ ਗਇਆ ਆਵਨ ਜਾਨਿਆ।
ਬੰਧਨ ਆਲਮ ਕੇ ਤਾਂਹੀ ਟੂਟਹਿ, ਨਾਨਕ ਬੁਰੀ ਭਲੀ ਜੋ ਮਨ ਤੇ ਛੂਟਹਿ ॥੩੩॥
ਜੋ ਆਲਮ ਕੋ ਦਰਿਆਉ ਕਰ ਮਾਨੇ, ਤਿਉ ਹੋਨੀ ਅਨਹੋਨੀ ਦਿਲਹਿ ਪਛਾਨੇ।
ਚਿਤਵਨੀ ਕਉ ਤੁਮ ਦੇਹ ਮਿਟਾਇ, ਨੇਕੀ ਬਦੀ ਉਸ ਤੇ ਹੋਇ ਜਾਇ।
ਤਾ ਕਉ ਆਵਣ ਜਾਣ ਮਲ ਨ ਹੋਈ, ਨਾਨਕ ਭਰਮਤਿ ਰਾਹੁ ਪਛਾਣੈ ਕੋਈ ॥੩੪॥
ਆਖੀ ਸਿਉ ਦੇਖਨ ਕੰਨੀ ਸੁਨਨਾ, ਜਿਹਬਾ ਬੋਲਣ ਦਸਤੀ ਕਰਣਾ।
ਦਿਲ ਮਹਿ ਜਾਨੈ ਪੈਰੀ ਤਰਨਾ, ਨਾਸਕਾ ਮੁਸਕ ਲੈਨ ਕਉ ਫਿਰਨਾ।
ਇੰਦ੍ਰੀ ਰਸ ਮਹਿ ਬੰਧਨ ਪਾਈ, ਫਿਰਿ ਫਿਰਿ ਇਨ ਹੀ ਮਾਹਿ ਸਮਾਈ।
ਏਹ ਭਰਮੁ ਹੈ ਸੰਗਿ ਤੁਮਾਰੈ, ਨਾਨਕ ਬੋਲੈ ਕੋਈ ਬੀਚਾਰੈ ॥੩੫॥
ਇਨ੍ਹਾ ਦਸਾ ਇੰਦ੍ਰੀਆ ਕਉ ਭਰਮਿ ਕਰਿ ਜਾਨੈ, ਪੰਚ ਚੀਜ ਨਿਆਰੇ ਕਰਿ ਮਾਨੈ।
ਤਿਨ ਇੰਦ੍ਰੀਆ ਕਾ ਫਿਕਰੁ ਮਨ ਕਰੈ, ਸੋ ਬਿਨਾ ਫਿਕਰ ਭਰਮਤੁ ਹੀ ਮਰੈ।
ਚਾਰੋਂ ਅਰ ਬਾ ਨਾ ਸਰ ਅਰੁ ਪੰਜਵਾਂ ਜੀਉ, ਨਾਨਕ ਦਸ ਇੰਦ੍ਰੀਆ ਇਨਹੀ ਤੇ ਥੀਉ ॥੩੬॥
ਇਹ ਦਸ ਇੰਦ੍ਰੀਆ ਹੈ ਦੀਰਘ ਰੋਗ, ਬਿਨ ਜੀਤੇ ਵਿਆਪੈ ਬਹੁ ਸੋਗ।
ਬਿਨੁ ਜੀਤੇ ਬਹੁ ਜੋਨੀ ਧਾਵੈ, ਬਿਨ ਜੀਤੇ ਫਿਰਿ ਆਵੈ ਜਾਵੈ।

3 ਪਾ ਧਿਆਨ (ਉਹੀ)
4 ਪਾ ਦਬੀਆਇ (ਸ. ਪ ਲ. 671)

ਬਿਨ ਜੀਤੇ ਅਸਥਿਰ ਨਹੀਂ ਹੋਇ, ਨਾਨਕ ਜੋ ਜੀਤੈ ਥਿਰ ਹੋਵੈ ਸੋਇ ॥੩੭॥
ਸੁਨਿ ਅਸਟਾਗ ਕੀ ਇਹ ਬਿਧਿ ਭਾਈ, ਤਾਂ ਕੇ ਬਤੀਸ ਲਛਣ ਕਹਾਈ।
ਗਿਆਨ ਬੀਚਾਰਿ ਬਿਬੇਕ ਨਿਹਾਲੇ, ਸੀਲ ਸੰਤੋਖ ਸਹਜਿ ਸਮਾਲੇ।
ਨਿਰਵੈਰ ਅਰੁ ਸੁੰਨ ਆਨੌ ਭਏ ਜੋਗ, ਨਾਨਕ ਅਗੈ ਕਰੇ ਲਛਨ ਪਰਜੋਗੁ ॥੩੮॥
ਪਹਿਲੇ ਗਿਆਨ ਪ੍ਰੀਛਾ ਲੇਹੁ, ਸਗਲ ਅਰੰਭੁ ਤਿਆਗੈ ਦੇਹੁ।
ਭਰਮਤੁ ਸਗਲੀ ਦੇਵੈ ਖੋਇ, ਸਬਦੇ ਸਿਉਂ ਨਿਹ ਸਬਦੀ ਹੋਇ।
ਕਾਮਨਾ ਤੇ ਨਿਹਕਾਮੁ ਕਹਾਵੈ, ਨਾਨਕ ਐਸਾ ਗਿਆਨ ਬਤਾਵੈ ॥੩੯॥
ਬੀਚਾਰ ਜੋਗ ਕੀ ਪ੍ਰੀਛਾ ਏਹੁ, ਮੋਹ ਤੇ ਨਿਰਮੋਹ ਕਰਿ ਲੇਹੁ।
ਬੰਧਨ ਸਗਲੇ ਤੁਟਿ ਜਾਵਹੁ ਪੂਤਾ, ਨਿਹ ਸੰਗ ਹੋਇ ਖੇਲੇ ਅਵਧੂਤਾ।
ਬਾਨਿ ਛਡਿ ਹੋਇ ਬਹੁ ਨਿਰਬਾਨੁ, ਨਾਨਕ ਐਸਾ ਜੋਗ ਬਖਾਨੁ ॥੪੦॥
ਬਬੇਕ ਜੋਗ ਕੀ ਪ੍ਰੀਛਾ ਚਾਰ, ਸਰਬ ਅੰਗ ਕਉ ਹਿਰਦੈ ਧਾਰ।
ਸਾਵਧਾਨ ਰਹੈ ਗੁਰ ਨਾਲਿ, ਸਾਰੀ ਵਸਤੁ ਕੀ ਕਰੈ ਸਮਾਲਿ।
ਸਤਿਪੁਰਖ ਹਿਰਦੇ ਪਰਗਾਸੁ, ਨਾਨਕ ਜੋਗੀ ਜੋਗੁ ਜੁਗ ਵਾਸ ॥੪੧॥
ਸੀਲ ਪ੍ਰੀਛਾ ਲੇਨ ਪਰੋਵੈ, ਸੋਚ ਕਰੇ ਦੇਹੀ ਕਉਂ ਧੋਵੈ।
ਸੰਜਮ ਸੇਤੀ ਸੰਜਮਿ ਰਹੈ, ਅਸਤ ਬਚਨ ਕਉ ਮੂਲ ਨ ਗਹੈ।
ਸਰੋਤਰਿ ਕਿਸੀ ਨਾਲਿ ਨ ਹੋਈ, ਨਾਨਕ ਜੋਗ ਕਮਾਵੈ ਸੋਈ ॥੪੨॥
ਸਹਜ ਪ੍ਰੀਛਾ ਐਸੀ ਹੋਇ, ਹਿਰਦੇ ਸੁਧ ਕਰੇ ਮਲੁ ਧੋਇ।
ਸੀਤਲਤਾਈ ਸਦ ਹੀ ਰਹੈ, ਹੋਇ ਸਮਦ੍ਰਿਸਟੀ ਬੁਰਾ ਨ ਕਹੈ।
ਸਭ ਸੈ ਸਦਾ ਸੁਖਦਾਈ ਮੀਤੁ, ਨਾਨਕ ਜੋਗੀ ਨਿਹਚਲੁ ਚੀਤੁ ॥੪੩॥
ਸੰਤੋਖ ਪ੍ਰੀਛਾ ਲੇ ਮਨ ਬਸਾਵੈ, ਅਜਾਚੀ ਹੋਇ ਮੰਗਣ ਨਹੀਂ ਜਾਵੈ।
ਬਾਂਛਨਾ ਕੋਈ ਬਾਛੇ ਨਾਹੀ, ਮਾਨਤਾ ਸਗਲੀ ਮਾਰ ਮਿਟਾਈ।
ਅਸਥਿਰ ਰਹੈ ਨ ਕਬਹੂੰ ਧਾਵੈ, ਨਾਨਕ ਜੋਗੀ ਜੋਗੁ ਕਮਾਵੈ ॥੪੪॥
ਨਿਰਵੈਰ ਪ੍ਰੀਛਿਆ ਜਾਂ ਕੇ ਮਨ ਆਈ, ਪਰਪੰਚ ਕਉ ਤਿਆਗਿ ਪਰਪੰਚੀ ਨਹੀ ਗਾਈ।
ਆਸਾ ਤੇ ਜੋ ਰਹੈ ਨਿਰਾਸ, ਦੁੰਦ ਛੋਡਿ ਨਿਰਦੁੰਦ ਪ੍ਰਗਾਸ।
ਲੇਪ ਸਉ ਨਿਰਲੇਪੁ ਕਹਾਇ, ਨਾਨਕ ਐਸਾ ਜੋਗੁ ਧਿਆਇ ॥੪੫॥
ਸੁੰਨ ਪ੍ਰੀਛਾ ਸਾਧਿ ਮਨੁ ਲਾਵੈ, ਲਿਉ ਮਾਹਿ ਲੀਨੁ ਹੋਇ ਕਰਿ ਜਾਵੈ।
ਸਗਲੀ ਲੇ ਰਾਖੇ ਮਨ ਮਾਹੀ, ਸਮਾਧੀ ਕੀ ਸਭ ਸੋਝੀ ਪਾਈ।
ਧਿਆਨਿ ਹੋਇ ਕਰਿ ਧਰੈ ਧਿਆਨ, ਨਾਨਕ ਇਹ ਅਸਟਾਂਗ ਬਖਾਨ^ ॥੪੬॥
ਜੋਗ ਅਰੰਭ ਲੇ ਮਨ ਮਹਿ ਜਰੈ, ਅਹੰਕਾਰ ਬਾਦ ਕਉ ਮਨ ਮਹਿ ਜਰੈ।
ਸਗਲ ਕਾ ਮਿਤ ਨ ਕਿਸੇ ਸਿਉਂ ਬੈਰ, ਅਕਲਪ ਭਿਖਿਆ ਕਰਿ ਲੇਵੈ ਪੈਰ।
ਐਸਾ ਜੋਗੀ ਰਹੈ ਜੋਗ ਜੁਗਤਾ, ਨਾਨਕ ਕਹੈ ਸੋਈ ਅਉਧੂਤਾ ॥੪੭॥
ਦੂਜਾ ਅਰੰਭ ਮਾਇਆ ਪਰਹਰੈ, ਕਾਮ ਕ੍ਰੋਧ ਦਿਲ ਮੂਲਿ ਨ ਧਰੈ।
ਆਸਾ ਮਨਸਾ ਸਗਲ ਮਿਟਾਈ, ਬ੍ਰਹਮ ਘਾਤ ਕੀ ਬਾਤ ਚਲਾਈ।
ਤ੍ਰਿਸਨਾ ਤਾਮਸ ਲੋਭ ਮੋਹ ਕਉ ਤਜੈ, ਨਾਨਕ ਬੈਰੁ ਛੋਡਿ ਨਿਰਬੈਰ ਹੋਇ ਭਜੈ ॥੪੮॥

---
^ ਪ. ਪਛਾਨ (ਸ. ਸ.)

ਆਸਨੁ ਦ੍ਰਿੜ ਕਰਿ ਬੈਸਹੁ ਮੀਤਾ, ਤਨ ਮਨ ਪਵਨ ਕਿਉਂ ਰਾਖਹ ਚੀਤਾ।
ਖੰਡਿਤ ਨਿੰਦ੍ਰਾ ਅਲਪ ਅਹਾਰਾ, ਛੋਡਹੁ ਮਾਇਆ ਕਾ ਬਿਓਹਾਰਾ।
ਐਸੀ ਜੁਗਤਿ ਸਿਉਂ ਜੋਗੀ ਰਹੈ, ਨਾਨਕ ਜੋਗ ਆਰੰਭ ਕੀ ਇਹ ਬਿਧਿ ਕਹੈ ।।੪੯।।
ਤਜ ਨਾਟਕ ਚੇਟਕ ਪਾਖੰਡ ਨ ਕੋਈ, ਮੰਤ੍ਰ ਮੰਤ੍ਰ ਬੈਦੰਗ ਨ ਹੋਈ।
ਏਹ ਅਰੰਭ ਜੋਗ ਕੀ ਬਾਤ ਸੁਨੀਜੈ, ਰਾਜ ਵਿਦਿਆ ਸਭ ਤਜਿ ਕਰਿ ਲੀਜੈ
ਅਵਰ ਨ ਕੀਜੈ ਬਰੀ ਭਲੀ ਲੋਕਨਿ ਕੀ ਤਾਤਿ, ਨਾਨਕ ਕਹੈ ਅਰੰਭ ਜੋਗ ਕੀ ਐਸੀ ਬਾਤ ।।੫੦।।
ਆਰੰਭ ਜੋਗ ਕੀ ਇਹ ਬਿਧਿ ਜਾਨਹੁ, ਸਭ ਮਹਿ ਏਕ ਬ੍ਰਹਮ ਪਛਾਨੁ।
ਚੋਰੀ ਜਾਰੀ ਨਿੰਦਿਆ ਸਭ ਤਿਆਗੈ, ਅਗਿਆਨ ਵਸਤੁ ਕਉ ਮੂਲ ਨਾ ਲਾਗੈ।
ਜਿਸੁ ਕਾਰਣਿ ਗ੍ਰਿਹਿ ਛੋਡਿ ਸਿਧਾਇਆ, ਨਾਨਕ ਜੋਗ ਨ ਕੀਆ ਜਨਮ ਗਵਾਇਆ ।।੫੧।।
ਕੂਪ ਬਾਗ ਖੇਤੀ ਮਤ ਕਰਹੁ, ਕਾਹੇ ਕਾਰਨ ਤੁਟ ਤੁਟ ਮਰਹੁ।
ਪਉਨ ਛੀਜੈ ਦੇਹੀ ਹੋਇ ਛੀਨ, ਨਿਹਚਲ ਹੋਇ ਰਹੈ ਲਿਵ ਲੀਨ।
ਤੀਰਥ ਪਰਸੈ ਸਹਜਿ ਸੁਭਾਇ, ਨਾਨਕ ਕੀਏ ਮੁਚ ਗਵਨਿ ਸੁਮੇਰ ਤਟ ਜਾਇ ।।੫੨।।
ਕਰਹੁ ਮਤ ਸੰਧਿਆ ਤਰਪਣ ਜਾਪੁ, ਸਗਲ ਮਿਟਾਵਹੁ ਅਪਨਾ ਆਪੁ।
ਸੁਣਿ ਸੁਣਿ ਗਲਾਂ ਕਰਹੁ ਬਹੁ ਗਿਆਨੁ, ਤਾਂ ਕੇ ਮਨ ਉਪਜੈ ਅਭਿਮਾਨ।
ਬਹੁਤਿਆ ਕੇ ਇਹ ਸੰਗਿ ਨ ਧਾਵੈ, ਨਾਨਕ ਏਕਾ ਏਕੀ ਰਹੈ ਸਖ ਪਾਵੈ ।।੫੩।।
ਦੂਸਰਾ ਹੋਵੈ ਦੀਰਘ ਰੋਗ, ਤਾ ਤੇ ਉਪਜੇ ਬਹੁਤਾ ਸੋਗ।
ਪਰ ਮਜਲਸ ਜਾਇ ਬਹ ਬਾਤ ਨਹ ਕਹੇ, ਹੋਇ ਅਜਾਨ ਚੁਪ ਕਰਿ ਰਹੇ।
ਰਾਣੇ ਰਾਉ ਕੀ ਮਨਿ ਆਸਾ ਨਾਹੀ ਧਰੀਜੈ, ਨਾਨਕ ਤਿਸ ਭਿਖਿਆ ਸਉ ਪਰਹੇਜ ਕਰੀਜੈ ।।੫੪।।
ਜੀਅ ਜੰਤ੍ਰ ਕੀ ਰਛਿਆ ਕਰੈ, ਨਿਰਦਇਆ ਮਾਇਆ ਸਗਲੀ ਪਰਹਰੈ।
ਸਬਦ ਅਨਾਹਦ ਸਿੰਙੀ ਵਾਇ, ਐਸੀ ਕਲਾ ਲੈ ਜੋਗ ਕਮਾਇ।
ਰਸ ਰਸਾਇਣ ਕਿਸੇ ਨਿਕਟਿ ਨ ਜਾਵੈ, ਨਾਨਕ ਅਰੰਭ ਸਿਉਂ ਨਿਰਾਰੰਭ ਕਹਾਵੈ ।।੫੫।।
ਕੈਫ ਭੰਗ ਕਾ ਕਰਤੇ ਪਿਆਰੁ, ਤਿਸ ਤੇ ਹੋਵਹਿ ਸਦਾ ਖੁਆਰ।
ਮਾਇਆ ਮੋਹਿਲੀ ਦੇਹਿ ਬਿਸਾਰਿ, ਜੂਐ ਜਾਇ ਨ ਖੇਡਰੁ ਸਾਰਿ।
ਅਰੰਭ ਜੋਗ ਕੀ ਕਲਾ ਬਤਾਈ, ਨਾਨਕ ਜੋ ਸਾਧੇ ਸੋ ਸਿਧ ਕਹਾਈ ।।੫੬।।
ਚੋਰੀ ਜਾਰੀ ਨਿੰਦਿਆ ਕਾ ਘਰੁ, ਕਾਮ ਕ੍ਰੋਧ ਤਾ ਕਾ ਹੈ ਵਰੁ।
ਨਾਰੀ ਸਾਰੀ ਨਿੰਦਿਆ ਕਉ ਜਾਨੈ, ਫਾਸੀ ਗਰ ਕਉ ਲੇਹੁ ਪਛਾਨੈ।
ਵਿਸਵਾਸਘਾਤੀ ਅਰੁ ਅਕ੍ਰਿਤਘਣੁ, ਨਾਨਕ ਇਹ ਲਛਨ ਨਿੰਦਿਆ ਕੇ ਸੁਣ ।।੫੭।।
ਸੋ ਨਿੰਦਕ ਜੋ ਹਕ ਕੂੰ ਭਾਨੈ, ਸੋ ਨਿੰਦਕ ਜੋ ਗਾਰੈ ਛਾਨੇ।
ਸੋ ਨਿੰਦਕ ਬਦ ਅਮਲੀ ਧਾਰੈ, ਸੋ ਨਿੰਦਕ ਜੋ ਜੀਆਂ ਮਾਰੈ।
ਅਰੁ ਕਰਤੇ ਕੋਲੋਂ ਡਰਤਾ ਨਾਹੀ, ਨਾਨਕ ਸੋ ਨਿੰਦਕੁ ਨਾਰਿ ਜੂਨ ਹੋਇ ਜਾਹੀ ।।੫੮।।
ਐਸੀ ਨਿੰਦਿਆ ਤੇ ਬਹ ਜੂਨੀ ਫਿਰੈ, ਐਸੀ ਨਿੰਦਿਆ ਜਨਮੈ ਮਰੈ।
ਐਸੀ ਨਿੰਦਿਆ ਨਰਕ ਮਹਿ ਪਾਇ, ਐਸੀ ਨਿੰਦਿਆ ਸਉ ਗਰਭ ਛਿਜ ਜਾਇ।
ਐਸੀ ਨਿੰਦਿਆ ਕਾ ਸੰਗੁ ਕਬਹੂੰ ਨ ਕੀਜੈ, ਐਸੀ ਨਿੰਦਿਆ ਸਉ ਗਰਭਿ ਬਸੀਜੈ
ਐਸੀ ਨਿੰਦਿਆ ਕੇ ਨਿਕਟ ਨਾ ਜਾਈਐ, ਜੋ ਪੜੇ ਉਤ ਰਾਹਿ ਸੋ ਜੂਨਿ ਭ੍ਰਮਾਈਐ।
ਐਸੀ ਨਿੰਦਿਆ ਕਉ ਤਿਆਗੈ ਕੋਈ, ਨਾਨਕ ਜੀਵੰਤੁ ਮੁਕਤ ਸਦਾਵੈ ਸੋਈ ।।੬੦।।

25

## ਰਾਗ ਮਾਰੂ ਮਹਲਾ ੧

---

### *ਸਹੰਸ੍ਰ ਨਾਮਾ—ਸਮੁੰਦ੍ਰ ਊਪਰ ਬਾਬੇ ਨਾਨਕ ਕੀਤਾ ਰਾਜੇ ਸਿਉਨਾਭ ਪਾਸਹੁ ਪੈੜਾ ਮੋਖਾ ਲੈ ਆਇਆ—ਧਿਆਉ 25 ਪਚੀਸਵਾਂ ਪਉੜੀਆਂ 82*

ਅਚੁਤ ਪਾਰਬ੍ਰਹਮ ਪਰਮੇਸਰ ਨਾਮਾ, ਦੀਨ ਦਇਆਲ ਦਾਮੋਦਰ ਰਾਮਾ।
ਆਦਿ ਜੁਗਾਦਿ ਜੁਗੋ ਜੁਗ ਸੋਈ, ਅਬਿਨਾਸੀ ਪੁਰਖਾ[1] ਬਿਧਾਤਾ ਹੇ ॥੧॥
ਆਦਿ ਜੁਗਾਦਿ ਜੁਗੋ ਜੁਗ ਸੋਈ, ਜਿਨਿ ਸਿਰਜੀ ਤਿਨਹੀ ਫੁਨਿ ਗੋਈ।
ਛਤੀਹ ਜੁਗ ਗੁਬਾਰੇ ਵਰਤੇ, ਤਿਸ ਕੀਮਤਿ ਕਉਣੁ ਕਰੰਤਾ ਹੇ ॥੨॥
ਛਤੀਹ ਜੁਗ ਗੁਬਾਰੇ ਵਰਤੈ, ਪਾਰਬ੍ਰਹਮ ਅਬਿਨਾਸੀ ਕਰਤੈ।
ਕੁਦਰਤਿ ਕਾਦਰ ਹਾਜਰੁ ਨਾਜਰ, ਨਿਹਚਲੁ ਆਇ ਨ ਜਾਤਾ ਹੈ ॥੩॥
ਸਾਚਾ ਤਖਤੁ ਦੁਲੀਚਾ ਸਾਚਾ, ਜੋ ਉਪਜੈ ਸੋ ਕਾਚੋ ਕਾਚਾ।
ਆਵਣ ਜਾਣਾ ਚਉਪੜ ਖੇਲੁ, ਕਰਿ ਵੇਖੈ ਚੋਜ ਬਿਧਾਤਾ ਹੇ ॥੪॥
ਗਗਨਿ ਉਤਪਤਿ ਤੇ ਪਉਣ ਉਪੰਨਾ, ਪਉਣ ਉਤਪਤਿ ਤੇ ਜਲਬਿੰਬ ਨਿਰੰਨਾ।
ਜਲਬਿੰਬ ਤੇ ਤ੍ਰਿਭਵਣ ਸਾਜੇ, ਘਟਿ ਘਟਿ ਜੋਤਿ ਸਮਾਤਾ ਹੇ ॥੫॥
ਕਰੁਣਾਮਇ ਅਬਿਨਾਸੀ ਸੋਈ, ਸਰਬ ਘਟਾ ਪ੍ਰਭ ਜੋਤਿ ਸਮੋਈ।
ਸਰਬ ਘਟਾ ਪ੍ਰਤਿਪਾਲ ਸੰਬਾਹੇ, ਹਰਿ ਪੂਰਨੁ ਉਦਰ ਭਰੰਤਾ ਹੇ ॥੬॥
ਅਗਮ ਅਗਾਧਿ ਅਤੋਲੁ ਬਿਅੰਤੋ, ਊਚੈ ਤੇ ਊਚਾ ਭਗਵੰਤੋ।
ਅੰਤੁ ਨਹੀਂ ਕਿਛੁ ਪਾਰਾਵਾਰਾ, ਬੇਸੁਮਾਰ ਅਤਿ[2] ਦਾਤਾ ਹੇ ॥੭॥
ਲਾਲੁ ਗੁਲਾਲੁ ਰੰਗੁ ਅਤਿ ਗੂੜਾ, ਦੀਪਕ ਧੂਪ ਪੁਰਖ ਪਤਿ ਪੂਰਾ।
ਅਚਰਜੁ ਰੂਪ ਧੂਪੁ ਅਨੂਪਾ, ਕੋਟਿ ਬ੍ਰਹਮੰਡ ਕੋ ਦਾਤਾ ਹੇ ॥੮॥
ਆਦਿ ਜੁਗਾਦਿ ਭਗਤਿ ਸੁਖਦਾਈ, ਜੁਗਹਿ ਜੁਗੰਤਰਿ ਪੈਜ ਰਖਾਈ।
ਏਕੰਕਾਰ ਏਕ ਹੀ ਏਕੋ, ਆਪੇ ਆਪੁ ਉਪੰਤਾ ਹੇ ॥੯॥
ਗਹਿਰ ਗੰਭੀਰ ਦਇਆਲ ਅਨੰਦੇ, ਹਰਿ ਮਿਹਰ ਕਰੈ ਹਰਿ ਹਰਿ ਬਖਸੰਦੇ[3]।

---

1 ਪਾ ਅਲਖੁ (ਗੁ ਨ ਦ ਨੰ 750 ਅਤੇ 511)
2 ਪਾ ਵਿਧਾਤਾ (ਉਹੀ)
3 ਪਾ ਗਹਰ ਗੰਭੀਰ ਰੰਗ ਅਤਿ ਗੂੜਾ, ਪਾਰਬ੍ਰਹਮੁ ਪਰਮੇਸਰ ਪੂਰਾ (ਉਹੀ)।

ਅਨੰਦ ਰੂਪ ਅਨਹਦ ਝੁਨਿਕਾਰਾ, ਜਨੁ ਨਾਨਕ ਜਸੁ ਗਾਵੰਤਾ ਹੇ ॥੧੦॥
ਆਦਿ ਨਿਰੰਜਨਾਂ ਪ੍ਰਭ ਨਿਰੰਕਾਰਾ, ਨਿਰਾਹਾਰ ਨਿਰਵੈਰੁ ਨਿਰਾਰਾ।
ਅਕਾਲ ਮੂਰਤਿ ਅਜੋਨੀ ਸੰਭੂ, ਬਰਨੁ ਚਿਹਨੁ ਨ ਪਛਾਤਾ ਹੇ ॥੧੧॥
ਅਚਰਜ ਰੂਪੁ ਬਿਸਮ ਬਿਸਮਾਦਾ, ਭਗਤ ਵਛਲੁ ਹਰਿ ਆਦਿ ਜੁਗਾਦਾ।
ਆਦਿ ਜੁਗਾਦੀ ਹੈ ਭੀ ਹੋਸੀ, ਬ੍ਰਹਮੁ ਬਿਅੰਤੁ ਬਿਧਾਤਾ ਹੇ ॥੧੨॥
ਦੀਨਾ ਨਾਥ ਦਰਦੁ ਦੁਖ ਭੰਜਨੁ, ਪਤਿਤ ਉਧਾਰਨ ਪਾਪ ਨਿਖੰਜਨੁ।
ਮੋਖ ਪ੍ਰਾਇਣ ਮੁਕਤ ਮੁਕਤੀਸਰ, ਤੇਰੇ ਨਾਮ ਅਨੇਕ ਅਨੰਤਾ ਹੇ ॥੧੩॥
ਸਹੰਸ ਨਾਮੁ ਸਚੁ ਮੂਲੁ ਬੰਧੇਜਾ, ਆਦਿ ਜੁਗਾਂਦਿ ਗੁਰ ਗਿਆਨ ਕਥਿ ਲੇਜਾ।
ਸਹੰਸ੍ਰ ਨਾਮੁ ਸਤਿ ਹਰਿ ਜਪੀਐ, ਗੁਰ ਪੂਰੇ ਤੇ ਜਾਤਾ ਹੇ ॥੧੪॥
ਆਦਿ ਜੁਗਾਦੀ ਨਿਹਚਲ ਧਾਮਾ, ਨਿਹਚਲੁ ਸਚੁ ਸਹੰਸ੍ਰ ਨਾਮਾ।
ਸਹੰਸ੍ਰ ਨਾਮੁ ਗੁਰਮੁਖਿ ਪ੍ਰਗਾਸਹਿ, ਸੁਣਿ ਸੁਣਿ ਜਸੁ ਬਿਗਸੰਤਾ ਹੇ ॥੧੫॥
ਗਹਿਰ ਗੰਭੀਰ ਗਹੀਰੁ ਗੁਲਾਲਾ, ਮੋਹਨ ਮਾਧੋ ਕ੍ਰਿਸਨ ਦਇਆਲਾ।
ਰਾਮ ਚੰਦੁ ਬਨੋ ਬਨਮਾਲੀ, ਅਨਹਦ ਬੈਨ ਬਜੰਤਾ ਹੇ ॥੧੬॥
ਮੋਹਨ ਸੁੰਦਰ ਕ੍ਰਿਸਨ ਮੁਰਾਰੀ, ਰਾਘੋਪਤਿ ਰਾਜਾ ਬਨਵਾਰੀ।
ਰਾਜਾ ਰਾਮੁ ਕ੍ਰਿਸਨ ਹਰਿ ਕਹੀਐ, ਪਾਰਬ੍ਰਹਮ ਹਰਿ ਰਾਤਾ ਹੇ ॥੧੭॥
ਨਿਰਭਉ ਨਿਰੰਕਾਰੁ ਨਾਰਾਇਣੁ, ਅੰਤਾ ਕਾਰਣ ਪ੍ਰਭੁ ਪੰਚਾਇਣੁ।
ਅਗੰਮ ਅਕਾਲੁ ਪੁਰਖ ਨਿਰਾਲਾ, ਸਚੁ ਸਚੈ ਤਖਤ ਬਹੰਤਾ ਹੇ ॥੧੮॥
ਅਗਮੁ ਅਗਾਧਿ ਬਿਅੰਤ ਅਤੋਲਾ, ਗੁਣ ਗਿਆਨ ਪਦਾਰਥ ਰਤਨੁ ਅਮੋਲਾ।
ਅਗਮ ਅਥਾਹੁ ਬਿਅੰਤ ਸੁਆਮੀ, ਭਗਤ ਵਛਲ ਬਿਰਦੰਤਾ ਹੇ ॥੧੯॥
ਅਪਰ ਅਪਾਰ ਅਗਾਹ ਅਤਿ ਗੂੜਾ, ਅਗਮ ਅਥਾਹੁ ਗੁਰ ਸਬਦੀ ਰੂੜਾ।
ਆਦਿ ਜੁਗਾਦਿ ਜੁਗੋ ਜੁਗ ਸੋਈ, ਨਾਨਕ ਜਨੁ ਬਿਨਵੰਤਾ ਹੇ ॥੨੦॥
ਊਚਾ ਮਚਾ ਸੂਚਾ ਊਚੋਂ ਥਾਨੋ, ਪਾਰਬ੍ਰਹਮੁ ਸਾਚਾ ਦੀਬਾਨੋ।
ਸੰਤ ਉਧਾਰਣ ਮੁਕਤਿ ਸੁਧਾਰਣ, ਕਰਿ ਕਰਿ ਚੋਜ ਖਿਲੰਤਾ ਹੇ ॥੨੧॥
ਸਚ ਸਾਲਾਹੀ ਗਹਰ ਗੰਭੀਰਾ, ਅਨਦ ਬਿਨੋਦੀ ਗੁਰਮਖਿ ਧੀਰਾ।
ਆਦਿ ਅੰਤ ਅਪਰੰਪਰ ਪੂਰਾ, ਸਚੁ ਸਚੀ ਮਣੀ ਸੁਹੰਤਾ ਹੇ ॥੨੨॥
ਜੁਗ ਜੁਗ ਸਾਚੈ ਸਾਚੀ ਮਣੀ, ਬਿਨੁ ਸਾਚੇਂ ਸਭ ਕੂੜੀ ਮਣੀ।
ਬਿਨੁ ਸਚੇ ਜਮ ਕੰਕਰੁ ਮਾਰੈ, ਬਹੁ ਜੋਨੀ ਗਰਭਿਾਂ ਗਲੰਤਾ ਹੇ ॥੨੩॥
ਸਚੈ ਤਖਤ ਬਹੇ ਅਬਿਨਾਸੀ, ਨਿਹਚਲੁ ਸਚਾ ਆਇ ਨਾ ਜਾਸੀ।
ਤੇਰੇ ਰੂਪ ਨ ਜਾਣੈ ਕੋਈ, ਤੂੰ ਕਰਿ ਕਰਿ ਚੋਜ ਦਿਖੰਤਾ ਹੇ ॥੨੪॥
ਅਨਦ ਬਿਨੋਦੀ ਚੋਜੀ ਖੇਲੈ, ਥਾਪਿ ਉਥਾਪੇ ਕਰੇ ਸੋ ਹੋਵੈ।
ਉਸਾਰੇ ਢਾਹੇ ਢਾਹਿ ਉਸਾਰੈ, ਊਣੇ ਸੁਭਰ ਭਰੰਤਾ ਹੇ ॥੨੫॥

---

4. ਪਾ: ਜੁਗਾਦਿ (ਉਹੀ)
5 ਪਾ: ਸਚੁ (ਉਹੀ)
6. ਪਾ: ਭਰਮ (ਗੁ. ਨ. ਦ. ਨੰ. 511)

ਉਤਪਤਿ ਪਰਲਉ ਹੁਕਮੈ ਹੋਵੈ, ਹੁਕਮੈ ਸਾਜੈ ਹੁਕਮੈ ਖੋਵੈ।
ਹੁਕਮੇ ਸਾਜੈ ਹੁਕਮ ਨਿਵਾਜੈ, ਬਹਿ ਮੰਤ੍ਰੁ ਨ ਕਿਸਹਿ ਪੁਛੰਤਾ ਹੇ ॥੨੬॥
ਪੁਰਖੋਤਮ ਹਰਿ ਪਰਖ ਅਗੰਮਾ, ਵਰਨ ਚਿਹਨੁ ਕਿਛੁ ਜਾਤਿ ਨਾ ਜਨਮਾ।
ਅਦ੍ਰਿਸਟ ਅਗੋਚਰ ਅਲਖੁ ਨ ਲਖੀਐ, ਘਟਿ ਘਟਿ ਸੋ ਵਰਤੰਤਾ ਹੇ ॥੨੭॥
ਅਨਾਥਹਿ ਨਾਥੁ ਸਰਬ ਪ੍ਰਤਿਪਾਲੈ, ਨਿਤ ਨਿਤ ਜੀਆ ਸਾਰੁ ਸਮਾਲੈ।
ਵਡੀ ਅਤਾਇ ਰਗਾਈ ਰਾਜਾ, ਭਾਣੈ ਹਰਿ ਭਾਵੰਤਾ ਹੇ ॥੨੮॥
ਅਗਮ ਅਪਾਰ ਬਿਅੰਤ ਵਿਆਪਕ⁷, ਆਦਿ ਜੁਗਾਦਿ ਅਨੀਲੁ ਅਨਾਹਿਦ।
ਅਨਹਦ ਰੁਣ ਝੁਣਕਾਰੁ ਅਨਾਹਦ, ਧੁਨਿ ਓਅੰਕਾਰ ਬਾਜੰਤਾ ਹੇ ॥੨੯॥
ਤਾ ਕਾ ਅੰਤ ਨ ਜਾਣੈ ਕੋਈ, ਪੂਰੇ ਗੁਰ ਤੇ ਸੋਝੀ ਹੋਈ।
ਸਿਮਰਹਿ ਅਸੰਖ ਅੰਤੁ ਨਹੀਂ ਪਾਇਆ, ਸਿਫਤੀ ਅੰਤੁ ਨ ਅੰਤਾ ਹੇ ॥੩੦॥
ਸਿਫਤਿ ਸਲਾਹਣ ਜੋ ਤਿਸੁ ਭਾਵੈ, ਢਾਢੀ ਮੰਗਤੁ ਦਰਿ ਗੁਣ ਗਾਵੈ।
ਨਾਨਕ ਢਾਢੀ ਪ੍ਰਭਿ ਪੈਨਾਇਆ, ਦਰਿ ਸਚੈ ਸਚ ਪਤਵੰਤਾ ਹੇ ॥੩੧॥
ਲਾਲ ਗੁਲਾਲ ਦਇਆਲ ਮੁਰਾਰਾ, ਅਪਰ ਅਪਰੰਪਰ ਪਾਰਿਨ ਪਾਰਾ।
ਬੇਸੁਮਾਰ ਬੇਅੰਤ ਬਿਅੰਤਾ, ਅਗਮੁ ਅਥਾਹੁ ਅਤੰਤਾ ਹੇ ॥੩੨॥
ਰਾਮੁ ਕ੍ਰਿਸਨ ਗੋਬਿੰਦੁ ਪਰਾਇਣ, ਮੁਕੰਦ ਮਨੋਹਰ ਲਛਮੀ ਨਾਰਾਇਣ।
ਗੋਬਿੰਦ ਗਦਾਧਰ ਗਰਬ ਪ੍ਰਹਾਰੀ, ਆਪੇ ਆਪੁ ਉਪੰਤਾ ਹੇ ॥੩੩॥
ਹਰਿ ਹਰਿ ਸ੍ਰੀ ਠਾਕੁਰ ਨਰਸਿੰਘਾ, ਅਕਾਲ ਮੂਰਤਿ ਅਜੂਨੀ ਸੈਭੰ।
ਮੋਹਨ ਮਾਧੋ ਕ੍ਰਿਸਨ ਮੁਰਾਰੀ, ਨਿਰਭਉ ਭਉਨ ਭਰੰਤਾ ਹੇ ॥੩੪॥
ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ, ਮਧੁ ਸੂਦਨ ਦਾਮੋਦਰ ਸੁਆਮੀ।
ਰਿਖੀਕੇਸ ਗੋਵਰਧਨ ਧਾਰੀ, ਮੁਰਲੀ ਮਨੋਹਰ ਵਜੰਤਾ ਹੇ ॥੩੫॥
ਕਾਨ ਕ੍ਰਿਸਨ ਨਰਿ ਹਰਿ ਨਾਰਾਇਣ, ਭਗਤ ਵਛਲ ਹਰਿ ਬਿਰਦੁ ਰਖਾਇਣ।
ਸੰਤ ਉਧਾਰਣ ਮੁਕਤਿ ਸਧਾਰਣੁ, ਤੇਰਾ ਅੰਤੁ ਨ ਕੋਈ ਪੈਅੰਤਾ ਹੇ ॥੩੬॥
ਅਛਲ ਅਛੇਦ ਅਭੇਦ ਅਲੇਖੰ, ਬਰਨ ਚਿਹਨ ਕਛੁ ਰੂਪ ਨ ਰੇਖੰ।
ਆਦਿ ਜੁਗਾਦਿ ਹੈ ਭੀ ਹੋਸੀ, ਗੁਰ ਕੇ ਸਬਦ ਪਛਾਤਾ ਹੇ ॥੩੭॥
ਆਦਿ ਨਿਰੰਜਨ ਗਹਰ ਗੰਭੀਰਾ, ਸਚੁ ਠਕੁਰਾਈ ਸਚੇ ਮੀਰਾ।
ਅਨਹਦ ਰੁਣ ਝੁਣਕਾਰ ਸਦਾ ਧੁਨਿ, ਨਿਰਭਉ ਕੈ ਘਰਿ ਵਾਇਤਾ ਹੇ ॥੩੮॥
ਦਾਮੋਦਰੁ ਦੁਖ ਹਰਨ ਬੀਨਾ ਦਾਨਾ, ਗਹਰਿ ਗੰਭੀਰ ਗਹੀਰ ਸੁਜਾਨਾ।
ਪਾਰਬ੍ਰਹਮ ਪਰਮੇਸਰ ਸੁਆਮੀ, ਲੇਪ ਨ ਕੋਈ ਲਾਇਤਾ ਹੇ ॥੩੯॥
ਓਨਮ ਆਦਿ ਸੁੰਨ ਅਪਾਰਾ, ਕਰਿ ਓਅੰਕਾਰ ਕੀਓ ਪਾਸਾਰਾ।
ਸੁੰਨ ਕਲਾ ਮੈ ਤਾੜੀ ਲਾਈ, ਸੁੰਨਹੁੰ ਸੁੰਨ ਉਪੰਤਾ ਹੇ ॥੪੦॥
ਅਕਥੁ ਕਥਾ ਗੁਰ ਸਬਦ ਬਿਚਾਰਾ, ਗੁਰਮੁਖਿ ਪਾਇਆ ਮੋਖ ਦੁਆਰਾ।
ਨਾਨਕ ਸਚੁ ਕਹੈ ਸਭ ਸਾਚਾ, ਸਚੋ ਸਚੁ ਬੋਲੰਤਾ ਹੇ ॥੪੧॥

---

7 ਪਾ: ਬੇਐਬ (ਉਹੀ)

ਲਾਹੇ ਕਾਰਣ ਜਗਮਹਿ ਆਇਆ, ਮੂਲ ਪਦਾਰਥ ਜਨਮ ਗਵਾਇਆ।
ਆਇ ਜਾਇ ਪਛੁਤਾਵੈ ਮੂੜਾ, ਨਾਨਕ ਦਾਸ ਨ ਜਪਿਓ ਰੂੜਾ ॥੨੮॥
ਮਾਤ ਪਿਤਾ ਸੁਤ ਬੰਧਪ ਤੇਰੇ, ਜਿਉਂ ਨਿਸਿ ਬਾਸਰ ਪੰਖਿ ਬਸੇਰੇ।
ਜੋ ਦੀਸੈ ਸੋ ਆਵੈ ਜਾਈ, ਨੈਨ ਪਸਾਰ ਤੁਮ ਦੇਖਹੁ ਭਾਈ।
ਮੋਹ ਪਸਾਰ ਨਾਹੀ ਸੰਗ ਬੇਲੀ, ਦਰਗਹ ਫੜੀਐ ਜਿੰਦ ਇਕੇਲੀ।
ਹਉਮੈਂ ਛੋਡਿ ਰਹੈ ਨਿਰਲੇਪਾ, ਦਰਗਹ ਨਿਬਹੈ ਤੇਰੀ ਖੇਪਾ।
ਗੁਰ ਪਰੇ ਕਾ ਸੰਗ ਕਰੇਵਹੁ, ਨਾਨਕ ਭਗਤਿ ਭੰਡਾਰ ਤੁਮ ਲੇਵਹੁ ॥੨੯॥
ਰਹਤ ਸੁਨਹੁ ਹਰਿਜਨ ਕੀ ਭਾਈ, ਜੀਅ ਜੰਤ ਸਭ ਕੀ ਰੁਸਨਾਈ।
ਮਿਤ੍ਰ ਸਤ੍ਰ ਸਭ ਉਸਤਤਿ ਨਿੰਦਾ, ਸਭ ਤੇ ਜਾਣੇ ਆਪਸ ਕੋ ਮੰਦਾ।
ਆਠ ਪਹਿਰ ਹਰਿ ਕੇ ਰੰਗਿ ਰਾਤਾ, ਪਾਰਬ੍ਰਹਮ ਸਭ ਮਾਹਿ ਪਛਾਤਾ।
ਦੇਖੈ ਸੁਣੈ ਜਨ ਸਭ ਬਿਧ ਜਾਨੈ, ਮੁਖ ਤੇ ਮੰਦਾ ਕਿਸ ਨਾਹਿ ਬਖਾਣੈ।
ਜੋ ਦੁਖ ਦੇਹਿ ਸੋਈ ਸੁਖ ਜਨ ਕਾ, ਨਾਨਕ ਸੋ ਸਾਧੂ ਪ੍ਰਭ ਜਨ ਕਾ ॥੩੦॥
ਜਨ ਕੀ ਮਹਮਾ ਕਵਨ ਬਖਾਣੈ, ਜਨ ਕੀ ਗਤ ਮਿਤਿ ਆਪੈ ਜਾਣੈ।
ਚਾਰ ਪਦਾਰਥ ਸਭ ਸੁਖ ਨੌਂ ਨਿਧ, ਅਸਟ ਦਸਾ ਜਾਂ ਕੇ ਹੈ ਸਭ ਸਿਧ।
ਕਾਮ ਧੇਨ ਦਰਿ ਖੜੀ ਸੁਹਾਵੈ, ਲਖਮੀ ਪਾਰਜਾਤ ਲਗ ਪਾਵੈ।
ਜਨ ਤੀਰਥ ਮਨ ਕਾਮਨ ਭਾਈ, ਜੋ ਇਛੈ ਸੋਈ ਫਲ ਪਾਈ।
ਸਗਲ ਜੀਅ ਕੀ ਜਨ ਪਰਿ ਟੇਕਾ, ਨਾਨਕ ਜਨ ਪ੍ਰਭ ਏਕੋ ਏਕਾ ॥੩੧॥
ਆਪੇ ਸਾਗਰ ਬੋਹਿਥ ਸੋਈ, ਆਪਿ ਸੁਜਾਨਿ ਪਾਰ ਲੰਘੋਈ।
ਵਿਚਿ ਬੈਠਾ ਦੇਖੇ ਅਪਨੇ ਰੰਗ, ਆਪੇ ਆਵੈ ਜਾਇ ਨਿਸੰਗ।
ਉਰਵਾਰ ਪਾਰ ਸਭ ਏਕੋ ਕਰਤਾ, ਦੂਜਾ ਦੇਖੇ ਸੋ ਭਰਮ ਭਰਮਤਾ।
ਆਪੇ ਸੂਤ ਆਪੇ ਹੀ ਮਨੀਆ, ਵਿਚਿ ਆਪੇ ਗੰਢੀ ਭਿੰਨ ਭਿੰਨ ਚਣੀਆ।
ਹਰਿ ਆਪੇ ਮੇਰੁ ਵਿਚਿ ਆਪ ਫਿਰਾਏ, ਤਿਸ ਭਾਵੈ ਨਾਨਕ ਲਏ ਮਿਲਾਏ ॥੩੨॥
ਆਪੇ ਪਾਧਾ ਆਪ ਪੜਾਏ, ਆਪੇ ਚਾਟੜਿਆ ਸਦਿ ਬੋਲਾਏ।
ਆਪ ਕਲਮ ਆਪਿ ਮਸਵਾਣੀ, ਆਪੇ ਅਖਰ ਪੜਤ ਸੁਜਾਣੀ।
ਆਪੇ ਪਟੀ ਆਪ ਲਿਖਾਰੀ, ਆਪੇ ਪੜਿ ਸਮਝੇ ਕਰਤਿ ਵੀਚਾਰੀ।
ਇਕਨਾ ਆਪੇ ਸੁਰਤਿ ਦਿਵਾਏ, ਇਕਨਾ ਆਪੇ ਮੁਗਧ ਕਰਾਏ।
ਕਰਣ ਕਰਾਵਣ[13] ਸਮਰਥ ਅਪਾਰਾ, ਕਿਛੁ ਕੀਤੇ ਕਾ ਨਾਨਕ ਨਹੀਂ ਚਾਰਾ ॥੩੩॥
ਆਪੇ ਜਗੁ ਵਾੜੀ ਹੈ ਮਾਲੀ, ਪਾਤ ਪਾਤ ਸਾਰ ਕਰੇ ਬਨਵਾਲੀ।
ਆਪੇ ਪਾਸਾ ਆਪੇ ਸਾਰੀ, ਆਪੇ ਖੇਲਣਹਾਰ ਮੁਰਾਰੀ।
ਆਪੇ ਪੁਰਖ ਆਪੇ ਹੈ ਨਾਰੀ, ਆਪੇ ਰਸੀਆ ਰਾਵਣ ਹਾਰੀ।
ਆਪੇ ਦਾਤਾ ਆਪੇ ਭੁਗਤਾ, ਆਪੇ ਜੋਗੀ ਆਪੇ ਜੁਗਤਾ।
ਆਪੇ ਸਤਿਗੁਰ ਆਪੇ ਚੇਲਾ, ਆਪੇ ਪ੍ਰੀਤਿ ਕਰੈ ਨਾਨਕ ਹਰਿ ਮੇਲਾ ॥੩੪॥

13. ਪਾ: ਕਾਰਣ (ਉਹੀ)।

ਆਪੇ ਰਾਜਨ ਆਪੇ ਲੋਗਾ, ਆਪੇ ਅਮਰ ਚਲਾਵਨ ਜੋਗਾ।
ਆਪੇ ਜੋਗੀ ਜੋਗ ਜੁਗੀਸਰ, ਆਪੇ ਕਰਮ ਕਰੈ ਪਰਮੇਸਰ।
ਆਪੇ ਖਾਣੀ ਆਪੇ ਬਾਣੀ, ਆਪੇ ਘਟਿ ਘਟਿ ਪ੍ਰਭ ਕੀ ਜੋਤਿ ਸਮਾਣੀ।
ਸਤੀ ਸਤੀ ਸੰਤੋਖੀ ਆਪੇ, ਸਭ ਮਹਿ ਨਾਨਕ ਰਵਿਆ ਪ੍ਰਭ ਆਪੇ ॥੩੫॥
ਹਰਿ ਆਪੇ ਧੋਰੀ ਹਾਲੀ ਹਲ ਵਹਾਏ, ਹਰਿ ਆਪੇ ਰਾਹਕ ਆਪ ਬਿਜਾਏ।
ਹਰਿ ਆਪੇ ਪਾਣੀ ਸਿੰਚੇ ਕਿਆਰੇ, ਰਲ ਖਲਵਾੜੇ ਆਪੇ ਢੋਈ।
ਹਰਿ ਆਪੇ ਗਾਹ ਪਾਇ ਕਣ ਲੇਵੈ, ਹਰਿ ਨਿਰਮਲ ਕਰਿ ਘਰਿ ਆਇ ਧਰੇਵੈ।
ਹਰਿ ਆਪੇ ਪੀਸ ਪਕਾਏ ਸੋਈ, ਖਾਏ[14] ਨਾਨਕ ਅਵਰ ਨ ਕੋਈ ॥੩੬॥
ਸਰਬ ਭੂਤ ਏਕੈ ਹੈ ਸੋਈ, ਸਰਬ ਨੈਨ ਹਰਿ ਆਪਿ ਅਲੋਈ।
ਸਰਬ ਸ੍ਰਿਸਟਿ ਹੈ ਜਾਂ ਕੀ ਕਾਇਆ, ਜਾ ਤੇ ਬਿਰਥਾ ਕੋਇ ਨ ਜਾਇਆ।
ਸਭ ਰਸਨਾ ਵਿਚ ਆਪੇ ਬੋਲੈ, ਓਤਿ ਪੋਤਿ ਹਰਿ ਪੁਰਖ ਅਮੋਲੈ।
ਕਰੇ ਕਰਾਏ ਸਭ ਕਾ ਜਾਣੀ, ਅਲੇਪ ਰਹੇ ਜਿਉਂ ਕਵਲ ਵਿਚਿ ਪਾਣੀ।
ਜਿਸ ਮਿਲੈ ਸੋ ਕਰੈ ਮਨੁ ਵਸ ਸੂਰਾ, ਤਿਸ ਨਾਨਕ ਸਤਿਗੁਰ ਭੇਟੈ ਪੂਰਾ ॥੩੭॥
ਹਜ ਕਾਬਾ ਆਪੇ ਹੈ ਸੋਈ, ਅਪਨੀ ਜਾਰਤਿ ਆਪ ਕਰੋਈ।
ਆਪੇ ਪੀਰ ਪੈਕੰਬਰ ਸਾਲਕੁ, ਆਪੇ ਗੌਸ ਕੁਤਬ ਦਿਲ ਖਾਲਕੁ।[15]
ਹਰਿ ਆਪੇ ਕਾਜੀ ਆਪੇ ਮੁਲਾ, ਹਰਿ ਆਪਿ ਅਭੁਲ ਨ ਕਦ ਹੀ ਭੁਲਾ।
ਹਰਿ ਆਪੇ ਕੁਰਾਨ ਕਤੇਬ ਸਦਾਏ, ਹਰਿ ਆਪੇ ਮੁਸਾਫ਼ਹ ਮਸੀਤ ਪੜਾਏ।
ਹਰਿ ਦੇਵੈ ਬਾਂਗਾ ਸਦ ਕਰੇਈ, ਹਰਿ ਆਪੇ ਨਾਨਕ ਨਿਮਾਜ ਦੇਈ ॥੩੮॥
ਅਲਖ ਅਪਾਰ ਅਗਮ ਖੁਦਾਇਆ, ਅੰਤੁ ਨ ਤਾਂਕਾ ਕਿਨਹੀ ਪਾਇਆ।
ਜਿਨ ਦੁਖ ਪੈਂਡੇ ਰਾਹੁ ਚਲਾਏ, ਇਕ ਹਿੰਦੂ ਇਕ ਤੁਰਕ ਉਪਾਏ।
ਸਭ ਮਹਿ ਆਪੇ ਖੇਲਣਹਾਰਾ, ਤਿਸ ਭਾਵੈ ਸੋਈ ਕਮਾਵੇ ਕਾਰਾ।
ਕਰਿ ਕਰਿ ਵੇਖੈ ਆਪਨੇ ਰੰਗਾ, ਜਿਸ ਨਦਰਿ ਕਰੇ ਸੋਈ ਜਨੁ ਚੰਗਾ।
ਸਿਫਤਿ ਕਰੇ ਪ੍ਰਭ ਕੀ ਦਿਨ ਰਾਤੀ, ਮਿਲ ਨਾਨਕ ਤਿਸ ਜਨ ਕਉ ਭਉ ਨ ਭ੍ਰਾਤੀ ॥੩੯॥
ਜਹਾਂ ਨਿਰਮਲ ਜੋਤਿ ਅਪਨੇ ਮਨ ਮਾਹੀ, ਤਹਾ ਪਵਨ ਪਾਣੀ ਬੈਸੰਤਰ ਨਾਹੀ।
ਸੁੰਨ ਸਮਾਧਿ ਨਿਰਾਲਮ ਸੋਈ, ਤਹਾਂ ਬ੍ਰਹਮਾ ਬਿਸਨੁ ਮਹੇਸ ਨ ਕੋਈ।
ਜਿਨਿ ਨਿਜਿ ਘਰਿ ਬੈਠਿ ਤਾੜੀ ਲਾਇਆ, ਚਿਤ ਗੁਪਤ ਤਹਾਂ ਧਰਮ ਨ ਰਾਇਆ।
ਤਹਾਂ ਅਪਨੇ ਰੰਗਿ ਆਪ ਹੀ ਰਾਤਾ, ਤਹਾਂ ਧਉਲ ਧਰਮ ਨਹੀਂ ਧਰਤੀ ਮਾਤਾ।
ਜਹਾਂ ਆਪੇ ਆਪ ਆਪ ਨਿਰੰਕਾਰ, ਤਹਾਂ ਨਾਨਕ ਮੋਹ ਮਾਇਆ ਨ ਪਸਾਰਿ ॥੪੦॥
ਜਬ ਆਪਨ ਮਹਿ ਪ੍ਰਭ ਆਪ ਸਮਾਇਆ, ਤਬ ਕਵਨ ਨਿਪਜੈ ਕਉਨ ਆਵੇ ਜਾਇਆ।
ਜਹਾਂ ਆਪੇ ਆਪ ਸੋਹੈ[16] ਅਬਿਨਾਸੀ, ਨਰਕ ਸੁਰਗ ਤਬ ਕਵਨ ਨਿਵਾਸੀ।
ਜਬ ਸਰਬ ਕਲਾ ਆਪੈ ਸੰਜੁਗਤਾ, ਤਬ ਕਵਨ ਬਧਕ ਕਵਨ ਕਹੀਐ ਮੁਕਤਾ।

14. ਪਾ· ਮੁਹਿ ਆਪੇ ਪਾਵੈ (ਉਹੀ)।
15 ਪਾ. ਮਾਲਕੁ (ਉਹੀ)
16. ਪਾ· ਸਚਾ (ਉਹੀ)।

ਸੁਣੈ ਸਣਾਵੈ ਹਿਰਦੈ ਗਾਵੈ, ਓਹ ਪਰਉਪਕਾਰੀ ਜਾਤਾ ਹੇ ॥੭੧॥
ਪੂਛਵਤ ਨਾਨਕ ਦਾਸੁ ਤੁਮਾਰਾ, ਤੂੰ ਜੁਗ ਜੁਗ ਦਾਤਾ ਪ੍ਰਭੁ ਹਮਾਰਾ।
ਦੇਹੁ ਦਰਸ ਜਨ ਤ੍ਰਿਪਤ ਅਘਾਵੈ, ਤੇਰੇ ਦਰਸ਼ਨ ਕਉ ਬਿਲਲਾਤਾ[17] ਹੇ ॥੭੨॥
ਸਹੰਸ੍ਰਨਾਮੁ ਪੜੈ ਸੋ ਮੁਕਤਾ, ਸਹੰਸ੍ਰਨਾਮ ਪੜਿ ਤ੍ਰਿਪਤ ਭੁਗਤਾ।
ਸਹੰਸ੍ਰਨਾਮ ਪੜਿ ਅਸਥਿਰੁ ਹੋਵੈ, ਗਰਭਿ ਨ ਜੂਨੀ ਜਾਤਾ ਹੇ ॥੭੩॥
ਸਹੰਸ੍ਰਨਾਮ ਪੜਹਿ ਸੇ ਸੁਖੀਏ, ਸਭ ਸਖ ਦੇਖਹਿ ਓਇ ਕਦੇ ਨ ਦੁਖੀਏ।
ਸਹੰਸ੍ਰਨਾਮ ਸਤਿਗੁਰ ਤੇ ਪਾਇਆ, ਅਸਥਿਰ ਕੰਧੁ ਰਖੰਤਾ ਹੇ ॥੭੪॥
ਸੰਹਸ੍ਰ ਨਾਮ ਪੜਿ ਲਹਹਿ ਵਿਸੂਰੇ। ਸਹੰਸ੍ਰਨਾਮ ਪੜਿ ਕਾਰਜ ਪੂਰੇ।
ਜੋ ਇਛਾ ਸੋਈ ਫਲੁ ਪਾਵਹਿ, ਸਤਿਗੁਰ ਸੇਵਿ ਸੁਖ ਦਾਤਾ ਹੇ[18] ॥੭੫॥
ਸਹੰਸ੍ਰ ਨਾਮ ਜਿਨ ਗੁਰਮੁਖ ਪੜਿਆ, ਸੋ ਫਿਰ ਗਰਭਿ ਨ ਜੂਨੀ ਪੜਿਆ।
ਸਹੰਸ ਨਾਮ ਪੜਿ ਮੁਕਤਾ ਹੋਇਆ, ਸਚੇ ਸਚਿ ਸਮਾਤਾ ਹੇ ॥੭੬॥
ਸਹੰਸ੍ਰ ਨਾਮ ਪੜਿ ਕਿਰਤਨ ਕਰਮੰ, ਸਹਸ੍ਰ ਨਾਮ ਪੜਿ ਜਾਤਿ ਨਾ ਜਨਮੰ।
ਸਹੰਸ ਨਾਮ ਪੜਿ ਅਲਖ ਅਲੇਖੰ, ਅੰਤੇ ਅੰਤਿ ਮਿਲਾਤਾ ਹੇ ॥੭੭॥
ਸਹਸ੍ਰ ਨਾਮ ਪੜਿ ਸਖ ਬਿਸ੍ਰਾਮ, ਸਹੰਸ੍ਰ ਨਾਮ ਪੜਿ ਨਿਹਚਲ ਧਾਮ।
ਸਹੰਸ੍ਰ ਨਾਮ ਪੜਿ ਸਾਚੈ ਰਾਤਾ, ਸਚੁ ਮਹਲਿ ਘਰਿ ਜਾਤਾ ਹੇ ॥੭੮॥
ਸਹੰਸ੍ਰ ਨਾਮ ਪੜਿ ਸੁੰਨ ਸਮਾਧਾ, ਸਹੰਸ੍ਰ ਨਾਮ ਪੜਿ ਕਰਮ ਲਿਖਾਧਾ।
ਸਹੰਸ੍ਰ ਨਾਮ ਪੜਿ ਪੂਰਨ ਆਸਾ, ਬਿਰਥਾ ਮੂਲਿ ਨ ਜਾਤਾ ਹੇ ॥੭੯॥
ਸਹੰਸ੍ਰ ਨਾਮ ਪੜਿ ਲੋਚਾ ਪੂਰੀ, ਸਹੰਸ੍ਰ ਨਾਮ ਪੜਿ ਕਦੇ ਨਾ ਝੂਰੀ।
ਸਹੰਸ੍ਰ ਨਾਮ ਪੜਿ ਸੁਖ ਸਮਾਨਾ, ਧਰਮ ਧੀਰਜ ਠਹਰਾਤਾ ਹੇ ॥੮੦॥
ਸਹੰਸ੍ਰ ਨਾਮ ਪੜਿ ਪੂਰੀ ਆਸਾ, ਮਸਤਕਿ[19] ਲੇਖ ਲਿਖਿਆ ਧੁਰ ਸਾਚਾ।
ਨਾਨਕ ਸਹੰਸ੍ਰ ਨਾਮ ਜਿਨ ਪੜਿਆ, ਧਚ ਮਸਤਕਿ ਲੇਖ ਲਿਖਾਤਾ ਹੇ ॥੮੧॥
ਆਦਿ ਅੰਤਿ ਧੁਰ ਸਚੀ ਬਾਣੀ, ਸਚੋ ਉਪਜੀ ਸਾਚ ਸਮਾਣੀ।
ਸਚ ਅਚਰਜੁ ਅਕਥੁ ਕਿਆ ਕਥੀਐ, ਨਾਨਕ ਸਿਫਤੀ ਰਾਤਾ ਹੇ ॥੮੨॥

ਧਿਆਉ ਪੂਰਾ ਹੋਇਆ ਰਾਗ ਮਾਰੂ ਸਹੰਸ੍ਰ ਨਾਮਾ ਧਿਆਉ 25 ਪਚੀਸਵਾਂ ਪਉੜੀਆਂ 82 ਬਿਆਸੀ ਕਾ ॥

17 ਪਾ ਬਲਿ ਜਾਤਾ (ਉਹੀ)
18. ਇਹ ਬੰਦ ਗ ਨ. ਦ ਨੰ 750 ਵਿਚ ਉਨਾਸੀਵੇ ਅੰਕ ਉਤੇ ਹੈ.
19 ਪਾ ਪੂਰਬਲੇ (ਗੁ ਨ ਦ ਨੰ 750)

26

# ਲਿਖਤੰ ਜੁਗਾਵਲੀ ਮਹਲਾ ੧ ਧਿਆਉ ਜੁਗਾਵਲੀ

*੧ੴ ਸਤਿਗੁਰ ਪ੍ਰਸਾਦਿ*

ਪਹਿਲੀ ਉਦਾਸੀ ਬਾਬੇ ਨਾਨਕ ਕੀਤੀ ਪੂਰਬ ਕੀ ਤਿਤੁ ਸਮੇਂ ਬੈਠਾ ਸਮੁੰਦ੍ਰ ਕੀ ਬਰੇਤੀ ਮਾਹਿ ਪਾਉਣ ਅਹਾਰ ਕੀਤਾ ਸੀ। ਤਦਹੁੰ ਨਾਲਿ ਝੰਡਾ ਬਾਢੀ ਥਾ ਬਿਸਹਰ ਦੇਸ ਕਾ ਨਗਰ ਛੁਟ ਘਾਟ ਕਾ। ਝੰਡਾ ਨਾਲਿ ਨਿਬਹਾ। ਝੰਡੇ ਬਾਢੀ ਕੀ ਮੰਜੀ ਬਿਸ੍ਰਹਰ ਦੇਸ ਮਹਿ ਹੈ। ਤਿਸ ਕਉ ਜੁਗਾਵਲੀ ਪ੍ਰਾਪਤਿ ਹੋਈ। ਤਦਿ ਏਹੁ ਬਿਸਮਾਦੁ ਪੜਦਾ ਥਾ। ਵਾਹਗੁਰੂ ਕੀ ਮਿਰਜਾਦਾ। ਚਹੁੰ ਅੱਖਰਾ ਕਾ ਮਥੰਤੁ ਜੁਗਾ ਚਲੀਹਾਂ ਬਿਚਿ ਹੋਇਆ। ਚਾਲੀ ਜੁਗ ਬੈਠ ਮਿਹਨਤਿ ਕੀਤੀ। ਅਗੈ ਪਉੜੀਆ ਚਲੀਆਂ। ਧਿਆਉ 26 ਛਬੀਸਵਾ ਪਉੜੀਆ 51।

***ਪਉੜੀ***

੧੭੨੨੮੦੦੦ ਅਨੰਦ ਜੁਗ ਏਤੇ ਜੁਗ ਆਨੰਦ ਮਹਿ ਰਹਿਆ, ਸਹਜਿ ਵਾਣ ਮਹਿ ਵਾਹੁ ਵਾਹੁ ਕਹਿਆ।
ਗਹੁ ਨਾਨਕ ਅਨੰਦ ਜੁਗ ਕੀ ਗਾਥਾ[1], ਵਾਹੁ ਵਾਹੁ ਜਪਤਿਆ ਸਭ ਦੁਖ ਲਾਥਾ ॥੧॥
੧੬੮੪੮੦੦੦ ਦੁਰਲਬਿਆ ਜੁਗ ਮਹਿ ਵਾਹੁ ਵਾਹੁ ਕੀਨਾ, ਸਹਜਿ ਵਾਣਿ ਵਾਹੁ ਵਾਹੁ ਜਪ ਲੀਨਾ।
ਕਹੁ ਨਾਨਕ ਦੁਰਲਬਿਆ ਜੁਗ ਕੀ ਗਾਥਾ[2], ਵਾਹੁ ਵਾਹੁ ਜਪਤਿਆ ਸਭ ਦੁਖ ਲਾਥਾ ॥੨॥
੧੫੬੮੪੦੦੦ ਬਜਰ ਜੁਗ ਮਹਿ ਕੀਰਤਨੁ ਗਾਇਆ, ਸਹਜਿ ਵਾਣਿ ਵਾਹੁ ਵਾਹੁ ਕਮਾਇਆ।
ਕਹੁ ਨਾਨਕ ਬਜਰ ਜੁਗ ਕੀ ਗਾਥਾ[3], ਵਾਹੁ ਵਾਹੁ ਜਪਤਿਆਂ ਸਭ ਦੁਖ ਲਾਥਾ ॥੩॥
੧੫੫੫੨੦੦੦ ਧਰਮ ਜੁਗ ਧਿਆਨੁ ਪ੍ਰਭਿ ਧਰਿਆ, ਸਹਜਿ ਵਾਣਿ ਮਹਿ ਵਾਹੁ ਵਾਹੁ ਕਹਿਆ।
ਕਹੁ ਨਾਨਕ ਧਰਮੁ ਜੁਗ ਕੀ ਗਾਥਾ, ਵਾਹੁ ਵਾਹੁ ਜਪਤਿਆ ਸਭੁ ਦੁਖ ਲਾਥਾ ॥੪॥
੧੫੨੪੨੦੦੦ ਗਉਸਲਿਆ ਜੁਗ ਗੁਰਮੁਖਿ ਜਾਤਾ, ਸਹਜਿ ਵਾਣਿ ਵਾਹੁ ਵਾਹੁ ਪਛਾਤਾ।
ਕਹੁ ਨਾਨਕ ਗਉਸਲਿਆ ਜੁਗ ਕੀ ਗਾਥਾ, ਵਾਹੁ ਵਾਹੁ ਜਪਤਿਆ ਸਭੁ ਦੁਖ ਲਾਥਾ ॥੫॥
੧੫੦੮੮੦੦੦ ਦੁਰਲੰਭ ਜੁਗ ਕੀਤਾ ਇਕੁ ਧਿਆਨੁ, ਸਹਜਿ ਵਾਣਿ ਮਹਿ ਵਾਹੁ ਵਾਹੁ ਪਰਧਾਨੁ।
ਕਹੁ ਨਾਨਕ ਦੁਰਲੰਭ ਜੁਗ ਕੀ ਗਾਥਾ, ਵਾਹੁ ਵਾਹ ਜਪਤਿਆ ਸਭੁ ਦੁਖ ਲਾਥਾ ॥੬॥
੧੪੨੫੬੦੦੦ ਰੇਚਕ ਜੁਗ ਰਚਿ ਰਹਿਆ ਗਿਆਨੀ, ਸਹਜਿ ਵਾਣਿ ਵਾਹੁ ਵਾਹੁ ਮਿਤਿ ਜਾਨੀ।
ਕਹੁ ਨਾਨਕ ਰੇਚਕ ਜੁਗ ਕੀ ਗਾਥਾ, ਵਾਹ ਵਾਹ ਜਪਤੇ ਸਭੇ ਦੁਖ ਲਾਥਾ ॥੭॥
੧੩੮੪੨੦੦੦ ਚਕਰਿ ਜੁਗ ਚਿਤ ਹਰਿ ਸਿਉ ਰਚਿਆ, ਸਹਜਿ ਵਾਣਿ ਵਾਹੁ ਵਾਹੁ ਬਚਿਆ।

---

1-3 ਪਾ: ਬਾਤਾ (ਗੁ. ਨ ਦ. 944)

ਕਹੁ ਨਾਨਕ ਖਕਰਿ ਜੁਗ ਕੀ ਗਾਥਾ, ਵਾਹੁ ਵਾਹੁ ਜਪਤੇ ਸਭ ਦੁਖ ਲਾਥਾ ॥੮॥
੧੩੩੯੨੦੦੦ ਮਨਮਾਲ ਜੁਗ ਮਹਿ ਮਾਨ ਮਿਟਾਨਾ, ਸਹਜਿ ਵਾਣਿ ਵਾਹੁ ਵਾਹੁ ਮਿਤਿ ਜਾਨਾ।
ਕਹੁ ਨਾਨਕ ਮਨਮਾਲ ਜੁਗ ਕੀ ਗਾਥਾ, ਵਾਹੁ ਵਾਹੁ ਜਪਤੇ ਸਭ ਦੁਖ ਲਾਥਾ ॥੯॥
***ਨਵ ਜੁਗ ਨਿਬੜੇ ਵਾਹੁ ਵਾਹੁ ਨਾਲ ਮਿਹਨਤ ਕੀਤੀ ਅਗੈ ਵਾਵੇ ਕੀ ਪਉੜੀ ਕਹੀ :***
ਵਾਵੇ ? ਹੋਵੇ ਦੇਵਾ, ਆਪੇ ਚੇਲਾ ਆਪੇ ਕਰੇ ਸੇਵਾ।
ਵਾਵੇ ? ਜਪਿ ਲੀਨਾ, ਨਵ ਜੁਗ ਵਾਵਾ ਮਥਿ ਮਥਿ ਕੀਨਾ।
ਅਖਰ ਢੂੰਢਿ ਵਾਵਾ ਨੀਵ ਧਰਿਆ, ਨਾਨਕ ਨਵ ਜਗ ਵਾਹੁ ਵਾਹੁ ਕਰਿਆ ॥੧੦॥੧॥
ਧਿਆਓ ਵਾਵੇ ਕਾ ਨਿਬੜਿਆ
੧੬੭੪੩੨੦੦੦ ਵਾਵੇ ਕਿਆ ਜਗਾ ਕਾ ਜੋੜ। ਸਹਜਿ ਵਾਣਿ ਵਾਵਾ ਕੀਤਾ।
ਆਗੈ ਹਾਹਾ ਚਲਿਆ
੧੨੬੬੬੦੦੦੦ ਬਿਦਿਆ ਜੁਗ ਮਹਿ ਬਿਦਿਆ ਬੀਚਾਰੀ, ਹਾਹੇ ਸਿਉ ਕੀਨੀ ਰਿਜਗਾਰੀ।
ਹਾਹੇ ਸੰਗਿ ਬੈਠਿ ਉਠਿ ਬੋਲਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੧॥੧੧॥
੧੨੫੨੮੦੦੦ ਅੰਧ ਜੁਗ ਅੰਧਕਾਰ ਗਵਾਇਆ, ਅਗਿਆਨ ਬਿਨਾਸੁ ਗਿਆਨ ਪ੍ਰਗਟਾਇਆ।
ਭਇਆ ਚਾਨਣ ਅੰਧਿਆਰਾ ਰਹਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੨॥੧੨॥
੧੧੬੬੪੦੦੦ ਨਲ ਜੁਗ ਮਹਿ ਏਕ ਕਲਾ ਧਾਰੀ, ਹਾਹਾ ਢੂਢਿ ਹਰਿ ਕਥਾ ਚਿਤਾਰੀ।
ਹਰਿ ਬਿਨੁ ਅਵਰੁ ਨਹੀਂ ਕਛੁ ਪਛਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੩॥੧੩॥
੧੧੨੩੨੦੦੦ ਤ੍ਰਿਪਰ ਜੁਗ ਮਹਿੰ ਤ੍ਰੈ ਤੇਰਹਿ ਸਾਜੇ, ਹੋਤ ਪੁਨੀਤ ਸਪੂਰਨ ਕਾਜੇ।
ਹਾਹੇ ਸੁਤਿ ਹਰ ਨਾਮੁ ਮਾਨਿਆ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੪॥੧੪॥
੧੮੦੧੪੦੦੦ ਨਿਹਾਲ ਜਗ ਮਹਿ ਜਪਿ ਹੋਤ ਨਿਹਾਲ, ਨਹੀ ਮਿਰਤਕ ਨਹੀ ਬਢਾ ਬਾਲ।
ਹਾਹਾ ਪੜਿ ਕਛੁ ਅਵਰੁ ਨ ਜਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੫॥੧੫॥
੧੦੫੬੮੦੦ ਗੋਕੰਗ ਜਗਿ ਮਹਿ ਹਰਿ ਹਰਿ ਮੁਖ ਕਹਤਾ, ਆਪਿ ਅਲੇਖੁ ਨਿਰਾਲਮ ਰਹਤਾ
ਬੈਠਤ ਊਠਤ ਨਾਹਿ ਬਿਸਰਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੬॥੧੬॥
੯੯੩੬੦੦੦ ਗੰਤ ਜੁਗ ਮਹਿ ਗਾਵਤ ਗੋਬਿੰਦਾ, ਹਾਹੇ ਪੜਦਿਆ ਉਤਰੈ ਚਿੰਦਾ।
ਹਰਿ ਪੂੰਜੀ ਹਰਿ ਭੋਜਨੁ ਖਾਤਾ, ਕਹ ਨਾਨਕ ਸੰਜਮ ਵਾਣਿ ਕੀਆ ਬਾਤਾ ॥੭॥੧੭॥
੯੯੪੨੦੦੦ ਬਿਨੋਦ ਜੁਗ ਮਹਿ ਇਕ ਬਨਤ ਬਨਾਈ, ਕਰਿ ਬਿਨੋਦ ਅਚਰਜੁ ਵਡਿਆਈ।
ਕਰ ਬੰਦਨਾ ਸਾਧੂ ਸੰਗਿ ਪਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੮॥੧੮॥
੮੯੭੨੦੦੦ ਸੰਘਰ ਜੁਗ ਮਹਿ ਦਸ ਦੁਆਰ ਸੰਘਾਰੇ, ਪੰਚ ਮਰਦ ਪੰਚ ਦੂਨੀ ਨਾਰੇ।
ਤਿਨ ਸੰਗਿ ਬੈਠ ਉਠ ਬੋਲਾਤਾ, ਕਹੁ ਨਾਨਕ ਸੰਜਮ ਵਾਣਿ ਕੀਆ ਬਾਤਾ ॥੯॥੧੯॥
ਆਗੈ ਹਾਹੇ ਕੀ ਪਉੜੀ ਚਲੀ

ਹਾਹਾ ਹਰਿ ਹਰਿ ਜਪ ਮਨਾ ਹਰਿ ਕੀ ਕਥਾ ਪਛਾਨ।
ਹੈ ਭੀ ਹੋਸੀ ਹੋਨਹਾਰ ਹਾਹਾ ਹੀ ਪਰਧਾਨੁ।
ਹੇ ਅਛਤੁ ਹੇ ਪਾਰਬ੍ਰਹਮ ਹੈ ਭੀ ਹੋਵਨਹਾਰ।
ਨਾਨਕ ਹਾਹਾ ਤਾ ਹਰਿ ਕੀਆ ਨਉ ਜੁਗ ਸੋਧਿ ਬੀਚਾਰ ॥੧੦॥੨॥੨੦॥

ਧਿਆਉ ਹਾਹੇ ਕਾ ਨਿਬੜਿਆ। ੯੭੯੧੪੦੦੦ ਹਾਹੇ ਕਿਆ ਜੁਗਾਂ ਕਾ ਜੋੜ।

ਸੰਜਮ ਵਾਣਿ ਵਿਚਿ ਹਾਹਾ ਕੀਤਾ। ਅਗੈ ਸਧਾਉ ਵਾਣਿ ਚਲੀ। ਤਿਸ ਵਿਚਿ ਗਗਾ ਕੀਤਾ।
੯੬੬੪੦੦੦ ਘੋਰ ਜੁਗ ਮਹਿ ਘਰੁ ਬਾਰ ਪਛਾਤਾ, ਗੁਰ ਸੰਗਿ ਪ੍ਰੀਤਿ ਨਾਮੁ ਸੰਗਿ ਰਾਤਾ
ਗਿਆਨ ਬੀਚਾਰਿਆ ਕਥਾ ਪਛਾਨੀ, ਨਾਨਕ ਸੁਧਾਉ ਵਾਣਿ ਕੀ ਕਥਾ ਖਾਨੀ ॥੧॥੨੧॥
੮੨੦੮੦੦੦ ਅਰਧ ਜੁਗ ਮਹਿ ਅਰਧ ਖੀਰ ਕੀਨਾ, ਆਪਨੈ ਚਲਿਤ ਆਪੈ ਹੀ ਚੀਨਾ।
ਗਗੈ ਪੜਿਐ ਭਇਆ ਗਿਆਨੀ, ਸੁਧਾਉ ਵਾਣਿ ਨਾਨਕ ਹੈਰਾਨੀ ॥੨। ੨੨॥
੭੭੭੬੦੦੦ ਉਨਮਨ ਜੁਗ ਕਛ ਕਥਨ ਨ ਜਾਨੈ, ਕਹਨੁ ਸਨਨੁ ਸਭੁ ਰਖਿਆ ਸਮਾਨੈ।
ਸਧਾਉ ਵਾਣਿ ਐਸਾ ਮਤਿ ਗਹਿਆ, ਕਹੁ ਨਾਨਕ ਉਨਮਨ ਹੋਇ ਰਹਿਆ ॥੩॥੨੩॥
੭੨੯੪੦੦੦ ਸੋਵੰ ਜੁਗ ਸੋਇ ਰਹਿਆ ਅਜੋਨੀ, ਅੰਤ ਰਸਮਰੈ ਬਾਹਰਿ ਭਇਆ ਮੋਨੀ
ਅਨਹਦਿ ਸਬਦੁ ਜਾ ਕਾ ਮਨੁ ਗਹਿਆ, ਨਾਨਕ ਸੁਧਾਉ ਵਾਣਿ ਕਾ ਏਹੁ ਮੰਤ ਕਹਿਆ ॥੪॥੨੪॥
੬੭੩੨੦੦੦ ਦਇਆ ਜੁਗ ਮਹਿ ਦਇਆ ਮਨਿ ਆਈ, ਨੀਦ ਨਿਵਾਰੀ ਕਥਾ ਸਨਾਈ।
ਗਿਆਨੁ ਧਿਆਨੁ ਮਨ ਮਾਹਿ ਬੀਚਾਰੈ, ਨਾਨਕ ਸੁਧਾਉ ਵਾਣਿ ਮਹਿ ਨੀਂਦ ਨਿਵਾਰੈ ॥੫॥੨੫।
੬੪੧੯੦੦੦ ਮੇਘ ਜੁਗ ਪ੍ਰਭਿ ਘਟਾ ਬਨਾਈ, ਨਾਮੁ ਬਾਦਰ ਬਰਖਾ ਪ੍ਰਭ ਬਰਖਾਈ।
ਘੋਰਿ ਘੋਰਿ ਪ੍ਰਭ ਬਰਸਨ ਲਾਗੇ, ਨਾਨਕ ਭੀਗਹਿ ਸੰਤ ਸਭਾਗੈ ॥੬॥੨੬॥
੬੦੪੮੦੦੦ ਚਿਨਤੈ ਜੁਗਿ ਆਪਨਾ ਆਪਿ ਚੀਨਾ, ਆਪਨਾ ਖੇਲ ਆਪੇ ਹੀ ਕੀਨਾ।
ਗਗੈ ਗ੍ਰਿਹਿ ਕਾ ਸੰਜਮੁ ਕਰਿਆ, ਨਾਨਕ ਸੁਧਾਉ ਵਾਣਿ ਗਗਾ ਗੋਇ ਧਰਿਆ ॥੭॥੨੭॥
੫੮੧੮੦੦੦ ਨਿਰਭਿਆ ਜੁਗ ਨਿਰਭਉ ਨਿਰੰਕਾਰੁ, ਆਪੇ ਕਥਤਾ ਆਪੇ ਸੁਨਨਹਾਰ।
ਅੰਮ੍ਰਿਤ ਬਾਣੀ ਜਿਸੁ ਮਨਿ ਆਈ, ਸੁਧਾਉ ਵਾਣਿ ਨਾਨਕ ਮਿਤਿ ਪਾਈ ॥੮॥੨੮॥
੫੧੮੪੦੦੦ ਨਿਰੰਕਾਰ ਜੁਗ ਆਇਆ ਪ੍ਰਭੁ ਸੁਆਮੀ, ਸਭੁ ਕਛੁ ਜਾਨੈ ਅੰਤਰਿਜਾਮੀ।
ਕਿਰਣ ਦਿਸਟਿ ਨਿਰੰਕਾਰ ਰਹੰਤਾ, ਨਾਨਕ ਸੁਧਾਉ ਵਾਣਿ ਗਗਾ ਗੋਵੰਤਾ ॥੯॥੨੯॥
ਅਗੇ ਗਗੇ ਕੀ ਪਉੜੀ ਚਲੀ
ਗਗੈ ਗਨਤੀ ਸਭ ਮਿਟੈ ਗਿਆਨ ਬੀਚਾਰਹੁ ਮੀਤਿ, ਸਦਾ ਸਦਾ ਗੋਬਿਦ ਭਜਹੁ ਗਗਾ ਰਾਖਹੁ ਚੀਤਿ।
ਗੋਬਿੰਦ ਕੇ ਗੁਨ ਗਾਈਅਹਿ ਗਹਕਿ ਗਹਕਿ ਇਕ ਰੰਗਿ, ਨਾਨਕ ਨਵ ਜੁਗ ਰਵਿ ਰਹਿਆ ਗੋਬਿੰਦ ਗਗੈ ਸੰਗਿ ॥੧੦॥੩੦॥
ਧਿਆਉ ਗਗੈ ਕਾ ਨਿਬੜਿਆ। ੬੨੧੩੦੦੦੦ ਗਗੇ ਕਿਆ ਜੁਗਾ ਕਾ ਜੋੜ। ਸਧਾਉ ਵਾਣਿ ਵਿਚ ਗਗਾ ਕੀਤਾ। ਅਗੈ ਰਾਰਾ ਚਲਿਆ। ਅਤੀਤ ਵਾਣਿ ਵਿਚਿ ਕੀਤਾ ੪੭੪੨੦੦੦
ਸੈਲ ਜਗ ਇਕ ਸੈਲ ਬਨਾਇਆ, ਲਾਲ ਰਤਨੁ ਅੰਤਰਿ ਪਾਇਆ
ਰਾਮ ਨਾਮ ਜਪਿ ਸਭੁ ਦੁਖੁ ਗਇਆ, ਨਾਨਕ ਅਤੀਤ ਵਾਣਿ ਰਾਰਾ ਜਪਿ ਲਇਆ ॥੧॥੩੧॥
੪੩੨੦੦੦੦ ਪਸੂਆ ਜੁਗਿ ਹੋਇ ਰਹਿਆ ਅਜਾਨੁ, ਮੁਖਹੁ ਨ ਬੋਲੈ ਅੰਤਰਿ ਧਿਆਨ।
ਰਹੇ ਰਹਤ ਪਸੂਆ ਕੀ ਕੀਨੀ, ਨਾਨਕ ਅਤੀਤ ਵਾਣਿ ਮਹਿ ਸਭ ਬਿਧਿ ਚੀਨੀ ॥੨॥੩੨॥
੩੮੮੮੦੦੦ ਸੰਜਾਮ ਜੁਗਿ ਸੰਜਾਮਿ ਬਨਾਇਆ, ਦੀਨੀ ਭਗਤਿ ਨ ਬਿਆਪੀ ਮਾਇਆ।
ਪੰਚਿ ਮਾਰਿ ਚਿਤੁ ਹਰਿ ਸਿਉ ਰਾਖਿਆ, ਨਾਨਕ ਰਾਰੈ ਰਾਮੁ ਨਾਮੁ ਆਖਿਆ ॥੩॥੩੩॥
੩੪੫੬੦੦੦ ਅਕਿਰਤ ਜੁਗਿ ਅਕਿਰਤਘਨ ਮਾਰੇ, ਅਠਸਠਿ ਕੀਨੇ ਦੇਇ ਕਿਵਾਰੇ।
ਜਿਸ ਭਾਵੈ ਤਿਸੁ ਜੰਦੇ ਖੋਲੈ, ਨਾਨਕ ਅਤੀਤ ਵਾਣਿ ਮਹਿ ਸਤਿਗੁਰ ਟੋਲੈ ॥੪॥੩੪॥
੨੫੯੨੦੦੦ ਨਿਸੰਕ ਜੁਗ ਹੋਇ ਰਹਿਆ ਨਿਸੰਕਾ, ਜਪੀਐ ਹਰਿ ਹਰਿ ਮਿਟਹਿ ਕਲੰਕਾ।

ਰਾਮ ਨਿਰੰਜਨ ਅੰਤਰਿ ਜਾਨਿਆ, ਨਾਨਕ ਅਤੀਤ ਵਾਨਿ ਰਾਰੇ ਮਨੁ ਮਾਨਿਆ ॥੫॥੩੫॥
੨੫੬੪੦੦੦ ਸਲੋਕ ਜੁਗ ਬਹਿ ਕਰਤਾ ਸਲੋਕਾ, ਦੀਨੀ ਭਗਤਿ ਨਾਮੁ ਦਾਨੁ ਏਹੁ ਥੋਕਾ।
ਕਹ ਨਾਨਕ ਏਹੁ ਅਚਰਜ ਕੀਨਾ, ਅਤੀਤ ਵਾਨਿ ਮਹਿ ਰਾਰਾ ਚੀਨਾ ॥੬॥੩੬॥
੨੩੪੫੦੦੦ ਤਰਲ ਜੁਗਿ ਤਿਹੁ ਮਾਹਿ ਪਰਧਾਨੁ, ਪੋਚਾ ਸੇਤੀ ਰਾਸਿ ਮਨ ਮਾਨੁ।
ਨਉਂ ਗ੍ਰਿਹ ਜਪਤੇ ਅਵਰੁ ਸਤਾਈ, ਨਾਨਕ ਅਤੀਤ ਵਾਣਿ ਐਸੀ ਮਿਤਿ ਪਾਈ ॥੭॥੩੭॥
੨੨੫੬੦੦੦ ਖਲਲੁ ਜੁਗਿ ਖਲਲ ਪ੍ਰਭ ਕਰਿਆ, ਧਰਨਿ ਅਡਾਨੁ ਕਲਾ ਕਰਿ ਧਰਿਆ।
ਕਹੁ ਨਾਨਕ ਖਲਲੁ ਪ੍ਰਭ ਕੀਨਾ, ਆਰੰਭ ਜੁਗ ਕਾ ਆਹਰੁ ਕੀਨਾ ॥੮॥੩੮॥
੨੧੬੦੦੦੦ ਅਰੰਭ ਜੁਗ ਆਹਰੁ ਕਰਾਏ, ਬ੍ਰਹਮਾ ਬਿਸਨੁ ਮਹੇਸੁ ਉਪਾਏ।
ਰਚਨੀ ਗਨਤੀ ਗਨੀ ਨ ਜਾਈ, ਨਾਨਕ ਅਰੰਭ ਜਗ ਕੀ ਕਥਾ ਸੁਨਾਈ ॥੯॥੩੯॥
ਅਗੈ ਰਾਰੇ ਕੀ ਪਉੜੀ ਚਲੀ
ਰਾਰੇ ਰਾਮ ਨਾਮੁ ਜਪਿ ਨਾਮੁ ਰੀਨ ਹੋਵਹਿ ਸਭ ਚਰਨਾ, ਰਿਦਾ ਨਿਵਾਵਹੁ ਏਕੋ ਬੁਝਹੁ ਕਹਾ ਬਿਚਾਰਹੁ ਵਰਨਾ।
ਵਰਨੁ ਅਵਰਨੁ ਆਪੇ ਕੀਏ ਸਭ ਮਹਿ ਆਪੇ ਬਸਿਆ, ਨਾਨਕ ਨਉਂ ਜੁਗ ਆਪਿ ਪ੍ਰਭੁ ਰਾਰੇ ਸੰਗਿ ਰਸਿਆ ॥੧੦॥੪੦॥
ਧਿਆਉ ਰਾਰੇ ਕਾ ਨਿਬੜਿਆ। ੨੮੨੨੩੦੦੦ ਰਾਰੇ ਕਿਆ ਜੁਗਾ ਕਾ ਜੋੜ। ਅਤੀਤ ਵਿਚਿ ਰਾਰਾ ਕੀਤਾ। ਅਖਰ ਅਖਰ ਕਾ ਜੋੜ। ਮਿਰਜਾਦਾ ਨਵਾਂ ਨਵਾ ਜੁਗਾਂ ਕਾ ਜੋੜ ਸੰਪੂਰਨ ਸਹੀ। ੧੩੭੪੩੨੦੦੦ ਵਾਵੇ ਕਾ ਜੋੜ ੯੭੯੧੪੦੦੦ ਹਾਹੇ ਕਾ ਜੋੜ ੬੨੧੩੦੦੦੦ ਰਾਰੇ ਕਾ ਜੋੜ ॥ ੨੮੨੨੩੦੦੦ ਰਾਰੇ ਕਾ ਜੋੜ। ੩੨੫੬੯੯੦੦੦ ਵਾਹਗੁਰੂ ਕਾ ਜੋੜ ਆਇਆ ੩੬ ਜੁਗ ਧੁੰਧੂਕਾਰ ਹੋਇ ਮਕੇ ਅਗੈ ਚਾਰਿ ਜੁਗ ਚਲੇ। ੪ ਚਹੁ ਜੁਗਾ ਕਾ ਵਰਤੰਤ ਚਲਿਆ ॥
੧੭੨੮੦੦੦ ਸਤਿਜੁਗ ਸਤੁ ਸੰਤੋਖ ਉਪਾਇਆ, ਸਤਿ ਸਤਿ ਕਰਿ ਸਾਸੁ ਕਮਾਇਆ।
ਸਤੁ ਧਰਮੁ ਦੁਇ ਅੰਤਰਿ ਮਾਨੇ, ਨਾਨਕ ਸਤਿਜੁਗਿ ਬੋਲੈ ਗਿਆਨੇ ॥੧॥੪੧॥
੧੨੯੬੦੦੦ ਤ੍ਰੇਤੇ ਜੁਗ ਤ੍ਰੈ ਗੁਨ ਪ੍ਰਗਟਾਨੇ, ਸਤੁ ਧਰਮ ਆਨਿ ਰਖਿਆ ਸਮਾਨੇ।
ਹਿਸੇ ਤੀਨ ਸਭੇ ਕੁਛ ਰਹਿਆ, ਨਾਨਕ ਤ੍ਰੇਤੈ ਜੁਗਿ ਇਉ ਕਹਿਆ ॥੨॥੪੨॥
੮੬੪੦੦੦ ਦੁਆਪੁਰ ਜੁਗ ਮਹਿੰ ਦੁਇ ਚਿਤ ਕੀਨੇ, ਲੁਵਣੁ ਗਾਹਣੁ ਦੁਇ ਵੇਕੀ ਕੀਨੇ।
ਸਾਸ ਮਾਸੁ ਨਿਸ ਰੈਨ ਉਪਾਏ, ਨਾਨਕ ਦੁਆਪਰਿ ਆਖਿ ਸੁਣਾਏ ॥੩॥੪੩॥
੪੩੨੦੦੦ ਕਲਜੁਗ ਮਹਿ ਸਭ ਕਲਾ ਘਟਾਈ, ਬੀਜੈ ਬੀਜ ਤਾਂ ਕਰਮੀ ਖਾਈ।
ਕਲੀਕਾਲ ਮਹਿੰ ਕੋਈ ਸਾਧੂ ਰਹਤਾ, ਕਹੁ ਨਾਨਕ ਕਲਿਜੁਗ ਇਉ ਕਹਤਾ ॥੪॥੪੪॥
ਚੰਹੁ ਜੁਗਾਂ ਕਾ ਜੋੜ ੪੩੨੦੦੦੦ ਸਤਜੁਗ, ਤ੍ਰੇਤਾ ਦੁਆਪਰ ਕਲਿਜੁਗ ਚੰਹੁ ਜੁਗਾ ਕਾ ਜੋੜ ਆਇਆ। ਆਗੈ ਚਹੁੰ ਅਖਰਾ ਕਾ ਜੋੜ।
ਚੰਹੁ ਵਾਰੀਆ ਦੀ ਕੀਮਤਿ ਜਾਨੈ, ਚਾਰਿ ਅਖਰ ਦਰਗਹ ਪਰਧਾਨੇ।
ਵਵਾ ਹਾਹਾ ਗਗਾ ਰਾਰਾ, ਅਖਰ ਗਰਮਖਿ ਖਰੇ ਪਿਆਰਾ।
ਆਪੇ ਗੁਰਮਖਿ ਆਪੇ ਸਿਖਿਆ, ਨਾਨਕ ਵਾਹਗਰ ਕਰਿ ਰਖਿਆ ॥੪੫॥
ਚਾਲੀਹ ਜੁਗ ਚਾਰਿ ਅਖਰ ਮਥਿਆ, ਅਗੈ ਨਾਨਕ ਕਾ ਨਾਉ ਕਿਆ ਧਰਦਾ ਆਇਆ।
ਨਾਨਕ ਕਿਉਂ ਕਰਿ ਨਾਉਂ ਧਰਾਇਆ, ਵਾਹਗਰ ਕਿਉਂ ਕਰਿ ਜਪਾਇਆ।

ਕਾਲਿ ਮਾਹਿੰ ਕਿਉਂਕਰਿ ਪ੍ਰਗਟਾਇਆ ॥੪੬॥
ਨੰਨਾ ਨਵ ਨਵ ਜੁਗ ਨਵ ਨੇਹ ਨਿਹਾਰੈ ਨੀਤਿ ਨੰਨਾ ਨੰਨਾ ਹੋਇ ਰਹਿਆ ਨਾਰਾਇਣ ਸੰਗਿ ਪ੍ਰੀਤਿ।
ਨਾਨਾ ਬਿਧਿ ਲਖਿਆ ਨ ਜਾਇ ਨੀਕੀ ਹੀ ਤੇ ਨਾਨੁ।
ਨਾਨਕ ਕਉ ਜਬ ਹਰਿ ਮਿਲੇ ਤਬ ਨਾਨਕ ਰਖਿਆ ਨਾਮੁ ॥੪੭॥
ਸਸਾ ਸਤਿਗੁਰੁ ਮੰਧਿ ਕੀਨਾ, ਸਤਿ ਸਤਿ ਬਹਿ ਆਪ ਹੀ ਚੀਨਾ।
ਨਾਰਦ ਕਉ ਲੇ ਸਾਸਤ੍ਰ ਦੀਆ, ਨਾਰਦੁ ਸਤਿ ਸਤਿ ਕਰਿ ਲੀਆ।
ਨਾਰਦ ਸਤਿਜੁਗ ਭਗਤਿ ਕਮਾਈ, ਸਤਿ ਸਤਿ ਕਰਿ ਹਰਿ ਲਿਵ ਲਾਈ ॥੪੮॥
ਤਤਾ ਤ੍ਰੇਤੈ ਜੁਗ ਹੈ ਪਰਧਾਨ, ਤ੍ਰੈ ਗੁਨ ਪਰਗਟੇ ਏਕੈ ਸਮਾਨੁ।
ਨਲ ਕੰਸੁ ਲੈ ਨਾਮੁ ਭਗਤਿ ਕਮਾਈ, ਤ੍ਰੇਤੈ ਜੁਗ ਕੀ ਕਥਾ ਸਣਾਈ ॥੪੯॥
ਦੁਆਪਰੁ ਜਗਿ ਕਾਮੁ ਕ੍ਰੋਧ ਦੁਇ ਮਾਰੇ, ਕੀਨੀ ਭਗਤਿ ਹਰਿ ਕੇ ਦੁਆਰੇ।
ਨਿਰੰਕੰਠ ਭਗਤੁ ਲੈ ਨਾਮੁ ਧਰਾਇਆ, ਦੁਆਪੁਰ ਜੁਗ ਮਹਿ ਹਰਿ ਨਾਮੁ ਕਮਾਇਆ ॥੫੦॥
ਕਲਜੁਗ ਮਹਿ ਕੀਰਤਨ ਪਰਧਾਨੁ, ਗਿਆਨੁ ਸ੍ਰੇਸਟ ਉਤਮ ਇਨਸਾਨ।
ਕਲ ਮਹਿ ਨਾਨਕ ਨਾਮ ਧਰਾਇਆ, ਵਾਹਿਗੁਰੂ ਕਾ ਮੰਤ੍ਰ ਜਪਾਇਆ ॥੫੧॥

ਚਾਲੀਹਾਂ ਜੁਗਾ ਕੀ ਮਿਰਜਾਦਾ ਸਭੁ ਲਿਖੀਆ ਵਾਹਗੁਰੂ ਕੀ ਮਿਤਿ। ਅਗੇ ਵਾਹਗੁਰੂ ਕਾ ਜੋੜ ਹੈ। ੧੩੬੦੭੮੦੦੦ ਸਹਿਜ ਵਾਣਿ ਕਾ ਜੋੜ—ਵਾਵਾ, ੯੬੩੩੨੦੦ ਸੰਜਮ ਵਾਣਿ ਦਾ ਜੋੜ—ਹਾਹਾ, ੬੨੧੩੦੦੦੦ ਸੁਪਾਉ ਵਾਣਿ ਕਾ ਜੋੜ—ਗਗਾ, ੨੮੨੨੩੦੦੦ ਅਤੀਤ ਵਾਣਿ ਦਾ ਜੋੜ-ਰਾਰਾ। ੧੭੨੮੦੦੦ ਸਤਿਜੁਗ ਕਾ ਜੋੜ, ੧੨੯੬੦੦੦ ਤ੍ਰੇਤੇ ਕਾ ਜੋੜ, ੮੬੪੦੦੦ ਦੁਆਪੁਰ ਕਾ ਜੋੜ, ੪੩੨੦੦੦ ਕਲਿਜੁਗ ਕਾ ਜੋੜ।[4]

੩੩੦੦੮੪੦੦੦ ਚਾਲੀਹਾਂ ਜੁਗ ਜੁਗਾਵਲੀ ਕਾ ਜੋੜ ਆਇਆ।

ਝੰਡੇ ਬਾਢੀ ਕੀ ਮਿਰਜਾਦਾ। ਸਹਜਿ ਵਾਣਿ ਕੀ ਮਿਰਜਾਦਾ। ਸੰਜਮ ਵਾਣਿ ਦੀ ਮਿਰਜਾਦਾ। ਸੁਪਾਉ ਵਾਣਿ ਕੀ ਮਿਰਜਾਦਾ। ਅਤੀਤ ਵਾਣਿ ਕੀ ਮਿਰਜਾਦਾ। ਸਤਿਜੁਗ ਕੀ ਮਿਰਜਾਦਾ। ਤ੍ਰੇਤੇ ਜੁਗ ਕੀ ਮਿਰਜਾਦਾ। ਦੁਆਪੁਰ ਜੁਗ ਕੀ ਮਿਰਜਾਦਾ। ਕਲਿਜੁਗ ਕੀ ਮਿਰਜਾਦਾ। ਵਾਹਗੁਰੂ ਕੀ ਮਿਹਨਤਿ ਹੋਈ। ਆਦਿ ਬਿਸਹਰ ਦੇਸ ਕਾ ਨਗਰ ਛੁਟਘਾਟ ਕਾ ॥੫੧॥੧॥੨੬॥

ਧਿਆਉ ਲਿਖਿਆ ਜੁਗਾਵਲੀ ਕਾ ਪਉੜੀਆਂ 51 ਇਕਵੰਜਹ ਕਾ ਧਿਆਉ ਛਬੀਸਵਾਂ।

4 ਚਾਰ ਲਖ ਸਤਾਈ ਹਜ਼ਾਰ ਦੂਇ ਸੈ ਪੈਹਟਿ (ਇਹ ਸਤਰ ਗੁ. ਨ. ਦੇ ਨੰ 944 ਪਤਰਾ 285 ਉਤੇ ਸੱਜੇ ਪਾਸੇ ਹਾਸ਼ੀਏ ਵਿਚ ਲਿਖੀ ਮਿਲਦੀ ਹੈ)।

## 27

# ਰਾਗ ਰਾਮਕਲੀ ਮਹਲਾ[1] ੧—ਵਾਹ ਵਾਹ ਕਾ

*੧ੴ ਸਤਿਗੁਰ ਪ੍ਰਸਾਦਿ*

***ਸਲੋਕ***[2] ਵਾਹ ਵਾਹ ਜਿਨਾਂ ਸਿਵਰਿਆ ਸੇ ਪਰਵਾਣ ਭਏ।
ਨਾਨਕ ਸਚੀ ਸਿਫਤਿ ਸਿਉਂ ਭਉਜਲਿ ਲੰਘ ਗਏ।

***ਪਉੜੀ*** ਨਾ ਤਦਿ ਬਰਨੁ ਚਿਹਨੁ ਨਹੀ ਦੇਹੀ, ਨਾਹਿ ਸੁਰਤਿ ਸਬਦੁ ਕੋਈ ਪਾਸ ਸੁਦੇਹੀ[3]।
ਨਾ ਤਦਿ ਮਾਤ ਪਿਤਾ ਭਾਈ ਸੁਤ ਦਾਰਾ, ਤਦਿ ਤੂੰ ਕਹਾ ਰਹਤ ਨਿਰੰਕਾਰਾ।
ਤਦਿ ਬੰਧਾ[4] ਦੇਹ ਨ ਕੀਆ ਪਉਨਾ, ਤਹਾਂ ਨਰਕ ਸੁਰਗ ਤਦਿ ਪਰਤਾ ਕਉਨਾ
ਤਦਿ ਆਬ ਖਾਕ ਆਤਿਸ ਨਹੀਂ ਧਾਰੇ, ਨਰਕ ਸੁਰਗ ਤਦਿ ਕਉਣ ਸਿਧਾਰੇ।
ਤਦਿ ਹਾਡ ਮਾਸ ਨਾਰੀ ਨਹਿ ਚਾਮੁ, ਤਦਹੁੰ ਧਿਆਈਐ ਕਉਨੈ ਰਾਮ।
ਨਿਰੰਕਾਰ ਕੀ ਅਕਥ ਕਹਾਨੀ, ਨਾਨਕ ਬਿਸਮ ਭਇਆ ਹੈਰਾਨੀ ॥੧॥
ਧੁੰਧੂਕਾਰ ਮਹਾ ਅੰਧਿਆਰ, ਧੰਧਕਾਰ ਨ ਕੀਆ ਪਸਾਰ।
ਧੁੰਧੂਕਾਰ ਨ ਪਾਣੀ ਪਓਣ, ਧੰਧਕਾਰ ਨ ਸਿਆਣਪ ਸਓਣ।
ਧੁੰਧਕਾਰ ਨ ਬੇਦ ਪੁਰਾਨਾ, ਨਾਹਿ ਕੋ ਸਰਤਾ ਨ ਕੋ ਸਿਆਨਾ।
ਧੁੰਧੂਕਾਰ ਕਤੇਬ ਨ ਬੇਦ, ਧੰਧੂਕਾਰ ਬ੍ਰਹਮ ਨ ਭੇਦ।
ਨ ਤਦਿ ਚੰਦੁ ਨਾਦ ਸੁਵਾਦਾ[5] ਵਰਨ ਦੇਹ ਉਪਾਈ, ਨਾਨਕ ਕੀਮਤਿ ਕਹੀ ਨ ਜਾਈ ॥੨॥
ਨ ਤਦਿ ਚੰਦੁ ਨਹੀਂ ਸੀਤਲਾਈ, ਨ ਤਦਿ ਸੂਰਜ ਕਿਰਣਿ ਬਢਾਈ।
ਨ ਤਦਿ ਗਗਨ ਨ ਕੀਏ ਤਾਰਾ, ਨਾ ਤਦਿ ਧਰਤੀ ਨਹੀਂ ਕੀਆ ਪਸਾਰਾ।
ਨਾ ਜਲ ਬੰਧੁਪ ਨ ਪਉਣ ਉਪਾਇਆ, ਨਾ ਤਦਿ ਬ੍ਰਹਮ ਨ ਕੀਨੀ ਮਾਇਆ
ਕਵਨ ਰੂਪ ਹਿਰਦੇ ਮਹਿ ਧਾਰਉ, ਨਾਨਕ ਅਕਥ ਕਥਾ ਕਾ ਕਿਆ ਬੀਚਾਰਉਂ ॥੩॥

---

1 ਸ ਸ ਵਿਚ ਅਧਿਆਇ ਦੇ ਆਰੰਭ ਵਿਚ ਵਾਰਤਕ ਦੀਆਂ ਕੁਝ ਸਤਰਾ ਹਨ। ਵਾਰਤਕ ਭਾਗ ਪੰਜ ਨੰ 765 ਅਤੇ ਸ ਪ ਲ. 2884 ਵਿਚ ਨਹੀਂ ਹੈ।
2 ਇਹ ਸਲੋਕ ਸ ਪ ਲ ਨੰ 2884 ਵਿਚ ਨਹੀਂ ਹੈ.
3 ਪਾ ਸਣੇਈ (ਸ ਪ ਲ ਨੰ 2884)
4 ਪਾ: ਬਾਂਧਿਆ (ਉਹੀ)
5 ਪਾ ਨਾਦ ਬਿੰਦ ਸੇਵਕ (ਸ ਪ ਲ. ਨੰ 671)

ਧੁੰਧੂਕਾਰਿ ਸੁੰਨ ਜਬ ਹੋਤਾ, ਊਹਾ ਕਵਨੁ ਸਚੇਤ ਕਵਨ ਪੈ ਸੋਤਾ।
ਤਬ ਪੀਰ ਪਕੰਬਰ ਦੇਵ ਨ ਥਾਨਾ, ਨਾ ਕੋ ਬਹਿ ਕੈ ਕਥੈ ਗਿਆਨਾ।
ਨਹਿ ਮਨਿ ਜਨ ਸਨਕਾਦਿਕ ਜੋਗੀ, ਤਦਿ ਨਾ ਕੋ ਬਿਆਪਕ ਨਾ ਕੋ ਭੋਗੀ।
ਤਦਿ ਨਾ ਕੋ ਰਾਜਾ ਨ ਕੋ ਮਹਤਾ, ਨਾਨਕ ਤਦਿ ਨਾ ਕੋ ਘਾਟਿ ਨ ਕੋਈ ਬਹਤਾ ॥੪॥
ਲੋਹ ਕਲਮ ਨਹ ਸਿਆਹ ਸੁਪੇਦੀ, ਤਦਿ ਨਾ ਬੀਚਾਰੀ ਨਾ ਕੋ ਭੇਦੀ।
ਬਿਸਨੁ ਮਹੇਸ ਬ੍ਰਹਮ ਨ ਕਹੀਜੈ, ਤਦਿ ਨ ਕੋ ਉਪਜਿ ਨਾਹਿ ਮਰੀਜੈ।
ਓਪਤਿ ਖਪਤ ਤਦਿ ਕਛੂ ਨ ਧਾਰੀ, ਕਹੁ ਨਾਨਕ ਏਹਾ ਕਥਾ ਨ ਜਾਇ ਬੀਚਾਰੀ ॥੫॥
ਤਦਿ ਨਹਿ ਕੀਨੇ ਆਦਮ ਹਵਾ। ਤਦਿ ਸਿਵ ਸਕਤੀ ਨ ਕੀਨੇ ਦਿਵਾ
ਕੁਰਾਣ ਕਤੇਬ ਨਾ ਮਹਿ ਸੁਪਾਰੇ, ਤਦਿ ਬਾਂਗ ਬੁਲੇਲ ਨਾ ਸੁਨਨੈ ਹਾਰੇ।
ਤਦਿ ਮਹੰਮਦ ਕਲਮਾ ਰਾਸਿ ਨ ਕੀਨੇ, ਤਦਿ ਚਾਰਿ ਕੁਰਾਨ ਕਹਹੁ ਕਿਨਿ ਦੀਨੇ।
ਤਦਿ ਦੁਆਇ ਸਲਾਮ ਨਿਵਾਜ ਨ ਕੋਇ, ਨਾਨਕ ਧੁੰਧੂਕਾਰ ਸੁਰਤਿ ਨ ਲੋਇ ॥੬॥
ਨਾ ਤਦਿ ਗੁਰੂ ਨ ਸਿਖ ਨ ਸਾਖੀ, ਸਚਿ ਸੰਜਮੁ ਜੁਗਤਿ ਕਹਾਂ ਲੈ ਰਾਖੀ
ਨਾ ਤਦਿ ਹੋਮ ਜਗ ਇਸਨਾਨਾ, ਗਊ ਗਾਇਤਰੀ ਨ ਬੇਦ ਪੁਰਾਨਾ।
ਤਦਿ ਨਾ ਕੋ ਸੁਰਤਾ ਨਾ ਕੋ ਬਕਤਾ, ਨਾ ਕੋਈ ਨਿਬਲ ਨਾ ਕੋਇ ਸਕਤਾ।
ਤਦਿ ਅਪਨਾ ਵਰਨੁ ਚਿਹਨ ਨਹੀਂ ਕੀਨਾ, ਨਾਨਕ ਧੁੰਧੂਕਾਰ ਨਹਿ ਕੁਛ ਦ੍ਰਿਸਟੀਨਾ ॥੭॥
ਨਾ ਤਦਿ ਪੁਰਖ ਨ ਕੀਨੀ ਨਾਰੀ, ਨਾ ਤਦਿ ਓਪਤਿ ਖਪਤਿ ਨ ਸਾਰੀ।
ਨਾ ਕੋ ਸਾਹ ਨਾ ਕੋ ਭਿਖਾਰੀ, ਨਾ ਕਿਛੁ ਚੋਪੜ ਕੀਨੀ ਸਾਰੀ।
ਨਾ ਕੋ ਰਾਇ ਨ ਰੰਕ ਕਹਾਵੈ, ਤਦਿ ਨਾ ਕੋ ਮਕਤਾ ਨਾ ਨਰਕਿ ਸਿਧਾਵੈ
ਤਦਿ ਬਾਲਕ ਬਿਰਧਿ ਨ ਹੋਤਾ ਕੋਈ, ਤਦਿ ਨਹਿ ਨਿਹਸੰਸ ਨ ਸਹੰਸੈ ਹੋਈ।
ਇਹੁ ਅਗਮ ਕਥਾ ਕਛ ਲਖੀ ਨ ਜਾਈ, ਨਾਨਕ ਜਿਸੁ ਕਿਰਪਾ ਤਿਸੁ ਦੇਖਿ ਦਿਖਾਈ ॥੮॥
ਅਮਿਤਾ ਸਾਹਿਬੁ ਮਿਤਿ ਨਹੀ ਆਵੈ, ਅਕਲ ਨਿਰੰਜਨ ਕਲ ਨਾਹਿ ਦਿਖਾਵੈ।
ਅਪਰ ਅਪਾਰ ਪਾਰੁ ਨਹਿ ਪਾਵੈ, ਰੂਪੁ ਨ ਵਰਨੁ ਕਵਨ ਵਿਧਿ ਧਿਆਵੈ।
ਧੰਧਕਾਰ ਅਤਿ ਗਹਿਰ ਗੰਭੀਰ, ਨਾਨਕ ਲਖਿਆ ਨ ਜਾਇ ਬਹੁਤ ਬਿਸਬੀਰ ॥੯॥
ਅੰਡਜ ਜੇਰਜ ਉਤਭੁਜ ਨਹਿ ਸੇਤਾ, ਤਾਗਿ ਸਿਰਤਿ ਹੀਆ ਨਹਿ ਹੋਤਾ[6]।
ਤਦਿ ਨਾ ਕਛੂ ਸੁਨਤਾ ਨ ਕਛੂ ਕਹਤਾ, ਅਪਰੰਪਰ ਨਿਰਬਾਣ ਬਿਧਾਤਾ।
ਤਦਿ ਅਪਨਾ ਆਪ ਨਾ ਸਾਜਿ ਸਵਾਰਿਆ, ਨਾਨਕ ਜਾਤਿ ਵਰਨ ਨਹਿ ਰੂਪ ਬਿਚਾਰਿਆ ॥੧੦॥
ਕਵਨ ਰੂਪ ਤੇਰਾ ਅਰਾਧਉ, ਕਵਨ ਜੋਗ ਕਾਇਆ ਲੈ ਸਾਧਿਉ।
ਕਵਨ ਤਤ ਲੈ ਤਤ ਬਿਚਾਰਿਉ, ਕਵਨ ਧਿਆਨ ਤੁਧ ਅੰਤਰ ਧਾਰਉਂ।
ਧਿਆਨ ਰੂਪ ਤਤ ਜੋਗੁ ਨ ਪਾਈਐ, ਨਾਨਕ ਅਚਰਜ ਪੁਰਖ ਕਉਨ ਬਿਧਿ ਧਿਆਇਐ ॥੧੧॥
ਜਬ ਏਕੰਕਾਰ ਅਕੇਲਾ ਹੋਤਾ, ਸਾਸ ਮਾਸ ਤਬ ਕਛੂ ਨ ਹੋਤਾ।
ਦੇਹਰੀ ਹੋਤੀ ਨ ਹੋਤੇ ਪਰਾਨਾ, ਤਬ ਬੋਲਨਹਾਰ ਕਹਾ ਕਹਾ ਸਮਾਨਾ।
ਬੋਲਨਹਾਰ ਪਵਨ ਕੀ ਨਿਆਈ, ਨਾਨਕ ਅਹਿਨਿਸ ਵਹੈ ਕਛੁ ਸੂਝ ਨ ਪਾਈ[7] ॥੧੨॥

---

6 ਪਾ: ਤਾਪ ਸਿਰਾਰਿ ਹੀਲਾ ਨਹੀਂ ਹੋਤ (ਸ ਪ ਲ 2884)

7 ਇਹ ਬੰਦ ਸ ਪ ਲ 2884 ਵਿਚ ਵਾਧੂ ਹੈ ਸ. ਪ ਲ ਨੰ 671 ਵਿਚ ਨਹੀਂ ਹੈ

ਤਦਿ ਅਪਨਾ ਆਪੁ ਹੀ ਓਪਾਇਆ, ਨਾ ਕਿਛੁ ਤੇ ਕਿਛੁ ਕਰ ਦਿਖਲਾਇਆ
ਜਬ ਅਪਨੇ ਪ੍ਰਾਣ ਪਿੰਡ ਕੀ ਜਾਨੀ, ਤਬ ਪ੍ਰਗਟੀ ਵਾਹ ਵਾਹ ਕੀ ਬਾਨੀ।
ਵਾਹ ਵਾਹ ਕਾ ਅਗਮ ਵੀਚਾਰ, ਜਿਸ ਸਿਉਂ ਪਰਚਿ ਰਹਿਆ ਨਿਰੰਕਾਰੁ।
ਜਬ ਅਪੁਨਾ ਆਪੁ ਓਪਾਇ ਪਤੀਨਾ, ਤਬ ਨਾਨਕ ਵਾਹ ਵਾਹ ਸਿਉ ਭੀਨਾ ॥੧੩॥
ਤਹਿ ਵਾਹ ਵਾਹ ਕੀਨਾ ਪਰਧਾਨੁ, ਤਹਿ ਵਾਹ ਵਾਹ ਕਾ ਅਗਮ ਨੀਸਾਨੁ।
ਤਹਿ ਵਾਹ ਵਾਹ ਕਾ ਸਿਮਰਣ ਭਾਰਾ, ਤਹਿ ਵਾਹ ਵਾਹ ਕਾ ਬੜਾ ਪਸਾਰਾ।
ਤਹਿ ਵਾਹ ਵਾਹ ਕੀ ਮਹਿਮਾ ਨੀਕੀ, ਤਹਿ ਵਾਹ ਵਾਹ ਆਲਮ ਹੈ ਜੀ ਕੀ।
ਤਹਿ ਵਾਹ ਵਾਹ ਸੋਂ ਆਪਿ ਪਰਚਿਆ, ਤਹਿ ਨਾਨਕ ਵਾਹ ਵਾਹ ਸੋ ਆਪੇ ਰਚਿਆ ॥੧੪॥
ਤਹਿ ਵਾਹ ਵਾਹ ਕਾ ਅਚਰਜ ਰੂਪੁ, ਤਹਿ ਵਾਹ ਵਾਹ ਕਉ ਕੀਆ ਅਨਪ।
ਤਹਿ ਵਾਹ ਵਾਹ ਸੋ ਹਰਿ ਪ੍ਰਭੁ ਰਾਤਾ, ਤਹਿ ਵਾਹ ਵਾਹ ਸਿਉਂ ਬੈਠਿ ਉਠਾਤਾ।
ਤਹਿ ਵਾਹ ਵਾਹ ਕਿਨੁ ਅਵਰੁ ਨ ਬੀਆ, ਤਹਿ ਵਾਹ ਵਾਹ ਕਾ ਸਿਮਰਨ ਕੀਆ।
ਕਰਿ ਵਾਹ ਵਾਹ ਧਰਿ ਗਗਨ ਬਿਛੋਰੀ, ਨਾਨਕ ਵਾਹ ਵਾਹ ਕੀ ਅਗਮ ਹੈ ਡੋਰੀ ॥੧੫।
ਤਹਿ ਵਾਹ ਵਾਹ ਸੋਂ ਰਾਤਾ ਸੁਆਮੀ, ਤਹਿ ਵਾਹ ਵਾਹ ਕੀ ਅਰਥ ਕਹਾਨੀ।
ਤਹਿ ਵਾਹ ਵਾਹ ਪ੍ਰਭੁ ਕਾ ਪਰਚਾਓ, ਤਹਿ ਵਾਹ ਵਾਹ ਸਿਉਂ ਬਨਿਆ ਸਆਉ
ਤਹਿ ਵਾਹ ਵਾਹ ਸਿਮਰਨ ਪ੍ਰਭਿ ਕੀਨਾ, ਪ੍ਰਭੁ ਵਾਹ ਵਾਹ ਸਿਓਂ ਸਹਜਿ ਪਤੀਨਾ।
ਪ੍ਰਭੁ ਵਾਹ ਵਾਹ ਬਿਨੁ ਨਿਮਖ ਨ ਰਹਤਾ, ਤਹਿ ਨਾਨਕ ਵਾਹ ਵਾਹ ਪ੍ਰਭੁ ਕਹਤਾ ॥੧੬॥
ਜਬ ਧਰਣਿ ਅਕਾਸ ਕਛ ਨਹਿ ਕੀਆ, ਤਬ ਪ੍ਰਭੁ ਵਾਹ ਵਾਹ ਮਥਿ ਲੀਆ।
ਚੰਦ ਸੂਰਜ ਨਹਿ ਕੀਆ ਉਜਾਰਾ, ਤਬ ਵਾਹ ਵਾਹ ਪ੍ਰਭੁ ਮਨ ਮਹਿ ਧਾਰਾ।
ਤਬ ਪਉਣ ਨ ਪਾਣੀ ਖਾਕੁ ਨ ਤੇਜ, ਤਬ ਵਾਹ ਵਾਹ ਕਾ ਕੀਆ ਬੰਧੇਜੁ।
ਵਾਹ ਵਾਹ ਕੀਨਾ ਨਿਰਬਾਣੁ, ਨਾਨਕ ਵਾਹ ਵਾਹ ਹੈਰਾਨੁ ॥੧੭॥
ਵਾਹ ਵਾਹ ਕੀ ਬੜੀ ਹੈਰਾਨੀ, ਵਾਹ ਵਾਹ ਕੀ ਮਿਤਿ ਨਹਿ ਜਾਨੀ,
ਤਹਿ ਵਾਹ ਵਾਹ ਕਾ ਅਗਮ ਬੀਚਾਰੁ, ਤਹਿ ਵਾਹ ਵਾਹ ਕਾ ਅੰਤੁ ਕਾ ਪਾਰੁ।
ਤਹਿ ਵਾਹ ਵਾਹ ਊਚੇ ਤੇ ਊਚਾ, ਤਹਿ ਵਾਹ ਵਾਹ ਕਉਂ ਕੋ ਨ ਪਹੂਚਾ,
ਵਾਹ ਵਾਹ ਮਤਿ ਧੁੰਧਕਾਰਿ, ਨਾਨਕ ਆਪੇ ਜਪਿਆ ਪਿਆਰਿ ॥੧੮॥
ਨਹਿ ਕਛੁ ਦੂਜਾ ਪ੍ਰਭੁ ਏਕੰਕਾਰ, ਤਬ ਵਾਹ ਵਾਹ ਕਾ ਕਰਤ ਅਹਾਰੁ।
ਤਬ ਵਾਹ ਵਾਹ ਸਿਉਂ ਅਕਥੁ ਕਹਾਨੀ, ਤਬ ਪ੍ਰਭੁ ਰਹਤਾ ਮਹਾ ਨਿਰਬਾਨੀ।
ਤਬ ਵਾਹ ਵਾਹ ਸਿਉਂ ਹਰਿ ਠਹਰਾਇਆ, ਅਤਿ ਅਤੀਤੁ ਵਾਹ ਵਾਹ ਰੀਝਾਇਆ
ਵਾਹ ਵਾਹ ਰੀਝਾਇਆ ਆਪਿ, ਨਾਨਕ ਵਾਹ ਵਾਹ ਤਹਿ ਰਹਿਆ ਬਿਆਪਿ ॥੧੯॥
ਤਹਿ ਵਾਹ ਵਾਹ ਹੀ ਜਪ ਤਪੁ ਪੂਜਾ, ਤਹਿ ਵਾਹ ਵਾਹ ਬਿਨੁ ਅਵਰੁ ਨ ਦੂਜਾ ॥
ਵਾਹ ਵਾਹ ਸਿਮਰਨ ਅਰ ਸੇਵਾ, ਤਹਿ ਵਾਹ ਵਾਹ ਬਿਨੁ ਅਵਰ ਨ ਦੇਵਾ।
ਤਹਿ ਵਾਹ ਵਾਹ ਲਾਗੀ ਧੁਨਿ ਤਾਰੀ, ਤਹਿ ਵਾਹ ਵਾਹ ਕੀ ਕਥਾ ਨਿਆਰੀ।
ਤਹਿ ਵਾਹ ਵਾਹ ਕੀਰਤਨ ਜਸੁ ਗਾਈਐ, ਨਾਨਕ ਵਾਹ ਵਾਹ ਬਿਨੁ ਕਛੁ ਨ ਦ੍ਰਿਸਟਾਈਐ ॥੨੦॥
ਕਰਿ ਵਾਹ ਵਾਹ ਕੀਨਾ ਓਂਕਾਰ, ਵਾਹ ਵਾਹ ਕਰਿ ਕੀਆ ਬੀਚਾਰੁ।
ਕਰਿ ਵਾਹ ਵਾਹ ਧਰਿ ਗਗਨ ਵਿਛੋੜੇ, ਵਾਹ ਵਾਹ ਕਰਿ ਅਹਿਨਿਸਿ ਜੋੜੇ।

ਕਰਿ ਵਾਹ ਵਾਹ ਧੁਨਿ ਧਰਤੀ ਬਾਧੀ, ਕਰਿ ਵਾਹ ਵਾਹ ਮਨਸਾ ਆਰਾਧੀ।
ਮਨਸਾ ਮਨ ਤੇ ਉਪਜਿ ਖਲੋਈ, ਦੋਇ ਕਰ ਜੋੜਿ ਆਇ ਠਾਢੀ ਹੋਈ।
ਆਪੇ ਮਨਸਾ ਮਨ ਤੇ ਕੀਨੀ, ਨਾਨਕ ਆਗੇ ਖੜੀ ਹੋਇ ਅਧੀਨੀ ॥੨੧॥
ਖੁਲਾ ਧਿਆਨ ਛੁਟੀ ਜਬ ਤਾਰੀ, ਤਬ ਮਨਸਾ ਮਨ ਮਾਹਿ ਚਿਤਾਰੀ।
ਪ੍ਰਭੁ ਪੂਛੈ, ਤੂੰ ਕਵਨੁ ਰੀ ਬਾਈ, ਤੁਮ ਤੇ ਉਪਜੀ ਮਨਸਾ ਮਾਈ।
ਮਨਸਾ ਲੀਜੈ ਬਚਨੁ ਹਮਾਰਾ, ਏਕਸ ਤੇ ਪ੍ਰਗਟੈ ਪਾਸਾਰਾ।
ਤ੍ਰੈਗੁਣ ਪ੍ਰਗਟਹਿ ਅਨਤ ਤਰੰਗਾ, ਨਾਨਕ ਪ੍ਰਭੁ ਤੇ ਮਨਸਾ ਮੰਗਾ ॥੨੨॥
ਖੁਲਾ ਧਿਆਨ ਛੁੱਟੀ[8] ਜਬ ਤਾਰੀ, ਕਰਿ ਵਾਹ ਵਾਹੁ ਮਨਸਾ ਮਨਿ ਧਾਰੀ।
ਚਿਤਵਨ ਕਰਤੇ ਮਨਸਾ ਆਈ, ਪ੍ਰਭ ਪੂਛੇ ਤੈਂ ਕਵਨ ਰੀ ਬਾਈ।
ਮਨਸਾ ਮਾਈ ਮਨ ਤੇ ਹੋਈ, ਤੁਮ ਚਿਤਵੀ ਤਬ ਆਇ ਖਲੋਈ।
ਰੀ ਮਨਸਾ ਕਿਆ ਰਚਨੁ ਰਚਾਈਐ, ਕਰ ਬਿਥਾਰ ਮਨੁ ਸਹਜਿ ਲਡਾਈਐ।
ਕਰਨਿ ਵਾਹ ਵਾਹ[9] ਤੁਮ ਅਗਮ ਹਰਿ ਧਨੀ, ਨਾਨਕ[10] ਸੋਈ ਕਛੁ ਕਰਹੁ ਜੋ ਤੁਮ ਮਨਿ ਬਨੀ ॥੨੩॥
ਤਬ ਮਨਸਾ ਲੈ ਨਿਕਟ ਬਹਾਲੀ, ਬਚਲੁ ਦੇਤਿ ਖੁਰਮੀ ਹਥਿਆਲੀ।
ਬਚਨੁ ਦੇਤਿ ਛਾਲਕੁ ਹੋਇ ਆਇਆ, ਆਪੇ ਅਚਰਜੁ ਖੇਲੁ ਰਚਾਇਆ।
ਤ੍ਰੈ ਮੂਰਤਿ ਛਾਲਕੁ ਮਹਿ ਆਨੀ, ਤਬ ਮਨਸਾ ਉਪਜੀ ਹੈਰਾਨੀ।
ਛਾਲਕ ਫੋਰਿ ਤੀਨਿ ਪ੍ਰਗਟਾਨੇ, ਤਬ ਤ੍ਰੈ ਗੁਨ ਪ੍ਰਗਟੇ ਏਕ ਸਮਾਨੇ।
ਧੁੰਧੂਕਾਰਿ ਪ੍ਰਭੁ ਰਹੈ ਨਿਰਾਰਾ, ਨਾਨਕ ਤਿਹੁੰ ਤੇ ਕੀਆ ਪਸਾਰਾ ॥੨੪॥
ਤਹਿ ਵਾਹ ਵਾਹ ਆਪਿ ਅਖਾਇੰਦਾ, ਗੁਰ ਸਬਦੀ[11] ਸਚ ਸੋਈ
ਵਾਹੁ ਵਾਹੁ ਸਿਫਤੀ ਸਲਾਹ ਹੈ, ਗੁਰਮਖ ਬੁਝੈ ਕੋਈ।
ਵਾਹੁ ਵਾਹੁ ਬਾਣੀ ਸਚੁ ਹੈ, ਸਚ ਮਿਲਾਵਾ ਹੋਇ।
ਨਾਨਕ ਵਾਹ ਵਾਹ ਕਰਤਿਆ, ਕਰਮਿ ਪ੍ਰਾਪਤ ਹੋਇ ॥੨੫॥
ਤਹ ਵਾਹ ਵਾਹ ਕਰਤੀ ਰਸਨਾ ਸੁਹਾਈ, ਪੂਰੇ ਸਬਦਿ ਮਿਲਿਆ ਪ੍ਰਭੁ ਆਈ ॥[12]
ਤਹ ਵਾਹ ਵਾਹ ਮੁਖਿ ਸਹਜ ਕਢਾਈ, ਤਹ ਵਾਹੁ ਵਾਹ ਸਿਉ ਹਰਿ ਬਨਿ ਆਈ।
ਤਹ ਵਾਹ ਵਾਹ ਕਰਿ ਰਚਨ ਰਚਾਈ, ਤਹਾ ਵਾਹ ਵਾਹ ਧਰਿ ਧੁਨਿ[13] ਲਿਵ ਲਾਈ।
ਨਾਨਕ ਦਰਿ ਸਚੇ ਸੋਭਾ ਪਾਈ ॥੨੬॥
ਤਹਾਂ ਵਾਹ ਵਾਹ ਕਰਤ ਮੁਖਿ ਉਜਲ ਹੋਵੈ, ਤਹ ਵਾਹ ਵਾਹ ਕਉ ਸਹਜਿ ਬਿਲੋਵੈ।
ਤਹਾਂ ਵਾਹ ਵਾਹ ਕਾ ਨੇਤ੍ਰਾ ਕੀਆ, ਤਹ ਵਾਹ ਵਾਹ ਸਹਜੈ ਮਥਿ ਲੀਆ।

---

8. ਪਾ ਛੁਟਕੀ (ਸ ਪ ਲ. 2884)
9. ਪਾ ਕਰਿਨਹਾਰ (ਉਹੀ)
10. 'ਨਾਨਕ' ਪਦ ਸ. ਪ ਲ. 2884 ਅਤੇ 671 ਵਿਚ ਨਹੀਂ ਹੈ।
11. ਪਾ. ਬਚਨੀ (ਉਹੀ)
12. ਪਾ ਪੂਰੇ ਸਬਦ ਪ੍ਰਭ ਮਿਲਾਈ (ਸ ਪ. ਲ 2884)
13. ਪਾ ਧਰਿ (ਉਹੀ)

ਤਹਾਂ ਵਾਹ ਵਾਹ ਕਰਿ ਤਤ ਬਟੋਲਿਆ, ਤਹ ਵਾਹ ਵਾਹ ਕਰ ਤਾਰਾ ਖੋਲਿਆ।
ਤਹਾਂ ਵਾਹ ਵਾਹ ਸਿਉਂ ਆਪੇ ਰਾਤਾ, ਨਾਨਕ ਵਾਹ ਵਾਹ ਕਰਿ ਆਪੁ ਪਛਾਤਾ।।੨੭।।
ਤਹਾਂ ਵਾਹ ਵਾਹ ਸਿਉਂ ਰਹੈ ਨਿਰਾਲਾ, ਤਹਿ ਵਾਹ ਵਾਹ ਊਚੀ ਟਕਸਾਲਾ।
ਤਹਾਂ ਵਾਹ ਵਾਹ ਸਿਉਂ ਆਲਮੁ ਕਰਤਾ, ਤਹਿ ਤਹਿ ਵਾਹ ਸਿਉ ਧਿਆਨ ਧਨਿ ਧਰਤਾ
ਤਹਾਂ ਵਾਹ ਵਾਹ ਕੀਨਾ ਪਰਚਾਉ, ਨਾਨਕ ਵਾਹ ਵਾਹ ਸਿਉਂ ਬਨਿਆ ਸੁਆਓ ।।੨੮।।
ਤਹਾ ਵਾਹ ਵਾਹ ਅੰਮ੍ਰਿਤ ਕੀ ਬਾਣੀ, ਤਹਿ ਵਾਹ ਵਾਹ ਉਪਜੀ ਹੈਰਾਨੀ।
ਤਹਾ ਵਾਹ ਵਾਹ ਕਰ ਧਰਿਆ ਧਿਆਨੁ, ਤਹਿ ਵਾਹ ਵਾਹ ਮਜਨੁ ਇਸਨਾਨ।
ਤਹਾਂ ਵਾਹ ਵਾਹ ਸੁਚਿ ਸੰਜਮ ਪੂਜਾ, ਤਹਿ ਵਾਹ ਵਾਹ ਬਿਨੁ ਅਵਰ ਨ ਦੂਜਾ
ਤਹਾ ਵਾਹ ਵਾਹ ਹੈ ਏਕੰਕਾਰ, ਨਾਨਕ ਵਾਹ ਵਾਹ ਓਪਤਿ ਪਾਸਾਰ।੨੯।।
ਤਹਾ ਵਾਹ ਵਾਹ ਕਾ ਅਗਮ ਨੀਸਾਨੁ, ਤਹਿ ਵਾਹ ਵਾਹ ਸਿਉਂ ਬਨੇ ਬਖਾਨੁ।
ਤਹਾ ਵਾਹ ਵਾਹ ਦ੍ਰਿੜਿਆ ਮਨ ਚੀਤਿ, ਤਹਿ ਵਾਹ ਵਾਹ ਸਿਉ ਸਾਚੀ ਪ੍ਰੀਤਿ।
ਤਹਾਂ ਵਾਹ ਵਾਹ ਸਿਉਂ ਆਪਿ ਰੀਝਾਨਾ, ਤਹਿ ਵਾਹ ਵਾਹ ਸਿਉਂ ਰਸਿ ਮਨ ਮਾਨਾ।
ਤਹਾ ਵਾਹ ਵਾਹ ਕਾ ਕਮਲੁ ਬਨਾਇਆ, ਨਾਨਕ ਹੋਇ ਭਵਰੁ ਲੋਭਾਇਆ[14] ।।੩੦।।
ਤਹਾ ਵਾਹ ਵਾਹ ਕਰਤਾ ਹੈ ਸੋਇ, ਵਾਹ ਵਾਹ ਲੀਆ ਕੰਠਿ ਪਰੋਇ।
ਤਹਾ ਵਾਹ ਵਾਹ ਬਿਸਨੁ ਬਨਾਇਆ, ਤਹ ਵਾਹ ਵਾਹ ਕੀਨੀ ਹੈ ਮਾਇਆ।
ਤਹਾ ਵਾਹ ਵਾਹ ਕੀਨੀ ਸੁਤ ਦਾਰਾ, ਤਹ ਵਾਹ ਵਾਹ ਲਾਗਾ ਮਨ ਪਿਆਰਾ।
ਤਹਾ ਵਾਹ ਵਾਹ ਕੀਨੀ ਧਨਿ ਨਾਦ, ਤਹ ਵਾਹ ਵਾਹ ਜੋਗਿ ਬਿਸਮਾਦ।
ਤਹਾ ਵਾਹ ਵਾਹ ਕੀਨੀ ਹੈ ਮਾਲਾ, ਨਾਨਕ ਸਿਮਰੈ ਆਪ ਦਇਆਲਾ ।।੩੧।
ਤਹ ਵਾਹ ਵਾਹ ਇਸਨਾਨ ਬਨਾਇਆ, ਤਹ ਵਾਹ ਵਾਹ ਕਾ ਟੀਕਾ ਲਾਇਆ।
ਤਹ ਵਾਹ ਵਾਹ ਸਚਿ ਸੰਜਮ ਧੋਤੀ, ਤਹ ਵਾਹ ਵਾਹ ਕੀ ਪੂਜਾ ਹੋਤੀ।
ਤਹ ਵਾਹ ਵਾਹ ਉਰਸਾ ਅਰ ਕੇਸਰ, ਤਹ ਵਾਹ ਵਾਹ ਕਰਤਾ ਪਰਮੇਸਰੁ।
ਤਹ ਵਾਹ ਵਾਹ ਕੀਨਾ ਚੰਦਨ, ਤਹ ਵਾਹ ਵਾਹ ਕਉ ਪੂਜਾ ਬੰਦਨੁ।
ਤਹ ਵਾਹ ਵਾਹ ਠਾਕਰ ਦੁਆਰਾ, ਨਾਨਕ ਵਾਹ ਵਾਹ ਤਹਿ ਪਿਆਰਾ ।।੩੨।
ਤਹ ਵਾਹ ਵਾਹ ਪੂਜਾ ਅਰ ਸੇਵਾ, ਤਹ ਵਾਹ ਵਾਹ ਸਿਉ ਲਾਗੀ ਟੇਵਾ
ਤਹ ਵਾਹੁ ਵਾਹੁ ਲਾਗੀ ਪ੍ਰੀਤਿ, ਤਹ ਵਾਹ ਵਾਹ ਮਨਿਆ ਮਨਿ[15] ਚੀਤ।
ਤਹਾਂ ਵਾਹ ਵਾਹ ਬਿਨੁ ਅਵਰ ਨ ਸੁਨੀਏ, ਤਹ ਵਾਹ ਵਾਹ ਨਾਦੁ ਧੁਨੀ ਧੁਨੀਏ।
ਤਹ ਵਾਹ ਵਾਹ ਕੀਰਤੀ ਕਰਨੀ, ਤਹ ਵਾਹ ਵਾਹ ਕੀ ਜਾਇ ਨ ਬਰਨੀ।
ਤਹ ਵਾਹ ਵਾਹ ਕੀਆ ਬਨਾਉ, ਨਾਨਕ ਤਹ ਵਾਹ ਵਾਹ ਬਨਿਆ ਸੁਆਉ ।।੩੩।।
ਤਹ ਵਾਹ ਵਾਹ ਰਸਨ ਰਸਾਈ, ਤਹ ਵਾਹ ਵਾਹ ਰਾਸ ਬਨਿ ਆਈ।
ਤਹ ਵਾਹ ਵਾਹ ਕੀਰਤਿ ਮਖ ਕਰੈ, ਤਹ ਵਾਹ ਵਾਹ ਸਿਓ ਸਹਜਿ ਬਿਚਰੈ।
ਤਹ ਵਾਹ ਵਾਹ ਸਿਉ ਚੀਨਿਆ ਚੀਤੁ, ਤਹ ਵਾਹ ਵਾਹ ਸਾਜਨੁ ਤਹਿੰ ਮੀਤ।

---

14 ਪਾ ਨਾਨਕ ਹੋਇ ਮਕਰੰਦ ਵਾਹ ਵਾਹ ਰਿਝਾਇਆ (ਉਹੀ)
ਨਾਨਕ ਹੋਇ ਮਕਰੰਦ ਵਾਹ ਵਾਹੁ ਲੋਭਾਇਆ (ਸ ਪ ਲ. ਨੰ 671)

15 ਪਾ ਵਸਿਆ (ਸ ਪ ਲ. ਨੰ 671)

ਤਹ ਵਾਹੁ ਵਾਹੁ ਸਖਾ ਸਹਾਈ, ਨਾਨਕ ਵਾਹ ਵਾਹ ਸਿਉਂ ਅੰਦਰਿ ਧੁਨਿ ਲਾਈ ॥੩੪॥
ਕਰਿ ਕਰਿ ਵਾਹ ਆਕਾਰੁ, ਕਰ ਵਾਹ ਵਾਹ ਧਰਿ ਕੀਆ ਵਿਓਹਾਰੁ।
ਕਰਿ ਕਰਿ ਵਾਹ ਸਫਾ ਪੁਰਖ ਬਿਛਾਈ, ਸਾਢੇ ਉਣੰਜਹ ਕਰੋੜਿ ਬਨਾਈ।
ਕਰਿ ਵਾਹ ਵਾਹ ਏ ਗਗਨੁ ਬਨਾਇਆ, ਅਕਲ ਨਿਰੰਜਨ ਥਿਨ ਕਲਾ ਰਹਾਇਆ।
ਕਰਿ ਕਰਿ ਵਾਹ ਸਸਿ ਜੋਤਿ ਸਵਾਰੀ, ਨਾਨਕ ਕੀਨੀ ਕਥਾ ਨਿਰਾਰੀ ॥੩੫॥
ਕਰਿ ਕਰਿ ਵਾਹ ਕਿਰਨਿ ਹੈ ਕਰੀ, ਨਵ ਕੀ ਕਿਰਨ ਏਕ ਹੀ ਧਰੀ।
ਕਰਿ ਕਰਿ ਵਾਹ ਰਖਿਆ ਆਕਾਸ, ਤਹਿ ਵਾਹ ਵਾਹ ਬਿਨੁ ਅਵਰੁ ਨਾ ਪਾਸਿ।
ਤਹਾ ਵਾਹੁ ਵਾਹ ਸਿਉ ਮਤਾ ਮਸਰਤਿ, ਤਹ ਵਾਹੁ ਵਾਹੁ ਰਾਤਾ ਹਰਿ ਮੂਰਤਿ
ਕਰਿ ਵਾਹੁ ਵਾਹ ਦਿਨ ਰੈਨੁ ਉਪਾਇ, ਨਾਨਕ ਆਪ ਉਪਾਏ ਏਹਿ ਰੰਗ ਬਨਾਇ[16] ॥੩੬॥

16 ਸ ਪ ਲ ਨੰ 67, ਵਿਚ ਬੰਦਾ ਦੀ ਗਿਣਤੀ 34 ਹੈ।

28

## ਰਾਗ ਰਾਮਕਲੀ ਮਹਲਾ ੧

### ੧ਓ ਸਤਿਗੁਰ ਪ੍ਰਸਾਦਿ[1]

### ਯੋਗ ਨਿਰਾਲੰਬ

**ਸਲੋਕ** . ਸ੍ਰੀ ਗੋਪਾਲ ਕੀ ਆਗਿਆ ਕੀਨਾ ਜੋਗ ਧਿਆਨੁ ।
ਨਾਨਕ ਯੋਗ ਧਿਆਨ ਸਿਉ ਪ੍ਰਗਟਿਆ ਬ੍ਰਹਮ ਗਿਆਨ[2] ॥੧॥
**ਪਉੜੀ** : ਕਿਤ ਬਿਧਿ ਗਰਭਿ ਕਾ ਵਾਸੀ ਹੋਇ, ਆਵਤਿ ਜਾਵਤਿ ਕਉ ਕਹਿ ਦੇਵੈ ਕੋਇ ।
ਕਿਤ ਬਿਧਿ ਗਾਰਭ ਸਿਓ ਰਹਤ ਹੋਈ, ਤਾ ਕਾ ਸਬਦੁ ਬਤਾਵੈ ਕੋਈ ॥੨॥
ਜਾ ਕੀ ਮਨਸਾ ਭਰਮ ਭੁਲਾਨੀ, ਬਿਖਿਆ ਸਿਓਂ ਹੈ ਪ੍ਰੀਤਿ ਲਗਾਨੀ ।
ਜੋ ਆਸਾ ਸਿਉ ਨਿਰਾਸ ਨ ਹੋਈ, ਨਾਨਕ ਆਵਤ ਜਾਵਤ ਭਰਮਤਿ ਹੈ ਸੋਈ ॥੨॥
ਕਿਤੁ ਬਿਧਿ ਆਸਾ ਸਿਉ ਨਿਰਾਸ ਕਹਾਵੈ, ਕਿਤ ਬਿਧਿ ਬਿਖਿਆ ਕਾ ਬੰਧਨ ਤੁਟਿ ਜਾਵੈ ।
ਤਾ ਕੇ ਕਰਮ ਕਹੋ ਬਤਾਈ, ਕਿਤ ਬਿਧਿ ਬੰਧਨ ਸਿਓਂ ਮੁਕਤਾ ਹੋਇ ਜਾਈ ॥੩॥
ਆਸਾ ਮਨਸਾ ਸਗਲ ਮਿਟਾਏ, ਤਾਂ ਕਉ ਬੰਧਨ ਕੋਈ ਨ ਪਾਏਂ।
ਆਸਾ ਸਿਉ ਨਿਹਕਰਮ ਕਹਾਏ, ਨਾਨਕ ਬਹੁੜਿ ਨਾ ਆਵੈ ਜਾਏ ॥੪॥
ਆਸਾ ਮਨਸਾ ਕਹਉ ਸੁਣਾਈ, ਜਿਸ ਸਉ ਕਾਮ ਕ੍ਰੋਧ ਲੋਭ ਮੋਹ ਪ੍ਰਗਟਾਈ ।
ਏਤੇ ਮਨਸਾ ਸਉ ਪ੍ਰਗਟਾਨੇ, ਕਰਮ ਨਾਸ ਕਿਉਂ ਕਰਿ ਪਹਿਚਾਨੈ ॥੫॥
ਸਰਬ ਕਰਮ ਕਾ ਨਾਸ ਕਰਿ ਡਾਰੈ, ਹਰਿ ਸਿਮਰਣ ਕਉ ਹਿਰਦੇ ਧਾਰੈ ।
ਹਰਖ ਸੋਖ ਕੋ ਮਨਿ ਨਹੀਂ ਆਨੈ, ਨਾਨਕ ਜੋਗੀ ਜੋਗ ਪਛਾਨੈ ॥੬॥
ਮਾਇਆ ਮੋਹਣੀ ਸਗਲਿ ਤਿਆਗੈ, ਪੂਤ ਕੁਟੰਬ ਸਉਂ ਮਨ ਨਹੀਂ ਲਾਗੈ ।
ਏਤੇ ਮਨਸਾ ਮਹਿ ਵਰਤੀਜਹਿ, ਤਾਂ ਕੇ ਸੁਭਾਉ ਕੈਸੇ ਤਜਿ ਲੀਜਹਿ ॥੭॥
ਨਾਰੀ ਸਾਰੀ ਕਿੰਗੁਰੀ ਸਗਲੀ ਛੋਡੇ, ਸੁਤ ਕੁਟੰਬ ਹੈਂ ਅਵਰੁ ਨਿਗੋੜੇ ।
ਐਸੀ ਭਗਤਿ ਸਉ ਜੋ ਜਨ ਰਾਚੈ, ਨਾਨਕ ਆਵਣੁ ਜਾਤ ਤੇ ਸੋ ਨਰ ਬਾਚੈ ॥੮॥

---

1. ਸ ਸ. ਵਿਚ ਅਧਿਆਇ ਦੇ ਅਰੰਭ ਵਿਚ '੧ਓ ਸਤਿਗੁਰ ਨਿਰਬਾਣ ਪ੍ਰਸਾਦਿ' ਹੈ ਤੇ ਅਗੇ ਵਾਰਤਕ ਦੀਆਂ ਪੰਜ ਸਤਰਾਂ/ਅਧਿਆਇ ਦੇ ਵਿਚ 'ਗੋਰਖ ਨਾਥੋ ਵਾਚ' ਅਤੇ 'ਸ੍ਰੀ ਗੁਰੋਵਾਚ' ਵੀ ਮਿਲਦਾ ਹੈ। ਇਹ ਸਾਰਾ ਕੁਝ ਸ ਪ ਲ. ਨੰ 671 ਵਿਚ ਨਹੀਂ ਹੈ।
2. ਪਾ ਸਭ ਸਿਧਾ ਦੇ ਵਚਨ ਤੇ ਪ੍ਰਗਟਿਆ ਯੋਗ ਧਿਆਨ ।
ਨਾਨਕ ਯੋਗ ਧਿਆਨ ਸਿਉਂ ਉਪਜਿਆ ਬ੍ਰਹਮ ਗਿਆਨ (ਸ ਸ.)

ਮਨੁ ਮਸਤਾਨੁ ਹੈ ਹਸਤੀ ਕਾ ਰੂਪੁ, ਮਨਸਾ ਉਸ ਕੀ ਚਤਰ ਸਰੂਪ ।
ਪੰਚ ਪ੍ਰਕਿਰਤੀ ਤਾ ਕੀ ਅਹੰਕਾਰੀ, ਕਰਮਾ ਕਉ ਕਿਉਂਕਰਿ ਪਰਿਹਾਰੀ ॥੯॥
ਏਹੁ ਮਨਸਾ ਮਾਤੇ ਹਾਥੀ ਜਿਉ ਧਾਏ, ਗਿਆਨ ਅੰਕੁਸ ਲੈ ਹਾਥਿ ਠਹਿਰਾਏ ।
ਗਿਆਨ ਅੰਕੁਸ ਜਾ ਕੈ ਹਾਥਿ ਹੋਈ, ਨਾਨਕ ਬਹੁੜਿ ਨ ਜਨਮੈ ਕੋਈ ॥੧੦॥
ਆਗੈ ਸਰਵ ਕਰਮ ਕਾ ਨਾਸ ਜੋ ਕਰੈ, ਸੰਨਿਆਸ ਜੋਗ ਕਉ ਮਨ ਮਹਿ ਧਰੈ ।
ਜਿਸ ਕੋ ਪੂਰਵ ਕਰਮਾ ਕਾ ਹੋਇ ਲੋਪ, ਤਿਸ ਤੇ ਕਿਉਂਕਰਿ ਹੋਵੈ ਨਿਰਲੇਪ ॥੧੧॥
ਗ੍ਰਿਹ ਕੋ ਤਿਆਗ ਕਰਿ ਹੋਵੈ ਜੋਗੀ, ਤਾਂ ਕੋ ਕਰਮੁ ਨ ਕੋਈ ਭੋਗੀ ।
ਜਗ ਮਿਰਤੁ ਤਾ ਕਉ ਨਹੀਂ ਹੋਈ, ਨਾਨਕ ਫਿਰਿ ਗਰਭਿ ਪੜੈ ਨਹੀ ਕੋਈ ॥੧੨॥
ਸੋ ਸੰਨਿਆਸੀ ਜੋਗ ਕੋ ਧਾਰੈ, ਅਰੁ ਪੜਿ ਗੀਤਾ ਮਨ ਮਾਹਿ ਬੀਚਾਰੈ ।
ਅਵਰੁ ਤੀਰਥ ਕਰੈ ਇਸਨਾਨੁ, ਤਾ ਕੇ ਪੁੰਨ ਕਾ ਕਰਹ ਬਖਿਆਨ ॥੧੩॥
ਜੋਗ ਅਭਿਆਸੁ ਕਰ ਤੀਰਥਿ ਨਾਵੈ, ਅਰੁ ਗ੍ਰਿਹ ਕਉ ਤਿਆਗਿ ਕਰਿ ਜੋਗ ਕਮਾਵੈ ।
ਸਾਤੌ ਕੁਲ ਤਾਂ ਕੀ ਉਧਰੰਤਾ, ਨਾਨਕ ਜੋਗ ਜੁਗਤ ਕਰਿ ਜੋਗ ਕਰੰਤਾ ॥੧੪॥
ਜੋਗ ਅਭਿਆਸ ਦੁਰਲਭ ਕਹਾਵੈ, ਅਵਰਿ ਬੈਰਾਗ ਕੀ ਬਾਤ ਬਤਾਵੈ ।
ਹੋਰ ਦੁਰਲਭ ਬ੍ਰਹਮ ਕੋ ਜਾਨੈ, ਅਵਰੁ ਨਿਸਪ੍ਰੇਹੀ ਕੀ ਬਾਤ ਬਖਾਨੈ ॥੧੫॥
ਬੈਰਾਗੀ ਹੋਇ ਕਰਿ ਬਨ ਮਹਿ ਬਸੈ, ਸੰਨਿਆਸ ਹੋਇ ਬਹੁ ਧਰਤੀ ਪਰਸੈ ।
ਕਰਮ ਧਰਮ ਕਰੈ ਬ੍ਰਹਮਚਾਰੀ, ਤਿਸ ਫਲ ਕਉ ਤੁਮ ਦੇਹ ਬੀਚਾਰੀ ॥੧੬॥
ਕਿਆ ਹੋਇਆ ਬਨਬਾਸੀ ਪਾਵੈ, ਕਿਆ ਹੋਇਆ ਧਰਨੀ ਫਿਰਿ ਆਵੈ ।
ਕਿਆ ਹੋਇਆ ਬ੍ਰਹਮਚਾਰੀ ਹੋਇਆ, ਜਬ ਲਗ ਬ੍ਰਹਮ ਗਿਆਨ ਕਰਿ ਪਿੰਡ ਨ ਧੋਇਆ ॥੧੭॥
ਕਰਮਾ ਕਰ ਹੋਵੈ ਬੈਰਾਗੀ, ਕਰਮਾ ਕਰਿ ਜੋਗ ਸਿਉਂ ਲਾਗੀ ।
ਕਰਮਾ ਕਰ ਹੋਵੈ ਹਰਿ ਭਗਤ, ਕਰਮਾਂ ਕਰ ਮਿਟ ਜਾਵੈ ਸਗਤਿ ॥੧੮॥
ਗਿਆਨ ਕਾ ਰੂਪ ਕਹਉ ਹੈ ਕਵਣ, ਕਿਵ ਕਰਿ ਜਾਣੈ ਗਿਆਨ ਕਾ ਗਵਣੁ ।
ਗਿਆਨ ਕਾ ਨਾਮ ਭੀ ਦੇਹੁ ਬਤਾਇ, ਐਸਾ ਗਿਆਨੁ ਤੁਮ ਦੇਹੁ ਬੁਝਾਇ ॥੧੯॥
ਤਾ ਕੀ ਰੂਪ ਰੇਖ ਨਹੀਂ ਕਾਈ, ਸਿਉ ਸਕਤੀ ਭੀ ਨਾਹਿ ਕਹਾਈ ।
ਊਚ ਨੀਚ ਭੀ ਨਾਹਿ ਕੋਇ, ਅਸਥੂਲ ਸੂਛਮ ਕੀ ਸੋਝੀ ਨਹੀ ਹੋਇ ।
ਤਾਕਾ ਬਰਨੁ ਬਰਨਿਆ ਨਹੀਂ ਜਾਈ, ਨਾਨਕ ਐਸੀ ਗਿਆਨ ਕੀ ਮਿਤਿ ਪ੍ਰਗਟਾਈ ॥੨੦॥
ਰੂਪ ਰੇਖਿਆ ਜਾ ਕੋ ਨਹੀਂ ਕਾਈ, ਅਸਥੂਲ ਸੂਛਮ ਕੀ ਕੀਮ ਨ ਪਾਈ ।
ਸਿਉ ਸਕਤੀ ਕਉ ਜਾਣੈ ਨਾਹੀ, ਕਿਉਂਕਰਿ ਆਸਾ ਤੇ ਨਿਰਾਸਾ ਹੋਇ ਜਾਹੀ ॥੨੧॥
ਜੋ ਜੋ ਕਿਛ ਹੈ ਦ੍ਰਿਸ਼ਟੀ ਆਵੈ, ਤਿਸਹੀ ਕੋ ਲੈ ਮਾਰਿ ਮਿਟਾਵੈ ।
ਤਾ ਕੈ ਮਧ ਸੁੰਨ ਹੈ ਤੀਨ, ਉਸਕੇ ਸੰਗਿ ਹੋਵਹੁ ਲਿਵ ਲੀਨ ॥੨੨॥
ਤਾਂ ਕੇ ਮਾਹਿ ਸੁੰਨ ਬਿਲਮਾਵੈ, ਸੁੰਨ ਮਾਹਿ ਮਨ ਕੋ ਲੇ ਲਗਾਵੈ ।
ਮਨ ਕੇ ਮਾਹਿ ਪ੍ਰਕਿਰਤ ਠਹਰਾਇ, ਤਾ ਇਹੁ ਮਨ ਅਸਥਿਰ ਹੁਇ ਜਾਇ ॥੨੩॥
ਹਰ ਕੀ ਸੇਵਾ ਮਨ ਮਹਿ ਧਾਰੈ, ਸਦਾ ਸੂਚਾ ਸਤਿ ਬਚਨ ਬੀਚਾਰੈ ।
ਮਿਥਿਆਵਾਦ ਤੇ ਰਹਤਾ ਹੋਈ, ਨਾਨਕ ਮੁਕਤਾ ਕਹੀਏ ਸੋਈ ॥੨੪॥
ਜਪ ਤਪ ਸੰਜਮ ਕਿਰਿਆ ਦਾਨ, ਗਿਆਨ ਧਿਆਨ ਖਟ ਸਾਸਤ੍ਰ ਬਖਿਆਨ ।
ਦਇਆ ਸਾਥਿ ਜੋਗ ਸਿਉਂ ਜੁਗਤਾ, ਨਾਨਕ ਸੋ ਨਰ ਹੋਵੈ ਮੁਕਤਾ ॥੨੫॥

ਸਤ ਸੰਤੋਖ ਕੋ ਲੈ ਮਨ ਮਹਿ ਰਾਖੈ, ਦਇਆ ਧਰਮ ਕੋ ਮਾਰਗ ਭਾਖੈ।
ਜਾ ਕੇ ਮਨ ਮਹਿ ਗਣ ਪਰਕਾਰੰ, ਨਾਨਕ ਸੋਈ ਮੁਕਤਿ ਸਿਧਾਰੰ ॥੨੬॥
ਗੁਰ ਕੀ ਭਗਤ ਕਰਹ ਮਨ ਨੀਤ, ਕਾਮ ਕ੍ਰੋਧ ਨ ਆਵੈ ਚੀਤ।
ਦੁਖ ਸੁਖ ਕੋ ਲੇ ਸਮ ਕਰ ਜਾਣੈ, ਨਾਨਕ ਸੋਈ ਮਕਤਿ ਪਛਾਣੈ ॥੨੭॥
ਜੋ ਸਖ ਚਾਹੈ ਸੋਈ ਦੁਖ ਪਾਵੈ, ਸੰਤੋਖ ਸਿਓਂ ਨਿਹਚਲ ਹੋਇ ਜਾਵੈ
ਜਾ ਕੇ ਮਨੁ ਅਹੰਕਾਰ ਨ ਹੋਈ, ਨਾਨਕ ਤਿਸ ਭੀਤਰਿ ਹੈ ਹਰਿ ਪ੍ਰਭ ਸੋਈ ॥੨੮॥
ਸਰਵ ਕਰਮਾ ਕੋ ਜੋ ਵਸਿ ਕਰੈ, ਬ੍ਰਹਮ ਗਿਆਨ ਕੋ ਹਿਰਦੈ ਧਰੈ।
ਅੰਨ ਦਾਨ ਭੁਖਿਆ ਕੋ ਖਿਲਾਵੈ, ਤਾਂ ਕੈ ਭੀਤਰਿ ਨਾਮ ਸਮਾਵੈ ॥੨੯॥
ਨਾ ਪ੍ਰਭ ਰੀਝੈ ਕੀਏ ਆਚਾਰੀ, ਨ ਪ੍ਰਭ ਰੀਝੈ ਬੇਦ ਬੀਚਾਰੀ।
ਨਾ ਪ੍ਰਭ ਰੀਝੈ ਧਿਆਨ ਲਗਾਏ, ਨਾਨਕ ਭਗਤ ਕਰੈ ਸੋਈ ਫਲੁ ਪਾਏ ॥੩੦॥
ਨਾ ਪ੍ਰਭ ਰੀਝੈ ਕਰੇਂ ਸੰਗ੍ਰਾਮ, ਨਾ ਪ੍ਰਭ ਰੀਝੈ ਮੁਖ ਬਕਤਾ ਰਾਮ।
ਨਾ ਪ੍ਰਭ ਰੀਝੈ ਕਿਰਿਆ ਕਰਮ, ਨਾਨਕ ਰੀਝੈ ਰਾਖੈ ਧਰਮੁ ॥੩੧॥
ਨਾ ਪ੍ਰਭ ਰੀਝੈ ਬਲਵੰਤ ਕਹਾਏ, ਨਾ ਪ੍ਰਭੁ ਰੀਝੈ ਕਥੈ ਸੁਨਾਏ।
ਨਾ ਪ੍ਰਭ ਰੀਝੈ ਧਰਨ ਕੀਏ ਦਾਨੰ, ਨਾਨਕ ਰੀਝੈ ਭਗਤ ਪਛਾਨੰ ॥੩੨॥
ਨਾ ਪ੍ਰਭ ਰੀਝੈ ਹੋਏ ਬੁਧਵਾਨ, ਨਾ ਪ੍ਰਭ ਰੀਝੈ ਕੀਏ ਗਿਆਨ।
ਨਾ ਪ੍ਰਭ ਰੀਝੈ ਖਟ ਸਾਸਤ੍ਰ ਉਚਾਰੈ, ਨਾਨਕ ਤਾ ਹੀ ਰੀਝੈ ਸਚ ਅੰਤਰ ਧਾਰੈ। ੩੩।
ਨਾ ਪ੍ਰਭ ਰੀਝੈ ਤੀਰਥ ਭਰੰਮਤੇ, ਨਾ ਪ੍ਰਭ ਰੀਝੈ ਬਨਬਾਸ ਰਹੰਤੇ।
ਨਾ ਪ੍ਰਭ ਰੀਝੈ ਕੀਏ ਰਾਜੰ, ਨਾਨਕ ਤਾਂ ਰੀਝੈ ਜੋ ਭਗਤ ਬਿਰਾਜੰ ॥੩੪॥
ਨਾ ਪ੍ਰਭ ਰੀਝੈ ਕੀਏ ਜਗੈ, ਜਬ ਲਗ ਗਿਆਨ ਨਹੀਂ ਮਨ ਲਗੈ।
ਨਾ ਪ੍ਰਭ ਰੀਝੈ ਕੀਏ ਭੇਖ, ਨਾਨਕ ਰੀਝੈ ਭਗਤ ਅਲੇਖ ॥੩੫॥
ਜੇ ਹਰਿ ਭਗਤਿ ਕਰੇ ਜਨ ਕੋਈ, ਤਾ ਕੇ ਲਛਨੁ ਮਨੁ ਰਾਖ ਪਰੋਈ।
ਸਤ ਸੰਤੋਖ ਲੈ ਹਿਰਦੈ ਲਾਇ, ਮਨ ਅਭਿਮਾਨ ਸਭ ਦੂਰ ਕਰਾਇ
ਸੁਖ ਭੋਗ ਕੋਊ ਨਹਿ ਚਾਹੀ, ਨਾਨਕ ਹੋਵੈ ਬੇਪਰਵਾਹੀ ॥੩੬॥
ਕਰਮ ਮਕਤ ਦੋਨੋ ਪਰਹਰੈ, ਪੁੰਨ ਪਾਪ ਕੋਊ ਨਾਹਿ ਕਰੈ।
ਹੋਈ ਨਿਸਪ੍ਰੇਹੀ ਨਿਰਾਸ ਕਹਾਇ, ਧਨ ਪੂਤ ਸਿਊਂ ਚਿਤੁ ਨਹਿ ਲਾਇ ॥੩੭॥
ਜੀਵਤ ਮਰੈ ਸ ਭਗਤ ਕਹਾਵੈ, ਹਰ ਕੀ ਪ੍ਰੀਤਿ ਲੈ ਮਨਹਿ ਬਸਾਵੈ।
ਤੇ ਨਰ ਨਰਕ ਨ ਕਬਹੂੰ ਜਾਸੀ, ਨਾਨਕ ਜਿਸ ਮਿਲੇ ਅਬਿਨਾਸੀ ॥੩੮॥
ਹਰਿ ਹਰਿ ਨਾਮ ਜਪੇ ਗੋਬਿੰਦ, ਅਵਰ ਨ ਰਾਖੈ ਕਾਹੂੰ ਚਿੰਦ।
ਕਰੈ ਹਰਖ ਸੋਗ ਦੋਨੋ ਕਾ ਨਾਸਿ, ਨਾਨਕ ਸਦਾ ਸਰਗ ਮਹਿ ਹੋਵੈ ਵਾਸ ॥੪੦॥
ਜੋ ਹਰ ਗੋਬਿੰਦ ਕਾ ਭਜਨ ਹੈ ਕਰਤੇ, ਅਰੁ ਬੁਰੀ ਭਲੀ ਕਉ ਮਨ ਨਹਿ ਧਰਤੇ
ਗਰਭ ਮਾਹਿ ਪਾਵੈ ਨਹਿ ਓਇ, ਨਾਨਕ ਗੋਬਿੰਦ ਭਜਨ ਕਰਿ ਮਕਤਾ ਹੋਇ। ੪੧॥
ਜੈਸੇ ਜਲ ਮਹਿ ਕਵਲਾ ਰਹੈ, ਸੋ ਜਲ ਕਮਲ ਕੋ ਨਿਮਖ ਨ ਗਹੈ।
ਤੈਸੇ ਹਰਿ ਕੀ ਭਗਤਿ ਕਰੇ ਸੰਸਾਰਿ, ਨਾਨਕ ਸੋ ਉਤਰਹਿ ਸਾਗਰ ਪਾਰਿ। ੪੨॥
ਜਿਉ ਸੰਸਾਰੀ ਕਉ ਹੈ ਮਮਤਾ ਸਿਉ ਪ੍ਰੀਤਿ, ਤਿਉ ਗਿਆਨੀ ਕੋ ਭੀ ਗੋਬਿੰਦ ਪ੍ਰਤੀਤਿ।
ਗਿਆਨੀ ਗਿਆਨ ਸਿਊਂ ਮਨ ਲਗਾਏ, ਨਾਨਕ ਸੰਸਾਰੀ ਕੀ ਫਿਕਰਿ ਕਬਹੂੰ ਨਾ ਜਾਏ ॥੪੩॥

29

## *ਗੋਸਟ ਮਲਾਰੇ ਨਾਲ—ਰਾਗ ਰਾਮਕਲੀ ॥*

---

ਬਾਇ ਆਤਸਿ ਆਬ ਖਾਕ ਇਨਾ ਜਾਤੀ ਬੁਝਸੀ, ਉਮਤਿ ਪੈਦਾ ਪੰਜ ਟੋਲ ਕੋਈ ਛੁਟਸੀ ਹਦਰਥ ਪਾਕ ਖ਼ਦਾਇ।[1]

ਜੇ ਕਰਿ ਵੱਡੀ ਛਾਲਿ ਦੇਇ ਭੀ ਫਿਰਿ ਧਰਤੀ ਪਾਇ, ਜੇ ਕਰਿ ਉਡੈ ਪੰਖਣੁ ਪਾਣੀ ਪਉਣ ਰਜਾਇ।

ਸੋ ਕਿਸ ਜੇਵਡੁ ਆਖੀਐ ਕਿਸਨੋ ਪਛਾ ਜਾਇ, ਵਡੀ ਵਡਾ ਵਡ ਮੇਦਨੀ ਹਉਮੈ ਕਰਿ ਕਰਿ ਜਾਇ।

ਪੁਛੇ ਚਾਰੇ ਬੇਦ ਮੈ ਲੇਖੈ ਅੰਤੁ ਨਾ ਪਾਇ, ਚਾਰਿ ਕਤੇਬਾ ਪੁਛੀਆ ਕੀਮਤਿ ਕਹਣੁ ਨ ਜਾਇ।

ਨਵ ਖੰਡ ਪੁਛੇ ਮੇਦਨੀ ਇਕ ਦੂੰ ਇਕ ਚੜਾਉ, ਸੰਸਾਰ ਭਰ ਢੰਢੋਲਿਆ ਬੋਹਿਥੁ ਦਿਲ ਦਰੀਆਉ।

ਨਦੀਆ ਨਾਲੇ ਵਸਿਆ ਅਠਸਠਿ ਤੀਰਥ ਨਾਇ, ਵਣਿ ਤ੍ਰਿਣਿ ਤ੍ਰਿਭਵਣਿ ਵਸਿਆਂ ਕਉੜਾ ਮਿਠਾ ਖਾਇ।

ਸਪਤ ਪਤਾਲਾਂ ਦੇਖੀਐ ਅਸਮਾਣੀ ਅਸਮਾਣ, ਨਾਨਕ ਭਉ ਕਰਣੀ ਜੇ ਮਿਲੈ ਸਚਿ ਰਹੈ ਈਮਾਨ।
ਵੀਰ ਸਲਾਮਾ ਲੇਖੁ ਬੁਰਾ ਖੁਦਾਈ ਸਚ ਚਉ, ਦਰਗਹ ਕਿਤ ਵਿਸੇਖੁ ਜੇਹਾ ਬੀਜੈ ਲੁਣੈ ਸੋ .
ਹਕਮੀ ਮਿਲੈ ਸੁਖਾਇ[2] ਨਾਨਕ ਸਚੈ ਨਾਮ ਬਿਨੁ ਬਧਾ ਦੁਖ ਸਹਾਇ ॥੨॥
ਖਾਲਿਕ ਕਉ ਸੁਬਹਾਨ ਗੋਰ ਨਿਮਾਣੀ ਅੰਧੁ ਘੋਰ, ਕੁਦਰਤਿ ਕੇ ਨੀਸਾਣੁ।

ਆਏ ਹੁਕਮਿ ਫਰੇਸਤੇ ਕੁਦਰਤਿ ਕੇ ਅਉਗਾਨੁ, ਤਰਗਸ ਗੁਰਜਾ ਛਹਵੀਆ ਖੰਨੇ ਹਥਿ ਕਮਾਨ।

ਸਾਂਗਾ ਸਿਪਰਾਂ ਆਤਸੀ ਪਾਵਨਿ ਗਲੀ ਜੰਜੀਰ, ਹੁਕਮੀ ਬੰਨਿ ਚਲਾਇਆ ਨਿੰਦਕ ਜਿਉ ਬੇਪੀਰ।

ਨਾਨਕ ਦਰਗਹ ਮੰਨੀਐ ਸਚੁ ਨਾਮੁ ਕਲਿ ਧੀਰ ॥੩॥

ਸਿੰਘ ਸਿਆਲਹੁ ਸਰਪਹੁ ਡਰਪਹੁ ਸੋ ਘਰ ਕੀਨਾ ਗੋਰ, ਘੋਟੇ[3] ਖਉਰੂ ਕਰਿ ਗਏ ਦੁਸਮਨ ਠਾਢੇ ਵੈਰ।

---

1 ਪਾ ਏਕ ਖਦਾਇ ਖੁਦਾਇ (ਗੁ ਨ ਦ. ਨੰ 750)

2. ਪਾ ਖੁਦਾਇ (ਸ ਸ )

3 ਪਾ ਧਟੇ (ਗੁ ਨ ਦ ਨੰ 511)

ਭਾਈ ਸਕੈ ਮੁਹਬਤੀ ਜੇਤੜੇ ਫਾਤਿਆ ਦੇਇ ਦੁਆਇ, ਨਾਨਕ ਗਲਾ ਕੂੜੀਆਂ ਸਚਾ ਏਕੁ ਖੁਦਾਇ ॥੪॥

ਗੁਨਾਹੀ ਬੰਨ ਚਲਾਇਆ ਜੇਤੇ ਕੀਏ ਬਿਕਾਰ, ਗੁਨਾਹਾ ਸੰਦੀ ਪੋਟਲੀ ਚੁਕਿ ਨ ਸਕਾ ਭਾਰੁ
ਅਗੈ ਡੂੰਗਰ ਧੰਧਲੀ ਪਿਛੇ ਸਿਰਿ ਜੰਦਾਰ, ਅਗੈ ਸਾਗਰ ਆਤਸੀ ਕਿਓ ਕਰਿ ਉਤਰਾਂ ਪਾਰਿ
ਕਊਏ ਮਾਰਹਿ ਸੀਸ ਚੜਿ ਵਰਖਨ ਜਿਓ ਅਗਿਆਰ, ਨਾਨਕ ਕਿਥੈ ਛੁਟੀਐ ਹੁਕਮੀ ਹੋਵੈ ਮਾਰਿ ॥੫॥

ਚਸਮੈ ਕਢੈ ਅਉਗਣੀ ਅੰਧ ਘੋਰ ਅੰਧਿਆਰੁ, ਕੁੰਨੀ ਕੋਲੂ ਪੀੜੀਐ ਨਾਸੀ ਗੰਧ ਗੁਬਾਰੁ।
ਜੀਭ ਕਟਾਏ ਕਉਲੁ ਸਿਰਿ ਸਚ ਵਿਸਾਰਣਹਾਰ, ਕੋਪਰ ਉਤੈ ਢਾਢੜੀ ਜਲਤੀ ਕਰੇ ਪਕਾਰ
ਤਿਸ ਨ ਰਖਿ ਸਕੀਏ ਬੇਪੀਰਾਂ ਗਾਵਾਰ, ਅਉਗਣਿ ਗਣੀ ਬਖਸੀਅਨਿ[4] ਨਾਨਕ ਸੋਈ ਸਾਰ ॥੬॥

ਜਿਉ ਤਿਲ ਤਾਵਣ ਪੀੜੀਅਹਿ ਪਿੰਵਹਿ ਤੰਦ ਚੜਾਉ, ਕਾਗਦਿ ਵਾਗ ਕੁਟੀਅਹਿ ਮੁੰਞਲੀਏ ਏਤ ਚੜਾਉ
ਲੋਹੇ ਵਾਂਗੀ ਤਾਈਐ ਭਖੈ ਤੈ ਬਿਲਲਾਇ, ਸੰਨੀ ਪਕੜਿ ਚਲਾਇਐ ਅਹਿਰਣ ਸਿਰਿ ਵੀਚਾਰ
ਘਣੀਅਰੁ ਮਾਰੇ ਤਿਤੁ ਤਾਲਿ ਜਿਉਂ ਕਹੈ ਲੋਹਾਰੁ, ਨਾਨਕ ਸਚੈ ਨਾਮ ਬਿਨੁ ਨਾ ਉਰਵਾਰ ਨ ਪਾਰੁ ॥੭॥

ਪੈਰੀ ਕੰਡੇ ਸਾਰ ਦੇ ਸਿਰ ਤਪੈ ਅਕਾਸਿ, ਪੋਤਾਲੋ ਪਤਿ ਉਤਾਰੈ ਪਰ ਤ੍ਰਿਆ ਰਤਾ ਮਾਸਿ।
ਥੋਭਾ ਨਾਲਿ ਲਗਾਈਐ ਕੋਈ ਨ ਆਵੈ ਪਾਸਿ[5]
ਭੀ ਫਿਰਿ ਲਾਇ ਵਿਛੋੜੀਐ ਤੋਬਾ ਕਰੇ ਫਰਿਆਦਿ, ਅਉਗਨਿਆਰੇ ਨਾਨਕਾ ਸਭੋ ਕੋਈ ਵਾਦਿ ॥੮॥

ਭਠੀ ਅੰਦਰਿ ਪਾਈਆ ਮਿਲੀਆ ਅਗਨਿ ਸਜਾਇ, ਬਾਲੂ ਰੇਤੁ ਭਖਾਈਐ ਦਿਚੈ ਅਗਨਿ ਜਲਾਇ।
ਅੰਦਰਿ ਭੁਜੇ ਧਾਣ ਜਿਉ ਤਿੜਕੇ ਤੇ ਬਿਲਲਾਇ, ਆਪੇ ਬਖਸੇ ਨਾਨਕ ਕਿਸਨੂ ਕਹੀਐ ਜਾਇ ॥੯॥

ਇਕ ਜ਼ਿਵੈ ਰਸ ਕਢੀਐ ਸਭ ਬੁਰਿਆਈਆਂ ਭਾਰੁ, ਖਾਣਾ ਪੀਣਾ ਪਹਰਣਾ ਮਨੁ ਕੀ ਖਸੀ ਖੁਆਰ।
ਮਨ ਬਉਲੇ ਲੇਖਾ ਮੰਗੀਐ ਜਿਨੀ ਕੀਤਾ ਵਾਪਾਰੁ, ਹਥਾ ਪੈਰਾ ਚਾਕਰੀ ਕਰਿ ਫੁਰਮਾਈ ਕਾਰ।
ਜੀਭ ਪੁਕਾਰੇ ਦਰਿ ਖੜੀ ਚਖਿ ਚਖਿ ਸਆਦ ਬਿਕਾਰ, ਕੰਨ ਦੇਨ ਉਗਾਹੀਆ ਮਨੁ ਝੂਠਾ ਕੜਿਆਰ।
ਨਾਸਾ ਲੋਇਣ ਮੁਕਰੇ ਅੰਧੇ ਦੇ ਸਿਰਿ ਮਾਰਿ, ਇੰਦ੍ਰੀ ਸਭੁ ਜਗੁ ਮੋਹਿਆ ਬਧਾ ਜਮ ਦੁਆਰਿ।
ਰਲਿ ਕਰਿ ਵਿਧਲਿ ਸੁਟਿਆ ਅਹਰਣ ਜਿਉ ਲੋਹਾਰੁ, ਨਾਨਕ ਸਤਿਗੁਰ ਸਹਜਿ ਨ ਭੇਟਿਆ ਨ ਓਰਵਾਰ ਨ ਪਾਰਿ ।੧੦॥

4. ਪਾ ਬਖਸਾਇਸੀ (ਗ. ਨ. ਦ. ਨੰ. 750)
5. ਇਹ ਅੱਧੀ ਤੁਕ ਗ. ਨ. ਦ. 750 ਵਿਚ ਵਾਧੂ ਹੈ। ਉਥੋਂ ਲੈ ਕੇ ਪਾਈ ਹੈ।

ਸਤਰਿ ਵੇਰਾ ਰੇਤੀਐ ਤੀਰ੍ਹ ਜਿਵੈ ਕਲਬਤ, ਸਇਨੇ ਵਾਗੁ ਢਾਲੀਐ ਸਹਜੀ ਇਹ ਕੰਮ ਕੀਤ।

ਘੋੜੇ ਵਾਗੂ ਫਲਾਈਐ ਅਜਗਰ ਜੁਨਿ ਸਹਾਇ, ਨਾਨਕ ਬਧਾ ਕਾਲ ਕਾ ਫਿਰਿ ਫਿਰਿ ਆਵੈ ਜਾਇ ॥੧੧॥

ਜਲ ਥਲ ਦਸਮਨ ਕੇਤੜੇ ਵਣਿ ਤ੍ਰਿਣਿ ਮਾਰਣਹਾਰ, ਘਰਿ ਘਰਿ ਵੈਰੀ ਨਾਨਕਾ ਸਚੀ ਸਰਤਿ ਅਪਾਰ। ੧੨॥

ਤ੍ਰੈ ਜਮ ਜੋਹਨਿ ਲੋਇਣੀ ਰਕਤ ਨੇਤ੍ਰ ਬਿਕਰਾਲੁ, ਸਭ ਜਗ ਤਿਨਕਾ ਭਖ ਹੈ ਨਿਰਦਇਆ ਜਮ ਕਾਲੁ।

ਨਾਨਕ ਪਕੜਿ ਚਲਾਇਆ ਹਕਮੀ ਹਕਮ ਵੀਚਾਰੁ, ਇਹ ਤਨੁ ਅਗੈ ਤ ਖਸਮ ਤੈਂ ਰਾਖਹਿ ਤੂ ਮਾਰੁ ॥੧੩॥

ਮਾਤਾ ਪਿੜਾ ਨਾ ਬੰਧਪੋ ਨ ਬਈ ਅਰਿ ਨਾ ਵੀਰ, ਨਾ ਸੁਤ ਨਾ ਲਖਮੀ ਕਿਓ ਕਰਿ ਬੰਧਾ ਧੀਰ।

ਨਾ ਤਰਗਸੁ ਨਾ ਧਣਖੜੋ ਨਾ ਸਿਪਰਿ ਤਲਵਾਰਿ, ਤਪੈ ਕੜਾਹਾ ਅਹਿਨਿਸੀ ਦੇਖਹੁ ਗੁਰ ਵੀਚਾਰ ॥੧੪॥

ਧਰਮ ਘੋੜਾ ਸਤੁ ਜੀਨ ਕਰਿ ਜਤ ਕੀ ਪਾਖਰ ਮਾਨਿ, ਪੰਚ ਤੇਤ ਸਰ ਬਾਣ ਖਗੁ ਸਿਪਰ ਸਚੁ ਨਿਦਾਨਿ।

ਨਾਨਕ ਗੁਰਮੁਖਿ ਸਚ ਮਨਿ ਦਰਗਹ ਪਾਂਵਹਿ ਮਾਨੁ ।੧੫॥

ਬ੍ਰਹਮਾ ਆਇ ਨ ਆਖੀਐ ਬੇਦ ਪੜੇ ਮੁਖਿ ਚਾਰਿ, ਕਿਸਨੁ ਕਿਸੰਦਾ ਬਪੁੜਾ ਜਿਨ ਹੁਕਮਿ ਲਏ ਅਉਤਾਰ।

ਸਿਉ ਸਾਲਾਹਿਨਿ ਦਰਿ ਖੜੇ ਦੇਵੀ ਦੇਵ ਅਸੰਖ, ਅਪੁਨਾ ਹੋਇ ਤਾ ਝੂਰ ਮਰਾ ਸਚਾ[6] ਸਦਾ ਬਖਸੰਦ ॥੧੬॥

ਜਿਤ ਦਰ ਲਖ ਮੁਹੰਮਦਾ, ਲਖ ਬ੍ਰਹਮੇ ਬਿਸਨ ਮਹੇਸ।
ਲਖ ਲਖ ਰਾਮ ਬਡੀਰੀਅਹਿ, ਲਖ ਰਾਹੀ ਲੇਖ ਵੇਸ।
ਲਖ ਲਖ ਓਥੈ ਜਤੀ ਹੈ, ਸਤੀ ਅਤੈ ਸੰਨਿਆਸ।
ਲਖ ਲਖ ਓਥੈ ਗੋਰਖਾ, ਲਖ ਲਖ ਨਾਥੰ ਨਾਥ।
ਲਖ ਲਖ ਓਥੈ ਆਸਨਾ, ਗੁਰ ਚੇਲੇ ਰਹਿਰਾਸਿ।
ਲਖ ਲਖ ਦੇਵੀ ਦੇਵੜੇ, ਦਾਨੋ ਲਖ ਨਿਵਾਸ।
ਲਖ ਪੀਰ ਪੈਕੰਬਰ ਅਉਲੀਏ, ਲਖ ਕਾਜੀ ਮੁਲਾ ਸੇਖ।
ਕਿਸੇ ਸਾਤਿ ਨ ਆਈਆ, ਬਿਨੁ ਸਤਿਗੁਰ ਕੇ ਉਪਦੇਸ।
ਸਾਧਿਕ ਸਿਧ ਅਗਨਤ ਹੈ, ਕੇਤੇ ਲਖ ਅਪਾਰ।
ਏਤੜਿਆ ਅਪਵਿਤ੍ਰ ਹੈ, ਬਿਨੁ ਸਤਿਗੁਰ ਕੇ ਸਬਦ ਵੀਚਾਰ।
ਸਿਰਿ ਨਾਥਾ ਕੇ ਨਾਥ ਇਕ, ਸਤਿਨਾਮ ਕਰਤਾਰੁ।
ਨਾਨਕ ਤਾਂ ਕੀ ਕੀਮਤਿ ਨ ਪਵੈ, ਬੇਅੰਤ ਬੇਸੁਮਾਰਿ ॥੧੭॥

6. ਇਥੇ 'ਨਾਨਕ' ਪਦ ਗੁ ਨ ਦ 750 ਵਿਚ ਹੈ, ਬਾਕੀ ਵਿਚ ਨਹੀਂ।

ਇਸੁ ਕਲ ਪੰਜ ਭੀਤਰੇ, ਕਿਉਂ ਕਰਿ ਰਖਾ ਪਤਿ।
ਜੇ ਬੋਲਾਂ ਤਾ ਆਖੀਐ, ਬੜਿ ਬੜਿ ਕਰੈ ਬਹਤ।
ਚੁਪ ਕਰਾ ਤਾਂ ਆਖੀਐ, ਇਤੁ ਘਟਿ ਨਾਹੀ ਮਤਿ।
ਜੇ ਬਹਿ ਰਹਾਂ ਤਾਂ ਆਖੀਐ, ਬੈਠਾ ਸਥਰ ਘਤਿ।
ਉਠ ਜਾਈ ਤਾਂ ਆਖੀਐ, ਛਾਰ ਗਇਆ ਸਿਰਿ ਘਤਿ।
ਜੇ ਕਰਿ ਨਿਵਾਂ ਤਾਂ ਆਖੀਐ, ਡਰਦਾ ਕਰੇ ਭਗਤਿ।
ਕਾਈ ਗਲੀ ਨ ਮੇਵਣੀ, ਜਿਥੈ ਕਟਾਂ ਝਤਿ।
ਐਥੈ ਉਥੈ ਨਾਨਕਾ, ਕਰਤਾ ਰਖੈ ਪਤ ॥੧੮॥
ਦਿਸਟਿ ਨਾ ਰਹੀਆ ਨਾਨਕਾ, ਰਹਿਆ ਵਰਜਿ ਵਰਜਿ.
ਦ੍ਰਿਸਟਿ ਵਿਚਾਰੀ ਕਿਆ ਕਰੈ, ਖਾਧਾ ਲੋੜੈ ਰਜਿ।
ਰਜਿ ਖਾਇ ਜੋ ਪੰਜਾ ਮਾਰੈ, ਗੁਰਮੁਖਿ ਰਹੇ ਸਹਜਿ
ਭਰਿਆ ਭਾਡਾ ਉਛਾਲੈ, ਭੈ ਵਿਚਿ ਰਾਖਹੁ ਕਜਿ
ਸਾਹਿਬ ਕੈ ਦਰਿ ਹਛਾ ਪੁਣੀਐ, ਛਟਹਗੋ ਤਿੜੁ ਪਜਿ।
ਘਣੀ ਨਿਹਪਗਿ ਨਾਨਕਾ, ਛਿੰਝ ਪਈ ਦਰਿ ਵਜਿ[7] ॥੧੯॥

7 ਇਹ ਅਧਿਆਇ ਦੇ ਅੰਤਲੇ 8 ਬੰਦ (12 ਤੋਂ 19) ਸ ਸ. ਵਿਚ ਰਾਗ ਰਾਮਕਲੀ ਮਹਲਾ ੧ ਅਧੀਨ 78ਵੇਂ ਅਧਿਆਇ ਦੇ ਰੂਪ ਵਿਚ ਮਿਲਦੇ ਹਨ। ਪੰਜ 765 ਵਿਚ ਬੰਦ 1 ਤੋਂ 16 ਤਕ ਦਾ ਪਾਠ ਉਪਲਬਦ ਹੈ। ਗੁ ਨ ਦ ਨੰ 750 ਅਤੇ 944 ਵਿਚ ਕੇਵਲ ਆਖਰੀ ਤਿੰਨ ਬੰਦ ਹੀ ਪ੍ਰਾਪਤ ਹਨ

30

## *ਅਸਟਾਂਗ ਜੋਗ ਆਸਾ ਮਹਲਾ ੧ ॥*

---

***ਸਲੋਕ***[1] : ਆਤਮ ਤਤਿ ਸੋਧਿ ਕੈ ਨਾਮ ਗਹੈ ਨਿਜ ਸਾਰ।
ਨਾਨਕ ਆਖੈ ਨਾਥ ਜੀ ਕਰ ਕਰਨੀ ਤਤ ਵਿਚਾਰ।

***ਪਉੜੀ :*** ਪ੍ਰਥਮੇ ਬੰਦਉ ਆਦਿ ਗੁਰਦੇਵਾ, ਜਿਹ ਪ੍ਰਸਾਦਿ ਪਾਈਐ ਨਿਜ ਭੇਵਾ।
ਆਦਿ ਦੇਓ ਪੂਰਨ ਗੁਰ ਸੁਆਮੀ, ਸਰਬ ਭੂਤ ਮਹਿ ਅੰਤਰਜਾਮੀ।
ਅਗਮ ਅਗੋਚਰ ਲਖਿਆ ਨਹਿ ਜਾਇ, ਕਹਾਂ ਤੇ ਉਪਜੈ ਕਹਾ ਸਮਾਇ।
ਤਾਂ ਕਉ ਖੋਜਹਿ ਦੇਉ ਮੁਨਇੰਦ੍ਰਾ, ਜਤੀ ਜੰਗਮ ਸੰਨਿਆਸੀ ਜੋਗਿੰਦ੍ਰਾ।
ਆਤਮਾ ਆਦਿ ਅਲਖੁ ਹੈ ਸੋਈ, ਸਭ ਮਹਿ ਰਹੈ ਲਖੈ ਜਨੁ ਕੋਈ।
ਜਪੁ ਤਪੁ ਮਹਿ ਜਗਤ ਉਰਝਾਨਾ, ਤਨ ਮਨ ਕਾ ਕਿਛੁ ਭੇਦ ਨਾ ਜਾਨਾ।
ਨਾਟਾ ਰੰਭੁ ਕਰੈ ਸੰਸਾਰਾ, ਪੂਜਾ ਪਾਤੀ ਬਹੁ ਬਿਸਤਾਰਾ।
ਬੇਦ ਪੁਰਾਨ ਪੜੈ ਬਹੁ ਪੋਥੀ, ਗਿਆਨ ਬਿਨਾ ਸਗਲੀ ਹੈ ਥੋਥੀ
ਜੰਤ ਮੰਤ ਝੂਠੇ ਪਾਖੰਡਾ, ਮਾਇਆ ਹੇਤਿ ਸਹੈ ਜਮੁ ਡੰਡਾ।
ਤ੍ਰੈਗੁਣ ਮਹਿ ਬੰਧਿਆ ਸੰਸਾਰਾ, ਜਗਤੁ ਜੁਗ ਮਹਾ ਜੰਜਾਰਾ।
ਰਾਜਸ ਤਾਮਸ ਸਾਤਕ ਮਾਹੀ, ਮਹਾਂ ਅਜੀਤ ਨ ਜੀਤੇ ਜਾਹੀ।
ਤਿਨ ਮਹਿ ਜਗ ਸਗਲਾ ਓਰਝਾਨਾ, ਨਾਨਕ ਓਰਝਿ[2] ਮੂਆ ਕਿਛੁ ਭੇਦ ਨਾ ਜਾਨਾ ॥੧॥

***ਸਲੋਕ :*** ਜਗ ਭੂਲਾ ਜੰਜਾਲ ਮੈ ਸਨਿ ਸਨਿ ਕਥਤਾ ਗਿਆਨ।
ਤਨ ਮਨ ਕੀ ਕਿਛ ਸੁਧਿ ਨਹੀਂ, ਬਕਿ ਬਕਿ ਭਇ ਹੈਰਾਨ ॥੧॥

***ਪਉੜੀ :*** ਪੰਚ ਚੋਰ ਲਾਗੇ ਇਸ ਸੰਗਾ, ਤਾਂਕੇ ਭੀਤਰਿ ਪਚ ਪਚ ਅੰਗਾ।
ਕਾਮ ਕ੍ਰੋਧ ਲੋਭ ਮੋਹੁ ਮਾਇਆ, ਬਿਨ ਦੰਤਾ ਜਿਨਿ ਸਭੁ ਜਗ ਖਾਇਆ।
ਤ੍ਰਿਸਨਾ ਅਗਨਿ ਕਾਇਆ ਨਿਤ ਜਾਰੈ, ਮਨਸਾ ਨਾਗਨਿ ਲੈ ਨਰਕ ਉਤਾਰੈ।
ਆਸਾ ਕਾਲ ਰਹੇ ਘਟ ਮਾਂਹੀ, ਨਿਸਿ ਦਿਨ ਵਿਆਪੇ ਮਰਿ ਮਰਿ ਜਾਹੀ।

---

1. ਇਹ ਸਲੋਕ ਪੰਜ 765 ਵਿਚ ਨਹੀਂ ਅਤੇ ਨਾ ਹੀ ਪ ਪ 115005 ਵਿਚ ਹੈ
ਪਾ· ਆਦਿ ਅੰਤ ਬਿਧ ਜੋਗ ਕੀ ਵਰਣੀ ਤਤ ਵੀਚਾਰਿ।
ਮਨਸਾ ਬਾਚਾ ਕਰਮਣਾ ਰਤਨ ਜੋਗ ਨਿਜ ਸਾਰ। (ਸ ਪ ਲ 671)
2. ਪਾ· ਉਰਝਿਆ

ਅਵਰੁ ਅਨੇਕ ਦੁਸਟ ਹੈ ਲਾਗੇ, ਸਨਮੁਖ ਝੂਝੇ ਕਬਹੂ ਨਾ ਭਾਗੇ।
ਗਿਆਨ ਖੜਗ ਹੈ ਤਿਨ ਕਉ ਮਾਰੇ, ਗੁਰ ਕਾ ਸਬਦੁ ਘਟ ਮਹਿ ਬਿਚਾਰੇ।
ਅਗਮ ਅਗੋਚਰ ਇਹ ਤਨ ਭਾਈ, ਸਤਿਗੁਰ ਪਾਇਆ ਜੁਗਤਿ ਬਤਾਈ।
ਪ੍ਰਾਨ ਪਿੰਡ ਕਾ ਭੇਦ ਲਗਾਇਆ, ਸਭ ਦਿਸ ਛੋਡਿ ਆਪ ਘਰ ਆਇਆ।
ਗੁਰ ਕਾ ਸਬਦ ਗਹਿਆ ਹਥਿ ਬਾਨੁ, ਚੰਚਲ ਮਿਰਗ ਅਸਥਿਰ ਠਹਰਾਨ।
ਗਿਆਨੁ ਰਤਨ ਘਟਿ ਭੀਤਰਿ ਆਇਆ, ਨਾਨਕ ਦਸਟ ਬਿਕਾਰ ਸਭ ਜੀਤ ਸਮਾਇਆ ॥੨॥

***ਸਲੋਕ :*** ਖਿਮਾ ਸੰਤੋਖੁ ਘਰਿ ਪਾਇਆ ਉਪਜੀ ਅਨਭੈ ਰੀਤਿ।
ਪੂਰਨ ਸੁਆਮੀ ਗੁਰ ਮਿਲੈ ਟੂਟੀ ਭਰਮ ਕੀ ਭੀਤਿ ॥੧॥

***ਪਉੜੀ :*** ਭਰਮੁ ਗਇਆ ਤਬ ਆਪੁ ਪਛਾਨਾ, ਖੰਡਿ ਛੋੜ ਪਿੰਡੀ ਉਰਝਾਨਾ।
ਧਰਤਿ ਪਾਤਾਲ ਕਹੀਐ ਆਕਾਸਾ, ਤੀਨਿ ਲੋਕ ਘਟਿ ਮਾਹਿ ਪ੍ਰਗਾਸਾ।
ਜੋ ਖੰਡੇ ਸੋ ਪਿੰਡੇ ਕਹੀਐ, ਪਿੰਡੇ ਸੋ ਬ੍ਰਹਮੰਡੇ ਲਹੀਐ।
ਅੰਡ ਰੂਪ ਸਰੀਰ ਕਉ ਜਾਨੁ, ਤਾਕੇ ਭੀਤਰਿ ਸਭ ਅਸਥਾਨੁ।
ਗਿਆਨੁ ਭੇਦੁ ਸਤਿਗੁਰੂ ਲਖਾਇਆ, ਸੂਛਮ ਮਹਿ ਅਸਥਲ ਸਮਾਇਆ।
ਪੰਚਤਤ ਕਾ ਪਿੰਡ ਪ੍ਰਗਟਾਨਾ, ਗੁਰ ਕਿਰਪਾ ਤੇ ਸਹਿਜ ਦ੍ਰਿਸ਼ਟਾਨਾ।
ਤਤ ਤਤ ਕਾ ਨਿਆਰਾ ਬਾਸ, ਪ੍ਰਿਥੀ ਆਪ ਤੇਜੁ ਬਾਈ ਆਕਾਸੁ।
ਪ੍ਰਿਥੀ ਪਿੰਡ ਆਪੁ ਹੈ ਪਾਨੀ, ਲੋਹੂ ਤੇਜ ਬਾਈ ਕਰਿ ਜਾਨੀ।
ਆਕਾਸ ਕਾ ਤਤ ਨਿਹਸਬਦੁ ਕੀਆ, ਪੰਚ ਤਤ ਕਾ ਨਾਮੁ ਸਭੁ ਲੀਆ।
ਪੰਚ ਤਤੁ ਜਾਨੇ ਜੋਗਿੰਦ੍ਰਾ, ਨਾਨਕ ਗੁਰ ਕਾ ਸਬਦੁ ਲੇ ਪਾਵੈ ਮੁੰਦ੍ਰਾ ॥੩॥

***ਸਲੋਕ :*** ਪੰਚ ਤਤ ਕਾ ਪਿੰਜਰਾ, ਤਾਂ ਮੈ ਪੰਛੀ ਪ੍ਰਾਨ।
ਤ੍ਰਿਕੁਟੀ ਊਪਰਿ ਸੁੰਨ ਹੈ ਤਹਾਂ (ਆਪ) ਪੁਰਖ ਨਿਰਬਾਨੁ ॥੧॥

***ਪਉੜੀ :*** ਪ੍ਰਾਨ ਪਿੰਡ ਕਾ ਬਿਖੜਾ ਭੇਦੁ, ਮਨੁ ਪਵਨਾ ਲੇ ਸੁਖਮਨਾ ਛੇਦ।
ਅਜਰ ਬਿੰਦੁ ਅਸਾਧ ਮਾਈ, ਜਗਤਿ ਬਿਨਾ ਰਾਖੀ ਨਹੀਂ ਜਾਈ।
ਬਿੰਦੁ ਝਰੈ ਬਾਇ ਸਦਾ ਨਿਕਸੈ, ਉਰਧ ਕਵਲ ਸੋ ਕਿਉਂ ਕਰਿ ਬਿਗਸੈ।
ਖਟਚਕ੍ਰ ਸੋਲਹ ਆਧਾਰਾ, ਚਾਰ ਸੁੰਨ ਤੀਨ ਦਸ ਦੁਆਰਾ।
ਪ੍ਰਾਨ ਅਪਾਨ ਬਾਇ ਸਮਾਨਿ, ਪੰਚ ਬਾਇ ਕਹੀਐ ਉਦਿਆਨ।
ਕੂਰਮ ਨਾਗ ਕਿਰਕਰਾ ਬਾਈ, ਧਨੰਜੈ ਦੇਵਦਤਾ ਦਸਿ ਬਾਇ ਕਹਾਈ।
ਹਿਰਦੈ ਪ੍ਰਾਣ ਅਰੁ ਗੁਦਾ ਅਪਾਨ, ਨਾਭ ਸਮਾਨ ਕੰਠਿ ਉਦਿਆਨ।
ਸਰਬ ਸਰੀਰ ਮਹਿ ਬਿਆਪੇ ਬਿਆਨਾ, ਸੋ ਪੰਚ ਬਾਇ ਕਹੀਐ ਪਰਧਾਨਾ।
ਨਾਭਿ ਬਾਇ ਤੇ ਉਠੈ ਉਦਗਾਰਾ, ਕੂਰਮ ਬਾਇ ਬੀਚ ਨੇਤ੍ਰ ਧਾਰਾ।
ਕਿਰਕਿਰਾ ਬਾਇ ਛਿਕ ਕਉ ਕਰੈ, ਦੇਵਦਤ ਜਿਭਾਈ ਫੁਨਿ ਧਰੈ ॥੪॥

***ਸਲੋਕ :*** ਬਾਇ ਧਨੰਜੈ ਸਾਧੀਐ ਦ੍ਰਿੜ ਕਰਿ ਜੋਗੁ ਅਭਿਆਸ।
ਜਾਂ ਤੇ ਫੂਲੈ ਦੇਹ ਸਭ ਛੋਡਿ ਜਾਇ ਜਬ ਸਾਸੁ ॥੧॥

---

3 ਇਹ ਤੁਕ ਸ. ਪ. ਲ. ਨੰ. 671 ਵਿਚੋਂ ਲਈ ਹੈ। ਪੰਜ 765 ਵਿਚ ਨਹੀਂ ਹੈ। ਇਹ ਪ. ਪ. 115005 ਵਿਚ ਵੀ ਹੈ।

***ਪਉੜੀ :*** ਜੋਗੁ ਅਭਿਆਸ ਕਹੀਐ ਅਸਟੰਗਾ, ਸਨਮੁਖ ਝੂਝੇ ਹੋਇ ਨਿਸੰਗਾ

ਜੋਗ ਅਭਿਆਸੁ ਨਾਹੀ ਆਸਾਨਾ, ਆਠ ਪਹਰ ਕਾ ਝੂਝ ਬਖਾਨਾ।

ਤਤ ਜੋਗੁ ਬਿਨੁ ਮੁਕਤਿ ਨ ਹੋਈ, ਤਨੁ ਮਨੁ ਸਾਧੈ ਸੂਰਾ ਸੋਈ।

ਆਠਾ ਅੰਗ ਕੇ ਬਰਨਉ ਨਾਮ, ਜਮ ਨੇਮ ਆਸਨ ਪ੍ਰਾਣਾਯਾਮ।

ਪ੍ਰਾਤਅਹਾਰੁ ਅੰਗੁ ਪੰਜਵਾਂ ਕਹੀਐ, ਧਿਆਨੁ ਧਾਰਨਾ ਤੇ ਨਿਜ ਪਦੁ ਲਹੀਐ।

ਅਸਟ ਅੰਗ ਫੁਨਿ ਕਹੀਐ ਸਮਾਧਿ, ਆਠੋਂ ਸਾਧੈ ਤਬ ਮਿਟੈ ਉਪਾਧਿ।

ਖਟ ਕਰਮ ਕਰੈ ਕਾਇਆ ਕਿਉ ਧੋਵੈ, ਬਿਨ ਖਟ ਕੀਤੇ ਅਟਲ ਨ ਹੋਵੈ।

ਨੇਤੀ ਨਿਉਲੀ ਬਸਤੀ ਧੋਤੀ, ਧੋਇਆ ਕਰਤੇ ਝਾਨਕਿ ਹੋਤੀ[4]।

ਅਠ ਛਿਅ ਸਾਧੈ ਜਨ ਜੋਗੀ, ਦਿਨੁ ਦਿਨੁ ਬਾਲਾ ਕਦੇ ਨ ਰੋਗੀ।

ਸੋ ਕਹੀਐ ਜੋਗਿੰਦ੍ਰ ਪੂਰਾ, ਨਾਨਕ ਉਲਟੈ ਪਵਨ ਬਚਾਵੈ ਤੂਰਾ ॥੫॥

***ਸਲੋਕ :*** ਉਲਟੈ ਪਵਨ ਉਰਧ ਕਉ ਤਾਨੈ ਸੁੰਨ ਰਹੇ ਲਿਵ ਲਾਇ।

ਬੰਕ ਨਾਲਿ ਕਉਂ ਛੇਦ ਕੈ ਗਗਨ ਪਹੁੰਚੇ ਜਾਇ ॥੧॥

***ਪਉੜੀ :*** ਏਕ ਅਵਰ ਅਬ ਭੇਦੁ ਬਖਾਨਉਂ, ਬਿੰਦੁ ਭੇਦੁ ਮੁੰਦਾ ਫਨਿ ਜਾਨਉ।

ਤਿਨ ਕੇ ਤੀਨ ਭੇਦ ਫੁਨਿ ਕਹੈ, ਜਾ ਕੋ ਸਾਧੇ ਨਿਜ ਪਦੁ ਲਹੈ।

ਮਨੂਆ ਬਾਧਿ ਪਵਨ ਫੁਨਿ ਭੇਦੇ, ਇੰਦ੍ਰੀ ਮੂੰਹ ਮੋਰ ਕਉ ਛੇਦੈ।

ਨਾਦ ਬਿੰਦ ਗਾਠਿ ਜਬ ਪੜੈ, ਤਬ ਉਲਟਾ ਬੀਰਜ ਉਪਰ ਕਉਂ ਚੜੈ।

ਬਾਰਹ ਸੂਰਜ ਸੋਲਾ ਚੰਦਾ, ਜੋ ਨਹੀਂ ਜਾਨੈ ਸੋ ਕਹੀਐ ਅੰਧਾ।

ਬਾਰਹ ਸੋਲਾ ਸਮ ਕਰਿ ਪੀਵਹ, ਚਾਰੋ ਸਾਧੈ ਤ ਬਾਰਹ ਜੀਵੈ।

ਭੈ ਅਹਾਰੁ ਨਿੰਦ੍ਰਾ ਅਰੁ ਕਾਮੁ, ਏ ਚਾਰਿ ਕਲਾ ਸੂਰਜ ਕੇ ਨਾਮ।

ਊਰਮ ਧਰਮ ਜੋਤਿ ਉਜਾਲਾ, ਚਾਰ ਭੇਦ ਤੇ ਰਵਿ ਕੀ ਕਾਲਾ।

ਪ੍ਰਿਥਮੈ ਜੁਗਤਿ ਜੋਗ ਕੀ ਏਹੀ, ਨਾਨਕ ਜੋ ਸਾਧੈ ਤਿਸੁ ਪੜੈ ਨ ਦੇਹੀ ॥੬॥

***ਸਲੋਕ :*** ਧਰਨ ਗਗਨ ਕੇ ਅੰਤਰੇ ਚੰਦ ਸਰਜ ਕਾ ਮੇਲੁ।

ਸੋ ਜੋਗੀ ਗਰਮੁਖਿ ਲਹੈ ਅਕਲ ਕਲਾ ਕਾ ਖੇਲੁ ॥੧॥

***ਪਉੜੀ :*** ਆਠ ਅੰਗ ਕੇ ਭਾਖੋਂ ਲਖਣ, ਜਿਹਬਾ ਇੰਦ੍ਰੀ ਸੁਆਦ ਨ ਚਖਣ।

ਹਿੰਸਾ ਚੋਰੀ ਚਿਤੁ ਨ ਦੇਵੈ, ਮਾਇਆ ਮਨਸਾ ਬਸਿ ਕਰਿ ਲੇਵੈ।

ਸਤ ਸੰਤੋਖ ਖਿਮਾ ਮਨੁ ਗਹੈ। ਸਾਧ ਸੇਵਾ ਮਹਿ ਨਿਹਚਲ ਰਹੈ

ਪ੍ਰਥਮੈ ਲਛਣ ਜਮ ਕੈ ਕਹੈ, ਡਿੰਭ ਗਰਭ ਪਰਪੰਚ ਨ ਗਹੇ।

ਆਠ ਪਹਰ ਮੁਖਿ ਹਰਿ ਹਰਿ ਕਹੈ[5], ਹਰਖ ਸੋਗ ਨਹੀਂ ਅੰਤਰਿ ਧਾਰੈ[6]।

ਨੇਮੁ ਅੰਗੁ ਕਹੀਐ ਅਬ ਦੂਜਾ, ਕਾਇਆ ਦੇਵਲ ਆਤਮ ਪੂਜਾ।

ਦਇਆ ਦਾਨੁ ਸੰਜਮੁ ਬਰਤ ਕਰੈ, ਕਾਮ ਕ੍ਰੋਧੁ ਚਿਤ ਤੇ ਪਰਹਰੈ।

ਤੀਜਾ ਅੰਗੁ ਆਸਨੁ ਅਬ ਕਹੈ, ਤਿਨ ਕਉਂ ਸਾਧਕੈ ਨਿਹਚਲੁ ਬਹੈ।

ਜੇਤੇ ਆਸਨੁ ਤੇਤੇ ਫੁਨਿ ਜਾਨ, ਤਾਂ ਮੈਂ ਦੋ ਆਸਨ ਪਰਧਾਨ।

---

4. ਪਾ. ਗਜ ਕਰਮ ਅਰੁ ਤ੍ਰਾਟਕ ਹੋਤੀ (ਸ. ਸ.)

5-6. ਇਹ ਤੁਕ ਸ. ਸ. ਵਿਚੋਂ ਹੈ, ਪੰਜ-765 ਵਿਚ ਨਹੀਂ ਹੈ।

ਏਕ ਪਦਮ ਸਿਧ ਫੁਨਿ ਕਹੀਐ, ਦੋਨੋ ਭੇਦ ਸਤਿਗੁਰ ਤੇ ਲਹੀਐ।
ਬਾਵੇ ਊਪਰਿ ਦਾਹਨ ਪਾਊਂ, ਨਾਨਕ ਦਾਹਨ ਊਪਰਿ ਬਾਂਵ ਧਰਾਊਂ ॥੭॥

***ਸਲੋਕ*** : ਉਲਟਿ ਦ੍ਰਿਸਟਿ ਤ੍ਰਿਕੁਟੀ ਧਰੈ ਹਿਰਦੈ ਧਰੈ ਧਿਆਨੁ।
ਭ੍ਰਿੰਗੀ ਹੋਇ ਕੈ ਸੰਚਰੈ ਤਉ ਭੇਟੇ ਭਗਵਾਨ ॥੧॥

***ਪਉੜੀ*** : ਚੁਬਕ ਨਿਵਾਇ ਨੀਚ ਫੁਨਿ ਧਰੈ, ਦੋਊ ਹਾਥ ਪਾਛੈ ਕਉ ਕਰੈ।
ਬਾਵ ਅੰਗੂਠਾ ਬਾਮ ਕਰ ਗਹੈ, ਦਾਹਨ ਸੌ ਦਾਹਨ ਗਹਿ ਰਹੈ।
ਇਹ ਪ੍ਰਕਾਰ ਪਦਮਾਸਨ ਜਾਨ, ਅਬ ਦੂਜਾ ਆਸਨ ਸਿਧ ਬਖਾਨ।
ਜੋਨੀ ਸੰਧਿ ਬਾਮ ਏੜੀ ਧਰੈ, ਪਉਨ ਉਲਟਿ ਪਛਮ ਕਉਂ ਭਰੈ।
ਦੂਜਾ ਪਾਊਂ ਇੰਦ੍ਰੀ ਪਰ ਧਰੈ, ਕੰਦ ਜੋਨਿ ਸੰਪੀੜਨ ਕਰੈ।
ਉਲਟਿ ਦ੍ਰਿਸਟ ਉਪਰਿ ਕਉ ਦੇਖੈ, ਭ੍ਰਮ[7] ਮਧਿ ਕਿਛੁ ਅਜਰਜੁ ਪੇਖੈ।
ਇਹ ਪ੍ਰਕਾਰ ਦੋ ਆਸਨੁ ਕਹੈ, ਤਿਨ ਆਸਨ ਕਉਂ ਨਿਹਚਲ ਗਹੈ।
ਪ੍ਰਥਮੈ ਬਾਧੇ ਮੂਲ ਦੁਆਰਾ, ਬਿਨੁ ਅਗਨੀ ਤਹਾਂ ਉਠੈ ਉਜਾਰਾ।
ਚਾਰਿ ਦਲ ਕਵਲ ਤਹ ਲਾਗੈ ਬੰਧ, ਸਪਤ ਪਤਾਲ ਕੀ ਛੁਟਕੇ ਸੰਧ।
ਚਹੁੰ ਕੇ ਮਧੇ ਕਰੇ ਨਿਵਾਸ, ਖੁਲੈ ਨਾਨਕ ਸੰਖਨੀ ਹੋਇ ਪ੍ਰਗਾਸੁ ॥੮॥

***ਸਲੋਕ*** : ਪ੍ਰਥਮ ਕਵਲ ਜਹ ਚਾਰ ਦਲ-ਮੂਲ ਚਕ੍ਰ ਅਸਥਾਨ।
ਤਾਂ ਕੇ ਊਪਰਿ ਅਸਟ ਦਲ ਗੁਰ ਕਿਰਪਾ ਤੇ ਜਾਨ ॥੧॥

***ਪਉੜੀ*** : ਖਟ ਦਲ ਕਵਲ ਇੰਦ੍ਰੀ ਅਸਥਾਨ, ਤਾ ਕੀ ਸੰਧ ਪਛਮ ਕਉ ਜਾਨੁ
ਤਿਨ ਕੈ ਭੀਤਰਿ ਲਾਗੈ ਸੰਧ, ਜੋਗ ਜੁਗਤਿ ਸੈਂ ਸਾਧੈ ਕੰਦ
ਤਾਂ ਕੇ ਉਪਰਿ ਖਗ ਅੰਡ ਅਕਾਰ, ਸਗਲ ਨਾੜੀ ਕਾ ਤਹ ਵਿਸਥਾਰ।
ਅਰਧ ਉਰਧ ਨਾੜੀ ਤਿਹ ਠਉਰ, ਤਿਨ ਕੇ ਬੀਚ ਵਸੇ ਜਿਉਂ ਭਉਰ।
ਤਾਂ ਮੈਂ ਦਸ ਨਾਰੀ ਪਰਧਾਨ, ਤਿਨ ਕੇ ਨਾਮ ਕਰਉ ਬਖਿਆਨ।
ਇੜਾ ਪਿੰਗੁਲਾ ਸੁਖਮਨ ਨਾਰੀ, ਲੰਬਕ ਪੁਰਖ ਅਉ ਗੰਧਾਰੀ।
ਡੰਡ ਮਾਰਗੀ ਅਉਰ ਸਰਸੁਤੀ ਜਾਨ, ਸੁਚ ਸੰਖਨੀ ਮੂਲ ਅਸਥਾਨ
ਤਾਂ ਮਹਿ ਤੀਨ ਨਾਰੀ ਪਰਧਾਨ, ਇੜਾ ਪਿੰਗੁਲਾ ਸੁਖਮਨਾ ਜਾਨ
ਤਹ ਤੀਨ ਪੰਥ ਤੀਨ ਅਸਥਾਨ, ਤਾ ਕੇ ਉਪਰਿ ਬਸੈ ਅਪਾਨ।
ਪਛਮ ਡੰਡ ਕਾ ਬਿਖੜਾ ਘਾਟ, ਨਾਨਕ ਜਹਾਂ ਤਿਹਡਾ ਤਹਿ ਨਿਜ ਵਾਟ ॥੯॥

***ਸਲੋਕ*** : ਮੇਰ ਡੰਡ ਸੂਧਾ ਕਹੇ ਗਗਨ ਚੜੈ ਤਬ ਜਾਇ.
ਸਿਲਹਾ ਘਾਟੀ ਫੋੜਿ ਕੈ ਸੁੰਨ ਰਹੈ ਲਿਵ ਲਾਇ ॥

***ਪਉੜੀ*** : ਮੂਲ ਬੰਧ ਅਸਥਿਰ ਠਹਰਾਨਾ, ਨਾਭ ਚਕ੍ਰ ਤਬ ਆਇ ਸਮਾਨਾ।
ਨਾਭ ਚਕ੍ਰ ਦਸ ਓਗਲ ਨਾਲਿ, ਪਉਨਾ ਭੀਤਰਿ ਤਾਕ ਉਛਾਲਿ।
ਤਹਾ ਸਕਤਿ ਕੁੰਡਲਨੀ ਕਾ ਡੇਰਾ, ਦੁਆਦਸ ਹੰਸਾ ਸਕਤੀ ਘੇਰਾ।
ਅਸਟ ਪ੍ਰਕਾਰ ਕੁੰਡਲ ਹੈ ਕੀਆ, ਕੁੰਡਲ ਬਾਧਿ ਨਾਭ ਪਰ ਦੀਆ।

---

7 ਪਾ ਤ੍ਰਿਕੁਟੀ/ਭਉਹਾਂ (ਸ ਸ)/ਭਰੇ (ਪ ਪ 115005)।

ਨਾਭ ਕਵਲ ਕੀ ਬਿਖੜੀ ਘਾਟੀ, ਨਿਸ ਦਿਨ ਜਲੈ ਅਗਨਿ ਕੀ ਭਾਠੀ।
ਤਾ ਮੈਂ ਤੀਨ ਤਤ ਕਾ ਬਾਸਾ, ਪਾਨੀ ਪਉਨ ਅਗਨ ਪ੍ਰਗਾਸਾ।
ਤਹਾਂ ਬੰਕਾ ਨਾੜਿ ਕਾ ਉਲਟਾ ਦੁਆਰਾ, ਹਰਿ ਹਰਿ ਉਠਤ[8] ਸਦਾ ਓਅੰਕਾਰਾ।
ਅਜਪਾ ਜਾਪ ਤਹਾਂ ਫੁਨਿ ਹੋਈ, ਗੁਰ ਪ੍ਰਸਾਦਿ ਲਖੈ ਜਨੁ ਕੋਈ।
ਹਕਾਰ ਸਬਦ ਭੀਤਰੀ ਕਉ ਜਾਵੈ, ਸਕਾਰ ਸਬਦੁ ਬਾਹਰਿ ਕਉ ਆਵੈ।[9]
ਸਿਵ ਹਕਾਰ ਹੈ ਸਕਤਿ ਸਕਾਰਾ, ਅਜਪਾਜਾਪ ਕਾ ਇਹ ਬੀਚਾਰਾ।
ਅਬ ਚਉਥਾ ਅੰਗ ਕਹੈ ਪ੍ਰਣਾਮ, ਨਾਨਕ ਰੇਚਕ ਪੂਰਕ ਕੁੰਭਕ ਨਾਮ ॥੧੦॥

***ਸਲੋਕ :*** ਤੀਨ ਪ੍ਰਕਾਰ ਕਾ ਖੇਲ ਹੈ ਬਿਰਲਾ ਜਾਨੈ ਕੋਇ।
ਸਤਿਗੁਰ ਪੂਰਾ ਜਿਸ ਮਿਲੈ ਹਰ ਬਿਧਿ ਪਾਵੈ ਸੋਇ ॥੧॥

***ਪਉੜੀ :*** ਲੇਤੀ ਬਾਰ ਕਉ ਪਰਕ ਕਹੀਐ, ਕੁੰਭਕ ਸੋ ਜੋ ਗਹਿ ਲੈ ਰਹੀਐ।
ਰੇਚਕ ਸੋ ਜਬ ਛੁਟਕੇ ਬਾਇ, ਤੀਨ ਪ੍ਰਕਾਰ ਇਹ ਭੇਦ ਕਹਾਇ।
ਦੁਆਦਸ ਲੈ ਕੇ ਪੂਰਕ ਕਰੈ, ਖੋੜਸ ਕਰਿ ਕੈ ਕੁੰਭਕ ਭਰੇ।
ਦਸ ਓਅੰਕਾਰ ਤੇ ਰੇਚਕ ਹੋਇ, ਓਅੰਕਾਰ ਕਉ ਜਾਣੈ ਕੋਇ।
ਜਬ ਕੰਭਕ ਕੁੰਭ ਸਪੂਰਣ ਹੋਇ, ਰੇਚਕ ਪੂਰਕ ਰਹਿ ਜਾਵਹਿ ਦੋਇ।
ਤਹ ਓਲਟਿ ਪਵਨ ਪਛਮ ਕਉ ਚਲੈ, ਗਰਜੈ ਗਗਨ ਦੇਹ ਤਬ ਹਲੈ।
ਪ੍ਰਿਥਮ ਅਭਿਆਸ ਤੇ ਉਪਜੈ ਪ੍ਰਸੇਉ, ਅਧਿਕ ਅਭਿਆਸ ਤੇ ਓਪਜੇ ਕੰਪੇਉ।
ਜਬ ਭਉਰ ਗੁਫਾ ਕੇ ਭੀਤਰਿ ਵੜੇ, ਉਲਟਿ ਪਲਟਿ ਮੈਂਡਕ ਜਿਉ ਪੜੇ।
ਕਰਮ ਭੁਇਅੰਗਮ ਸਾਧੇ ਕਰਮ, ਉਲਟੈ ਦੇਹੀ ਪਲਟੇ ਚਰਮ।
ਛੂਟੇ ਭਿਕਸਾ ਭੋਜਨ ਗਾਉਂ, ਨਾਨਕ ਨਿਹਚਲ ਜੋਗੀ ਤਾ ਕਾ ਨਾਉ ॥੧੧॥

***ਸਲੋਕ :*** ਮਨ ਪਵਨਾ ਜਬ ਵਸੀ ਹੋਇ ਲੀਨ ਭਏ ਨਿਜ ਨਾਦ।
ਅਲਖ ਰੂਪ ਤਬ ਪਾਇਆ, ਦੁਬਿਧਾ ਮਿਟੀ ਉਪਾਧਿ ॥੧॥

***ਪਉੜੀ*** . ਏਕ ਅਵਰ ਗੁਹਜ ਹੈ ਨਾਰੀ, ਗੁਰਮੁਖ ਜੋਗੀ ਕਿਨੈ ਬੀਚਾਰੀ।
ਅਗਮ ਅਗੋਚਰ ਓਰਧ ਮੁਖ ਦੁਆਰਾ, ਪਛਮ ਮਾਰਗ ਬਿਖੜੀ ਧਾਰਾ।
ਗੁਰ ਪ੍ਰਸਾਦਿ ਜਬ ਤਿਹ ਘਰਿ ਜਾਵੈ, ਥਰਿ ਥਰਿ ਕਰੈ ਸਰੀਰੁ ਉਠਾਵੈ।
ਤਹਾਂ ਬੰਦ ਓਡਿਆਨ ਕਾ ਲਾਗੈ, ਜਰਾ ਮਰਨ ਤਹਾਂ ਸਭ ਭਾਗੈ।
ਰੁਖੇ ਬਿਰਖੇ ਤਾ ਕਾ ਵਾਸਾ, ਆਸਾ ਭੀਤਰਿ ਰਹੈ ਨਿਰਾਸਾ।
ਦੁਆਦਸ ਕਵਲ ਪ੍ਰਾਣ ਕਾ ਵਾਸਾ, ਤਾ ਮਹਿ ਅਸਟਕ ਬਲ ਪ੍ਰਗਾਸਾ।
ਉਲਟਾ ਮੁਖ ਤਾ ਕਾ ਬਿਗਸਾਨਾ, ਜੋਤਿ ਸਰੂਪੀ ਸਬਦ ਪ੍ਰਗਟਾਨਾ।
ਤਹਾਂ ਲਿੰਗ ਸਰੀਰ ਕਾ ਵਾਸਾ, ਉਲਟਾ ਕਵਲ ਤਬ ਹੋਇ ਬਿਗਾਸਾ।
ਕੰਠ ਕਵਲ ਦਲ ਖੋੜਸ ਜਾਨ, ਸਿਵ ਸਕਤੀ ਤਹ ਬਸਹਿ ਸਮਾਨ।
ਤਿਹ ਅਸਥਾਨ ਜੀਉ ਕਾ ਵਾਸਾ, ਹਕਾਰ ਸਕਾਰ ਦੁਇ ਮਿਲਿਆ ਸਵਾਸਾ।
ਸੋ ਕਹੀਐ ਖੰਡ ਪਿੰਡ ਕੀ ਸੰਧਿ, ਨਾਨਕ ਲਾਗੈ ਤਹਾਂ ਜਲੰਧਰਿ ਬੰਧਿ ॥੧੨॥

8 ਪਾ: ਉਤਮ ਸਬਦ (ਪ. ਪ. 115005)।
9 ਪਾ: ਹਕਾਰ ਸਬਦ ਬਾਹਰਿ ਕਉ ਆਵੈ-ਸਕਾਰ ਸਬਦ ਭੀਤਰੁ ਫੁਨ ਜਾਵੈ (ਓਹੀ)।

*ਸਲੋਕ :* ਬਿਖੜਾ ਚਕਰ ਕੰਠ ਕਾ ਜਹੰ ਜੀਉ ਸੀਉ ਕਾ ਵਾਸ।
ਉਲਟਿ ਪ੍ਰਾਣ ਪਦਿਮਹਿ ਵਸਿਆ ਨਖਸਿਖ ਭਇਆ ਪ੍ਰਗਾਸ ॥੧॥
*ਪਉੜੀ :* ਤਹਾਂ ਪ੍ਰਤਿਅਹਾਰੁ ਕੁਨਿ ਕੀਜੈ ਭਾਈ-ਜਾਂ ਤੇ ਐਮ੍ਰਿਤ ਅਗਨਿ ਨ ਖਾਈ।
ਖੋੜਸ ਕਲਾ ਨਿਤ ਸੂਰਜ ਰਹੈ, ਦੁਆਦਸ ਬਾਂਧੇ ਅਮ੍ਰਿਤ ਝਰੈ।
ਸਭ ਇੰਦ੍ਰੀਆ ਜਬ ਸਹਜਿ ਮਿਲਾਵੈ, ਜੈਸੇ ਕਛੂਆ ਅੰਗ ਸੁਕਚਾਵੈ।
ਦੁਆਦਸ ਪ੍ਰਣਾਮ ਕਾ ਪ੍ਰਤਿਅਹਾਰੁ, ਗੁਰ ਕਿਰਤਾ ਤੇ ਕਹਿਆ ਵਿਚਾਰ।
ਅਬ ਚਾਰ ਧਿਆਨ ਭੇਦ ਬਖਾਨੈ, ਨਾਸਾ ਅਗ੍ਰੇ ਮਨੂਆਂ ਮਾਨੈ।
ਧੂਰਮ ਰੰਗ ਪੁਹਪ ਪ੍ਰਗਾਸ, ਫੁਨਿ ਕਿਛ ਦੀਸੈ ਪ੍ਰੀਤਿ ਅਭਿਆਸ।
ਦੂਜਾ ਧਿਆਨ ਤਿਹ ਊਪਰਿ ਦੇਖੈ, ਅਰਕਤ ਬਰਨ ਨਿਰਲੰਬ ਪੇਖੈ।
ਸਰਬ ਓਅੰਕਾਰ ਤੇ ਬਿਜਲੀ ਚਮਕੈ, ਮਿਟੈ ਅੰਧੇਰ ਕਛੁ ਅਜਰਜ ਦਮਕੈ।
ਤੀਜੀ ਸੰਧੀ ਤ੍ਰਿਕੁਟੀ ਤਹੰ ਦੁਆਰਾ, ਤਾਂ ਕੇ ਖੁਲੇ ਹੋਇ ਉਜਾਰਾ।
ਦੀਪਕ ਲਾਟ ਤਹਿੰ ਜੋਤਿ ਦਿਖਾਵੈ, ਨਾਨਕ ਪਾਛੇ ਸੋਮ ਮੰਡਲ ਹੋਇ ਜਾਵੈ ॥੧੩॥
*ਸਲੋਕ :* ਅਨੰਤ ਰੂਪ ਤਹਾ ਦੇਖੀਐ ਕਹਿਆ ਕਛੁ ਨ ਜਾਇ।
ਅਚਰਜ ਹੋਇ ਅਚਰਜ ਮਿਲਿਆ ਸੰਤਿਗੁਰ ਦੀਆ ਦਿਖਾਇ ॥੧॥
*ਪਉੜੀ :* ਚੌਥਾ ਧਿਆਨ ਗਗਨ ਅਸਥਾਨ, ਤਹੰ ਦੀਸੈ ਅਲਖ ਰੂਪ ਭਗਵਾਨ।
ਅਖੰਡ ਦੀਪਕ ਜਲੈ ਬਿਨੁ ਬਾਤੀ, ਬ੍ਰਹਮ ਰੰਧਰ ਕੀ ਜਬ ਉਧਰੀ ਟਾਟੀ।
ਜਹ ਅਨੰਤ ਰੂਪ ਅਨੰਤ ਪਰਗਾਸਾ, ਗੁਰ ਪ੍ਰਤਾਪ ਤਹ ਕੀਆ ਨਿਵਾਸਾ।
ਸੁੰਨ ਸਰੂਪ ਆਤਮ ਅਸਥਾਨਾ, ਜਿਨ ਜਾਨਾ ਤਿਨ ਗੁਰਮੁਖਿ ਜਾਨਾ।
ਅਬ ਪੰਚ ਤਤ ਕੀ ਧਾਰਨਾ ਕਹੇ, ਜਾਂ ਤੇ ਪਿੰਡ ਸਦਾ ਥਿਰ ਰਹੇ।
ਤਾਂ ਮੈਂ ਬੀਜ ਮੰਤ੍ਰ ਸਭ ਆਵੈ, ਦੁਰਲਭ ਦੇਹ ਕੋਊ ਜਨ ਪਾਵੈ।
ਹਿਰਦੈ ਤਲੈ ਪ੍ਰਿਥਵੀ ਕਾ ਥਾਨਾ, ਤਾਂ ਕਾ ਰੂਪ ਹੇਮ ਕਾ ਜਾਨਾ।
ਚਾਰ ਕੋਨ ਪ੍ਰਿਥੀ ਹੈ ਤਹਾਂ, ਬ੍ਰਹਮਾ ਦੇਵ ਬੀਜ ਲਹੈ ਜਹਾਂ।
ਮਨੁ ਪਵਨਾ ਤਹੰ ਸਮ ਕਰਿ ਧਰੈ, ਸੁਧ ਬਿਸਰੇ ਤਹੰ ਜੀਵਤ ਮਰੈ।
ਇਹ ਧਾਰਨਾ ਤੇ ਬਾਇ ਠਹਰਾਵੈ, ਨਾਨਕ ਕਾਇਆ ਜੀਤੇ ਅਮਰ ਪਦ ਪਾਵੈ ॥੧੪॥
*ਸਲੋਕ :* ਪ੍ਰਿਥਵੀ ਤਤ ਕੀ ਧਾਰਣਾ ਵਿਰਲਾ ਜਾਨੈ ਕੋਇ।
ਮਨਸਾ ਬਾਚਾ ਕਰਮਨਾ, ਰੋਗੁ ਸੋਗੁ ਨਹੀ ਹੋਇ ॥੧॥
*ਪਉੜੀ :* ਦੂਜੀ ਧਾਰਨਾ ਅਪ ਕੀ ਜਾਨੁ, ਤਾਂ ਕਾ ਸੁੰਨ ਮਾਹਿ ਅਸਥਾਨ।
ਪ੍ਰਭਾ ਚੰਦ ਸੇਤ ਹੈ ਰੂਪ, 'ਵ' ਕਾਰ ਬੀਜ ਤਹ ਬਿਸਨ ਸਰੂਪ।
ਮਨ ਪਵਨਾ ਤਹੰ ਵਸਿਗਤਿ ਕਰੈ, ਵਿਖੈ ਬਿਆਧਿ ਕਾਲ ਕਉ ਹਰੈ।
ਅਪ ਤਤ ਕੀ ਧਾਰਨਾ ਕਹੀ, ਸਤਿਗੁਰ ਤੇ ਜਬ ਅਨਭਉ ਲਹੀ।
ਅਬ ਤੇਜ ਤਤ ਕੀ ਧਾਰਨਾ ਜਾਨੁ, ਨੈਨ ਨਾਸਕਾ ਮਧ ਅਸਥਾਨੁ।
ਰਕਤ ਬਰਨ ਤ੍ਰਿਕੋਨ ਹੈ ਤਹਾਂ, ਰੁਦ੍ਰ ਦੇਵ ਬੀਜ 'ਰੰ' ਜਹਾਂ।
ਤਿਹ ਅਸਥਾਨ ਮਨੁ ਪਵਨ ਧਰੈ, ਬ੍ਰਹਮ ਅਗਨਿ ਕਉ ਉਤਪਤ ਕਰੈ।
ਤੇਜ ਤਤ ਕੀ ਧਾਰਨਾ ਜਾਨੀ, ਗੁਰ ਕਿਰਪਾ ਸਹਜੇ ਦਿਸਟਾਨੀ।

ਚੋਥੀ ਧਾਰਨਾ ਬਾਇ ਕੀ ਭਾਈ, ਤ੍ਰਿਕੁਟੀ ਅਸਥਾਨ ਜਾਇ ਲਿਵ ਲਾਈ।
ਸਿਆਮ ਰੰਗ ਤਹਾਂ ਈਸਰ ਦੇਵਾ, ਨਾਨਕ 'ਜ' ਕਾਰ ਬੀਜ ਲੈ ਕਰੀਐ ਸੇਵਾ ॥੧੫॥

***ਸਲੋਕ :*** ਮਨੁ ਪਵਨਾ ਜਬ ਬਸਿ ਹੋਇ, ਲੀਨ ਭਏ ਨਿਜ ਨਾਦਿ।
ਤਨ ਮਨ ਕੀ ਸਭ ਸੁਧ ਗਈ ਲਾਗੀ ਸੁੰਨ ਸਮਾਧਿ ॥੧॥

***ਪਉੜੀ :*** ਮਨ ਪਵਨਾ ਜਬ ਘਰਿ ਲੇ ਆਵੈ, ਜਹ ਚਿਤਵੇ ਤਹ ਜਾਇ ਸਮਾਵੈ।
ਬਾਇ ਤਤ ਕੀ ਧਾਰਨਾ ਭਾਖੀ, ਕੋਟਿ ਮਧੇ ਕਿਨੈ ਬਿਰਲੈ ਲਾਖੀ।
ਆਕਾਸ ਤਤ ਕਾ ਕਵਨ ਸਰੂਪ, ਜੈਸੇ ਨਿਰਮਲ ਜਲ ਕਾ ਰੂਪ।
ਬ੍ਰਹਮ ਰੰਧਰ ਤਾ ਕਾ ਸਥਾਨ, ਤਤ ਦੇਵ ਸਦਾ ਸਿਵ ਜਾਨ।
ਹਕਾਰ ਬੀਜ ਆਤਮ ਹੈ ਸੋਈ, ਮਨ ਪਵਨਾ ਤਹਾ ਵਸਗਤਿ ਹੋਈ।
ਖੁਲੇ ਕਪਾਟ ਅਚਰਜ ਦਿਸਟਾਵੈ, ਅਚਰਜ ਕੀ ਮਿਤਿ ਅਚਰਜ ਪਾਵੈ।
ਇਹ ਪੰਚ ਧਾਰਨਾ ਜਾਨੈ ਕੋਈ, ਭਿੰਨ ਭਿੰਨ ਸਾਧੈ ਜੋਗੀ ਸੋਈ।
ਆਤਮ ਤਤੁ ਜੋਗ ਤੇ ਪਾਵੈ, ਨਿਜ ਸਰੂਪ ਮਹਿ ਜਾਇ ਸਮਾਵੈ।
ਅਬ ਤ੍ਰਿਕੁਟੀ ਤਿਹਰੀ ਮਨ ਕਾ ਘਾਟ[10], ਤ੍ਰਿਬੇਨੀ ਸੰਗਮ ਤਿਲਕ ਲਿਲਾਟ।
ਦੋ ਦਲ ਕਵਲ ਸੁਛਮ ਅਸਥਾਨ, ਨਾਨਕ ਚੰਦ ਸੂਰਜ ਲੈ ਤਹਾ ਸਮਾਨ ॥੧੬॥

***ਸਲੋਕ :*** ਚੰਦ ਸੂਰਜ ਕੇ ਅੰਤਰੇ ਅਗਮ ਅਗੋਚਰ ਸੰਧਿ।
ਸਤਿਗੁਰ ਮਿਲੈ ਤਾਂ ਪਾਈਐ ਮਨ ਪਵਨਾ ਤਹ ਬੰਧਿ ॥੧॥

***ਪਉੜੀ :*** ਸੁਰਤਿ ਨਿਰਤਿ ਲੇ ਨਿਹਚਲੁ ਰਹੈ, ਕਛੂ ਨੈਨ ਨਾਸਕਾ ਨਿਰੰਤਰਿ ਰਹੈ।
ਇੜਾ ਪਿੰਗੁਲਾ ਸੁਖਮਨ ਘਾਟ, ਗੁਰ ਕਿਰਪਾ ਤੇ ਖੁਲੇ ਕਪਾਟ।
ਗੁਰ ਪ੍ਰਸਾਦਿ ਕਛੂ ਗੁਰ ਲਛ ਕਰੈ, ਜਿਹਬਾ ਉਲਟੈ ਤਿਹੰ ਘਰ ਧਰੈ।
ਖੇਚਰੀ ਮੁੰਦ੍ਰਾ ਕਾ ਲਾਗੈ ਬੰਧੁ, ਉਲਟਿ ਬਾਇ ਥਿਰ ਹੋਵੈ ਹੋਵੈ ਕੰਧੁ।
ਤਹਾਂ ਭਉਰ ਗੁਫਾ ਕੀ ਪਛਮ ਘਾਟੀ, ਮੇਰ ਡੰਡ ਸਿਰ ਉਪਰਿ ਬਾਟੀ।
ਝਰੈ ਮਹਾਂ ਰਸੁ ਅੰਮ੍ਰਿਤ ਨੀਰ, ਰੁਧ੍ਰ ਪਲਟੈ ਹੋਵੈ ਖੀਰੁ।
ਰੋਗ ਸੋਗ ਸੁਪਨੇ ਨਹੀਂ ਆਵੈ, ਜੇ ਕੋ ਭੇਦ ਖੇਚਰੀ ਕਾ ਪਾਵੈ।
ਖੁਧਿਆ ਤ੍ਰਿਖਾ ਮੋਹ ਨਾ ਵਿਆਪੈ, ਜਰਾ ਮਰਨ ਦੁਖ ਨਹ ਸੰਤਾਪੈ।
ਸਗਲ ਮੁਦ੍ਰਾ ਮਹਿ ਖੇਚਰੀ ਪਰਧਾਨ, ਸਿਧ ਪਦਮ ਦੁਇ ਆਸਨ ਜਾਨੁ।
ਜਬ ਅਉਘਟ ਘਾਟ ਬਾਟ ਤਰਿ ਆਵੈ, ਨਾਨਕ ਤਬ ਆਗੈ ਮਾਰਗੁ ਸੁਧਾ ਪਾਵੈ ॥੧੭॥

***ਸਲੋਕ :*** ਜਨਮ ਮਰਨ ਕਾ ਸੰਸਾ ਗਇਆ ਨਿਰਮਲ ਭਇਆ ਸਰੀਰ।
ਸੁਰਤਿ ਸਮਾਨੀ ਸਬਦਿ ਮੈਂ ਨਿਜ ਸਰੂਪ ਘਰ ਬੀਰ ॥੧॥

***ਪਉੜੀ :*** ਅਸਟ ਪਰਬਤ ਹੈ ਉਤਰਾ ਖੰਡ, ਤਾ ਕੇ ਉਪਰਿ ਸਪਤ ਬ੍ਰਹਮੰਡ।
ਗੁਰ ਪ੍ਰਸਾਦਿ ਚੜਿਆ ਆਕਾਸ, ਤੀਨ ਦਲੇ ਘਟਿ ਚੋਥੇ ਵਾਸ।
ਘਟ ਘੜ ਭੇਦ ਗਗਨ ਚੜਿ ਗਾਜਾ, ਅਨਭੈ ਉਪਜੀ ਅਨਹਦ ਬਾਜਾ।
ਤ੍ਰਿਕੁਟੀ ਜੋਤਿ ਅਚਰਜ ਦਿਸਟਾਨਾ, ਅਚਰਜ ਦੇਖਿ ਭਉਰ ਉਰਝਾਨਾ।
ਨਾਦ ਅਨਾਹਦ ਕਿੰਗੁਰੀ ਬਾਜੈ, ਅੰਮ੍ਰਿਤ ਵਰਖੈ ਗਗਨਾ ਗਾਜੈ।

---
10 ਪਾ: ਤਿਹ ਗਮਨ ਕਾ ਘਾਟ (ਸ. ਸ.)।

ਗਰਜਿ ਗਰਜਿ ਬਰਖੈ ਨਿਤ ਗਗਨਾ, ਪਛਮ ਪਉਨ ਉਲਟੈ ਮਨੁ ਮਗਨਾ।
ਸੁੰਨ ਸਰੋਵਰਿ ਸੁਰਤਿ ਸਮਾਵੈ, ਹੋਇ ਬਿਸੁਧ ਅਚਰਜ ਪਦੁ ਪਾਵੈ।
ਗਾਜੈ ਗਗਨ ਚਮਕੈ ਨਿਤ ਜੋਤੀ, ਧੁੰਧਰ ਬਰਖੈ ਮਾਣਕ ਮੋਤੀ।
ਸੁੰਨ ਸਰੋਵਰ ਕੁਛੁ ਅਚਰਜ ਦੇਖੈ, ਜਹ ਨਾਹੀ ਤਹ ਸਭ ਕਿਛੁ ਪੇਖੈ।
ਉਨਮਨ ਘਾਟ ਮਨੁ ਜਾਇ ਸਮਾਵੈ, ਨਾਨਕ ਕਥਨੀ ਬਦਨੀ ਸਗਲ ਬਿਸਰਾਵੈ ॥੧੮॥

***ਸਲੋਕ :*** ਉਨਮੁਨ ਲਾਗੀ ਸੁੰਨ ਮੈ ਨਿਸ ਦਿਨ ਰਹੈ ਗਲਤਾਨ।
ਤਨ ਮਨ ਕੀ ਸਭ ਸੁਧਿ ਗਈ, ਪਾਇਆ ਤਤੁ ਨਿਰਬਾਨ ॥੧॥

***ਪਉੜੀ :*** ਐਸੇ ਅਕਲ ਪੰਥ ਅਮੀ ਅਸਥਾਨਾ, ਮਾਨ ਸਰੋਵਰ ਕਵਲ ਬਿਗਸਾਨਾ।
ਅਨੰਤ ਹਜਾਰ ਪੰਖੜੀ ਜਾਂ ਕੀ, ਅਜਪਾ ਜਾਪ ਸਿਉਂ ਡੋਰੀ ਲਾਗੀ।
ਤਾ ਮੈ ਪਰਮ ਹੰਸ ਕਾ ਵਾਸਾ, ਸੋਹੰ ਸਬਦ ਤਹਾਂ ਪਰਗਾਸਾ।
ਸੂਖਮ ਦੁਆਰਾ ਤਹਾਂ ਬਿਗਾਸਾ, ਤਾ ਮਹਿ ਚੇਤਨ ਪੁਰਖ ਕਾ ਵਾਸਾ।
ਤਹੰ ਬ੍ਰਹਮਰੰਧ੍ਰ ਕੀ ਸੂਖਮ ਘਾਟੀ, ਤਾਂ ਕੇ ਊਪਰਿ[11] ਨਲ ਕੀ ਪਾਟੀ।
ਸੋ ਅਕਲ ਰੂਪ ਨਿਜ ਹੈ ਅਸਥਾਨ, ਤਾ ਮੈਂ ਭੇਟੇ ਸ੍ਰੀ ਭਗਵਾਨ।
ਤਿਹੰ ਅਸਥਾਨ ਮਨ ਭਈ ਪਰਤੀਤਿ, ਆਤਮ ਤਤ ਕੀ ਨਿਰਮਲ ਰੀਤਿ।
ਅਸਟਮ ਅੰਗ ਅਬ ਕਹੌ ਸਮਾਧਿ, ਤਾ ਮੈਂ ਸਗਲੀ ਮਿਟੈ ਉਪਾਧਿ।
ਸਾਧਨ ਸਾਧਨ ਕਛੂ ਨ ਰਹੈ, ਸਗਲ ਤਿਆਗ ਨਾਦ ਕਉ ਗਹੈ।
ਨਾਨਾ ਬਿਧਿ ਸੋ ਨਾਦ ਕਹਾਵੈ, ਨਾਨਕ ਤਾਂ ਕੇ ਸੁਨੇ ਬਿਸਮ ਹੋਇ ਜਾਵੈ ॥੧੯॥

***ਸਲੋਕ :*** ਨਾਦ ਨਾਦ ਸਭ ਕੋ ਕਹੈ ਨਾਦ ਸੁਨੈ ਜਨੁ ਕੋਇ।
ਆਤਮ ਰੂਪੀ ਨਿਜ ਨਾਦ ਹੈ ਨਾਦੁ[12] ਪਛਾਨੈ ਸੋਇ ॥੧॥

***ਪਉੜੀ :*** ਤਾਂ ਮੈ ਤੀਨ ਨਾਦ ਪਰਧਾਨ, ਪ੍ਰਿਥਮ ਨਾਦ ਕਉਂ ਸੂਖਮ ਜਾਨ।
ਦੁਤੀਆ ਨਾਦ ਮੇਘ ਜਿਉ ਹੋਈ, ਭਉਰ ਨਾਦ ਤੀਜਾ ਹੈ ਸੋਈ।
ਭਉਰ ਗੁੰਜ ਤਾਂ ਕਾ ਹੈ ਨਾਉਂ, ਸੋ ਆਤਮ ਪੁਰਖ ਕਾ ਕਹੀਐ ਥਾਉਂ।
ਸੁੰਨ ਸਬਦੁ ਫੁਨਿ ਕਹੀਐ ਸੋਈ, ਸਗਲ ਉਤਪਤਿ ਨਾਦੁ ਤੇ ਹੋਈ।
ਆਦਿ ਅੰਤਿ ਨਾਦ ਪਰਧਾਨ, ਅਨਹਦ ਨਾਦ ਸਦਾ ਸਿਵ ਜਾਨ।
ਅੰਤਰਿ ਜੋਤਿ ਨਾਦ ਤੇ ਛਾਈ, ਆਪੁ ਚੀਨ ਚੇਤਨੁ ਗਤਿ ਪਾਈ।
ਅੰਤਰਿ ਸੁੰਨ ਮਹਿ ਭਇਆ ਪ੍ਰਗਾਸ, ਤਹਾ ਨਿਜ ਧਰਮ ਆਤਮ ਕਾ ਵਾਸ।
ਆਖਡ ਅਦੇਖ[13] ਅਡੋਲ ਹੈ ਜਹਾਂ, ਚਰਮ ਦ੍ਰਿਸਟਿ ਕੀ ਗੰਮਿ ਨਹੀਂ ਤਹਾਂ।
ਦਿਬ ਚਛੂ ਸਿਉ ਦੇਖੈ ਕੋਈ, ਸਗਲ ਨਿਰੰਤਰਿ ਏਕੋ ਸੋਈ।
ਸੰਭੂ ਪਦਮ ਨਾਮ ਹੈ ਤਾਂ ਕਾ, ਨਾਨਕ ਅਨਹਦ ਨਾਦ ਮੂਲ ਹੈ ਜਾਂ ਕਾ ॥੨੦॥

***ਸਲੋਕ :*** ਤਹਾ ਸਮਾਨੋ ਜਹਾਂ ਤਤ ਪਦੁ ਕਹਿਆ ਕਛੁ ਨ ਜਾਇ।
ਅਚਰਜ ਹੋਇ ਅਚਰਜ ਮਿਲਿਆ ਸਤਿਗੁਰ ਦੀਆ ਲਖਾਇ ॥੧॥

---

11 ਪਾ ਮਿਲ (ਸ. ਪ. ਲ. ਨੰ. 671)।
12. ਪਾ ਅਲੇਖ (ਸ ਸ.) ਅਦਕਿ (ਸ ਪ. ਲ. ਨੰ. 671)।
13 ਪਾ ਤਤ (ਉਹੀ)

***ਪਉੜੀ :*** ਸੋ ਨਿਰਭਉ ਮਹਲੁ ਤੁਰੀਆ ਅਸਥਾਨ, ਨਾਦ ਜੋਤਿ ਕਉ ਆਤਮ ਜਾਨ।
ਤਹਂ ਅਲਖ ਰੂਪ ਅਚੋਰਜ ਦਿਸਟਾਵੈ, ਮਗਨ ਹੋਇ ਮਿਰਤਕਿ[14] ਬਿਸਮਾਵੈ।
ਤਬ ਆਤਮ ਪਰਾਤਮੇ ਕਉਂ ਮਿਲੈ, ਜੈਸੇ ਲੋਣੁ ਪਾਣੀ ਮੈਂ ਗਲੈ।
ਗਿਆਨ ਖੇ ਜਬ ਕਛੂ ਨ ਰਹੈ, ਨਿਜ ਸਮਾਧਿ ਕਉਂ ਤਬ ਹੀ ਲਹੈ।
ਜਹ ਨਾਂਹੀ ਨਾਹੀ ਜਗੁ ਕਰੈ, ਤਹਾਂ ਅਚਰਜ ਰੂਪ ਕਿਛੁ ਕਹਿਆ ਨ ਪਰੈ।
ਜਉ ਸਮਾਧਿ ਮੈਂ ਸੁਖ ਨਹੀਂ ਕੋਇ, ਤਉ ਕਿਉਂ ਨਿੰਦ੍ਰਾ ਸਮਾਧਿ ਨ ਹੋਇ।
ਜੇ ਇਕ ਹੋਇ ਨਿੰਦ੍ਰਾ ਸਮਾਧਿ, ਤਉ ਕਾਹੇ ਕਰੀਐ ਕਸਟ ਉਪਾਧਿ।
ਨਹੀਂ ਨਹੀਂ ਅਨਜਾਨਤ ਕਹੈ, ਜੋ ਜਾਨੈ ਸੋ ਨਿਜ ਪਦੁ ਲਹੈ।
ਸੁੰਨ ਸਮਾਧਿ ਮੈਂ ਅਚਰਜ ਭਾਈ, ਕਿਆ ਕਹੀਐ ਕਿਛੁ ਕਹਿਆ ਨ ਜਾਈ।
ਅਚਰਜ ਹੋਇ ਅਚਰਜ ਪ੍ਰਗਾਸ, ਅਚਰਜ ਠਉਰ ਅਚਰਜ ਕਾ ਵਾਸ।
ਅਚਰਜ ਦੇਖਤ ਅਚਰਜ ਜਾਨਾ, ਅਚਰਜ ਹੋਇ ਅਚਰਜ ਗਲਤਾਨਾ[15] ॥੨੧॥

***ਸਲੋਕ :*** ਅਚਰਜ ਕਹੀਐ ਆਤਮਾ ਅਚਰਜ ਤਾਂ ਕੇ ਭੇਖ।
ਅਚਰਜੁ ਮਿਲਿਆ ਅਚਰਜੁ ਭਇਆ ਅਚਰਜਤਾ ਕੋ ਦੇਖ ॥੧॥

***ਪਉੜੀ :*** ਅਚਰਜ ਹੋਇ ਅਚਰਜ ਜਬ ਪਾਇਆ, ਅਚਰਜ ਮਹਿ ਅਚਰਜ ਬਿਸਮਾਇਆ।
ਪਦ ਅਪਦ ਦੋਊ ਅਚਰਜ ਜਾਨੈ, ਹੈ ਨਾਹੀਂ ਕੀ ਸੰਧੀ ਪਛਾਨੈ।
ਗੁਰ ਪ੍ਰਸਾਦਿ ਗਗਨ[16] ਗਤਿ ਭਈ, ਕਥਨੀ ਬਦਨੀ ਸਭ ਸੁਧ ਗਈ।
ਕਹਤੇ ਮਗਨ ਮਗਨ ਸੋ ਨਾਹੀਂ, ਬਹੁਰਿ ਨ ਆਵਹਿੰ ਜੋ ਜਾਨ ਜਾਂਹੀ।
ਮਿਰਤਕ ਹੋਇ ਤਬ ਭਏ ਬਿਦੇਹਾ, ਨਿਜ ਸਮਾਧਿ ਕੇ ਲਖਣ ਏਹਾ।
ਨਾ ਤਹਾਂ ਆਪ ਅਵਰ ਨਹੀਂ ਦੂਜਾ, ਨਾ ਤਹਾਂ ਜੀਉ ਬ੍ਰਹਮ ਕੀ ਪੂਜਾ।
ਨਾ ਤਹਾਂ ਸਬਦ ਸੁੰਨ ਆਕਾਰ, ਨਾ ਤਹਾ ਮਧ ਸੂਖਮ ਬਿਸਥਾਰ।
ਨਾ ਤਹਾਂ ਤੀਨ ਲੋਕ ਬ੍ਰਹਮੰਡਾ, ਨਾ ਤਹਾ ਦਿਵਸ ਰਾਤਿ ਰਵਿ ਚੰਦਾ।
ਸੁੰਨ ਅਸੁੰਨ ਨਹੀਂ ਤਹ ਦੋਊ, ਨਾਨਕ ਦੋਊ ਕੀ ਸੰਧੀ ਪੁੰਨਿ ਸੋਊ ॥੨੨॥

***ਸਲੋਕ :*** ਸੁੰਨ ਅਸੰਨ ਨਹੀਂ ਆਤਮ ਕਹਿਆ ਕਛੁ ਨਾ ਜਾਇ।
ਹੈ ਨਾਹੀਂ ਕੀ ਸੰਧਿ ਮਹਿ ਸਤਿਗੁਰ ਰਹਿਆ ਸਮਾਇ ॥੧॥

***ਪਉੜੀ :*** ਤਿਹ ਪ੍ਰਸਾਦਿ ਅਨਭੈ ਪ੍ਰਗਟਾਨੀ, ਸੋਮ ਸੁਧ ਤਬ ਉਪਜੀ ਬਾਨੀ।
ਅਸਟਾਂਗ ਜੋਗ ਕਾ ਭੇਦ ਬਖਾਨਾ, ਕਰਿ ਕਰਨੀ ਗੁਰ ਤਤੁ ਪਛਾਨਾ।
ਅਧਿਆਤਮ ਵਿਦਿਆ ਇਹ ਕਹੀਐ ਭਾਈ, ਭਿੰਨ ਭਿੰਨ ਕਰਿ ਪ੍ਰਗਟਿ ਦਿਖਾਈ।
ਨਿਰੰਜਨ ਨਾਥ ਜਬ ਆਗਿਆ ਦੀਨੀ, ਆਤਮ ਭੇਦ ਕੀ ਪੋਥੀ ਕੀਨੀ।
ਅਸਟਾਂਗ ਜੋਗ ਕਾ ਭੇਦੁ ਗ੍ਰੰਥ, ਗੁਰ ਪ੍ਰਸਾਦਿ ਨਿਜ ਤਤ ਮਥੰਤੁ।
ਗੁਰ ਉਪਦੇਸ਼ ਸਮਝੈ ਜੋ ਕੋਈ, ਆਤਮ ਤਤ ਕਉ ਪਾਵੈ ਸੋਈ।

---

14. ਪਾ: ਜਬ ਉਤ ਘਰਿ ਜਾਵੈ (ਸ. ਸ.)
15. ਪਾ: ਅਚਰਜ ਰੂਪ ਅਚਰਜ ਦ੍ਰਿਸਟਨਾ-ਨਾਨਕ ਅਚਰਜ ਮਿਲਿਆ ਅਚਰਜ ਗਲਤਾਨਾ (ਉਹੀ)।
16. ਪਾ: ਮਗਨ ਮਗਨ (ਸ. ਪ. ਲ ਨੰ. 671)।
17. ਪਾ: ਅਸਟਾਂਗ ਜੋਗੁ ਗ੍ਰੰਥ ਮਹਿ ਭਾਖਿਆ-ਰਤਨ ਜੋਗ ਨਾਉਂ ਗ੍ਰੰਥ ਕਾ ਰਾਖਿਆ (ਸ. ਸ.)।

ਨਾਭ ਕਵਲ ਕੀ ਬਿਖੜੀ ਘਾਟੀ, ਨਿਸ ਦਿਨ ਜਲੈ ਅਗਨਿ ਕੀ ਭਾਠੀ।
ਤਾ ਮੈ ਤੀਨ ਤਤ ਕਾ ਬਾਸਾ, ਪਾਨੀ ਪਉਨ ਅਗਨ ਪ੍ਰਗਾਸਾ।
ਤਹਾਂ ਬੰਕਾ ਨਾੜਿ ਕਾ ਉਲਟਾ ਦੁਆਰਾ, ਹਰਿ ਹਰਿ ਉਨਤ[8] ਸਦਾ ਓਅੰਕਾਰਾ।
ਅਜਪਾ ਜਾਪ ਤਹਾਂ ਧੁਨਿ ਹੋਈ, ਗੁਰ ਪ੍ਰਸਾਦਿ ਲਖੈ ਜਨੁ ਕੋਈ।
ਹਕਾਰ ਸਬਦ ਭੀਤਰੀ ਕਉ ਜਾਵੈ, ਸਕਾਰ ਸਬਦੁ ਬਾਹਰਿ ਕਉ ਆਵੈ।[9]
ਸਿਵ ਹਕਾਰ ਹੈ ਸਕਤਿ ਸਕਾਰਾ, ਅਜਪਾਜਾਪ ਕਾ ਇਹ ਬੀਚਾਰਾ।
ਅਬ ਚਉਥਾ ਅੰਗ ਕਹੈ ਪ੍ਰਣਾਮ, ਨਾਨਕ ਰੇਚਕ ਪੂਰਕ ਕੁੰਭਕ ਨਾਮ ॥੧੦॥

***ਸਲੋਕ :*** ਤੀਨ ਪ੍ਰਕਾਰ ਕਾ ਖੇਲ ਹੈ ਬਿਰਲਾ ਜਾਨੈ ਕੋਇ।
ਸਤਿਗੁਰ ਪੂਰਾ ਜਿਸ ਮਿਲੈ ਹਰ ਬਿਧਿ ਪਾਵੈ ਸੋਇ ॥੧॥

***ਪਉੜੀ :*** ਲੇਤੀ ਬਾਰ ਕਉ ਪਰਕ ਕਹੀਐ, ਕੁੰਭਕ ਸੋ ਜੋ ਗਹਿ ਲੈ ਰਹੀਐ।
ਰੇਚਕ ਸੋ ਜਬ ਛੁਟਕੇ ਬਾਇ, ਤੀਨ ਪ੍ਰਕਾਰ ਇਹ ਭੇਦ ਕਹਾਇ।
ਦੁਆਦਸ ਲੈ ਕੇ ਪੂਰਕ ਕਰੈ, ਖੋੜਸ ਕਰਿ ਕੈ ਕੁੰਭਕ ਭਰੈ।
ਦਸ ਓਅੰਕਾਰ ਤੇ ਰੇਚਕ ਹੋਇ, ਓਅੰਕਾਰ ਕਉ ਜਾਨੈ ਕੋਇ
ਜਬ ਕੰਭਕ ਕੁੰਭ ਸਪੂਰਣ ਹੋਇ, ਰੇਚਕ ਪੂਰਕ ਰਹਿ ਜਾਵਹਿ ਦੋਇ।
ਤਹ ਓਲਟਿ ਪਵਨ ਪਛਮ ਕਉ ਚਲੈ, ਗਰਜੈ ਗਗਨ ਦੇਹ ਤਬ ਹਲੈ।
ਪ੍ਰਿਥਮ ਅਭਿਆਸ ਤੇ ਉਪਜੈ ਪ੍ਰਸੇਉ, ਅਧਿਕ ਅਭਿਆਸ ਤੇ ਓਪਜੇ ਕੰਪੇਉ।
ਜਬ ਭਉਰ ਗੁਫਾ ਕੇ ਭੀਤਰਿ ਵੜੇ, ਉਲਟਿ ਪਲਟਿ ਮੈਡਕ ਜਿਉ ਪੜੇ
ਕਰਮ ਭੁਇਅੰਗਮ ਸਾਧੇ ਕਰਮ, ਉਲਟੈ ਦੇਹੀ ਪਲਟੇ ਚਰਮ।
ਛੂਟੇ ਭਿਕਸਾ ਭੋਜਨ ਗਾਉਂ, ਨਾਨਕ ਨਿਹਚਲ ਜੋਗੀ ਤਾ ਕਾ ਨਾਉ ॥੧੧॥

***ਸਲੋਕ :*** ਮਨ ਪਵਨਾ ਜਬ ਵਸੀ ਹੋਇ ਲੀਨ ਭਏ ਨਿਜ ਨਾਦ।
ਅਲਖ ਰੂਪ ਤਬ ਪਾਇਆ, ਦੁਬਿਧਾ ਮਿਟੀ ਉਪਾਧਿ ॥੧॥

***ਪਉੜੀ :*** ਏਕ ਅਵਰ ਗੁਹਜ ਹੈ ਨਾਰੀ, ਗਰਮੁਖ ਜੋਗੀ ਕਿਨੈ ਬੀਚਾਰੀ।
ਅਗਮ ਅਗੋਚਰ ਓਰਧ ਮੁਖ ਦੁਆਰਾ, ਪਛਮ ਮਾਰਗ ਬਿਖੜੀ ਧਾਰਾ।
ਗੁਰ ਪ੍ਰਸਾਦਿ ਜਬ ਤਿਹ ਘਰਿ ਜਾਵੈ, ਬਰਿ ਬਰਿ ਕਰੈ ਸਰੀਰੁ ਉਠਾਵੈ।
ਤਹਾਂ ਖੰਡ ਓਡਿਆਨ ਕਾ ਲਾਗੈ, ਜਰਾ ਮਰਨ ਤਹਾਂ ਸਭ ਭਾਗੈ।
ਰੁਖੇ ਬਿਰਖੇ ਤਾ ਕਾ ਵਾਸਾ, ਆਸਾ ਭੀਤਰਿ ਰਹੈ ਨਿਰਾਸਾ।
ਦੁਆਦਸ ਕਵਲ ਪ੍ਰਾਣ ਕਾ ਵਾਸਾ, ਤਾ ਮਹਿ ਅਸਟਕ ਬਲ ਪ੍ਰਗਾਸਾ।
ਉਲਟਾ ਮੁਖ ਤਾ ਕਾ ਬਿਗਸਾਨਾ, ਜੋਤਿ ਸਰੂਪੀ ਸਬਦ ਪ੍ਰਗਟਾਨਾ।
ਤਹਾਂ ਲਿੰਗ ਸਰੀਰ ਕਾ ਵਾਸਾ, ਉਲਟਾ ਕਵਲ ਤਬ ਹੋਇ ਬਿਗਾਸਾ।
ਕੰਠ ਕਵਲ ਦਲ ਖੋੜਸ ਜਾਨ, ਸਿਵ ਸਕਤੀ ਤਹ ਬਸਹਿ ਸਮਾਨ।
ਤਿਹ ਅਸਥਾਨ ਜੀਉ ਕਾ ਵਾਸਾ, ਹਕਾਰ ਸਕਾਰ ਦੁਇ ਮਿਲਿਆ ਸਵਾਸਾ।
ਸੋ ਕਹੀਐ ਖੰਡ ਪਿੰਡ ਕੀ ਸੰਧਿ, ਨਾਨਕ ਲਾਗੈ ਤਹਾਂ ਜਲੰਧਰਿ ਬੰਧਿ ॥੧੨॥

8. ਪਾ ਉਤਮ ਸਬਦ (ਪ. ਪ 115005)।
9. ਪਾ ਹਕਾਰ ਸਬਦ ਬਾਹਰਿ ਕਉ ਆਵੈ-ਸਕਾਰ ਸਬਦ ਭੀਤਰੁ ਧੁਨ ਜਾਵੈ (ਓਹੀ)।

31

# ਪ੍ਰਾਣ ਪਿੰਡ ਦਾ ਵੀਚਾਰ ਮਹਲਾ ੧ ਪਹਿਲਾ

*ੴ ਸਤਿਗੁਰ ਪ੍ਰਸਾਦਿ*

***ਜੋਗ ਮਾਰਗ ਗਰਭਾਵਲੀ***

***ਸਲੋਕ :*** ਸਤਿਗੁਰ ਸਬਦਿ ਤੇ ਪਾਇਆ ਅਨਭੈ ਪਦ ਨਿਰਬਾਨੁ।
ਨਾਨਕ ਗੁਰਮੁਖਿ ਬੂਝਿਆ ਆਤਮ ਤਤੁ ਭਗਵਾਨੁ ॥੧॥
ਅਲਖ ਨਿਰੰਜਨ ਦਾਨਾ ਬੀਨਾ, ਤਿਨ ਬੂਝਿਆ ਜਿਨਿ ਇਹੁ ਘਟੁ ਚੀਨਾ।
ਸਤਿਗੁਰ ਤੇ ਵਸਤੁ ਪ੍ਰਾਪਤ ਹੋਇ, ਗੁਰ ਪ੍ਰਸਾਦਿ ਪਾਵੈ ਜਨ ਕੋਇ।
ਸੇਵਕ ਸੋ ਸੇਵਾ ਮਹਿ ਰਹੈ, ਗੁਰ ਦਾ ਸਬਦੁ ਲੇ ਮਨ ਮਹਿ ਗਹੈ।
ਸਤਿਪੁਰਖ ਜਬ ਦੀਆ ਉਪਦੇਸ, ਬੇਗ ਸਿਧਾਨੇ ਨਿਰੰਜਨ ਕੇ ਦੇਸ।
ਰਤਨ ਅਮੋਲਕ ਗੁਰ ਤੇ ਪਾਇਆ, ਨਾਨਕ ਪ੍ਰਾਨ ਨਗਰ ਕਾ ਭੇਦੁ ਬਤਾਇਆ ॥੧॥
ਖੰਡ ਬ੍ਰਹਮੰਡ ਘਟ ਮਾਹਿ ਬਤਾਏ, ਇਨ ਕਉ ਚੀਨੈ ਪਰਮ ਪਦੁ ਪਾਏ।
ਘਟ ਭੀਤਰਿ ਤੀਸ ਕੋੜਿ ਦਿਖਾਏ, ਸੁਰਗ ਪਇਆਲ ਇਸ ਮਾਹਿ ਸੁਨਾਏ।
ਜੋ ਖੰਡੇ ਸੋ ਪਿੰਡੇ ਭਾਈ, ਜਿਨ ਗੁਰ ਜਾਤਾ ਤਿਸੁ ਸੋਝੀ ਪਾਈ।
ਵਾਹੁ ਵਾਹੁ ਕਾ ਨਗਰ ਬਸਾਇਆ, ਅਲਖੁ ਨਿਰੰਜਨ ਘਟਿ ਬੀਚ ਸਮਾਇਆ।
ਇਸ ਗੜ ਕਾ ਕਿਛੁ ਕਹਿਆ ਨ ਜਾਈ, ਨਾਨਕ ਸਤਿਗੁਰ ਪੂਰੇ ਕੁਛ ਨਦਰਿ ਦਿਖਾਈ ॥੨॥
ਪ੍ਰਿਥਮੀ ਆਪੁ ਬਾਇ ਤੇਜੁ ਆਕਾਸੁ, ਅਗੋਚਰ ਨਾਥ ਬਿਚਿ ਕੀਆ ਪ੍ਰਗਾਸੁ।
ਮਾਤ ਕੀ ਰਕਤੁ ਲੈ ਮੜੀ ਉਸਾਰੀ, ਪਿਤਾ ਕੀ ਬਿੰਦੁ ਸਿਉਂ ਕਾਇਆ ਸਵਾਰੀ।
ਇਸ ਘਟ ਭੀਤਰਿ ਅਗਮ ਦਰਿਆਉ, ਰਕਤੁ ਬਿੰਦੁ ਕਾ ਕੀਆ ਬਨਾਉ।
ਬਿਸਨੁ ਮਹੇਸੁ ਬ੍ਰਹਮ ਘਟ ਮਾਹਿ, ਨਾਨਕ ਅਲਖ ਪੁਰਖੁ ਵਿਚ ਬੇਪਰਵਾਹਿ ॥੩॥
ਬਿਕਟ ਗੜ੍ਹ ਕਾਇਆ ਕਾ ਕੀਤਾ, ਭੋਗੀ ਪੁਰਖ ਤਹ ਅੰਤਰਿ ਬੈਠਾ।
ਹਾਟ ਪਟਣ ਬਿਚਿ ਨਾਥ ਬਨਾਏ, ਦੇਵੀ ਦੇਵਾ ਘਟਿ ਮਾਹਿ ਬਤਾਏ।
ਜੋ ਜਨ ਘਟ ਕਾ ਕਰੇ ਬੀਚਾਰੁ, ਸਿਵ ਅਸਥਾਨ ਕਾ ਪਾਵੈ ਪਾਰੁ।
ਮਹਾ ਗੜ (ਬਿਖਮੁ)[1] ਕਾਇਆ ਕਾ ਭਾਈ, ਨਾਨਕ ਬਿਨੁ ਗੁਰ ਪੂਰੇ ਕਿਛੁ ਕਹਿਆ ਨ ਜਾਈ ॥੪॥

1. 'ਬਿਖਮ' ਪਦ ਸ ਸ. ਵਿਚ ਵਾਧੂ ਹੈ।

ਦਸ ਮਾਹਿ ਗਰਭ ਮਹਿ ਰਹਿਆ, ਉਰਧ ਮੁਖ ਹੋਇ ਹਰਿ ਸਿਮਰਨੁ ਕਰਿਆ।
ਬਿਨੁ ਹਰਿ ਭਜਨ ਸਾਸੁ ਨਹੀਂ ਲੇਤਾ, ਗੁਰ ਪ੍ਰਸਾਦਿ ਤਹਾਂ ਸਿਮਰਨ ਕਰਤਾ।
ਕੁੰਭ ਨਰਕ ਮਹਿ ਕਿਉਂ ਕਰਿ ਰਹੈ, ਜਬ ਲਗ ਪ੍ਰਭ ਕਾ ਭਜਨੁ ਨਹੀਂ ਕਰੈ।
ਕਿਉਂਕਰਿ ਖਾਵੈ ਅਰੁ ਕਰੈ ਅਹਾਰੁ, ਬਿਨੁ ਗਰ ਕਉਨ ਬੁਝਾਵਣਿ ਹਾਰ।
ਅਹਾਰ ਲੇਵੈ ਬੰਕ ਕੇ ਸਾਥਾ, ਨਾਨਕ ਪ੍ਰਭੁ ਦਾਤਾ ਤ੍ਰਿਭਵਣ ਨਾਥਾ ॥੫॥
ਪਹਿਲੇ ਮਾਹਿ ਪਾਨੀ ਜੈਸਾ ਹੋਇ, ਦੂਜੈ ਮਾਹਿ ਖੰਬੀਰਾ ਹੋਇ।
ਤੀਜੈ ਮਾਹਿ ਰਕਤ ਸੁ ਜਾਣੁ, ਚਉਥੈ ਮਾਹਿ ਥਾਨ ਪਛਾਣੁ।
ਪੰਜਵੈ ਮਾਹਿ (ਕਿਛੁ)[2] ਅੰਗ ਸਵਾਰਿਆ, ਛਟਵੇਂ ਮਾਹਿ ਪ੍ਰਾਨ ਅੰਤਰਿ ਧਾਰਿਆ।
ਸਤਵੇਂ ਮਾਹਿ ਪਉਣੁ ਘਟਿ ਮਹਿ ਆਵੈ, ਅਠਵੇਂ ਮਾਹਿ ਕਿਛੁ ਫੁਰਕ ਦਿਖਾਵੈ।
ਨਾਵੇਂ ਮਾਹਿ ਅਗਮ ਗੜ੍ਹ ਆਇਆ, ਹਾਡ ਚਾਮ ਕਾ ਕੋਟੁ ਬਣਾਇਆਂ।
ਦਸਵੇਂ ਮਾਹਿ ਸਪੂਰਨ ਕੀਨਾ, ਨਾਨਕ ਅਲਖ ਨਿਰੰਜਨ ਘਟ ਡੇਰਾ ਦੀਨਾ[3] ॥੬॥
ਜਬ ਇਹੁ ਪ੍ਰਾਨੀ ਬਾਹਰਿ ਆਇਆ, ਤਬ ਸਿਰਿ ਠਹੋਲਾ ਮਾਇਆ ਲਾਇਆ।
ਸਿਮਰਨ ਭਜਨੁ ਸਗਲ ਬਿਸਰਾਨਾ, ਉਰਝਿ ਪਇਆ ਮਾਇਆ ਲਪਟਾਨਾ।
ਮੇਰੀ ਮੇਰੀ ਕਰਨੇ ਲਾਗਾ, ਹਰਿ ਬਿਸਰਿਆ ਇਹ ਵਡੇ ਅਭਾਗਾ।
ਕਾਹੇ ਕਉਂ ਤੂ ਇਸ ਜਗ ਮਹਿ ਆਇਆ, ਨਾਨਕ ਬੋਲ ਬਚਨ ਬਿਸਰਾਇਆ ॥੭॥
ਦਸ ਦਰਾਜੇ ਕਾਇਆ ਕੇ ਭਾਈ, ਨਿਰੰਜਨ ਰਾਇ ਵਿਚਿ ਛਾਵਨੀ ਛਾਈ।
ਇਕੁ ਗੁਹਜ ਨਉਂ ਪਰਗਟੁ ਜਾਨੁ, ਹਰਿ ਪ੍ਰਭ ਮਾਹਿ ਲਾਇਆ ਦੀਵਾਨੁ।
ਕਾਇਆ ਕੋਟ ਅਗਮ ਬਨਾਇਆ, ਅਲਖ ਪੁਰਖ ਵਿਚਿ ਡੇਰਾ ਪਾਇਆ।
ਅਨੂਪ ਕੋਟ ਕਿਨੈ ਵਿਰਲੇ ਡੀਠਾ, ਅਗਮ ਅਗੋਚਰ ਤਹ ਵਾਸਾ ਕੀਤਾ।
ਘਟ ਬਿਚਾਰ ਕਿਛੁ ਕਹਿਆ ਨ ਜਾਈ, ਨਾਨਕ ਸਤਿਗੁਰ ਦੀਆ ਬਤਾਈ ॥੮॥
ਇਹ ਬਿਚਾਰ ਜਬ ਗੁਰ ਤੇ ਪਾਇਆ, ਖੰਡ ਛੋਡਿ ਪਿੰਡ ਕਉ ਧਾਇਆ।
ਅੰਤਰਿ ਦੇਖਿ ਰਹਿਆ ਹੈਰਾਨੁ, ਅਗਮ ਪੁਰਖ ਸਿਉਂ ਲਾਗੋ ਧਿਆਨੁ।
ਘਟ ਬੀਚਾਰ ਕਾ ਕੀਆ ਪ੍ਰਗਾਸੁ, ਗੁਰ ਤੇ ਹੋਇਆ ਕਵਲੁ ਬਿਗਾਸੁ।
ਅੰਤਰਿ ਗਤਿ ਕੀ ਸੋਝੀ ਪਾਈ, ਗੁਹਜ ਬਾਤ ਸਭ ਆਖਿ ਸੁਣਾਈ।
ਗਰਭਾਵਲੀ ਕਾ ਕੀਆ ਬਚਾਰ, ਨਾਨਕ ਅਮਰਨਾਥ ਨਹੀ ਪਾਰਾ ਵਾਰ ॥੯॥
ਚਾਰਿ ਉਂਗਲ ਮੁਖ ਕਮਲ ਪ੍ਰਵਾਨੁ, ਤਿੰਨ ਉਂਗਲ ਤੁਮ ਨਾਸਿਕਾ ਜਾਨੁ।
ਦੁਇ ਉਂਗਲ ਚਛੁ ਬੀਚਾਰੁ, ਨਿਰਮਲ ਪੁਰਖ ਤਹ ਅਗਮ ਅਪਾਰੁ।
ਚਾਰਿ ਉਂਗਲ ਸ੍ਰਵਨ ਕੇ ਦੁਆਰੁ, ਅਨੇਕ ਸਬਦ ਤਹ ਕੀਆ ਬਿਸਥਾਰੁ।
ਬਤੀਸ ਦੰਤ ਮੁਖ ਮਾਹਿ ਬਤਾਏ, ਅੰਮ੍ਰਿਤ ਖਾਵਹਿ ਕਿਛੁ ਕਹਿਆ ਨ ਜਾਏ।
ਸਪਤ ਉਂਗਲ ਚਪਕ ਕਾ ਦਰਿਆਉ, ਨਾਨਕ ਤਹ ਕਥਤਾ ਬਕਤਾ ਅਗਮ ਅਥਾਹੁ ॥੧੦
ਇਕੀਸ ਹਾਥ ਅੰਦਰਿ ਮਿਰਜਾਦਾ, ਪੇਟ ਭੰਡਾਰ ਸਾਜ ਇਹ ਸਾਜਾ।
ਇਕ ਹੀਆ ਦੁਇ ਬੁਕਾ ਜਾਨ, ਤਹ ਆਪ ਹੀ ਆਪ ਨਿਰੰਜਨ ਭਗਵਾਨੁ।

2. 'ਕਿਛੁ' ਪਾਠ ਸ. ਸ. ਵਿਚ ਵਾਧੂ ਹੈ।
3. ਪਾ: ਚੀਨਾ (ਸ. ਸ.)

ਸੋਲਹ ਅੰਗੁਲ ਕਾਲਜਾ ਕੇ ਭਾਈ, ਸਤਿਗੁਰ ਤੇ ਇਹੀ ਮਤਿ ਪਾਈ।
ਅਠਾਰਹ ਅੰਗੁਲ ਫਿਫਰਾ ਕੀਨਾ, ਨਾਨਕ ਕਿਨੈ ਬਿਰਲੈ ਹੈ ਚੀਨਾ ॥੧੧॥
ਚਉਦਹ ਅੰਗੁਲ ਮਲ ਭੰਡਾਰ ਜਾਨ, ਘਟ ਖੋਜੈ ਪਾਵੈ ਪਦੁ ਨਿਰਬਾਨੁ।
ਨਉ ਉਂਗਲ ਅੰਬਰੀ ਕੀ ਨਲੀ, ਨਿਸ ਦਿਨ ਕਾਮੁ ਤਹਾਂ ਮਾਨੈ ਰਲੀ।
ਮਧ ਅਸਥਾਨ ਇਹੁ ਕੀਆ ਭਾਉ, ਨਾਨਕ ਅਲਖ ਪੁਰਖ ਕਾ ਤਹਾਂ ਹੈ ਥਾਉ ॥੧੨॥
ਸਵਾ ਗਜ ਇਕ ਹਾਡ ਬਨਾਇਆ, ਤਾ ਕੇ ਭੀਤਰਿ ਰਾਹੁ ਦਿਖਾਇਆ।
ਅਚਰਜ ਹਾਡ ਕਿਛੁ ਕਹਿਆ ਨ ਜਾਈ, ਖਟ ਦਰਸਨ ਵਾ ਕਉ ਢੂੰਢੈ ਭਾਈ।
ਕੋਈ ਵਿਰਲਾ ਵਾ ਕਉ ਪਾਵੈ, ਅਨੂਪ ਬਾਤ ਕਾਂ ਭੇਦੁ ਬਤਾਵੈ।
ਤਹਾਂ ਤਿਲ ਹਾਡ ਜਉ ਹਾਡ ਹੈ ਕੀਨਾ, ਨਾਨਕ ਕਰਿ ਮਿਹਨਤ ਪ੍ਰਭ ਸਵਾ ਗਜ਼ ਕੀਨਾ ॥੧੩॥
ਤਾ ਮੈ ਖਟ ਦਰਵਾਜ਼ੇ ਭਾਖੰ, ਤ੍ਰੈ ਬਾਵੇ ਤ੍ਰੈ ਦਾਹਨੇ ਰਾਖੰ।
ਓਹ ਦਰਵਾਜੇ ਖੁਲਹਿ ਇਕ ਵਾਰ, ਜਬ ਦਇਆ ਕਰੇ ਪ੍ਰਭ ਅਪਰ ਅਪਾਰ।
ਉਨ ਮੈਂ ਸਤਾਈ ਹਾਟ ਬਤਾਏ, ਅਚਰਜ ਭਾਂਤਿ ਕੇ ਖੇਲ ਉਪਾਏ।
ਤਾਂ ਊਪਰਿ ਇਕ ਕੋਟਿ ਉਸਾਰਾ, ਨਾਨਕ ਵਾ ਕਾ ਰਾਹ ਰਖਿਆ ਪ੍ਰਭ ਨਿਆਰਾ ॥੧੪॥
ਉਸ ਕੋਟ ਕੀ ਅਚਰਜ ਬਾਟਿ, ਅਤਿ ਬਜਰ ਹੈ ਵਾ ਕੇ ਕਪਾਟਿ।
ਛਿਅ ਅੰਗੁਲ ਕਾ ਹੈ ਅਚਰਜੁ ਕੋਟ, ਨਿਰੰਜਨ ਨਾਥ ਤਹਾਂ ਪਕੜੀ ਓਟ।
ਬਾਰਹ ਅੰਗੁਲ ਬ੍ਰਹਮ ਕਪਾਟ, ਨਾਨਕ ਗੁਰ ਪ੍ਰਸਾਦਿ ਪਾਵੈ ਕੋਈ ਘਾਟ ॥੧੫॥
ਐਸਾ ਅਚਰਜੁ ਕੋਟ ਬਣਾਇਆ, ਆਤਮ ਤਤ ਤਹ ਜਾਇ ਸਮਾਇਆ।
ਓਸ ਗੜ ਕੇ ਰਖਵਾਲੇ ਬਹੁ ਕੀਨੇ, ਨਿਗੁਰੇ ਤਹਾਂ ਜਾਨ ਨਹੀਂ ਦੀਨੇ।
ਆਛੀ ਤਹਾਂ ਬਿਸਨ ਕੀ ਮਾਇਆ, ਜਿਨ ਨੈ ਸਗਲ ਜਗਤ ਭਰਮਾਇਆ।
ਜਗਤੁ ਭੁਲਾਇਆ ਕੀਆ ਪਾਸਾਰਾ, ਨਾਨਕ ਹਰਿ ਪ੍ਰਭੁ ਰਹਿਆ ਨਿਰਾਰਾ ॥੧੬॥
ਅਨੇਕ ਭਾਤਿ ਕੇ ਸੁਆਦ ਬਣਾਏ, ਇਨ ਕਉ ਤਿਆਗੈ ਸੋ ਗੜ ਕਉ ਜਾਏ।
ਮਹਾਂ ਕਠਿਨ ਤਿਆਗੇ ਨਹੀਂ ਜਾਹੀ, ਬਿਨ ਤਿਆਗੇ ਕੈਸੇ ਗਤਿ ਪਾਈ।
ਰੇ ਸਾਜਨ ਤੁਮ ਕਰਹੁ ਬੀਚਾਰੁ, ਸਤਿ ਪਰਖ ਓਰ ਅੰਤਰਿ ਧਾਰਿ।
ਬਿਨੁ ਗੁਰ ਕਊਨ ਉਤਰਸਿ ਪਾਰਿ, ਅੰਤਿ ਸਮੇਂ ਸਿਰ ਆਵੈ ਭਾਰੁ।
ਮਕਤਿ ਵਰੁ ਦਾਤਾ ਗੁਰ ਦਰੀਆਉ, ਪਰਲੋ ਦਾਤਾ ਅਗਮ ਅਥਾਹੁ।
ਅਪਨੇ ਸੇਵਕ ਕਉ ਕਿਰਪਾ ਧਾਰੈ, ਨਾਨਕ ਭੁਜਾ ਪਕੜਿ ਭਉਜਲਿ ਤੇ ਤਾਰੈ ॥੧੭॥
ਅਬਿ ਉਤਪਤਿ ਪਰਲੋ ਹੈ ਕਹੀ, ਗੁਰ ਲਛਨ ਤੇ ਅਨਭੈ ਮਤਿ ਲਹੀ।
ਅਲਖ ਪੁਰਖ ਜਬ ਕੀਆ ਪ੍ਰਗਾਸੁ, ਅਬਿਗਤ ਨਾਥ ਤੇ ਉਤਪੰਨ ਅਕਾਸੁ।
ਅਕਾਸ ਤਤ ਉਤਪੰਨੀ ਬਾਇ, ਬਾਇ ਤਰ ਕੀ ਬਣਤ ਬਣਾਇ।
ਤੇਜ ਤਤ ਤੇ ਅਪੁ ਹੈ ਕੀਨਾ, ਨਾਨਕ ਭੋਗੀ ਪੁਰਖ ਨਿਰੰਤਰਿ ਚੀਨਾ ॥੧੮॥
ਆਪ ਤਤ ਤੇ ਧਰਤੀ ਸਾਜੀ, ਤਾਂ ਤੇ ਸਗਲੀ ਸ੍ਰਿਸਟਿ ਉਪਾਜੀ।
ਪੰਚ ਤਤ ਪਚੀਸ ਪ੍ਰਕਿਰਤਿ ਬਨਾਈ, ਗੁਰ ਕਿਰਪਾ ਤੇ ਆਖਿ ਸੁਣਾਈ
ਇਹ ਬਿਚਾਰ ਉਤਪਤ ਕੀ ਜਾਨ, ਤਾਂ ਤੇ ਪਾਵਹਿ ਦਰਗਹ ਮਾਨੁ।
ਜਿਨਿ ਜਿਨਿ ਪਾਇਆ ਇਸਕਾ ਭੇਉ, ਨਾਨਕ ਅਨਹਤ ਸਿਉਂ ਲਾਗਾ ਸੋਉ ।੧੯।

ਨਿਰੰਜਨ ਨਾਥ ਜਬ ਆਗਿਆ ਕਰੀ, ਸਭੀ ਅੰਚ ਆਪ ਮੈ ਧਰੀ।
ਪ੍ਰਿਥਮੀ ਕਉ ਆਪ ਕੀਆ ਗ੍ਰਾਸੁ, ਆਪੁ ਤੇਜੁ ਲੈ ਰਖਿਆ ਪਾਸੁ।
ਤੇਜੁ ਖਾਈ ਬਾਇ ਨੈ ਭਾਈ, ਨਾਨਕ ਬਾਇ ਅਕਾਸ ਮਹਿ ਰਹੀ ਸਮਾਈ ॥੨੦॥
ਆਕਾਸੁ ਫ਼ਿਰਿ ਅਬਿਗਤਿ ਨੈ ਗਹਿਆ, ਅਬਿਗਤ ਜਾਇ ਨਾਦੁ ਮੈ ਰਹਿਆ।
ਨਾਦੁ ਜਾਇ ਨਿਰੰਜਨ ਮਾਹਿ ਸਮਾਵੈ, ਅਚਰਜ ਬਾਤ ਕਛੁ ਕਹਨੁ ਨ ਜਾਵੈ।
ਅਚਰਜ ਜਾਇ ਅਚਰਜ ਮੈ ਬਾਸੁ, ਅਚਰਜੁ ਅਚਰਜੁ ਕੀਆ ਪ੍ਰਗਾਸੁ।
ਅਚਰਜ ਕਾ ਕਿਆ ਕਹੀਐ ਭਾਈ, ਨਾਨਕ ਅਚਰਜ ਹੋਇ ਅਚਰਜ ਤਬ ਪਾਈ ॥੨੧॥
ਤਬ ਸਭ ਵਸਤੁ ਲੈ ਆਪ ਮੈਂ ਧਰੀ, ਤਬ ਏਕ ਇਕੇਲਾ ਰਹਿਆ ਹਰੀ।
ਨਾ ਤਦਿ ਧਰਤੀ ਨ ਆਕਾਸੁ, ਪੰਚ ਤਤ ਨਾਹੀ ਭਇਆ ਪ੍ਰਗਾਸੁ।
ਨਾ ਤਦਿ ਸਿਵ ਸਕਤੀ ਕੋਈ ਥਾਨੁ, ਏਕੁ ਅਕੇਲਾ ਨਿਰੰਜਨ ਭਗਵਾਨੁ ॥੨੨॥
ਤਾ ਕਾ ਕਹਾ ਕੋਈ ਕਰੈ ਬੀਚਾਰ, ਤਹਾਂ ਅਲਖੁ ਨਿਰੰਜਣ ਏਕੰਕਾਰ .
ਤਹਾਂ ਏਕੰਕਾਰ ਨ ਦੂਜਾ ਕੋਈ, ਤਬ ਉਤਪਤਿ ਪਰਲੌ ਮੂਲਿ ਨ ਹੋਈ।
ਤਬ ਆਪ ਹੀ ਆਪਿ ਅਲਖ ਨਿਰਬਾਣੁ, ਤਾਂ ਕਾ ਕਿਆ ਕੀਜੈ ਬਖਿਆਣੁ।
ਨਾ ਕੋਊ ਕਹੈ ਨ ਸੁਨਨੈਹਾਰ, ਨਾਨਕ ਸਾਹਿਬ ਅਪਰੁ ਅਪਾਰ ॥੨੩॥
ਬਿਨ ਗੁਰ ਕਹਾਂ ਕੋਈ ਕਹਨੈਹਾਰ, ਬਿਨ ਗੁਰ ਕਛੁ ਨ ਪਾਵਹਿ ਪਾਰ।
ਚਮਤਕਾਰ ਕਛੁ ਗੁਰੁ ਦਿਖਾਵੈ, ਘਟ ਬਿਚਾਰ ਕਛੂ ਆਖਿ ਸੁਣਾਵੈ।
ਗੁਰ ਪ੍ਰਤੀਤ ਜਬ ਸੋਝੀ ਪੜੀ, ਘਟੁ ਖੋਜਿਆ ਗਰਭਾਵਲੀ ਕਰੀ।
ਪੂਰਨ ਪੁਰਖ ਜਬ ਕਿਰਪਾ ਧਾਰੀ, ਨਾਨਕ ਜਿਨ ਚੀਨਾ ਸੋ ਉਤਰ ਪਾਰੀ ॥੨੪॥

32

## ਜੋਗ ਰਤਨਾਵਲੀ ਰਾਮਕਲੀ ਮਹਲਾ ੧

---

ਸੁਨ ਹੋ ਜਗੀ ਜੋਗ ਕੀ ਚਾਲਾ, ਤਾਂ ਤੇ ਮਿਲੇ ਨਿਰੰਜਨ ਬਾਲਾ ॥੧ ਰਹਾਉ॥
ਪ੍ਰਥਮੇ ਮੂਲ ਕਵਲ ਕਉ ਸੋਧਹੁ, ਮਨ ਮਨਸਾ ਕਉ ਲੇ ਪਰਬੋਧਹੁ।
ਮੂਲ ਕਵਲ ਕਉ ਰਾਖਉ ਠਾਇ, ਅਹਿਨਿਸਿ ਪਰਚੈ ਹਰਿ ਕੈ ਨਾਇ।
ਪਰਚਿ ਰਹੈ ਆਤਮ ਸੰਗਿ ਰਾਤਾ, ਇਹ ਬਿਧਿ ਮੂਲ ਕਵਲ ਮਹਿ ਜਾਤਾ।
ਮੂਲ ਸੰਚੈ ਫੂਲ ਬਨਰਾਇ, ਨਾਨਕ ਹਰਿਜਨ ਹਰਿ ਮਾਂਹਿ ਸਮਾਇ ॥੧॥
ਦੁਤੀਆ ਖਟ ਕਵਲ ਮਹਿ ਆਨਹੁ, ਸਭ ਮਹਿ ਏਕੋ ਬ੍ਰਹਮ ਪਛਾਨਹੁ।
ਬ੍ਰਹਮ ਪਛਾਨੈ ਬ੍ਰਹਮ ਹੀ ਹੋਈ, ਜਿਉਂ ਸਾਗਰ ਮਹਿ ਬੂੰਦ ਸਮੋਈ।
ਜੈਸੇ ਕਨਿਕ ਭੂਖਣ ਬਹੁ ਭਾਂਤਿ, ਬ੍ਰਹਮ੍ ਸਾਗਰ ਮਹਿ ਸਭ ਉਤਪਾਤਿ।
ਖਟ ਦਲ ਕਵਲ ਖਟ ਕਰਮ ਨਿਬੇੜੈ, ਨਾਨਕ ਇਹੁ ਮਨੁ ਹਰਿ ਸਿਉਂ ਜੋੜੈ ॥੨॥
ਤ੍ਰਿਤੀਆ ਕਵਲ ਮਹਿ ਆਤਮੁ ਰਾਮਾ, ਮਨ ਪਵਨਾ ਏਕਤ ਬਿਸ੍ਰਾਮਾ।
ਮਨੁ ਪਵਨ ਜਬ ਏਕਤ ਖੇਲੈ, ਸਸਿ ਘਰਿ ਸੂਰ ਸਹਜੀ ਮੇਲੈ।
ਆਤਮੁ ਰਾਮ ਸਭ ਨਦਰੀ ਆਇਆ, ਆਤਮਾ ਪਰਾਤਮਾ ਏਕ ਸਮਾਇਆ।
ਅਸਟ ਕਵਲ ਮਹਿ ਆਤਮ ਬਾਸਾ, ਨਾਨਕ ਤਿਹ ਘਰਿ ਕਰਹੁ ਨਿਵਾਸਾ ॥੩॥
ਚਉਥੇ ਕਵਲ ਰੁਧ੍ਰ ਕਾ ਵਾਸਾ, ਤਾ ਮਹਿ ਭਇਆ ਕਾਲੁ ਮਾਵਾਸਾ।
ਆਸਾ ਤ੍ਰਿਸਨਾ ਕ੍ਰੋਧ ਨ ਬਹੈ, ਐਸੀ ਕਲਾ ਬਚਨ ਮਹਿ ਰਹੈ।
ਕਲਹ ਕਲਪਨਾ ਕਰੈ ਸਿੰਘਾਰੈ, ਤਿਸ ਜਨ ਕਾਲੁ ਨ ਪਹੁੰਚਨ ਹਾਰੈ।
ਦੁਆਦਸ ਦਲ ਮਹਿ ਦੇਵਹੁ ਗੰਠਿ, ਤਬ ਨਾਨਕ ਚੂਕੀ ਜਮ ਕੀ ਲੰਠਿ ॥੪॥
ਪੰਜਮੇ ਕਵਲ ਖੋੜਸ ਹੈ ਕੀਨਾ, ਤਾਂ ਮਹਿ ਜੀਉ ਬਸੇਰਾ ਦੀਨਾ।
ਚੰਦਨ ਕਲਾ ਸਪੂਰਣ ਆਵੈ, ਖੋੜਸ ਕਵਲ ਮਹਿ ਜਾਇ ਸਮਾਵੈ।
ਜੀਉ ਸੀਉ ਲੇ ਏਕ ਹੀ ਕੀਆ, ਜਬ ਇਹੁ ਮਨੁ ਲੇ ਸਤਿਗੁਰ ਦੀਆ।
ਸੀਤਲੁ ਸਾਗਰੁ ਅੰਤਰਿ ਪਾਇਆ, ਨਾਨਕ ਤਨ ਕੀ ਤਪਤਿ ਬੁਝਾਇਆ ॥੫॥
ਖਸਟਮੇ ਕਵਲ ਜਹਾਂ ਗੁਰ ਕਾ ਥਾਨ, ਜਹ ਬੋਲੈ ਸਬਦੁ ਸਦਾ ਨਿਰਬਾਨੁ।
ਗੁਰ ਸਿਖ ਤਾਂ ਕਾ ਪਰਚਾ ਭਾਇਆ, ਭਉਰ ਗੁਫਾ ਕੇ ਮਾਹਿ ਸਮਾਇਆ।
ਖਸਟ ਕਵਲ ਖਸਟ ਚਕ੍ਰ ਸਾਧੇ, ਕਹੁ ਨਾਨਕ ਜਬ ਸਤਿਗੁਰੂ ਅਰਾਧੇ ॥੬॥

ਤਹਾਂ ਏਕ ਹੀ ਏਕ ਆਨ ਨਹੀਂ ਦੂਆ, ਤਬ ਭਰਮ ਮੋਹ ਕਾ ਬਿਨਸਿਆ ਕੂਆ।
ਐਸੀ ਹਰਿਜਨ ਕੀ ਨੀਸਾਨੀ। ਆਤਮ ਪਰਚਾ ਅਵਰ ਨਹੀਂ ਜਾਨੀ।
ਰੋਗ ਸੋਗ ਤਹਾ ਤੇ ਗਏ, ਅੰਗ ਅੰਗ ਸੁਖੀਏ ਤੇ ਭਏ।
ਮਨੁ ਪਵਨ ਭਏ ਇਕ ਰੰਗਾ, ਤਬ ਜਨ ਕੀਉ ਤ੍ਰਿਬੇਣੀ ਅੰਗਾ ॥੭॥
ਪਿੰਗੁਲ ਮਨ ਮਨਸਾ ਦੋਨਾ, ਪਰਚੈ ਤਹਾਂ ਸੁਖਮਨਾ ਭਵਨਾ।
ਐ ਤ੍ਰਿਬੇਣੀ ਸੰਗਮ ਗਉਣ ਕਰੈ, ਜਨਮ ਮਰਨ ਤੇ ਅਸਥਿਰੁ ਥਿਰੈ।
ਐਸੀ ਜੋਗੀ ਜੁਗਤਿ ਕਮਾਈ ਕਰੈ, ਰਾਮ ਰਿਦੈ ਅਵਰ ਨਹਿੰ ਕਾਈ ਧਰੈ।
ਸਦਾ ਅਨੰਦੁ ਹਰਿ ਕੇ ਗੁਣ ਗਾਇਣ, ਨਾਨਕ ਹਰਿਜਨ ਏਕ ਸਮਾਇਣ ॥੮॥
ਜਿਭਿਆ ਸੁਸਬਦੁ ਨਹੀਂ ਅਪਵਾਦੁ, ਸ੍ਰਵਣੀ ਸੁਣੈ ਅਨਹਾਦ ਨਾਦੁ।
ਨੇਤ੍ਰੀ ਦੇਖੈ ਅਚਰਜੁ ਰੂਪ, ਨਾਸਕਾ ਜਾਣੈ ਬ੍ਰਹਮ ਕਾ ਧੂਪੁ।
ਐਸਾ ਅਨਭੈ ਰਹੈ ਸੁਜੋਗੀ, ਸਭ ਰਸ ਭੋਗੈ ਭੋਗੀ।
ਐਸਾ ਜੋਗੀ ਰਹੈ ਨਿਰਬਾਣੁ, ਕਹੁ ਨਾਨਕ ਸੋ ਦਰਗਹ ਪਰਵਾਨ ॥੯॥
ਜੋ ਖਾਵੈ ਸੋ ਸਭ ਪੂਜਾ, ਜੋ ਸੁਨੈ ਸੋ ਅਨਹਦ ਬਾਜਾ।
ਜੋ ਪੇਖੈ ਸੋ ਸਗਲ ਧਿਆਨੁ, ਜੋ ਸੋਵੈ ਸੋ ਅਵਸਥਾ ਮਾਨੁ।
ਐਸੇ ਹਰਿ ਜਨ ਬਿਚਰਤ ਰਹੈ, ਜਿਉਂ ਜਲ ਮਧੇ ਕਵਲਾ ਰਹੈ।
ਐਸੀ ਜਨ ਕੀ ਮਾਗਉ ਧੂਰਿ, ਨਾਨਕ ਕੀ ਹਰਿ ਆਸਾ ਪੂਰਿ ॥੧੦॥
ਮਨ ਬਾਛਤ ਸੋਈ ਫਲ ਪਾਵੈ, ਊਆ ਜਮੁ ਨਿਕਟੇ ਨਹੀਂ ਆਵੈ।
ਐਸਾ ਸੂਰਾ ਪੂਰਾ ਹੋਵੈ, ਜੋ ਹਰਿ ਹਾਰੁ ਲੇ ਕੰਠਿ ਪਰੋਵੈ।
ਐਸੇ ਲਖਣ ਰਹੈ ਉਦਾਸੀ, ਤਾ ਕੀ ਕਾਟੀ ਜਮ ਕੀ ਫਾਸੀ।
ਜਨਮ ਮਰਨ ਕੇ ਬਿਨਸੇ ਅੰਗਾ, ਤਾਂਹਿ ਮਿਲੇ ਪ੍ਰਭੁ ਨਿਸੰਗਾ[1]।
ਜੋਗੀ ਸੋ ਜੋਗ ਕਉ ਸਾਧੈ, ਨਾਨਕ ਤਾਂ ਕਉ ਮਿਲੈ ਅਗਾਧੈ ॥੧੧॥
ਮਨ ਮਨਸਾ ਗੁਰ ਸਬਦੀ ਧੋਵੈ, ਸੋ ਜੋਗੀਸਰੁ ਅਸਥਿਰੁ ਹੋਵੈ।
ਐਸੇ ਜੋਗੀ ਕੀ ਨਿਰਮਲ ਰੀਤਿ, ਦੁਤੀਆ ਅੰਗੁ ਨ ਧਰਈ ਚੀਤਿ।
ਜੁਗਤਿ ਸਾਧੇ ਤਬ ਜੋਗ ਕਮਾਵੈ। ਐਸੀ ਜੁਗਤਿ ਸਿਉਂ ਪਰਚਾ ਪਾਵੈ।
ਅਗਨਿ ਨਿਵਾਰਿ ਪਾਣੀ ਘਰੁ ਕੀਆ, ਐਸਾ ਜੋਗੀ ਅਸਥਿਰੁ ਥੀਆ ॥੧੨॥
ਸੋ ਬੈਰਾਗੀ ਜੋ ਰਹੈ ਬੈਰਾਗੁ, ਰਹੈ ਉਦਾਸੁ ਉਪਜੈ ਅਨੁਰਾਗ।
ਰਾਮ ਨਾਮ ਕੀ ਮਾਲਾ ਕਰੈ, ਤਤੁ ਤਿਲਕ ਲੇ ਮਾਥੇ ਧਰੈ।
ਮਾਇਆ ਮਮਤਾ ਤੇ ਰਹੈ ਉਦਾਸ, ਮਨ ਮਨਸਾ ਕੀ ਚੂਕੀ ਆਸ।
ਆਠ ਪਹਰ ਹਰਿ ਸਿਉਂ ਲਿਵ ਲਾਗੀ, ਕਹੁ ਨਾਨਕ ਸੋਈ ਬੈਰਾਗੀ ॥੧੩॥
ਸੰਨਿਆਸੀ ਸੋ ਜੋ ਕਰਮਾ ਕਾ ਨਾਸੁ, ਸਗਲ ਸੰਗਿ ਆਤਮ ਉਦਾਸ।
ਜਟਾ ਜੂਟ ਹਰਿ ਸਿਉਂ ਮਨੁ ਜੋਰੈ, ਪੰਚ ਤਤ ਕਾ ਭਾਂਡਾ ਫੋਰੈ।
ਸਿਵ ਬਿਭੂਤਿ ਲੇ ਅੰਗ ਚੜਾਵੈ, ਅਹਿਨਿਸਿ ਹਰਿ ਸਿਉਂ ਪ੍ਰੇਮ ਬਢਾਵੈ।

1. ਪਾ: ਨਿਰਭੰਗਾ (ਸ. ਸ.)

ਸਿੰਙੀ ਸਬਦਿ ਅਨਾਹਦੁ ਨਾਦੁ, ਨਾਨਕ ਸੋ ਸੰਨਿਆਸੀ ਆਦਿ ਜੁਗਾਦਿ ॥੧੪॥
ਜੰਗਮ ਸੋ ਜੋ ਜੋਗ ਨਿਵਾਰੈ, ਅਪਨਾ ਕਾਰਜੁ ਆਪਿ ਸਵਾਰੈ।
ਹਿਰਦੇ ਰਾਖੈ ਹਰਿ ਜੀਓ ਏਕੁ, ਅਹਿਨਿਸਿ ਰਹਹੈ ਸਦਾ ਬਿਬੇਕੁ।
ਸਿਉ ਸਿਉ ਕਰੈ ਸਕਤਿ ਗਵਾਵੈ, ਚੰਦ ਸੂਰਜ ਦੋਊ ਇਕਤੁ ਮਿਲਾਵੈ।
ਗਿਆਨੁ ਧਿਆਨੁ ਕਾ ਕਰੈ ਜੋ ਸੰਗਮ, ਨਾਨਕ ਸੋ ਕਹੀਐ ਆਦਿ ਹੀ ਜੰਗਮੁ ॥੧੫॥
ਸੋ ਬ੍ਰਹਮਚਾਰੀ ਚੀਨੈ ਬ੍ਰਹਮੁ, ਪਾਪ ਨ ਕਰੇ ਚੀਨੈ ਸੁ[2] ਧਰਮੁ।
ਜਤ ਸਤ ਕਾ ਜਨੇਊ ਰਾਖੈ, ਰਾਮ ਨਾਮ ਬੇਦ ਮੁਖਿ ਭਾਖੈ।
ਸਭ ਮਹਿ ਏਕੋ ਬ੍ਰਹਮ ਪਛਾਣੈ,ਦੂਸਰਾ ਭਾਵ ਮਨ ਨਹੀਂ ਆਣੈ।
ਅਹਿਨਿਸ ਸੁਨੈ ਗੁਰ ਉਪਦੇਸੁ, ਨਾਨਕ ਤਿਸੁ ਬ੍ਰਹਮਚਾਰੀ ਕਿਉ ਅਦੇਸੁ ॥੧੬॥
ਗੁਸਾਈ ਸੋ ਜੋ ਗੋਆ[3] ਮਹਿ ਰਹੈ, ਅਹਿਨਿਸ ਸਦਾ ਹੀ ਹਰਿ ਹਰਿ ਕਰੈ।
ਆਤਮ ਠਾਕੁਰ ਕੀ ਪੂਜਾ ਕਰੈ, ਸੰਤ ਰੇਣ ਸੀਸ ਮਹਿ ਧਰੈ।
ਦੇਹ ਦੁਹੁਰਾ ਮੁਖ ਹੈ ਦੁਆਰਾ, ਤਹ ਹੀ ਦੀਸੈ ਸਗਲ ਪਾਸਾਰਾ।
ਅਹਿਨਿਸ ਬਾਣੀ ਘੰਟਿ ਬਜਾਵੈ, ਨਾਨਕ ਸੋ ਗੋਸਾਈ ਹਰਿ ਮਨ ਭਾਵੈ ॥੧੭॥
ਸੋ ਭਗਤੁ ਜੋ ਭਗਤਹਿ ਰਾਤਾ, ਅਨ ਦਿਨੁ ਰਾਮ ਰਸਾਇਣ ਮਾਤਾ।
ਭੈ ਭਾਵ ਕੀ ਕਾਰ ਕਮਾਵੈ, ਸਦਾ ਅਨੰਦ ਹਰਿ ਕੇ ਗੁਣ ਗਾਵੈ।
ਭਗਤਿ ਕਰੈ ਖਿਮਾ ਮਨਿ ਆਵੈ, ਸਦਾ ਸੰਤੋਖੀ ਮਨ ਤ੍ਰਿਪਤਾਵੈ।
ਭੋਜਨ ਕਰੈ ਹਰਿ ਕੀਰਤਨ ਨਿਤ ਨੀਤ, ਕਹੁ ਨਾਨਕ ਇਹ ਭਗਤਿ ਕੀ ਰੀਤਿ ॥੧੮॥
ਜੈਨੀ ਸੋ ਜੋ ਜਨਮ ਕਉ ਜਾਨੈ, ਜਨਮ ਮਰਨ ਦਾ ਭੇਦ ਪਛਾਨੈ।
ਨਾ ਕਿਛੁ ਜਨਮ ਮਰਨ ਤਬ ਕੈਸਾ, ਆਦਿ ਅੰਤਿ ਹੈ ਏਕ ਹੀ ਜੈਸਾ।
ਪੰਚੇ ਤਸਕਰ ਤਨ ਤੇ ਕਾਢੈ, ਗੁਰ ਕੈ ਸਬਦਿ ਪ੍ਰੀਤਿ ਅਤਿ ਬਾਢੈ।
ਐਸਾ ਜੈਨੀ ਜਨਮੁ ਸਵਾਰੇ, ਕਹੁ ਨਾਨਕ ਸੋ ਮੁਕਤਿ ਸਿਧਾਰੈ ॥੧੯॥
ਦਰਵੇਸ ਸੋ ਜੋ ਦੂਰਿ ਨ ਜਾਨੈ, ਅਲਹ ਅਗੰਮੁ ਅੰਤਰਿ ਮੈ ਮਾਨੈ।
ਬੰਦਾ ਹੋਇ ਬੰਦਗੀ ਕਰੈ, ਏਕ ਕਦਮ ਨਹੀਂ ਬਿਰਥਾ ਧਰੈ।
ਸਭ ਤੇ ਜਾਣੇ ਆਪਸ ਕਉ ਮੰਦਾ, ਸੋ ਦਰਵੇਸ ਖਲਾਸੀ ਬੰਦਾ।
ਦਰਦਿ ਨਿਵਾਰਿ ਪੰਚ ਸਿਉ ਤੋਰੈ, ਨਾਨਕ ਸੋ ਦਰਵੇਸੁ ਅਲਹੁ ਸਿਉਂ ਜੋਰੈ ॥੨੦॥
ਸੋ ਕਲੰਦਰ ਕਲ ਕਉ ਜਾਣੈ, ਕਲਹ ਨਿਵਾਰਿ ਅਲਹ ਮਨੁ ਮਾਨੈ।
ਦਿਲ ਮਹਿ ਅਲਹ ਅਲਹ ਕਰੈ, ਅਲਹ ਛੋਡਿ ਦਿਲ ਅਵਰੁ ਨ ਧਰੈ।
ਜਹਾਂ ਦੇਖੈ ਤਹਾਂ ਰਹਮਾਨੁ, ਦਿਲ ਤੇ ਦੂਰਿ ਕਰੈ ਸੈਤਾਨੁ।
ਸੋ ਕਲੰਦਰੁ ਜੋ ਕਲ ਅੰਦਰ ਕਾਟੈ, ਕਹ ਨਾਨਕ ਤਿਸੁ ਭ੍ਰਮ ਭੈ ਫਾਟੈ ॥੨੧॥
ਮੁਲਾਂ ਸੋ ਜੋ ਮਲ ਕਉ ਧੋਵੈ ਪੰਚ ਬਿਕਾਰ ਮਨ ਤੇ ਖੋਵੈ।
ਚੰਚਲ ਚਾਲ ਮਿਟਾਵੈ ਮਨ ਕੀ, ਅਲਹ ਮਨ ਮਹਿ ਜਾਣੈ ਦਿਲ ਕੀ।[4]

2. ਪਾ: ਕਮਾਵੈ (ਉਹੀ)
3. ਪਾ: ਜੋਗ (ਉਹੀ)
4. ਪਾ: ਤਬ ਸੁਧ ਆਇ ਪਰੈ ਇਸ ਤਨ ਕੀ (ਉਹੀ)।

ਦਿਲ ਦਰਿਆਉ ਉਜੂ ਸਵਾਰੈ, ਮਹੰਮਦ ਮੁਕਾਮੈ ਨਿਵਾਜ ਗੁਜਾਰੈ।
ਅਨਹਦਿ ਨਾਦ ਕੀ ਬਾਂਗ ਸੁਨੈ, ਕਹੁ ਨਾਨਕ ਤਹਾਂ ਲਾਗੀ ਧੁਨੈ ॥੨੨॥
ਕਾਜੀ ਸੋ ਜੋ ਹਕੁ ਬੀਚਾਰੈ, ਨਿਆਉਂ ਕਰੈ ਪੰਚ ਤਸਕਰ ਮਾਰੈ।
ਖਿਮਾ ਜੁਬਾਨਿ ਨਿਰਾਸਾ ਆਸਾ, ਏਕ ਦ੍ਰਿਸਟਿ ਕਰਿ ਦੇਖੈ ਤਮਾਸਾ।
ਅੰਤਰਿ ਦੁਬਿਧਾ ਸਗਲੀ ਖੋਈ, ਐਸੋ ਕਾਜੀ ਨਿਰਮਲੁ ਹੋਈ।
ਕਾਜੀ ਅਪਨਾ ਕਾਜ ਸਵਾਰੈ, ਨਾਨਕ ਸੋ ਕਾਜੀ ਅਗਨਿ ਨਿਵਾਰੈ ॥੨੩॥
ਜੋਗੀ ਜੰਗਮ ਅਰੁ ਸਨਿਆਸੀ, ਭਗਤਿ ਬੈਰਾਗੀ ਹੋਰ ਉਦਾਸੀ।
ਗੁਸਾਈ ਬ੍ਰਹਮਚਾਰੀ ਅਮ ਜੈਨੀ, ਸਭਨਾ ਨੋ ਮਿਲਿ ਏਕ ਹੀ ਸੈਨੀ।
ਦਰਵੇਸ਼ ਕਲੰਦਰ ਮੁਲਾ ਕਾਜੀ, ਸਭ ਮਿਲਿ ਏਕੋ ਬਿਧਿ ਹੈ ਸਾਜੀ।
ਸਭ ਸੇਵਕ ਤੂ ਠਾਕੁਰ ਪੂਰਾ, ਨਾਨਕ ਮਾਂਗੈ ਸੰਤਨ ਕੀ ਧੂਰਾ ॥੨੪॥
ਭਿੰਨ-ਭਿੰਨ ਕਰਿ ਨਾਮੁ ਬਖਾਨਾ, ਤਾਂ ਤੇ ਬਿਰਥਾ[5] ਬਹੁਤ ਸਮਾਨਾ।
ਏਕੁ ਹੀ ਹਰਿ ਜੀਉ ਏਕ ਸੀ ਸੰਤਾ, ਏਕ ਹੀ ਭਗਤਿ ਵੇਸ ਅਨੰਤਾ।
ਏਕ ਹੀ ਗਾਉਂ ਰਾਹੁ ਬਹੁਤੇਰੇ, ਏਕਹਿ ਆਪਿ ਅਨੰਤ ਹਹਿ ਠਉਰੇ।
ਏਕ ਹੀ ਸਭ ਭਗਤਿ ਜਾ ਕੀ ਰਹਿਰਾਸਿ, ਏਕਹਿ ਸਰਵਰੁ ਤਹ ਕਵਲ ਪ੍ਰਗਾਸਿ ॥੨੫॥
ਮਨ ਭਉਰੇ ਮਹ ਰਹਿਓ ਲਪਟਾਇ, ਉਡ ਨ ਸਾਕੇ ਤਾਹਿ ਰਹਿਓ ਲਿਵ ਲਾਇ।
ਤਨੁ ਮਨੁ ਬੀਧੈ ਕਵਲ ਮਹਿ ਭਾਈ, ਅਵਰ ਕਾਜ ਬਿਸਰਿ ਸਭ ਜਾਈ।
ਏਹੀ ਜੁਗਤਿ ਏਹੀ ਜੋਗ, ਐਸੇ ਹਰਿ ਸਿਉਂ ਕੀਨੇ ਭੋਗ।
ਜੈਸੇ ਭ੍ਰਿੰਗੀ ਕੀਟ ਲਿਵ ਲਾਇ, ਐਸੇ ਜਨ ਹਰਿ ਮਾਂਹਿ ਸਮਾਇ ॥੨੬॥
ਹਰਿ ਤੇ ਉਪਜਿ ਹਰਿ ਮਾਂਹਿ ਸਮਾਨੇ, ਤਾ ਕਾ ਭਿੰਨ ਨ ਕਰਹੁ ਬਖਾਨੇ।
ਜੈਸੇ ਸਾਗਰ ਉਪਜਿ ਤਰੰਗਾ, ਫੇਰਿ ਸਮਾਨੇ ਜਲ ਹੀ ਅੰਗਾ।
ਜੈਸੇ ਕਨਿਕ ਭੂਖਨ ਬਹੁ ਭਾਂਤਿ, ਤੈਸੇ ਹਰਿ ਸਿਉਂ ਜਾਤਿ ਸਭ ਪਾਤਿ।
ਜੈਸੇ ਸੂਰਜ ਕਿਰਨਿ ਪ੍ਰਗਾਸ, ਤਿਉਂ ਨਾਨਕ ਹਰਿ ਕੇ ਸਾਸਿ ਗਿਰਾਸਿ ॥੨੭॥
ਜੈਸੇ ਮਾਟੀ ਬਾਸਨ ਬਹੁ ਕੀਨੇ, ਜੈਸੇ ਜਾਗਤੁ ਹਰਿ ਰਸਿ ਤੇ ਚੀਨੇ।
ਜੈਸੇ ਸੂਤ ਪਰੋਏ ਮਣੀ, ਐਸੇ ਹਰਿ ਸਭਨਾ ਕਾ ਧਣੀ।
ਮਾਸ ਮੂਤ ਮਹਿ ਸਗਲੇ ਜੀਆ, ਸੋ ਹਰਿ ਸਿਮਰਹੁ ਜੋ ਜੀਵਨ ਜੀਆ।
ਹਰਿ ਸਾਗਰੁ ਜੀਓ ਸਭ ਮੀਨਾ, ਨਾਨਕ ਰਾਤਾ ਹਰਿ ਰਸ ਭੀਨਾ ॥੨੮॥
ਖੇਲੁ ਕੀਓ ਪ੍ਰਭ ਅਪਨੇ ਰੰਗਾ, ਆਪਹਿ ਦੇਖੈ ਅਪਨੇ ਸੰਗਾ।
ਕੋਇ ਨ ਜਾਨਤ ਤੁਮਰਾ ਅੰਤ, ਤੁਮ ਪ੍ਰਤਪਾਲਕ ਸਭ ਜੀਅ ਜੰਤ।
ਜਿਸ ਤੇ ਉਪਜੇ ਤਿਸਹਿ ਨ ਜਾਨਹਿ, ਅਪਨੇ ਜੀਅ ਕੋ ਕਾਜ ਨ ਮਾਨਹਿ।
ਐਸੇ ਅਗਿਆਨਾ ਪਸੂ ਅਜਾਨ, ਪ੍ਰਭ ਨਹਿ ਸਿਮਰਹਿ ਅੰਧ ਅਗਿਆਨ ॥੨੯॥
ਲਖ ਚਉਰਾਸੀਹ ਭ੍ਰਮਤ ਤੂ ਆਇਉ, ਅਬ ਮਾਨੁਖ ਜਨਮ ਦੁਰਲਭ ਪਾਇਉ।
ਅਬ ਕੀ ਬਾਰ ਸਮਝਿ ਮਨ ਮੇਰੇ, ਸਾਸਿ ਸਾਸਿ ਹਰਿ ਸਿਵਰਿ ਸਵੇਰੇ।

5. ਪਾ: ਬਿਸਥਾਰ (ਉਹੀ)

ਭਜ ਮਨ ਮੇਰੇ ਭਜਨ ਕੀ ਬੇਲਾ, ਬਹੁਰਿ ਨ ਹੋਇਗਾ ਜਮ ਸਿਉ ਮੇਲਾ।
ਜਮ ਜਾਗਾਤੀ ਸਿਤੁ ਪੂਛਤ ਨਾਹੀ, ਨਾਨਕ ਹਰਿ ਕੇ ਸੰਤ ਪਤਿ ਸੇਤ ਘਰ ਜਾਹੀ ॥੩੦॥
ਰਤਨ ਜਨਮ ਕਉ ਕਰਹੁ ਪੁਨੀਤ, ਹਰਿ ਕੀ ਕਰਨੀ ਰਾਖਹੁ ਚੀਤ।
ਹਰਿ ਮਾਰਗ ਖੋਜਹੁ ਸਤਸੰਗ, ਅਨਦਿਨੁ ਲਾਗੇ ਹਰਿ ਕਾ ਰੰਗੁ।
ਰੰਗੁ ਲਾਗੇ ਤਾਂ ਕੋ ਦਖ ਜਾਇ, ਰਤਨੁ ਜਨਮੁ ਕੋ ਤਬ ਫਲ ਪਾਇ।
ਬਹੁਰਿ ਨ ਜਨਮੈ ਬਾਰੋ ਬਾਰ, ਤਾਂ ਤੇ ਸਿਮਰ ਸਿਰਜਨਹਾਰੁ ॥੩੧।
ਰਾਤਾ ਦੇਹੁ ਦੇਵ ਬਨਵਾਲੀ, ਜਾ ਤੇ ਮਨ ਤਨ ਹੋਇ ਸਖਾਲੀ।
ਸੁਖ ਸਹਜਿ ਕਾ ਡੇਰਾ ਪਾਇਆ, ਅਨਦਿਨੁ ਹਰਿ ਹਰਿ ਨਾਮੁ ਧਿਆਇਆ।
ਨਾਮੁ ਨਿਧਾਨੁ ਸਤਿਗੁਰ ਤੇ ਪਾਇਓ, ਤਾਂ ਇਹ ਮਨ ਲਾਇਓ ਸਾਧ ਸੰਗਾਇਉ।
ਸਾਧ ਸੰਗਤਿ ਮਹਿ ਕਰਹੁ ਨਿਵਾਸਾ, ਗੁਰ ਕੈ ਸਬਦਿ ਜਲਾਈ ਆਸਾ ॥੩੨॥
ਸਾਧ ਸੰਗਤਿ ਭਵ ਸਾਗਰੁ ਤਰਹੁ, ਫਿਰ ਨਾਹੀਂ ਕਾਲ ਬਿਆਲ ਤੇ ਡਰਹੁ।
ਭਰਮ ਭਾਗਾ ਚੂਕੇ ਸੰਤਾਪ, ਤਬ ਨਹੀਂ ਬਿਆਪਹਿ ਤੀਨੋ ਤਾਪ।
ਆਲ ਜਾਲ ਜੰਜਾਲ ਤੇ ਰਹਤਾ, ਜਨਮ ਪਦਾਰਥ ਨ ਦੇਈ ਬਹੁਤਾ।
ਮਾਤ ਪਿਤਾ ਭਾਈ ਸੁਤ ਮੀਤਾ, ਸਭ ਕਉ ਤਿਆਗਿ ਹਰਿ ਸਿਉਂ ਕਰਿ ਹੀਤਾ ॥੩੩॥
ਧਨ ਜੋਬਨ ਕਿਛੁ ਆਵੈ ਨ ਕਾਮ, ਅੰਤ ਸਖਾਈ ਹਰਿ ਕੋ ਨਾਮੁ।
ਰੂਪ ਰੰਗ ਹੁਕਮ ਅਪਾਰ, ਅੰਤਿ ਬਾਰ ਸਭ ਹੋਸੀ ਛਾਰ।
ਛੋਡਹੁ ਬਿਖਿਆ ਕਰਹ ਮਨ ਗਿਆਨ, ਨਾਨਕ ਹਰਿ ਸਿਉਂ ਧਰਹੁ ਧਿਆਨ ॥੩੪॥
ਨਾਮ ਨਿਧਾਨ ਸੰਤਨ ਬਿਸ੍ਰਾਮ, ਤਾ ਤੇ ਪੂਰਨ ਜਨ ਕੇ ਕਾਮ।
ਨਾਮ ਨਿਧਾਨ ਨਾਮ ਆਧਾਰ, ਨਾਮੁ ਸੰਗਿ ਉਧਰੇ ਪਰਵਾਰ
ਨਾਮ ਕੀ ਮਹਮਾ ਸਾਧ ਬਖਾਨਹਿ, ਗੁਰ ਪ੍ਰਸਾਦ ਆਪ ਪਛਾਣਹਿ।
ਨਾਮ ਨਿਧਾਨੁ ਜਿਨ ਕੈ ਮਨਿ ਬਸਿਆ, ਤਾਂ ਤੇ ਜਮ ਦੂਤ ਹੈ ਨਸਿਆ ॥੩੫॥
ਨਾਮ ਪ੍ਰਸਾਦਿ ਤਜੇ ਮੋਹ ਲੋਭਾ, ਨਾਮ ਪ੍ਰਸਾਦਿ ਸਭ ਜਗ ਮਹਿ ਸੋਭਾ।
ਨਾਮ ਪ੍ਰਭੁ ਕਾ ਸਦਾ ਸੁਖਦਾਈ, ਆਤਮ ਰਾਮ ਸਭ ਨਦਰੀ ਆਈ
ਨਵ ਨਿਧ ਨਾਮੁ ਭੰਡਾਰ ਪਸਾਰੈ, ਅਸਟ ਸਿਧਿ ਪ੍ਰਭ ਚਰਣ ਤੁਮਾਰੈ।
ਨਾਮੁ ਨਿਧਾਨੁ ਸਤਿਗੁਰ ਤੇ ਪਾਇਆ, ਨਾਨਕ ਤਿਨ ਕਾ ਮਨੁ ਸੀਤਲਾਇਆ ॥੩੬॥
ਭੰਡਾਰ ਅਖੁਟ ਖਜਾਨਾ, ਲਾਲ ਜਵਾਹਰ ਬਹੁਤ ਨਿਧਾਨਾ।
ਦੇਂਦੇ ਤੋਟਿ ਨਹੀਂ ਤਿਸੁ ਕਰਤੇ, ਸਮਤਿਕ ਭਾਗੁ ਸੋਈ ਜਨੁ ਲਹਤੇ।
ਜਿਨਿ ਜਿਨਿ ਸੇਵਿਆ ਪਰਖ ਮਰਾਰੀ, ਤਿਸ ਕੈ ਦਰਸਨ ਉਧਰੇ ਸਾਰੀ।
ਚਿਤ ਚਿਤਵਨ ਕਾ ਨਾਹੀਂ ਨਾਉਂ, ਜਿਨਿ ਜਨਿ ਮਿਲਿਆ ਨਿਰੰਜਨ ਨਾਉਂ ॥੩੭॥
ਸੋਈ ਸ੍ਰਵਨ ਜੋ ਸੁਨੈ ਹਰਿ ਨਾਉਂ, ਸੋਈ ਰਸਨਾ ਜੋ ਹਰਿ ਗੁਨ ਗਾਉ।
ਸੋਈ ਨੇਤ੍ਰ ਜੋ ਦੇਖਹਿ ਸੰਤ, ਸੋਈ ਮਨ ਜੋ ਜਪੈ ਗੁਰ ਮੰਤ.
ਸੋਈ ਹਸਤ ਜੋ ਕਰਹਿ ਸੰਤ ਸੇਵ, ਸੋਈ ਸਾਜਨ ਮਿਲੇ ਗੁਰਦੇਵ ॥੩੮॥
ਸੋਈ ਭੋਜਨ ਜਿਤ ਮਨੁ ਤ੍ਰਿਪਤਾਇ, ਸੋਈ ਜਲ ਜੋ ਰਹੈ ਅਘਾਇ।
ਸੋਈ ਪਾਂਵ ਜਿਤੁ ਚਲਹਿ ਗੁਰ ਪੰਥਾ, ਸੋਈ ਪਾਠ ਜਿਤ ਕਥੇ ਅਕਥਾ।

ਸੋਈ ਦਾਨ ਜਿਤ ਫਿਰਿ ਨਾਹੀ, ਮਾਗਨੁ, ਸੋਈ ਤਿਆਗੀ ਜਿਤੁ ਤ੍ਰਿਸਨਾ ਤਿਆਗਨੁ।
ਸੋਈ ਸੇਵਾ ਜਿਤ ਮਨੂਆ ਸੀਝੈ, ਸੋਈ ਨਾਮ ਜਿਤ ਰੋਗ ਮਿਟੀਜੈ ॥੩੯॥
ਸੋਈ ਜਾਗਨੁ ਜਿਤ ਚੇਤਨ ਰਹੇ, ਸੋਈ ਆਸਨੁ ਜਿਤੁ ਸੰਤੋਖ ਮਹਿ ਬਹੈ।
ਸੋਈ ਸੂਰਾ ਕਾਲ ਕਉ ਜੀਤੈ, ਸੋਈ ਅਮਲੀ ਜਿਤ ਹਰਿ ਰਸ ਪੀਤੈ ॥੪੦॥
ਸੋ ਬੈਸਨੋ ਜੋ ਬਿਸਨੁ ਪਛਾਨੈ, ਸੋਈ ਨਿਡਰ ਜੋ ਭਰਮੁ ਨ ਆਨੈ।
ਸੋਈ ਸੁਖੀ ਜਿਸ ਮਨੁ ਸੰਤੋਖੁ, ਸੋ ਜਨ ਹੋਵੈ ਜੀਵਨ ਮੋਖੁ।
ਜੀਵਨ ਮੁਕਤਿ ਕਾ ਮਰਮੁ ਪਛਾਨੈ, ਆਤਮ ਚੀਨਿ ਪਰਾਤਮੁ ਜਾਣੈ।
ਨਾਨਕ ਗੁਰਮੁਖਿ ਸਬਦੁ ਪਛਾਣੈ ॥੪੧॥੧॥੩੨॥

33

## *ਰਾਗ ਭੈਰਉ ਮਹਲਾ ੧*

---

### *ਅਗਮ ਮਹਲ ਕੀ ਬਾਣੀ ਜੋਗ ਜਤਨ ਕਾ ਮੂਲ-ਸਚ ਅਸਥਾਨ ਕਾ ਭੇਦ*

***ਸਲੋਕ :*** ਅਗਮੁ ਅਗੋਚਰ ਅਲਖੁ ਗੁਰੂ ਸਦਾ ਰਹੈ ਨਿਤ ਸੰਗਿ।
ਵਡਭਾਗੀ ਜਿਨਿ ਪਾਇਆ-ਨਾਨਕ ਹਰਿ ਕੈ ਰੰਗਿ ॥

***ਪਉੜੀ :*** ਅਲਖੁ ਨਿਰੰਜਨ ਘਟਿ ਮਹਿ ਜਾਨਾ, ਸਭਿ ਘਟਿ ਭੀਤਰਿ ਏਕੁ ਸਮਾਨਾ।
ਏਕੰਕਾਰ ਜਬ ਘਟ ਮਹਿ ਦੇਖਾ, ਅਗਮ ਨਿਗਮ ਬਿਨੁ ਚਛੂ ਪੇਖਾ।
ਅਗਮ ਮਹਲ ਕਾ ਅਚਰਜ ਰੂਪ, ਗੁਰ ਤੇ ਜਾਨਿਆ ਸਤਿ ਅਨੂਪੁ।
ਅਚਰਜ ਦੇਖਿ ਭਇਆ ਹੈਰਾਨੁ, ਊਹਾ ਨ ਕਿਛੁ ਪੀਅਣੁ ਨਹੀਂ ਕਿਛੁ ਖਾਨੁ।
ਖਾਨ ਪੀਨ ਤੇ ਰਹੈ ਨਿਰਾਲਾ, ਅਗਮ ਨਿਗਮ ਕਾ ਖੁਲੇ ਤਾਲਾ।
ਤਹਾਂ ਨਿਰਤਿ ਸੁਰਤਿ ਕਾ ਆਗਮ ਨਾਹਿ, ਨਾਨਕ ਅਨਦ ਬਸੈ ਤਹਾਂ ਜਾਇ ॥੧॥
ਬਿਨੁ ਗੁਰ ਕੈਸੇ ਕੋ ਮਾਰਗੁ ਪਾਵੈ, ਮਹਾਂ ਅਗਾਧ ਕੋਈ ਪਾਰੁ ਨ ਪਾਵੈ।
ਗੁਰ ਪ੍ਰਸਾਦਿ ਕੋਈ ਅਰੰਭੁ ਕਰੈ, ਸੋ ਜਨੁ ਅਗਮ ਪੰਥ ਪਗੁ ਧਰੈ।
ਜਬ ਲਗੁ ਮਨ ਕਉ ਸੋਧੈ ਨਾਹੀਂ, ਤਬ ਲਗਿ ਹਾਥ ਕਿਛੁ ਆਵੈ ਨਾਹੀਂ।
ਮਨਹੁ ਚਿਤਵਨੀ ਸਗਲ ਮਟਾਵੈ, ਨਾਨਕ ਸੋ ਜਨੁ ਅਗਮ ਨਿਰੰਜਨ ਕਉ ਪਾਵੈ ॥੨॥
ਸਗਲ ਤਿਆਗੀ ਕਿਆ ਬੀਚਾਰੈ, ਸਰਬ ਮਧੇ ਸਭਹੂੰ ਤੇ ਨਿਆਰੇ।[1]
ਅਤਿ ਨਿਰਮਲ ਸਭ ਜਗਤ ਪਿਆਰੈ।
ਗੁਰ ਪ੍ਰਸਾਦਿ ਆਤਮ ਕਉ ਜਾਨੈ, ਸਤਿ ਸਬਦੁ ਮਨ ਬਚ ਕਰਿ ਮਾਨੈ।
ਮਨ ਅਸਥਿਰ ਬਿਨੁ ਜੋਗ ਨ ਹੋਈ, ਅਨੇਕ ਕਰਮ ਕਰਈ ਜੇ ਕੋਈ।
ਖਟ ਕਰਮੀ ਹੋਇ ਜਬ ਬਸਿ ਕਰੈ, ਨਾਨਕ ਗੁਰ ਬਿਨ ਕਬਹੂੰ ਪਾਰਿ ਨ ਪਰੈ ॥੩॥
ਜੋ ਜਨੁ ਸਬਦੁ ਕਾ ਭੇਦੁ ਨ ਪਾਵੈ, ਸੋ ਮਨੁ ਚੰਚਲ ਕੈਸੇ ਠਹਿਰਾਵੈ।
ਵਰਨ ਚਿਹਨੁ ਜਿਨ ਸਬਦੇ ਜਾਤਾ, ਤਿਨ ਜਨ ਅਲਖੁ ਘਟ ਮਾਹਿ ਪਛਾਤਾ।
ਸਬਦੁ ਅਨਾਹਦ ਕਹੈ ਸਭ ਕੋਇ, ਬਿਨੁ ਜਾਨੈ ਕਿਤ ਬਿਧਿ ਗਤਿ ਹੋਇ।
ਰੰਗ ਰੂਪ ਉਸ ਦਾ ਜੋ ਜਾਨੈ, ਸੋ ਜਨੁ ਅਪਨਾ ਆਪੁ ਪਛਾਨੈ।
ਪੰਚ ਸਬਦ ਕਾ ਵਾਕੁ ਪਛਾਤਾ, ਨਾਨਕ ਪਰਮ ਪੁਰਖ ਤਿਸੁ ਘਟ ਮਹਿ ਜਾਤਾ ॥੪॥

---

1. ਪਾ: ਸਗਲ ਤਿਆਗੀ ਕਾਇਆ ਬੀਚਾਰੇ-ਦੂਸਰ ਭਾਉ ਨ ਅੰਤਰਿ ਧਾਰੈ। (ਸ. ਸ)

ਬਿਨ ਸਤਿਗੁਰ ਕਿਉ ਮਾਰਗ ਪਾਵੈ, ਆਪੁ ਗਵਾਵੈ ਤਉ ਗਤਿ ਪਾਵੈ।
ਸਬਦ ਕਾ ਬਰਨੁ ਕਿਤ ਬਿਧਿ ਜਾਨੈ, ਜਬ ਦਇਆ ਕਰੇ ਪੂਰਨੁ ਭਗਵਾਨੈ।
ਭਿੰਨ-ਭਿੰਨ ਤਾਂ ਕਾ ਜਾਨੈ ਭੇਉ, ਤਿਤੁ ਘਟਿ ਪ੍ਰਗਟੈ ਆਪਿ ਗੁਰਦੇਉ।
ਪੰਚ ਤਤ ਕੇ ਗੁਰੂ ਜੋ ਬੁਝੈ, ਤਤੁ ਬੀਚਾਰੁ ਆਤਮੈ ਸੁਝੈ।
ਬਿਨੁ ਬੂਝੇ ਨਹੀਂ ਤਤੁ ਬੀਚਾਰੁ, ਨਾਨਕ ਅੰਤਿ ਸਮੇਂ ਸਿਰਿ ਆਵੈ ਭਾਰ ॥੫॥
ਅਗਮ ਅਗੋਚਰ ਕੀਨੀ ਦਾਤਿ, ਘਟਿ ਬੀਚਾਰਿ ਕੀ ਬੂਝੀ ਬਾਤਿ।
ਆਸਣ ਚਉਰਾਸੀਹ ਨਿਤ ਸੋਧੈ, ਚਲਤੇ ਮਨ ਕਉ ਦ੍ਰਿੜ ਪਰਬੋਧੈ।
ਬੇਗਮ ਰਹੈ ਪਰਮ ਪਦੁ ਪਾਵੈ, ਅਬਿਗਤਿ ਨਾਥ ਮਹਿ ਜਾਇ ਸਮਾਵੈ।
ਚਾਰਿ ਆਸਨ ਤਿਸੁ ਵਿਚਿ ਅਨੂਪੁ, ਨਾਨਕ ਵਾ ਕਉ ਸੋਧੈ ਸੋ ਅਉਧੂਤ ॥੬॥
ਤਿਸੁ ਤੇ ਆਤਮੁ ਅਸਥਿਰ ਹੋਵੈ, ਸਗਲ ਰੋਗ ਕਾਇਆ ਕੇ ਖੋਵੈ।
ਸਰਬ ਉਪਾਧਿ ਤਿਸਕੀ ਮਿਟ ਜਾਇ, ਸਚ ਖੰਡ ਮਹਿ ਜਾਇ ਸਮਾਇ।
ਸੁਣਿ ਅਉਧੂ ਇਹੁ ਤਤੁ ਬੀਚਾਰੁ, ਮਨੁ ਬਸਿ ਕਰਹੁ ਤ ਉਤਰਹੁ ਪਾਰ।
ਆਸਣ ਪ੍ਰਣਾਮ ਜਬ ਗੁਰੁ ਬਤਾਇਆ, ਨਾਨਕ ਪਰਮ ਪਦਾਰਥ ਪਾਇਆ ॥੭॥
ਸਤਿ ਪਰਖ ਪ੍ਰਭੁ ਦੀਨ ਦਇਆਲਾ, ਅਨਦ ਬਿਨੋਦੀ ਸਦਾ ਕ੍ਰਿਪਾਲਾ।
ਅਨਭਉ ਦਾਤਾ ਗੁਰ ਦਰੀਆਓ, ਅਚਰਜ ਵਸਤੁ ਘਰਿ ਦਈ ਬਤਾਉ।
ਅਤਿ ਭਾਰੀ ਬੇਅੰਤ ਅਤੋਲਾ, ਮੋਲਿ ਨ ਪਾਈਐ ਗੁਣੀ ਅਮੋਲਾ।
ਜਿਸ ਕਿਰਪਾ ਕਰੈ ਤਬ ਆਪਿ ਜਾਣਾਵੈ, ਨਾਨਕ ਸਤਿ ਸਰੂਪ ਪ੍ਰਭੁ ਦਿਸਟੀ ਆਵੈ ॥੮॥
ਦੁਇ ਚਿਲੇ ਗੁਰਮੁਖਿ ਕੋਊ ਕਹੈ, ਤਿਨ ਕਉ ਚੀਨਿ ਪਰਮ ਪਦੁ ਲਹੈ।
ਏਕ ਜਨਾਨਾ ਏਕ ਮਰਦਾਨਾ, ਇਨ ਕਉ ਪਾਵੈ ਲਹੈ ਖਜਾਨਾ।
ਤਬ ਅਗਮ ਪੰਥ ਕੀ ਬੁਝੈ ਵਾਟ, ਤਬ ਪਰਗਟ ਹੋਵੈ ਅਉਘਟ ਘਾਟ।
ਅਖੰਡ ਮੰਦਰ ਮਹਿ ਤਬਹੀ ਜਾਇ, ਨਾਨਕ ਸਾਧ ਤਬ ਸੋਝੀ ਪਾਇ ॥੯॥
ਚਿਲਾ ਜਨਾਨਾ ਘਰ ਮਹਿ ਬਹੈ, ਖਾਣ ਪੀਅਨ ਤੇ ਨਿਆਰਾ ਰਹੈ।
ਅਲਪ ਅਹਾਰ ਆਤਮ ਬੀਚਾਰ, ਪੰਚ ਵਸਿ ਕਰੈ ਤਾਂ ਉਤਰੈ ਪਾਰ।
ਪੰਚ ਵਸਿ ਕਰਿ ਹੋਇ ਬੇਪਰਵਾਹੁ, ਅਖੰਡ ਮੰਡਲ ਕਾ ਖੋਲੈ ਰਾਹੁ।
ਐਸਾ ਵਣਜੁ ਜੁ ਕਰੈ ਵਾਪਾਰੀ, ਨਾਨਕ ਅਵਿਗਤ ਨਾਥ ਸਿਉ ਲਾਗੀ ਤਾਰੀ ॥੧੦॥
ਪ੍ਰਥਮੇ ਓਗਰੇ ਕਾ ਕਰਹਿ ਬੀਚਾਰ, ਅਲਪ ਅਹਾਰ ਰਾਖੈ ਉਰਧਾਰ।
ਅੰਨ ਪਾਣੀ ਕਾ ਸੰਜਮ ਕਰੈ, ਅੰਤਹਿ ਗਤਿ ਕੀ ਸੋਝੀ ਪਰੈ।
ਕ੍ਰਮ ਕ੍ਰਮ ਕਰਿ ਆਹਾਰ ਘਟਾਵੈ, ਨਿਰੰਜਨ ਨਾਥ ਕਾ ਮਾਰਗੁ ਪਾਵੈ।
ਥੋੜੀ ਨਿੰਦ੍ਰਾ ਜਾਗਤ ਰਹੈ, ਨਾਨਕ ਐਸਾ ਅਉਧ ਅਲਖ ਕਉ ਲਹੈ ॥੧੧॥
ਏਕ ਗੁਣ ਦਾਲ ਦੋ ਗੁਣ ਚਾਵਲ, ਇਤ ਬਿਧਿ ਕਰਹੁ ਤਾਂ ਹੋਇ ਬਿਲਾਵਲ।
ਨੀਰ ਨਦੀ ਕਾ ਲੈ ਕਰਿ ਆਵੈ, ਦੀਪਕ ਆਚ ਤਲੈ ਅਗਨਿ ਜਲਾਵੇ।
ਤੀਨ ਪਹਰ ਕੀ ਆਂਚ ਤੁਮ ਦੇਵਹੁ, ਰਕਤ ਵਰਨ ਓਗਰਾ ਕਰਿ ਲੇਵਹੁ।
ਸੀਤਲ ਕਰਿ ਕੈ ਪਾਣੀ ਜਿਉ ਪੀਵੈ, ਨਾਨਕ ਸੋ ਅਉਧੂਤੀ ਕੀ ਨਿਰਮਲ ਮਤਿ ਥੀਵੈ ॥੧੨॥
ਚਿਲਾ ਜਨਾਨਾ ਇਸ ਬਿਧਿ ਕਰੈ, ਸੋ ਅਉਧੂ ਸਿਵ ਉਪਰਿ ਚੜੈ।

ਚਿਲਾ ਮਰਦਾਨਾ ਗੁਰਮੁਖਿ ਲਹੈ, ਪਾਪ ਪੁੰਨ ਸੋ ਨਿਆਰਾ ਰਹੈ।
ਸਾਧਨ ਬਾਧਨ ਸਗਲ ਤਿਆਗੀ, ਚਉਥੇ ਪਦ ਰਚਿਆ ਬੈਰਾਗੀ।
ਸਗਲ ਤਿਆਗੀ ਸਰਬ ਮੈ ਰਹੈ, ਤਉ ਨਾਨਕ ਆਤਮ ਰਾਮ ਕਉ ਲਹੈ ॥੧੩॥
ਲੰਬਕਾ ਉਲਟਿ ਰਾਖੈ ਸਿਵ ਥਾਨ, ਸੋਈ ਪੁਰਖ ਪੂਰਨ ਭਗਵਾਨੁ।
ਸਗਲ ਰੋਮ ਸਿਉਂ ਹਰਿ ਗੁਨ ਗਾਵੈ, ਹਰਿ ਗੁਨ ਗਾਇ ਪਰਮ ਪਦੁ ਪਾਵੈ।
ਮੁਖ ਸਿਉ ਭਜਨ ਨ ਕਬਹੂੰ ਕਰੈ, ਹੀਐ ਧਿਆਨੁ ਸਤਿਗੁਰ ਕਾ ਧਰੈ।
ਐਸਾ ਕਰਮ ਜੋਗੀਸਰੁ ਕਰੈ, ਜਨਮ ਮਰਨ ਸਿਉਂ ਨਿਆਰਾ ਰਹੈ।
ਚਾਰਿ ਕਰਮ ਜੋਗ ਕੇ ਬਿਧਿ ਸਾਧੈ, ਤਬ ਨਾਨਕ ਪੂਰਾ ਗੁਰੂ ਅਰਾਧੈ ॥੧੪॥
ਰੇਚਕ ਕਰਮ ਕਰਹੁ ਬੀਚਾਰ, ਪੂਰਕ ਰਾਖਹੁ ਅੰਤਰਿ ਧਾਰਿ।
ਕੁੰਭਕ ਘਟ ਮਹਿ ਜੋ ਜਨ ਕਰੈ, ਸੋ ਜਨੁ ਆਤਮ ਰਾਮ ਬਸਿ ਕਰੈ।
ਤ੍ਰਾਟਕ ਕਾ ਜੋ ਜਾਨੈ ਭੇਦੁ, ਤਿਤੁ ਘਟਿ ਪ੍ਰਗਟੇ ਅਖੰਡ ਅਛੇਦ।
ਚਾਰਿ ਕਰਮ ਜੋ ਇਹ ਬਿਧਿ ਸਾਧੈ, ਨਾਨਕ ਸੋ ਜਨ ਪੂਰਾ ਗੁਰੂ ਅਰਾਧੈ ॥੧੫॥
ਸਤਿ ਪੁਰਖ ਪ੍ਰਭ ਭਇਆ ਦਇਆਲ, ਸਦਾ ਅਨੰਦ ਸੰਤ ਪ੍ਰਤਿਪਾਲ।
ਬਾਦ ਫਿਰਾਸਤ ਕਾ ਕਰੈ ਅਰੰਭੁ, ਤਾਂ ਤੇ ਊਪਜੇ ਪਰਮਾਨੰਦ।
ਬਿਨੁ ਗੁਰ ਰਾਹੁ ਬਤਾਵੈ ਕਉਣ, ਚੰਦੁ ਸੂਰਜ ਦੇਖੇ ਵਿਚਿ ਭਉਨੁ।
ਜੇਤਾ ਖਾਇ ਤੇਤਾ ਜਲਿ ਜਾਇ, ਨਾਨਕ ਪਰਮ ਜੋਤਿ ਮਹਿ ਰਹੈ ਸਮਾਇ ॥੧੬॥
ਪ੍ਰਿਥਮੇ ਇਸ ਬਿਧਿ ਆਸਨ ਕਰਹੁ ਰੇ ਭਾਈ, ਤਾ ਕੋ ਸਾਧਹੁ ਸਹਜਿ ਸੁਭਾਈ।
ਨਿਰਲੰਬ ਹੋਇ ਆਸਣ ਕਰੋ, ਸਗਲ ਪਉਣ ਇਕਠਾ ਕਰੋ।
ਪਉਣ ਅੰਚ ਕੈ ਪੇਚਸ ਦੇਊ, ਚਲਦਾ ਪਉਣ ਬਸਿ ਕਰਿ ਲੇਉ।
ਐਸੇ ਫੇਰਉ ਜਿਉਂ ਚਕ ਕੁਮਿਆਰ, ਨਾਨਕ ਖਾਇਆ ਪੀਆ ਹੋਵੈ ਛਾਰ ॥੧੭॥
ਬਾਵਾਂ ਐਂਚਿ ਦਾਹਨੇ ਕਉ ਫੇਰਿ, ਦਾਹਨਾ ਖੈਂਚ ਬਾਵੇ ਕਉ ਘੇਰਿ।
ਸਰਬ ਪਉਣ ਨਾਭ ਪਰਿ ਧਰੈ, ਅੰਨ ਪਾਣੀ ਕਉ ਭਸਮਤੁ ਕਰੈ।
ਇਸ ਤਰੈ ਜੋ ਬਾਉ ਫਿਰਾਸਤਿ ਕਰੈ, ਸੁਰਤਿ ਸਬਦਿ ਲੇ ਇਕਠਾ ਧਰੈ।
ਤਾ ਤੇ ਹੋਵੈ ਅਗਨਿ ਪ੍ਰਗਾਸੁ, ਨਾਨਕ ਖਾਇਆ ਪੀਆ ਸਭ ਹੋਵੈ ਨਾਸੁ ॥੧੮॥
ਐਸੀ ਜਲਾਵੈ ਗੁਰਮੁਖਿ ਬੀਚਾਰੀ, ਅਪਨਾ ਜਨਮੁ ਨ ਜੂਐ ਹਾਰੀ।
ਸਦਾ ਸੁਖੀ ਨਿਰਾਲੰਬ ਰਹੈ, ਇਸ ਬਿਧਿ ਸਬਦੁ ਲੇ ਮਨ ਮੈ ਧਰੈ।
ਗੁਰ ਕਿਰਪਾ ਤੇ ਤਤੁ ਬੀਚਾਰਿਆ, ਸਤਿ ਪੁਰਖ ਉਰਿ ਅੰਤਰੀ ਧਾਰਿਆ।
ਗੁਰ ਅਬਿਨਾਸੀ ਅਲਖ ਸਰੂਪੁ, ਨਾਨਕ ਅਗਮ ਅਗੋਚਰ ਸਤਿ ਅਨੂਪ ॥੧੯॥
ਚਾਰਿ ਕਰਮ ਜੋ ਸਾਧੈ ਭਾਈ, ਚਾਰਿ ਧਿਆਨ ਮਹਿ ਰਹੈ ਸਮਾਈ।
ਚਾਰਿ ਧਿਆਨੁ ਗੁਰੂ ਤੇ ਜਾਨੈ, ਗੁਰ ਪ੍ਰਸਾਦੀ ਆਖਿ ਬਖਾਨੈ।
ਜੁਗਤਿ ਜਤਨ ਕਰਿ ਕਾਇਆ ਬੀਚਾਰੀ, ਖੰਡ ਖੰਡ ਕਰਿ ਕਰੀ ਨਿਆਰੀ।
ਗੁਰ ਅਬਿਨਾਸੀ ਭੇਦੁ ਬਤਾਇਆ, ਨਾਨਕ ਅਬਿਗਤ ਨਾਥ ਕਾ ਦਰਸ਼ਨ ਪਾਇਆ ॥੨੦॥
ਜਬ ਲਗੁ ਸਬਦ ਕਾ ਭੇਦੁ ਨ ਪਾਵੈ, ਜਨਮੁ ਮਰੈ ਫਿਰਿ ਜੂਨੀ ਆਵੈ।
ਸਬਦੁ ਬੀਚਾਰੈ ਸੋ ਸਬਦੋ ਹੋਈ, ਤਾ ਕਉ ਮਿਲਤੇ ਬਿਲਮ ਨ ਹੋਈ।

ਅਨਹਦ ਸਬਦ ਕਉ ਗੁਰਮੁਖਿ ਗਹੈ, ਤਾ ਕਉ ਖੋਜਿ ਬਿਮਲ ਮਤਿ ਲਹੈ।
ਸਬਦ ਅਬਿਨਾਸੀ ਲਖਿਆ ਨ ਜਾਈ, ਨਾਨਕ ਸੁਰ ਨਰ ਗੰਧਰਬ ਰਹੈ ਸਮਾਈ ॥੨੧॥
ਸਿਵ ਸਕਤੀ ਲੇ ਇਕਠਾ ਰਾਖੈ, ਗੁਰ ਕਿਰਪਾ ਤੇ ਅਚਰਜੁ ਭਾਖੈ।
ਦੋਊ ਲੇ ਕਰਿ ਇਕ੍ਤ੍ਰ ਕਰੇ, ਸਿਵ ਅਸਥਾਨ ਕੀ ਪਜਾ ਧਰੈ।
ਲੰਬਕਾ ਉਲਟਿ ਗਗਨ ਕਉ ਚੜੈ, ਸਿਵ ਕੀ ਪੂਜਾ ਇਹ ਬਿਧਿ ਕਰੈ।
ਆਂਠ ਪਹਰ ਜੋ ਇਸ ਬਿਧਿ ਕਰੈ, ਨਾਨਕ ਗੁਰ ਕਿਰਪਾ ਤੇ ਕਬਹੂੰ ਨ ਮਰੈ ॥੨੨॥
ਉਸ ਅਸਥਾਨ ਜੋ ਨਿਹਚਲੁ ਰਹੈ, ਸਤਿ ਸਰੂਪ ਹੋਇ ਬ੍ਰਹਮ ਕਉ ਲਹੈ।
ਜੋ ਜਨ ਅਪਨਾ ਆਪੁ ਬੀਚਾਰੈ, ਅਸਟ ਅੰਗ ਲੇ ਉਰ ਮਹਿ ਧਾਰੈ।
ਤਿਸ ਤੇ ਪ੍ਰਾਪਤਿ ਅਰਚਜ ਹੋਇ, ਗੁਰ ਪ੍ਰਸਾਦਿ ਪਾਵੈ ਬਿਰਲਾ ਕੋਇ।
ਐਸਾ ਸਾਹੁ ਸਰਾਫ ਨਿਰਾਲਾ, ਨਾਨਕ ਅਖੰਡ ਮੰਡਲ ਕਾ ਖੋਲੈ ਤਾਲਾ ॥੨੩॥
ਲੰਕਾ ਗੜਿ ਕੇ ਅੰਤਰਿ ਜਾਵੈ, ਸੋ ਜਨੁ ਪਰਮੁ ਪੁਰਖ ਕਉ ਪਾਵੈ।

ਅਚਰਜ ਖੇਲੁ ਨ ਲਖਿਆ ਜਾਵੈ।

ਅਚਰਜ ਖੇਲੁ ਆਪ ਅੰਤਰਿ ਦੇਖੈ, ਬਿਨੁ ਚਛੂ ਅਬਿਗਤ ਕਉ ਪੇਖੈ।
ਜੋ ਜਨ ਦੇਖੈ ਸੋ ਗਤਿ ਪਾਵੈ, ਸੁੰਨ ਮਹਲਿ ਮੈਂ ਜਾਇ ਸਮਾਵੈ।
ਅਚਰਜ ਹੋਇ ਅਚਰਜ ਕਉ ਜਾਤਾ, ਨਾਨਕ ਅਚਰਜ ਕੀ ਕਿਆ ਕਹੀਐ ਬਾਤਾ ॥੨੪॥
ਆਤਮ ਪ੍ਰਬੋਧ ਤਬ ਧਿਆਉ ਕੀਤਾ, ਪਿੰਡ ਬ੍ਰਹਮੰਡ ਘਟ ਮਾਹਿ ਜਬ ਡੀਠਾ।
ਪਿੰਡ ਬ੍ਰਹਮੰਡ ਕੀ ਖੇਲ ਬਤਾਈ, ਜੋ ਇਸ ਚੀਨੈ ਸੋ ਗੁਰਭਾਈ।
ਐਸੀ ਕਰਨੀ ਜੋ ਗੁਰਮੁਖਿ ਕਰੈ, ਤਬ ਪੰਚ ਤਤ ਕੀ ਸੋਝੀ ਪਰੈ।
ਆਤਮ ਪ੍ਰਬੋਧ ਕੀ ਜਬ ਮਿਤਿ ਆਈ, ਤਤੁ ਖਿਨ ਨਾਨਕ ਦਾਸ ਸੁਨਾਈ ॥੨੫॥
ਸੰਪੂਰਨ ਧਿਆਇ ਪ੍ਰਗਟਾਇਆ ਭਾਈ, ਅਚਰਜ ਬਾਤ ਕੁਛ ਲਖੀ ਨ ਜਾਈ।
ਅਚਰਜ ਕਾ ਕਿਆ ਆਖਿ ਸੁਨਾਵੈ, ਅਚਰਜੁ ਹੋਇ ਸੋਈ ਜਨੁ ਪਾਵੈ।
ਅਬਗਤਿ ਨਾਥ ਲਖਿਆ ਨ ਜਾਈ, ਖਟ ਦਰਸ਼ਨ ਤਾ ਕਉ ਖੋਜਹਿ ਭਾਈ।
ਆਤਮ ਬੀਚਾਰੈ ਸੋਈ ਗਿਆਨੀ, ਨਾਨਕ ਦਾਸ ਤਿਸ ਤੇ ਕੁਰਬਾਨੀ ॥੨੬॥

34

## ਰਾਗ ਮਾਰੂ ਮਹਲਾ ੧

---

*ੴ ਸਤਿਗੁਰ ਪ੍ਰਸਾਦਿ*

*ਕ੍ਰਿਆ ਸਾਰ-ਜੋਗ ਜੁਗਤਿ ਕਾ ਗਿਆਨ।*

***ਸਲੋਕ :*** ਸਦਾ ਅਨੰਦੀ ਅਲਖ ਗੁਰ ਜਿਨ ਅਗਮੁ ਦੀਆ ਬਤਾਇ।
ਨਾਨਕ ਗੁਰ ਪ੍ਰਸਾਦੀ ਬੂਝਿਆ ਘਟ ਵਿਚਿ ਆਤਮ ਰਾਇ ॥੧॥

***ਪਉੜੀ :*** ਅਬਗਤਿ ਨਾਥੁ ਅਗਮ ਗੁਰਦੇਊ, ਗੁਰ ਪ੍ਰਸਾਦਿ ਕੋਈ ਪਾਵੈ ਭੇਉ।
ਜੋ ਸਿਮਰੈ ਤਿਸਕੀ ਗਤਿ ਹੋਇ, ਮਨ ਬਚ ਕਰਮ ਸਚੁ ਪਾਵੈ ਸੋਇ।
ਸਦਾ ਸੁਖੀ ਜੋ ਆਤਮ ਬੀਚਾਰੈ, ਅਨਭਊ ਸਾਗਰ ਤੇ ਉਤਰੇ ਪਾਰੈ।
ਸਰਬ ਮਧ ਜਿਨਿ ਹਰਿ ਪ੍ਰਭੁ ਜਾਤਾ, ਨਾਨਕ ਤਿਸੁ ਜਨ ਅਲਖੁ ਨਿਰੰਜਨ ਪਛਾਤਾ ॥੧॥
ਜੋ ਜਾਨਹਿ ਤੇ ਉਤਰਹਿ ਪਾਰਿ, ਜਿਨ ਹਰਿ ਮਾਨਿਆ ਅਲਖ ਅਪਾਰੁ।
ਜੋਗ ਬੈਰਾਗ ਸਤਿਗੁਰੂ ਬਤਾਇਆ, ਅਬਿਗਤ ਨਾਥ ਕਾ ਮਾਰਗ ਪਾਇਆ।
ਜਬ ਲਗ ਜੋਗ ਕੀ ਕਰਣੀ ਨਹੀਂ ਕਰੈ, ਅੰਤਰਿ ਗਤਿ ਕੀ ਨਹੀਂ ਸੋਝੀ ਪਰੈ।
ਜੋਗ ਅਰੰਭ ਕਾ ਕਰੈ ਬੀਚਾਰੁ, ਨਾਨਕ ਸੋ ਜਨੁ ਚੀਨੈ ਸਿਰਜਨੁਹਾਰ ॥੨॥
ਸਿਰਜਨਹਾਰ ਕਾ ਅਚਰਜ ਰੂਪੁ। ਗੁਰ ਕਿਰਪਾ ਤੇ ਪਾਇਆ ਅਨੂਪੁ।
ਪ੍ਰਿਥਮੈ ਅਉਧੂ ਤਨ ਕਉ ਸੋਧੈ, ਚਿਤ ਅਸਥਿਰ ਕਊ ਮਨੁ ਪਰਬੋਧੈ .
ਮਨ ਪਰਬੋਧਿ ਜਾ ਕਿਰਪਾ ਭਈ, ਨਿਰੰਜਨ ਪੁਰਖ ਕੀ ਸੋਝੀ ਪਈ।
ਓਗਰਾ ਖਾਵੈ ਆਸਨ ਕਰੈ, ਨਾਨਕ ਛਾਛਿ ਖਟਾਈ ਮਨੁ ਨਹੀਂ ਧਰੈ ॥੩॥
ਸਾਗ ਮਾਸ ਕਾ ਨ ਕਰੇ ਅਭਿਆਸੁ, ਤਾ ਤੇ ਹੋਵੈ ਕਵਲ ਬਿਗਾਸੁ।
ਕਵਲੁ ਪ੍ਰਗਾਸਿਆ ਜਬ ਅਰੰਭੁ ਕਰਤਾ, ਗੁਰ ਪ੍ਰਸਾਦਿ ਅਚਰਜ ਕਉ ਲਹਤਾ।
ਬਿਨੁ ਓਗਰੇ ਕਛੁ ਅਉਰ ਨ ਖਾਵੈ, ਸਤਿ ਪੁਰਖ ਮਹਿ ਜਾਇ ਸਮਾਵੈ।
ਪ੍ਰਿਥਮੈ ਅਰੰਭੁ ਪਾਨੀ ਕਾ ਕਰੈ, ਚਿਤੁ ਅਸਥਿਰ ਹੋਵੈ ਬਿਖਿਆ ਪਰਹਰੈ।
ਥੋੜੀ ਨਿੰਦ੍ਰਾ ਅਲਪ ਨਿਸਿ ਜਾਗੈ, ਨਾਨਕ ਬਿਨੁ ਜਿਹਬਾ ਸਤਿਗੁਰ ਆਰਾਧੇ ॥੪॥
ਮੁਖਹੁ ਨ ਬੋਲੈ ਹਰਿ ਗੁਣ ਗਾਵੈ, ਹਰਿ ਕਉ ਪਰਮ ਪਦੁ ਪਾਵੈ।
ਤੀਰਥ ਬਰਤ ਗੁਰਮੁਖਿ ਹੋਇ ਕਰੈ, ਨਿਰੰਜਨ ਰਾਇ ਕੀ ਸੋਝੀ ਪਰੇ

 

ਇਉ ਜੋਜਨ ਅਰਧ ਜੋਜਨ ਚਲੈ, ਝੂਠ ਛਾਡੈ ਸਾਚੁ ਰਾਖੈ ਪਲੈ।
ਇਉ ਬੋਲੈ ਜੈਸੇ ਪਿੰਜਰੇ ਸੂਆ, ਆਪ ਕਉ ਜਾਨੋ ਜੀਵਤ ਮੂਆ।
ਐਸੀ ਰਮਨੀ ਤੀਰਥ ਜਾਵੈ, ਨਾਨਕ ਗੁਰ ਪ੍ਰਸਾਦਿ ਸਚਿ ਸਮਾਵੈ ॥੫॥
ਸਦਾ ਅਨੰਦੀ ਤਤੁ ਬੀਚਾਰੀ, ਨਿਰੰਜਨ ਪੁਰਖ ਸਿਉ ਲਾਗੀ ਤਾਰੀ।
ਚਾਰਿ ਕਰਮ ਕਰਿ ਕਾਇਆ ਜਾਨੈ, ਜਾ ਕਉ ਦ੍ਰਿਸਟਿ ਪੂਰਨ ਭਗਵਾਨੈ।
ਨੇਤੀ ਧੋਤੀ ਬਸਤੀ ਕਰੈ, ਗਜ ਕਰਮ ਲੈ ਉਰ ਮਹਿ ਧਰੈ।
ਐਸੀ ਸਾਧੈ ਜਿ ਕੋਈ ਨ ਜਾਨੈ, ਨਾਨਕ ਸੋ ਜਨੁ ਅਪਨਾ ਆਪੁ ਪਛਾਨੈ ॥੬॥
ਆਪ ਬੀਚਾਰੈ ਸੋ ਵਡਭਾਗੀ, ਅਲਖ ਪੁਰਖ ਸਿਉਂ ਤਿਸੁ ਰਚੀ ਬਾੜੀ।
ਜਿਸ ਰੁਚੀ ਬਾਢੀ ਸੋਈ ਗਿਆਨੀ, ਅੰਤਰਿ ਦੁਬਿਧਾ ਨੈਕ ਨ ਆਨੀ।
ਅਗਮ ਨਿਗਮ ਕੀ ਤਿਸੁ ਸੁਧ ਹੋਈ, ਆਪ ਬੀਚਾਰ ਸਗਿਆਨੀ ਸੋਈ।
ਅੰਤਰਿ ਜੋਗੀ ਬਾਹਰਿ ਭੇਖੁ, ਨਿਰੰਜਨ ਰਾਇ ਕੀ ਮਨ ਮਹਿ ਟੇਕ।
ਟੇਕ ਗਹੀ ਤਬ ਤਤੁ ਕਉ ਪਾਇਆ, ਨਾਨਕ ਅਲਖ ਨਿਰੰਜਨ ਮਹਿ ਜਾਇ ਸਮਾਇਆ ॥੭॥
ਨਿਵਲੀ ਕਰਮ ਕਾ ਕਰੈ ਬੀਚਾਰੁ, ਤਤੁ ਪਾਵੈ ਮੋਖ ਦੁਆਰੁ।
ਐਸੀ ਜੁਗਤਿ ਸਤਗੁਰ ਬਤਾਈ, ਅਬਿਨਾਸੀ ਪੁਰਖ ਮਹਿ ਰਹਿਆ ਸਮਾਈ।
ਸਗਲ ਅਰੰਭ ਕਾਇਆ ਕੇ ਗਹੈ, ਨਿਰੰਜਨ ਰਾਮ ਕਉ ਘਟਿ ਮਹਿ ਲਹੈ।
ਜਬ ਲਗ ਨਿਬਲਿ ਕਰਮ ਨਹੀਂ ਜਾਨੈ, ਕਹੁ ਨਾਨਕ ਕੈਸੇ ਸਚੁ ਮਾਨੈ ॥੮॥
ਗਜ ਕਰਮ ਅੰਤਰਿ ਬੀਚਾਰੈ, ਇਸ ਬਿਧਿ ਕੀਨੈ ਉਤਰੈ ਪਾਰੈ।
ਸਵਾ ਹਾਥ ਲਕੜੀ ਲੇ ਆਵਹੁ, ਸਿਰ ਖੁਰ ਛੀਲਹੁ ਸਵਾ ਬਣਾਵਹੁ।
ਪਰਭਾਤੀ ਉਠਿ ਜੰਗਲ ਕਉ ਜਾਵੈ, ਇਕੰਤ ਬੈਠ ਬਹਿ ਕਰਮ ਕਮਾਵਹੁ।
ਪਾਣੀ ਪੀ ਕੈ ਕਰੈ ਉਖਾਲੁ, ਮੈਲੁ ਉਤਾਰੈ ਤਬ ਹੋਵੈ ਸਾਲ।
ਸਾਰੀ ਲਕੜੀ ਘਟਿ ਮਹਿ ਗਹੈ, ਗਜ ਕਰਮ ਕਉ ਇਤ ਬਿਧਿ ਕਰੈ।
ਜੋ ਤਮ ਮੈਲ ਅੰਤਰਿ ਕੀ ਖੋਈ, ਨਾਨਕ ਤਬ ਹਰਿ ਕਉ ਜਪਿ ਨਿਰਮਲੁ ਹੋਈ ॥੯॥
ਪਾਣੀ ਪੀ ਕੈ ਮੈਲੁ ਉਤਾਰੈ, ਐਸਾ ਕਰਮੁ ਮਨ ਅੰਤਰਿ ਧਾਰੈ।
ਨੇਤਿ ਕਰਮ ਕਾ ਕਰਹੁ ਬੀਚਾਰੁ, ਤਬ ਤੁਮ ਪਾਵਹੁ ਅਲਖ ਅਪਾਰੁ।
ਸਵਾ ਬਾਲਿਸਤ ਧਾਗਾ ਲੈ ਆਵਹੁ, ਅਤਿ ਜੋਰ ਕਰਿ ਬਹੁਤ ਬਟਾਵਹੁ।
ਦੇ ਕਰਿ ਮੋਮ ਤੁਮ ਮੁਹਕਮ ਕਰੋ, ਤਿਸ ਕੋ ਨਾਸਾ ਭੀਤਰਿ ਧਰੋ।
ਜਬ ਇਹ ਧਾਗਾ ਉਪਰਿ ਕਉ ਜਾਵੈ, ਤਬ ਨਾਨਕ ਨੇਤੀ ਕਰਮ ਕਾ ਮਾਰਗੁ ਪਾਵੈ ॥੧੦॥
ਹਸਤ ਕਰਮ ਸੁਨਹੁ ਰੇ ਭਾਈ, ਮੂਲ ਦੁਆਰ ਲੈ ਸੋਕਉ ਬਾਈ।
ਜਬ ਇਹ ਪ੍ਰਾਨੀ ਕਰੈ ਅਹਾਰ, ਏਕ ਪਹਰ ਪੀਛੈ ਬਿਉਹਾਰ।
ਪਾਣੀ ਥੋੜਾ ਕੋਸਾ ਕਰਿ ਲੇਵੈ, ਇਤੁ ਸੰਜਮ ਬਿੰਦੁ ਗਿਰਨ ਨ ਦੇਵੈ।[1]
ਨ ਪਵੈ ਜੀਉ ਨ ਆਵੈ ਬਾਸੁ, ਨਾਨਕ ਹਸਤ ਕਰਮ ਕਾ ਇਹੁ ਬਿਸਵਾਸੁ ॥੧੧॥
ਚਾਰਿ ਉਂਗਲ ਕਪੜਾ ਚਉੜਾ ਹੋਇ ਭਾਈ, ਜੋ ਧੋਤੀ ਸਾਧੈ ਤਿਸੁ ਮੈਲੁ ਨ ਰਾਈ।

1 ਪਾ: ਅਖਾਲ ਕਰੈ ਕਾਇਆ ਕਉ ਧੋਵੈ (ਸ. ਸ)

ਸਵਾ ਗਜ ਕਪੜਾ ਲੰਬਾ ਹੋਵੈ, ਅੰਦਰਿ ਗਹੈ ਮੈਲੁ ਕਉ ਖੋਵੈ।
ਸਗਲਾ ਘਟਿ ਕੇ ਅੰਤਰਿ ਗਹੋ, ਪਾਛੈ ਪੇਚ ਦੇ ਮੁਹਕਮ ਫੜੋ।
ਫੇਰਿ ਘੇਰਿ ਬਾਹਰਿ ਲੇ ਆਵਹੁ, ਤਉ ਧੋਤੀ ਕਰਮ ਕੀ ਮੈਲੁ ਛਡਾਵਹੁ।
ਇਤ ਬਿਧਿ ਕਰ ਕੇ ਮੈਲ ਗਵਾਵਹੁ, ਤਉ ਧੋਤੀ ਕਰਮ ਕਾ ਮਾਰਗੁ ਪਾਵਹੁ।
ਘਟਿ ਸਿਉਂ ਮੈਲੁ ਇਸ ਬਿਧਿ ਧੋਵੈ, ਗੁਰ ਪ੍ਰਸਾਦਿ ਤਬ ਨਿਰਮਲੁ ਹੋਵੈ।
ਇਸ ਕਰਮ ਬਿਨੁ ਜੋਗੁ ਨ ਹੋਵੈ, ਨਾਨਕ ਜਬ ਲਗੁ ਅੰਤਰਿ ਕੀ ਮੈਲੁ ਨ ਖੋਵੈ ॥੧੨॥
ਮਨ ਕਉ ਜੀਤੈ ਸੋ ਪਦ ਪਾਵੈ, ਆਤਮ ਰਾਮੁ ਤਿਸੁ ਦ੍ਰਿਸਟੀ ਆਵੈ।
ਕ੍ਰਮ ਕ੍ਰਮ ਕਰਿ ਕੇ ਮਾਰਗਿ ਜਾਵੈ, ਪਵਣੁ ਟੂਟੈ ਤਬ ਮਨੁ ਪਛੁਤਾਵੈ।
ਇਹ ਬਿਧਿ ਰਹਰਾਸਿ ਜੋਗੁ ਕੀ ਕਰੈ, ਮਨ ਪਉਣੈ ਕਉ ਅਸਥਿਰ ਕਰੈ[2]।
ਰੁਖ ਬਿਰਖ ਸਿਉਂ ਹਿਤੁ ਨ ਬੰਧਾਵੈ, ਨਾਨਕ ਬਿਨੁ ਲੰਬਿਕਾ ਅਲਖ ਅਗੋਚਰ ਕਉ ਧਿਆਵੈ ॥੧੩॥
ਖਿੰਥਾ ਅਹਿਨਿਸਿ ਧਾਗਾ ਭਰੇ, ਪੂਰਨ ਪੁਰਖ ਸਿਉਂ ਪਰਚਾ ਕਰੈ।
ਪੁੰਨ ਦਾਨੁ ਸਹਜਿ ਕਰੈ ਬਿਉਹਾਰੁ, ਨਿਰੰਜਨ ਰਾਇ ਰਾਖੈ ਉਰਿ ਹਾਰਿ।
ਜੜੀ ਬੂਟੀ ਲੇ ਨਿਆਰਾ ਰਹੈ, ਇਸ ਬਿਧਿ ਜੋਗ ਕੀ ਧਾਰਣਾ ਕਰੈ।
ਕਨਕ ਕਾਮਨੀ ਸਿਉਂ ਨ ਰਾਖੈ ਹੇਤੁ, ਨਾਨਕ ਗੁਰ ਅਬਿਨਾਸੀ ਹਿਰਦੈ ਚੇਤੁ ॥੧੪॥
ਵਣਜਿ ਬਿਉਹਾਰੁ ਨ ਕਬਹੂ ਕਰੈ, ਸਚੁ ਸਬਦੁ ਲੈ ਮਨ ਮਹਿ ਧਰੈ।
ਮਦ ਮਾਸ ਸਿਉਂ ਚਿਤੁ ਨ ਡੁਲਾਵੈ, ਭੰਗ ਅਫੀਮ ਕੇ ਨਿਕਟਿ ਨ ਜਾਵੈ।
ਸਮ ਦ੍ਰਿਸਟੀ ਹੋਇ ਬਹੈ ਨਿਰਾਲਾ, ਦਸਵੇਂ ਦੁਆਰ ਕਾ ਖੁਲੈ ਤਾਲਾ।
ਲੰਕਾ ਗੜ ਮਹਿ ਕਿਉਂ ਕਰਿ ਜਾਵੈ, ਨਾਨਕ ਬਿਨ ਸਤਿਗੁਰ ਨਹੀਂ ਮਾਰਗੁ ਪਾਵੈ ॥੧੫॥
ਜੋ ਜਨ ਅਲਖ ਪੁਰਖ ਕਉ ਜਾਣੈ, ਅਗਮ ਅਗੋਚਰ ਆਖਿ ਬਖਾਣੈ।
ਜਗੁ ਜਾਗੈ ਤਉ ਅਉਧੂ ਸੋਵੈ, ਤੀਨ ਤਿਆਗਿ ਸਮਾਧਿ ਪਰੋਵੈ।
ਚਉਥੇ ਪਦ ਮਹਿ ਕਰੈ ਨਿਵਾਸੁ, ਅਲਖ ਪੁਰਖ ਤਾ ਕੀ ਪੂਰੈ ਆਸ।
ਐਸਾ ਜੋਗੀ ਜੋ ਕਰਣੀ ਕਰੈ, ਨਾਨਕ ਗੁਰ ਪ੍ਰਸਾਦਿ ਅਬਗਤ ਕਉ ਗਹੈ ॥੧੬॥
ਪਾਵਤੁ ਵਸਤੁ ਕੇ ਨਿਕਟਿ ਨ ਜਾਵੈ, ਅਗਮ ਅਗੋਚਰ ਕੇ ਪੰਥ ਕਉ ਧਾਵੈ।
ਪੁੰਨ ਪਾਪ ਕੀ ਇਛਾ ਨਹੀਂ ਰਾਖੈ, ਨਿਰੰਜਨ ਪੁਰਖ ਕਉ ਘਟਿ ਮਹਿ ਭਾਖੈ।
ਸਦਾ ਅਨੰਦੀ ਨਿਰਾਲਮੁ ਰਹੈ, ਤਨ ਵਿਚਿ ਆਤਮ ਰਾਮੁ ਕਉ ਲਹੈ।
ਨਾਦੁ ਕਿੰਗਰੀ ਕਬਹੂ ਨ ਬਜਾਵੈ, ਨਾਨਕ ਪਉਨੁ ਖਿੰਚਿ ਘਟਿ ਮਾਹਿ ਸਮਾਵੈ ॥੧੭॥
ਗਿਰਿ ਪਰਬਤ ਕੇ ਨਿਕਟਿ ਨ ਜਾਵੈ, ਬਿਨੁ ਜਿਹਬਾ ਹਰਿ ਕੇ ਗੁਨ ਗਾਵੈ।
ਐਸਾ ਬੀਚਾਰ ਜੋ ਕਰੇ ਜੋਗੀ, ਕਬਹੂੰ ਜਨਮਿ ਨ ਹੋਵੈ ਰੋਗੀ।
ਇਸ ਬਿਧਿ ਰਾਖੈ ਪਉਣ ਅਧੀਰ, ਪਛਮ ਦਿਸਾ ਚੜਾਵੈ ਨੀਰੁ।
ਭੀਤਰਿ ਜਾਤਿ ਬਹੁਤ ਸੁਖ ਪਾਵੈ, ਨਾਨਕ ਅਚੁਤ ਪੁਰਖ ਮਹਿ ਜਾਇ ਸਮਾਵੈ ॥੧੮॥
ਅਬਿਨਾਸੀ ਅਚੁਤ ਦੇਖਿ ਅਘਾਣਾ, ਲੀਣ ਭਇਆ ਮਨ ਸਚਿ ਸਮਾਣਾ[3]।

2. ਪਾ ਪਦ ਗਉੜੀ ਸਹਜਿ ਹੀ ਕਰੈ (ਉਹੀ)
3. ਪਾ: ਸਤਿ ਪੁਰਖ ਮਹਿ ਜਾਇ ਸਮਾਣਾ (ਸ. ਸ.)

ਸਤਿ ਪੁਰਖ ਜਬ ਆਗਿਆ ਕੀਨੀ, ਲੰਕ[4] ਗੜ ਕੀ ਸਭ ਮਿਤਿ ਲੀਨੀ।
ਨਿਰੰਜਨ ਰਾਇ ਕਾ ਦਰਸਨ ਪਾਇਆ, ਜਹਾਂ ਤੇ ਆਇਆ ਤਹਾਂ ਸਮਾਇਆ।
ਐਸਾ ਕਰਮ ਜੋ ਗੁਰਮੁਖਿ ਕਰੈ, ਨਾਨਕ ਆਵਾਗਉਣ ਤੇ ਰਹੈ ॥੧੯॥
ਸਤਿ ਕਰਿ ਮਾਨੈ ਮਨ ਪਰਤੀਤਿ, ਗੁਰ ਦਰਸਨ ਸਿਉਂ ਲਾਗੈ ਪ੍ਰੀਤਿ।
ਪ੍ਰੀਤਿ ਲਾਗੀ ਜਬ ਅਸਥਿਰ ਭਇਆ, ਤਬ ਪ੍ਰੇਮ ਭਗਤਿ ਕਾ ਮਾਰਗ ਲਇਆ।
ਸਤਿਗੁਰ ਦਾਤਾ ਬੇਪਰਵਾਹੁ, ਦਹਿ ਦਿਸ ਮੇਟਿ ਬਤਾਇਆ ਰਾਹੁ।
ਰਾਹੁ ਬਤਾਇਆ ਤਬ ਭਏ ਖਲਾਸ, ਨਾਨਕ ਉਤਪਤਿ ਪਰਲਉ ਕੀ ਚੂਕੀ ਆਸਾ ॥੨੦॥
ਚੂਕੀ ਦੁਬਿਧਾ ਜਬ ਸਤਿਗੁਰ ਮਿਲਿਆ, ਜੈਸੇ ਲੂਣੁ ਪਾਣੀ ਮਹਿ ਗਲਿਆ।
ਆਪਾ ਤਿਆਗਿਆ ਤਬ ਬਿਧਿ ਜਾਣੈ, ਦੂਸਰ ਭਾਉ ਨ ਮਨ ਮਹਿ ਆਣੈ।
ਦੁਬਿਧਾ ਗਈ ਤਬ ਜੋਗ ਮਿਤਿ ਪਾਈ, ਤਬ ਸਤਿ ਪੁਰਖ ਕੀ ਸੋਝੀ ਆਈ।
ਸਾਧਨਾ ਬਾਧਨਾ ਮਨ ਤੇ ਗਹੀ, ਨਾਨਕ ਅਬਿਗਤ ਨਾਥ ਜਬ ਮਾਨਿਆ ਸਹੀ ॥੨੧॥
ਗੁਰ ਪ੍ਰਸਾਦਿ ਘਟ ਮਹਿ ਜਾਤਾ, ਅਚਰਜ ਰੂਪ ਮਨ ਮਾਹਿ ਪਛਾਤਾ।
ਚੰਦ ਸੂਰਜ ਇਕਤ੍ਰ ਕਰੇ ਨਿਵਾਸੁ, ਤਿਆਗੀ ਦੁਬਿਧਾ ਮਨ ਅਸਥਿਰ ਬਾਸੁ।
ਮਨ ਪਵਨੇ ਕਉ ਨਿਹਚਲ ਗਹੈ, ਭਉਰ ਗੁਫਾ ਕਾ ਪੈਂਡਾ ਲਹੈ।
ਜੀਵਤੁ ਮਰੈ ਸੋਈ ਜਨੁ ਪਾਵੈ, ਨਾਨਕ ਜਨਮਿ ਨ ਮਰੈ ਨ ਜੂਨੀ ਆਵੈ ॥੨੨॥
ਗੁਰੁ ਕਿਰਪਾ ਕਰੇ ਤ ਭਰਮੁ ਚੁਕਾਵੈ, ਅਬਿਗਤ ਨਾਥੁ ਘਟਿ ਅੰਤਰਿ ਪਾਵੈ।
ਗੁਰਮੁਖਿ ਵਿਰਲਾ ਕੋਈ ਜਨੁ ਜਾਣੈ, ਬਿਨੁ ਗੁਰ ਕੈਸੇ ਅਲਖੁ ਬਖਾਣੈ।
ਜੋ ਜਨ ਅਲਖ ਕੇ ਰੂਪ ਕਉ ਗਹੈ, ਸਦਾ ਸੁਖੀ ਉਹ ਨਿਰਾਲਾ ਰਹੈ।
ਗੁਰ ਕਿਰਪਾ ਕੀਨੀ ਤਬ ਮਿਤਿ ਜਾਨੀ, ਨਾਨਕ ਗੁਰ ਪ੍ਰਸਾਦਿ ਆਖਿ ਬਖਾਨੀ। ॥੨੩॥
ਅਉਧੂ ਐਸਾ ਜੋਗ ਜੋ ਜੋਗੀ ਕਰੈ, ਗੁਰ ਪ੍ਰਸਾਦਿ ਕਬਹੂੰ ਨ ਮਰੈ।
ਐਸੀ ਕਰਨੀ ਜੋ ਜੋਗੀ ਧਾਰੈ, ਦੂਜਾ ਮੇਟੈ ਏਕੁ ਬੀਚਾਰੈ।
ਐਸਾ ਕਰਮ ਜੋ ਕਰੈ ਬੀਚਾਰ, ਬਹੁੜਿ ਨ ਜਨਮੈ ਦੂਜੀ ਬਾਰ।
ਸੁਣਿ ਹੋ ਅਉਧੂ ਐਸਾ ਜੋਗੁ, ਨਾਨਕ ਬਿਨੁ ਸਤਿਗੁਰ ਪੂਰੇ ਜੋਗ ਨ ਹੋਗੁ ॥੨੪॥
ਹਰਖ ਸੋਗ ਕੀ ਕਰੈ ਨ ਆਸਾ, ਸਦਾ ਸੁਖੀ ਭਗਤਾਂ ਕਾ ਦਾਸਾ।
ਥੋੜੀ ਖੁਧਿਆ ਅਲਪ ਅਹਾਰ, ਸਿਧਨ ਪਦ ਪਾਏ ਆਤਮ ਬੀਚਾਰ।
ਸੁਣਿ ਹੋ ਜੋਗੀ ਜੋਗ ਕੀ ਚਾਲ, ਇਸ ਬਿਧਿ ਪਾਵਹੁ ਤਾ ਹੋਵੇ ਸਾਲਿ।
ਰਸੁ ਰਸਾਇਣ ਸੁਪਨੈ ਨਹੀਂ ਦੇਖੈ, ਨਾਨਕ ਅਗਮ ਅਗੋਚਰ ਅੰਤਰਿ ਪੇਖੈ ॥੨੫॥
ਰਾਤਿ ਨ ਸੋਵੈ ਆਸਣ ਦ੍ਰਿੜ ਕਰੈ, ਇੰਦ੍ਰੀ[4] ਸਬਦੁ ਧਿਆਨਾ ਧਰੈ।
ਬਗ ਜਿਉਂ ਧਿਆਨੁ ਨ ਲੋਕ ਦਿਖਾਵੈ, ਅਪਨਾ ਆਪੁ ਨ ਕਿਸੈ ਜਨਾਵੈ।
ਅਸਥਿਰ ਮਨੁ ਪਰ ਘਰ ਨਹੀਂ ਜਾਇ, ਏਕ ਟੇਕ ਮਨੁ ਹਰਿ ਗੁਣ ਗਾਇ।
ਪੜਨਾ ਗੁਣਨਾ ਮਨ ਸਿਉ ਡਾਰੈ, ਸਤਿ ਸਰੂਪ ਲੈ ਮਨ ਮਹਿ ਧਾਰੈ।
ਲੋਕਾਚਾਰ ਨ ਬਿਦਿਆ ਪੜੈ, ਨਾਨਕ ਮਨ ਬਿਚਿ ਧਿਆਨੁ ਗੁਰੂ ਕਾ ਕਰੈ ॥੨੬॥

---

4 ਪਾ: ਸਿੰਙੀ (ਸ ਸ.)

ਸਬਦੁ ਸੁਰਤਿ ਕਉ ਇਕਠਾ ਕਰਿ ਰਾਖੈ, ਮੁਖਿ ਸਿਉ ਕਬਹੂ ਅਸਤਿ ਨ ਭਾਖੈ।
ਲੰਬਕਾ ਰਾਖੈ ਸਿਵ ਅਸਥਾਨ, ਪੰਚ ਇੰਦ੍ਰੀ ਕਾ ਮਾਰੈ ਮਾਨ।
ਪੰਚ ਮਾਰੈ ਹੋਵੈ ਬੇਪਰਵਾਹੁ, ਅਖੰਡ ਮੰਦਰ ਕਾ ਖੋਲੈ ਰਾਹੁ।
ਪਰ ਰੂਪੁ ਨ ਦੇਖੈ ਨ ਚਿਤੁ ਡੁਲਾਵੈ, ਨਾਨਕ ਐਸਾ ਅਉਧੂ ਅਬਿਗਤ ਕਉ ਪਾਵੈ ॥੨੭॥
ਗੁਰ ਪ੍ਰਸਾਦਿ ਇਹ ਕ੍ਰਿਆ ਕਰੈ, ਜਨਮ ਮਰਨ ਤੇ ਮੁਕਤਾ ਰਹੈ।
ਲਖ ਚਉਰਾਸੀਹ ਕਾ ਮਾਰਗੁ ਤੋੜੈ, ਨਿਰੰਜਨ ਰਾਇ ਸਿਉ ਡੋਰੀ ਜੋੜੈ।
ਬਿਨੁ ਕ੍ਰਿਆ ਜੋਗੁ ਨ ਹੋਵੈ ਭਾਈ, ਪਚਿ ਪਚਿ ਮਰੈ ਅੰਤਿ ਪਛੁਤਾਈ।
ਬਿਨੁ ਕ੍ਰਿਆ ਨਹੀਂ ਮਾਰਗੁ ਆਵੈ, ਨਾਨਕ ਕੋਟ ਕਰਮ ਕਰੈ ਪਚਿਹਾਰੈ[5] ॥੨੮॥
ਤ੍ਰਿਸਨਾ ਤਾਮਸ ਤੇ ਰਹੈ ਨਿਰਾਲਾ, ਪਛਮ ਦਿਸ ਕਾ ਖੋਲੇ ਤਾਲਾ।
ਲਹੈ ਪਦਾਰਥ ਕਿਰਿਆ ਕਰੈ, ਦੁਬਿਧਾ ਤਿਆਗੈ ਪੰਚ ਗਹਿ ਰਹੈ।
ਕ੍ਰਿਆ ਸਾਰ ਇਹ ਜੋਗ ਬਤਾਇਆ, ਦੁਰਮਤਿ ਛਾਡੀ ਸਚਾ ਪਾਇਆ।
ਕ੍ਰਿਆ ਸਾਰ ਕੀ ਜਿਨਿ ਮਿਤਿ ਜਾਨੀ, ਨਾਨਕ ਦਾਸੁ ਇਹ ਕਥੈ ਕਹਾਨੀ ॥੨੯॥
ਭਇਆ ਦਇਆਲ ਤਬ ਰਾਹੁ ਬਤਾਇਆ, ਜੋਗੁ ਕ੍ਰਿਆ ਕਉ ਇਹ ਮਨੁ ਲਾਇਆ।
ਮਨੁ ਲਗਾ ਤਬ ਭਏ ਖਲਾਸੁ, ਸਚੁ ਖੰਡ ਕੀ ਪੂਰੀ ਆਸ।
ਸਚੁ ਖੰਡ ਮਹਿ ਮਨ ਮਗਨਾਨਾ, ਜੋਗ ਕ੍ਰਿਆ ਸਿਉਂ ਇਹ ਮਨੁ ਮਾਨਾ।
ਨਾਨਕ ਦਾਸ ਗੁਰ ਕ੍ਰਿਆ ਬਤਾਈ, ਤਬ ਸਚ ਖੰਡ ਭੀ ਸੋਝੀ ਪਾਈ ॥੩੦॥
ਮਨੁ ਅਸਥਿਰ ਕਤਹੂੰ ਨਹੀਂ ਜਾਵੈ, ਸਹਜਿ ਸੁਭਾਇ ਸਚੁ ਚਿਤੁ ਲਾਵੈ।
ਗੁਰ ਦਾਤਿ ਕਰੈ ਤਉ ਉਤਰੈ ਪਾਰਿ, ਸਾਚਾ ਮਾਰਗੁ ਕ੍ਰਿਆ ਸਾਰ।
ਗੁਰ ਬਿਨ ਮਾਰਗੁ ਮੂਲਿ ਨ ਪਾਵੈ, ਸੋ ਪਾਵੈ ਜੋ ਜੋਗੁ ਕਮਾਵੈ।
ਕ੍ਰਿਆ ਸਾਰੁ ਬਿਨੁ ਜੋਗੁ ਨ ਹੋਈ, ਗੁਰ ਕਿਰਪਾ ਤੇ ਪਾਵੈ ਕੋਈ।
ਨਾਨਕ ਦਾਸ ਇਹੁ ਧਿਆਉ ਪ੍ਰਗਟਾਇਆ, ਕ੍ਰਿਆ ਸਾਰ ਜੋਗ ਨਾਮੁ ਰਖਾਇਆ ॥੩੧॥੧॥੩੪॥

5. ਪਾ: ਪਛਤਾਵੈ (ਓਹੀ)

35

## ਰਾਗ ਰਾਮਕਲੀ ਮਹਲਾ ੧

---

*੧ੴ ਸਤਿਗੁਰ ਪ੍ਰਸਾਦਿ*

***ਧਿਆਊ ਪ੍ਰਾਣ ਸੰਗਲੀ ਕਾ ਜੋਗੁ ਬੈਰਾਗ ਕੀ ਨਿਧਿ।***

***ਸਲੋਕ :*** ਗੁਰ ਪ੍ਰਸਾਦਿ ਪ੍ਰਭੁ ਪਾਇਆ ਉਪਜੀ ਅਨਭੈ ਰੀਤਿ।
ਨਾਨਕ ਬੰਧਨ ਕਾਟੇ ਭਰਮ ਕੇ ਨਿਰਮਲੁ ਹੋਆ ਚੀਤਿ ॥੧॥

***ਪਉੜੀ :*** ਪ੍ਰਿਥਮੈ ਆਦਿ ਦੇਵ ਕਰਉ ਨਮਸਕਾਰ, ਜਿਹ ਪ੍ਰਸਾਦਿ ਮੈਂ ਉਤਰਉ ਪਾਰਿ।
ਮੁਕਤ ਵਰ ਦਾਤਾ ਅਪਰ ਅਪਾਰੁ, ਤੀਨ ਲੋਕ ਕਉ ਤਾਰਣ ਹਾਰੁ।
ਅਗਮੁ ਅਗਾਧ ਲਖਿਆ ਨ ਜਾਈ, ਸੁਰ ਗੰਧਰਬ ਰਹੇ ਲਿਵ ਲਾਈ।
ਬ੍ਰਹਮ ਬਿਸਨ ਅਉਰ ਮਹਾਦੇਉ, ਮਿਸਰਨੁ ਕਰਹਿੰ ਨ ਪਾਵਹਿੰ ਭੇਉ।
ਖਟ ਦਰਸਨ ਤਿਨ ਕ੍ਰਿਆ ਅਰੰਭ ਕਰਹਿ, ਜੁਗਤਿ ਬਿਨਾ ਨਿਤ ਪਚਿ ਪਚਿ ਮਰਹਿ।
ਗੁਰ ਪ੍ਰਸਾਦਿ ਜਾ ਕਉ ਸੁਧ ਹੋਇ, ਨਾਨਕ ਪਾਵੈ ਹਰਿ ਪ੍ਰਭੁ ਸੋਇ ॥੧॥
ਜਬ ਲਗੁ ਮਨੁ ਅਸਥਿਰੁ ਨਹੀਂ ਭਾਈ, ਤਬ ਲਗੁ ਹਰਿ ਪ੍ਰਭੁ ਲਖੇ ਨ ਜਾਈ,
ਗੁਰ ਪ੍ਰਸਾਦਿ ਕਿਛੁ ਲਛਨ ਕਰੈ, ਮਨੂਆ ਚਲਤਾ ਅਸਥਿਰ ਕਰੈ।
ਘਟ ਬਿਚਾਰ ਕਉ ਜੋ ਜਨੁ ਪਾਵੈ, ਅਗਮ ਪੁਰਖ ਕੇ ਪੰਥ ਕਉ ਧਾਵੈ।
ਗੁਰ ਕਿਰਪਾ ਤੇ ਮਨੁ ਬਸਿ ਹੋਇ, ਓਅੰਕਾਰ ਜਾਪ ਕਉ ਜਾਣੈ ਸੋਇ।
ਅਲਖ ਪੁਰਖ ਕਾ ਭੇਦੁ ਨ ਪਾਇਆ, ਨਾਨਕ ਕੌਡੀ ਬਦਲੇ ਜਨਮ ਗਵਾਇਆ ॥੨॥
ਮਨ ਕਉ ਪ੍ਰਥਮ ਨਿਰਮਲ ਕਰਉ, ਗੁਰ ਕਾ ਬਚਨੁ ਦੁਤਰ ਤਰਉ।
ਗੁਰ ਕਾ ਸਬਦੁ ਹਿਰਦੈ ਬਸਾਵੈ, ਨਿਰੰਜਨ ਨਾਥ ਕਾ ਭੇਦੁ ਤਬ ਪਾਵੈ।
ਭੂਮ ਆਸਨ ਤੁਮ ਕਰਹੁ ਰੇ ਭਾਈ, ਤਾਤੇ ਜੋਗ ਅਰੰਭ ਧੁਨਿ ਹੋਈ।
ਤਿਣ ਸਿਹਜਾ ਤੁਮ ਕਹਹੁ ਅਸਥਾਨੁ, ਪਉਨ ਅਰੰਭ ਕਰਹੁ ਬਖਿਆਨੁ।
ਆਸਨ ਚਉਰਾਸੀਹ ਰੇ ਭਾਈ, ਨਾਨਕ ਜੋ ਜਨ ਸਾਧੇ ਪਰਮ ਗਤਿ ਪਾਈ ॥੩॥
ਤਿਨ ਮੈ ਚਾਰਿ ਅਸਨ ਹੈ ਕਹੈ, ਤਿਨ ਕਉ ਸਾਧਿ ਪਰਮ ਪਦ ਲਹੈ।
ਪ੍ਰਥਮੇ ਪਦਮ ਆਸਨ ਰੇ ਮੀਤਾ, ਜਿਨ ਬਸਿ ਹੋਇ ਸੁ ਨਿਰਮਲ ਚੀਤਾ।
ਬਾਵਾ ਪੈਰ ਦਾਹਨ ਉਪਰ ਧਰਹੁ, ਦਾਹਨ ਪਾਂਵ ਬਾਵੇ ਪਰਿ ਕਰਹੁ।

ਮੇਰੁ ਡੰਡੁ ਸੀਧਾ ਕਰਿ ਰਾਖਹੁ, ਜਿਹਬਾ ਉਲਟਿ ਹਰਿਗੁਨ ਭਾਖਹੁ।
ਇਸ ਬਿਧਿ ਤਮ ਤੇ ਪਦਮਾਸਨ ਹੋਇ, ਨਾਨਕ ਤਾ ਕਉ ਸਾਧੈ ਬਿੰਦੁ ਬਸਿ ਹੋਇ ॥੪॥
ਦੂਜਾ ਆਸਨ ਸਿਧ ਬਖਿਆਨ, ਮੂਲ ਦੁਆਰੇ ਆਡੀ ਆਨੁ।
ਦੂਜਾ ਪਾਉ ਇੰਦ੍ਰੀ ਪਰ ਕਰਹੁ, ਪਉਨ ਬੰਧਿ ਨਾਭ ਪਰਿ ਧਰਹੁ।
ਇਸ ਆਸਨੋ ਬਿੰਦੁ ਬਸਿ ਹੋਇ, ਨਾਨਕ ਗੁਰ ਪ੍ਰਸਾਦਿ ਜੋ ਸਾਧੈ ਕੋਇ ॥੫॥
ਤੀਜਾ ਆਸਨ ਅਰਧ ਅਸਥਾਨ, ਗੁਰ ਪ੍ਰਸਾਦਿ ਕਰਹ ਬਖਿਆਨ।
ਏਕੰਤ ਧਰਤਿ ਬਰਾਬਰਿ ਹੋਇ, ਤਾਂ ਪਰ ਆਸਨ ਸਾਧੇ ਸੋਇ।
ਦਾਹਨਾ ਪਾਉ ਬਾਂਵੇ ਗੋਡ ਪਰ ਰਾਖਹ, ਦੂਜਾ ਪੈਰ ਦੂਜੇ ਪਰ ਰਾਖਹ [1]
ਤਾਂ ਕੇ ਬੀਚ ਹਾਥ ਦੋਊ ਧਰਹੁ, ਆਰਕ ਤੋੜੀ ਨੀਚੇ ਕਰਹੁ।
ਪਵਨ ਐਠਿ ਨਾਭ ਪਰ ਧਰਹੁ, ਇਸ ਬਿਧਿ ਅਰਧ ਆਸਨ ਲੈ ਕਰਹ।
ਇਹ ਬਿਚਾਰ ਅਰਧ ਆਸਨੁ ਜਾਨ, ਨਾਨਕ ਚਉਥਾ ਆਸਨ ਖਪਰ ਬਖਿਆਨ ॥੬॥
ਦੋਊ ਪੈਰ ਬਰਾਬਰਿ ਕਰੈ, ਗੁਦਾ ਉਠਾਇ ਤਹਾਂ ਊਪਰਿ ਧਰੈ।
ਮਨ ਪਉਨਾਂ ਕਉ ਸਮਸਰਿ ਆਨੁ, ਤਬ ਤੁਮ ਪਾਵਹੁ ਪਦ ਨਿਰਬਾਨ।
ਚਾਰਿ ਆਸਨ ਇਹ ਬਿਧਿ ਰੇ ਭਾਈ, ਨਾਨਕ ਖਟ ਚਕ੍ਰ ਤੁਮ ਦੇਹ ਬਤਾਈ[2] ॥੭॥
ਮੂਲ ਚਕ੍ਰ ਪਹਿਲੇ ਕਾ ਨਾਉਂ, ਤਾ ਮਹਿ ਚਾਰਿ ਕਮਲ ਕਾ ਥਾਉਂ।
ਮੂਲ ਬੰਦ ਅਮਰੁ ਪਦ ਹੋਈ, ਅਮਰੁ ਪਦਾਰਥ ਪਾਵੈ ਸੋਈ।
ਸੋਲਹ ਉਂਗੁਲ ਬਾਹਰਿ ਕਉ ਜਾਵੇ, ਮੂਲ ਬੰਦ ਜੋ ਕੋ ਨਹੀ ਪਾਵੈ।
ਊਹਾ ਦੁਇ ਦਰੀਆਉ ਅਗਮ ਅਥਾਹੁ, ਨਾਨਕ ਸਰਅਰ ਹੈ ਤਾਂ ਕਾ ਨਾਉ[3] ॥੮॥
ਇੰਦ੍ਰੀ ਚਕ੍ਰ ਦੂਜਾ ਹੈ ਥਾਨੁ, ਖਟ ਪੰਖੜੀ ਕਮਲੁ ਤਹਾਂ ਪਛਾਨ।
ਤਾ ਕੇ ਭੀਤਰਿ ਇਕ ਨਾੜਿ ਬਨਾਈ, ਊਹਾਂ ਕਾਮ ਰਹਿਆ ਘਰਿ ਛਾਈ।
ਉਵਾ ਚਕ੍ਰ ਜੀਤੈ ਸੋ ਪਰਵਾਨ, ਅਗਮ ਪੁਰਖ ਕਾ ਨਾਨਕ ਪਾਵਹਿ ਮਾਨੁ ॥੯॥
ਤੀਜਾ ਚਕ੍ਰ ਨਾਭ ਮੈਂ ਭਾਈ, ਓਹਾ ਬਸੈ ਪਰਮ ਪਦੁ ਪਾਈ।
ਅਨੰਤ ਨਾੜਿ ਕਾ ਤਹਾਂ ਅਸਥਾਨ, ਉਨ ਮੈਂ ਦਸ ਨਾੜੀ ਪਰਧਾਨ।
ਇੜਾ ਪਿਗਲਾ ਸੁਖਮਨ ਨਾੜੀ, ਲੰਬਿਕਾ ਪੋਖਾ ਅਰੁ ਗੰਧਾਰੀ।
ਸਿਵ ਸਕਤੀ ਅਰੁ ਡੰਡੀ ਜਾਨੁ, ਨਾਨਕ ਸੰਖਣੀ ਬਸੈ ਬਿਚਿ ਮੂਲ ਅਸਥਾਨ ॥੧੦॥
ਚਉਥਾ ਚਕ੍ਰ ਹਿਰਦੈ ਮਹਿ ਹੋਵੈ, ਦੁਆਦਸ ਪੰਖੜੀ ਪਰਗਟੁ ਹੋਵੈ।
[3]ਅਰਧ ਉਰਧ ਦੁਇ ਨਾੜੀ ਜਾਇ[3] ਤਾ ਮੈਂ ਜੀਉ ਰਹਿਆ ਘਰ ਛਾਇ।
ਚੰਦ ਸੂਰਜ ਦੁਇ ਸਮਸਰ ਕਰੈ, ਸਬਦੁ ਸੁਰਤਿ ਲੇ ਇਕਤ੍ਰ ਧਰੈ।
ਅਮੀ ਮਹਾਂਰਸ ਪੈਦਾ ਹੋਇ, ਨਾਨਕ ਅਜਪਾ ਜਾਪ ਕਉ ਪਾਵੈ ਸੋਇ ॥੧੧॥
ਕੰਠ ਚਕ੍ਰ ਮੈਂ ਜਬ ਮਨੁ ਜਾਈ, ਅਉਰ ਤਿਆਗਿ ਸਬਦਿ ਲਿਵ ਲਾਈ।
ਖੋੜਸ ਕਲਾ ਸਪੂਰਨ ਹੋਈ, ਕਥਨੀ ਬਦਨੀ ਰਹਿ ਜਾਵਹਿ ਕੋਈ।

1. ਪਾ: ਰਾਮ ਨਾਮ ਰਿਦ ਅੰਤਰਿ ਭਾਖਹੁ (ਸ. ਸ)
2. ਪਾ ਸਰਵਰੁ ਆਗਮ ਅਗਹ ਅਗਾਹੁ (ਓਹੀ)।
3 ਇਹ ਤੁਕ ਪੰਜ. 765 ਵਿਚ ਨਹੀਂ। ਸ ਸ ਵਿਚੋਂ ਲੈ ਕੇ ਪਾਈ ਹੈ।

ਲੰਬਕਾ ਉਲਟਿ ਰਾਖਹੁ ਸਿਵ ਥਾਨ, ਚੰਦ ਸੂਰਜ ਦੁਇ ਧਰੈ ਸਮਾਨ।
ਅੰਮ੍ਰਿਤ ਧਾਰ ਬਰਖੈ ਨਿਤ ਬਰਖਾ, ਪੀਐ ਮਹਾਂ ਰਸ ਉਪਜੈ ਹਰਖਾ।
ਐਸਾ ਜੋਗ ਜੋ ਜਨੁ ਪਾਵੈ, ਨਾਨਕ ਅਮੀ ਸਰੋਵਰ ਜਾਇ ਸਮਾਵੈ ॥੧੨॥
ਖਸਟਾਵਾਂ ਚਕ੍ਰ ਸਮਸਰਿ ਪਛਾਨੁ, ਤਾ ਮੈਂ ਭੇਟੇ ਸ੍ਰੀ ਭਗਵਾਨੁ।
ਅਨੰਤ ਹਜ਼ਾਰ ਪੰਖੜੀ ਜਾ ਕੀ, ਨਿਰੰਜਨ ਪੁਰਖ ਸਿਉ ਡੋਰੀ ਲਾਗੀ।
ਤਿਹ ਅਸਥਾਨ ਮੈ ਸੁਧਿ ਸਭ ਜਾਇ, ਅਗਮ ਪੰਥ ਕੀ ਸੋਝੀ ਪਾਇ।
ਅਨੰਤ ਭੇਦ ਕਾ ਬਾਜੈ ਬਾਜਾ, ਅਨਭਉ ਉਪਜੇ ਨਾਨਕ ਅਨਹਦ ਬਾਜਾ ॥੧੩॥
ਜੋ ਮਨ ਜਾਇ ਤਿਹ ਗਤਿ ਕਉ ਪਾਵੈ, ਅਲਖ ਪੁਰਖ ਮਹਿ ਜਾਇ ਸਮਾਵੈ।
ਉਹਾ ਜਾਂਤਿ ਵਰਨ ਕੁਲ ਨਾਹਿ, ਜੈਸੇ ਬੂੰਦ ਸਾਗਰ ਮਹਿ ਜਾਹਿ।
ਬੂੰਦ ਜਾਇ ਸਾਗਰ ਮੈਂ ਪੜੈ, ਤਾਂ ਕਾ ਭੇਦ ਕਹਾ ਕੋਊ ਕਰੈ।
ਗੁਰ ਕਿਰਪਾ ਤੇ ਜੋ ਜਨ ਜਾਈ, ਨਾਨਕ ਅਵਿਗਤ ਨਾਥ ਮਹਿ ਜਾਇ ਸਮਾਈ ॥੧੪॥
ਚਾਰਿ ਧਿਆਨੰ ਇਸ ਅੰਤਰਿ ਕਹੈ, ਗੁਰ ਪੂਰੇ ਤੇ ਨਿਰਭੈ ਮਤਿ ਲਹੈ।
ਪਹਿਲਾ ਧਿਆਨ ਨਾਸਿਕਾ ਅਗ੍ਰ ਦੇਖੈ, ਪੂਰਨ ਬਰਨ ਬਿਰਲਾ ਕੋਈ ਪੇਖੈ।
ਨਾਨਕ ਉਹਾਂ ਜਾਇ ਜਬ ਮਨੂਆ ਰਹੈ, ਅਲਖ ਪੁਰਖ ਸਿਉਂ ਗੋਸਟਿ ਕਰੈ ॥੧੫॥
ਦੂਜਾ ਧਿਆਨ ਊਪਰਿ ਹੈ ਭਾਈ, ਰਕਤ ਬਰਨ ਅਗਨਿ ਕੀ ਨਿਆਈ।
ਅਨੇਕ ਭਾਂਤਿ ਕੇ ਰੰਗ ਉਪਾਏ, ਤਾ ਕਉ ਦੇਖਿ ਬਿਸਮ ਹੋਇ ਜਾਇ।
ਜੋ ਮਨ ਜਾਇ ਕਰੈ ਮੰਡਾਣ, ਨਾਨਕ ਅਗਮ ਬਸਤੁ ਕਾ ਕਰੇ ਬਖਿਆਨ ॥੧੬॥
ਤੀਜਾ ਧਿਆਨ ਤ੍ਰਿਕੁਟੀ ਨਿਜ ਦੁਆਰ, ਤਹਾਂ ਜਾਇ ਜਿਨਿ ਕੀਆ ਪਸਾਰੁ।
ਚਰਮ ਲੋਇਨ ਕੀ ਗੰਮਿ ਨਹੀਂ ਜਹਾਂ (ਦਿਬ ਦ੍ਰਿਸਟਿ ਸਿਉਂ ਪੇਖੈ ਤਹਾ)[4]।
ਨਿਰਵੈਰ ਪੁਰਖ ਕਾ ਥਾਨ ਹੈ ਜਹਾਂ।
ਉਸ ਅਸਥਾਨ ਕੀ ਅਚਰਜ ਬਾਟ, ਨਾਨਕ ਅਚਰਜ ਨਾਥ ਉਤਰੇ ਤਿਹ ਘਾਟ ॥੧੭॥
ਚਉਥਾ ਧਿਆਨ ਅਗਮੁ ਅਸਥਾਨ, ਤਹਾਂ ਆਪ ਹੀ ਆਪ ਬਸੈ ਭਗਵਾਨੁ।
ਤਹ ਚੰਦ ਸਰਜ ਪਵਨੁ ਨ ਪਾਣੀ, ਅਗਮ ਨਾਥ ਕੀ ਅਗੋਚਰ ਬਾਣੀ।
ਅਸੰਖ ਧਨੀ ਤਹਾ ਸਬਦ ਪਰਗਾਸੁ, ਊਹਾ ਨਿਜ ਸਰੂਪ ਆਤਮ ਕਾ ਬਾਸੁ।
ਗੁਰ ਕਿਰਪਾ ਤੇ ਮਨੁ ਠਹਿਰਾਨਾ, ਪਰਮ ਤਤ ਕਾ ਭੇਦੁ ਪਛਾਨਾ।
ਬਿਨੁ ਗਰ ਰਾਹੁ ਬਤਾਵੈ ਕਉਣੁ, ਮਾਰਗੁ ਪਾਵੈ ਤਹ ਪਹੁੰਚੇ ਪਉਣ।
ਸਤਿਗੁਰ ਮਿਲੈ ਤਾਂ ਮਾਰਗ ਪਾਵੈ, ਨਾਨਕ ਚਉਥੇ ਭਵਣ ਸਮਾਵੈ[5] ॥੧੮॥
ਮੂਲ ਚਕ੍ਰ ਪਉਨ ਜਬ ਦ੍ਰਿੜ ਕਰਿ ਗਹੈ, ਤਬ ਉਸ ਪੰਥ ਕਾ ਮਾਰਗੁ ਲਹੈ।
ਖਟ ਦਰਵਾਜੇ ਖੁਲਹਿ ਇਕ ਵਾਰ, ਉਨਕੇ ਭੀਤਰਿ ਬਸਤੁ ਅਪਾਰ।
ਸਤਾਈ[6] ਥਾਨ ਜੋ ਜਨੁ ਜਾਨੈ, ਪਉਨ ਬੰਧਿ ਅੰਤਰਿ ਕਉ ਆਨੈ।
ਤਾਂ ਕੇ ਊਪਰਿ ਇਕ ਕੋਟ ਦੁਆਰ, ਨਾਨਕ ਪਛਮ ਮਾਰਗ ਬਿਖੜੀ ਧਾਰ ॥੧੯॥

4. ਇਹ ਤੁਕ ਸ. ਸ. ਵਾਲੇ ਸੰਮਕਰਣ ਵਿਚ ਵਾਧੂ ਹੈ। ਪੰਜ 765 ਵਿਚ ਨਹੀਂ ਹੈ।
5. ਇਹ ਕਾਵਿ-ਸਤਰ ਪੰਜ. 765 ਵਿਚ ਨਹੀ ਹੈ। ਸ. ਸ. ਵਿਚੋਂ ਪਾਈ ਹੈ।
6. ਪਾ ਸਥਾਈ (ਸ. ਸ)

ਉਸ ਕੋਟ ਮੈਂ ਇਕੁ ਹਾਟ ਬਣਾਇਆ, ਸਤਿਗੁਰ ਪੂਰੇ ਰਾਹੁ ਦਿਖਾਇਆ।
ਜੋ ਜਨ ਜਾਇ ਕੋਟ ਮਹਿ ਬੜੈ, ਅਲਖ ਪੁਰਖ ਸਿਉਂ ਗੋਸਟਿ ਕਰੈ।
ਉਸ ਹਟ ਮਹਿ ਇਕ ਆਲਾ ਕੀਨਾ, ਨਾਨਕ ਦਿਆਲ ਨਿਰੰਜਨ ਤਹ ਭੀਤਰਿ ਚੀਨਾ ॥੨੦॥
ਗੁਰ ਪ੍ਰਸਾਦਿ ਮਗਨੁ ਮਨੁ ਭਇਆ, ਤਬ ਜਨਮ ਮਰਨ ਕਾ ਸੰਸਾ ਗਇਆ।
ਅਚਰਜ ਏਕ ਤਮਾਸਾ ਭਾਈ, ਕਾਇਆ ਸੋਧੈ ਪਰਮ ਪਦੁ ਪਾਈ।
ਐਸਾ ਕਰਮ ਕਰੈ ਜੋ ਕੋਈ, ਆਪਾ ਚੀਨੈ ਪਰਮਗਤਿ ਹੋਈ।
ਪ੍ਰਿਥਮੇ ਆਸਨ ਸਾਧੋ ਰੇ ਮੀਤਾ, ਨਾਨਕ ਚਾਰਿ ਕਰਮ ਪਾਵਹਿ ਨਿਤ ਨੀਤਾ ॥੨੧॥
ਰੇਚਕ ਪੂਰਕ ਕੁੰਭਕ ਕਰਉ, ਤ੍ਰਾਟਕ ਸਾਧਉ ਤਬ ਊਪਰਿ ਚੜਉ।
ਜੋ ਜਨੁ ਐਸਾ ਅਭਿਆਸ ਨਹੀਂ ਕਰੈ, ਗਰਭ ਜੋਨਿ ਮਹਿ ਫਿਰਿ ਫਿਰਿ ਪਰੈ।
ਵਾਹੂ ਕਰਮ ਤੇ ਪਵਨ ਬਸਿ ਹੋਇ, ਗੁਰ ਕੈ ਬਚਨਿ ਪ੍ਰਾਪਤ ਹੋਇ।
ਜਬ ਲਗੁ ਪ੍ਰਾਣੀ ਕਰਮ ਨਹੀਂ ਕਰੈ, ਨਾਨਕ ਤਬ ਲਗ ਆਵੈ ਜਾਵੈ ਜਨਮੈ ਮਰੈ[7] ॥੨੨॥
ਦੁਆਦਸ ਲੈ ਕੇ ਪੂਰਕ ਕਰੈ, ਪਵਨ ਬੰਧ ਉਹਾਂ ਲੈ ਧਰੈ।
ਤਹਾਂ ਅਸਥਾਨ ਮਹਿ ਮਨੁ ਨਿਹਚਲੁ ਹੋਇ, ਪਰਮ ਪਦਾਰਥ ਪਾਵੈ ਸੋਇ।
ਜਬ ਉਰਧ ਬੋਧ ਕਾ ਭੇਦ ਤਬ ਜਾਨਾ,[8] ਨਾਨਕ ਗੁਰ ਕਿਰਪਾ ਤੇ ਪੂਰਕ ਪਹਿਚਾਨਾ ॥੨੩॥
ਉਰਧ ਅਰਧ ਦੁਇ ਸਮ ਕਰਿ ਰਾਖੈ, ਕੁੰਭ ਕਲਾ ਕਉ ਘਟ ਮਹਿ ਭਾਖੈ।
ਚੰਦ ਸੂਰਜ ਦੁਇ ਬਰਾਬਰ ਕਰੈ, ਗੁਰ ਪ੍ਰਸਾਦਿ ਕਬਹੂੰ ਨਹੀਂ ਮਰੈ।
ਇਹੁ ਬਿਧਿ ਰਾਖੇ ਪੰਉਨੁ ਅਸਥੀਰ, ਨਾਨਕ ਰੁਧਰ ਪਲਟੈ ਹੋਵੈ ਖੀਰ ॥੨੪॥
ਜਬ ਤੁਮ ਰੇਚਕ ਕਾ ਕਰਹੁ ਅਰੰਭੁ, ਪਉਨ ਬੰਧ ਕਰਹੁ ਅਸਥੰਭੁ।
ਸਤਿਗੁਰ ਪ੍ਰਤਾਪ ਤੇ ਰੇਚਕ ਹੋਇ, ਜੋਗ ਅਰੰਭ ਸਪੂਰਨੁ ਹੋਇ।
ਰੇਚਕ ਕਰਮ ਜਬ ਮਨੁ ਠਹਰਾਈ, ਤਬ ਨਾਨਕ ਤ੍ਰਿਕੁਟੀ ਕਾ ਰਾਹੁ ਬਤਾਈ[9] ॥੨੫॥
ਜੋ ਜਨ ਜਾਇ ਤ੍ਰਿਕੁਟੀ ਮਹਿ ਰਹੈ,[10] ਘਟ ਭੀਤਰਿ ਅਗਮ ਪੁਰਖ ਕਉ ਲਹੈ।
ਮਨ ਸਿਉ ਬਿਸਰੈ ਦੂਜਾ ਭਾਉ, ਸਭ ਘਟਿ ਦੇਖਿ ਨਿਰੰਜਨ ਰਾਉ।
ਸਾਧਨਾ ਬਾਧਨਾ ਕਿਛੁ ਨਾਹੀਂ ਰਹੈ, ਸਗਲ ਅਸਥਾਨ ਆਪੁ ਮਹਿ ਲਹੈ।
ਜਹ ਦੇਖੈ ਤਹ ਆਤਮ ਧਿਆਨੁ, ਸਰਬ ਮਹਿ ਪੇਖੈ ਭਗਵਾਨ।
ਦੂਜਾ ਭਾਉ ਨ ਮਨ ਮਹਿ ਆਨੈ, ਤੇ ਜਨ ਆਤਮ ਤਤ ਪਛਾਨੈ ॥੨੬॥
ਪੂਰਨ ਪੁਰਖ ਜਬ ਕਿਰਪਾ ਕਰੈ, ਤਬ ਘਟਿ ਕੀ ਬਿਦਿਆ ਕੀ ਸੋਝੀ ਪਰੈ।
ਪਹਿਲੇ ਦੇਹੀ ਕਾ ਕਸਟੁ ਨਿਵਾਰੋ, ਘਟ ਬਿਚਾਰ ਕਉ ਹਿਰਦੇ ਧਾਰੋ।
ਦੇਹ ਖੇਹ ਕੁਛੁ ਕਹੀ ਨਾ ਜਾਈ, ਖਿਨ ਮਹਿ ਅਪਨੀ ਨਾਹੀਂ ਭਾਈ[11]।
ਪ੍ਰਥਮੈ ਇਸ ਕਉ ਸੋਧਨ ਕਰਹੁ, ਨਾਨਕ ਪਵਨ ਉਲਟਿ ਕਾਇਆ ਮਹਿ ਧਰਹੁ ॥੨੭॥

---

7 ਪਾ ਤਬ ਲਗ ਆਵੈ ਜਾਇ ਮਰੈ (ਓਹੀ)
8 ਪਾ ਜਬ ਪਵਨਾ ਬਾਧਾ ਭੇਦ ਤਬ ਜਾਨਾ (ਓਹੀ)
9. ਪਾ ਤਬ ਨਾਨਕ ਤ੍ਰਾਟਕ ਕਰਮ ਬਤਾਇ (ਓਹੀ)
10 ਪਾ ਤ੍ਰਾਟਕ ਥਮ ਰਹੈ (ਓਹੀ)।
11 ਪਾ. ਹੋਇ ਪਰਾਈ (ਉਹੀ)।

ਜਬ ਗਰਮੀ ਘਟਿ ਮਹਿ ਕਰੈ ਪ੍ਰਗਾਸੁ, ਸੂਰਜ ਘਰਿ ਚੰਦੁ ਕਰੈ ਨਿਵਾਸੁ।
ਜਬ ਸਰਦੀ ਘਟ ਮਹਿ ਪ੍ਰਵੇਸੁ, ਇਕਠੇ ਕਰਹੁ ਤੁਮ ਦੋਊ ਨਰੇਸ।
ਰੁਈ ਲੈ ਕੇ ਗੋਲੀ ਕਰਹੁ, ਤਿਸ ਕਉ ਚੰਦ ਗੁਫਾ ਮਹਿ ਧਰਹੁ।
ਤਿਹ ਪ੍ਰਸਾਦਿ ਉਹ ਸਰਦੀ ਹੋਇ, ਸਤਿਗੁਰ ਪ੍ਰਸਾਦਿ ਪਾਵੈ ਜਨੁ ਕੋਇ।
ਜੋ ਸਾਧੈ ਪੁਰਖ ਸੂਰਜ ਦੁਆਰਾ, ਜਬ ਗਰਮੀ ਹੋਵੈ ਅਪਰ ਅਪਾਰਾ ॥੨੮॥
ਦਾਹਨ ਸੂਰਜ ਬਾਵਾਂ ਚੰਦੁ, ਜੋ ਨਹੀਂ ਚੀਨੈ ਸੋ ਮੂਰਖ ਅੰਧੁ।
ਪਹਿਲਾ ਜੁਗਤਿ ਕਾ ਕਰੈ ਅਹਾਰੁ, ਪਾਛੈ ਜੁਗਤਿ ਕਾ ਕਰਹੁ ਬੀਚਾਰੁ।
ਐਸਾ ਪੁਰਖ ਕੰਮ ਕਮਾਵੈ, ਜਾ ਤੇ ਅਹਾਰੁ ਭਸਮ ਹੋਇ ਜਾਵੈ।
ਪਉਨ ਸਾਧਿ ਹਿਰਦੈ ਮਹਿ ਲਿਆਉ, (ਨਾਨਕ) ਤਬ ਜੋਗ ਕਾ ਮਾਰਗੁ ਪਾਉ ॥੨੯॥
ਸਭੈ ਸਾਸ ਹਿਰਦੈ ਮੈ ਕਰਹੁ-ਬ੍ਰਹਮ ਅਗਨਿ ਕਉ ਉਤਪਤਿ ਕਰਹੁ।
ਐਸਾ ਕਰਮ ਤੁਮ ਕਰਹੁ ਬੀਚਾਰੁ, ਭਾਠੀ ਜਲੈ ਖਾਇਆ ਹੋਵੈ ਛਾਰੁ।
ਐਸਾ ਜੋਗ ਪ੍ਰਾਪਤ ਹੋਇ, ਗੁਰ ਪ੍ਰਤਾਪ ਪਾਵੈ ਜਨੁ ਕੋਇ।
ਅਗਮ ਨਿਗਮ ਕੀ ਸਭ ਬਿਧਿ ਜਾਨੇ, ਅਲਖ ਪੁਰਖ ਕਾ ਭੇਦ ਪਛਾਣੈ।
ਜਿਨ ਜਿਨ ਘਟਿ ਕਾ ਕੀਆ ਬੀਚਾਰ, ਨਾਨਕ ਨਿਰਭਉ ਨਾਥ ਕਾ ਪਾਵੈ ਪਾਰੁ ॥੩੦॥
ਬਿਨੁ ਗੁਰ ਗਿਆਨ ਨ ਪ੍ਰਾਪਤ ਹੋਇ, ਬਿਨੁ ਗੁਰ ਪਾਰਿ ਨਾ ਉਤਰੈ ਕੋਇ।
ਗੁਰ ਪੂਰੇ ਜਬ ਕਿਰਪਾ ਕਰੀ, ਸੋ ਜਨੁ ਸਿਮਰੈ ਨਿਰੰਜਨ ਹਰੀ।
ਸਤਿ ਪੁਰਖ ਤੇ ਪਾਇਆ ਭੇਦੁ, ਦੇਖੈ ਸਾਸਤ੍ਰ ਸਿੰਮ੍ਰਿਤੀ ਬੇਦੁ।
ਘਟਿ ਬਿਚਾਰ ਬਿਨੁ ਜੋਗੁ ਨ ਹੋਇ, ਨਾਨਕ ਅਨੇਕ ਜਤਨ ਕਰੈ ਜੇ ਕੋਇ ॥੩੧॥
ਕਾਇਆ ਪਿੰਡ ਕਾ ਕੀਆ ਬੀਚਾਰ, ਅਲਖ ਪੁਰਖ ਕਾ ਪਾਇਆ ਪਾਰੁ।
ਜੋ ਜਨ ਇਸ ਕਾ ਕਰੈ ਬਖਿਆਨੁ, ਸਾਧੈ ਪਿੰਡ ਹੋਵੈ ਪਰਵਾਨੁ।
ਅਨਭੈ ਪ੍ਰਗਾਸੁ ਧਿਆਉ ਪ੍ਰਗਟਾਇਆ, ਨਾਨਕ ਗੁਰ ਕਿਰਪਾ ਤੇ ਨਾਉਂ ਬਤਾਇਆ ॥੩੨॥੧॥੩੫॥

ਧਿਆਉ ਪੂਰਨ ਲਿਖਿਆ ਅਨਭੈ ਪ੍ਰਗਾਸ ਪਉੜੀਆ 32 ਬਤੀਸ ਕਾ ਪ੍ਰਾਨ ਸੰਗਲੀ ਸੰਪੂਰਣ ਹੋਈ ॥[12]

12 ਪ੍ਰੰਥ 765 ਵਿਚ ਇਹ ਆਖਰੀ ਅਧਿਆਇ ਹੈ।

 

36

## ਰਾਗੁ ਰਾਮਕਲੀ ਮਹਲਾ ੧

---

*ੴ ਸਤਿਗੁਰ ਪ੍ਰਸਾਦਿ*

### *ਸੁੰਨ ਮੰਡਲ ਪ੍ਰਗਾਸ*

ਸੁੰਨ ਮੰਡਲ ਤੇ ਕੀਆ ਪ੍ਰਗਾਸ, ਪਿੰਡ ਪ੍ਰਾਨ ਕਰਿ ਦੀਨੋ ਸਾਸੁ ॥੧॥ ਰਹਾਉ ॥
ਪਵਿਤ੍ਰ ਚਰਨ ਜਿਨੀ ਦਰਸਨੁ ਪੇਖੈ, ਅਪਰਾਧਿ ਜਾਹਿ ਸੇ ਕਿਤੈ ਨ ਲੇਖੈ।
ਕਰ ਪਵਿਤ੍ਰ ਜਿਨੀ ਧਰਮੁ ਕਮਾਈਅਹਿ, ਕਰਤਿ ਵਿਕਾਰ ਸੇ ਅਗਨਿ ਜਲਾਈਅਹਿ।
ਸੀਸ ਪਵਿਤ੍ਰ ਜੋ ਸਾਧ ਨਿਵਾਵਹਿ, ਰਸਨਾ ਪਵਿਤ੍ਰ ਜਿਤ ਹਰਿ ਗੁਨ ਗਾਵਹਿ।
ਹੋਇ ਪਵਿਤ੍ਰ ਜਾਂ ਸਭੁ ਕਿਛ ਵਸਿ ਕਰਿਆ, ਕਹੁ ਨਾਨਕ ਸੋਈ ਜਨ ਤਰਿਆ ॥੧॥
ਦ੍ਰਿਸਟਿ ਬਿਰੋਲੀ ਧਰਤੀ ਕਾਮੁ, ਇੰਦ੍ਰੀ ਮਹਿ ਜਾਂ ਕਾ ਬਿਸ੍ਰਾਮੁ।
ਇੰਦ੍ਰੀ ਕਾ ਸੁਆਦੁ ਕਾਇਆ ਕਉ ਗਾਲੇ, ਬੰਧਨ ਪਾਇ ਨਰਕ ਮਹਿ ਘਾਲੈ।
ਨਰਕ ਬਾਂਛੈ ਸੋ ਇੰਦ੍ਰੀ ਰਸੈ, ਇੰਦ੍ਰੀ ਕੀ ਪ੍ਰੀਤਿ ਨਰਕ ਮਹਿ ਬਸੈ।
ਇੰਦ੍ਰੀ ਜੀਤੈ ਸੋ ਬ੍ਰਹਮ ਕਹਾਵੈ, ਤਉ ਨਾਨਕ ਬ੍ਰਹਮ ਬ੍ਰਹਮ ਕਉ ਪਾਵੈ ॥੨॥
ਭ੍ਰਾਂਤ ਗਨੈ ਸੋ ਅਨਾਦਿ[1] ਨ ਖਾਵੈ, ਭ੍ਰਾਂਤਿ ਗਨੈ ਜਲ ਨਿਕਟਿ ਨਾ ਆਵੈ।
ਭ੍ਰਾਂਤ ਗਨੈ ਸੋ ਲਏ ਨ ਵਾਉ, ਭ੍ਰਾਤ ਗਨੈ ਦੂਹਿ ਪੀਵੈ ਨ ਮਾਉ।
ਭ੍ਰਾਂਤ ਗਨੈ ਨਹ ਬਨ ਫਲ ਖਾਇ। ਭ੍ਰਾਂਤਿ ਗਨੈ ਨਹੀਂ ਤੀਰਥ ਨਾਇ।
ਭ੍ਰਾਤ ਗਨੈ ਕਾਹੂ ਨਿਕਟਿ ਨ ਆਵੈ, ਤਉ ਨਾਨਕ ਸੋਦਰ ਜਾਇ ਸਮਾਵੈ ॥੩॥
ਭ੍ਰਾਂਤਿ ਨ ਗਨੈ ਅਨਾਦਿ ਕਉ ਖਾਇ,[2] ਭ੍ਰਾਤਿ ਨ ਗਨੈ ਜਲੁ ਪੀਵੈ ਅਘਾਇ।
ਭ੍ਰਾਂਤਿ ਨ ਗਨੈ ਬਹੁ ਲੇਤਾ ਵਾਉ, ਭ੍ਰਾਂਤ ਨ ਗਨੈ ਬਨ ਫਲ ਚੁਨਿ ਖਾਇ।
ਭ੍ਰਾਂਤਿ ਨ ਕਰੈ ਤੀਰਥ ਜਾਇ ਨਾਇ, ਗਨੈ ਭ੍ਰਾਤਿ ਨਹੀਂ ਕਰੈ ਬੀਚਾਰ।
ਨਾਨਕ ਸੋ ਕੈਸੇ ਪਾਰੁ ॥੪॥
ਭ੍ਰਾਂਤਿ ਭੀ ਤਿਆਗੈ। ਉਸਰਾਈ, ਭ੍ਰਾਤਿ ਕੀਐ ਮਿਲਿਆ ਨਹਾ[3] ਜਾਈ।

---

1. ਪਾ ਅਨਾਜਿ (ਵੇਖੋ ਅਧਿ 5 ਬੰਦ 83)
2. ਇਹ ਅੱਧੀ ਤੁਕ ਵੀ ਅਧਿ 5 ਦੇ 84 ਵੇਂ ਬਦ ਵਿਚ ਆ ਚੁੱਕੀ ਹੈ
3. ਪਾ ਭ੍ਰਾਂਤਿ ਗਨੈ ਨਹ ਮਿਲੀਐ ਭਾਈ (ਅਧਿ 5 ਬੰਦ 84)

ਤੂਟੈ ਭ੍ਰਾਂਤਿ ਤਨੁ ਮੈਲਾ ਨਾ ਹੋਇ[4], ਤੂਟੇ ਭ੍ਰਾਂਤਿ ਦਰਿ ਠਾਕ ਨਾ ਕੋਇ।
ਸਮਦਰਸੀ ਹੋਇ ਜਾ ਪ੍ਰਭ ਕਉ ਪਾਵੈ, ਜਾ ਕੈ ਕਰਮੁ ਭੇਦ ਨਹੀਂ ਆਵੈ।
ਭਰਮ ਭੀਤਿ ਢਾਹਿ ਇਸੁ ਮਨੁ ਕਉ ਢੋਵੈ, ਤਉ ਨਾਨਕ ਦਰਿ ਕੀ ਲਾਇਕ ਹੋਵੈ ॥੫॥
ਉਹ ਕੈਸੀ ਧੀਰੀ ਜਿਤ ਪ੍ਰਭ ਕਉ ਪੇਖਉ, ਆਖਿ ਪਸਾਰੀ ਪ੍ਰਭੁ ਨਾ ਦੇਖਉ।
ਓਇ ਆਖੀ ਅਵਰ ਜਿਨੀ ਪ੍ਰਭ ਦੀਸੈ, ਬਿਨੁ ਉਨ ਅਖੀ ਮਿਲਨ ਨ ਹੀਸੈ।
ਓਇ ਆਖੀ ਜਿਸੁ ਆਪਿ ਦਿਖਾਵੈ, ਬ੍ਰਹਮ ਦਿਸਟਿ ਤਾ ਕਉ ਹੋਇ ਆਵੈ।
ਧੰਨੁ ਸਿ ਆਖੀ ਜਿਤੁ ਹਰਿ ਪ੍ਰਭ ਡੀਠਾ, ਤਉ ਨਾਨਕ ਹਉਮੈ ਬਿਨਸੀ ਢੀਠਾ ॥੬॥
[5]ਓਹੁ ਮਨੁ ਕੈਸਾ ਜਿਤੁ ਪ੍ਰਭ ਕਉ ਪਾਵੈ, ਏਹੁ ਮਰੈ ਉਤੁ ਜਾਇ ਸਮਾਵੈ।
ਓੁਤੁ ਸਮਾਇ ਤਾ ਪ੍ਰਭ ਕਉ ਮਿਲੈ, ਉਤੁ ਮਨ ਮਿਲਤਾ ਸਭ ਦੁਭਿਦਾ ਜਲੈ।
ਦੁਭਿਦਾ ਜਲੈ ਤਾ ਉਹ ਮਨੁ ਆਵੈ, ਏਕ ਹੀ ਰਾਤਾ ਕਤਹੂ ਨਾ ਧਾਵੈ।
ਇਸ ਮਨ ਤੇ ਸਭ ਭਰਮੁ ਚੁਕਾਵੈ, ਤਉ ਨਾਨਕ ਉਤ ਮਨਿ ਜਾਇ ਸਮਾਵੈ ॥੭॥
ਕੈਸੇ[6] ਚਰਨ ਜਿਤੁ ਪ੍ਰਭ ਦਰਿ ਜਾਵਉ, ਉਹ ਕਵਨੁ ਸਬਦ ਜਿਤ ਕਤਹੂ ਨ ਧਾਵਓ।
ਸਾਚੁ ਸਬਦੁ ਜਿਤ ਕਤਹੂ ਨਾ ਧਾਈਐ, ਸਾਧ ਚਰਨ ਗਹਿ ਪ੍ਰਭ ਦਰਿ ਜਾਈਐ।
ਅਪਨੇ ਪਗ ਛਾਡਿ ਸਾਧ ਪਗ ਲਾਗੈ, ਸਬਦ ਪ੍ਰੀਤ ਮਨੁ ਸੋਇਆ ਜਾਗੈ।
ਗੁਰ ਕੇ ਸਬਦਿ ਜਬ ਇਹੁ ਮਨੁ ਮਾਨੇ, ਨਾਨਕ ਐਸੇ ਚਰਨ ਪਛਾਨੈ[7] ॥੮॥
ਪ੍ਰਾਨ ਪਿੰਡ ਕਾ ਏਹੀ ਵਿਚਾਰ, ਜੈਸੇ ਹੰਸ ਖਾਇ ਚੁਨ ਸਾਰੁ।
ਪਾਨੀ ਦੁਧ ਕਾ ਕਰੇ ਨਿਬੇਰਾ, ਇਨ ਬਿਧਿ ਨਾਮੁ ਜਪੈ ਜਨੁ ਤੇਰਾ।
ਜੈਸੇ ਨੀਕੀ ਖੰਡ ਰੇਤ ਮਹਿ ਰਲਾਈ, ਹੋਇ ਚੀਟੀ ਤੇਰੇ ਜਨ ਖਾਈ
ਮੀਨ ਮਾਰਗ ਜੈਸੇ ਜਲ ਪਾਇਐ, ਤਉ ਨਾਨਕ ਇਨ ਬਿਧਿ ਨਾਮੁ ਧਿਆਇਐ ॥੯॥
ਪੰਖੀ ਕਾ ਖੋਜ ਬਾਦਰ ਕੀ ਛਾਉ, ਬਾਲੂ ਕਾ ਗ੍ਰਿਹੁ ਜੈਸੇ ਆਈ ਵਾਉ।
ਜੈਸੇ ਵੇਸਵਾ ਕਾ ਪਤ ਅਤੀਤ ਕਾ ਗਾਉਂ, ਜੈਸੇ ਮਿਰਤਕ ਕਾ ਦੇਹੁ ਕਹਾ ਹੈ ਨਾਉਂ।
ਧੁਖਤ ਕੋਵਲੇ ਹਥਿ ਲੀਏ ਨ ਜਾਈ, ਭਇਆ ਸਆਹ ਤਪਤ ਕਹਾ ਸਮਾਈ।
ਇਹ ਬਿਧਿ ਜਾਨੈ ਨਾਮੁ ਸੋ ਪਾਵੈ, ਨਾਨਕ ਨਾਮਿ ਕਹੀਐ ਕਿਛੁ ਨਦਰਿ ਨ ਆਵੈ ॥੧੦॥
ਨ ਕਿਛੁ ਦੀਸੈ ਕਿਆ ਹੋਇ ਸੇਵਾ, ਕਰੈ ਭਗਤਿ ਮਨੁ ਆਨ ਨ ਡੇਵਾ।
ਓਹ ਅਸਥਾਨੁ ਜੋ ਕੋਊ ਬਤਾਵੈ, ਇਹ ਮਨੁ ਭ੍ਰਮਤਾ ਕਤਹੂੰ ਠਹਰਾਵੈ।
ਇਸ ਮਨ ਕਉ ਚੀਨੈ ਜੇ ਕੋਇ, ਇਸਹੀ ਤੇ ਵਸਤੁ ਪ੍ਰਾਪਤਿ ਹੋਇ।
ਚੀਨਿਆ ਆਪੁ ਜਬ ਤਤ ਦਿਖਾਇਆ, ਤਉ ਨਾਨਕ ਅੰਭੈ ਅੰਭੁ ਮਿਲਾਇਆ ॥੧੧॥
ਜੈਸੇ ਪਾਰਸੁ ਤਾਂਬੇ ਕਉ ਢੋਇਆ, ਪਾਰਸੁ ਮਿਲਤੇ ਓਹ ਕੰਚਨ ਹੋਇਆ।
ਕੰਚਨ ਹੋਇਆ ਤਬ ਚੜਿਆ ਮੋਲ, ਐਸੇ ਗੁਰ ਮਿਲਿ ਪ੍ਰਾਨੀ ਭਇਆ ਅਮੋਲ।
ਹੋਇਆ ਅਮੋਲ ਨਾਉਂ ਧਰਿਆ ਹੀਰਾ, ਤਬ ਮਨੁ ਗਹੇ ਚਰਨ ਗੁਰ ਪੀਰਾ .

---

4 ਪਾ: ਟੂਟੀ ਭ੍ਰਾਂਤਿ ਤਬ ਨਿਰਮਲ ਹੋਇ (ਉਹੀ)

5-6 ਇਹ ਦੋਵੇਂ ਬੰਦ (ਨੰ: 7-8) ਅਧਿ: 5 ਵਿਚ ਨੰ: 87 88 ਉਤੇ ਵੀ ਆ ਚੁੱਕੇ ਹਨ।

7 ਬੰਦ ਨੰ: 3-8 ਸ: ਸ: ਵਿਚ ਨਹੀਂ ਮਿਲਦੇ। ਉਸ ਵਿਚ ਅਧਿਆਇ ਦੇ ਬੰਦ ਕੇਵਲ 29 ਹਨ ਪਰ ਗੁ: ਨ: ਦੇ 1053 ਵਿਚ ਇਸ ਅਧਿਆਇ ਦੇ 35 ਬੰਦ ਦਰਜ ਹਨ।

ਹੀਰਾ ਹੋਇਆ ਕੰਚਨ ਪਰਿ ਖਰਿਆ, ਨਾਨਕ ਨਾਮੁ ਜਪਤ ਪਾਰਿ ਪਰਿਆ ॥੧੨॥
ਅਗਮ ਦਰਿਆਉ ਕਵਨ ਬਿਧਿ ਤਰੀਐ, ਵਿਣੁ ਵਖਰ ਕਿਵ ਪਾਰਿ ਉਤਰੀਐ।
ਲੇਹਿ ਜਗਾਤ ਮੁਹਿ ਮਾਰਿ ਮੁਹਾਣੇ, ਤਬ ਕਿਸ ਪਹਿ ਕਹੀਐ ਰਹਿਆ ਹੈਰਾਣੇ।
ਸਤਿਗੁਰ ਬਾਝਹੁ ਰਹੈ ਹੈਰਾਨੁ, ਮੂੰਡ-ਧੁਨੀ ਅੰਧਾ ਪਛਤਾਨੁ।
ਬਿਨੁ ਲੀਏ ਕਿਵ ਪਾਰਿ ਲੰਘਾਈਐ, ਨਾਨਕ ਗੁਰ ਬਿਨੁ ਪਾਰਿ ਨ ਪਾਈਐ ॥੧੩॥
ਬਿਨ ਗੁਰ ਡੂਬਹਿ ਗੋਤੇ ਖਾਹਿ, ਸਿਰ ਜਮ ਡੰਡ ਪਰੈ ਪਛੁਤਾਹਿ।
ਗਲਿ ਸੰਗਲ ਜਮੁ ਬੰਧਿ ਚਲਾਵੈ, ਬਿਨੁ ਗੁਰ ਪਕੜੇ ਕਵਨੁ ਛਡਾਵੈ।
ਕਵਨੁ ਛਡਾਵੈ ਬਿਨੁ ਗੁਰ ਪੂਰੈ, ਮਿਲਤਿ ਸਜਾਇ ਸਾਕਤ ਮਨਿ ਝੂਰੈ।
ਜਿਸੁ ਸਤਿਗੁਰ ਮਿਲੈ ਤਿਸ ਕਉ ਕਉਨ ਮਾਰੈ, ਨਾਨਕ ਸਬਦ ਜਹਾਜ ਚੜਿ ਗੁਰ ਤਾਰੈ ॥੧੪॥
ਜਹ ਗੁਰ ਕਾ ਸੇਵਕ ਤਹ ਜਮ ਕਿਉਂ ਜਾਇ, ਸੇਵਕ ਤੇ ਜਮੁ ਬਹੁਤੁ ਸੁਮਾਇ।
ਸਾਧ ਸੰਗਤਿ ਵਿਚਿ ਸਕੈ ਨ ਜਾਇ, ਤਾ ਕਉ ਸਤਿਗੁਰ ਬੰਧਿ ਦੇਇ ਸਜਾਇ।
ਗੁਰ ਦੇਇ ਸਜਾਇ ਜਮੁ ਕਢੈ ਹਦੀਸ, ਬਹੁੜਿ ਨ ਜਾਉ ਊਹਾਂ ਜਗਦੀਸ਼।
ਸਾਧ ਸੰਗਤਿ ਵਿਚ ਨਾਮੁ ਅਰਾਧੇ, ਨਾਨਕ ਨਾਮ ਜਪਤਿ ਜਮੁ ਬਾਧੇ ॥੧੫॥
ਚਿਤਗੁਪਤ ਜਮੁ ਦੂਰਿ ਬਿਡਾਰੇ, ਧਰਮ ਰਾਇ ਕੇ ਕਾਗਦ ਫਾਰੇ।
ਗੁਰ ਪ੍ਰਸਾਦਿ ਜਿਨਿ ਭਗਤਿ ਕਮਾਈ, ਤਿਸੁ ਸਿਰਿ ਬਾਕੀ ਰਜਮ ਨ ਰਾਈ।
ਹੋਆ ਬਬੇਕ ਬਾਕੀ ਸਭ ਤੋਰੀ, ਅਬ ਕਿਆ ਲਿਖਹੁ ਰਹਿਆ ਬੰਦੁ ਕੋਰੀ।
ਹੋਏ ਖਲਾਸ ਹਰਿ ਜਨ ਨਿਰਵੈਰਾ, ਨਾਨਕ ਤਿਨ ਗੁਰ ਕੇ ਪੂਜੇ ਪੈਰਾ ॥੧੬॥
ਜਿਸ ਗੁਰ ਜਾਤਾ ਤਿਸੁ ਨਾਹੀ ਦੂਖ, ਜਿਨਿ ਗੁਰ ਜਾਤਾ ਤਿਸ ਕਉ ਸਭ ਸੂਖ।
ਜਿਨਿ ਗੁਰ ਨਹੀਂ ਜਾਨਿਆ ਤਿਸ ਕਉ ਮਿਲੈ ਸਜਾਇ, ਜਿਨਿ ਗੁਰ ਨਹੀਂ ਜਾਨਿਆ ਤਿਸਕੀ ਥਾਂਇ ਨ ਪਾਇ।
ਗੁਰ ਬਿਨ ਬੂਡੇ ਕਿਵੇਂ ਨ ਤਰੈ, ਮਨਮੁਖ ਸਰਪਰ ਜਮ ਵਸਿ ਪਰੈ।
ਜੋ ਕਰੇ ਭਗਤਿ ਗੁਰ ਕੇ ਮਨਿ ਭਾਵੈ, ਨਾਨਕ ਤਿਨ ਜਮੁ ਨੇੜਿ ਨ ਆਵੈ ॥੧੭॥
ਉਲਟਿ ਕਵਲੁ ਆਤਮੇ ਪਤਿਆਵੈ, ਦਸਵੈਂ ਦੁਆਰ ਕਾ ਧਿਆਨੁ ਲਗਾਵੈ।
ਧਿਆਨੁ ਲਾਇ ਆਤਮੈ ਕਉ ਸੋਧੈ, ਗੁਰ ਕੈ ਸਬਦਿ ਮਨ ਕਉ ਪਰਬੋਧੈ।
ਮਨ ਪਰਬੋਧੈ ਹਰਿ ਕੈ ਨਾਇ, ਕਰੈ ਭਗਤਿ ਫਿਰਿ ਕਾਲੁ ਨ ਖਾਇ।
ਕਹਾ ਕਾਲ ਤਿਸੁ ਆਇ ਸੰਤਾਵੈ, ਨਾਨਕ ਆਤਮੇ ਨੇੜਿ ਨ ਆਵੇ ॥੧੮॥
ਅਤਿ ਅਤੀਤੁ ਹੋਇ ਮਹਾਂ ਬੈਰਾਗੀ, ਜਾਂ ਕੀ ਧੁਨਿ ਅਨਹਦ ਸਿਉ ਲਾਗੀ।
ਅਨਹਦਿ ਰਾਤਾ ਸੁੰਨ ਸਮਾਧਿ, ਤਿਨਿ ਬੈਰਾਗੀ ਕਾਟੀ ਉਪਾਧਿ।
ਨਿਵਲੀ ਕਰਮ ਕਰਿ ਤ੍ਰਿਕੁਟੀ ਰਾਤਾ, ਨਾਨਕ ਤਿਨ ਕੀ ਤੁਟੀ ਭ੍ਰਾਤਾ ॥੧੯॥
ਅਗਨਿ ਤਪ ਕਰਹਿ ਦੇਹੀ ਕਉ ਜਾਲਹਿ, ਅੰਤਰਿ ਮਹਿ ਬਸਤੁ ਘਰੁ ਨਾਹਿ ਸਮਾਲਹਿ।
ਤਿਸੁ ਹੋਇ ਪ੍ਰਾਪਤ ਜੋ ਸਚਿ ਸਮਾਵੈ, ਦੇਹੀ ਦੂਖ ਦੀਆ ਹਾਥਿ ਨ ਆਵੈ।
ਜੇ ਕੋਈ ਨਿਤ ਜਲਿ ਤਪੁ ਕਰੈ, ਸਭ ਜਾਇ ਅਬਿਰਥੇ ਜਬ ਹਉਮੈ ਕਰੈ।
ਹਉਮੈ ਤੋਰੇ ਭਰਮ ਚੁਕਾਵੈ, ਨਾਨਕ ਸੋ ਤਪੁ ਹਰਿ ਪ੍ਰਭ ਭਾਵੈ ॥੨੦॥
ਹੋਇ ਬੈਸਨੋ ਪਹਿਰ ਹਿਮਾਲਾ, ਕਰਹਿ ਭੇਖ ਲਾਇ ਟੀਕੇ ਲਾਲਾ।

ਬਿਨੁ ਬਸਿ ਕੀਨੇ ਬਿਸਨੁ ਨ ਹੋਈ, ਜਿਨਿ ਬਸਿ ਕੀਨਾ ਬੈਸਨ ਸੋਈ।
ਬੈਸਨੋ ਸੋਈ ਜੋ ਬੇ ਮਹਿ ਆਵੈ, ਹਰਿਕੈ ਅਰਥ ਜੋ ਆਪੁ ਬਿਚਾਵੈ।
ਕਰਿ ਬੰਧਵਾ ਹਰਿ ਆਗੈ ਰਾਖੈ, ਨਾਨਕ ਸੋਈ ਬੈਸਨੋ ਸਾਚੁ ਪਰਾਖੈ ॥੨੧॥
ਸੋਈ ਅਪਰਸੁ ਜੋ ਆਪ ਕੋ ਪਰਸੈ, ਇਸਹੀ ਮਹਿ ਬਸਤੁ ਦੇਖ ਕੈ ਸਰਸੈ।
ਆਪਿ ਪਾਸਿ ਕਿਛੁ ਅਵਰ ਨ ਦੇਖੈ, ਸਭ ਮਹਿ ਜਾਨੇ ਨ ਕਰੇ ਬਿਸੇਖੈ।
ਕਰੈ ਬਿਸੇਖਤਾ ਅਪਰਸੁ ਕਾਹੇ ਕਾ, ਮੂਲ ਗਵਾਵੈ ਸਭੁ ਲਾਹੇ ਕਾ।
ਲਾਹਾ ਮੂਲੁ ਜੋ ਸਭੁ ਗਵਾਵੈ, ਨਾਨਕ ਕੈਸੇ ਅਪਰਸੁ ਕਹਾਵੈ ॥੨੨॥
ਗ੍ਰਿਹ ਕਉ ਤਜਿ ਹੋਇ ਬੈਸਹਿ ਸਾਧ, ਤਿਨ ਜਮੁ ਤੇ ਆਪੁ ਛਡਾਇਆ ਬਾਧਿ।
ਗ੍ਰਿਹ ਮਹਿ ਉਲਝੈ ਚੀਤਿ ਨ ਆਵੈ, ਹੋਇ ਉਦਾਸੁ ਜੋ ਆਪੁ ਛਡਾਵੈ।
ਆਪੁ ਛਡਾਵੈ ਅਵਰਾ ਭੀ ਤਾਰੈ, ਹੋਇ ਸਾਧ ਸਗਲ ਕਿਉ ਨਿਸਤਾਰੈ।
ਮਮਤਾ ਕਾਮੁ ਕ੍ਰੋਧ ਸਭੁ ਬਾਧਾ, ਤਬ ਨਾਨਕ ਪ੍ਰਭ ਦਰਿ ਸੋਹਨਿ ਸਾਧਾ ॥੨੩॥
ਉਦਮ ਕਰੈ ਤਾਂ ਸੋਈ ਉਦਾਸੀ, ਚਾਰਿ ਕੂੰਟ ਫਿਰਿ ਕਾਟੈ ਜਮ ਫਾਸੀ।
ਕਰੈ ਉਦਮ[8] ਜਮ ਫਾਸੀ ਤੋਰੈ, ਸੋਈ ਉਦਾਸੁ ਮਨੁ ਹਰਿ ਸਿਉ ਜੋਰੈ।
ਹੋਇ ਉਦਾਸੁ ਮਨ ਹਰਿ ਸਿਉਂ ਲਾਏ, ਬਿਨੁ ਉਦਮ[9] ਇਸੁ ਗ੍ਰਿਹਿ ਮਹਿ ਪਾਏ।
ਭ੍ਰਮ ਕਾ ਤਾਲਾ ਜਿਸਹਿ ਖੁਲਾਨਾ, ਨਾਨਕ ਹੋਇ ਉਦਾਸੁ ਉਤੁ ਜਾਇ ਸਮਾਨਾ ॥੨੪॥
ਅਉਧੂਤ ਹੋਇ ਕੈ ਰਹੈ ਅਧੀਨੁ, ਅਧਿਕ ਦੇਖਿ ਹੋਵੈ ਮਸਕੀਨੁ।
ਜਿਨਿ ਕਿਛੁ ਪ੍ਰਭ ਕੀ ਬੂਝੀ ਆਧੀ, ਤਿਨ ਅਉਧੂਤ ਲੈ ਇੰਦ੍ਰੀ ਬਾਧੀ।
ਆਧੀ ਬੂਝੀ ਤਬ ਹੋਆ ਅਉਧੂਤ, ਨਵ ਦਰ ਠਾਕੇ ਧਰਿ ਦਸਵਾਂ ਸੂਤ।
ਜਿਨਿ ਅਪੁਨਾ ਸੂਤ ਪ੍ਰਭ ਸਿਉ ਬਨਾਇਆ, ਨਾਨਕ ਤਿਨ ਅਉਧੂਤ ਪ੍ਰਭੁ ਨਿਰਮਲ ਪਾਇਆ ॥੨੫॥

ਸੋਈ ਸੰਨਿਆਸੀ ਜਿਨਿ ਸੁਨਿਆਸੀ ਪਛਾਨੀ, ਡੋਲਨੀ ਦੇਇ ਨ ਦੇਹ ਇਆਨੀ।
ਮੁਹਰਾ ਖਾਇ ਕਾਮ ਕਉ ਜਾਲੈ, ਸਵੈ ਨ ਜਾਗੈ ਹਰਿ ਨਾਮੁ ਸਮਾਲੈ।
ਸਤ ਸੀਲ ਕੀ ਦ੍ਰਿੜਤਾ ਬੰਧੈ, ਤ੍ਰਿਕੁਟੀ ਸੰਗਮ ਕਉ ਸਰੁ ਸੰਧੈ।
ਨਵ ਬਾਰਹ ਕੀ ਜੋ ਮਿਤਿ ਦੇਇ, ਨਾਨਕ ਸੋ ਸੰਨਿਆਸੀ ਦਰਿ ਸੰਭਾਲੇਇ ॥੨੬॥
ਲੰਗੋਟ ਬੰਧੁ ਕਸਿ ਰਹੈ ਲੰਗੋਟ,ਤਿਸੁ ਕਬਹੂੰ ਨ ਲਾਗੈ ਜਮ ਕੀ ਚੋਟ।
ਕਸੈ ਲੰਗੋਟੀ ਮਨੂਆ ਹਾਰੈ, ਤਸਕਰ ਪੰਚਿ ਲੈ ਗਰਦਨਿ ਮਾਰੈ।
ਅਲਹੁ ਲਹੈ ਸਭ ਢੂੰਢਿ ਮਿਟਾਵੈ, ਆਪਿ ਛਾਡਿ ਤਨੁ ਖਾਕੁ ਰਲਾਵੈ।
ਖੁਦੀ ਖੇਮਾ ਸਿਰ ਊਪਰਿ ਮਾਨੈ, ਨਾਨਕ ਸੋ ਲੰਗੋਟ ਬੰਦੁ ਅਲਹ ਕਉ ਜਾਨੈ ॥੨੭॥
ਦਰਵੇਸ਼ ਸੋਈ ਜੋ ਦਰਦ ਪਛਾਨੈ, ਕੁਦਰਤਿ ਦੇਖਿ ਰਹਿਆ ਹੈਰਾਨੈ।
ਕੁਦਰਤਿ ਹੀ ਤੇ ਅਲਹੁ ਜਾਪੈ, ਜਾ ਕਾ ਵਰਨੁ ਚਿਹਨੁ ਕਿਛੁ ਨਾਹਿ ਸਿਞਾਪੈ।
ਅਲਹੁ ਆਲਮ ਬੀਚਿ ਸਮਾਇਆ, ਬੋਲਤ ਦੀਸੈ ਪਰ ਵਰਨੁ ਛਪਾਇਆ।
ਦਰਦ ਬੰਦੁ ਹੋਇ ਦੁਆਰੈ ਡੀਠਾ, ਨਾਨਕ ਸੋ ਦਰਵੇਸ ਦਰਿ ਲਾਗੈ ਮੀਠਾ ॥੨੮॥

8 ਪਾ: ਉਦਾਸ (ਗ. ਨ. ਦ. 1053)
9 ਪਾ: ਉਦਿਆਨ (ਉਹੀ)।

ਸੋਈ ਨਾਂਗਾ ਜੋ ਨਗਨ ਹੋਇ ਰਹੈ, ਸੀਤ ਘਾਮ ਸਭੁ ਇਤੁ ਤਨ ਸਹੈ .
ਬਹਤਰਿ ਘਰ ਮਹਿ ਦੇਵੈ ਬੰਧਾ, ਦਿਸਟਿ ਮਿਟਾਇ ਰਹੈ ਹੋਇ ਅੰਧਾ।
ਬ੍ਰਹਮ ਦਰੀਆਇ ਨਾਵੈ ਜੋ ਨਾਗਾ, ਤਾ ਕਉ ਤਾਤਾ ਤਾਮਸ ਕਬਹੂੰ ਨ ਲਾਗਾ।
ਪ੍ਰਭੁ ਮਿਲਨੇ ਕਾ ਜਿਸੁ ਮਨਿ ਚਾਉ, ਨਾਨਕ ਤਿਨ ਨਾਗੈ ਪਹਿਰਿਆ ਸਿਰਪਾਉ ॥੨੯॥
ਤਮ ਗਣ ਸਤਗੁਨ ਰਜਗੁਣ ਸਮਾਇਆ, ਇਨ ਤੀਨ ਗੁਣਾਂ ਸਭ ਜਗੁ ਭਰਮਾਇਆ।
ਚਉਥੇ ਗੁਣ ਕੀ ਕੋਈ ਮਿਤਿ ਨਹੀ ਜਾਣੈ, ਸੋ ਜਾਨੈ ਜਾਇ ਮਿਲੈ ਨਿਰਬਾਨੈ।
ਨਿਰਬਾਨੈ ਨਿਰਬਾਨੁ ਸਮਾਇਆ, ਜੈਸੇ ਸਲਲੈ ਸਲਲ ਮਿਲਾਇਆ।
ਸਲਲ ਮਿਲਿਆ ਜਾਇ ਸਲਲੈ ਸੰਗਿ, ਨਾਨਕ ਭਗਤੁ ਮਿਲਾਇਆ ਸੰਗਿ ॥੩੦॥
ਇਸਕਾ ਕਵਨੁ ਗੁਰੂ ਕਵਨੁ ਚੇਲਾ ਕਹੀਐ, ਕਵਨੁ ਵਸਤੁ ਲੇ ਅਨਹਦੁ ਰਹੀਐ।
ਕਥਿ ਕਥਿ ਖਾਹਿ ਅਤੀਤੁ ਕਹਾਵਹਿ, ਕਿਤੁ ਸਬਦਿ ਅਮਰਾਪੁਰ ਜਾਵਹਿ।
ਸਬਦੁ ਗੁਰੂ ਸੁਰਤਿ ਚੇਲਾ ਕਹਾਵੈ, ਮਨ ਪਵਣੈ ਕੋ ਇਕਤੁ ਮਿਲਾਵੈ।
ਤਤੁ ਵਸਤੁ ਲੇ ਰਹੈ ਨਿਰਾਲਾ, ਨਾਨਕ ਜੁਗ ਜੁਗ ਗੁਰ ਗੋਪਾਲਾ ॥੩੧॥
ਕਵਨ ਸਬਦੁ ਜਿਤੁ ਲਾਗੈ ਬੰਧੁ, ਕਵਨੁ ਜੋਗੁ ਜਿਤੁ ਪੜੈ ਨ ਕੰਧੁ।
ਕਿਤ ਪਰਚੈ ਛੂਟੈ ਸਸਿ ਸਰ, ਕਵਨ ਭਗਤਿ ਪ੍ਰਭ ਮਿਲੈ ਹਜੂਰ।
ਸਚੁ ਸਬਦੁ ਜਿਤੁ ਲਾਗਾ ਬੰਧ, ਧਿਆਨੁ ਜੋਗੁ ਜਿਤੁ ਪੜੇ ਨ ਕੰਧੁ।
ਤ੍ਰਿਕੁਟੀ ਸੰਗਮਿ ਪ੍ਰਭ ਸਿਉਂ ਮਨ ਜੋੜੈ, ਨਾਨਕ ਸਰ ਸਸੀਅਰ ਕਉ ਫੋੜੈ ॥੩੨॥
ਡਾਵਰ ਕੀ ਨਿਆਈ ਤਾਰ ਪਲਮੇ ਜਨੁ ਕੋਇ, ਸੋ ਪਲਮੈ ਮਰਜੀਵੜਾ ਹੋਇ।
ਪਲਮਿ ਤਾਰ ਜਾਇ ਮਹਲਿ ਪਹੂਚੈ, ਖੇਮ ਕੁਸਲ ਜਨ ਕਉ ਪ੍ਰਭੁ ਪੂਛੈ।
ਕਿਨ ਬਿਧਿ ਆਇ ਮਿਲੇ ਤਮ ਪੂਤਾ, ਇਤ ਪੈਂਡੇ ਮਹਾ ਬਿਖਮ ਅਤਿ ਦੂਤਾ।
ਦੂਤ ਦੁਸਟ ਘਰ ਭੀਤਰਿ ਮਾਰੇ, ਕਹੁ ਨਾਨਕ ਪ੍ਰਭ ਕੈ ਪੰਥ ਪਧਾਰੈ ॥੩੩॥
ਅਪਨਾ ਸੇਵਕੁ ਅੰਕਿ ਮਿਲਾਇਆ, ਪੂਛੇ ਕੁਸਲ ਨਿਕਟਿ ਬੈਠਾਇਆ।
ਪ੍ਰੇਮ ਭਗਤਿ ਦੀਨੀ ਸਿਰਪਾਉ, ਸੁ ਪ੍ਰਸੰਨ ਹੋਆ ਅਬਿਨਾਸੀ ਰਾਉ।
ਜਨੁ ਹੋਇਆ ਅਧੀਨੁ ਕਰੈ ਅਰਦਾਸ, ਜਨ ਕਉ ਰਖਹੁ ਚਰਨਾ ਪਾਸਿ।
ਪ੍ਰੇਮ ਭਗਤਿ ਜਾਇ ਕਲਿ ਮਹਿ ਜਪਨੀ, ਨਾਨਕ ਉਧਾਰ ਲੇਹੁ ਕੁਲ ਅਪਨੀ ॥੩੪॥
ਇਹੁ ਕਲੁ ਬੂਝਤ ਤੁਮ ਜਾਇ ਉਧਾਰਹੁ, ਨਾਮੁ ਦਾਨੁ ਇਸਨਾਨ ਉਚਾਰਹੁ।
ਵਾਹ ਵਾਹ ਕਾ ਮੰਤ ਕਮਾਈਐ, ਹੋਇ ਨਿਰਮਲ ਜਲਿ ਦਰਿ ਆਈਐ।
ਭਗਤਿ ਕਰੈ ਸੋ ਉਜਲ ਹੋਵੈ, ਜਨਮ ਕੀ ਸਭ ਮਲੁ ਖੋਵੈ।
ਸਾਧ ਸੰਤਿ ਕੀ ਜੋ ਮਿਤਿ ਪਾਵੈ, ਨਾਨਕ ਸੋ ਦਰਿ ਜਾਇ ਸਮਾਵੈ ॥੩੫॥

## 37

# ਰਾਗ ਰਾਮਕਲੀ ਸਲੋਕ ਮਹਲਾ ੧

---

### *ਸਿਫਤ ਪਰਮੇਸਰ ਕੀ-ਬਿਹੰਗਮ ਬਚਨ*

ਸੁਰਿ ਨਰ ਮੁਨਿ ਜਨ ਖੋਜਤੇ ਤਾ ਕਾ ਅੰਤੁ ਨ ਪਾਰਾਵਾਰੁ।
ਨਾਨਕ ਗੁਰਮੁਖਿ ਪਾਇਆ ਸੋ ਸਾਹਿਬੁ ਅਗਮ ਅਪਾਰ ॥੧॥

*ਪਉੜੀ :* ਵਡਾ ਸਾਹਿਬ ਅਗਮ ਅਗੋਚਰੁ, ਪਾਰ ਬ੍ਰਹਮ ਪਰਨੁ ਪਰਮੇਸਰੁ।
ਸਚੁ ਨਾਮ ਜਾਂਕਾ ਹੈ ਸਹੀ, ਤਾਂ ਕੀ ਗਤਿ ਮਿਤਿ ਜਾਤ ਨ ਕਹੀ।
ਗਤਿ ਕਰਤੇ ਕੀ ਕੀਤਾ ਕਿਆ ਜਾਣੈ, ਜਿਸ ਨਦਰ ਕਰੈ ਸੋ ਨਾਮੁ ਵਖਾਣੈ।
ਸਚੁ ਆਪਸ ਕਉ ਆਪੇ ਸਾਲਾਹੈ, ਤਮਾਇ ਨਹੀਂ ਤਿਸੁ ਬੇਪਰਵਾਹੈ।
ਸੋ ਸਚਾ ਸਾਹਿਬ ਦਾਨਾ ਬੀਨਾ, ਨਾਨਕ ਦਾਸੁ ਬਲੇ ਬਲਿ ਕੀਨਾ ॥੧॥
ਸਚੁ ਸਭਨਾ ਕਾ ਖਸਮ ਪਿਆਰਾ, ਪਾਰਬ੍ਰਹਮੁ ਸਚੁ ਸਿਰਜਣਹਾਰਾ।
ਸਚੁ ਕਰੇ ਕਰਾਏ ਸੋਈ ਵਰਤੇ, ਸਚੁ ਸਾਹਿਬ ਕਿਸੈ ਨ ਪਰਤੈ।
ਸਚੁ ਦਾਨਾ ਬੀਨਾ ਸਭ ਬਿਧਿ ਜਾਣੈ, ਸਚੁ ਆਪਣੀ ਕੀਮਤਿ ਆਪੇ ਜਾਣੈ।
ਸਚੁ ਵੇਖੈ ਵਿਗਸੈ ਬੂਝੈ ਸੋਈ, ਸਚੁ ਓਤਿ ਪੋਤਿ ਰਵਿਆ ਸਭ ਲੋਈ।
ਸਚੁ ਸਭ ਘਟ ਭੋਗੈ ਭੋਗਣਹਾਰਾ, ਸਚੁ ਨਾਨਕੁ ਕਰਤੈ[1] ਤਾਕੁ ਨਿਰਾਰਾ ॥੨॥
ਸਚੁ ਹੈ ਭੀ ਹੋਸੀ ਜਾਇ ਨਾ ਜਾਸੀ, ਸਚੁ ਆਦਿ ਜੁਗਾਦਿ ਸਦਾ ਅਬਿਨਾਸੀ।
ਨਾ ਤਿਸੁ ਬਾਪੁ ਨਹੀਂ ਤਿਸੁ ਮਾਇਆ, ਅਜਰਾਵਰੁ ਹੈ ਜਿਨਿ ਆਪਿ ਉਪਾਇਆ।
ਨਾ ਤਿਸੁ ਭੂਖ ਨਾਹੀ ਤਿਸ ਪਿਆਸਾ, ਉਸਨ ਸੀਤ ਤਿਸੁ ਨਹੀਂ ਲਗਾਸਾ।
ਨਾ ਤਿਸੁ ਦੂਖ ਨ ਹਰਖੁ ਨ ਸੋਗਾ, ਨ ਓਹੁ ਨਾਰਿ ਪੁਰਖ ਨ ਲੋਗਾ।
ਹਾ ਉਹ ਬਾਲਕੁ ਬਿਰਧ ਨ ਰੂਪ ਨ ਰੇਖਿਆ, ਗੁਰਮੁਖਿ ਨਾਨਕ ਘਟਿ ਘਟਿ ਪੇਖਿਆ ॥੩॥
ਸਚੁ ਕਾਦਰੁ ਕਰਤਾ ਕਰਣੁ ਕਰੀਮਾ, ਸਚੁ ਕੁਦਰਤਿ ਕਰਣੈਹਾਰ ਰਹੀਮਾ।
ਸਚੁ ਸਰਬ ਜੀਆ ਪ੍ਰਤਿਪਾਲੈ ਸੋਈ, ਸਚੁ ਜੋ ਕਿਛੁ ਕਰੇ ਸੋਈ ਫੁਨਿ ਹੋਈ।
ਸਚੁ ਬੇਸਰੀਕ ਬੇਅੰਤ ਅਪਾਰਾ, ਸਚੁ ਆਪ ਨਿਰਾਲਮ ਏਕੰਕਾਰਾ।
ਬੇਸੁਮਾਰ ਸਚੁ ਗਹਿਰ ਗੰਭੀਰਾ, ਕੋਇ ਨਾ ਜਾਣੈ ਕੇਵਡ ਚੀਰਾ।
ਜੇਵਡ ਆਪ ਜਾਣੈ ਸਚੁ ਸੋਈ, ਨਾਨਕ ਅਵਰੁ ਨ ਜਾਨੈ ਕੋਈ ॥੪॥

---

1 ਪਾ ਵਰਤੈ (ਗ. ਨ ਦ. 1002)।

ਵਾਹੁ ਵਾਹੁ ਸਚੁ ਸਾਹਿਬ ਮੇਰਾ ਪੂਰਾ, ਜਿਸੁ ਬਖਸਿ ਲਏ ਸੋਈ ਜਨ ਸੂਰਾ।
ਉਹ ਮਾਨੇ ਹੁਕਮ ਸਭੈ ਗੁਣ ਗਿਆਨਾ, ਉਹ ਸਚੀ ਦਰਗਹਿ ਜਨ ਪਰਵਾਨਾ।
ਗੁਰਮੁਖਿ[2] ਅੰਮ੍ਰਿਤ ਬਾਣੀ ਬੋਲੈ, ਅਸਥਿਰ ਮਨੂਆ ਕਬਹੂੰ ਨ ਡੋਲੈ।
ਧਾਵਤ ਪੰਚ ਰਹੇ ਘਰ ਜਾਨਿਆ, ਗੁਰ ਕਿਰਪਾ ਤੇ ਸਬਦੁ ਪਛਾਨਿਆ।
ਉਸ ਸਤਿਗੁਰ ਅਪਨੇ ਕਉ ਬਲਿਹਾਰੀ, ਇਤ ਉਤ ਨਾਨਕ ਪੈਜ ਸਵਾਰੀ ॥੫॥
ਵਾਹੁ ਵਾਹੁ ਸਚੁ ਸਾਹਿਬ ਮੇਰਾ ਸੋਈ, ਜਾਂ ਕਾ ਹੁਕਮ ਵਰਤੈ ਸਭ ਲੋਈ।
ਤਾਕੀ ਕੀਮਤਿ ਕਹਣੁ ਨ ਜਾਈ, ਜਾਂ ਕੀ ਅਚਰਜ ਵਡੀ ਵਡਿਆਈ।
ਸਚੁ ਆਪੇ ਸਾਜਿ ਤਨਿ ਭਸਮ ਕਰੇਵੈ, ਸਚੁ ਆਪੇ ਜੀਅ ਲਏ ਫਿਰ ਦੇਵੈ।
ਸਚ ਅੰਤਰਿ ਬਾਹਰਿ ਅੰਕਿ ਸਮਾਇਆ, ਕਿਆ ਕੋ ਤਿਸ ਤੈ ਲੁਕ ਛਪਾਇਆ।
ਸਚ ਆਪੇ ਨੇੜੇ ਆਪੇ ਦੂਰਿ, ਸਚੁ ਵੇਖੈ ਨਾਨਕ ਸਦਾ ਹਜੂਰਿ ॥੬॥
ਵਾਹੁ ਵਾਹੁ ਸਤਿਗੁਰ ਬ੍ਰਹਮਗਿਆਨੀ, ਜਿਨ ਪ੍ਰਭ ਕੀ ਆਗਿਆ ਸਤਿ ਕਰਿ ਮਾਨੀ।
ਸੋ ਸਤਿਗੁਰ ਸਭਨਾ ਕਾ ਪਿਆਰਾ, ਜਾਂ ਕੇ ਮਨ ਸਚ ਨਾਮੁ ਆਧਾਰਾ।
ਵਾਹੁ ਵਾਹੁ ਸਤਿਗੁਰ ਸਮਦਰਸੀ, ਜਾ ਕੀ ਦ੍ਰਿਸਟਿ ਹਰਿ ਅੰਮ੍ਰਿਤ ਵਰਸੀ।
ਵਾਹੁ ਵਾਹੁ ਸਤਿਗੁਰ ਪਰਉਪਕਾਰੀ, ਜਾਂ ਕੇ ਦਰਸ ਸ੍ਰਿਸਟਿ ਉਧਾਰੀ।
ਵਾਹੁ ਜਾਹੁ ਸਤਿਗੁਰ ਪੁਰਖ ਬਿਧਾਤਾ, ਸੋ ਨਾਨਕ ਸਭ ਜੀਆਂ ਕਾ ਦਾਤਾ ॥੭॥
ਵਾਹੁ ਵਾਹੁ ਸਤਿਗੁਰ ਕਰੇ ਕਰਾਏ, ਤਿਸਦਾ ਹੁਕਮ ਨ ਮੇਟਿਆ ਜਾਏ।
ਗੁਰ ਸਿਖਾਂ ਕਉ ਹਉ ਸਦਾ ਸਦ ਵਾਰਿਆ, ਜਿਨਾ ਸਤਿਗੁਰ ਮੇਰਾ ਕਦੇ ਨ ਵਿਸਾਰਿਆ।
ਗੁਰ ਸਿਖਾ ਕੀ ਮੈਂ ਓਟ ਪ੍ਰਾਤੀ, ਜੋ ਗੁਰ ਕੀ ਭਗਤਿ ਕਰੈ ਦਿਨ ਰਾਤੀ।
ਗੁਰ ਸਿਖਾਂ ਕੇ ਪਗ ਧੋਇ ਧੋਇ ਪੀਵਾਂ, ਸਿਖ ਗੁਰ ਕੇ ਨਾਨਕ ਦੇਖਿ ਦੇਖਿ ਜੀਵਾਂ ॥੮॥
ਤੁਮ ਸਾਹੁ ਹਮ ਵਣਜਾਰੇ ਤੇਰੇ, ਰਾਸਿ ਗੁਣ ਦੇਹੁ ਸੁਆਮੀ ਮੇਰੇ।
ਅਵਗੁਣ ਤਿਆਗਿ ਜਪਉ ਦਿਨ ਰਾਤੀ, ਸੰਤ ਜਨਾ ਕੀ ਓਟ ਪਰਾਤੀ।
ਕਰਿ ਕਿਰਪਾ ਸਾਧੁ ਜਨ ਭੇਟੇ, ਜਮ ਜੰਦਾਰ ਨ ਮਾਰੇ ਫੇਟੇ।
ਆਪ ਛੋਡਿ ਪਰਿਓ ਸਰਨਾਈ, ਮਨੁ ਚਿੰਦਿਆ ਅਪਨਾ ਵਰ ਪਾਈ।
ਸਰਬ ਦੂਖ ਭੈ ਸਭ ਮਿਟ ਜਾਹੀ, ਜਾਂ ਪ੍ਰਭੁ ਅਪਨਾ ਨਾਨਕ ਸਾਲਾਹੀ ॥੯॥
ਉਨ ਜਨ ਕੇ ਹਉ ਸਦਾ ਬਲਿਹਾਰੀ, ਜਿਨ ਜਪਿਆ ਗੁਰ ਬਚਨ ਮੁਰਾਰੀ।
ਤਿਨ ਜਨ ਕੀ ਸੋਭਾ ਕਿਆ ਕਰਿ ਵਰਨਾ, ਜੋ ਹਾਰਿ ਪਰੇ ਪ੍ਰਭ ਕੀ ਜਨ ਸਰਨਾ।
ਤਿਨ ਜਨ ਮਹਮਾ ਕਵਨ ਬਖਾਣੈ, ਜੋ ਚਾਲੈ ਸਤਿਗੁਰ ਕੇ ਭਾਣੈ।
ਤਿਨ ਜਨ ਕਉ ਕਿਆ ਕਰਿ ਸਾਲਾਹੀ, ਜਿਨ ਅਪਨਾ ਪ੍ਰਭ ਕਦੇ ਬਿਸਰੈ ਨਾਹੀ।
ਜਿਨ ਹਰ ਕਾ ਭਾਣਾ ਲਾਗਾ ਮੀਠਾ[3], ਪਾਰਬ੍ਰਹਮ ਨਾਨਕ ਤਿਨ ਡੀਠਾ ॥੧੦॥
ਮਿਟ ਗਏ ਭੈ ਸਗਲੇ ਦੁਖ ਭਾਗੇ, ਜਾਂ ਸਤਿਗੁਰ ਪੂਰੇ ਕੇ ਲੜ ਲਾਗੇ।
ਕਲ ਕਲੇਸ ਮਿਟੇ ਸਭ ਤਨ ਤੇ, ਜਾਂ ਗੁਣ ਗਾਏ ਹਰਿ ਪੂਰੇ ਗੁਰ ਕੇ।
ਨਿਰਭਉ ਕੇ ਘਰਿ ਪਾਇਆ ਵਾਸਾ, ਜਾ ਗੁਰ ਪੂਰੇ ਕੀਆ ਪ੍ਰਗਾਸਾ।

2. ਪਾ: ਮੁਖ (ਉਹੀ)।
3 ਪਾ: ਹੁਕਮ ਲਗ ਜੋ ਸ ਪ੍ਰਭ ਕਾ ਮੀਠਾ (ਮੋ ਬ. 233 ਈ.)।

ਜਮ ਜੰਦਾਰ ਲਾਗਾ ਉਠਿ ਚਰਣੀ, ਜਾਂ ਆਇਆ ਗੁਰ ਪਰੇ ਕੀ ਸਰਨੀ।
ਸਰਬ ਸੁਖ ਮੈ ਤੁਮ ਤੇ ਪਾਇਆ, ਪੇਖਿ ਨਾਨਕ ਸਤਿਗੁਰ ਦਰਸਾਇਆ ॥੧੧॥
ਹਉ ਕੀਤਾ ਤੂ ਸਾਹਿਬ ਮੇਰਾ, ਜੋ ਤੂ ਦੇਹਿ ਕਰੀ ਜਸੁ ਤੇਰਾ।
ਤੁਧ ਆਗੈ ਤੁਧੈ ਸਾਲਾਹੀ, ਤੂ ਕਰਣ ਕਾਰਣ ਹਉ ਕਿਛੁ ਨਾਹੀਂ।
ਹਉਂ ਮੂਰਖ ਮੁਗਧ ਅਜਾਨ ਅਗਿਆਨੀ, ਮੈਂ ਸਾਰ ਤੇਰੀ ਕਬਹੂੰ ਨਹੀਂ ਜਾਨੀ।
ਸੁਰਤਿ ਮਤਿ ਵਡਿਆਈ ਤੇਰੀ, ਹਉਮੈ ਢੀਠ ਬੁਰੀ ਮਤਿ ਮੇਰੀ।
ਸਾਸਿ ਸਾਸਿ ਹਮ ਭੂਲਨਿਹਾਰੇ, ਤੂ ਬਖਸੰਦ ਨਾਨਕ ਬਿਅੰਤ ਭਾਰੇ ॥੧੨॥
ਹਰਿ ਗੁਣ ਬੇਅੰਤ ਕਿਤ ਮੁਖ ਸਾਲਾਹੀ, ਤਹਾਂ ਰਾਖ ਲੀਆ ਜਹਾਂ ਕੋਈ ਨਾਹੀ।
ਸਤਿਗੁਰ ਕੇ ਭੈ ਵਿਚ ਪ੍ਰਤਿਪਾਲਿਆ, ਸਾਸਿ ਸਾਸਿ ਹਰਿ ਨਾਮ ਸਮਾਲਿਆ।
ਜਮ ਕੰਕਰ ਜੋਹਿ ਨਾ ਸਾਕੈ ਭਾਈ, ਜਾਂ ਆਪ ਭਏ ਕਿਰਪਾਲੁ ਸਹਾਈ।
ਦੂਖ ਸੰਸਾਰੁ ਭਉਜਲ ਅਤਿ ਭਾਰਾ, ਪਾਰ ਪਰਿਆ ਗੁਰ ਸਬਦੁ ਬੀਚਾਰਾ।
ਜਿਸ ਨਉ ਨਦਰਿ ਹੋਵੈ ਪ੍ਰਭ ਤੇਰੀ, ਜੋ ਹਉਮੈ ਨਾਨਕ ਛੋਡੈ ਮੇਰੀ ॥੧੩॥
ਕਲ-ਜੁਗ ਨਾਮੁ ਪ੍ਰਧਾਨੁ ਪਦਾਰਥੁ, ਜੋ ਜੋ ਜਪੈ ਸੋਈ ਕਿਰਤਾਰਥ।
ਹਰ ਜਸੁ ਕੀਰਤਨ ਕਰੇ ਨਿਤ ਪ੍ਰਭ ਕਾ, ਹਉਮੈ ਰੋਗ ਗਵਾਵੈ ਮਨ ਕਾ।
ਤਿਸੈ ਪ੍ਰਾਪਤ ਏਹੁ ਨਿਧਾਨ, ਗੁਰ ਪੂਰਾ ਜਿਸ ਦੇਵੈ ਦਾਨੁ।
ਹਰਿ ਦਰਗਾਹਿ ਉਹੁ ਸੋਭਾਵੰਤ, ਗੁਰ ਪ੍ਰਸਾਦਿ ਮਿਲੈ ਭਗਵੰਤ।
ਇਹ ਪੁੰਨੀ ਸਾਂਤਿ ਮਨੁ ਆਈ, ਨਾਨਕ ਵਿਛੁੜਿ ਕਦੇ ਨਾ ਜਾਈ ॥੧੪॥
ਧੁਰ ਭਾਗੁ ਪ੍ਰਾਪਤ ਕਰਮੁ ਮੇਰਾ ਜਾਗਿਆ, ਜਾਂ ਗੁਰ ਪੂਰੇ ਕੀ ਚਰਨੀ ਲਾਗਿਆ।
ਗੁਰ ਪੂਰੇ ਕੀ ਉਟਪਰਾਤੀ, ਅਕਲ ਕਲਾ ਮੈਂ ਗੁਰ ਤੇ ਜਾਤੀ।
ਆਪ ਗਵਾਏ ਪਾਏ ਸਭ ਸੁਖਾ, ਜਨਮ ਜਨਮ ਕੇ ਮਿਟ ਗਏ ਦੁਖਾ।
ਸੁੰਨ ਸਮਾਧਿ ਲਾਗੀ ਗਗਨੰਤਰਿ, ਨਿਰਮਲ ਜੋਤਿ ਪੇਖੀ ਘਟਿ ਅੰਤਰਿ।
ਨਿਰਭਉ ਕੈ ਘਰਿ ਵਾਮਾ ਪਾਇਆ, ਫਿਰਿ ਨਾਨਕ ਬਹੁਰਿ ਨ ਆਵੈ ਜਾਇਆ ॥੧੫॥
ਹਰਿ[4] ਸਿਮਰਣ ਤੇ ਸਦੁ ਕਰਣੀ ਸਾਰੀ, ਹਰਿ ਨਾਮ ਰਤੇ ਤੇ ਪਰਉਪਕਾਰੀ।
ਹਰਿ ਨਾਮ ਰਤੇ ਤੇ ਸਦਾ ਸਚਿਆਰੁ, ਹਰਿ ਨਾਮ ਰਤੇ ਤਿਨ ਕਉ ਜੈ ਕਾਰੁ।
ਹਰਿ ਨਾਮ ਰਤੇ ਤੇ ਦਰਸ ਅਨੂਪੁ, ਹਰਿ ਨਾਮ ਰਤੇ ਸੇ ਜੋਤ ਸਰੂਪ।
ਹਰਿ ਨਾਮ ਰਤੇ ਤਿਨ ਕੀਮ ਨ ਕਾਈ, ਹਰਿ ਨਾਮ ਰਤੇ ਤਿਨਕੀ ਕਹੀ ਨ ਜਾਈ।
ਹਰਿ ਨਾਮ ਰਤੇ ਸੇ ਪੁਰਖ ਪਰਧਾਨ, ਹਰਿ ਨਾਮ ਰਤੇ ਨਾਨਕ ਭਗਵਾਨ ॥੧੬॥
ਹਰਿ ਨਾਮ ਰਤੇ ਤਿਨਕਾ ਭਰਮ ਭਉ ਦੂਰੇ, ਹਰਿ ਨਾਮ ਰਤੇ ਸੇ ਕਬਹੂ ਨ ਝੂਰੇ।
ਹਰਿ ਨਾਮ ਰਤੇ ਸੇ ਸਦਾ ਅਬਿਨਾਸੀ, ਹਰਿ ਨਾਮ ਰਤੇ ਸੇ ਸਦਾ ਸੁਖਵਾਸੀ।
ਹਰਿ ਨਾਮ ਰਤੇ ਤਿਨ ਕਉ ਸਦਾ ਅਨੰਦ, ਹਰਿ ਨਾਮ ਰਤੇ ਤਿਨ ਕਦੇ ਨਾ ਵਿਆਪੇ ਚਿੰਦ।
ਹਰਿ ਨਾਮ ਰਤੇ ਤਿਨ ਕਾਲ ਨ ਚਾਪੈ, ਹਰਿ ਨਾਮ ਰਤੇ ਤਿਨਾ ਸੋਗ ਨ ਸੰਤਾਪੈ।
ਹਰਿ ਨਾਮ ਰਤੇ ਸਦਾ ਬੈਰਾਗੀ, ਹਰਿ ਨਾਮ ਰਤੇ ਨਾਨਕ ਵੱਡ-ਭਾਗੀ ॥੧੭॥

---

4 ਪਾ ਹਰਿ ਨਾਮ (ਉਹੀ)।

ਹਰਿ ਨਾਮ ਰਤੇ ਸੋ ਅਮਰ[5] ਜੁਗ ਚਾਰੇ, ਹਰਿ ਨਾਮ ਰਤੇ ਸਭਨਾ ਕੇ ਪਿਆਰੇ।
ਹਰਿ ਨਾਮ ਰਤੇ ਸੋ ਦੂਖ ਨਿਵਾਰਣੁ, ਹਰਿ ਨਾਮ ਰਤੇ ਸੋ ਪਤਿਤ ਉਧਾਰਣ।
ਹਰਿ ਨਾਮ ਰਤੇ ਤਿਨਾ ਅਜਰ ਜਰਿਆ, ਹਰਿ ਨਾਮ ਰਤੇ ਤਿਨਾ ਭਉਜਲ ਤਰਿਆ।
ਹਰਿ ਨਾਮ ਰਤੇ ਤਿਲਾ ਆਪ ਗਵਾਇਆ, ਹਰਿ ਨਾਮ ਰਤੇ ਤਿਨਾ ਜਗਤ ਤਰਾਇਆ।
ਹਰਿ ਨਾਮ ਰਤੇ ਸਚੀ ਸਚੁ ਮਣੀ, ਨਾਨਕ ਸੋ ਜਨ ਸਭ ਕੇ.ਧਣੀ ॥੧੮॥
ਹਰਿ ਨਾਮ ਸੁਣਿਐ ਕਾਲ ਨ ਆਵੈ ਨੇੜੈ, ਸੁਣਿਐ ਪਾਵੈ ਸਾਧ ਸੰਗਿ ਬੇੜੈ।
ਸੁਣਿਐ ਸਾਗਰ ਭਉਜਲ ਤਰੈ, ਸੁਣਿਐ ਜਮ ਤੇ ਕੈਸੇ ਡਰੈ।
ਸੁਣਿਐ ਬੋਲੈ ਅੰਮ੍ਰਿਤ ਬਾਣੀ, ਸੁਣੀਐ ਸਭ ਤੀਰਥ ਇਸਨਾਨੀ।
ਸਨਿਐ ਭਉ ਬੈਰਾਗੁ ਘਰਿ ਆਵੈ, ਸੁਣੀਐ ਸਹਜਿ ਸਮਾਧਿ ਲਗਾਵੈ।
ਸੁਣੀਐ ਕੋਈ ਭਉ ਨ ਬਿਆਪੈ, ਸਣਿਐ ਨਾਨਕ ਦੁਖ ਨ ਸੰਤਾਪੈ ॥੧੯॥
ਕਰਿ ਕਿਰਪਾ ਜਿਸੁ ਆਪ ਸੁਣਾਏ, ਤਿਸ ਜਨ ਤੇ ਸਭ ਕੋ ਵਰਸਾਏ।
ਸੁਣਿਐ ਪਰਉਪਕਾਰ ਕਮਾਵੈ, ਸੁਣਿਐ ਹਰਿ ਕਾ ਨਾਮੁ ਦ੍ਰਿੜਾਵੈ।
ਸੁਣਿਐ ਮੰਦਾ ਕਿਸੈ ਨ ਲੋੜੈ, ਸੁਣਿਐ ਜਨਮ ਕਾ ਟੂਟਾ ਜੋੜੈ।
ਸੁਣਿਐ ਅਵਗੁਣ ਸਗਲ ਨਿਵਾਰੈ, ਸੁਣਿਐ ਕੋਟ ਬ੍ਰਹਮੰਡ ਉਧਾਰੈ।
ਸੁਣਿਐ ਦਰਸਨ ਪਤਿਤ ਪੁਨੀਤਾ, ਸੁਣਿਐ ਨਾਨਕ ਅਫਰਿਉ ਮਨੁ ਵਸਿ ਕੀਤਾ ॥੨੦॥
ਮੰਨਿਐ ਧਰਮ ਧੀਰਜ ਸਚੁ ਪਾਵੈ, ਮੰਨਿਐ ਖਿਮਾ ਸੰਤੋਖ ਘਰਿ ਆਵੈ।
ਮੰਨਿਐ ਕਾਮ ਕ੍ਰੋਧ ਮੋਹ ਭਾਗੈ, ਮੰਨਿਐ ਜਮ ਚਰਨੀ ਉਠ ਲਾਗੈ।
ਮੰਨਿਐ ਦਰਗਹਿ ਸੋਭਾਵੰਤ, ਮੰਨਿਐ ਬਹੁੜਿ ਨ ਜੋਨਿ ਭਵੰਤ।
ਮੰਨਿਐ ਸਭ ਕੋ ਕਰੈ ਜਕਾਰਾ, ਮੰਨਿਐ ਸਭ ਸੰਸਾਰ ਉਧਾਰਾ।
ਆਪਸ ਕਉ ਆਪੇ ਪ੍ਰਭ ਮਾਨੈ, ਗਤਿ ਨਾਨਕ ਅਪਨੀ ਆਪੈ ਜਾਨੈ ॥੨੧॥

5 ਪਾ: ਅਸਥਿਰ (ਸ ਸ.)।

38

## ਰਾਗ ਰਾਮਕਲੀ ਮਹਲਾ ੧ ਪਉੜੀ

---

### ੧ੴ ਸਤਿਗੁਰ ਪ੍ਰਸਾਦਿ

### ਸੁੰਨ ਨਿਰੰਤਰ ਕਾ ਧਿਆਉ

ਸੁੰਨਿ ਨਿਰੰਤਰ ਜੇ ਮਨੁ ਠਹਰਾਈ, ਉਡੈ ਨਾ ਹੰਸ ਪਿੰਡੁ ਨ ਪਾਈ।
ਕੰਧੁ ਨ ਛੀਜੈ ਹੰਸੁ ਨ ਉਡੈ, ਫਿਰਿ ਮਗੁ ਜੋਹੈ ਨਹਿ ਭਉਜਲ ਬੂਡੈ।
ਜਬ ਇਹ ਮਨੁ ਸਤਿਗੁਰ ਸਬਦਿ ਸਮਾਇ, ਤਬ ਹੋਵੈ ਅਸਥਿਰ ਫਿਰਿ ਕਾਲੁ ਨ ਖਾਇ।
ਸੁੰਨ ਮਹਲ ਮਹਿ ਛਾਵਨੀ ਛਾਈ, ਨਾਨਕ ਹੋਇ ਬਿਦੇਹੁ ਅਨਹਦਿ ਲਿਵ ਲਾਈ ॥੧॥
ਅਨਾਹਦਿ ਰਾਤਾ ਗੁਰ ਕੀ ਪਰਤੀਤਿ, ਸਤਿਗੁਰ ਬਚਨ ਬਸਾਇ ਚੀਤਿ।
ਸਤਿਗੁਰ ਬਚਨਿ ਦੇਹ ਸਭੁ ਸੋਧਿਆ, ਸਤਿਗੁਰ ਸਬਦ ਇਹ ਮਨ ਪਰਬੋਧਿਆ।
ਹਾਡ ਮਾਸੁ ਦੇਹੀ ਸਭ ਚੀਨੀ, ਰੋਮ ਰੋਮ ਕੀ ਸਭ ਮਿਤਿ ਲੀਨੀ।
ਗੁਰ ਪ੍ਰਸਾਦਿ ਦੇਹੁ ਬੀਚਾਰਾ, ਨਾਨਕ ਅਗਮ ਨਗਰ ਕਿਛੁ ਅੰਤ ਨ ਪਾਰਾ ॥੨॥
ਕਹਾ ਤੇ ਆਵੈ ਕਹਾ ਇਹ ਜਾਈ, ਕਹਾਂ ਮਨੇ ਕਾ ਬਾਸਾ।
ਇਸੁ ਮਹਲ ਕਉ ਜੋ ਜਨੁ ਸੋਧੈ, ਤਿਸੁ ਗੁਰ ਸਬਦਿ ਨਿਵਾਸਾ।
ਅਵਿਗਤ ਬਿਨੁ ਕੈਸੇ ਤੁਤ ਪਾਵੈ, ਗੁਰ ਬਿਨੁ ਕਿਉਂ ਲਿਵ ਲਾਗੈ।
ਗੁਰ ਬਿਨ ਅਹਿਨਿਸ ਨਿੰਦ ਨਿਵਾਏ, ਪ੍ਰੀਤਿ ਬਿਨਾ ਕੈਸੇ ਜਾਗੈ।
ਗੁਰ ਕਿਰਪਾ ਤੇ ਨੀਂਦ ਨਿਵਾਰੀ, ਅਨਹਦ ਸਿਉਂ ਲਿਵ ਲਾਈ।
ਇਹੁ ਮਨੁ ਨਿਕਸਿ ਜਹਾਂ ਠਹਰਾਵੈ, ਨਾਨਕ ਉਹੀ ਦਿਖਾਈ ॥੩॥
ਇਕਨਾ ਬਿਮਾਦੁ ਮਨ ਮਹਿ ਬੀਚਾਰਾ, ਸੁੰਨ ਨਿਰੰਤਰਿ ਮਨਿ ਕੀਆ ਪਾਸਾਰਾ।
ਉਹ ਠਾਕੁਰ ਗੁਰ ਸਬਦੁ ਬੀਚਾਰੀ, ਸਭ ਮਿਤਿ ਜਾਨੀ ਗੁਰ ਕਿਰਪਾ ਧਾਰੀ।
ਸੁੰਨ ਨਿਰੰਤਰਿ ਬਾਸੁ ਲੀਆ, ਕਹਨ ਸੁਨਨ ਕਾ ਮੰਤੁ ਬਿਸਰੀਆ।
ਗੁਰ ਬਚਨੀ ਅਵਿਗਤੁ ਧਿਆਈਐ, ਨਾਨਕ ਤਬ ਗੜ ਕੀ ਮਿਤੀ ਪਾਈਐ ॥੪॥
ਨਿਰਗੁਣ ਤੇ ਜਬ ਸਰਗੁਣ ਥੀਵੈ, ਅਵਿਗਤਿ ਕੀ ਮਿਤਿ ਤਬਹੀ ਲਹੈ।
ਸਾਚੇ ਸਾਚਿ ਸਮਾਵੈ ਤਬਹੀ-ਸਤਿਗੁਰ ਬਚਨੀ ਪਰਚਿ ਰਹੈ।
ਸਾਚੁ ਕਮਾਵੈ ਸੋ ਸਚਿ ਲਾਗੈ, ਦੁਬਿਧਾ ਦੁਰਮਤਿ ਮਨ ਮਹਿ ਜਰੈ।
ਗੁਰ ਕੀ ਸਾਖੀ ਜੋ ਜਨ ਰਾਚੈ, ਕਲਿ ਮਹਿ ਜੀਵਤ ਸੋਈ ਮਰੈ।

ਗੁਰ ਕਿਰਪਾ ਤੇ ਦੋਹੁ ਬੀਚਾਰਿਆ, ਸਭ ਮਨ ਕੀ ਬਿਧਿ ਪਾਈ।
ਕਹੁ ਨਾਨਕ ਤਨ ਮਨ ਸਭ ਸੋਧਿਆ, ਜਬ ਸਤਿਗੁਰ ਰਹਤ ਬਤਾਈ ॥੫॥
ਜਹ ਤੇ ਉਪਜੈ ਤਹੀਂ ਸਮਾਵੈ, ਉਪਜਿ ਨਿਪਜਿ ਫਿਰਿ ਤਿਸੈ ਰਲੈ।
ਇਕਿ ਆਵਹਿ ਜਨਮ ਗਵਾਵਹਿ, ਅਪਨਾ, ਜਿਨ ਸਾਚੇ ਸਬਦਿ ਨ ਪ੍ਰੇਮੁ ਢਲੈ।
ਇਸਕੇ ਬੈਰੀ ਇਸ ਹੀ ਭੀਤਰਿ, ਬਾਹਰਿ ਕਵਨ ਦਿਖਾਇਆ।
ਪੰਚ ਦੁਸਟ੍ਰ ਸਦ ਦੋਖੀ ਇਸਕੇ, ਸਤਿਗੁਰ ਠਾਕਿ ਰਹਾਇਆ।
ਗੁਰ ਕਿਰਪਾ ਤੇ ਬਸਿਗਤਿ ਹੋਏ, ਏਕੁ ਕੀਆ ਪਰਧਾਨੋ।
ਕਹੁ ਨਾਨਕ ਜਬ ਆਪਾ ਚੀਨਾ, ਤਬ ਉਪਜਿ ਰਹਿਆ ਹੈਰਾਨੋ ॥੬॥
ਮਨਮੁਖ ਭਰਮੈ ਮਹਾ ਉਦਿਆਨੀ, ਖਸਮੁ ਨ ਚੇਤੈ ਮਹਾ ਅਗਿਆਨੀ।
ਪਰ ਘਰ ਕਉ ਨਿਤ ਜੋਹਤ ਰਹੈ, ਬਿਮਾਰਗ ਮੂਠਾ ਸਾਚੁ ਨ ਲਹੈ।
ਸਬਦਿ ਨ ਚੀਨੈ ਗੁਰੁ ਨ ਪਛਾਨੈ, ਮਨਮੁਖੁ ਭੂਲਾ ਖਾਕੁ ਸਿਰ ਛਾਨੈ।
ਮਨ ਹਠਿ ਕਰਮੁ ਕਰੈ ਨਿਤ ਭੂਲੈ, ਨਾਨਕ ਸਬਦਿ ਬਿਨਾ ਕਹੁ ਕੈਸੇ ਘੂਲੈ ॥੭॥
ਹਾਡ ਮਾਸ ਨਾੜੀ ਕਾ ਪਿੰਜਰ, ਐਸੀ ਬਣਤ ਬਣਾਈ।
ਅਖੀਂ ਦੇਖਣ ਕਉ ਪ੍ਰਭ ਕੀਨੀ, ਜਿਹਬਾ ਰਸਿਕਿ ਗੁਣ ਗਾਈ।
ਕੰਨੀ ਸੁਰਤਿ ਸੁਨੈ ਜਸੁ ਬਾਨੀ, ਹਥੀਂ ਕਾਰਿ ਕਮਾਈ।
ਚਰਨੀ ਚਲੈ ਸਾਧੂ ਕੈ ਦਰਸਨਿ, ਮਨ ਕੀ ਮੈਲੁ ਗਵਾਈ।
ਇਹੁ ਬਚਨੁ ਰਚਾਇਆ ਪ੍ਰਭਿ ਅਬਿਨਾਸੀ, ਅੰਧੁਲੇ ਸੂਝ ਨ ਹੋਈ।
ਨਾਨਕ ਨਿਰਗੁਣ ਕਿਛੁ ਨ ਬੀਚਾਰੈ, ਖਿਰਥੀ ਅਉਧ ਗਵਾਈ ॥੮॥
ਕਵਨ ਮੂਲ ਤੇ ਮਾਨਸੁ ਕਰਿਆ, ਅਬਿਨਾਸੀ ਨਿਰੰਕਾਰਾ।
ਜੀਵਨ ਪ੍ਰਾਨ ਸਰਬ ਕੇ ਕਰਤੇ, ਗੁਨ ਕਹੇ ਨ ਜਾਹਿ ਅਪਾਰਾ।
ਸਰਬ ਪੂਰਨ ਸਰਬ ਪ੍ਰਤਿਪਾਲਕੁ, ਸਰਬ ਮਹਿ ਕੀਆ ਪਸਾਰਾ।
ਸਭਨਾ ਜੀਆਂ ਮਹਿ ਤੂ ਜੀਵਨੁ, ਸਭਸੈ ਦੇਤੁ ਅਧਾਰਾ।
ਨਾਨਕ ਜੋ ਕੀਨਾ ਸੋ ਸਭੁ ਕਿਛੁ ਊਰਾ, ਨਿਰੰਕਾਰ ਪ੍ਰਭੁ ਸਾਰਾ ॥੯॥
ਇਸ ਮਨ ਮਹਿ ਇਹ ਮੋਹਨੀ ਕੀਨੀ, ਹਰਿ ਪ੍ਰਭੁ ਜਪਨ ਨ ਦੇਈ।
ਜਿਨਿ ਇਹ ਮੋਹਿਨੀ ਮਾਰਿ ਖਿਡਾਰੀ, ਪੂਰਨ ਕਲਿ ਮਹਿ ਸੋਈ।
ਮਾਇਆ ਮੋਹਿਨੀ ਮਨ ਮਹਿ ਤਿਆਗੀ, ਮਨਿ ਭ੍ਰਮ ਨਿਕਟਿ ਨ ਆਵੈ।
ਜਿਨਿ ਮੋਹਿਨੀ ਸਿਉਂ ਬਹੁਤ ਹਿਤੁ ਲਾਇਆ, ਨਾਨਕ ਭਰਮਿ ਭੁਲਾਵੈ ॥੧੦॥
ਮਨੁ ਦੇ ਭਗਤਿ ਕਰੇ ਜਨੁ ਤੇਰਾ[2], ਧਰ ਮਾਥੇ ਗੁਰ ਚਰਨਾ।
ਕਲਮਲ ਡਾਰਨੁ ਮਨਹਿ ਸਧਾਰਨੁ, ਇਹ ਆਸਰਾ ਮੋਹੁ ਤਰਨਾ।
ਸੇਵਾ ਪੂਜਾ ਹਰਿਜਨ ਰਾਚੈ, ਏਤ ਓਟ ਜਨ ਤਰਨਾ।
ਲਖ ਚਉਰਾਸੀਹ ਨਿਮਖ ਨ ਪੇਖੈ, ਬਹੁਰਿ ਨ ਗਰਭੈ ਪਰਨਾ।
ਅਕਾਲ ਮੂਰਤਿ ਰਿਦੈ ਬਸਾਵੈ, ਤਿਸੁ ਨਾਨਕ ਸਫਲਿਉ ਫਲਨਾ ॥੧੧॥

1 ਪਾ. ਉਸ ਕਾ (ਗ੍ਰ. ਨ ਦ. 1053)।
2. ਪਾ. ਰਾਤਾ (ਉਹੀ)।

ਤਨ ਹਟੜੀ ਇਹ ਮਨੁ ਵਣਜਾਰਾ, ਨਾਮੁ ਰਾਸਿ ਲੇ ਕਰਿ ਬਿਉਹਾਰਾ।
ਵਣਜੁ ਵਿਉਹਾਰੁ ਕਰਿ³ ਹੋਵਹੁ ਸਾਚਾ, ਰਾਸਿ ਵਵਾਵੈ ਸੋ ਹੋਵੈ ਕਾਚਾ।
ਲਾਹਾ ਮੂਲੁ ਗਵਾਵੈ ਦੋਊ, ਭਰਮੇ ਭੂਲਾ ਜਾਵੈ ਜੋਊ।
ਹੋਇ ਨਿਦਾਨ ਕਿਛੁ ਬਣਜੁ ਨ ਬਝੈ, ਏਨੀ ਅਖੀਂ ਸਾਹੁ ਨ ਸੂਝੈ।
ਸਾਹ ਸਾਹਿਬ ਵਣਜਾਰਾ ਬਣਿਆ, ਨਾਨਕ ਆਣਿ ਪੇਖ ਜਬ ਲੇਖਾ ਗਣਿਆ ॥੧੨॥
ਨਿਰਮਲ ਸਉਦੇ ਜਬ ਮਨ ਲਾਗੈ, ਤਬ ਗੁਰ ਦੀਖਿਆ ਲੇਈ।
ਬਿਨੁ ਗੁਰ ਭਰਮੈ ਆਵੈ ਜਾਵੈ, ਗੁਰ ਬਿਨੁ ਜਮੁ ਦੁਖੁ ਦੇਈ।
ਬਿਨੁ ਗੁਰ ਇਹੁ ਮਨੁ ਅੰਤਿ ਡੋਲਾਵੈ, ਅਸਥਿਰ ਕਬਹੂੰ ਨ ਹੋਈ।
ਅਸਥਿਰ ਚੀਤ ਬਿਨਾ ਦੁਖ ਲਾਗੈ, ਗੁਰ ਬਿਨੁ ਮੁਕਤਿ ਨ ਹੋਈ।
ਬਿਨੁ ਗੁਰ ਬਨਿਜਿ ਨ ਆਵੈ ਊਪਰਿ, ਇਤ ਉਤ ਸਦਹੀ ਖੋਟਾ।
ਨਾਨਕ ਜਿਨ ਗੁਰਚਰਨ ਪਛਾਤੇ, ਤਿਸੁ ਕਦੇ ਨ ਆਵੈ ਤੋਟਾ ॥੧੩॥
ਖਰੇ ਖੋਟੇ ਕੀ ਤਬ ਮਿਤਿ ਜਾਣੈ, ਜਬ ਗੁਰ ਸਹਜੀ ਮਿਲਿਆ।
ਖੋਟੇ ਖਰੇ ਪਛਾਣੈ ਤਬਹੀ, ਜਬ ਸਹਜਿ ਗੁਰੂ ਸੰਗਿ ਰਲਿਆ।
ਹਿਲ ਮਿਲਿ ਰਹਿਆ ਮਨ ਗੁਰ ਸੇਤੀ, ਜਬ ਬੀਚਾਰ ਦੇਹ ਸਭ ਚੀਨਾ।
ਹਟੁ ਪਟਣੁ ਸੋ ਚੀਨੈ ਨਾਨਕ, ਜਬ ਸਤਿਗੁਰ ਨਿਗ੍ਰਹਿ ਕੀਨਾ ॥੧੪॥
ਮਾਤ ਗਰਭ ਮਹਿ ਪਵਨ ਅਹਾਰੀ, ਸਬਦੁ ਗੁਰੂ ਸੁਰਤਿ ਆਗਿਆਕਾਰੀ।
ਅਰਥ ਕਥਾ ਲੇ ਸਹਜਿ ਰਾਤਾ, ਆਦਿ ਅੰਤਿ ਏਕੁ ਮਨ ਜਾਤਾ।
ਏਕ ਹੀ ਰਾਤਾ ਆਤਮੇ ਮੁਰਾਰੀ, ਇਹ ਨਗਰੀ ਗੁਰ ਸਬਦਿ ਬੀਚਾਰੀ।
ਹਾਡ ਮਾਸੁ ਰੋਮ ਸਭ ਦੇਹੀ, ਕਿਨੈ ਸੋਧ ਬੀਚਾਰੀ ਇਹ ਕਵਨ ਕਿ ਜੇਹੀ।
ਜਿਨਿ ਸੋਧੀ ਤਿਨ ਸਭ ਸੁਨਾਈ, ਨਾਨਕ ਜਾ ਕਉ ਸਬਦਿ ਸਹਾਈ ॥੧੫॥
ਤਾਮਸ ਤ੍ਰਿਸਨਾ ਅਗਨਿ ਬੁਝਾਈ, ਹਿਰੈ ਕੇ ਮੰਦਰਿ ਛਾਵਨੀ ਛਾਈ।
ਕਵਨੁ ਸਬਦੁ ਜਿਤੁ ਮਿਟੈ ਪਰਾਈ, ਕਵਨੁ ਧਿਆਨੁ ਮਨੁ ਮਹਲਿ ਸਮਾਈ।
ਦੂਜਾ ਮਿਟੈ ਏਕੁ ਜਬ ਹੋਵੈ, ਏਕਹ ਰਾਤਾ ਦੂਜਾ ਖੋਵੈ।
ਕਾਮੁ ਕ੍ਰੋਧ ਬਿਖੁ ਅਗਨਿ ਨਿਵਾਰੈ, ਨਾਨਕ ਨਦਰੀ ਨਦਰਿ ਨਿਹਾਰੈ ॥੧੬॥
ਨਵ ਦਰਿ ਮਾਰਿ ਦਸਵੈ ਮਾਰਿ ਬਿਰਾਜੈ, ਤਹ ਅਨਹਦ ਸੰਨ ਬਜਾਵਹਿ ਵਾਜੇ।
ਮਰੈ ਨ ਜਨਮੈ ਜੋਨਿ ਨ ਪਾਵੈ, ਜੋ ਜਨੁ ਅਨਹਦ ਸੁੰਨਿ ਸਮਾਵੈ।
ਅਨਹਦ ਸੁੰਨ ਸਮਾਨਾ ਹਰਿ ਜਨੁ, ਭਇਆ ਬਿਦੇਹ ਨ ਚੇਤੈ ਫਿਰਿ ਤਨੂ।
ਤਨ ਤੇ ਜਬ ਮਨੁ ਭਇਆ ਨਿਰਾਰਾ, ਜਾਇ ਸੁੰਨ ਮਹਲ ਮਹਿ ਕੀਆ ਪਸਾਰਾ।
ਸੁੰਨ ਸਰੋਵਰ ਕਾ ਪਾਇਆ ਘਾਟੁ, ਨਾਨਕ ਭਰਮ ਕਾ ਖੁਲਾ ਕਪਾਟੁ ॥੧੭॥
ਵਿਣੁ ਸਤਿਗੁਰ ਭਰਮ ਖੋਲੈ ਕਉਣ, ਵਿਣੁ ਸਤਿਗੁਰ ਕਿਵ ਬੰਧੈ ਪਉਣ।
ਵਿਣੁ ਸਤਿਗੁਰ ਕਿਉ ਚੀਨੈ ਦੇਹੀ, ਵਿਣੁ ਸਤਿਗੁਰ ਕਿਵ ਲਹੈ ਸਨੇਹੀ।
ਵਿਣੁ ਸਤਿਗੁਰ ਕਿਉ ਪਾਵੈ ਰਾਹੁ, ਵਿਣੁ ਸਤਿਗੁਰ ਕੋ ਨਾਹੀ ਉਗਾਹੁ।

3. ਪਾ: ਹਰਿ (ਉਹੀ)।

ਵਿਣੁ ਸਤਿਗੁਰ ਕੋ ਨਹੀਂ ਸਹਾਈ, ਨਾਨਕ ਸਤਿਗੁਰ ਤੇ ਗੁਹਜੀ ਮਿਤਿ ਪਾਈ ॥੧੮॥
ਵਿਣੁ ਸਤਿਗੁਰ ਭਉਜਲ ਨਹੀਂ ਤਰੀਐ, ਬਿਨੁ ਸਤਿਗੁਰ ਫਿਰ ਫਿਰ ਜੰਮਿ ਜੰਮਿ ਮਰੀਐ।
ਵਿਣੁ ਸਤਿਗੁਰ ਅਗਨਤ ਦੁਖੁ ਸਹੀਐ, ਵਿਣੁ ਸਤਿਗੁਰ ਨਰਕ ਅਗਨਿ ਦਹੀਐ।
ਵਿਣੁ ਸਤਿਗੁਰ ਸਿਰਿ ਜਮੁ ਕੋਠਾਰੁ, ਵਿਣੁ ਸਤਿਗੁਰ ਲੇ ਜੋਨਿ ਅਉਤਾਰੁ।
ਵਿਣੁ ਸਤਿਗੁਰ ਚਉਰਾਸੀਹ ਫਿਰਤਾ, ਵਿਣੁ ਸਤਿਗੁਰ ਅਸਥਿਰ ਨਹੀਂ ਥਿਰਤਾ।
ਵਿਣੁ ਸਤਿਗੁਰ ਜਮ ਕਾ ਸਿਰਿ ਡੰਡਾ, ਨਾਨਕ ਵਿਣੁ ਸਤਿਗੁਰ ਇਹੁ ਸਦ ਹੀ ਰੰਡਾ ॥੧੯॥
ਵਿਣੁ ਸਤਿਗੁਰ ਖਸਮਾਨਾ ਨਾਹੀ, ਵਿਣੁ ਸਤਿਗੁਰ ਚਉਰਾਸੀਹ ਪਾਹੀ।
ਵਿਣੁ ਸਤਿਗੁਰ ਜਮ ਕਾ ਮਗੁ ਭਉਤਾ, ਵਿਣੁ ਸਤਿਗੁਰ ਕਾਵੈ ਜਿਉਂ ਲਉਤਾ।
ਵਿਣੁ ਸਤਿਗੁਰ ਸਚੁ ਸਬਦੁ ਨ ਪਾਈਐ, ਵਿਣੁ ਸਤਿਗੁਰ ਅਹਿਨਿਸ ਭਰਮਾਈਐ।
ਸਤਿਗੁਰ ਬਾਝਹੁ ਆਵੈ ਜਾਈ, ਨਾਨਕ ਗੁਰ ਬਾਝਹੁ ਕਿਸੁ ਹਥਿ ਨ ਪਾਈ ॥੨੦॥
ਵਿਣੁ ਸਤਿਗੁਰ ਮਨੁ ਗਰਭ ਮਹਿ ਛਾਨੈ, ਵਿਣੁ ਸਤਿਗੁਰ ਕਿਵ ਪਵੈ ਖਜਾਨੈ।
ਵਿਣੁ ਸਤਿਗੁਰ ਜਠਰਿ ਅਗਨਿ ਮਹਿ ਜਲੈ, ਵਿਣੁ ਸਤਿਗੁਰ ਜਮ ਕੰਕਰ ਛਲੈ।
ਵਿਣੁ ਸਤਿਗੁਰ ਸਭ ਰਾਸਿ ਗਵਾਈਐ, ਵਿਣੁ ਸਤਿਗੁਰ ਕਿਛੁ ਲਾਭੁ ਨ ਪਾਈਐ।
ਵਿਣੁ ਸਤਿਗੁਰ ਸੇਵੇ ਦੁਇ ਕੁਲ ਅਪਨੇ ਖੋਵੈ, ਨਾਨਕ ਗੁਰੁ ਵਿਨੁ ਲਾਭੁ ਨ ਹੋਵੈ ॥੨੧॥
ਕਿਉਂ ਤਤ ਨ ਬੂਝੈ ਚੋਟਾ ਖਾਇ, ਵਿਣੁ ਸਤਿਗੁਰ ਇਸ ਮਨ ਕਉ ਮਿਲੈ ਸਜਾਇ।
ਵਿਣੁ ਸਤਿਗੁਰ ਇਸ ਕਉ ਹੋਇ ਕੁਬੁਧਿ, ਵਿਣੁ ਸਤਿਗੁਰ ਪੜੈ ਨ ਕਾਈ ਸੁਧਿ।
ਜੇ ਸਹਜਿ ਸੁਭਾਇ ਮਿਲੈ ਗੁਰਦੇਵ, ਤਬ ਤੇ ਪੂਰਨ ਹੋਵੈ ਸੇਵ।
ਵਿਣੁ ਗੁਰ ਸਚ ਸਾਚੁ ਨ ਪਾਈਐ, ਨਾਨਕ ਆਪਹੁ ਕਿਛੁ ਨ ਕਮਾਈਐ ॥੨੨॥
ਕਿਵ ਕਰਿ ਬੂਝੈ ਪਾਵੈ ਪਾਰੁ, ਵਿਣੁ ਸਤਿਗੁਰ ਫਿਰਿ ਫਿਰਿ ਅਉਤਾਰ।
ਕਿਵ ਮਨੁ ਸਮਝੈ ਮੁਗਧ ਗਵਾਰੁ, ਤਤੁ ਨ ਚੀਨੈ ਸਿਰਿ ਛਾਨੈ ਛਾਰੁ।
ਵਿਣੁ ਸਤਿਗੁਰ ਗੜ ਕੀ ਚੀਨ ਨ ਪਾਈ, ਬੇਅੰਤ ਨਗਰੁ ਕਿਛੁ ਸੁਧਿ ਨਹੀ ਆਈ।
ਗੁਰ ਕਿਰਪਾ ਤੇ ਇਹੁ ਗੜ ਸੋਧਿਆ, ਨਾਨਕ ਗੁਰ ਕੈ ਸਬਦਿ ਪਰਬੋਧਿਆ ॥੨੩॥
ਇਸ ਗੜ ਮਹਿ ਕੁਬੁਧਿ ਡੂਮਣੀ, ਕਰਿ ਅਨਿਕ ਭੋਗ ਭੋਗਾਵੈ।[4]
ਅਨਤ ਤਰੰਗ ਕਰੈ ਗੜ ਭੀਤਰਿ, ਪੰਚ ਦੁਸਟ ਸੰਗਿ ਗਾਵੈ।
ਸੰਗਿ ਪੰਚ ਦੁਸਟ ਹਹਿੰ ਉਸਕੈ, ਇਸੁ ਮਨ ਸੁਲਤਾਨ ਰੀਝਾਵੈ।
ਪਾਇਆ ਅਖਾੜਾ ਇਹੁ ਮਨ ਮੋਹਿਆ, ਇਸੁ ਗੜ ਮਹਿ ਇਹ ਦਾਰੀ।
ਕਹੁ ਨਾਨਕ ਸਤਿਗੁਰ ਕਿਰਪਾ ਤੇ, ਓਹੁ ਅਨਹਦ ਸਬਦ ਬਿਡਾਰੀ ॥੨੪॥
ਕੁਦਇਆ ਕਸਾਇਣ ਇਸ ਗੜ ਹੀ ਭੀਤਰਿ, ਜਿਨਿ ਕੁਹਿ ਮਨੁ ਬੈਠੋਂ ਖਾਇਆ।
ਐਸੀ ਕੁਹਨੀ ਇਹੁ ਮਨੁ ਕੁਠਾ, ਜਬ ਬਹੁਰਿ ਨਹੀਂ ਉਦਮਾਇਆ।
ਇਹੁ ਮਨੁ ਉਸ ਕਾ ਸਦ ਹੀ ਬੰਧੁ, ਆਗਲਿ ਜੇਵਰੀ ਗਹਿ ਪਹੁਤੀ।
ਜਬ ਮਨੁ ਪ੍ਰੇਮ ਕਿਆਰੀ ਧਾਵੈ, ਤਬ ਪਕਰਿ ਕਸਾਇਨਿ ਕੁਹਤੀ।
ਉਲਟਾ ਹੋਇ ਖਾਇ ਫਿਰਿ ਉਸ ਕਉ, ਜੋ ਗੁਰੂ ਪੂਰਾ ਪਾਵੈ।

4. ਪਾ ਭਰਮਾਵੈ (ਉਹੀ)।
5. ਪਾ ਬਾਧਿ ਬਹਾਇਆ (ਉਹੀ)।

ਨਾਨਕ ਇਹ ਕਸਾਇਨ ਗੜ ਤੇ, ਗੁਰਸਬਦੀ ਮਹਿ ਕਢਾਵੈ ॥੨੫॥
ਇਸੁ ਗੜ ਮਹਿ ਇਕ ਬਸੈ ਚੂਹੜੀ, ਪਰ ਨਿੰਦਿਆ ਸਦਾ ਕਰਾਵੈ।
ਨਿੰਦ ਹਾਟ ਮਹਿ ਡੇਰਾ ਵਾ ਕਾ, ਅਹਿਨਿਸ ਪਹਰੈ ਰਹਾਵੈ।
ਮਹਾਂ ਚੰਡਾਲ ਕਰੈ ਨਿੰਦਾ ਸਭ ਕੀ, ਬਾਪ ਮਾਇ ਸੁਤ ਭਾਈ।
ਸੁਤ ਮੀਤ ਸਾਜਨ ਸੈਨ ਸਗਲ ਕੀ, ਅਹਿਨਿਸਿ ਨਿੰਦ ਬਧਾਈ।
ਉਸਤਤਿ ਕਰੈ ਨ ਭੂਲੀ ਚੁਕੀ[6], ਅਹਿਨਿਸਿ ਨਿੰਦਾ ਰਾਤੀ।
ਇਸ ਗੜ ਮਹਿ ਬਸੈ ਇਹ ਚੂਹੜੀ, ਪ੍ਰੇਮ ਨਿੰਦਾ ਕੈ ਰਾਤੀ।
ਨਿੰਦ ਹਾਟ ਮਹਿ ਅਮਰੁ ਚਲਾਵੈ, ਉਸਤਤਿ ਕਬਹੂੰ ਨ ਰਾਟੈ।
ਗਿਆਨ ਖੜਗ ਲੈ ਇਹ ਮਨ ਪਕੜੈ, ਤਉ ਗੜ ਤੇ ਚੂਹੜੀ ਹਾਟੈ ॥੨੬॥
ਬਸੈ ਚੰਡਾਲ ਭੀਤਰਿ ਇਸੁ ਨਗਰੀ, ਅਹਿਨਿਸ ਕਰੈ ਚੰਡਾਲੀ।
ਚੰਡਿ ਚੰਡਿ ਖਾਇ ਇਸ ਮਨ[7] ਕਉ, ਕਰਤ ਨਹੀਂ ਰਖਵਾਲੀ।
ਪਰ ਗ੍ਰਿਹ ਜਾਇ ਕਰੈ ਅਤਿ ਚੰਡ, ਆਇਸੁ ਮਨ ਕਉ ਭਰਮਾਵੈ।
ਭਰਮਿ ਭੁਲਾਇ ਦੇਇ ਇਸ ਮਨ ਕਉ, ਸਹਜਿ ਸੁਭਾਉ ਨ ਪਾਵੈ।
ਐਸਾ ਚੰਡਾਲੁ ਬਸੈ ਗੜ ਭੀਤਰ, ਤਿਸਕੇ ਲਖਣ ਏਈ।
ਜਿਨਿ ਚੰਡਾਲੁ ਕੀਆ ਬਸਿ ਅਪਨੈ, ਕਲਿ ਮਹਿ ਬਿਰਲੇ ਕੇਈ।
ਜੇ ਮਨੁ ਅਨਹਦੁ ਸਬਦੁ ਪਛਾਣੇ, ਉਲਟਿ ਖਾਇ ਚੰਡਾਲੈ।
ਨਾਨਕ ਤਬ ਮਨੁ ਭਇਆ ਸੁਹੇਲਾ, ਜਬ ਮਿਲਿਆ ਜਾਇ ਗੋਪਾਲੈ ॥੨੭॥
ਚਾਰਿ ਕੁਜਾਤੀ ਇਸੁ ਗੜ ਭੀਤਰਿ, ਸੋਚਿ ਕਵਨ ਬਿਧਿ ਕੀਜੈ।
ਬ੍ਰਹਮ ਕੋਠੜੀ ਮਨੁ ਨ ਪਾਵੈ, ਚਹੁ ਸੰਗਿ ਸਹਜੀ ਭੀਜੈ।
ਅਹਿਨਿਸਿ ਇਹ ਮਨੁ ਸਦ ਹੀ ਭੀਟਾ, ਕਵਨ ਸੋਚਿ ਬੀਚਾਰਉ।
ਗੜ ਮਹਿ ਬ੍ਰਹਮ ਹਾਟੁ ਅਤਿ ਗੁਹਜਾ, ਜਿਤ ਬਹਿ ਸੁਚਿ ਸੰਜਮੁ ਸਾਰਉ।
ਇਹੁ ਨਿਰਦਲ ਚਾਰਿ ਬ੍ਰਹਮ ਪਦਿ ਰਾਚੈ, ਸੋ ਮਨੁ ਸਦਹੀ ਸੂਚਾ।
ਨਾਨਕ ਜਬ ਮਨੁ ਬ੍ਰਹਮ ਪਛਾਨੇ, ਤਬ ਪਦੁ ਪਾਵੈ ਊਚਾ ॥੨੮॥
ਸੁਸਬਦ ਕਾ ਬਾਸਾ ਗੁਰੂ ਦਿਖਾਇਆ, ਕੁਸਬਦ ਹਾਟੁ ਗਹਿ ਮਾਰਿਆ।
ਕੁਸਬਦ ਹਾਟ ਕੇ ਤਾਲੇ ਮਾਰੇ, ਸੁਸਬਦ ਕਾ ਮਹਲ[8] ਉਘਾਰਿਆ।
ਸਚੁ ਮਹਲੁ ਸਤਿਗੁਰ ਤੇ ਖੁਲਾ, ਗੜ ਮਹਿ ਭਇਆ ਪ੍ਰਗਾਸਾ।
ਪ੍ਰਗਟੀ ਜੋਤਿ ਸਚੁ ਬ੍ਰਹਮ ਬੀਚਾਰਿਆ, ਭਰਮੁ ਅੰਧੇਰਾ ਨਾਸਾ।
ਪੰਚ ਚੰਡਾਲ ਹਿਰੇ ਇਸ ਗੜ ਤੇ, ਸਰਬ ਮਹਿ ਰਵਿਆ ਸੋਈ।
ਨਾਨਕ ਜਿਨਿ ਸਤਿਗੁਰੂ ਪਛਾਨਿਆ, ਤਿਸੁ ਜਮ ਭੇਟ ਨ ਹੋਈ ॥੨੯॥
ਇਹੋ ਜੋ ਤ੍ਰੈ ਸਤ ਅੰਗੁਲ ਬਾਈ, ਕਵਨੁ ਅਹਾਰੁ ਤਾ ਕਾ।
ਬੋਲੈ ਖੇਲੈ ਅਸਥਿਰੁ ਹੋਵੈ, ਕੋਈ ਮਹਲੁ ਬਤਾਵੈ ਵਾ ਕਾ।

6. ਪਾ: ਚੂਹੜੀ (ਉਹੀ)।
7. ਪਾ: ਨਗਰੀ (ਗੁ. ਨ. ਦ. 511)।
8. ਪਾ: ਹਾਟ (ਗੁ. ਨ. ਦ. 1053)।

ਕਹਾਂ ਰਹਤੁ ਇਹੁ ਬੋਲਨਹਾਰਾ, ਕਹਾ ਰਹਤ ਇਹੁ ਪਵਨੋ।
ਜੋ ਇਸ ਗੜ ਕੀ ਸਭ ਮਿਤਿ ਜਾਨੈ, ਸੋ ਐਸਾ ਬੇਤਾ ਕਵਨੋ।
ਅਪਨੀ ਮਿਤਿ ਆਪੇ ਹੀ ਜਾਨੈ, ਅਵਰੁ ਨ ਐਸਾ ਕੀਆ।
ਨਾਨਕ ਤਾ ਕਾ ਦਾਸੁ ਕਹਾਵੈ, ਜੋ ਰਵਿ ਰਹਿਆ ਸਭ ਜੀਆ ॥੩੦॥
ਅੰਤਰਿ ਤੇ ਜੋ ਗੁਹਜਾ ਅੰਤਰਿ, ਸੁਸਬਦ ਤਹਾਂ ਘਰ ਛਾਇਆ।
ਅੰਤਰਿ ਜਾਇ ਨਿਰੰਤਰਿ ਬੈਸੈ, ਤਿਸ ਕਉ ਮਹਲੁ ਦਿਖਾਇਆ।
ਸੁੰਨ ਕਾ ਬਾਸਾ ਸੁੰਨ ਮਹਲ ਮਹਿ, ਤਹ ਅਕਲ ਕਲਾ ਬਿਧਿ ਭਾਰੀ।
ਜਿਸ ਕੇ ਕਪਟ ਕਿਰਪਾ ਕਰਿ ਖੋਲੈ, ਸੋ ਗੁਰ ਸੂਤ[9] ਬੀਚਾਰੀ।
ਨਦਰ ਕਰੇ ਤਾਂ ਸਭ ਮਿਤਿ ਜਾਨੈ, ਆਪੁ ਆਪ ਤੇ ਸੂਝੈ।
ਨਾਨਕ ਤਾ ਕੇ ਸਦ ਬਲਿਹਾਰੀ, ਜੋ ਅਗਮ ਨਿਗਮ[10] ਕਊ ਬੂਝੈ ॥੩੧॥
ਚਿਹਨੁ ਵਰਨੁ ਨਹੀਂ ਛਾਇਆ ਮਾਇਆ, ਕਿਨ ਬਿਧਿ ਰੂਪ ਪਛਾਨਾ।
ਅੰਤਰਿ ਗਿਆਨੁ ਸੁਰਤਿ ਨਹੀ ਸਾਖੀ, ਅਨਡੀਠਾ ਕਹਾ ਸਿਆਨਾ।
ਤ੍ਰੈਗੁਣ ਤਿਆਗਿ ਚਉਥੈ ਗੁਣਿ ਰਾਚੈ, ਕਿਸਹੂੰ ਭਊ ਨਹਿ ਆਨੈ।
ਜੋ ਜਨ ਗੁਰ ਕੀ ਦੀਖਿਆ ਲੇਵੈ, ਸੋਈ ਤਤ ਪਛਾਨੈ।
ਜੋ ਤ੍ਰੈਸਤ ਅੰਗੁਲ ਬਾਈ ਲੇ, ਗਿਆਨ ਮਥਨਿ ਇਹੁ ਮਨੁ ਮਥਿਆ।
ਤਉ ਨਾਨਕ ਹੈ ਸਭ ਮਿਤਿ ਪਾਈ ਐਸਾ ਹਰਿ ਜਸੁ ਕਥਿਆ ॥੩੨॥
ਤ੍ਰੈ ਗੁਣ ਮੇਟਿ ਸਬਦਿ ਲਿਵ ਲਾਗੈ, ਤਬ ਇੰਗੁਲ ਪਿੰਗੁਲ ਬੂਝੈ।
ਸੁੰਨ ਸਮਾਧਿ ਧਰੈ ਅਪਰੰਪਰ, ਅੰਤਰਿ ਕੀ ਗਤਿ ਸੂਝੈ।
ਮਨ ਕਾ ਜੀਉ ਪਵਨ ਕਹੀਅਤੁ ਹੈ, ਪਵਨ ਕਿਆ ਖਾਤੁ ਅਹਾਰੋ।
ਉਸੁ ਅਹਾਰ ਕੀ ਜੋ ਮਿਤਿ ਜਾਨੈ, ਤਾ ਕਉ ਇਹੁ ਮਨੁ ਦੇਉ ਵਾਰੋ।
ਸਭੁ ਜੀਉ ਪ੍ਰਾਨ ਤਨੁ ਮਨੁ ਜਿਨਿ ਕੀਆ, ਜੋ ਐਸਾ ਸੁਆਮੀ ਮੇਰਾ।
ਜਿਨ ਨਵ ਮਾਸ ਰਖਿਆ ਗ੍ਰਿਹ ਭੀਤਰਿ, ਮੈ ਕਿਛੁ ਨ ਜਾਨਾ ਗੁਨ ਤੇਰਾ।
ਅਉਗਨਿਆਰਾ ਲੂਣ ਹਰਾਮੀ, ਕਬਹੂੰ ਨ ਕਰੈ ਬੀਚਾਰੋ।
ਕਹੁ ਨਾਨਕ ਜਿਨਿ ਖਸਮੁ ਵਿਸਾਰਿਆ, ਸੋ ਕਿਨ ਬਿਧਿ ਪਾਵੈ ਪਾਰੋ ॥੩੩॥
ਜੀਅ ਕੀ ਜਾਤਿ ਬਤਾਵੈ ਕੋਈ, ਤਿਸ ਕੀ ਚਰਨੀ ਲਾਗਾ।
ਅਸਥਿਰ ਸੰਤ[11] ਬਤਾਵੈ ਹਰਿਜਨ, ਘੜਿ ਘੜਿ[12] ਫੇਰਿ ਨ ਭਾਗਾ।
ਪਾਕੀ ਏਕੀ ਫੇਰਿ ਨ ਚੜਈ ਆਵੀ, ਬਹੁੜਿ ਕਿਨਾ ਭਵਾਈਐ।
ਵਡਭਾਗੀ ਐਸਾ ਗੁਰ ਭੇਟੈ, ਜਿਸ ਤੇ ਅਸਥਿਰੁ ਪਾਈਐ।
ਆਵਨੁ ਜਾਨੁ ਨ ਹੋਵੈ ਕਬਹੂੰ, ਫਿਰਿ ਧਰ ਪਿੰਡੁ ਨ ਪਾਈਐ।
ਨਾਨਕ ਸਤਿਗੁਰ ਜੁਗਤਿ ਬਤਾਈ, ਆਵਨੁ ਜਾਨੁ ਰਹਾਈਐ ॥੩੪॥

---

9 ਪਾ ਗੁਰ ਪ੍ਰੂਤ ਬੀਚਾਰੀ (ਉਹੀ)।
10. ਪਾ. ਨਗਰ (ਉਹੀ)।
11. ਪਾ ਮੰਤ (ਗੁ ਨ ਦ. 511)
12 ਪਾ ਘਰਿ ਘਰਿ (ਉਹੀ)।

ਨਾਭ ਕਮਲ ਥਿਰ ਹੋਤਾ ਮਨੂਆ, ਅਸਥਿਰ ਕਬਹੁ ਨ ਡੋਲੈ।
ਇਹੁ ਮਨੁ ਨਿਹਚਲੁ ਹਿਰਦੈ ਬਧਿਆ, ਆਗਮੁ ਨਗਰੁ ਗੁਰ[13] ਟੋਲੈ।
ਇਹੁ ਮਨੁ ਮੈਗਲੁ ਸਹਜੇ ਬਾਧਾ, ਪਉਨ ਪਰਾਤਾ ਪਾਨੀ।
ਜਬ ਗੁਰ ਕਪਟ ਭਰਮ ਕਾ ਖੋਲਿਆ, ਤਬ ਬੂਝੀ ਅਕਥ ਕਹਾਨੀ।
ਅਰਥ ਕਥਾ ਸਭੁ ਗੁਰ ਤੇ ਜਾਨੀ[14], ਜਬ ਗੁਰ ਨਿਗ੍ਰਹੁ ਕੀਆ।
ਨਾਨਕ ਤਾ ਕੈ ਸਦ ਬਲਿਹਾਰੈ, ਜੋ ਮਿਤਿ ਜਾਨੈ ਸਭ ਜੀਆ ॥੩੫॥
ਜਬ ਇਹ ਹਿਰਦਾ ਦੇਹ ਬਨਾਈ, ਤਬ ਮਨ ਸਹਜਿ ਸਮਾਇਆ।
ਨਾਭ ਕਮਲੁ ਅਸਥੰਮ ਬਨਾਇਆ, ਤਾ ਮਹਿ ਪਵਨੁ ਸਮਾਇਆ।
ਰੂਪ ਅਰੂਪ ਜਾਤਿ ਸਭ ਕੀਨੀ, ਦੇ ਮਿਤਿ ਭਾਂਤਿ ਬੁਲਾਇਆ।
ਰਕਤ ਬਿੰਦ ਕੀ ਮੜੀ ਬਨਾਈ, ਕੀਆ ਅਗਮ ਬਿਸਥਾਰੋ।
ਨਾਨਕ ਜਿਨਿ ਇਹੁ ਨਗਰ ਬੀਚਾਰਿਆ, ਤਿਸ ਕੋ ਸਦਾ ਜੈਕਾਰੋ ॥੩੬॥
ਤੇਰੀ ਗਤਿ ਮਿਤਿ ਤੂੰ ਹੈ ਜਾਣਹਿ, ਅਵਰੁ ਕਹਾ ਕੋ ਕਥਈ।
ਆਪੇ ਢਾਵੈ ਢਾਹਿ ਉਸਾਰੈ, ਆਪੇ ਸਹਜਿ ਮਥਿ ਮਖਿਈ।
ਪੀਰ ਪਿਕੰਬਰ ਸਾਲਿਕ ਸਾਦਿਕ, ਖੋਜਤ ਫਿਰਹਿ ਉਦਾਸੀ।
ਮਨ ਮਹਿ ਬਨ ਖੰਡ ਅਗਮ ਅਤਿ ਭਾਰੀ, ਤਿਸ ਮਹਿ ਪਵਨੁ ਨਿਵਾਸੀ।
ਨਾਨਕ ਜਿਨਿ ਨਰਿ ਨਾਮੁ ਬਿਸਾਹੇ, ਤਿਨਿ ਮਾਰੈ ਰਿਦੈ ਚਉਰਾਸੀ ॥੩੭॥
ਕਾਇਆ ਕੀ ਅਗਨਿ ਬ੍ਰਹਮ ਬਿਧਿ ਜਾਲੈ, ਅਹਿਨਿਸਿ ਸੁਪਨੈ ਬਿੰਦੁ ਨਾ ਚਾਲੈ।
ਬਿੰਦੁ ਨ ਪਾਈ ਦੇਹੁ ਨ ਖਰਈ, ਅਸਥਿਰੁ ਪਿੰਡ ਫਿਰਿ ਬਹੁਰਿ ਨ ਮਰਈ।
ਅਟਲੁ ਪਿੰਡੁ ਕਿਤੁ ਸੰਜਮਿ ਰਹਤਾ, ਹਰਿ ਸਿਉਂ ਰਾਤਾ ਅਨਤਿ ਨ ਕਹਤਾ।
ਗਗਨ ਮੰਡਲ ਮਹਿ ਰਹੈ ਸਮਾਇ, ਨਾਨਕ ਤਾ ਕਾ ਪਿੰਡੁ ਨ ਪਾਇ ॥੩੮॥
ਪਿੰਡ ਬ੍ਰਹਮੰਡ ਕਾ ਮੰਥਤ ਸੁਨਾਇਆ, ਅਗਮ ਨਿਗਮ ਕਾ ਮਹਲੁ ਪ੍ਰਗਟਾਇਆ।
ਰੋਮ ਰੋਮ ਕੀ ਸਭ ਬਿਧਿ ਪਾਈ, ਨਾੜਿ ਨਾੜਿ ਕੀ ਜੁਗਤਿ ਬਤਾਈ।
ਬੰਦ ਬੰਦ ਕਾ ਜਾਣੈ ਭੇਉ, ਆਪੇ ਕਰਤਾ ਆਪੇ ਦੇਉ।
ਹਾਡ ਮਾਸ ਕਾ ਸਭ ਮੰਤੁ ਪਾਇਆ, ਨਖ ਸਿਖ ਕਾ ਵਰਤੰਤ ਸੁਨਾਇਆ।
ਪੰਜੇ ਇੰਦਰੀ ਸਹਜਿ ਬੀਚਾਰੀ, ਨਾਨਕ ਅਗਮ ਨਗਰੀ ਗੁਰ ਸਬਦਿ ਦਿਖਾਰੀ ॥੩੯॥

---

13. ਪਾ: ਗੜ (ਉਹੀ)।
14. ਪਾ ਪਾਈ (ਗੁ ਨ. ਦ. 1053)

39

## ਰਾਗ ਰਾਮਕਲੀ ਮਹਲਾ ੧

---

### *ਨਿਰਬਾਣ ਯੋਗ ਸਿਧ ਗੋਸਟ*

***ਪਉੜੀ :*** ਏਕੁ ਬਿਰਾਜੇ ਸੋਈ ਜੋਗੀ, ਕਾਇਆ ਮਹਿ ਸਦ ਰਹੈ ਅਰੋਗੀ।

***ਸ੍ਰੀ ਗੁਰੋਵਾਚ :*** ਬਿਨਾ ਖਪਰ ਪਾਨੀ ਪੀਆ, ਬਿਨਾ ਧਰਤੀ ਬਿਨਾ ਕੂਆ।
ਗਗਨ ਮੰਡਲ ਕੀ ਭਿਖਿਆ ਖਾਈ, ਸਤ ਸੰਤੋਖ ਕੀ ਕਥਾ ਸੁਨਾਈ।
ਬਿਨਾ ਸਿੰਙੀ ਨਾਦੁ ਵਾਜੇ, ਬਿਨਾ ਮੰਦਰ[1] ਗਗਨੁ ਗਾਜੇ।
ਬੀਜਰੀ ਝਮਕਾਰ ਲਾਇਆ ਬਿਨਾ ਬਾਦਰ ਬਿਨਾ ਛਾਇਆ।
ਦਾਸ ਨਾਨਕ ਜੋਗ ਪਾਇਆ, ਕਹਨਿ ਸੁਨਨਿ ਤੇ ਆਗੈ ਹੀ ਸਮਾਇਆ ॥੧॥
ਖਿਮਾ ਹਾਟ ਸੁਰਤਿ ਮਹਿ ਰਹੈ, ਨਉ ਘਰ ਤਾਲਾ ਦਸਵੈਂ ਰਹੈ।
ਅਚਿੰਤ ਚੀਨੈ ਸਬਦਿ ਨਿਰਬਾਣ ਕਉ ਭਰਪੂਰਿ ਰਹੈ।
ਗਵਨੁ ਕਰੈ ਸੁਖਮਨਾ ਘਰ ਗਹੈ, ਸੋਝੀ ਅਚਿੰਤ ਦੁਆਰ ਕੀ ਪਰੈ।[2]
ਤ੍ਰੈਗਣ ਤਜੈ ਤ੍ਰਿਬੇਨੀ ਰਹੈ, ਖਿਮਾ ਹਾਟ ਕੀ ਬਰਤਣ ਲਹੈ।
ਪ੍ਰਣਵਤ ਨਾਨਕ ਨਿਰਬਾਣ ਸਬਦਿ ਕਉ ਹਿਰਦੈ ਗਹੈ ॥੨॥
ਗੁਰਮੁਖਿ ਬਾਦਿ ਨ ਰਾਖੈ ਚੀਤਾ, ਉਲਟੈ ਪਵਨੁ ਰਹੈ ਮਨ ਜੀਤਾ।
ਰਹੈ ਨਿਰੰਤਰਿ ਜਾਣੈ ਵਿਰਤੰਤ, ਖੋਜਤ ਖੋਜਤ ਪਲਟੈ ਕਾਇਆ।
ਤ੍ਰੈਗੁਣ ਤਿਆਗੈ ਗਗਨ ਸਮਾਇਆ[3]।
ਚਉਥੈ ਸੁੰਨ ਮਹਿ ਰਾਖੈ ਵਾਸਾ, ਪ੍ਰਣਵਤ ਨਾਨਕ ਹਉਂ ਤਾ ਕਾ ਦਾਸਾ ॥੩॥

***ਸ੍ਰੀ ਗੋਰਖਵਾਚ :*** ਗਿਆਨ ਅੰਜਨੁ ਹਿਰਦੈ ਮਹਿ ਬੰਧਿ, ਅੰਤਰਿ ਜਾਨੈ ਤ੍ਰਿਕੁਟੀ ਸੰਧਿ।
ਤ੍ਰਿਕੁਟੀ ਕਾ ਜਬ ਕਰੈ ਅਸਨਾਨੁ, ਸਬਦ ਨਾਮ ਮਹਿ ਧਰੈ ਧਿਆਨੁ।
ਸਬਦੁ ਨਾਮੁ ਕੀ ਭਿਖਿਆ ਕਰੈ, ਤ੍ਰੈਗੁਨ ਤਜੈ ਸੁੰਨ ਮਹਿ ਰਹੈ।
ਸੁੰਨ ਮੰਡਲ ਜਬ ਧਰੈ ਪਿਆਰੁ, ਇਤੁਬਿਧਿ ਗੋਰਖ ਬੋਲੈ ਸਬਦ ਅਪਾਰ ॥੪॥

***ਸ੍ਰੀ ਦਤਵਾਚ :*** ਮਨ ਸਿਉ ਗੋਸਟਿ ਨਿਰਬਾਣ ਕਉ ਪੜੈ, ਸੋ ਜਨੁ ਦਰਗਹਿ ਪੂਰਨਿ ਪਰੈ।

---

1 ਪਾ: ਬਾਦਰ (ਸ. ਸ.)
2 ਪਾ: ਲਹੈ (ਉਹੀ)
3. ਇਹ ਸਾਰੀ ਕਾਵਿ-ਸਤਰ ਗ੍ਰ. ਨ. ਦ 1053 ਵਿਚ ਨਹੀਂ ਹੈ। ਸ. ਸ. ਵਿਚੋਂ ਲੈ ਕੇ ਪਾਈ ਹੈ।

ਇਸ ਕਾਇਆ ਕੀ ਰਾਖੈ ਸੁਰਤਿ, ਅੰਤਰਿ ਬਾਹਰਿ ਏਕਾ ਨਿਰਤਿ।
ਗਗਨ ਮੰਡਲ ਮਹਿ ਸੁਰਤਿ ਰਲੈ, ਜੋ ਜਨੁ ਅਪਨੇ ਪ੍ਰਭ ਕਉ ਮਿਲੈ।
ਸੁੰਨ ਮੰਡਲ ਮਹਿ ਰਹੈ ਲਿਵ ਲਾਇ, ਭਣੈ ਦਤਿ ਤਿਸੁ ਕਾਲੁ ਨ ਖਾਇ ॥੫॥

***ਸ੍ਰੀ ਗੋਰਖਵਾਚ :*** ਭਗ ਮੁਖਿ ਬਿੰਦ ਅਗਨਿ ਮੁਖ ਪਾਰਾ, ਜੋ ਰਾਖੈ ਸੋ ਗੁਰੂ ਹਮਾਰਾ।
ਜਬ ਮਾਤਾ ਥੀ ਪੇਵਕੈ ਬਾਪ ਥਾ ਕੁਵਾਰਾ, ਕਹਾ ਰੇ ਬਾਲਕੇ ਮਨੂਆ ਥਾ ਤੁਮਾਰਾ ॥੬॥

***ਸ੍ਰੀ ਗੁਰੋਵਾਚ :*** ਮਾਤਾ ਥੀ ਪੇਵਕੈ ਬਾਪ ਥਾ ਕਵਾਰਾ, ਸੁਮੇਰ ਸਿਰਿ ਸੰਧਿ ਮਨੂਆ ਥਾ ਹਮਾਰਾ।
ਕਹੈ ਨਾਨਕ ਸਬਦ ਕਾ ਅਚਿੰਤ ਦੁਆਰਾ ॥੭॥

***ਸ੍ਰੀ ਗੋਰਖ :*** ਭੰਡਾਰ ਹਾਟਿ ਅੰਮ੍ਰਿਤ ਕਰਿ ਜਾਨੁ, ਬਾਹਰਿ ਜਾਤਾ ਭੀਤਰਿ ਆਨਿ।
ਪੰਚਾ ਕਉ ਰਾਖੈ ਪੰਚ ਥਾਨ, ਹਰਿ ਸਿਮਰਣ ਕਉ ਅਪਨਾ ਜਾਨੁ।
ਨਿਰਬਾਣ ਸਬਦ ਕਉ ਜੋ ਜਨ ਬੂਝੈ, ਅੰਤਰਿ ਬਾਹਰਿ ਏਕੋ ਸੂਝੈ।
ਨਿਰਬਾਣ ਸਬਦ ਕਾ ਧਰੈ ਪਿਆਰੁ, ਸੋ ਪੁਰਖ ਦਰਗਹਿ ਸਿਮਰਣਹਾਰੁ।
ਅਨਹਦ ਨਿਰਮਲੁ ਵਾਜੇ ਵਜਾਣੇ, ਅਗਨਿ ਮਿਟੈ ਸਤਿਗੁਰ ਕੈ ਭਾਣੈ।
ਕਹੈ ਗੋਰਖ ਨਿਰਬਾਣ ਸਬਦ ਸੁਰਤਿ ਸਿਉਂ ਧਰੈ, ਤਉ ਖਾਣ ਪੀਣ ਤੇ ਨਿਆਰਾ ਰਹੈ ॥੮॥

***ਸ੍ਰੀ ਗੁਰੋਵਾਚ :*** ਨਾਭਿ ਕਵਲ ਕਾ ਕਰੇ ਬਖਿਆਨ, ਉਹੁ ਦਰਗਹਿ ਪੁਰਖ ਪੂਰਨ ਜਾਨ।
ਨਿਰਬਾਣ ਸਬਦ ਕਊਂ ਰਾਖੈ ਸੁਰਤਿ, ਉਸ ਕਊ ਕਬਹੂ ਨ ਹੋਵੈ ਮਿਰਤੁ।
ਘਟ ਮਹਿ ਰਾਖੈ ਸਬਦਿ ਬੀਚਾਰੈ, ਨਾਭ ਕਵਲ ਨਾਮੁ ਅਨਹਦ ਧਾਰੈ।
ਅੰਤਰਿ ਬਾਹਰਿ ਏਕੋ ਗਹੈ, ਇਹ ਬਿਧਿ ਆਤਮਰਾਮ ਕਉ ਲਹੈ।
ਕਹੈ ਨਾਨਕ ਨਿਰਬਾਣ ਸਬਦ ਬੀਚਾਰੈ, ਮੋਖ ਮੁਕਤਿ ਸਭਹੂ ਤੇ ਪਾਰੈ ॥੯॥
ਲਿਵ ਹਾਟ ਕੀ ਸੁਰਤਿ ਮਹਿ ਰਹੈ, ਜੈਸਾ ਦੇਖੈ ਤੈਸਾ ਕਹੈ।
ਅਧਰਮੀ ਹੋਇ ਸੁ ਮਿਥਿਆ ਕਹੈ, ਪੰਜੇ ਇੰਦ੍ਰੀ ਨਿਗ੍ਰਹੁ ਕਰਿ ਗਹੈ।
ਕਹੈ ਨਾਨਕ ਲਿਵ ਹਾਟ ਕੀ ਸੁਰਤਿ ਰਾਖੈ, ਉਸ ਕਊ ਜਰਾ ਕਬਹੂੰ ਨਹੀਂ ਭਾਖੈ ॥੧੦॥

***ਸ੍ਰੀ ਦਤਨਾਥ :*** ਦਇਆ ਹਾਟ ਕੀ ਪੂਜਾ ਕਰੈ, ਸੋ ਜਨ ਦਰਗਹ ਪੂਰਨ ਪਰੈ।
ਪੰਚਾ ਰਾਖੈ ਮੁਹਕਮ ਕਰਿ ਬਾਧੇ, ਸੋ ਜਨੁ ਹਰਿ ਸਿਮਰਣ ਤੇ ਮਾਤੇ।
ਨਿਰਬਾਣ ਸਬਦ ਕਾ ਤਤੁ ਬੀਚਾਰਿ, ਅਗਮ ਅਗੋਚਰ ਅਪਰ ਅਪਾਰਿ।
ਅਨਹਦ ਸਬਦ ਜੋ ਜਨ ਬੂਝੈ, ਤਿਸ ਕਊ ਸੁਰਤਿ ਗਗਨ ਕੀ ਸੂਝੈ।
ਕਹੈ ਦਤਿ ਦਇਆ ਹਾਟ ਕੀ ਪੂਜਾ ਕਰੈ, ਤਉ ਜਨਮ ਮਰਣ ਦੇ ਨਿਆਰਾ ਰਹੈ ॥੧੧॥

***ਮਛਿੰਦ੍ਰੋਵਾਚ :*** ਬ੍ਰਹਮ ਹਾਟ ਕੇ ਮਹਲਿ ਕਊ ਪਾਵੈ, ਆਤਮ ਤਤੁ ਨਾਮ ਲਿਵ ਲਾਵੈ।
ਤਤੁ ਨਾਮ ਸਿਉਂ ਧਰੇ ਪਿਆਰੁ, ਅਜਰੁ ਬੰਧ ਕਰੈ ਬੀਚਾਰ।
ਅਚਿੰਤ ਦੁਆਰ ਕੀ ਪਾਵੈ ਠੌਰਿ, ਜਾਇ ਤ੍ਰਿਬੇਣੀ ਆਨੈ ਮੋੜਿ।
ਅਪਨੇ ਮਨ ਕਉ ਬੰਧਨ ਕਰੈ, ਤਾਂ ਉਹ ਜੋਗੀ ਕਬਹੂੰ ਨ ਮਰੈ।
ਸੋਝੀ ਰਾਖੈ ਗਗਨ ਕੈ ਡੇਰੇ, ਪੰਚ ਤਤ ਸਿਉ ਕਰੇ ਨਿਬੇਰੇ।
ਬ੍ਰਹਮ ਹਾਟ ਕਉ ਪਵਨਾ ਕਰੈ, ਬੋਲੈ ਮਾਛੰਦ੍ਰ ਇਉਂ ਜੀਵਤ ਮਰੈ ॥੧੨॥

***ਸ੍ਰੀ ਗੋਰਖਵਾਚ :*** ਪਾਵੜੀ ਪਗ ਤੁਟੈ ਅਉਧੂ ਲੋਹੇ ਛੀਜੈ ਕਾਇਆ,
ਨਾਗੇ ਮੋਨੀ ਦੂਧਾਧਾਰੀ ਤੀਨੋ ਜੋਗ ਨ ਪਾਇਆ।

ਨਾਗਾ ਲਕੜੀ ਮਾਂਗੇਂ[4] ਨੀਤਾ, ਦੂਧਾਧਾਰੀ ਪਰ ਘਰਿ ਚੀਤਾ।
ਮੋਨੀ ਕਰੈ ਪਰ ਘਰ ਕੀ ਆਸਾ, ਬੋਲੈ ਗੋਰਖ ਤੀਨੋ ਖਾਸਾ ਫਾਸਾ ॥੧੩॥
ਗਿਰਹੀ ਹੋਇਕੈ ਕਥੈ ਗਿਆਨ, ਅਮਲੀ ਹੋਇ ਕੇ ਧਰੈ ਧਿਆਨੁ।
ਜੋਗੀ ਹੋਇ ਕੇ ਬੰਧੇ ਆਸਾ, ਭਨੈ ਗੋਰਖ ਤੀਨੋ ਖਾਸਾ ਫਾਸਾ ॥੧੪॥

*ਦਤਨਾਥੋਵਾਚ :* ਨਿਰਬਾਣ ਸਬਦ ਤਤੁ ਬੀਚਾਰੀ, ਅੰਤਰਿ ਬਾਹਰਿ ਸਦਾ ਲਿਵ ਤਾਰੀ।
ਅਨਹਦ ਚਉਥੈ ਮੁੰਨ ਵਜਾਵੈ, ਅੰਤਰਿ ਬਾਹਰਿ ਏਕੋ ਧਿਆਵੈ।[5]
ਕਹੈ ਦਤ ਨਿਰਬਾਣ ਸਬਦ ਕਉ ਪੜੈ, ਸੋ ਗਨੁ ਪ੍ਰਭ ਕੀ ਆਗਿਆ ਕਰੈ ॥੧੫॥

*ਮਛਿੰਦ੍ਰੋਵਾਚ :* ਨਿਰਬਾਣ ਸਬਦੁ ਅਗਮ ਕਾ ਡੇਰਾ, ਪ੍ਰਭ ਸਿਮਰਣ ਮਹਿ ਸੁਖ ਘਨੇਰਾ।
ਨਿਰਬਾਣ ਸਬਦ ਕੋ ਪੜੈ ਤਿਸੁ ਜਨ ਹੋਤ ਆਸਨ,
ਸਪਤਿ ਪੁਰੀਆਂ ਊਪਰਿ ਕਉਲਾਸਨ।
ਆਸਨ ਸਾਧਿ ਸਾਚਿ ਲਿਵ ਲਾਇ, ਭੈਣ ਮਛਿੰਦ੍ਰ ਤਿਸੁ ਕਾਲੁ ਨ ਖਾਇ ॥੧੬॥

*ਸ੍ਰੀ ਗੁਰੋਵਾਚ :* ਭੇਟੇ ਬ੍ਰਹਮ ਗਿਆਨ ਕੇ ਸਿਧ, ਆਤਮੇ ਅਪਨੇ ਕੀ ਕੀਨੀ ਸੁਧ।
ਨਾਨਕ ਗੁਰਮੁਖ ਦਾਤੇ ਮਨ ਦਿੰਦ, ਆਤਮ ਨਿਰਬਾਣ ਸਬਦ ਕੀ ਚੀਨੋ[6] ਸੰਧਿ ॥੧੭॥

*ਸ੍ਰੀ ਗੋਰਖਵਾਚ :* ਪਹਿਲੇ ਅੰਚਿਤ ਦੁਆਰੇ ਕਉ ਸਾਧੈ, ਦੂਜੇ ਸਪਤ ਪੁਰੀਆਂ ਕਉ ਬਾਂਧੈ।
ਤੀਜੈ ਅਚਿੰਤ ਮਹਲ ਕਉ ਪਾਵੈ, ਚੋਥੀ ਬਾਰੀ ਸਿਧਿ ਲਗਾਵੈ।
ਪੰਚਵੈਂ ਮਾਰੇ ਅਸਥੂਲੇ ਪਾਵੈ।
ਛੇਵੇਂ ਅਜਰ ਬੰਧ ਆੜੀ ਦੇ ਰਾਖੀ, ਸਤਵੇਂ ਅਲਖ ਪੁਰਖ ਕਉ ਭਾਖੈ।
ਅਠਵੇਂ ਸੁੰਨ ਸਬਦ ਕਉ ਗਹੈ, ਤਉ ਕਹਣ ਸੁਨਣ ਤੇ ਨਿਆਰਾ ਰਹੈ।
ਨੋਵੇਂ ਬੰਧੇ ਪਵਨ ਕਾ ਡੇਰਾ, ਦਸਵੇਂ ਬੰਧੇ ਗਗਨਿ ਕਾ ਨਿਬੇੜਾ।
ਐਸੇ ਨਿਰਬਾਣ ਸਬਦ ਕੋ ਪੜੈ, ਸੋ ਜਨ ਰਾਮ ਨਾਮ ਸੰਗ ਰਹੈ।
ਗੋਸਟ ਕੀਨੀ ਪਰਮ ਤਤੁ, ਜੁਗਤਿ ਰਹੈ ਸੋ ਹੋਇ ਮੁਕਤੁ।
ਇਸ ਦੇਹੀ ਕਾ ਬਿਰਤੰਤ ਸਭੁ ਸਤੁ,
ਬੋਲੈ ਗੋਰਖ ਨਾਥ ਜੀ ਤੁਮ ਕਹਿਆ ਸਭ ਸਤਿ ॥੧੮॥

*ਸ੍ਰੀ ਦਤਨਾਥ ਵਾਚ :* ਇਸ ਗੋਸਟਿ ਕਉ ਪੜੈ ਲਿਵ ਲਾਇ, ਗੁਰ ਪਰਚੈ ਤਿਸ ਕਾਲ ਨ ਖਾਇ।
ਤਿਸ ਜਨ ਕੇ ਪ੍ਰਭ ਸੰਗ ਸਮਾਇ।
ਹਿਰਦੈ ਰਾਖੈ ਸਦਾ ਭਗਵਾਨੁ, ਮਨ ਅਪਨੇ ਕੋ ਰਾਖੈ ਤਾਨ।
ਬ੍ਰਹਮ ਸਬਦ ਕਉ ਸਦ ਹੀ ਪੜੈ, ਊਸ ਕਾ ਕੀਆ ਸਿਰ ਊਪਰਿ ਧਰੈ।
ਕਹੈ ਦਤ ਇਸ ਸਬਦ ਕਉ ਜਾਨੈ, ਤਿਸ ਜਨ ਕਉ ਪ੍ਰਭੁ ਜੂਨਿ ਨ ਆਨੈ ॥੧੯॥

*ਸ੍ਰੀ ਗੋਰਖਵਾਚ :* ਅਨਹਦ ਸਬਦ ਬ੍ਰਹਮ ਕਾ ਵਾਸਾ, ਆਤਮ ਹਰਿ ਕਾ ਨਾਮੁ ਨਿਵਾਸਾ।
ਨਾਮੁ ਸਹਾਇਕ ਅਵਰ ਕਿਛੁ ਨਾਹੀ, ਹਿਰਦੈ ਰਾਖੈ ਸਦਾ ਮਨ ਮਾਹੀ।

---

4. ਪਾ ਚਾਹੇ (ਗੁ. ਨ ਦ. 1053)
5. ਪਾ: ਰਹੇ (ਉਹੀ)।
6. ਪਾ ਕਰੇ ਸੋਧ (ਉਹੀ)।

ਮਨ ਮਹਿ ਰਾਖੈ ਅਵਰਾ[7] ਨ ਭਾਖੈ, ਸਬਦ ਨਿਰਬਾਨ ਕੀ ਸੁਰਤਿ ਚਾਖੈ।
ਚਾਖੈ ਸੁਰਤਿ ਕਰੈ ਪ੍ਰਗਾਸੁ, ਹਰਿ ਕੇ ਨਾਮੁ ਕਾ ਸਦਾ ਵਿਗਾਸੁ।
ਪ੍ਰਗਾਸ ਕਰੈਪ੍ਰਭੁ ਹੋਇ ਸਹਾਇ, ਤਉ ਗੋਰਖ ਉਸ ਕੋ ਮਿਲੈ ਕਵਾਇ ॥੨੦॥

*ਮਛਿੰਦ੍ਰੋਵਾਚ :* ਆਪੇ ਬ੍ਰਹਮ ਆਪੇ ਬ੍ਰਹਮ ਗਿਆਨੀ, ਹਰਿ ਸਿਮਰਨ ਪ੍ਰਭੁ ਪੂਰਾ ਸੁਆਮੀ।
ਨਾਮ ਸਿਉਂ ਰਹੈ ਜੈਸੇ ਕਵਲ ਨਿਰਾਲਾ, ਹਰਿ ਕੇ ਨਾਮ ਸਿਉ ਸਦਾ ਨਿਹਾਲਾ[8]।
ਸਦਾ ਵਿਗਾਸ ਹੋਇ ਮਨੁ ਜਨ ਕਾ, ਮਨੁ ਮਹਿ ਰਾਖੈ ਸਿਮਰਨ ਹਰਿਕਾ।
ਹਰਿ ਕੇ ਨਾਮ ਕੀ ਓਟਿ ਲੇ ਧਰੈ, ਉਸ ਜਨ ਕੀ ਪ੍ਰਭੁ ਮਹਿਮਾ ਕਰੈ।
ਮਹਿਮਾ ਕਰੈ ਦਰਦ ਸਭੁ ਖੋਵੈ, ਭਣੈ ਮਛਿੰਦ੍ਰ ਓਹੁ ਜੋਗੀ ਹੋਵੈ ॥੨੧॥

*ਸ੍ਰੀ ਗੁਰੋਵਾਚ :* ਬ੍ਰਹਮ ਹਾਟਿ ਨਾਮੁ ਕਾ ਡੇਰਾ, ਹਰਿ ਸਿਮਰਨ ਮਹਿ ਸੁਖ ਘਨੇਰਾ।
ਕਰੇ ਗਿਆਂਨ ਪਉਨ ਕਉ ਬਾਧੈ, ਹਿਰਦੈ ਸਬਦਿ ਤਤ ਕਉ ਸਾਧੈ।
ਬ੍ਰਹਮ ਹਾਟ ਦੀ ਬਰਤਨਿ ਪਾਵੈ,
ਕਹੈ ਨਾਨਕ ਨਿਰਬਾਨ ਸਬਦ ਕਉ ਅੰਤਰਿ ਲਿਵ ਲਾਵੈ ॥੨੨॥

*ਸ੍ਰੀ ਗੋਰਖਵਾਚ :* ਨਾਭ ਕਵਲ ਕਾਇਆ ਮਹਿ ਸੋਧੈ, ਪੰਚ ਅਗਨਿ ਭੀਤਰਿ ਪਰਬੋਧੈ।
ਅਹਿਨਿਸਿ ਡੋਰੀ ਗੁਡੀ ਲਾਵੈ, ਸਬਦੁ ਕਹੈ ਇਉਂ ਜੋਗ ਕਉ ਪਾਵੈ।
ਸੁੰਨ ਸਰਵਰਿ ਅਪਰੰਪਰ ਭਰਪੂਰਾ,ਤਾ ਮਹਿ ਕਵਲ ਬਹੁਤ ਬਿਸਥੀਰਾ।
ਭਵਰ ਲੁਭਾਇਆ ਤਾਕੀ ਬਾਸੁ, ਇੜਾ ਪਿੰਗਲਾ ਮਹਿ ਤਾ ਕਾ ਵਾਸ।
ਨਉ ਘਰਿ ਤਾਲਾ ਰਾਖੈ ਅਚਿੰਤ, ਇਤ ਬਿਧਿ ਜਾਨੈ ਸਗਲ ਬਿਰਤੰਤੁ।
ਅਚਿੰਤ ਮੰਡਲ ਕਾ ਮਾਰਗੁ ਪਾਇਆ, ਤ੍ਰੈ ਗੁਣ ਤਿਆਗੇ ਗਗਨ ਸਮਾਇਆ।
ਸੁੰਨ ਸਹਜ ਮਹਿ ਤਾੜੀ ਲਾਈ, ਇਤੁ ਬਿਧਿ ਆਸਾ ਮਨਾਸਾ ਖਾਈ।
ਇਉਂ ਕਰਿ ਜੋਤਿ ਨਿਰੰਤਰਿ ਪਾਈ।
ਪਿੰਗੁਲ ਸੁਖਮਨਾ ਕੀਆ ਬੀਚਾਰਿ, ਦੁਆਦਸਿ ਉਲਟੇ ਪਾਵੈ ਪਾਰਿ।
ਅਠਸਠਿ ਹਾਟ ਸਗਲ ਕਉ ਜਾਨੈ, ਪੂਰਬ ਚੜਿ ਪਛਮ ਕਉ ਤਾਨੈ।
ਇਤ ਸੰਜਮ ਆਸਨ ਆਨ ਜਮਾਏ, ਬਹੁੜਿ ਨ ਜਨਮੈ ਕਾਲੁ ਨ ਖਾਏ।
ਅਗਨਿ ਸਾਗਰ ਤੇ ਪ੍ਰਭ ਬਖਸੰਦ, ਇਸੁ ਸਬਦ ਕਉ ਜਾਨੈ ਤਿਸੁ ਜੀਉ ਨ ਜਿੰਦੁ।
ਤ੍ਰਿਭਵਣ ਤੇ ਸਹਿਜ ਸਮਾਵੈ, ਭੀਤਰਿ ਤ੍ਰਿਕੁਟੀ ਨਾਵਣੁ ਪਾਵੈ।
ਬੋਲੈ ਗੋਰਖੁ ਇਸੁ ਸਬਦ ਕਉ ਪੜੈ, ਸੋ ਜਨ ਦਰਗਹਿ ਪੂਰਨ ਪੜੈ ॥੨੩॥
ਭੈ ਮਹਿ ਰਹੈ ਪਰਮ ਗੁਰ ਏਹੀ, ਮਨੁ ਅਨਤੁ ਡੁਲਾਵੈ ਅਸਥਿਰ ਕਬਹੂੰ ਨ ਹੋਈ।
ਅਸਥਿਰ ਚੀਤੁ ਬਿਨਾ ਦੁਖ ਲਾਗੈ, ਗੁਰ ਬਿਨ ਮੁਕਤਿ ਨ ਹੋਈ।
ਬਿਨੁ ਗੁਰ ਬਨਜਿ ਨ ਆਵੈ ਊਪਰਿ, ਇਤ ਉਤ ਸਦਾ ਹੀ ਖੋਟਾ।
ਨਾਨਕ ਜਿਨ ਗੁਰ ਚਰਨ ਪਛਾਤੇ, ਤਿਸੁ ਕਦੇ ਨ ਆਵੇ ਤੋਟਾ ॥੨੪॥
ਖਰੇ ਖੋਟੈ ਕੀ ਤਬ ਮਿਤਿ ਜਾਣੈ, ਜਬ ਗੁਰ ਸਹਜੇ ਮਿਲਿਆ।
ਖੋਟੇ ਖਰੇ ਪਛਾਣੇ ਤਬ ਹੀ, ਜਬ ਸਹਜ ਗੁਰੂ ਸੰਗਿ ਰਲਿਆ।

---

7 ਪਾ· ਪਵਨਾ (ਉਹੀ)।
8 ਪਾ· ਬਿਗਾਸਾ (ਉਹੀ)।

ਭੈ ਮਹਿ ਰਹੈ ਪਰਦਰਬ ਕੋ ਟਰੈ, ਸੋਝੀ ਸੁਧ ਸਬਦ ਕੀ ਪਰੈ।
ਨਾਮੁ ਜਪੈ ਖਿੰਥਾ ਕਰਿ ਸੁਚੀ, ਤਉ ਨਾਨਕ ਜਾਨੈ ਗਤਿ ਊਚੀ ॥੨੫॥
ਤਤੁ ਸਬਦ ਜਪਿ ਕਾਇਆ ਮਹਿ ਰਹੈ, ਤਉ ਸੋਝੀ ਹਾਟ ਪਟਣ ਕੀ ਪਰੈ।
ਸੋਲਾਂ ਕਲਾ ਰਹਿਆ ਭਰਪੂਰ, ਕਿਸੁ ਨੇੜੇ ਕਿਸੁ ਆਖਾਂ ਦੂਰ।
ਨਿਰਗੁਣ ਹੋਇ ਸੁ ਸਰਗੁਣ ਗਿਆਨੀ, ਅੰਤਰਿ ਬਾਹਰਿ ਏਕ ਸੁਆਮੀ।
ਗਿਆਨ ਕਾਇਆ ਮਹਿ ਰਹੈ ਲਿਵ ਲਾਇ, ਤਉ ਗੋਰਖ ਤਿਸੁ ਕਾਲੁ ਨ ਖਾਇ ॥੨੬॥

***ਸ੍ਰੀ ਗੁਰੂ :*** ਜੋਗੀ ਹੋਇ ਕਰਿ ਜੁਗਤਿ ਕਮਾਵੈ, ਛਡਿ ਬਹੈ ਘਰ ਬਾਸਿ।
ਮਨੁ ਪਵਨਾ ਦੁਇ ਦ੍ਰਿੜ ਕਰਿ ਰਾਖੈ, ਕਰੈ ਨਿਰੰਤਰਿ ਵਾਸਿ।
ਐਦ੍ਹਾ ਪਹਿਰੈ ਬਿਖਿਆ ਤਿਆਗੈ, ਦੇਹਿ ਪਲਟੈ ਛਠਵੈਂ ਮਾਸਿ।
ਐਸੇ ਕਰਮ ਕਰੈ ਤਉ ਜਾਨੈ, ਸਬਦ ਕਰੇ ਪਰਗਾਸਿ।
ਨਾਮ ਸਿਮਰਤ ਰਹੈ ਸੋ ਜੋਗੀ, ਪਰਮ ਸੁੰਨ ਮਹਿ ਵਾਸਿ।
ਕਹੈ ਨਾਨਕ ਇਸ ਸਬਦ ਕਉ ਜਾਨੈ, ਤਾਂ ਘਰਿ ਹੀ ਮਾਹਿ ਉਦਾਸਿ ॥੨੭॥

***ਸ੍ਰੀ ਗੋਰਖ :*** ਉਤਮ ਹੋਵੈ ਸੰਜਮ ਮਹਿ ਰਹੈ, ਹਰਿ ਕਾ ਸਿਮਰਨ ਹਿਰਦੈ ਗਹੈ।
ਸੁੰਨ ਮੰਡਲ ਮਹਿ ਧਰੇ ਪਿਆਰੁ, ਅੰਤਰਿ ਬਾਹਰਿ ਅਪਰ ਅਪਾਰਿ।
ਗਿਆਨ ਨਾਮ ਕਾ ਸੰਜਮ ਕਰੈ, ਸਤਿ ਸੰਤੋਖ ਕੀ ਖਿੰਥਾ ਪਹਰੈ।
ਅਨਹਦ ਨਾਦਿ ਕਰੈ ਭਰਪੂਰਿ, ਈਹਾਂ ਊਹਾਂ ਹਰਿ ਸੰਗਿ ਹਜੂਰਿ।
ਤੇਰੀ ਕੁਦਰਤਿ ਤੂੰ ਕਰਤਾ ਪਾਕੁ, ਬ੍ਰਹਮ ਗਿਆਨ ਮਹਿ ਰਹੈ ਉਦਾਸ।
ਕਹੈ ਗੋਰਖ ਪਾਕੀ ਨਾਈ ਪਾਕ ॥੨੮॥

***ਸ੍ਰੀ ਗੁਰੂ :*** ਸਵਾ ਹਾਥ ਸਿਰ ਕਾ ਪਾਟ। ਚਾਰਿ ਅੰਗੁਲ ਮੁਖ ਕਾ ਬਾਕੁ। ਹਥਿ ਹਥੇਲੀ ਲਤਾਂ, ਬਾਂਹ, ਛਿ ਅੰਗੁਲੀ ਆਤੜੀ, ਤੇਰਾ ਅੰਗੁਲੀ ਕਾਲਜਾ। ਨਉਂ ਉਂਗਲੀ ਤਿਲੀ। ਬਾਰਹ ਅੰਗੁਲੀ ਬਜਰ ਕੋਠੜੀ। ਅਢਾਈ ਅੰਗੁਲ ਫਿਫਰਾ। ਨਉ ਅੰਗੁਲੀ ਅਮਰ ਕੋਠੜੀ। ਪੰਚ ਅੰਗੁਲੀ ਹੀਆਰਾ। ਇਕੋਤਰ ਸੌ ਹਡੀਆਂ। ਅਠਸਠ ਹਾਟ। ਨਉਂ ਸੈ ਨਾੜੀ। ਸੋਲਾਂ ਸੈ ਸੰਧਿ। ਨੀਲ ਕ੍ਰੋੜੀ ਵਾਲ। ਚਵੀ ਹਜਾਰ ਦਿਨ ਤਥਾ ਰਾਤ ਦਾ ਸਵਾਸ। ਬਹਤਰਿ ਕੋਠੜੀਆ। ਅਢਾਈ ਮਾਸੇ ਮਾਤਾ ਕੀ ਰਕਤ। ਡੇਢ ਮਾਸਾ ਪਿਤਾ ਕੀ ਬਿੰਦੁ।
ਕਲਿ ਮਹਿ ਆਇਆ ਮੇਰਾ ਪੂਤਾ, ਨਾਨਕ ਏਕੁ ਸੁਆਮੀ ਆਕਾਰ ਹੈ ਜਿਸ ਕਾ[9] ॥੨੯॥

9 ਬੰਦ ਨੰ. 14, 24, 25 ਦੀਆਂ ਪਹਿਲੀਆ ਦੋ ਤੁਕਾਂ ਗੁ. ਨ ਦ. 1053 ਵਿਚ ਪ੍ਰਾਪਤ ਨਹੀਂ ਹਨ। ਉਸ ਹੱਥ ਲਿਖਤ ਵਿਚ ਬੰਦਾ ਦੀ ਗਿਣਤੀ 25 ਹੈ ਜਦੋਂ ਕਿ ਸ. ਸ. ਵਿਚ ਇਹ 29 ਹੈ।

40

## *ਗੋਸਟਿ ਬਾਬੇ ਨਾਨਕ ਅਰੁ ਕਬੀਰ ਜੀ ਕੀ*

*ੴ ਸਤਿਗੁਰ ਪ੍ਰਸਾਦਿ*

ਓਅੰ ਗੁਰੂ ਜੀ ਚਰਨਿ ਲਾਗਿ ਕਰਊ ਬੇਨਤੀ, ਕੋ ਪੁਨ ਕਰੀਅਹੁ ਦੇਵਾ।[1]
ਅਗਮ ਅਗਾਧ ਅਭੈ[2] ਪਦ ਕਹੀਏ, ਸੋ ਪਾਈਐ ਕਿਤ ਸੇਵਾ।
ਮੁਹਿ ਸਮਝਾਇ ਕਹਹੁ ਗੁਰ ਪੂਰੇ, ਭਿੰਨ-ਭਿੰਨ ਅਰਥੁ ਦਿਖਾਵਹੁ।
ਮਨ ਬਚ ਕਰਮ ਕ੍ਰਿਪਾ ਕਰਿ, ਦੀਜੈ ਸਬਦ ਅਚਾਰੰ।[3]
ਜਿਹ ਬਿਧਿ ਪ੍ਰੇਮੁ ਅਭੈ ਪਦੁ ਪਾਈਐ, ਸਾ ਬਿਧਿ ਮੋਹਿ ਬਤਾਵਹੁ।
ਕਹੈ ਕਬੀਰ ਸੁਣਹੁ ਗੁਰ ਨਾਨਕ[4], ਮੈ ਦੀਜੈ ਸਬਦ ਬੀਚਾਰੰ ॥੧॥
ਨਾਨਕ ਕਹੈ ਸੁਣਹੁ ਕਬੀਰ ਜੀ, ਸਿਖਿਆ ਏਕ ਹਮਾਰੀ।
ਮਨ ਤਨ ਜੀਉ ਠਉਰ ਕਰਿ ਏਕੈ, ਸੁੰਨ ਲਗਾਵਹੁ ਤਾਰੀ।
ਕਰਮ ਅਕਰਮ ਦੋਊ ਤਿਆਗਹੁ, ਸਹਜ ਕਲਾ ਬਿਧਿ ਖੇਲਹੁ।[5]
ਜਾਗਤ ਕਲਾ ਰਹਹੁ ਤੁਮ ਨਿਸਿ ਦਿਨ, ਸੁਰਤਿ ਕਲਾ ਮਨੁ ਮੇਲਹੁ।[6]
ਤਜਿ ਮਾਇਆ ਨਿਰਮਾਇਲ ਹੋਵਹੁ, ਮਨ ਕੇ ਤਜਹੁ ਬਿਕਾਰਾ।
ਨਾਨਕ ਕਹੈ ਸੁਨਹੁ ਕਬੀਰ ਜੀ[7], ਇਹ ਬਿਧਿ ਮਿਲਹੁ ਅਪਾਰਾ ॥੨॥
ਗੁਰੂ ਜੀ ਮਾਇਆ ਸਬਲ ਨਿਰਬਲ ਜਨ ਤੇਰਾ, ਕਿਉਂ ਅਸਥਿਰ ਮਨੁ ਹੋਈ।
ਕਾਮ ਕ੍ਰੋਧ ਬਿਆਪੈ ਮੋ ਕਉ, ਨਿਸ ਦਿਨ ਸੁਰਤਿ ਨਿਰਤਿ ਬੁਧ ਖੋਈ।
ਮਨ ਰਾਖਊਂ ਤਉ ਪਉਣ ਸਿਧਾਰੈ, ਪਊਣ ਰਾਖਉ ਮਨੁ ਜਾਈ।

---

1. ਪਾ: ਕਹੈ ਕਬੀਰਾ ਚਰਨਿ ਲਾਗਿ ਕਰਿ-ਕਿਰਪਾ ਕੀਜੈ ਦੇਵਾ (ਸ. ਸ)
2. ਪਾ: ਬਿਖਮ (ਉਹੀ)
3. ਪਾ: ਕਿਉਂ ਕਿਰਿ ਮਿਲੈ ਅਪਾਰੋ (ਉਹੀ)
4. ਪਾ: ਚੇਲਾ ਕਹੈ ਸੁਣਹੁ ਸਤਿਗੁਰ ਜੀ (ਉਹੀ)
5. ਪਾ: ਸਿਰਤਿ ਨਿਰਤ ਬਿਧਿ ਮੇਲਹੁ (ਉਹੀ)
6. ਪਾ: ਨਿਸਿ ਬਾਸਰ ਤੁਮ ਖੋਜਤ ਖੋਜਤ ਸਹਜ ਕਲਾ ਮੈਂ ਖੇਲਹੁ (ਉਹੀ)।
7. ਪਾ: ਸਤਿਗੁਰ ਕਹੈ ਸੁਨਹੁ ਰੇ ਚੇਲਾ (ਉਹੀ)।

ਮਨੁ ਤਨੁ ਪਉਣ ਜੀਉ ਹੋਇ ਏਕੈ, ਸਾ ਬਿਧਿ ਦੇਹੁ ਬੁਝਾਈ ॥੩॥
ਦ੍ਰਿੜ ਕਰਿ ਆਸਣ ਬੈਠਹੁ ਬਾਲੇ, ਉਨਮਨਿ ਧਿਆਨ ਲਗਾਵਉ।
ਅਲਪ ਅਹਾਰੁ ਖੰਡਤ ਕਰਿ ਨਿੰਦ੍ਰਾ, ਕਾਮ ਕਰੋਧ ਤਜਾਵਹੁ।
ਨਉ ਦਰਿ ਪਕੜਿ ਸਹਜ ਘਰ ਰਾਖੋ[8], ਸੁਰਤਿ ਨਿਰਤਿ ਰਸ ਉਪਜੈ।
ਗੁਰ ਪ੍ਰਸਾਦਿ ਜੁਗਤਿ ਜੀਉ ਰਾਖਹੁ, ਇਤ ਮਥੰਤ ਸਚ ਨਿਪਜੈ[9] ॥੪॥
(ਕਬੀਰ ਕਵਨ ਸੂਖਮ ਕਵਨ ਅਸਥੂਲ, ਕਵਲ ਡਾਲ ਕਵਨ ਹੈ ਮੂਲ)
ਗੁਰੂ ਜੀ ਕਿਆ ਲੇ ਬੈਸਉ, ਕਿਆ ਲੇਹਹੁ ਉਦਾਸੀ।
ਕਵਨ ਅਗਨਿ ਕੀ ਧੂਈ ਤਾਪਉ, ਕਉਨ ਮੜੀ ਮਹਿ ਬਾਸੀ ॥੫॥
(ਨਾਨਕ ਬ੍ਰਹਮ ਸੂਖਮ ਸੁੰਨ ਅਸਥੂਲ,ਮਨ ਹੈ ਪਵਨ ਡਾਲ ਹੈ ਮੂਲ ॥)
ਕਰਮ ਲੈ ਸੋਵਹੁ ਸੁਰਤਿ ਲੈ ਜਾਗਹੁ, ਬ੍ਰਹਮ ਅਗਨਿ ਲੇ ਤਾਪਹੁ।
ਨਿਸਿ ਬਾਸਰ ਤੁਮ ਖੋਜ ਖੁਜਾਵਹੁ, ਸੁੰਨ ਮੰਡਲ ਲੇ ਕ੍ਰਮ ਥਾਪਹੁ ॥੬॥
(ਸਤਿਗੁਰ ਕਹੇ ਸੁਨਹੁ ਰੇ ਚੇਲਾ, ਇਹ ਲਛਨ ਪਰਕਾਸੋ)
(ਗੁਰ ਪ੍ਰਸਾਦਿ ਸਰਬ ਮੈ ਪੇਖਹੁ, ਸੁੰਨ ਮੰਡਲ ਕਰਿ ਵਾਸੋ) ॥
ਸੁਆਮੀ ਜੀ ਊਹਾ ਜਾਇ ਕੋ ਕਹੈ ਨਾ ਜਾਇ[10], ਊਹਾ ਕਿਆ ਅਚਰਜ ਹੋਇ ਜਾਈ।
ਮਨ ਭੈ ਚਕ੍ਰ ਰਹਉ ਗੁਰ ਪੂਰੇ, ਸਾ ਬਿਧ ਦੇਹੁ ਬਤਾਈ ॥੭॥
(ਅਪਨਾ ਅਨਭਉ ਕਹਉ ਗੁਰ ਜੀ, ਪਰਮ ਜੋਤਿ ਕਿਉ ਪਾਈ।
ਸਸੀਅਰ ਚੜਤ ਦੇਖਿ ਤੁਮ ਲਾਗੇ, ਊਹਾ ਕੀਟੀ ਭਿਰਣਾ ਹੋਤਾ।[11]
ਨਾਨਕ ਕਹੈ ਸੁਨਹੁ ਕਬੀਰਾ, ਇਤ ਬਿਧ ਮਿਲੈ ਪਰਮ ਤਤ ਜੋਤਾ ॥੮॥
ਧੰਨ ਧੰਨ ਧੰਨ ਗੁਰ ਨਾਨਕ ਜਿਨ ਮੋ ਸੌ ਪਤਤਿ ਉਧਾਰੋ।[12]
ਨਿਰਮਲ ਜਲ ਬਤਲਾਇਆ ਮੋ ਕਉ, ਰਾਮ ਮਿਲਾਵਨ ਹਾਰੋ[13] ॥੯॥
ਜਬ ਹਮ ਭਗਤ ਭਏ ਸੁਖਦੇਵਾ, ਜਨਕ ਬਿਦੇਹ ਕੀਆ ਗੁਰਦੇਉ।
ਕਲਿ ਮਹਿ ਜੁਲਾਹਾ ਨਾਉ ਕਬੀਰਾ, ਢੂੰਢ ਥਕੇ ਚਿਤ ਭਇਆ ਨ ਥੀਰੁ।
ਬਹੁਤ ਭਾਂਤਿ ਕਰ ਸਿਮਰਨ ਕੀਨਾ, ਇਹ ਮਨੁ ਚੰਚਲ ਤਬਹ ਨ ਭੀਨਾ।
ਜਬ ਕਰਿ ਗਿਆਨ ਭਏ ਉਦਾਸੀ, ਤਬ ਨ ਕਾਟੀ ਜਮ ਕਾਲਹਿ ਫਾਸੀ।
ਜਬ ਹਮ ਹਾਰ ਪਰੇ ਸਤਿਗੁਰ ਦੁਆਰੇ, ਦੇ ਨਾਮੁ ਦਾਨੁ ਗੁਰ ਲੀਏ ਉਧਾਰੇ ॥੧੦॥
ਸਤਿਗੁਰ ਪੁਰਖ ਸਤਿਗੁਰ ਪਾਇਆ, ਸਤਿਨਾਮ ਲੈ ਰਿਦੈ ਬਸਾਇਆ।
ਜਾਤ ਕਮੀਨਾ ਜੁਲਾਹਾ ਅਪਰਾਧੀ, ਗੁਰ ਕਿਰਪਾ ਤੇ ਭਗਤਿ ਸਮਾਧੀ।

8. ਪਾ ਦਹਿਦਿਸ ਰੋਕ ਏਕ ਦਰ ਰਾਖੇ (ਉਹੀ)।
9. ਪਾ ਜੀਉ ਅੰਤਰਿ ਸੋਊ ਬਾਹਰ ਦੀਸੈ, ਇਤ ਬਿਧ ਮਨ ਬਸਿ ਕੀਜੈ (ਉਹੀ)।
10. ਪਾ ਕਬੀਰ ਊਹਾਂ ਜਾਇ ਨ ਦੇਇ ਸੰਦੇਸਾ (ਉਹੀ)।
11 ਪਾ: ਨਾਨਕ ਸਸੀਅਰ ਦੇਖਿ ਚਲਤ ਲਾਖਉ ਜਹਿ ਕੀਟੀ ਭੀਰਣ ਹੋਤਾ (ਉਹੀ)।
12 ਪਾ ਜੋਗੀ ਸਤਿਗੁਰ ਪਰਮ ਉਦਾਰਾ (ਉਹੀ)।
13 ਪਾ ਨਿਰਮਲ ਪਦ ਦਿਖਰਾਉ ਮੋਕਉ ਰਸਨਾ ਰਾਮ ਅਪਾਰਾ (ਉਹੀ)

ਮੁਕਤਿ ਭਇਆ ਗੁਰ ਸਤਿਗੁਰ ਬਚਨੀ, ਗਹਿਆ ਸੁ ਸਹਸਾ ਪੀਰਾ[14]।
ਜੁਗ ਜੁਗ ਨਾਨਕ ਸਤਿਗੁਰ ਜਪੀਐ, ਕੀਟੁ ਮੁਰੀਦ ਕਬੀਰਾ ॥੧੧॥
ਸੁਨਿ ਉਪਦੇਸ ਸੰਪੂਰਨ ਸਤਿਗੁਰ ਕਾ, ਮਨ ਮਹ ਭਇਆ ਅਨੰਦ।
ਮੁਕਤਿ ਕਾ ਦਾਤਾ ਬਾਬਾ ਨਾਨਕ[15], ਰਿੰਚਕ ਰਾਮਾਨੰਦ[16] ॥੧੨॥

---

14. ਪਾ: ਮੁਕਤ ਭਏ ਸਤਿਗੁਰ ਕੇ ਸਬਦੀ ਬਿਨਸੀ ਸਭ ਹੀ ਧੀਰਾ (ਉਹੀ)।

15 ਪਾ ਮੁਕਤ ਕਰੀ ਨਾਨਕ ਗੁਰੂ (ਉਹੀ)।

16. ਸ. ਸ ਵਿਚ ਇਸ ਅਧਿਆਇ ਦੇ ਪਹਿਲੇ ਭਾਗ ਵਿਚ ਗੁਰੂ ਨਾਨਕ ਦੇਵ ਅਤੇ ਰਾਮਾਨੰਦ ਦੀ ਗੋਸ਼ਟ ਵੀ ਦਰਜ ਹੈ।

ਨੋਟ—( ) ਵਾਲੀਆਂ ਤੁਕਾਂ ਸ. ਸ. ਵਿਚ ਤਾਂ ਹਨ ਪਰ ਗੁ. ਨ ਦ. 1002 ਵਿਚ ਨਹੀਂ ਹਨ।

41

## *ਰਾਗ ਆਸਾਵਰੀ ਮਹਲਾ ੧ ਸ੍ਰੀ ਗੁਰੋਵਾਚ*

---

### *੧ਓ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ ਧਿਆਉ ਬ੍ਰਹਮ ਗਿਆਨ ਕਾ*

***ਸਲੋਕ :*** ਬ੍ਰਹਮ ਪਛਾਨਣੁ ਜੋਨੀ ਭ੍ਰਮਣੁ ਹਰਿ ਜਨ ਜਾਣੈ ਕੋਇ।
ਨਾਨਕ ਇਹੁ ਗਤ ਤੇਰੀ ਲਖੀ ਨ ਜਾਈ ਕਿਉਂਕਰਿ ਆਪ ਪਛਾਣੈ ਸੋਇ[1] ॥੧॥

***ਪਉੜੀ :*** ਬ੍ਰਹਮ ਕਰਮ ਕਰੇ ਸੋ ਗਿਆਨੀ, ਪ੍ਰਕਿਤਰੀ ਸਿਉਂ ਮਨ ਲਾਵੈ ਅਗਿਆਨੀ।
ਸਗਲੀ ਕਾ ਨਾਸ ਗਿਆਨ ਕਰਿ ਡਾਰੈ, ਨਾਨਕ ਜਿਉਂ ਬੈਸੰਤਰ ਕਾਸਟ ਕਉ ਜਾਰੈ ॥੧॥
ਜੈਸੇ ਸੂਰਜ ਹੈ ਸਰਬ ਸੋਖੰਤਾ, ਤਿਉਂ ਬੈਸੰਤਰ ਸਗਲਿ ਭੋਗੰਤਾ।
ਤੈਸੇ ਬ੍ਰਹਮ ਗਿਆਨੀ ਕਉ ਜਾਨ, ਨਾਨਕ ਜਾਂਕੈ ਏਕ ਸਮਾਨ ॥੨॥
ਬ੍ਰਹਮ ਗਿਆਨ ਅੰਮ੍ਰਿਤ ਫਲ ਹੋਈ, ਅਗਿਆਲ ਭੀ ਹੈ ਬਿਖ ਫਲ ਸੋਈ।
ਨਾਨਕ ਬ੍ਰਹਮ ਗਿਆਨ ਕਾ ਤਤ ਬਤਾਈ, ਜਿਸ ਸਿਉਂ ਸਗਲ ਪਾਪ ਕਾ ਨਾਸ ਹੋਇ ਜਾਈ ॥੩॥
ਜੈਸੇ ਕਾਸਟ ਕਉ ਭੀ ਅਗਨੀ ਜਲਤੀ, ਅਰੁ ਸਗਲ ਕਾਸਟ ਕਉ ਭਸਮ ਕਰੰਤੀ।
ਜਿਉਂ ਵਹੁ ਅਗਨਿ ਸਭਸ ਕਉ ਦਹੈ, ਤਿਉਂ ਨਾਨਕ ਗਿਆਨੀ ਪਾਪ ਨ ਰਹੈ ॥੪॥
ਮਨਿ ਚੰਚਲਿ ਕਉ ਜਾਨ ਨ ਦੇਇ, ਇੰਦਰੀਆ ਕਉ ਨਿਗ੍ਰਹ ਕਰਿ ਲੇਇ।
ਕਰਮ ਅਕਰਮ ਕਉ ਮਨੁ ਨਹੀਂ ਲਾਈ, ਨਾਨਕ ਸਗਲਿ ਕਲੇਸ ਤਾਂ ਕੇ ਮਿਟ ਜਾਈ॥੫॥
ਗੁਰ ਚਰਨੀ ਹੈ ਜੋ ਜਨੁ ਲਾਗੈ, ਇੰਦ੍ਰੀ ਨਿਗ੍ਰਹ ਕਰੈ ਸੋ ਤਾਗੈ।
ਕਰਮ ਅਕਰਮ ਕਾ ਨਾਸੁ ਜਬ ਭਇਆ, ਨਾਨਕ ਕਾਲ ਕੰਟਕ ਤਿਸ ਤੇ ਨਸਿ ਗਇਆ ॥੬॥
ਅਲਪ ਅਰਥੁ ਸੁਣ ਤਾ ਕਾ ਭਾਈ, ਦੁਖ ਦਾਲਿਦ੍ਰ ਜਿਸ ਸਿਉਂ ਹੋਇ ਜਾਈ।
ਅਨੇਕ ਜੂਨ ਤਾਂ ਭਰਮਾਵੈ, ਨਾਨਕ ਤਾ ਕਾ ਭੇਦ ਬਤਾਵੈ ॥੭॥
ਬ੍ਰਹਮ ਹਤਿਆ ਹੈ ਜੋ ਨਰ ਕਰੈ, ਬ੍ਰਹਮ ਦਰਬਿ ਕਉ ਲੇਵਤ ਹਿਰੈ।
ਇਨ ਕਰਮਾ ਸਿਉਂ ਪਾਪੀ ਹੋਈ, ਅਨਕ ਜੂਨਿ ਪੜੰਤੇ ਸੋਈ ॥੮॥
ਜੋ ਜਤੀ ਸਤੀ ਕੀ ਨਿੰਦਿਆ ਕਰਤੇ, ਸੋ ਨਿੰਦਿਆ ਕਰਿ ਜੂਨੀ ਫਿਰਤੇ।
ਊਨ ਪਾਪਾਂ ਕਾ ਇਹੁ ਫਲੁ ਥੀਆ, ਦੁਖ ਦਾਲਿਦ੍ਰ ਕੋ ਤਿਨ ਭੁੰਚੀਆ ॥੯॥

---

1. ਪਾ. ਅਬਿਗਤ ਅਲਖ ਹੈ ਨਾਨਕਾ ਬਿਰਲਾ ਬੂਝੈ ਕੋਇ (ਸ. ਸ.)

ਗੋਤਰਿ ਨਾਰਿ ਸਿਉਂ ਜੋ ਸੰਗ ਕਰੈ, ਜੋ ਗੁਰੂ ਬ੍ਰਹਮਣ ਪ੍ਰਤਰੀ ਚਿਤ ਧਰੈ।
ਤਾਂ ਕੇ ਪਾਪ ਮੈਂ ਗਨ ਨਹੀਂ ਸਾਕਉ, ਨਾਨਕ ਭਰਮਤ ਫਿਰੈ ਠਵਰ ਨਹੀਂ ਤਾਂ ਕੋ ॥੧੦॥
ਜੋ ਨਿੰਦਿਆ ਗੁਰ ਬ੍ਰਾਹਮਣ ਕੀ ਕਰਤੇ, ਜਤੀ ਸਤੀ ਦੇਵ ਨਿੰਦਾ ਕਰਿ ਚਲਤੇ।
ਤਾਂ ਕੇ ਕਰਮ ਸੁਨਹੁ ਰੇ ਮੀਤਾ, ਪਸੂ ਜੂਨ ਮਹਿ ਫਿਰੇ ਭ੍ਰਮੀਤਾ ॥੧੧॥
ਖਤ੍ਰੀ ਹੋਇ ਸੂਰਤਨ ਤੇ ਭਾਗੇ, ਜਤੀ ਇੰਦ੍ਰੀ ਚੰਚਲ ਕੋ ਲਾਗੈ।
ਪੰਡਤ ਬੇਦ ਕੋ ਜਾਨੈ ਨਾਹੀ, ਨਾਨਕ ਚੰਚਲ ਨਾਰਿ ਕਿਉਂ ਕਰਿ ਗਤਿ ਪਾਹੀ ॥੧੨॥
ਪੰਡਤ ਬੇਦ ਸਿਉਂ ਨਾਹੀਂ ਮਨੁ ਭੀਨਾ, ਸੂਰੇ ਰਣ ਮਹਿ ਸੰਗ੍ਰਾਮ ਨ ਕੀਨਾ।
ਤਾਂ ਕੇ ਕਰਮ ਐਸੇ ਹੈ ਗਿਆਨੀ, ਨਾਨਕ ਜੰਬੁ ਵਾਂਗ ਫਿਰੈ ਉਦਿਆਨੀ ॥੧੩॥
ਜਤੀ ਇੰਦ੍ਰੀ ਨਿਗ੍ਰਹ ਨਹੀਂ ਕਰੀ, ਗੁਣ ਅਵਗੁਣ ਕਉ ਚਿਤ ਨਹਿ ਧਰੀ।
ਤਾ ਕੇ ਕਰਮ ਸੁਨਹੁ ਰੇ ਪ੍ਰਾਨੀ, ਨਾਨਕ ਸੋ ਨਰ ਗਰਭਿ ਮਹਿ ਗਲਤਾਨੀ ॥੧੪॥
ਗੋਤ੍ਰ ਨਾਰਿ ਸਿਉਂ ਸੰਗ ਹੈ ਕਰਤਾ, ਹੋਰ ਗੋਤ੍ਰ ਕਾ ਬੁਰਾ ਹੈ ਮੰਗਤਾ।
ਉਸ ਕੇ ਕਰਮ ਸੁਨਹ ਚਿਤ ਲਾਇ, ਨਾਨਕ ਤਾਂ ਕੇ ਮਰਿ ਮਰਿ ਬਾਲ ਸਭ ਜਾਹਿ ॥੧੫॥
ਬਿਨਾ ਦਇਅ ਕਰਿ ਦੀਜ ਦਾਨ, ਬਰਤ ਕਿਰਿਆ ਸਿਉਂ ਨਹੀਂ ਰਾਖੈ ਧਿਆਨੁ।
ਤਾਂ ਕੇ ਲਛਣ ਸੁਨਹੁ ਰੇ ਭਾਈ, ਨਾਨਕ ਜੰਬੁ ਵਾਗ ਫਿਰੈ ਵਿਠਿ ਖਾਈ ॥੧੬॥
ਬ੍ਰਹਮਣ ਹੋਇ ਕਰਿ ਨਹਾਵੈ ਨਾਹੀ, ਜਪ ਤਪ ਕਿਰਿਆ ਸਿਉਂ ਭ੍ਰਿਸਟ ਹੋਇ ਜਾਹੀ।
ਹਰਿ ਕੀ ਭਗਤਿ ਸਿਉਂ ਬੇਮੁਖ ਹੋਇ, ਨਾਨਕ ਪ੍ਰੇਤ ਜੂਨੀ ਪੜਹਗੇ ਸੋਇ ॥੧੭॥
ਨ ਸੰਤੋਖੀ ਨਾ ਦਇਆ ਧਰਮ, ਨ ਆਚਾਰੀ ਨ ਕਿਰਿਆ ਕਰਮ।
ਸਦਾ ਪਾਪ ਕੋ ਕਰਤਾ ਰਹੈ, ਨਾਨਕ ਸੋ ਨਰ ਪ੍ਰੇਤ ਜੂਨ ਕੋ ਲਹੈ ॥੧੮॥
ਜਾਇ ਤੀਰਥ ਬਰਤ ਨ ਕਰੇ ਇਸਨਾਨ, ਬ੍ਰਹਮਣ ਜੋਗ ਨ ਦੇਈ ਦਾਨੁ।
ਵਾਦਿ ਕਰੇ ਝੂਠ ਮੁਖ ਬੋਲੈ, ਨਾਨਕ ਪ੍ਰੇਮ ਜੂਨ ਮਹਿ ਸੋ ਨਰ ਡੋਲੈ ॥੧੯॥
ਚੋਰੀ ਜਾਰੀ ਜੋ ਨਰ ਕਰੈ, ਗ੍ਰਿਹ ਕੀ ਹਤਿਆ ਤਾਂ ਕੋ ਪੜੈ।
ਤਾ ਕੇ ਕਰਮਿ ਬਤਾਵਹੁ ਮੋਹਿ, ਖੋਸਵਾ ਜੂਨ ਪੜੰਤੇ ਓਹਿ ॥੨੦॥
ਝੂਠ ਬੋਲ ਬੋਲ ਕਰਿ ਖਾਇ, ਝੂਠਾ ਹੀ ਬਿਵਹਾਰ ਕਮਾਇ।
ਝੂਠ ਜੁ ਬਾਤਾ ਜਗ ਸਿਉਂ ਕਰੈ, ਨਾਨਕ ਸੋ ਨਰ ਪਿਤ੍ਰ ਘਾਤਿ ਮਹਿ ਪਰੈ ॥੨੧॥
ਦੇਣਾ ਕਰਜੁ ਹੋਰ ਗ੍ਰਿਹ ਹਤਿਆ ਕੀਜੈ, ਸੰਕਲਪ ਕਰਿ ਕੈ ਮੂਲ ਨ ਦੀਜੈ।
ਤਾ ਕਾ ਫਲ ਹੈ ਏਹੁ ਕਹਾਈ, ਨਾਨਕ ਇਨ ਕਰਮੀ ਗੋਲਾ ਹੋਇ ਜਾਈ ॥੨੨॥
ਜੋਗੀ ਹੋਵੈ ਜੁਗਤਿ ਨ ਜਾਨੈ, ਪੰਡਿਤ ਸੁਰਾਪਾਨ ਮਨੁ ਮਾਨੈ।
ਤਿਸ ਕਰਮਾ ਤੇ ਏਹੁ ਫਲੁ ਕਹੈ, ਨਾਨਕ ਤਾ ਕੇ ਪਿਤਰ ਦੁਖ ਸਹੈ ॥੨੩॥
ਹੋਇ ਵਿਸਵਾਸ ਘਾਤੀ ਅਰੁ ਪ੍ਰਕ੍ਰਿਤੀ ਨਹੀਂ ਨਾਸੀ, ਅਵਰ ਪਰ ਸੁਆਰਥ ਸਿਉਂ ਜਾਵੈ ਨਮੀ
ਤੇ ਨਰ ਨਰਕ ਪਵਹਿ ਸੁਣਿ ਜੋਗੀ, ਜਬ ਲਗ ਚੰਦ ਦਿਵਾਕਰਿ ਹੋਗੀ ॥੨੪॥
ਪਰ ਨਾਰੀ ਸਿਉਂ ਜੋ ਨਰਿ ਰਾਤੇ, ਪਰ ਦਰਬੁ ਹਿਰਨਿ ਜੋ ਪਰ ਘਰ ਜਾਤੇ।
ਪਰ ਨਾਰੀ ਸਿਉਂ ਹੈ ਭੋਗ ਭੁਗੰਤੇ, ਨਾਨਕ ਸੋ ਨਰ ਦੇਖਹੁ ਨਰਕ ਪੜੰਤੇ ॥੨੫॥
ਕੁਆਰੀ ਕੰਨਿਆ ਸਿਉਂ ਸੰਗ ਕੀਜੈ, ਬ੍ਰਾਹਮਣ ਗੁਰੂ ਪੁਤ੍ਰੀ ਅੰਗ ਦੀਜੈ।
ਭਿੰਨ ਨਾਰੀ ਸਿਉਂ ਭੋਗ ਭੁਗੀਜੈ, ਤੇ ਨਰ ਨਾਨਕ ਨਰਕ ਪੜੀਜੈ ॥੨੬॥

ਅਗਨਿ ਦੇਇ ਕਰਿ ਬਨ ਕਉ ਜਾਰੈ, ਅਵਰ ਕਿਸੀ ਕਾ ਬੇਵ ਹੈ ਸਾਰੇ।
ਤਾ ਕਾ ਕਰਮ ਹੈ ਏਹੁ ਕਹਾਵੈ, ਨਾਨਕ ਸੋ ਨਰ ਕੁਸਟੀ ਹੋ ਜਾਵੈ ॥੨੭॥
ਗੁਰੂ ਬ੍ਰਹਮਣ ਕਾ ਦੋਖੇ ਹੋਈ, ਅਵਰ ਤਪਸੀ ਕੋ ਮਾਰੈ ਕੋਈ।
ਗਰੀਬਾਂ ਕਉਂ ਭੀ ਰਵਾਣੈ ਮਾਰੈ, ਨਾਨਕ ਤੇ ਨਰ ਕਦੇ ਮੁਕਤਿ ਨ ਸਿਧਾਰੈ ॥੨੮॥
ਗੁਰਦੇਵ ਬ੍ਰਹਮਣਿ ਕਾ ਘਾਤ ਜੋ ਕਰਹਿ, ਤਪਸੀ ਨਾਰਿ ਸਿਉਂ ਦ੍ਰਿਸਟਿ ਹੈ ਧਰਹਿ।
ਸੋ ਨਰ ਮੁਕਤ ਨ ਜਾਸੀ ਕੋਈ, ਨਾਨਕ ਜਬ ਲਗ ਚੰਦ ਸੂਰਜ ਹੈ ਹੋਈ ॥੨੯॥
ਜੋ ਆਤਮ ਕਉ ਘਾਤ ਕਰੰਤੇ, ਸਵਾਰਥ ਕਾਰਣ ਜੀਅ ਮਰੰਤੇ।
ਸੋ ਨਰ ਬਿਸਟਾ ਕਾ ਹੋਵੈ ਕੀੜਾ, ਨਾਨਕ ਦੂਖ ਦਰਦੁ ਸਹੈ ਬਹੁ ਪੀੜਾ ॥੩੦॥
ਕੁਲ ਕੇ ਧਰਮ ਸਗਲੇ ਹੈ ਤਿਆਗੀ, ਪੁੰਨ ਪਾਪ ਸਿਉਂ ਮਨ ਨਹੀ ਲਾਗੀ।
ਸੇ ਮੁਕਤ ਨਹੀਂ ਜਾਤੇ ਹੈਂ ਪ੍ਰਾਨੀ, ਨਾਨਕ ਏਹੁ ਗਰਭ ਕੁੰਡ ਕੀ ਬਾਤ ਬਖਾਨੀ ॥੩੧॥
ਭਲੇ ਮਾਰਗ ਕੋ ਦੇਵੈ ਤਿਆਗ, ਬੁਰੇ ਮਾਰਗ ਸਿਉਂ ਰਹਤਾ ਲਾਗ।
ਬੁਰੇ ਮਾਰਗ ਸਿਉਂ ਜਲਤ ਮਰੰਤਾ, ਭਲੇ ਗਵਣ ਸਿਉਂ ਸੁਰਗ ਪੜੰਤਾ ॥੩੨॥
ਅਧਰਮ ਏਹੀ ਰਚੇ ਪਰ ਨਾਰੀ, ਅਵਰ ਅਧਰਮ ਨਹੀਂ ਕਰਮ ਬੀਚਾਰੀ।
ਅਧਰਮ ਕਰਮ ਕਰਿ ਭ੍ਰਿਸਟ ਹੋਇ ਬ੍ਰਹਮਚਾਰੀ, ਨਾਨਕ ਬਡਾ ਅਧਰਮ ਜਤੀ ਇੰਦ੍ਰੀ ਨਿਗ੍ਰਹ ਨਹੀਂ ਧਾਰੀ ॥੩੩॥
ਉਤਮ ਜਤੀ ਨਾਰੀ ਕੋ ਤਿਆਗੈ, ਉਤਮ ਪੰਡਿਤ ਵੇਦ ਸਿਉਂ ਲਾਗੈ।
ਉਤਮ ਬ੍ਰਹਮਚਾਰੀ ਜੋ ਕਰਤਾ ਧਰਮ, ਨਾਨਕ ਉਤਮ ਜਤੀ ਜੋ ਇੰਦ੍ਰੀ ਨਿਹਕਰਮ ॥੩੪॥
ਉਤਮ ਨਾਰਿ ਖਸਮ ਕੀ ਆਗਿਆ ਮਾਨੈ, ਉਤਮ ਸਤੀ ਸਤ ਧਰਮ ਕੋ ਜਾਨੈ।
ਖਤ੍ਰੀ ਜਪ ਅਰੁ ਸੁਰਤਣ ਹੋਈ, ਜਤੀ ਤਬ ਇੰਦ੍ਰੀਆਂ ਕੀ ਮਲ ਲਾਹੇ ਧੋਈ ॥੩੫॥
ਬਿਸਨ ਬਰਾਬਰਿ ਨਾਹੀ ਕੋ ਦੇਵ ਕਹਾਈ, ਗੰਗਾ ਤੁਲ ਨਦੀ ਕੋ ਨਾਹੀ।
ਬਿਸਨ ਬਰਾਬਰਿ ਰੂਪ ਨ ਕੋਈ, ਕੇਸਵ[2] ਤੁਲ ਨਹੀਂ ਮੁਨ ਹੋਈ ॥੩੬॥
ਗੁਰ ਕੇ ਤੁਲ ਨਹੀ ਕੋ ਦਾਤਾ, ਉਹ ਨਰ ਉਤਮ ਜਿਨਾ ਜਾਤੁ ਪਛਾਤਾ।
ਉਤਮ ਧਰਮ ਜੋ ਤੀਰਥ ਕੀਆ, ਨਾਨਕ ਉਤਮ ਸਤੀ ਜਿਨ ਕਾਸਟ ਲੀਆ ॥੩੭॥
ਏਕਾਦਸੀ ਤੁਲ ਨਾਹੀਂ ਕੋ ਬਰਤੁ, ਦਇਆ ਕੇ ਤੁਲ ਨਾਹੀ ਧਰਮ ਕਰਤ।
ਨਾਹੀਂ ਕੋ ਬਰਾਬਰ ਬ੍ਰਹਮਚਰਜ, ਨਾਨਕ ਸਮਦ੍ਰਿਸਟਿ ਤੁਲ ਨਾਹੀਂ ਕੋ ਫਰਜ ॥੩੮॥
ਨਾਹੀਂ ਤੁਲ ਜਪੁ ਤਪੁ ਸੰਤੋਖੁ, ਜਾ ਕਉ ਲਗੇ ਨ ਕੋਈ ਦੋਖੁ।
ਨਾਹੀਂ ਤੁਲ ਕੂਪ ਤਟਿ ਜਗ ਕਰੰਤਾ, ਨਾਨਕ ਨਾਹੀਂ ਤੁਲ ਜੋਗੀ ਜਤ ਰਖੰਤਾ ॥੩੯॥

---

2. ਬੰਦ ਨੰ 20, 32, 35, 36 ਵਿਚ ਸ. ਪ ਲ. ਨੰ. 671 ਵਿਚ 'ਨਾਨਕ' ਪਦ ਨਹੀ ਹੈ।

42

## ਭੋਗਲ ਪੁਰਾਣ ਮਹਲਾ ੧

*੧ੳੰ ਸਤਿਗੁਰ ਪ੍ਰਸਾਦਿ*

ਓਐ ਅਗੰਮੁ ਜਦਿ ਵਾਇ ਬਿਸਨੁ ਜਦਿ ਸੂਰਜ ਮੰਡਲਿਓ ।[1]
ਸਤਿ ਉਤਪਤਿ ਆਦਿ ਅਬਿਗਤਿ ਤੇ ਅਕਾਸ ਉਤਪੰਨਿਉ ।[2]
ਅਕਾਂਸ ਤੇ ਬਾਇ ਉਤਪੰਨਿ । ਬਾਇ ਤੇ ਤੇਜੁ ਉਤਪੰਨਿ ।
ਤੇਜ ਤੇ ਬ੍ਰਹਮੰਡ ਉਤਪੰਨਿਉ । ਬ੍ਰਹਮੰਡ ਫੂਟਿ ਗੁਟਿਕਾ ਭਇਓ[3] ।

ਤੇਜ ਕੇ ਮਧਿ ਬਿਸਨੁ ਰਹਿਉ—ਬਿਸਨੁ ਕੇ ਮਧਿ ਬ੍ਰਹਮ ਰਹਿਓ । ਸੋ ਬ੍ਰਹਮ ਬਾਇ ਕੀਓ । ਪਚਾਸੀ ਕੋਟ ਜੋਜਨ ਪ੍ਰਿਥਮੀ ਪ੍ਰਵਾਨ ਹੈ । ਚਉਰਾਸੀ ਲਖ ਜੋਜਨੁ ਸੁਮੇਰੁ ਪਰਬਤ ਉਚਾ ਹੈ । ਸੋਲਹ ਸਹੰਸ੍ਰ ਭੂਮਿ ਮਧਿ ਗਡਿਆ ਹੈ । ਬੀਸ ਲਖ ਜੋਜਨੁ ਧਰਤੀ ਊਪਰਿ ਚੌੜਾ ਬਿਸਥਾਰੁ ਹੈ । ਤਿਸੁ ਸੁਮੇਰੁ ਪਰਬਤ ਕੇ ਉਪਰਿ ਅਸਟ ਸ੍ਰਿੰਙ ਹੈ । ਭਿੰਨ ਭਿੰਨ ਹੈਂ । ਏਕੁ ਲਾਖੁ ਜੋਜਨੁ ਆਪਸ ਮਧੇ ਅੰਤਰਾ ਹੈ । ਏਕੁ ਏਕੁ ਸ੍ਰਿੰਙ ਕਾ, ਕਉਣ ਕਉਣ ਸਿੰਙ ਹੈ (੧) ਸੀਲ ਵੰਤ ਸ੍ਰਿੰਙ ਹੈ, (੨) ਸੁਅਟਤਵੰਤ ਸ੍ਰਿੰਙ ਹੈ, (੩) ਉਤਮ ਸ੍ਰਿੰਙ ਹੈ, (੪) ਮਲਵੰਤ ਸ੍ਰਿੰਙ ਹੈ, (੫) ਗਾਪਸੰਗਹਰਿਣ ਸ੍ਰਿੰਙ ਹੈ, (੬) ਉਚਮਰਦਨ ਸ੍ਰਿੰਙ ਹੈ, (੭) ਮਹਾਂ ਸ੍ਰਿੰਙ ਹੈ, (੮) ਮਹਾਰਸ ਸ੍ਰਿੰਙ ਹੈ—ਏਤੇ ਅਸਟ ਸ੍ਰਿੰਙ ਹੈਂ । ਏਕ ਏਕ ਸ੍ਰਿੰਙ ਕਾ ਲਾਖ ਲਾਖ ਜੋਜਨ ਵਿਸਥਾਰ ਹੈ । ੧੦੦੦੦੦-ਪ੍ਰਿਥਮੀ ਪ੍ਰਮਾਨ-ਸੁਮੇਰ ਪਰਬਤ ਸੁਵਰਨਮਈ ਹੈ । ਕੈਲਾਸ ਨਾਮ ਹੈ, ਮੰਦਰ ਹੈ, ਬਡਾ ਰਾਜਾ ਹੈ, ਗਣਰਧ੍ਰ ਬ੍ਰਿਛ ਹੈ, ਪਾਰਜਾਤ ਕਵਲਾਤ ਗਜ ਬਿਰਾਜਤਾ ਹੈ । ਬੈਕੁੰਠ ਮੈ ਪੁਨੀਤ ਹੈ । ਪ੍ਰਧਾਨ ਪੜਦੇ ਏਕ ਹੈ । ਏਤੇ ਸੁਮੇਰੂ ਪਰਬਤ ਕੇ ਦਖਣ ਦਿਸਾ ਆਗੈ ਜੰਬੂ ਬ੍ਰਿਖ ਹੈ । ਤਿਸੁ ਬ੍ਰਿਛ ਕਾ ਕੇਤਾ ਕੁ ਬਿਧਿ ਬਿਸਥਾਰੁ ਹੈ । ਏਕ ਲਾਖੁ ਜੰਬੂ ਕਾ ਬਿਸਥਾਰੁ ਹੈ । ਤਿਸੁ ਬ੍ਰਿਖ ਤੇ ਹਾਥੀ ਪ੍ਰਮਾਨ ਫਲ ਹੈ । ਤਿਸ ਫਲ ਕੇ ਰਸ ਕਾ ਪ੍ਰਵਾਹ ਸਮਾਨ ਹੋਇਕੇ ਚਲਤਾ ਹੈ । ਸੋ ਪ੍ਰਵਾਹ ਮਾਨ ਸਰੋਵਰ ਜਾਇ ਪੜਤਾ ਹੈ । ਸੋ ਸਵਲ ਪੁਨੀਤ ਹੈ । ਤਿਸ ਫਲ ਕੀਆਂ ਜਲ ਕੀਆ ਨਦੀਆਂ ਹੋਇ ਚਲੀਆਂ ਹੈਨਿ-ਆਗੈ ਜਾਮਵੰਤ ਇਕ ਨਗਰੀ ਹੈ ਸਰਬਪਾਪੀ ਬਸਤੇ ਹੈਨਿ,

---

1-2. ਪਾ ਲਿਖਤੇ ਭੋਗਲ ਪੁਰਾਣ ਭਾਗਵਤ ਕੇ ਪੰਜਵੇਂ ਸਿਕੰਧ ਕੀ ਗਿਆਰਵੇ ਧਿਆਉ ਕੀ ਬਾਰਤਾ ਲਿਖੀ । ਸ੍ਰੀ ਗਣੇਸ਼ਾਏ ਨਮਹ । ਆਦਿ ਬ੍ਰਹਮੇ ਤੇ ਮਨਸਾ ਦੇਵੀ । ਤਾਂ ਤੇ ਓਅੰਕਾਰ ਸਬਦ ਹੋਇਆ । ਅਨਾਹਦਿ ਭਇਆ ਤਾਂ ਤੇ ਪ੍ਰਿਥਮੇ ਉਤਪੰਨ ਆਕਾਸ (ਪ ਪ. 115005)

3 ਪਾ. ਤੇਜ ਤੇ ਪਾਣੀ ਉਤਪੰਨ । ਪਾਣੀ ਤੇ ਪ੍ਰਿਥਵੀ ਉਤਪੰਨ । ਪਾਣੀ ਮਥ ਬ੍ਰਹਮੰਡ ਉਪਜਾਇਆ । ਬ੍ਰਹਮੰਡ ਫੂਟ ਰੋਈ ਕਾ ਭਇਆ (ਉਹੀ)

ਅਨੇਕ ਜਨਮ ਕੇ ਪਾਪ ਜਾਤੇ ਹੈ। ਜੋ ਜਲ ਉਸ ਕਾ ਪੀਵੇ ਕਾਇਆ ਸੁਇਨੇ ਕੀ ਹੋਇ ਜਾਇ। ਜਾਮਣ ਕੇ ਬ੍ਰਿਛ ਤੇਂ ਜੰਬੂ ਦੀਪ ਕਹੀਤਾ ਹੈ। ਪ੍ਰਿਥਮੀ ਉਪਰਿ ਆਗੈ ਖੰਡ ਹੈਂ। ਕਉਨੁ ਕਉਨੁ ਖੰਡ ਹੈ-ਕੇਤਮਾਲ ਖੰਡ ਹੈ, ਭਾਰਥ ਖੰਡ ਹੈ, ਨੀਲ ਬ੍ਰਿਛ ਖੰਡੁ ਹੈ। ਰਮਿਆ ਖੰਡੁ ਹੈ, ਹਿਰਨ ਖੰਡੁ ਹੈ, ਕਰਚ ਖੰਡੁ ਹੈ, ਕਿਸਿਨੁ ਖੰਡੁ ਹੈ, ਝਿਲਮਿਲ ਖੰਡੁ ਹੈ, ਗਿਆਨ ਖੰਡੁ ਹੈ—ਏਤੇ ਨਉ ਖੰਡ, ਨਵਾ ਖੰਡਾ ਵਿਚਿ ਮੇਦਨੀ ਵਸਤੀ ਹੈ।

ਪ੍ਰਿਥਮੀ ਊਪਰਿ ਆਗੈ ਦੀਪ ਹੈਂ। ਕਉਨੁ ਦੀਪ ਹੈਂ—ਪਉਲਛ ਦੀਪ ਹੈ, ਸਲਮਲਾ ਦੀਪ ਹੈ, ਜੰਬੂ ਦੀਪ ਹੈ, ਕੁਸੁ ਦੀਪ ਹੈ, ਪੁਹਕਰ ਦੀਪ ਹੈ, ਕੁਰੰਚਲ ਦੀਪ ਹੈ, ਸੰਗਲਾਦੀਪ ਹੈ, ਤਿਨਕਾ ਬਿਸਥਾਰ ਕਿਤਨਾ ਕੁ ਹੈ—ਏਕ ਲਖ ਜੋਜਨ ਜੰਬੂਦੀਪ ਕਾ ਵਿਸਥਾਰੁ ਹੈ, ਖਾਰਾ ਸਮੁੰਦਰ ਵਿਖੇ ਹੈ। ਪੰਦ੍ਰਾ ਕਰੋੜਿ ਜੋਜਨ ਪੋਲਖ ਦੀਪ ਹੈ। ਉਹ ਇਖ ਸਮੁੰਦ੍ਰ ਪਰ ਬਸਤਾ ਹੈ। ਚੌਦਾਂ ਲਾਖ ਜੋਜਨੁ ਸਲਮਲਾਦੀਪ ਹੈ, ਸਹਤਕੇ ਸਮੁੰਦਰ ਪਰ ਬਸਤ ਹੈ। ਬਾਰਹ ਕਰੋੜ ਜੋਜਨ ਕੁਰੰਚ ਦੀਪ ਹੈ, ਰੂਪ ਸਮੁੰਦਰ ਪਰ ਬਸਤਾ ਹੈ। ਬੀਸ ਕਰੋੜ ਜੋਜਨ ਕੁਸਦੀਪ ਹੈ, ਦੂਧ ਸਮੁੰਦਰ ਪਰ ਬਸਤਾ ਹੈ। ਦਸ ਕਰੋੜ ਪੁਹਕਰ ਦੀਪ ਹੈ। ਸੁਏਤ ਸਮੁੰਦਰ ਪਰ ਬਸਤਾ ਹੈ। ਤੀਸ ਕੋਰੜਿ ਜੋਜਨ ਸਿੰਗਲਾ ਦੀਪ ਹੈ। ਖੀਰ ਸਮੰਦਰ ਪਰ ਬਸਤਾ ਹੈ। ਸਲਮਲੀ ਦੀਪ ਕੇ ਉਪਰਿ ਗਰੁੜ ਕਾ ਦੁਆਰਾ ਹੈ। ਤਹਾਂ ਗਰੜ ਜੀ ਬਿਰਾਜਤੇ ਹੈਂ। ਆਗੈ ਸਮੁੰਦਰ ਹੈਂ—ਕਉਨੁ ਕਉਨੁ ਸਮੁੰਦਰ ਹੈ—ਖਾਰਾ ਸਮੁੰਦਰ ਹੈ, ਈਖ ਸਮੁੰਦਰ ਹੈ, ਮਧਿ ਸਮੁੰਦਰ ਹੈ,ਰੂਪ ਸਮੁੰਦਰ ਹੈ। ਸੇਤ ਸਮੁੰਦਰ ਹੈ, ਖੀਰ ਸਮੁੰਦਰ ਹੈ, ਦਧਿ ਸਮੁੰਦਰ ਹੈ। ਏਤੇ ਸਪਤ ਸਮੁੰਦਰ ਹੈਂ।

ਪ੍ਰਿਥਮੀ ਕੂਰਮ ਕੀ ਪੀਠ ਉਪਰਿ ਸੰਸਾਰ ਹੈ। ਤਿਸ ਕਛੂ ਕਾ ਬਿਸਥਾਰ ਕੇਤਾ ਹੈ। ਏਕ ਏਕ ਕਰੋੜ ਜੋਜਨ ਕਛੂ ਕੀ ਮੂਛਾ ਹੈ, ਪੰਦ੍ਹ ਕੋਟਿ ਜੋਜਨ ਕਛੂ ਕੀ ਪੀਠਿ ਹੈ। ਏਕ ਕਰੋੜਿ ਜੋਜਨੁ ਕੁਰੰਭ ਕਾ ਮਸਤਕੁ ਹੈ। ਇਕ ਕਰੋੜ ਜੋਜਨ ਕੁਰੰਭ ਕੇ ਨੇਤ੍ਰ ਹੈਂ। ਏਕ ਕਰੋੜਿ ਜੋਜਨੁ ਕਾ ਮੁਖ ਅਰੁ ਮਾਥਾ ਹੈ। ਸਤਿ ਕੋਟ ਜੋਜਨੁ ਕਛੂ ਕੀ ਜੀਭ ਹੈ। ਚਾਰਿ ਕੋਟ ਜੋਜਨ ਕਛੂ ਕੇ ਚਾਰੋਂ ਪੈਰ ਹੈਂ। ਦਸ ਕਰੋੜ ਜੋਜਨ ਕਛੂ ਕੀ ਉਗਲੀਆਂ ਹੈਂ। ਕੋਟਿ ਜੋਜਨ ਕਛੂ ਕੇ ਨਖ ਹੈਂ। ਸਾਤ ਕਰੋੜਿ ਜੋਜਨ ਕਛੂ ਕਾ ਉਦਰ ਹੈ। ਸਪਤਿ ਕੋਟ ਜੋਜਨ ਊਚਾ ਹੈ। ਏਕ ਅਰਬ ਕਛੂ ਕਾ ਸਭ ਵਿਸਥਾਰ ਹੈ, ਪ੍ਰਿਥਮੀ ਤੇ ਦੂਣਾ ਹੈ। ਤਿਸ ਕਛੂ ਕਾ ਮੁਖ ਪਰਬ ਦਿਸਾ ਹੈ ਅਰੁ ਪਛਮ ਦਿਸਾ ਪੂਛ ਹੈ। ਤਿਸ ਕਛੂ ਦਾ ਪੈਰ ਚਾਰੇ ਦਿਸਾ ਹੈ। ਪੂਰਬ ਪਛਮੁ ਉਤਰ ਦਖਿਨੁ। ਤਿਸ ਕੀ ਪਿਠ ਊਪਰਿ ਅਠ ਦ੍ਰਿਗਜਨ ਬੈਠੇ ਹੈਂ। ਕਦੀ ਜੇ ਕਰਿ ਕਛੂ ਉਲਟੈ ਤਉ ਪ੍ਰਿਥਮੀ ਕਾ ਨਾਸ ਹੋਇ ਜਾਇ। ਏਤੇ ਕਛੂ ਪ੍ਰਮਾਨ ਹੈ। ਫਨ ਚੌਦਾ ਪੁੰਡਰੀਕ ਵਸਤੇ ਹੈ। ਆਗੈ ਬਾਰਾਂ ਲਾਖ ਮੁਗਦਰ ਬਸਤੇ ਹੈ। ਤਿਨ ਕਉ ਨਿਰੰਜਨੁ ਪੁਰਿਖੁ ਅਹਾਰ ਦੇਤਾ ਹੈ। ਸਰਬ ਭੂਮਿ ਕੋ ਪ੍ਰਿਤਪਾਲਿਕ ਹੈਂ। ਇਕੁ ਲਾਖੁ ਜੋਜਨੁ ਉਚੇ ਹੈਂ। ਅਠਾਰਹ ਕਰੋੜ ਜੋਜਨ ਏਕ ਏਕ ਦਿਗਜ ਕਾ ਬਿਸਥਾਰ ਹੈ। ਦੋ ਕਰੋੜਿ ਜੋਜਨ ਊਨ ਕੀਆਂ ਸੁੰਡਾਂ ਹੈ, ਤੀਨ ਹਜ਼ਾਰ ਕਰੋੜ ਜੋਜਨ ਹਾਥੀਆਂ ਦੀਆ ਟੰਗਾ ਹੈ। ਤੀਸ ਕਰੋੜ ਜੋਜਨ ਊਨਕੇ ਦੰਤ ਹੈਂ। ਐਸੇ ਦ੍ਰਿਗ ਜਨ ਹਸਤੀ ਬਸਤੇ ਹੈ। ਪ੍ਰਿਥਮੀ ਕੀ ਰਛਾਪਾਲ ਕਰਤੇ ਹੈਂ। ਤਿਸ ਕਛੂ ਕੇ ਮੁਖਿ ਮਸਤਕਿ ਉਪਰਿ ਸੇਸ ਨਾਗ ਬੈਠੇ ਹੈਂ। ਸਹੰਸ੍ਰ ਫਨ ਹੈ। ਦਸ ਹਜਾਰ ਨੇਤ੍ਰ ਹੈਂ। ਪੰਦ੍ਹ ਕਰੋੜ ਜੋਜਨ ਏਕ ਮਸਤਕਿ ਕਾ ਬਿਸਥਾਰ ਹੈ। ਤਿਸ ਸੇਸ ਨਾਗ ਕਾ ਮੁਖੁ ਸਦਾ ਹਰਿ ਹਰਿ ਹੋਤਾ ਹੈ। ਤਿਸੁ ਸੇਸ ਨਾਗ ਕੇ ਮੁਖ ਮਸਤਕਿ ਉਪਰ ਬੈਰਾਹੂ ਬੈਠਾ ਹੈ। ਪ੍ਰਿਥਮੀ ਕਉ ਦੇਖਤਾ ਹੈ। ਅਨੰਤ ਮੂਰਤਿ ਹੈ। ਤਿਸੁ ਮਹਾਬੈਰਾਹੂ ਕੇ ਦਾੜਾ ਕੇ ਆਗੈ ਏਕ ਮਖੀ ਪ੍ਰਮਾਣ ਮਿਟੀ ਲਗੀ ਹੈ, ਸੋਈ ਅਕਾਸ ਤੇ ਪ੍ਰਿਥਵੀ ਦਿਖਾਈ ਦੇਤੀ ਹੈ।

ਪ੍ਰਿਥਮੀ ਊਪਰਿ ਆਗੈ ਪਰਬਤ ਚਲੇ—ਓਦਿਅੰਚਲ ਪਰਬਤ ਹੈ, ਹਿਵ ਅੰਚਲ ਪਰਬਤ ਹੈ, ਰਤਨਾ ਅੰਚਲ ਪਰਬਤ ਹੈ, ਬਿੰਧਿ ਆਚਲ ਪਰਬਤ ਹੈ, ਹਿਵ ਅੰਚਲ ਪਰਬਤ ਹੈ, ਦ੍ਰੋਣਾਚਲ ਪਰਬਤ ਹੈ, ਮੈਲੀਗਰ ਪਰਬਤ ਹੈ, ਖਿਥੈ ਪਰਬਤ ਹੈ। ਏਤੇ ਸਪਤ ਪਰਬਤ ਪ੍ਰਿਥਮੀ ਪ੍ਰਵਾਣ। ਜੇਤੇ ਸਮੁੰਦਰ ਤੇਤੇ ਪਰਬਤ ਪਰਬਤਾਂ ਕੀ ਗਤਿ ਸਮੁੰਦਰ ਪਰਲੇ ਹੋਇਗਾ।

ਸੁਮੇਰ ਪਰਬਤ ਊਪਰਿ ਚਾਰਿ ਦਿਸਾ ਚਾਰਿ ਪੁਰੀਆ ਹੈਨਿ ਕਉਣ ਕਉਣ ਪੁਰੀ, ਕਉਣ ਕਉਣ ਦਿਸਾ ਹੈ। ਪੂਰਬ ਦਿਸਾ ਆਗੈ ਉਪਰਿ-ਪ੍ਰਿਥਮੀ ਉਪਰਿ, ਚਉਬੀਸ ਸਹਸ੍ਰ ਜੋਜਨ ਅਮਰਾ ਪੁਰੀ ਉਚੀ ਹੈ। ਤਹਾ ਰਾਜਾ ਇੰਦ੍ਰ ਰਾਜ ਕਰਤਾ ਹੈ। ਤ੍ਰੈਤੀਸ ਕਰੋੜੀ ਦੇਵਤੇ ਹੈਂ। ਅਠਾਸੀ ਹਜਾਰ ਰਿਸੀਸੁਰ ਹੈਂ। ਦਖਣ ਦਿਸਾ ਆਗੈ ਪ੍ਰਿਥਮੀ ਊਪਰਿ ਏਕ ਸਹੰਸ੍ਰ ਜੋਜਨ ਜਮਪੁਰੀ ਊਚੀ ਹੈ, ਤਹਾਂ ਰਾਜਾ ਜਮਰਾਜ ਰਾਜ ਕਰਤਾ ਹੈ। ਉਤਰ ਦਿਸਾ ਆਗੈ ਪ੍ਰਿਥਮੀ ਉਪਰਿ ਸੋਲਾਹ ਹਜਾਰ ਜੋਜਨ ਉਲਕਾ ਪੁਰੀ ਕਾ ਬਿਸਥਾਰ ਹੈ ਪਛਮ ਦਿਸਾ ਵਰਣਾਵਤੀ ਪਰੀ ਹੈ ਤਹਾਂ ਬਰਨ ਜੀ ਰਾਜ ਕਰਤੇ ਹੈ। ਪੰਜਾਹ ਹਜਾਰ ਜੋਜਨ ਵਰਣਕਾ ਪੁਰੀ ਕਾ ਬਿਸਥਾਰ ਹੈ। ਓਪਰਿ ਬਸਤਾ ਹੈ। ਤਹਾਂ ਰਾਜਾ ਕੁਮੇਰੁ ਰਾਜ ਕਰਤਾ ਹੈ। ਏਹੁ ਚਾਰ ਪੁਰੀਆਂ ਜਾਵਾਤ ਸਮੁੰਦ੍ਰ ਪਰ ਬਸਤੀਆਂ ਹੈਂ। ਸੂਰਜੁ ਉਦਿਅੰਚਲ ਉਪਰਿ ਉਦੈ ਹੋਤਾ ਹੈ। ਅਸਤਾਚਲ ਉਪਰਿ ਅਸਤੁ ਹੋਤਾ ਹੈ। ਸੂਰਜ ਚਲਤੇ ਕੀ ਸਿਖਿਆ ਦੋਇ ਸਹੰਸ੍ਰ ਜੋਜਨ ਏਕ ਨਿਮਿਖ ਮਹਿ ਸੂਰਜ ਚਲਤਾ ਹੈ। ਆਗੈ ਪੁਰੀਆਂ ਪਾਂਚ ਅਉਰ ਹੈ। ਕਉਣ ਕਉਣ ਪੁਰੀ ਹੈ—ਤ੍ਰੈਤਾਲੀਸ ਸਹੰਸ੍ਰ ਜੋਜਨ ਉਲਕਾ ਪੁਰਿ ਕਾ ਬਿਧਿ ਬਿਸਥਾਰ ਹੈ। ਅਠਾਸੀ ਸਹੰਸ੍ਰ ਜੋਜਨ ਅੰਚਲ ਪਰੀ ਕਾ ਬਿਧਿ ਬਿਸਥਾਰ ਹੈ। ਪੰਚਾਸ ਸੰਹਸ੍ਰ ਜੋਜਨ ਜਮਵੰਤ ਪੁਰੀ ਕਾ ਬਿਧਿ ਬਿਸਥਾਰੁ ਹੈ, ਸਤਰਹ ਸਹੰਸ੍ਰ ਜੋਜਨ ਮਹਿਆਨਕ ਪੁਰੀ ਪਰਿ ਮਧਿਆਨ ਕਰਤਾ ਹੈ, ਸੂਰਜਿ ਜਮਪੁਰੀ ਪਰਿ ਅੰਧਿਮਾਨ ਕਰਤਾ ਹੈ ਸੂਰਸ ਮਧਿਆਨਪੁਰੀ ਮਧਿ ਰਾਤ ਕਰਤਾ ਹੈ। ਤਹਾ ਰੋਮ ਚਲਿਤ੍ਰ ਰਿਖੀਸਰ ਕਲਪਮਾਨੁ ਹੋਤਾ ਹੈ। ਨਿਤਾ ਪ੍ਰਤਿ ਏਕ ਰੋਮ ਅੰਗੇ ਸੇ ਟੂਟਤਾ ਹੈ। ਏਕ ਲਾਖੁ ਸੂਰਿ ਉਦੇ ਹੋਤਾ ਹੈ। ਤਦਿ ਲਾਲ ਸ੍ਰਿਸਟਿ ਕਉ ਨਜਰਿ ਆਵਤੀ ਹੈ। ਸੂਰਜੁ ਚਲਤਾ ਹੈ ਤਾ ਤੋ ਅੰਕਾਸ ਪ੍ਰਮਾਣ ਹੈ। ਨਊ ਅਸੰਖ ਅਠਿਤਾਲੀਹ ਪਦਮ ਅਠਿਤਾਲੀ ਨੀਲ ਚਉਤੀਸ ਖਰਬ ਉਨਹਤਰ ਅਰਬ ਸਤਾਨਵੈ ਕ੍ਰੋੜਿ ਪੰਚੀਸ ਲਾਖ ਪਚਾਨਵੈ ਸਹੰਸ੍ਰ ਪਚਾਸ ਜੋਜਨ ਧਰਤੀ ਅੰਕਾਸ ਕਾ ਅੰਤਰਾ ਹੈ। ਗੁਹਜ ਅਸਿਥਾਨ ਕਾ ਬੇਵਰਾ ਕਿਤਨਾ ਕੁ ਹੈ—ਪ੍ਰਿਥਮੀ ਤੇ ਚਾਰਿ ਜੋਜਨ ਮੇਰਾ ਮੰਡਲੁ ਉਪਰਿ ਹੈ, ਅੰਮ੍ਰਿਤ ਧਾਰਾ ਸਦਾ ਸਦਾ ਬਰਿਖਤਾ ਹੈ। ਮੇਰ ਮੰਡਲ ਲੋਕ ਉਪਰਿ ਏਕੁ ਲਾਖੁ ਜੋਜਨ ਸੂਰਜ ਲੋਕ ਹੈ। ਬਹਤਰ ਹਜਾਰ ਜੋਜਨ ਸੂਰਜ ਲੋਕ ਕਾ ਬਿਧਿ ਬਿਸਥਾਰ ਹੈ। ਸੂਰਜਿ ਲੋਕ ਉਪਰ ਏਕੁ ਲਾਖੁ ਜੋਜਨ ਚੰਦ੍ਰਮਾ ਲੋਕ ਕਾ ਬਿਧਿ ਬਿਸਥਾਰੁ ਹੈ। ਚੰਦ੍ਰਮਾ ਲੋਕ ਉਪਰ ਏਕ ਲਾਖ ਨਖਤ੍ਰ ਲੋਕ ਹੈ। ਪਚੀਸ ਸਹੰਸ੍ਰ ਜੋਜਨ ਕਾ ਨਛਤ੍ਰ ਲੋਕ ਕਾ ਬਿਧਿ ਬਿਸਥਾਰ ਹੈ। ਨਖਤ੍ਰ ਲੋਕ ਤੇ ਉਪਰਿ ਏਕੁ ਲਾਖੁ ਮੰਗਲ ਲੋਕ ਹੈ। ਤੀਸ ਸਹੰਸ੍ਰ ਜੋਜਨ ਮੰਗਲ ਲੋਕ ਕਾ ਬਿਧਿ ਬਿਸਥਾਰੁ ਹੈ। ਸੋਮ ਲੋਕ ਉਪਰਿ ਏਕ ਲਾਖ ਜੋਜਨ ਸੁਕਰ ਲੋਕੁ ਹੈ। ਉਣਾਸੀ ਸਹੰਸ੍ਰ ਜੋਜਨ ਸੁਕਰ ਲੋਕ ਕਾ ਬਿਧਿ ਬਿਸਥਾਰ ਹੈ। ਸੁਕਰ ਲੋਕ ਉਪਰਿ ਏਕੁ ਲਾਖ ਜੋਜਨੁ ਬ੍ਰਿਸਪਤਿ ਲੋਕ ਹੈ। ਉਨਾਸੀ ਸਹੰਸ੍ਰ ਜੋਜਨ ਬ੍ਰਿਹਸਪਤਿ ਕਾ ਬਿਧਿ ਬਿਸਥਾਰੁ ਹੈ। ਬ੍ਰਿਸਪਤਿ ਲੋਕ ਉਪਰਿ ਏਕੁ ਲਾਖੁ ਜੋਜਨੁ ਬੁਧ ਮੰਡਲੁ ਲੋਕੁ ਹੈ। ਤੀਸ ਸਹੰਸ੍ਰ ਜੋਜਨ ਬੁਧ ਮੰਡਲ ਲੋਕ ਕਾ ਬਿਧਿ ਬਿਸਥਾਰ ਹੈ। ਬੁਧ ਮੰਡਲ ਲੋਕ ਉਪਰਿ ਏਕੁ ਲਾਖ ਜੋਜਨ ਸਨੀ ਮੰਡਲ ਲੋਕ ਹੈ। ਅਠਾਸੀ ਸਹੰਸ੍ਰ ਜੋਜਨ ਸਨੀ ਮੰਡਲ ਲੋਕ ਕਾ ਬਿਧਿ ਬਿਸਥਾਰ ਹੈ। ਸਨੀਚਰ ਮੰਡਲ ਲੋਕ ਊਪਰਿ ਏਕ ਲਾਖੁ ਜੋਜਨੁ ਰਾਹ ਮੰਡਲ ਹੈ। ਅਠਾਸੀ

ਸਹੰਸ੍ਰ ਜੋਜਨ ਰਾਹ ਮੰਡਲ ਲੋਕ ਕਾ ਬਿਧਿ ਬਿਸਥਾਰ ਹੈ। ਰਾਹ ਮੰਡਲ ਲੋਕ ਉਪਰਿ ਏਕ ਲਾਖ ਜੋਜਨੁ ਕੇਤ ਮੰਡਲ ਲੋਕੁ ਹੈ। ਸੋਲਾ ਸਹੰਸ੍ਰ ਜੋਜਨ ਕੇਤ ਮੰਡਲ ਲੋਕ ਕਾ ਬਿਧਿ ਬਿਸਥਾਰ ਹੈ। ਕੇਤ ਮੰਡਲ ਲੋਕ ਉਪਰ ਏਕ ਲਾਖ ਜੋਜਨੁ ਕਿਸਨ ਲੋਕ ਹੈ। ਚਉਸਠ ਜੋਜਨੁ ਕਿਸਨ ਲੋਕ ਕਾ ਬਿਧਿ ਬਿਸਥਾਰ ਹੈ। ਕਿਸਨ ਲੋਕ ਤੇ ਆਗੇ ਰਾਹੁ ਕਿਤਾਨਾ ਕੁ ਦਿਤਾ ਹੈ। ਕਿਸਨ ਲੋਕ ਉਪਰਿ ਏਕੁ ਲਾਖੁ ਜੋਜਨੁ ਸਪਤ ਰਿਖੀਸੁਰ ਉਪਰਿ ਏਕੁ ਲਾਖੁ ਜੋਜਨੁ ਧਰੂਹ ਮੰਡਲ ਕਾ ਬਿਧਿ ਬਿਸਥਾਰ ਹੈ, ਧਰੂਹ ਮੰਡਲ ਲੋਕ ਉਪਰਿ, ਏਕੁ ਲਾਖੁ ਜੋਜਨ ਬਿਸਨੁ ਮੰਡਲ ਲੋਕ ਹੈ। ਏਕੁ ਲਾਖੁ ਜੋਜਨੁ ਬਿਸਨੁ ਮੰਡਲ ਲੋਕ ਉਪਰਿ ਸੁੰਨ ਆਕਾਰ ਹੈ। ਸੁ ਨਿਰੰਕਾਰ ਹੈ। ਤਹਾਂ ਸ੍ਰੀ ਨਾਰਾਇਣ ਬੈਠੇ ਹੈ। ਪਉਣੁ ਸਰੂਪੀ ਬਸਤੇ ਹੈਂ। ਦੇਵਤੇ ਰਛਿਆ ਕਰਤੇ ਹੈਂ, ਸਬਦੁ ਸੁਨਤੇ ਹੈਂ। ਪਰੁ ਅਖੀਂ ਦੇਖਤੇ ਨ ਹੈ। ਅਮੀ ਜਲ ਅਚਵਤੇ ਹੈਂ। ਤਹਾਂ ਗਤਿ ਕਵਨ ਪਾਵਤੇ ਹੈਂ। ਅਕਾਲ ਮਧਿ ਅਖੰਡ ਮੂਰਤਿ ਹੈਂ।

43

## ਰਾਗ ਗਉੜੀ ਮਹਲਾ ੧

---

*੧ੴ ਸਤਿਗੁਰ ਪ੍ਰਸਾਦਿ*

ਸਤਾਰਹ ਸੋਲਕ ਸਤਾਰਹ ਪਉੜੀ ਆਠ ਆਠ ਤੁਕਾ ਕਰਿ ਜੋੜੀ।[1]

ਅਠਾਰਹ ਪੁਰਾਣ ਸੋਧਿ ਤਤੁ ਚੀਨੀ ਨਾਨਕ ਸਾਧ ਸੁਬਚਨ ਸਰਬਗੁਣੀ ॥੧॥ ਰਹਾਉ ॥

***ਸਲੋਕ*** : ਸਤੁ ਸੰਤੋਖੁ ਸਮਾਧਿ ਸੁਧਿ ਸਚੁ ਸੰਤਨ ਕੀ ਟੇਕ।

ਨਾਨਕ ਤਿਨ ਸੁਖ ਪਾਇਆ ਜਿਨਿ ਕਰਿ ਧਿਆਇਆ ਏਕ ॥੧॥

***ਪਉੜੀ*** : ਏਕੋ ਏਕੁ ਅਗਮ ਗੁਸਾਈ, ਜਲਿ ਥਲਿ ਪੂਰ ਰਹਿਆ ਸਰਬ ਥਾਈ।

ਕਰਨ ਕਰਾਵਨ ਅਪਰ ਅਪਾਰਾ, ਲਿਖਣਹਾਰੁ ਨ ਭੂਲਨਹਾਰਾ।

ਏਕੋ ਏਕ ਆਪ ਥਿਰ ਸਾਚਾ, ਮਾਨੁਖ ਪਿੰਡੁ ਕੀਆ ਸਭੁ ਕਾਚਾ।

ਉਪਜੈ ਬਿਨਸੈ ਆਵੈ ਜਾਇ, ਮਾਇਆ ਸੰਗਿ ਰਹਿਆ ਲਪਟਾਇ।

ਹੁਕਮੇ ਹਰਿ ਕੇ ਨਾਮ ਬਿਨਾ ਦੁਖ ਭਾਰੀ, ਸੰਕਟ ਜੋਨਿ ਕਠਿਨ ਨਿਤ ਖੁਆਰੀ।

ਆਵਤ ਬਾਰ ਫਰਜ ਸਿਰਿ ਲੇਨਾ, ਜਬ ਬਿਨਸੇ ਤਬ ਲੇਖਾ ਦੇਨਾ।

ਜੋ ਕਹਿ ਆਵੈ ਸੋ ਨਹੀਂ ਕਰੈ, ਜਨਮੈ ਕਰੈ ਕਉਲ ਨਹੀਂ ਚਲੈ।

ਝੂਠੇ ਮਾਰਗਿ ਮਨੁ ਲਪਟਾਵੈ, ਨਾਨਕ ਨਾਮ ਬਿਨਾ ਦੁਖੁ ਪਾਵੈ ॥੧॥

***ਸਲੋਕ*** : ਦੂਰਿ ਨ ਹੋਵੈ ਦਰਦ ਦੁਖ ਦੁਸਮਨ ਬਾਸਾ ਸੰਗਿ।

ਨਾਮ ਬਿਹੂਨਾ ਨਾਨਕਾ, ਨਰੁ ਉਬਰੈ ਕਿਤੁ ਢੰਗ ॥੧॥

***ਪਉੜੀ*** : ਧੁੰਧ ਬਿਹਾਲ ਜਗਤ ਸਭ ਅੰਧਾ,ਜਾਨੈ ਅਪਨਾ ਭਲਾ ਨ ਮੰਦਾ।

ਉਰਝਿਉ ਮਾਇਆ ਮੋਹ ਬਿਕਾਰਾ, ਕਰਿ ਕਰਿ ਪਾਪੁ ਬਧੇ ਸਿਰਿ ਭਾਰਾ।

ਉਦਰੁ ਭਰਿ ਖਾਇ ਨੀਂਦ ਭਰਿ ਸੋਵੈ, ਨਾਮੁ ਬਿਸਾਰਿ ਬਾਦਿ ਸਭ ਖੋਵੈ।

ਪਹਿਰਤ ਚੀਰ ਚਲਤ ਚੜਿ ਘੋੜੈ, ਪਗੜੀ ਬਾਂਧਿ ਬਾਂਧਿ ਸਿਰਿ ਮੋੜੈ।

ਹੋਇ ਸਭਾ ਮਹਿ ਬੈਠੇ ਐਡਾ, ਰਾਜ ਮੁਲਕ ਕਹੈ ਸਭ ਮੈਂਡਾ।

ਨਿਆਉ ਤਪਾਵਸੁ ਕਰੈ ਵਜੀਰੀ, ਘਰ ਮੰਦਰ ਸਭ ਭੂਇੰ ਅਪਨੀਰੀ।

ਹਉਮੈਂ ਮਾਹਿ ਨ ਜਾਣਸ ਮੂੜਾ, ਜੋ ਕਿਛੁ ਕਰਮ ਕੀਆ ਸਭੁ ਕੂੜਾ।

ਕਛੂ ਨ ਚਲਸੀ ਸੰਗਿ ਉਤ ਵੇਲਾ, ਨਾਨਕ ਬਿਛਰੇ ਬਹੁਰਿ ਨ ਮੇਲਾ ॥੨॥

---

1 ਪਾ: ਅਠਾਰਹ ਸਲੋਕ ਅਠਾਰਹ ਪਉੜੀ—ਆਠ ਆਠ ਤੁਕ ਕੀਨੀ ਇਕ ਠਉੜੀ (ਸ ਸ.)

***ਸਲੋਕ :*** ਮਿਤਰ ਦੋਸਤ ਮਾਲੁ ਧਨੁ, ਛੋਡਿ ਚਲਿਉ ਇਤੁ ਠਾਇ।
ਸੰਗਿ ਨ ਕੋਈ ਨਾਨਕਾ, ਹੰਸ ਇਕੇਲਾ ਜਾਇ ॥੧॥

***ਪਉੜੀ :*** ਜਤਨ ਉਪਾਵ ਅਨੇਕ ਕਰੈ ਥਾ, ਜੋੜਿ ਦਰਬੁ ਸਭ ਸੰਚਿ ਧਰੈ ਥਾ।
ਉਹ ਧਨ ਏਹੁ ਜੋਬਨੁ ਸਭ ਛੋਡਾ, ਏਕੀ ਕਾਰਨ ਭਇਆ ਨਿਗੋੜਾ।
ਅਪਨੀ ਸਾਰਿ ਨਹੀਂ ਜਾਨਤ ਦੂਜਾ, ਅਬ ਸਭਣਾ ਸਿਉਂ ਭਇਆ ਨਿਲੂਜਾ।
ਕਲਜੁਗ ਬੈਠ ਕਰਤ ਚਤੁਰਾਈ, ਉਹ ਦਿਨ ਯਾਦਿ ਨ ਆਵੈ ਭਾਈ।
ਦੇਖਿ ਮਾਲੁ ਮਗਨੁ ਹੋਇ ਰਹਤਾ, ਮੁਖ ਤੇ ਸਚੁ ਨ ਕਬਹੂੰ ਕਹਤਾ।
ਬਹੁਤ ਗੁਮਾਨੁ ਗਰਬੁ ਮਨ ਮਾਹੀ, ਸਭ ਬਿਧਿ ਜੀਅ ਕਉ ਜਿਦ ਬਸਾਹੀ[2]।
ਖੇਲਤ ਖਾਤ ਵਿਰਤ ਇਤਰਾਨਾ, ਨਿਰਮਲ ਨਾਮੁ ਨਹੀ ਚਿਤਿ ਜਾਨਾ।
ਤਬ ਆਗਿਆ ਜਬ ਪਕਰਿਆ ਜ਼ਉਰੈ, ਨਾਨਕ ਬਿਗਰਾ ਕਾਜ ਨ ਸਉਰੈ ॥੩॥

***ਸਲੋਕ :*** ਸਗਲ ਸਿਆਣਪ ਨਾਮ ਬਿਨੁ, ਕਰਿ ਦੇਖਹੁ ਸਭ ਬਾਦਿ।
ਤੇਈ ਸਿਆਣਪ ਨਾਨਕਾ ਜਿਸ ਕੈ ਹਿਰਦੇ ਆਦਿ ॥੧॥

***ਪਉੜੀ :*** ਆਦਿ ਪੁਰਖ ਪਰਮੇਸਰ ਪੂਰਾ, ਵਧੈ ਨ ਘਟੈ ਨ ਹੋਇ ਊਰਾ।
ਅਮਰੁ ਅਡੋਲ ਅਮੋਲ ਅਪਾਰਾ, ਵਾਹ ਵਾਹ ਉਸਾਰਨਹਾਰਾ।
ਏਕੋ ਏਕੁ ਅਵਰੁ ਨਹੀਂ ਦੂਆ, ਤਿਸੁ ਸਮਸਰਿ ਕੋ ਹੋਗੁ ਨ ਹੂਆ।
ਪੀਛੈ ਹੂਆ ਨ ਆਗੈ ਹੋਇ, ਏਕੋ ਏਕ ਸਦਾ ਥਿਰੁ ਸੋਇ।
ਵਾਸਾ ਥਾਨਿ ਅਗੋਚਰ ਠਉੜੀ, ਸਚਾ ਘਰੁ ਮਹਲੁ ਸਬਦ ਗੁਰ ਪਉੜੀ।
ਅੰਮ੍ਰਿਤ ਨਾਮ ਅਨਾਹਦ ਬਾਣੀ, ਕੁਦਰਤਿ ਵਸਿਆ ਆਪਿ ਵਿਡਾਣੀ।
ਸੁਰਗ ਪਇਆਲ ਮਾਤ ਲੋਕ ਧਾਰੇ, ਘਟਿ ਘਟਿ ਵਸਿਆ ਆਪਿ ਮੁਰਾਰੇ।
ਤੀਨ ਤਬਕ ਏਕੋ ਹੈ ਰਾਜਾ, ਨਾਨਕ ਸਗਲ ਸ੍ਰਿਸਟਿ ਸਿਰ ਤਾਜਾ ॥੪॥

***ਸਲੋਕ :*** ਜਿਨ ਕੇ ਹਿਰਦੈ ਹਰਿ ਬਸੈ ਸੇ ਜਨ ਕਹੀਅਹਿ ਸੂਰ।
ਕਹੀ ਨ ਜਾਈ ਨਾਨਕਾ ਪੂਰਿ ਰਹਿਆ ਭਰਪੂਰਿ ॥੧॥

***ਪਉੜੀ :*** ਭਜਨ ਕਰਹੁ ਤਾਹੂ ਕੋ ਰਸਨਾ, ਜਾਕਾ ਹੋਇ ਬੈਕੁੰਠੀ ਬਸਨਾ।
ਪਾਪ ਭਾਰ ਸਭ ਹੋਹਿ ਪੁਨੀਤਾ, ਰਾਮ ਨਾਮ ਸੰਗਿ ਕਰਹੁ ਪ੍ਰੀਤਾ।
ਸਾਧ ਸੰਗਤ ਸੇਤੀ ਮਨੁ ਲਾਵੈ, ਸੋ ਜਨ ਦਰਗਹ ਬੈਸਣ ਪਾਵੈ।
ਗੁਰ ਪ੍ਰਸਾਦਿ ਰਹੈ ਰੰਗਿ ਰਾਤਾ, ਸਬਦੁ ਬੀਚਾਰਿ ਪੜੈ ਪਰਭਾਤਾ।
ਪੰਚ ਬਿਖਆ ਬੰਧਨ ਸੰਗਿ ਰਾਖੈ, ਰਾਮ ਨਾਮ ਲੈ ਹਿਰਦੈ ਭਾਖੈ।[3]
ਚਿਤਵਤ ਚਰਨ ਕਮਲ ਮਨ ਮਾਹੀ, ਅਵਗਨ ਮਿਟਹਿ ਦੁਖ ਸਭ ਜਾਹੀ।
ਮਿਲਿਆ ਅਲੇਖ ਪੁਰਖ ਅਬਿਨਾਸੀ, ਨਾਰਾਇਣ ਨਿਰਭਉ ਸੁਖਵਾਸੀ।
ਆਵੈ ਨ ਜਾਇ ਗਰਭ ਨਹੀਂ ਬਸੈ, ਨਾਨਕ ਹਰਿਗੁਨ ਰਸਨਾ ਰਸੈ ॥੫॥

***ਸਲੋਕ :*** ਰਤਨ ਪਦਾਰਥੁ ਪਰਮ ਗੁਰ ਸਿਰ ਸਾਹਾਂ ਪਾਤਿਸਾਹ।
ਸਿਰਿ ਸਿਰਿ ਦਾਤਾ ਨਾਨਕਾ ਗਹਿਰ ਗੰਭੀਰ ਅਥਾਹ ॥੧॥

---

2. ਪਾ ਜੋਧ ਬਿਸਾਹੀ (ਗੁ. ਨ ਦ 1002)
3. ਪਾ· ਅੰਮ੍ਰਿਤ ਪੀਵੈ ਹਰਿ ਰਸ ਚਾਖੈ (ਸ. ਸ.)

***ਪਉੜੀ*** : ਅਤਿ ਸੁੰਦਰ ਸੁਰ ਗਿਆਨ ਸਿਆਨਾ, ਜਿਨਿ ਨਰਿ ਆਤਮ ਰਾਮ ਪਛਾਨਾ।
ਉਹ ਸਮਰਥ ਸਭਨਾ ਸਿਰਿ ਊਪਰਿ, ਕਿਰਪਾ ਕਰੀ ਅਮਰ ਹੋਏ ਸੁਰ।
ਸੋ ਸਾਹਿਬੁ ਅੰਤਰ ਉਰਧਾਰੀ, ਭਵਜਲ ਤੇ ਪ੍ਰਭੁ ਪਾਰਿ ਉਤਾਰੀ।
ਪ੍ਰੀਤਿ ਕਰੀ ਸਾਧ ਸੰਗ ਕੇਰੇ, ਤਾ ਕੈ ਬਸੈ ਸਦਾ ਪ੍ਰਭ ਨੇਰੈ।
ਰੋਗ ਨ ਸੋਗ ਨ ਭੂਖ ਵਿਆਪੈ, ਹਰਿ ਰਸੁ ਪੀਵੈ ਸਦਾ ਸੁਖ ਜਾਪੈ।
ਜਾਗਤ ਰਹੈ ਜੋਹ ਜਮ ਚੂਕੈ, ਦੁਰਮਤਿ ਨਿਕਟਿ ਨਹੀਂ ਤਾਹੂੰ ਕੈ।[4]
ਘਰ ਬਾਹਰਿ ਏਕੋ ਕਰਿ ਜਾਨੈ, ਮਨ ਸਾਚੈ ਗੁਰ ਸਬਦਿ ਪਛਾਨੈ।
ਸਰਬ ਕਲਾ ਜਿਨਿ ਸਿਰਜੀ ਕਰਤੈ, ਨਾਨਕ ਜਹਾਂ ਕਹਾ ਪ੍ਰਭੁ ਵਰਤੈ ॥੬॥
***ਸਲੋਕ*** : ਵਰਤ ਨੇਮ ਤੀਰਥ ਕੀਏ ਭਵਹਿ ਭਵੰਤਰੀ ਕੂਰ।
ਮਨ ਮਹਿ ਤੀਰਥ ਨਾਨਕਾ ਸੋਧਤ ਨਾਹੀ ਮੂੜ ॥੧॥
***ਪਉੜੀ*** : ਮੋਖ ਮੁਕਤਿ ਕੀ ਕਿਆ ਗਤਿ ਸੂਝੈ, ਛੋਡਿ ਅਗੰਮ ਆਨ ਕਉ ਪੂਜੈ।
ਅਪਨਾ ਆਪੁ ਬੀਚਾਰਤ ਨਾਹੀ, ਕਉਨ ਪੁਰਖੁ ਖੇਲੈ ਘਟ ਮਾਂਹੀ।
ਰਾਮ ਰਹਤਾ ਹਿਰਦੈ ਅਸਥੂਲਾ, ਬਨੁ ਬਨੁ ਫਿਰੈ ਪਸੂ ਨਰ ਭੂਲਾ।
ਭਰਮਿ ਲਾਗਿ ਪਿਛਲੀ ਮਤਿ ਖੋਈ, ਜਤ ਕਤ ਪੁਰਖ ਨ ਜਪਿਓ ਸੋਈ।
ਮਾਰੈ ਬਖਸੈ ਅਪਨੇ ਬਸਿ ਕੀਨੀ, ਜਿਸ ਕੀ ਗਤਿਮਿਤ ਕਿਨਹੂੰ ਨ ਚੀਨੀ।
ਦਾਸ ਉਦਾਸੀ ਮਹਿ ਤਿਲੁ ਨਹੀਂ ਪਾਇਆ, ਖਟ ਸਾਸਤ੍ਰ ਤ੍ਰੈ ਗੁਣ ਮਹਿ ਲਪਟਾਇਆ।
ਕਰਤੇ ਫਿਰੇ ਆਨ ਕੀ ਸੇਵਾ, ਅੰਤਰਿ ਭਰਮੁ ਨ ਜਾਨੈ ਭੇਵਾ।
ਅੰਤਿਕਾਲ ਏਹ ਵੇਲਾ ਆਈ, ਨਾਨਕ ਹਰਿ ਬਿਨ ਕੋਊ ਨ ਸਹਾਈ ॥੭॥
***ਸਲੋਕ*** : ਸਬਦ ਨ ਜਾਤੋ ਗੁਰੂ ਕਾ ਪਾਰਿ ਪਰਹੁ ਕਿਤੁ ਬਾਤ।
ਤੇ ਨਰ ਡੂਬੈ ਨਾਨਕਾ ਜਿਨ ਕੇ ਬਿਡਾਨੀ ਤਾਤ ॥੧॥
***ਪਉੜੀ*** : ਤਾਕਤ ਗੁਨ ਅਉਗਨ ਸਭ ਰਤਨੀ, ਕਾਮ ਕ੍ਰੋਧ ਅਹੰਕਾਰ ਸੁਰਚਨੀ।
ਅਪਨਾ ਭਲਾ ਪਰਾਇਆ ਮੰਦਾ, ਇਹੁ ਚਿਤਵਤ ਮੂਰਖ ਮਨ ਅੰਧਾ।
ਉਸ ਠਟ ਠਟਿਆ ਸੋ ਠਟ ਹੋਵੈ, ਇਹ ਮਾਣਖ ਕਿਉਂ ਸੁਖ ਸੋਵੈ।
ਸਿਰ ਪਰ ਗੈਲ ਫਿਰਹਿ ਜੰਦਾਰਾ, ਗਰਬ ਗਹੀਰੇ ਫਿਰਹਿ ਗਾਵਾਰਾ।
ਕਰ ਪਾਖੰਡ ਮਦਨ ਮਾਦ ਮਾਤੇ, ਅੰਮ੍ਰਿਤ ਫਲ ਛਾਡਿ ਬਿਖੈ ਫਲ ਖਾਤੇ।
ਭਰਿਆ ਭੀਰ ਬਦਤ ਨਹੀਂ ਕਾਹੂ, ਧਨ ਜੋਬਨੁ ਦਿਨ ਚਾਰਉਂ ਲਾਹੂ।
ਜਿਉ ਛਪ ਜਾਇ ਤਰਵਰ ਕੀ ਛਾਇਆ, ਜਹਾਂ ਦੇਖਾ ਨਹੀਂ ਉਹ ਠਾਇਆ।
ਐਸਾ ਫੂਲ ਸਿੰਬਲ ਕਾ ਫੂਲੇ, ਨਾਨਕ ਨਰੁ ਸਹੂਵੈ ਜਿਉ ਭੂਲੈ ॥੮॥
***ਸਲੋਕ*** : ਭੂਖਣ ਪਹਿਰੈ ਭੋਜਨੁ ਖਾਇ ਫੂਲ ਬਹੈ ਨਰੁ ਅੰਧ।
ਨਾਮੁ ਨ ਚੇਤਈ ਨਾਨਕਾ ਲਾਗਿ ਰਹੀ ਦੁਰਗੰਧ ॥੧॥
***ਪਉੜੀ*** : ਬਿਖੁ ਬੀਜਹਿ ਨਰ ਮੂੜ ਅਗਿਆਨੀ, ਸੋਈ ਪ੍ਰਾਪਤਿ ਹੋਗੁ ਨਿਦਾਨੀ।
ਦੇਹ ਨਗਰ ਮਹਿ ਬਸਤੁ ਮਵਾਸੀ, ਸੁ ਮਉੜੀ ਛੋਡਿ ਉਠਿ ਜਾਸੀ।

4. ਪਾ· ਦੁਰਮਤਿ ਨਿਕਟਿ ਨਿਕਟਿ ਨਹੀ ਆਨੈ (ਗੁ. ਨ. ਦ. 1002)।

ਨਾ ਚਲਸੀ ਜੋਰੁ ਨ ਚਲਸੀ ਝਗੜਾ, ਇਕੁ ਪਲੁ ਰਹਿਨੁ ਨ ਪਾਵੈ ਨਗਰਾ।
ਅਬ ਤੂੰ ਜਾਨਤਾ ਸਭ ਕਿਛੁ ਮੇਰਾ, ਉਸ ਬਿਨਾ ਨਹੀਂ ਕਛੁ ਤੇਰਾ।
ਮਸਤ ਭਇਆ ਮਾਇਆ ਮੋਹ ਭਰਮਿਆ, ਕਿਆ ਤੂੰ ਸੰਗਿ ਸਾਥਿ ਜਨਮਿਆ।
ਦੋਊ ਫੁਨ ਹਾਥ ਦੋਊ ਫੁਨਿ ਚਰਨਾ, ਮੁਖ ਨਾਸਕਾ ਲੋਚਨ ਅਰੁ ਕਰਨਾ।
ਇਹੁ ਬੁਨਿਆਦੁ ਧਨੁ ਲੈ ਆਇਆ, ਦੇਖਿ ਦੇਖਿ ਨਰ ਗਰਬੈ ਮਾਇਆ।
ਹਰਿ ਬਿਸਾਰਿ ਹਉਮੈਂ ਮਹਿ ਗਲਿਆ, ਨਾਨਕ ਜਿਉ ਆਇਆ ਤਿਉ ਚਲਿਆ ॥੯॥

***ਸਲੋਕ :*** ਚਤੁਰਾਈ ਕਰਤੇ ਫਿਰਹਿ ਭੇਖ ਅਨੇਕ ਬਨਾਇ ਸਵਾਰ।
ਗੁਰ ਚਰਨੀ ਨ ਲਾਗਹੀ ਨਾਨਕ ਤੇਈ ਮੂੜ ਗਵਾਰ ॥੧॥

***ਪਉੜੀ :*** ਗਰਭ ਕੁੰਡ ਮਹਿ ਵਾਸਾ ਨਰਿ ਕਾ, ਸੁਆਰਥ ਨਾਮੁ ਜਪੇ ਨਿਤ ਹਰਿ ਕਾ
ਕਉਲ ਬੰਧੇਜ ਪ੍ਰਭ ਸੇਤੀ ਕੀਤਾ, ਨਿਰਮਲ ਨਾਮੁ ਜਪਹੁ ਨਿਤ ਨੀਤਾ।
ਅੰਧ ਗੁਬਾਰ ਤੇ ਕਾਢ ਗੁਸਾਈ, ਸਿਮਰਤ ਰਹਉ ਸਦਾ ਰਘੁਰਾਈ।
ਪੂਜੈ ਦਿਵਸੁ ਹੁਕਮ ਹਰਿ ਕੀਆ, ਕਿਰਪਾ ਭਈ ਜਨਮੁ ਨਰਿ ਲੀਆ।
ਸ੍ਰਿਸਟਿ ਦੇਖਿ ਪਿਛਲੀ ਮਤਿ ਭੂਲੀ, ਚੁੰਘਤ ਹਸਤ ਥਨ ਪਾਲ ਮਹਿ ਝੂਲੀ।
ਗੋਦ ਖਿਲੰਤਾ ਲਹੇ ਖੁਸ਼ਹਾਲੀ, ਵਡਾ ਹੋਆ ਸਭ ਸਾਕ ਸਮਾਲੀ।
ਬੋਲ ਬਚਨ ਸਭ ਮੂੜ ਬਿਸਾਰੇ, ਫਸਿਓ ਬੰਧ ਮਹਿ ਰਮਾ ਗਵਾਰੇ।
ਮਾਤ ਪਿਤਾ ਮੀਤ ਸੁਤ ਬਨਿਤਾ, ਕੁੜਮ ਕੁਟੰਬ ਸਕਾ ਇਹ ਗਨਿਤਾ।
ਕੋਈ ਨ ਹੋਇਗਾ ਆਈ ਕਾ ਬੇਲੀ, ਨਾਨਕ ਜਿੰਦੜੀ ਜਾਗੁ ਅਕੇਲੀ ॥੧੦॥

***ਸਲੋਕ :*** ਦੁਬਿਧਾ ਮਨ ਕੀ ਮਿਟਤ ਨਹੀਂ, ਮੁਕਤਿ ਕਹਾਂ ਤੇ ਹੋਇ।
ਕਉਡੀ ਬਦਲੈ ਨਾਨਕਾ ਜਨਮੁ ਗਇਆ ਨਰੁ ਖੋਇ ॥੧॥

***ਪਉੜੀ :*** ਖੋਟੁ ਕਪਟੁ ਹਿਰਦੈ ਮਹਿ ਰਾਖੈ, ਬਾਹਰਿ ਰਾਮ ਨਾਮ ਮੁਖਿ ਭਾਖੈ।
ਅੰਤਰਿ ਅੰਤਰਿ ਅਗਨਿ ਬਿਆਪੈ, ਪਅਰ ਪਾਇ ਜੋਗੀਸਰ ਤਾਪੈ।
ਮੋਹ ਮਾਇਆ ਮਹਿ ਮਨੂਆ ਡੋਲੈ, ਬਾਹਰਿ ਮੋਨੀ ਮੁਖਹੁ ਨ ਬੋਲੈ।
ਅੰਤਰਿ ਰਾਮ ਨ ਆਰਾਧੇ ਸੋਈ, ਭੇਖ ਬਨਾਇ ਬੈਸਨੋ ਹੋਈ।
ਗਰਮ ਨੀਰੁ ਠੰਢਾ ਕਰਿ ਪੀਵੈ, ਜਤੀ ਕਹਾਇ ਰਹੈ ਅਧੀਵੈ।
ਅਗਨਿ ਜਲਾਇ ਤਪੀ ਤਪੁ ਕਰਤੇ, ਮਨ ਅਭਿਮਾਨੁ ਸਹੀ ਨਹੀਂ ਪੜਤੇ।
ਪੰਚ ਦੂਤ ਵਸਿ ਕੀਏ ਨ ਮਾਰੇ, ਜਟਾ ਬਧਾਇ ਹੋਇ ਬ੍ਰਹਮਚਾਰੇ।
ਸਭ ਮਾਰਗ ਕੋ ਸਚੁ ਨ ਕਮਾਵੈ, ਨਾਨਕ ਤਿਸੁ ਸਚੇ ਹਰਿ ਧਿਆਵੈ ॥੧੧॥

***ਸਲੋਕ :*** ਧਿਆਨ ਧਰਮੁ ਕਰਿ ਗਿਆਨ ਗਹੁ, ਗੁਨ ਗੋਬਿੰਦ ਕੇ ਗਾਉ।
ਅਨ ਦਿਨੁ ਸਿਮਰੋ ਨਾਨਕਾ ਸਾਹਿਬ ਬੇਪਰਵਾਹੁ ॥੧॥

***ਪਉੜੀ :*** ਪਰਮ ਨਿਧਾਨ ਨਾਮ ਪ੍ਰਭ ਕੇਰਾ, ਅੰਤਕਾਲ ਭਵਜਲ ਕਾ ਬੇੜਾ।
ਨਿਸ ਬਾਸੁਰ ਜਪਿਓ ਚਿਤ ਲਾਇ, ਜਮ ਦੂਤਨ ਕੀ ਕਿਛੁ ਨ ਬਸਾਇ।
ਲਿਵ ਲਾਵਹਿ ਸਿਉ ਇਕ ਤਾਰਾ, ਸੋ ਹੋਵੈ ਠਾਕੁਰ ਕਾ ਪਿਆਰਾ।

5 ਪਾ: ਤ੍ਰਿਉ (ਉਹੀ)

ਆਦਰੁ ਮਿਲੈ ਦੀਨ ਮਹਿ ਤਿਨ ਕਉ, ਭਾਉ ਭਗਤਿ ਸਾਧਹਿ ਇਕ ਦਿਨ ਕਉ।
ਨਿੰਦਿਆ ਪਾਪੁ ਨਿਕਟਿ ਨਹੀਂ ਆਵੈ, ਸ੍ਰਵਨੀ ਸੁਨੀਐ ਨਦਰਿ ਨਹੀਂ ਆਵੈ।
ਪੁੰਨ ਦਾਨ ਜੀਆ ਦਇਆ ਧਾਰੇਈ, ਘਰ ਘਰ ਕਾ ਸਿਰਿ ਫ਼ਰਜੁ ਨ ਲੇਈ।
ਖਾਟੈ ਖਾਇ ਗ੍ਰਿਹਸਤ ਮਹਿ ਬਸੈ, ਕਿਰਤੁ ਕਮਾਏ ਨਾਮ ਮੁਖ ਰਸੈ।
ਕਰਿ ਕਿਰਪਾ ਲੇਹੁ ਲੜਿ ਲਾਇ, ਨਾਨਕ ਤਾ ਪਰ ਹੋਇ ਸਹਾਇ ॥੧੨॥

*ਸਲੋਕ :* ਕਉਲ ਬਚਨ ਬਾਤਾ ਕਰੀ ਤੇਈ ਸਮਾਲਹੁ ਆਜੁ।
ਹਰਿ ਮਿਸਰਤਿ ਰਹ ਨਾਨਕਾ, ਹੋਇ ਤਿਹਾਰੇ ਕਾਜੁ ॥੧॥

*ਪਉੜੀ :* ਕਾਰਨ ਕਰਤਾ ਕਰੇ ਸੋ ਹੋਈ, ਲਿਖਿਆ ਲੇਖੁ ਨ ਮੇਟੈ ਕੋਈ।
ਜੋ ਕਿਛੁ ਲਿਖਿਆ ਸੋਈ ਹੂਆ, ਰੋਜੀ ਰਿਜਕੁ ਉਸੈ ਦਿਨ ਦੀਆ।
ਅਬ ਕਿਛ ਮਿਲੈ ਨ ਦੂਸਰੀ ਬਾਰਾ, ਫਿਰਿ ਫਿਰਿ ਮਾਂਗੇ ਮੂੜ ਗਵਾਰਾ।
ਉਹ ਭਰਪੂਰੁ ਸਭੈ ਬਿਧਿ ਪੂਰਾ, ਮਾਨੁਖ ਕਹੇ ਸਦਾ ਹਉ ਊਰਾ।
ਲਾਖ ਸਹੰਸਰ ਹੋਇ ਕਰੋੜਾ, ਤਉ ਭੀ ਕਹੈ ਮੇਰੇ ਧਨ ਥੋੜਾ।
ਕਬਹੂੰ ਨ ਕਹੈ ਆਜ ਹਉਂ ਰਜਿਆ, ਨੇਮ ਧਰਮ ਧਨ ਕਾਰਨਿ ਤਜਿਆ।
ਕੂੜ ਬੋਲਿ ਕੀਏ ਪਾਪ ਅਨੇਕਾ, ਜੋੜਿਆ ਆਢੁ ਆਢੁ ਧਨ ਪੈਕਾ।
ਚਲਤੀ ਬਾਰ ਕਛੁ ਸੰਗਿ ਨ ਜਾਈ, ਨਾਨਕ ਖਪਿ ਖਪਿ ਮਰੈ ਲੁਕਾਈ ॥੧੩॥

*ਸਲੋਕ :* ਕਈ ਜਨਮ ਭਰਮਤ ਫਿਰਿਆ ਤ੍ਰਿਪਤ ਨ ਆਈ ਸਾਂਤਿ।
ਨਾਮ ਬਖਾਨਹੁ ਨਾਨਕਾ ਆਠ ਪਹਰ ਦਿਨੁ ਰਾਤਿ।

*ਪਉੜੀ :* ਰਾਖਹੁ ਰਾਮ ਨਾਮ ਸੰਗਿ ਹੇਤਾ, ਜੋ ਕਛੁ ਮਾਂਗੋ ਸੋਈ ਪ੍ਰਭੁ ਦੇਤਾ।
ਉਆ ਸਮਰਥ ਕਛੁ ਊਨਾ ਨਾਹਿ, ਉਆ ਕਾ ਭਜਨ ਕਰਹੁ ਮਨ ਮਾਹਿ।
ਸਭੀ ਬਾਤਾ ਸਭੁ ਸੁਆਰਥ ਸਾਰੇ, ਦੇਖਿ ਪ੍ਰੀਤਿ ਵਸਿ ਹੋਇ ਤਿਹਾਰੇ।
ਜਹਾ ਤਹਾ ਤੂੰ ਮੈ ਸਦਾ ਸਹਾਇ, ਸ਼੍ਰੀ ਰਘੁਨਾਥ ਕਿਆ ਪਰਵਾਹ।
ਕਿਆ ਪ੍ਰਵਾਹ ਪ੍ਰਭੁ ਜੇਹੇ ਹਰਿ ਮੀਤਾ, ਗੁਰ ਸਬਦੁ ਸਮਾਰਹੁ ਨਿਰਮਲ ਚੀਤਾ।
ਚਾਕਰੁ ਹੋਇ ਚਾਕਰੀ ਕਰੈ, ਸਾਹਿਬ ਦੇਇ ਰੁਜੀਨਾ ਘਰੇ।
ਬੈਠਾ ਖਾਇ ਨਾਮ ਨਿਤ ਜਪੈ, ਦੂਜੈ ਲਾਗਿ ਲਾਗਿ ਨਹੀਂ ਖਪੈ।
ਜਪੇ ਕਰੇ ਟੇਕ ਏਕ ਹਰਿ ਕੀ, ਨਾਨਕ ਪ੍ਰਭੁ ਕਰੇ ਗਤਿ ਨਰ ਕੀ ॥੧੪॥

*ਸਲੋਕ :* ਨਦਰਿ ਨ ਹੋਵੀ ਦੂਸਰੀ ਸੇ ਇਕਸੁ ਸਿਉ ਹੋਵੈ ਧਿਆਨੁ।
ਪਾਰਿ ਪਰਹਿ ਤਉ ਨਾਨਕਾ ਜਾ ਕਾ ਚੂਕਾ ਗਰਬ ਗੁਮਾਨੁ ॥੧॥

*ਪਉੜੀ :* ਗੁਰ ਗੋਪਾਲ ਜਪਹੁ ਜਨ ਸਾਚਾ, ਫਲ ਪਾਵਹਿ ਮਨ ਅਪਨੇ ਬਾਛਾ
ਬਚਨ ਸਰ ਭਰਪੂਰ ਦਇਆ ਨਿਧਿ, ਜਿਸ ਸਿਮਰੇ ਹੋਏ ਸਦਾ ਸਿਧਿ।
ਨਉ ਨਿਧਿ ਨਾਮੁ ਨਿਰੰਤਰਿ ਜਾਮੀ, ਪਤਿਤ ਉਧਾਰਣ ਪਰਮ ਗੁਰ ਸੁਆਮੀ।
ਭਗਤਿ ਵਛਲ ਭਉ ਕਾਟਨ ਹਾਰਾ, ਤਿਸੁ ਜਪਤ ਹੋਵੈ ਨਿਸਤਾਰਾ।
ਜਿਸੁ ਪਰਸਾਦਿ ਤਿਪਤ ਮਨ ਆਵੈ, ਤਪਤਿ ਬੁਝਿ ਜਾਇ ਕਛੁ ਨ ਸੰਤਾਵੈ।
ਸੋਗ ਬਿਜੋਗ ਰੋਗ ਨਹੀਂ ਲਾਗੈ, ਬਿਖਿਆ ਬਿਆਧਿ ਬਿਰਧਿ ਸਭ ਭਾਗੈ।
ਪਾਪ ਬਿਰਲਾਪ ਸੰਤਾਪ ਸੰਘਾਰੈ, ਬੈਰ ਬਿਰੋਧ ਕਾਮ ਕ੍ਰੋਧ ਜਾਰੇ।

ਸਬਦੁ ਸਾਬੂਣ ਮੈਲੁ ਮਨੁ ਧੋਈ, ਨਾਨਕ ਨਿਰਮਲੁ ਕਹੀਐ ਸੋਈ ॥੧੫॥

***ਸਲੋਕ :*** ਸੋਧਤ ਸੋਧਤ ਪਾਇਆ ਸਾਧ ਸੇਵ ਸਰਨਾਇ।
ਘਟਿ ਘਟਿ ਪਰਗਟੁ ਨਾਨਕਾ ਕੇਵਲ ਕੇਸੋਰਾਇ ॥੧॥

***ਪਉੜੀ :*** ਆਰਾਧੋ ਰਾਮ ਨਾਮੁ ਇਤ ਬੇਰਾ, ਜਾ ਕਉ ਮਿਲਗੁ ਸੁਰਗ ਮਹਿ ਡੇਰਾ।
ਬੈਠ ਸਭਾ ਮਹਿ ਹੋਵੈ ਮਾਹਰ, ਕੋਇ ਨ ਕਹੈ ਛੋਡਿਹੁ ਇਹ ਠਾਹਰਿ।
ਆਦਰ ਭਾਉ ਕਰੈ ਸਭ ਕੋਈ, ਸਾਚਾ ਘਰਿ ਮਹਲਿ ਮਿਲੈ ਤਹ ਢੋਈ।
ਦਰ ਦਰਵਾਨ ਰਹੇ ਦਰਵਾਜੇ, ਅਨਹਦ ਕਾਰ ਅਨਾਹਦੁ ਵਾਜੇ।
ਸਾਖੀ ਸਬਦੁ ਸੁਨਹਿ ਅਰੁ ਗਾਵਹਿ, ਮਨਿ ਆਨੰਦੁ ਮਹਾ ਸੁਖੁ ਪਾਵਹਿ।
ਆਵਹਿ ਨ ਜਾਹਿ ਥਾਨ ਥਿਰ ਬਸਾਹਿ, ਨਾਨਕ ਤਿਨ ਕਉ ਬਲਿ ਬਲਿ ਜਾਹਿ ॥੧੬॥

***ਸਲੋਕ :*** ਜਾਗਹੁ ਜਿਸੁ ਪ੍ਰਭ ਜਾਗਨਾ, ਅਬ ਜਾਗਨ ਕੀ ਬਾਰ।
ਭੀ ਕਿਆ ਜਾਗਹੁ ਨਾਨਕਾ ਜਬ ਸੋਵਹੁ ਪਾਵ ਪਸਾਰ ॥੧॥

***ਪਉੜੀ :*** ਪਕੜ ਚਲੈ ਲਾਠੀ ਨਰ ਹਾਥਾ, ਜਰੁ ਵਿਆਪਿਆ ਜੋਬਨੁ ਭਇਆ ਭਾਥਾ।
ਨਾਕੁ ਵਹੈ ਨੇਤ੍ਰੀ ਜੋਤਿ ਥੋਰੀ, ਪੁਰਖ ਹਟਗੁ ਜਾਗੁ ਮਤਿ ਹੋਰੀ।
ਪਰਭਾਤ ਸਮੇ ਸਿਰ ਜਾਗ ਨਹੀਂ ਨਾਇਆ, ਸੁੰਨ ਗਹੁ ਛਿਨ ਹੋਇਗੀ ਕਾਇਆ।
ਉਠ ਨ ਸਕੈ ਬੈਠ ਨਰ ਪ੍ਰਾਣੀ, ਰਸਨਾ ਬੋਲੈ ਥੋਥਰੀ ਬਾਣੀ।
ਹਿਰਗੁ ਨੇਮੁ ਧਰਮ ਵਰਤ ਗਿਆਨਾ, ਨਾ ਚਲਸੀ ਚਰਨ ਨ ਚਲਸੀ ਪ੍ਰਾਨਾ।
ਜਪੁ ਤਪੁ ਸੰਜਮ[7] ਕੀਆ ਨ ਜਾਸੀ, ਸੁਰਤਨ ਬੂਝ ਹਿਰਿ ਗਵਾ ਪਾਸੀ।
ਵਾਹੇ ਖੇਤ ਸਮੋਂ ਸਿਰਿ ਬੋਵੈ, ਤਬ ਕਿਛੁ ਕਿਰਤ ਕਾਟਨ ਕੀ ਹੋਵੈ।
ਇਉ ਜਗਿ ਜਾਨਿ ਜਪਉ ਹਰਿ ਨਾਮ, ਤਬ ਨਾਨਕ ਸਦਾ ਸਪੂਰਨ ਕਾਮਾ ॥੧੭॥

***ਸਲੋਕ :*** ਬਲਿਹਾਰੀ ਤਿਸ ਸਦਾ ਸਦਾ ਜਿਹ ਜਨ ਪ੍ਰੇਮ ਪਿਆਰ।
ਸਾਸ ਗਿਰਾਸ ਨ ਬੀਸਰੈ ਨਾਨਕ ਸਤਿਨਾਮ ਕਰਤਾਰ[8] ॥੧॥

***ਪਉੜੀ .*** ਕਾਦਰ ਕਰਤੇ ਕੁਦਰਤਿ ਧਾਰੀ, ਰਕਤ ਬਿੰਦੁ ਕੀ ਮੜੀ ਉਸਾਰੀ।
ਹਾਡ ਮਾਸ ਚਾਮ ਲੇ ਕਹਿਗਲ ਕੀਆ, ਤਾ ਮੈਂ ਥੰਮ ਪਵਨ ਕਾ ਦੀਆ।
ਨਉ ਸੈ ਨਾੜੀ ਸੂਤ ਬਨਾਇਆ, ਚਲੇ ਹੁਕਮੀ ਸਦਾ ਰਜਾਇਆ।
ਦਸ ਮਹੀਨੇ ਮਹਲ ਕਉ ਲਾਗੇ, ਕੁਦਰਤ ਧਾਰਿ ਕੀਏ ਦਰਵਾਜੇ।
ਕੁਦਰਤ ਕੀ ਕੀਮ ਨ ਜਾਈ ਵਰਨਾ, ਦਸ ਬਾਲਤਨ ਬੀਸਾਂ ਕਾ ਰਵਨਾ।
ਤੀਹਾਂ ਸੁੰਦਰ ਸਰੀਰ ਬਨਾਇਆ, ਚਾਲੀ ਚਾਲ ਦੇਖਿ ਲੋਭਾਇਆ।
ਪੰਚਾਸੀ ਪਗ ਖਿਸਨੇ ਲਾਗੇ, ਸਠੀ ਬੁਢੇਪਾ ਕੀਆ ਪਿਆਰੇ।
ਸਤਰੀ ਸੁਰਤਿ ਵਿਸਾਰਨ ਲਾਗਾ, ਅਸੀ ਨਾਨਕ ਸੋਇਆ ਨਾ ਜਾਗਾ ॥੧੮॥

---

6. ਫਿਰੈ (ਉਹੀ)।
7. ਪਾ: ਜਤਨ (ਉਹੀ)।
8. ਅਠਾਰ੍ਹਵਾਂ ਸਲੋਕ ਅਤੇ ਪਉੜੀ ਗੁ. ਨ. ਦ. 1002 ਵਿਚ ਨਹੀਂ ਹੈ। ਉਸ ਹੱਥ ਲਿਖਤ ਵਿਚ ਕੇਵਲ 17 ਸਲੋਕ ਅਤੇ 17 ਪਉੜੀਆ ਹੀ ਪ੍ਰਾਪਤ ਹਨ। ਅੰਤਲਾ ਸਲੋਕ ਅਤੇ ਪਉੜੀ ਸ. ਸ. ਵਿਚੋਂ ਲੈ ਕੇ ਪਾਈ ਹੈ.

44

## *ਰਾਗ ਗਉੜੀ ਪ੍ਰੇਮ ਅਛਰੀ ਧਿਆਉ ਮਹਲਾ ੧*

*ੴ ਸਤਿਗੁਰ ਪ੍ਰਸਾਦਿ*[1]

***ਪਉੜੀ :*** ਸਤਿਗੁਰ ਸਤਿ ਸਤਿ ਸਭੁ ਬੋਲੈ, ਪਉਣ ਅਹਾਰੀ ਮਨ ਨਹੀਂ ਡੋਲੈ।
ਤ੍ਰੈਤੈ ਤ੍ਰਿਹ ਬਿਧਿ ਭਗਤਿ ਕਮਾਈ, ਜਪੁ ਤਪੁ ਸੰਜਮੁ ਤਾੜੀ ਲਾਈ।
ਦੁਆਪਰਿ ਭਗਤਾ ਪ੍ਰੇਮ ਪਿਆਰੁ, ਨਾਨਕ ਕਲਜੁਗਿ ਕੀਰਤਨੁ ਨਾਮੁ ਅਧਾਰੁ ॥੧॥
ਕਲਿ ਰਾਜਾ ਕੂੜ ਵਜੀਰੀ, ਕਾਮੁ ਕਰੋਧੁ ਲੋਭੁ ਹਜੂਰੀ।
ਲਾਲਚੁ ਲਬੁ ਵਰਤੈ ਸੰਸਾਰਾ, ਭੁਖਿਆ ਭੋਜਨੁ ਪਾਪੁ ਅਹਾਰਾ।
ਕਲ ਕਾ ਜੀਉ ਕਰਣੀ ਇਹ ਕਰੈ, ਕਹੁ ਨਾਨਕ ਕਿਤੁ ਬਿਧਿ[2] ਤਰੈ ॥੨॥
ਆਸਾ ਮਨਸਾ ਕਰਮਾ ਮਹਿ ਵਰਤੇ, ਮੁਕਤਿ ਨ ਪਾਵਹਿ ਜੋਨੀ ਫਿਰਤੇ।
ਕਰਮ ਧਰਮ ਅਲਪ ਸੁਖੁ ਪਾਵਹਿ, ਭੁੰਜਨਿ ਧਰਮੁ ਜੂਨ ਫਿਰਿ ਆਵਹਿ।
ਕਬਹੂ ਲਾਹਾ ਕਬਹੂ ਤੋਟਾ, ਕਬਹੂ ਦੁਬਲਾ ਕਬਹੂ ਮੋਟਾ।
ਸਤਿਗੁਰ ਭੇਟੈ ਉਪਜੈ ਗਿਆਨੁ, ਨਾਨਕ ਪਾਵੈ ਪਰਮ ਨਿਧਾਨੁ ॥੩॥
ਗਿਰਹੀ ਬਨ ਬਿਖਿਆ ਕਉ ਚਰੈ, ਰੋਗੀ ਹੋਇ ਕਰਿ ਨਿਹਚਉ ਮਰੈ।
ਗਿਆਨ ਬਿਹੂਣਾ ਬਿਖਿਆ ਲਪਟਾਵੈ, ਬਿਨੁ ਗੁਰ ਅੰਮ੍ਰਿਤ ਕੈਸੇ ਪਾਵੈ।
ਲਾਹੇ ਕਰਣਿ ਆਇਆ ਮੂੜਾ, ਚਲਿਆ ਧੋਖਾ ਖਾਇ।
ਵਖਤਹੁ ਘੁਥਾ ਨਾਨਕਾ, ਭੰਬਲ ਭੂਸੈ ਖਾਇ ॥੪॥
ਗਿਰਹੀ ਸੋ ਜਿਸੁ ਏਹ ਗਿਆਨੁ, ਦਇਆ ਦਾਨੁ ਪ੍ਰਾਤੈ ਇਸਨਾਨੁ।
ਮਨੁ ਪਬਰੁ ਕਾਗਦਿ ਜਿਉਂ ਭਵੈ, ਕਿਰਤ ਕਰੈ ਸਾਧੂ ਕਉ ਸੇਵੈ।
ਮਾਇਆ ਮਮਤਾ ਪੈ ਨਿੰਦਾ ਪਰਹਰੈ, ਕਹੁ ਨਾਨਕ ਸੋ ਗਿਰਹੀ ਖਿਨ ਮਹਿ ਤਰੈ ॥੫॥
ਗੁਰੂ ਸੋ ਜਿਸ ਗਿਆਨ ਬਿਦੇਹਾ, ਖਟ ਦਰਜਨ ਮਹਿ ਇਕੋ ਜੇਹਾ।

---

1 ਪਾ· "੧ੴ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ। ਰਾਗ ਆਸਾ ਮਹਲਾ ੧"
ਹੇ ਰਾਜਾ ਜੀ ਅਬ ਪ੍ਰੇਮ ਅਛਰੀ ਸੁਣ। ਜੋ ਦੋ ਬਿਸਵੇ ਜਪ ਕਾ ਫਲ ਹੈ ਛਾਈ ਬਿਸਵੇ ਪ੍ਰੇਮ ਅਛਰੀ ਕਾ ਫਲ ਹੈ। ਸ. ਸ. ਵਿਚ ਸਿਰਲੇਖ ਵਿਚ ਮੰਗਲਾਚਰਣ ਵੀ ਭਿੰਨ ਹੈ ਤੇ ਰਾਗ ਦਾ ਨਾਂ ਆਸਾ ਲਿਖਿਆ ਹੈ। ਇਸੇ ਤਰ੍ਹਾਂ 12ਵੇਂ ਤੇ 15 ਵੇਂ ਬੰਦ ਦਾ ਸਾਰਾ ਪਾਠ ਹੀ ਸ ਸ. ਵਿਚ ਵਾਧੂ ਹੈ।)

2. ਪਾ· ਕੈਸੇ ਕੋ (ਗੁ. ਨ ਦ 944)

ਜੈਸੇ ਜਲਿ ਪਵਨੈ ਨਹੀਂ ਅੰਤਰੁ, ਪਰਉਪਕਾਰੀ ਬਸੁਧਾ ਬਿਰਖੁ ਬਸੰਤਰ।
ਆਇਐ ਹਰਖੁ ਨ ਗਇਐ ਸੋਗ, ਨਾਨਕ ਸੋ ਗੁਰੂ ਕਰਣੈ ਜੋਗੁ ॥੬॥
ਨਾਗਾ ਹੋਇਆ ਦੇਹੀ ਸਾੜੀ, ਬਸਦੀ ਛੋਡਿ ਫਿਰੈ ਉਜਾੜੀ।
ਮੋਨੀ ਹੋਇਆ ਬੋਲੈ ਨਾਹੀ, ਆਸਾ ਮਨਸਾ ਮਨ ਹੀ ਮਾਹੀ।
ਜਬ ਲਗ ਜਲਦੀ ਅਗਨਿ ਬੁਝਾਵੈ ਨਾਹੀ, ਤਬ ਲਗੁ ਨਾਨਕ ਪਾਵੈ ਨਾਹੀਂ ॥੭॥
ਅਠਸਠ ਤੀਰਥ ਕਾ ਇਸਨਾਨੀ, ਗਊ ਭੂਮ ਗਜ ਕੰਚਨ ਦਾਨੀ।
ਅਤਿ ਸੂਰਾ ਹੋਵੈ ਰਣ ਮਹਿ ਜੂਝੈ, ਅਗਮ ਨਿਗਮ ਕਉ ਪੜਿ ਪੜਿ ਬੂਝੈ।
ਤੀਹੋ ਬਰਤ ਕਰੇ ਚੰਦ੍ਰਾਇਣ, ਤਾ ਕਉ ਸਾਂਤਿ ਨ ਆਵੈ।
ਲਖ ਉਪਾਉ ਕਰੈ ਜੇ ਨਾਨਕ, ਬਿਨੁ ਨਾਵੈ ਮੁਕਤਿ ਨ ਪਾਵੈ ॥੮॥
ਇਕ ਅਰਚਾ ਪੂਜਾ ਲੋਕਾਚਾਰੀ, ਦੇਖੋ ਦੇਖੀ ਇਹੁ ਸੰਸਾਰੀ।
ਨਾਵੈ ਧੋਵੈ ਘੰਟਿ ਬਜਾਵੈ, ਬਾਰਾਂ ਟਿਕੇ ਗਣਿ ਗਣਿ ਲਾਵਹਿ।
ਬਾਹਿਰਿ ਸੋਤੇ ਕਿਆ ਹੋਇ ਭਾਈ, ਜਬ ਲਗ ਅੰਦਰਹ ਮੈਲੁ ਨ ਜਾਈ ॥੯॥
ਗਲੀਂ ਗਲਾ ਕਰਿ ਨਹਿ ਛੂਟੇ, ਸਚੋ ਸਚੁ ਨਿਬੇੜਾ।
ਨਾਨਕ ਨੈਂ ਵਿਚ ਚਲੈ ਨਾਹੀ, ਕਾਗਦ ਸੰਦਾ ਬੇੜਾ ॥੧॥
ਆਸਾ ਮਨਸਾ ਧਰ ਸੇਵਾ ਕਰੈ, ਆਵਤ ਜਾਵਤ ਜਨਮਹਿ ਮਰੈ।
ਬਿਨ ਪ੍ਰਭੁ ਅਪਨੇ ਪ੍ਰੀਤ ਲਗਾਵੈ, ਬਹੁ ਜਾਗੈ ਤ੍ਰਿਸਨਾ ਸਾਂਤਿ ਨ ਆਵੈ।
ਜਿਉਂ ਸੋਨੈ ਮਹਿ ਤਾਂਬਾ ਪਾਇਆ, ਜਬ ਤਾਇਆ ਤਬ ਨਿਕਲ ਆਇਆ।
ਗਲਦਿਆਂ ਘੜਦਿਆਂ ਬੰਨੀ ਛੂਟਿ, ਧਾਤੂ ਧਾਤਿ ਮਿਲੈ ਜਨ ਨਾਨਕ ਲਖੀਂ ਤਾਉ ਨ ਤੁਟਿ ॥੧੦॥
ਹੁਕਮ ਰਜਾਈ ਭਾਂਡੇ ਘੜੇ, ਇਕਨਾ ਅੰਮ੍ਰਿਤ ਇਕ ਬਿਖਿਆ ਭਰੇ।
ਇਕ ਮੂਰਖ ਇਕ ਮਹਾ ਗਿਆਨੀ, ਇਕ ਤਪੀਆ ਇਕ ਹੋਇ ਧਿਆਨੀ।
ਇਕ ਜੋਗੀ ਇਕ ਬ੍ਰਹਮਚਾਰੀ, ਇਕ ਨਿੰਦਕ ਇਕ ਪਰਉਪਕਾਰੀ।
ਇਕ ਚੋਰੀ ਇਕ ਜਾਰੀ ਧਾਵਹਿ, ਇਕ ਪੜਿ ਪੰਡਿਤ ਬੇਦ ਸੁਨਾਵਹਿ।
ਇਕ ਦੁਖੀਆ ਇਕ ਸਦਾ ਵਿਯੋਗੀ, ਨਾਨਕ ਇਕ ਸੁਖੀਆ ਅੰਮ੍ਰਿਤ ਰਸ ਭੋਗੀ[3] ॥੧੧॥
ਨਮੋ ਆਦਿ ਬ੍ਰਹਮਾ ਨਮੋ ਬ੍ਰਹਮਚਾਰੀ, ਨਮੋਂ ਪ੍ਰਾਨ ਪੁਸਤਕ ਨਮੋ ਡੋਡਧਾਰੀ।
ਨਮੋ ਜੋਗ ਜੋਗੇ ਨਮੋਂ ਜੋਗੁ ਜੁਗਤਾ, ਗੁਰ ਪ੍ਰਸਾਦਿ ਨਾਨਕ ਪ੍ਰਾਣਿ ਮੁਕਤਾ ॥੧੨॥
ਕਲ ਕਲੰਕ ਕੋ ਨਹਿ ਜਲੰਤ, ਸਿਮਰੰਤ ਹਰਿ ਜਨਹ।
ਬਢੰਤ ਪੁੰਨੋ ਘਟੰਤ ਪਾਪੋ, ਮਿਟੰਤ ਪਾਪ ਕੋਟ ਆਪ ਖੰਡਨਹ।
ਜੀਤ ਜਨਮ ਇਉਂ ਜੀਵੰਤ ਨਾਨਕ, ਪੇਖਤ ਸਾਧ ਦਰਸਨ ॥੧੩॥

---

3. ਗੁ. ਨ ਦ. ਨੰ 944 ਵਿਚ ਇਸ ਅਧਿਆਇ ਦੇ ਕੇਵਲ 11 ਬੰਦ ਪ੍ਰਾਪਤ ਹਨ। ਗੁ. ਨ ਦ ਨੰ. 750 ਵਿਚ ਪਹਿਲੇ 8 ਬੰਦ ਦੀਆਂ ਆਖਰੀ ਦੋ ਤੁਕਾਂ ਹੀ ਮਿਲਦੀਆਂ ਹਨ। ਗੁ. ਨ. ਦ ਨੰ. 96 ਵਿਚ ਇਸ ਦੇ ਸੱਤ ਬੰਦ ਮਿਲਦੇ ਹਨ ਤੇ ਅੱਗੇ ਇਹ ਸਲੋਕ ਵੀ

ਗਲੀ ਗਲਾ ਕਰਣੀ ਛੂਟੈ ਸਚੋ ਸਚ ਨਿਬੇੜਾ।
ਨਾਨਕ ਨੈਂ ਵਿਚ ਚਲੈ ਨਾਹੀਂ ਕਾਗਦ ਸੰਦਾ ਬੇੜਾ ॥੧॥

ਅਖੀ ਤਾ ਕੀ ਮਾਣਕ ਮੋਤੀ, ਜਿਹਬਾ ਜਾ ਕੀ ਲਾਲ।
ਸਬਦ ਜਾ ਕੇ ਭਏ ਮੁਕਤੇ, ਖਿਨ ਮਹਿ ਭਏ ਨਿਹਾਲ।
ਜਬ ਚੰਦ ਸੂਰ ਦਿਨ ਰੈਨ ਨ ਹੋਤੀ, ਹੋਤਾ ਧੁੰਧੂਕਾਰਾ।
ਪਵਨ ਪਾਨੀ ਬੈਸੰਤਰ ਨ ਹੋਤਾ, ਹੋਤਾ ਨਾਹਿ ਪਸਾਰਾ।
ਗੋਰਖ ਦਤ ਕਬੀਰ ਫਕੀਰ ਨ ਹੋਤਾ, ਨ ਹੋਤਾ ਮਹੰਮਦ ਯਾਰਾ।
ਧੀਰਜ ਊਪਰਿ ਆਸਨ ਹੋਤਾ, ਅਡਿਗ ਅਡੋਲ ਨਿਰਧਾਰਾ।
ਸੀਲ ਸੰਤੋਖ ਕੀ ਖਿੰਥਾ ਹੋਤੀ, ਸਚ ਨਾਮੁ ਅਧਾਰਾ।
ਅਬਗਤ ਕੇ ਤੁਮ ਠਾਕੁਰ ਕਹੀਏ, ਕੁਦਰਤ ਕੀਮ ਅਪਾਰਾ।
ਦਾਸ ਨਾਨਕ ਸੇਵਕ ਜਬ ਹੋਤੇ, ਆਪਿ ਹੋਤਾ ਨਿਰੰਕਾਰਾ ॥੧੪॥
ਕਿਆ ਮੁਖ ਲੇ ਬਿਨਤੀ ਕਰਉ, ਲਾਜ ਜੁ ਆਵਤ ਮੋਹਿ।
ਤਝ ਦੇਖਤ ਅਵਗੁਣ ਕਰਹੁੰ, ਕਿਉਂਕਰਿ ਭਾਵਹੁੰ ਤੋਹਿ।
ਜੇ ਮੈਂ ਭੁਲ ਵਿਗਾੜਿਆ ਨਾ ਕਰਿ ਮੈਲਾ ਚਿਤ।
ਸਾਹਿਬ ਗੋਰਾ ਲੋੜੀਏ, ਨਫਰਿ ਵਿਗਾੜੈ ਨਿਤ ॥੧੫॥

45

## ਰਾਗ ਆਸਾ ਮਹਲਾ ੧

### ਦਸ ਅਵਤਾਰ ਵਰਤਮਾਨ

***ਸਲੋਕ :*** ਅਠਸਠ ਚਾਰ ਮੁਖਾਗ੍ਰੀ ਅਨਿਕ ਸੋਚ ਮਨ ਮਾਹਿ।
ਪੁੰਨ ਕਰੈ ਬਹੁ ਨਾਨਕਾ ਬਿਨੁ ਨਾਵੈ ਗਤਿ ਨਾਹਿ ॥੧॥

***ਪਉੜੀ :*** ਪੂਰ ਭਾਗ ਵਡੇ ਸਾਧੁ ਲੜਿ ਲਾਗਾ, ਆਪੁ ਗਇਆ ਦੁਖ ਭਰਮੁ ਭਉ ਭਾਗਾ।
ਊਰਧ ਕਮਲ ਹਿਰਦੈ ਪ੍ਰਗਾਸਿਆ, ਬਿਸਮਾਦ ਭਇਆ ਦੇਖਿ ਘਟਿ ਘਟਿ ਬਾਸਿਆ।
ਪ੍ਰਭ ਕੀ ਸਿਫਤਿ ਦਿਨ ਰਾਤੇ, ਗੁਰ ਪੂਰੇ ਮੋਹਿ ਕੀਨੀ ਦਾਤੇ।
ਗੁਰ ਪੂਰੇ ਕੀ ਦਾਤਿ ਸਵਾਈ, ਨਿਤ ਨਿਤ ਚੜੈ ਘਟੇ ਨਹੀਂ ਰਾਈ।
ਪ੍ਰਭ ਕਾ ਕੀਆ ਸੋਈ ਵਰਤੈ, ਧੁਰਿ ਨਾਮ ਦੀਆ ਨਾਨਕ ਕਉ ਕਰਤੈ ॥੧॥
ਜਾਂ ਕੀ ਪ੍ਰਤਿ[1] ਹਰਿ ਸਿਉਂ ਬਨ ਆਈ, ਤਾਂ ਕੋ ਹਰਿ ਕਦੇ ਬਿਸਰਿ ਨ ਜਾਈ।
ਸੰਤ ਭਗਤ ਸੋਈ ਜਨ ਗਿਆਨੀ, ਜਿਨ ਪ੍ਰਭ ਕੀ ਆਗਿਆ ਸਤਿ ਕਰ ਮਾਨੀ।
ਉਹ ਸਭ ਸੇ ਨੀਚ ਹੋਇ ਜਗ ਰਹਿਤਾ, ਓਹ ਆਇ ਨ ਜਾਇ ਕਦੇ ਨਹਿ ਮਰਤਾ।
ਕਾਮ ਕ੍ਰੋਧ ਲੋਭ ਮੋਹ ਤਿਸ ਨਾਹੀ, ਉਹ ਪ੍ਰਵਾਨ ਆਇਆ ਜਗ ਮਾਹੀ।
ਡੀਠ ਅਡੀਠ ਕਰਨ ਨਹਿ ਸੁਨਿਆ, ਜਸ ਨਾਨਕ ਹਰਿ ਕਾ ਤਿਸ ਭਨਿਆ ॥੨॥
ਸਾਹਿਬ ਜਿਨਕੇ ਕਾਰਜ ਪੂਰੇ, ਸੋ ਜਨ ਕਬਹੂੰ ਦੁਖ ਨ ਝੂਰੇ।
ਤਿਨ ਕੀ ਸੋਭਾ ਸਭਨੀ ਥਾਈ, ਜੋ ਹਰਿ ਪੂਰੇ ਕੀ ਸਰਨਾਈ।
ਤਿਸ ਸਦਾ ਅਨੰਦ ਕਦੇ ਨਹਿ ਸੋਗਾ, ਜਿਨ ਧਿਆਏ ਹਰਿ ਧਿਆਵਨ ਜੋਗਾ।
ਹਰਿ ਦਰਗਹ ਸੀਧੇ ਸੇ ਜਨ ਭਾਈ, ਜੋ ਪ੍ਰਭ ਕੋ ਸਾਸਿ ਸਾਸਿ ਸਾਲਾਹੀ।
ਜਨ ਆਪ ਗਵਾਇਆ ਜਾਪੈ ਗੁਰ ਪੂਰਾ, ਦੇਤੂ ਨਾਨਕ ਕਉ ਤਾ ਕੀ ਪ੍ਰਭ ਧੂਰਾ ॥੩॥
ਮੈਂ ਨਿਰਗੁਣ ਗੁਣ ਨਾਹੀ ਕੋਇ, ਤੂ ਗੁਣ ਦਾਤਾ ਨਿਰਮਲ ਸੋਇ।
ਤੇਰੀ ਮਿਤ ਮਿਰਜਾਦਾ ਨਾਹੀਂ ਪ੍ਰਭ ਕਾਈ, ਹਉ ਕਹਿ ਸਕਉਂ ਨ ਤੇਰੀ ਵਡਿਆਈ।
ਤੇਰੇ ਕਵਨ ਕਵਨ ਗੁਣ ਆਖ ਸਲਾਹੀ, ਹਉਂ ਪਹੁੰਚ ਨ ਸਾਕਉਂ ਏਕ ਸਲਾਹੀ।
ਤੂੰ ਅਚਰਜ ਤੇਰਾ ਹੁਕਮ ਅਪਾਰਾ, ਸਾਹਿਬ ਸਚਾ ਜਿਸ ਹੁਕਮ ਕਰਾਰਾ ॥੪॥
ਜੋ ਦਰਿ ਮੰਨੀਐ ਸੋ ਭਗਤ ਤੁਮਾਰਾ, ਤੇਰੀ ਗਤਿ ਮਿਤ ਅਮਿਤ ਅਪਾਰਾ।

1. ਪਾ ਪ੍ਰਭ (ਮ. ਬ. 233 ਈ.)।

 

ਮੈ ਡੋਹਾਗਣ ਪਿਰ ਨਹੀ ਜਾਤੀ, ਸੁਹਾਗੁਣ ਮਿਲੈ ਨਾਨਕ ਇਕ ਰਾਤੀ।
ਹਰਿ ਭਾਗਿ ਮਿਲਿਆ ਗੁਰਦੇਵ ਮੁਰਾਰੀ, ਗੁਰ ਪੂਰੇ ਕੋ ਸਦਾ ਨਮਸਕਾਰੀ।
ਸਦਾ ਸਦਾ ਜਾਈ ਬਲਿਹਾਰੀ।
ਕਰਿ ਕਿਰਪਾ ਅਪਨੇ ਕਰਿ ਬੋਲੇ, ਕਾਟਿ ਮਾਇਆ ਬੰਧਨ ਕੀਨੇ ਘਰਿ ਗੋਲੇ।
ਜੋ ਤਿਸ ਭਾਣਾ ਤੈਸੀ ਕਾਰ ਕਮਾਈ, ਦੁਖ ਸੁਖ ਸਭੇ ਖਸਮ ਰਜਾਈ।
ਤੂੰ ਅਚਰਜ[2] ਕੀਆ ਅਪਨੇ ਕੋ ਆਪੈ, ਨਿਰਭਉ ਭਏ ਕੋਈ ਭਉ ਨ ਵਿਆਪੈ।
ਆਪ ਗਇਆ ਗੋਲੇ ਸਚੁ ਸਭਨੀ[3], ਨਾਨਕ ਪਾਇਆ ਸੋ ਪ੍ਰਭ ਧਨੀ ॥੫॥
ਲੂਣ ਹਰਾਮੀ ਨਿਰਗੁਣ ਲਾਲਾ, ਕਦੇ ਨ ਜਾਤੋ ਖਸਮ ਦਇਆਲਾ।
ਅਨਿਕ ਗਰਭ ਮਹਿ ਜਿਨ ਪ੍ਰਤਿਪਾਰਿਆ, ਸੋ ਮੇਰੇ ਸੰਗ ਮੈਂ ਕਦੇ ਨਾ ਸਮਾਰਿਆ।
ਨਾ ਪੈਦਹੁ ਪੈਦਾਇਸ ਕੀਤਾ, ਜੀਉ ਪਿੰਡ ਜਿਨ ਸਭ ਕਿਛੁ ਦੀਤਾ।
ਜਿਨ ਤੇਰੀ ਮਨ ਬਨਤ ਬਨਾਈ, ਸਭ ਭੋਗ ਦੀਏ ਮਾਇਆ ਵਡਿਆਈ।
ਅਨੇਕ ਦੋਖੀ ਭਰਿਆ ਮਨੁ ਮਾਹੀ, ਨਾਨਕ ਬਖਸਿ ਮਿਲਾਏ ਭਉ ਕਿਛੁ ਨਾਹੀਂ ॥੬॥
ਲਾਲੈ ਮਿਤ ਨ ਆਵੈ ਕਾਈ, ਮਨਮੁਖ ਦੁਰਮਤਿ ਥਾਇ ਨ ਪਾਈ।
ਕਾਮ ਕ੍ਰੋਧ ਲੋਭ ਮੋਹ ਵਿਆਪਿਆ, ਮਾਇਆ ਮਮਤਾ ਦੂਖ ਸੰਤਾਪਿਆ।
ਲਾਲਾ ਮੇਰੀ ਮੇਰੀ ਕਰਤ ਬਿਗਾਨਾ, ਜੋਬਨ ਧਨ ਹਸਤੀ ਮਾਲ ਖਜਾਨਾ।
ਰੰਗ ਅਖਾੜੇ ਦੇਖਿ ਭੁਲਾਨਾ।
ਉਰਝਿ ਪਰਿਆ ਇੰਦ੍ਰੀ ਕੈ ਸਾਦੇ, ਅੰਧ ਭਇਆ ਮਾਇਆ ਉਦਮਾਦੇ।
ਜਿਉਂ ਨਿਸਿ ਸੁਪਨੈ ਹੋਵਤ ਹੈ ਰਾਜਾ, ਜਾਗਤ ਨਾਨਕ ਕੂੜ ਕਚ ਪਾਜਾ ॥੭॥
ਲਾਲੈ ਮਰਨਾ ਚਿਤ ਨ ਆਵੈ, ਮੇਰੀ ਮੇਰੀ ਕਰਤ ਵਿਹਾਵੈ।
ਜਿਹਵਾ ਇੰਦ੍ਰੀ ਸੁਆਦਿ ਲੁਭਾਨਾ, ਦੁਖ ਪਾਵੈ ਕੂਕਰਿ ਬੇਗਾਨਾ।
ਮਦ ਮਾਇਆ ਸੂਤਾ ਮਤਿ ਅੰਧ, ਜਬ ਜਾਗਿਆ ਨਾਨਕ ਗਲ ਜਮ ਫੰਦ ॥੮॥
ਸਭਨਾ ਕਾ ਹਰਿ ਨਾਇਕ ਠਾਕੁਰ, ਪਰਮੇਸਰ ਗੁਣ ਨਿਧਾਨ ਸੁਖ ਸਾਗਰਿ।
ਤਿਸ ਵਿਚ ਨਾਮ ਅਮੋਲਕ[4] ਹੀਰਾ, ਪਾਏ ਗੁਰ ਪੂਰੇ ਕੀ ਧੀਰਾ।
ਤਹਾਂ ਸੁਖ ਸਹਜਿ ਆਨੰਦ ਧਣ ਸੋਭਾ, ਮਿਟ ਗਏ ਕਾਮ ਕ੍ਰੋਧ ਮੋਹ ਲੋਭਾ।
ਆਇ ਵੂਠਾ ਅਪਨੇ ਘਰਿ ਧਨੀ, ਰਸ ਮੰਗਲ ਗਾਵਹਿ ਹਰਿ ਜਨੀ।
ਦੇਖ ਅਚਰਜ ਰਹੀ ਧਨ ਬਿਸਮਾ, ਵਰ ਪਾਇਆ ਨਾਨਕ ਹਰਿ ਅਗਮਾ ॥੯॥
ਸੋ ਵੇਲਾ ਵਖਤ ਸੁਹਾਵਾ ਆਇਆ, ਜਿਤ ਸਤਿਗੁਰ ਮਿਲ ਪ੍ਰਭ ਚਿਤ ਆਇਆ।
ਸੋਈ ਧੰਨ ਸੋਈ ਦਿਨਸ ਸਭਾਗਾ, ਜਿਤ ਮੇਰਾ ਮਨ ਗੁਰਚਰਨੀ ਲਾਗਾ।
ਭਲਾ ਮੂਰਤਿ ਸੰਜੋਗ ਜੋ ਬਨਿਆ, ਜਿਤ ਮੇਰੀ ਰਸਨਾ ਗੁਰ ਗੁਰ ਭਨਿਆ।
ਸੋ ਸੁਪਨਾ ਜੋ ਸੁਭ ਰਾਤਿ ਸਭਾਗੀ, ਗੁਰ ਪੂਰੇ ਕੇ ਜਿਤ ਮੁਖਿ ਲਾਗੀ।
ਸੋ ਸਾਹ ਭਲਾ ਸਾ ਰੁਤਿ ਸੁਹੇਲੀ, ਗੁਰ ਪੂਰੇ ਨਾਨਕ ਪ੍ਰਭ ਸੰਗਿ ਮੇਲੀ ॥੧੦॥

2. ਪਾ· ਉਪਕਾਰ (ਉਹੀ)।
3. ਪਾ· ਮਣੀ (ਉਹੀ)।
4. ਪਾ· ਤਿਸ ਵਿਚ ਲਾਲ ਨਾਮੁ ਹਰਿ ਹੀਰਾ (ਉਹੀ)।

ਅਨਕ ਰਾਜ ਕੀਏ ਸੁਖ ਪਾਏ, ਜਾਂ ਹਰਿ ਗੁਰਿ ਹਰਿ ਗੁਰ ਅਲਾਏ।
ਸਭ ਤੀਰਥ ਕੀਤੇ ਇਸਨਾਨੀ, ਜਾਂ ਸੰਤ ਜਨਾ ਕੀ ਧੂਰਿ ਲਗਾਨੀ।
ਸਰਬ ਲੋਗ ਮਹਿ ਪਾਈ ਸੋਭਾ, ਜਾਂ ਗੁਰ ਪ੍ਰਸਾਦਿ ਤਜੈ ਮੋਹਿ ਲੋਭਾ।
ਖੰਡ ਬ੍ਰਹਮੰਡ ਕਰੈ ਜੈਕਾਰ, ਜਾ ਸਗਲੇ ਜੀਆਂ ਕੀ ਮਨ ਰੈਣਾਰ।
ਪਾਏ ਸਰਬ ਸੁਖ ਸਗਲ ਨਿਧਾਨਾ, ਗੁਰ ਨਾਨਕ ਕਉ ਬਖਸਿਆ ਸਿਫਤਿ ਖਜਾਨਾ ॥੧੧॥
ਤਿਸ ਪ੍ਰਭ ਕੈ ਮੈਂ ਅੰਤੁ ਨ ਜਾਣੈ, ਹੈ ਕਿਛੁ ਅਵਰ ਕਿਛੁ ਅਵਰ ਬਖਾਣੈ।
ਤਾ ਕੀ ਕੁਦਰਤ ਦੇਖਤਿ ਵਿਸਮਾ, ਆਪਿ ਅਗਾਧ ਅਗੋਚਰ ਅਗਮਾ।
ਵਿਣੁ ਥਮਾ ਗਗਨਿ ਰਖਾਇਆ ਕਰਤੇ, ਜਲ ਸੰਗਿ ਮਾਟੀ ਪਕੜਿ ਕੈ ਪਰਤੈ।
ਕਾਸਟ ਅਹਾਰ ਅਗਨਿ ਕਾ ਭਾਈ, ਕਾਸਟ ਵਿਚਿ ਬੰਧ ਅਗਨਿ ਰਹਾਈ।
ਬੇਅੰਤ ਗੁਣ ਤੇਰੇ ਕਥਨ ਨ ਜਾਨੀ, ਤੇਰੇ ਸਦਾ ਸਦਾ ਨਾਨਕ ਕੁਰਬਾਨੀ ॥੧੨॥
ਆਪੇ ਸਾਗਰ ਮੇਰ ਮਧਾਣਾ, ਕਰਿ ਨੇਤ੍ਰਾ ਬਾਸਕ ਪਾਇਆ ਗਲਾਨਾ।
ਦੋਹਾਂ ਸਿਰਿਆ ਕਾ ਆਪ ਗਿਆਤਾ, ਦੇਵ ਦਾਨੋ ਜਾਨੈ ਹਮ ਕੀਤਾ।
ਧਰਤੀ ਪਾਹਿ ਰਸਾਤਲ ਚਲਿਆ, ਹੋਇ ਕਛੂ ਖਲੋਇ ਪੀਠ ਦੇ ਤਿਲਿਆ।
ਮਥਿ ਖੀਰ ਰਤਨ ਚਉਦਹ ਪ੍ਰਗਟਾਏ, ਬਿਖ ਅੰਮ੍ਰਿਤ ਭਿੰਨ ਭਿੰਨ ਕਰਿ ਦਿਖਲਾਏ।
ਸਭ ਮਾਗਹਿ ਅੰਮ੍ਰਿਤ ਬਿਖ ਨਹਿ ਕੋਈ, ਸਿਵ ਨਾਨਕ ਆਪੇ ਬਿਖੁ ਉਚਰੋਈ ॥੧੩॥
ਤੇਰੀ ਗਤਿ ਮਿਤ ਕਹਣੁ ਨਾ ਜਾਈ, ਦੇਖ ਚਲਹੁ ਅਚਰਜ ਹੈ ਭਾਈ।
ਕੁਦਰਤ ਦੇਖ ਰਹੇ ਤੇਰੀ ਬਿਸਮਾ, ਤੂ ਆਪਿ ਅਗਾਧ ਅਗੋਚਰ ਬਿਸਮਾ।
ਵਿਣਾ ਥੰਮਾ ਗਗਨ ਰਖਾਇਆ ਕਰਤੇ, ਜਲ ਸਿੰਘ ਮਾਟੀ ਬਕਰੀ ਇਕ ਪਰਤੇ।
ਜਿਨ ਦਿਨ ਕਰਿਕੈ ਰਾਤਿ ਬਨਾਈ, ਨਾਨਕੁ ਦਾਸ ਤਾਂ ਕੀ ਸਰਨਾਈ ॥੧੪॥
ਤਿਨ ਕਰਤੇ ਇਕ ਦੈਤ ਉਪਾਇਆ, ਹਰਿ ਨਾਖਸ ਬਲੀ ਜਿਨ ਨਾਮੁ ਧਰਾਇਆ।
ਹਉਮੈ ਹੋਇ ਗਇਆ ਹੈ ਆਪੇ, ਜੀਅ ਜੰਤ ਹਰਿਨਾਖਸ ਸਭ ਚਾਪੇ।
ਜਨ ਪ੍ਰਹਲਾਦ ਆਇਆ ਘਰ ਮਾਂਹੀ, ਬਿਨ ਹਰਿ ਦੂਜਾ ਜਾਣੈ ਕੋਊ ਨਾਹੀ।
ਮੂਰਖ ਜਨ ਸਿਉਂ ਵਾਦੁ ਰਚਾਇਆ, ਕਹਾ ਕਰੈ ਤੁਮਰਾ ਰਘੁਰਾਇਆ।[6]
ਥੰਮ ਉਪਾੜਿ ਨਰ ਸਿੰਘ ਪ੍ਰਗਾਸੇ, ਹਰਿਨਾਖਸ ਛੇਦਿਓ ਭਗਤਾਂ[7] ਬਿਗਾਸੈ।
ਤੇਤੀਸ ਕੋੜੀ ਮੁਕਤਿ ਦੁਆਰਾ, ਤ੍ਰੈ ਲੋਕ ਕਰਹਿ ਨਾਨਕ ਜੈਕਾਰਾ ॥੧੫॥
ਬ੍ਰਹਮੇ ਗਰਬ ਕੀਆ ਮਨ ਮਾਹੀ, ਮੈਂ ਬੇਦ ਕੀਏ ਦੂਜਾ ਕੋ ਨਾਹੀਂ।
ਮਹਿਖਾਸੁਰ ਦੈਤ ਆਇਆ ਮਹਾਂ ਬਲੀਆ, ਬੇਦ ਗਿਰਾਸਿਆ ਹੈ ਤਲੀਆ।
ਬ੍ਰਹਮਾ ਸਰਨ ਪਰਿਓ ਹਰਿ ਕੇਰੀ, ਕਰਿ ਕਿਰਪਾ ਰਾਖੋ ਪਤਿ ਮੇਰੀ।
ਹਰਿ ਕਛੁ ਰੂਪ ਆਇਉ ਕਰਿ ਧਾਈ, ਮਹਿਖਾਸੁਰ ਮਾਰਿ ਜਿਨਿ ਪੈਜ ਰਖਾਈ।
ਬੇਦ ਪੁਰਾਣ ਪ੍ਰਗਟਾਏ ਸੰਸਾਰਾ, ਸਭ ਨਾਨਕ ਜਨ ਕੋ ਕਰੇ ਜੈਕਾਰਾ ॥੧੬॥
ਰਾਜਸ ਜਗ ਕੀਆ ਬਲਿ ਰਾਜੇ, ਤੀਨ ਲੋਕ ਮੈਂ ਭਇਆ ਅਗਾਜੈ।

---

5. ਇਸ ਸਤਰ ਮੋ ਬ. 233 ਈ ਵਿਚ ਵਾਧੂ ਹੈ।
6. ਪਾ ਹਰਿ ਜਨ ਕੇ ਕਾਰਣ ਆਪੁ ਦਿਖਾਇਆ (ਮੋ. ਪ. 233 ਈ)
7. ਪਾ ਨਖਹੁ ਬਿਧਾਸੇ (ਉਹੀ)।

ਡਰਪਿਓ ਲੋਕ ਸਭ ਇੰਦ੍ਰ ਨਗਰ ਕਾ, ਮਤਿ ਮਾਰ ਪਇਆਲ ਸੁਰਗਾਪੁਰ ਕਾ।
ਹੋਇ ਬਾਵਨ ਅਇਆ ਛਲਣ ਮੁਰਾਰੀ, ਅਚਾਰਜੁ ਪੜੈ ਹਰਿ ਬੇਦ ਮੁਖ ਚਾਰੀ।
ਸਗਲੀ ਸਭਾ ਰਾਜੇ ਕੀ ਮੋਹੀ, ਹਰਿਨਾਖਸ ਛੇਦਿਆ ਸੋ ਹਰਿ ਓਹੀ।
ਕਰਉ ਅਢਾਈ ਧਰਤੀ ਮਾਂਗੈ, ਸਭ ਤਨ ਮਨਿ ਸੁਆਸੀ ਤੁਮਰੇ ਆਗੈ।
ਪੁਨੀਤ ਕੀਉ ਜਨ ਲਾਗਿ ਚਰਨਾਇਆ, ਰਾਜ ਪਇਆਲ ਨਾਨਕ ਬਲਿ[8] ਪਾਇਆ ॥੧੭॥
ਧੁਰਿ ਸੰਜੋਗ ਮਿਟੈ ਨਹੀਂ ਕਾਰਨ, ਸੀਤਾ ਲੈ ਗਇਓ ਗੁਪਤ ਕਰਿ ਰਾਵਣ।
ਰੋਵੈ ਰਾਮ ਝੁਰੈ ਬਿਲਲਾਇ, ਵਿਛੁੜਿਆ ਲਖਮਣ ਆਸਰਾਇ।
ਬਿਕਲ ਸਰਾਪ ਭਇਆ ਪ੍ਰਭੁ ਆਪਿ ਸਹਾਈ, ਹਣਵੰਤ ਜਤੀ ਆਇਉ ਕਰਿ ਧਾਈ।
ਰਾਮ ਚੜਿਓ ਸੰਗ ਸਨ ਅਗਣਤੇ, ਪਥਰ ਨੀਰ ਤ੍ਰਾਹਿ ਤ੍ਰਾਹਿ ਕਰਤੇ।
ਗੁਰਮੁਖਿ ਭੇਟ ਭਭੀਖਨ ਦੀਆ, ਹਰਿ ਛੇਦਿ ਬੋਧ ਸਿਰ ਮੁਕਤ ਕਰਾਇਆ।
ਟੂਟੀ ਲੰਬ ਖਲਾਸ ਤੇਤੀਸਾ, ਜੈ ਜੈਕਾਰ ਜਪਿਉ ਜਗਦੀਸਾ।
ਦੇ ਰਾਜ ਭਭੀਖਨ ਕਉ ਨਿਸਤਾਰਿਓ, ਕਾਜ ਆਪਣਾ ਨਾਨਕ ਆਪਿ ਸਵਾਰਿਓ[9] ॥੧੮॥
ਕਰਿ ਬਾਲ ਰੂਪ ਕੰਸ ਕੇਸ ਮਾਰਿਓ, ਉਗ੍ਰਸੈਨ ਕੋ ਰਾਜ ਦਿਵਾਇਓ।
ਪਾਰਜਾਤ ਗੋਪੀ ਲੈ ਆਇਓ, ਬਿਦ੍ਰਾਬਨ ਮਹਿ ਰੰਗ ਕਰਾਇਓ।
ਗੁਆਲ ਬਛਰ ਬ੍ਰਹਮਾ ਹਾਰ ਕੀਆ, ਸ ਸੁਰਗ ਜਿਹ ਕੇ ਤਹਿ ਰਹਿਆ।
ਦਿਨ ਸਤ ਗੋਕਲ ਕਰਿ ਧਰਿ ਰਾਖਿਆ, ਸੰਤ ਜਨਾਂ ਮਿਲ ਹਰਿ ਜਸ ਭਾਖਿਆ।
ਨੌਂ ਸਤ ਸੋਲਹ ਗੋਪੀ ਸਿਗਰੀ, ਸਭ ਭੋਗ ਕਰੈ ਜਿਉਂ ਜਲ ਕਵਲਾਰੀ।
ਕਈ ਖੂਹਣੀ ਜੰਤ ਅਹੰਕਾਰਿ ਪਚਾਏ, ਜਿਨਿ ਸਿਰਜੇ ਨਾਨਕ ਤਿਸਹਿ ਮਰਾਏ ॥੧੯॥
ਹਰਿਨਾਖਸ ਦੈਤ ਮਹਾਂ ਅਹੰਕਾਰੀ, ਪਾਤਾਲ ਗਇਓ ਲੇ ਧਰਤਿ ਸੰਹਾਰੀ।
ਬ੍ਰਹਮਾ ਬਿਨਉ ਕਰੇ ਪ੍ਰਭ ਆਗੈ, ਕਰੁਣਾ ਮਇ ਤੇਰੀ ਸਰਣਾਗੈ।
ਵੈਰਾਹ ਰੂਪ ਆਇਓ ਕਰਿ ਧਾਈ, ਹਰਿਨਾਖਸ ਮਾਰਿ ਜਿਨ ਧਰਣ ਉਗਾਈ।
ਪ੍ਰਭ ਕੇ ਮੁਖ ਬਸੁਧਾ ਇਉਂ ਪੇਖਾ, ਨਿਸਧਰ ਗਗਨ ਚੰਦ ਵਿਚਿ ਰੇਖਾ।
ਅੰਗ ਕੀਆ ਹਰਿ ਅਪਨੇ ਜਨ ਕਾ, ਜੈ ਜੈ ਕਾਰ ਭਇਆ ਨਾਨਕ ਮਰੇ ਪ੍ਰਭ ਕਾ ॥੨੦॥
ਖੇਲ ਕੀਉ ਪ੍ਰਭ ਆਪ ਮੁਰਾਰੀ, ਪਰਸਰਾਮ ਘਰਿ ਤਪੇ · ੇਤਾਰੀ।
ਜਮਦਗਨਿ ਰਿਖੀਸੁਰ ਕਰੇ ਤਪਸਿਆ, ਕਾਮਧੇਨ ਦੇਖ ਨਰਪਤਿ ਰਸਿਆ।[10]
ਬਿਰੋਧ ਚਲਿਆ ਤਿਸ ਗਊ ਕੇ ਕਾਰਣ, ਨਰਪਤਿ ਗਇਓ ਤਪੇ ਕੋ ਮਾਰਣ।
ਸੁਣ ਪਰਸਰਾਮੁ ਆਇਓ ਕਰਿ ਧਾਈ, ਨਰਪਤਿ ਮਾਰਿ ਗਊ ਛੁਡਾਈ।
ਦੁਆਦਸ ਮਾਰਣ ਲੈ ਚੜਿਉ ਕੋਠੀਸਾ, ਨਿਖਤਰਾਇਣ ਕੀਓ ਵਾਰ ਇਕੀਸਾ।
ਪਰਸਰਾਮੁ ਫਿਰੇ ਕੋਪਿਆਰੀ, ਹਰਿ ਜੋਤਿ ਲਈ ਤਿਨ ਰਾਮ ਮੁਰਾਰੀ।
ਦੁਹਾਂ ਸਿਰਿਆ ਕਾ ਆਪ ਗੁਸਾਈ, ਨਾਨਕ ਵਰਤੇ ਆਪ ਸਭ ਠਾਈ ।੨੧॥
ਦੇਵ ਦਾਨੋ ਉਪਾਏ ਹਰਿ ਧਰਤੇ, ਦੇਵ ਨਿਬਲ ਦਾਨਵ ਭਏ ਸਕਤੇ।

8. ਪਾ· ਜਨ (ਉਹੀ)।
9. ਪਾ· ਕਾਰਣ ਆਇਓ ਸੰਤ ਮੁਰਾਰੀ (ਸ. ਸ.)
10. ਪਾ· ਹਸਿਆ (ਮੋ. ਬ. 233 ਈ)

ਕਰਿ ਕਿਰਪਾ ਦੇਵ ਕਾਰਣ ਆਇਓ, ਬੋਧ ਅਵਤਾਰ ਹਰਿ ਨਾਮ ਧਰਾਇਓ।
ਦੈਤ ਉਪਦੇਸ ਜੀਅ ਦਇਆ ਦ੍ਰਿੜਾਈ, ਏਹੁ ਜੀਅ ਕਰੈ ਸੋ ਪਾਏ ਭਾਈ।
ਕਰਿ ਜੈਨੀ ਆਪਹੁੰ ਦੈਤ ਖੋਆਏ, ਹਿਰਿ ਲਈ ਕਲਾ ਸਭ ਦੇਵ ਛਡਾਏ।
ਦੀਨ ਦਇਆਲ ਪ੍ਰਭ ਗਰਬ ਪ੍ਰਹਾਰੀ, ਨਾਨਕ ਜਨ ਕੀ ਪੈਜ ਸਵਾਰੀ ॥੨੨॥
ਬਿਨਤੀ ਸਨੋ ਤੁਮ ਦੀਨ ਦਇਆਲਾ, ਗਰੀਬ ਨਿਵਾਜ ਅਨਾਥ ਕਿਰਪਾਲਾ।
ਸਗਲ ਸ੍ਰਿਸਟਿ ਇਕ ਸਤ ਪ੍ਰੋਤੀ, ਤੂੰ ਸਭ ਮਹਿ ਰਵਿ ਰਹਿਆ ਓਤ ਪੋਤੀ।
ਸਭ ਕਿਛੁ ਭਾਣਾ ਤੇਰਾ ਵਰਤੇ, ਜੀਅ ਜੰਤ ਸਭ ਤੇਰੀ ਪਰਤੇ।
ਤੁਧ ਭਾਵੈ ਸੋਈ ਭਲਾ ਪ੍ਰਭ ਮੇਰੇ, ਹਉ ਕਹਿ ਨ ਸਕਉਂ ਸੁਆਮੀ ਗੁਣ ਤੇਰੇ।
ਓਟ ਗਹੀ ਸਤਿਗੁਰ ਪ੍ਰਭ ਤੇਰੀ, ਕਰਿ ਕਿਰਪਾ ਪੈਜ ਰਾਖਹੁ ਨਾਨਕ ਮੇਰੀ ॥੨੩॥
ਜੁਗ ਜੁਗ ਜਨ ਕੀ ਰਖਦਾ ਆਇਆ, ਗਊ ਮਈ ਨਾਮੇ ਕੀ ਜੀਆਇਆ।
ਅੰਮਰੀਕ ਕੇ ਕਾਰਣ ਦਸ ਅਵਤਾਰ ਲੀਨੇ, ਛੇਦ ਤੰਦੂਆ ਗਜ ਮੁਕਤ ਕੀਨੇ।
ਜਨ ਪ੍ਰਹਲਾਦ ਕੀ ਹਰਿ ਕੀਨੀ ਰਖਿਆ, ਦ੍ਰੋਪਤੀ ਕਾ ਪੜਦਾ ਢਕਿਆ।
ਦਾਨ ਅਭੈ ਕਾਲੀ ਕਉ ਦੀਆ, ਗੋਤਮ ਨਾਰਿ ਸਿਲਾ ਉਧਰੀਆ।
ਲੰਕਾ ਰਾਜ ਭਭੀਖਨ ਪਾਇਆ, ਧਰੂ ਕਉ ਨਾਨਕ ਅਟਲ ਕਰਾਇਆ ॥੨੪॥
ਤੂੰ ਬੇਅੰਤ ਤੇਰੀ ਮਿਤ ਕਿਆ ਬਰਨਾ, ਤੂੰ ਅਤਿ ਅਗਾਧਿ ਮੇਰੋ[11] ਨਾਰਾਇਣਾ।
ਤੇਰੀ ਕੁਦਰਤਿ ਕੀ ਕੀਮ ਨ ਪਾਈ ਜਾਈ, ਸੁਣਿ ਸੁਣਿ ਤੇਰਾ ਨਾਮ ਧਿਆਈ।
ਤੂ ਆਦਿ ਅੰਤਿ ਮਧ ਪ੍ਰਭ ਹੈ ਸੋਈ, ਤੂ ਹੈ ਭੀ ਹੋਸੀ ਅਵਰ ਨ ਕੋਈ।
ਤੂ ਅਪਨੇ ਰੰਗ ਆਪ ਹੀ ਰਚਿਆ, ਤੂ ਅਪਨੇ ਚਾਇ ਆਪ ਹੀ ਮਚਿਆ।
ਤੂ ਨਿਜ ਮਹਲੀ ਸਾਚੁ ਬੇਪਰਵਾਹ, ਤੂ ਸਭ ਉਪਰਿ ਨਾਨਕ[12] ਕੇ ਸਾਹ ॥੨੫॥
ਜਿਨਿ ਤੂ ਜਾਤਾ ਹਰਿ ਸੇ ਧਨਵੰਤੇ, ਜਿਨ ਤੂ ਜਾਤਾ ਸੇ ਜਨ ਪਤਿਵੰਤੇ।
ਜਿਨਿ ਹਰਿ ਜਾਤਾ ਨਿਰਭਉ ਸੋਈ, ਜਿਨਿ ਹਰਿ ਜਾਤਾ ਬਿਰਲੇ ਕੋਈ।
ਜਿਨਿ ਹਰਿ ਜਾਤਾ ਸੇ ਸਦਾ ਸੁਹੇਲੇ, ਜਿਨਿ ਹਰਿ ਜਾਤਾ ਸੇ ਬਹੁਰ ਨ ਡੋਲੇ।
ਜਿਨਿ ਹਰਿ ਜਾਤਾ ਜਨਾਏ ਸੋਈ, ਸੋ ਜਨ ਸਭਨਾ ਕਾ ਜਾਨੋਈ।
ਹਰਿ ਜਨ ਸਭ ਤੇ ਉਤਮ ਕੀਆ, ਸੇ ਜਨ ਪ੍ਰਭ ਨਾਨਕ ਇਕ ਥੀਆ ॥੨੬॥
ਜਿਨਿ ਹਰਿ ਜਾਤਾ ਸੋ ਗਰਭਿ ਨ ਵਸਿਆ, ਜਿਨਿ ਹਰਿ ਜਾਤਾ ਸੋ ਕਾਲੇ ਨ ਗ੍ਰਸਿਆ।
ਜਿਨਿ ਹਰਿ ਜਾਤਾ ਤਿਨ ਕਾ ਦੁਖ ਭਾਗਾ, ਜਮ ਤਿਨ ਕੀ ਉਠਿ ਚਰਨੀ ਲਾਗਾ।
ਜਿਨਿ ਹਰਿ ਜਾਤਾ ਸੇ ਪਰਉਪਕਾਰੀ, ਤਿਨਕੈ ਸੰਗ ਸਭ ਸ੍ਰਿਸਟਿ ਉਧਾਰੀ।
ਜਿਨਿ ਹਰਿ ਜਾਤਾ ਸੇ ਬ੍ਰਹਮ ਗਿਆਨੀ, ਜਿਨਿ ਹਰਿ ਜਾਤਾ ਸੇ ਸਭ ਕੇ ਧਨੀ।
ਜਿਸਨੋ ਆਪ ਜਨਾਏ ਕਰਤਾ, ਨਾਨਕ ਸੋ ਜਨ ਜੀਵਨ ਮੁਕਤਾ ॥੨੭॥
ਕਾਇਆ ਹੰਸ ਪ੍ਰੀਤਿ ਬਹੁ ਧਾਰੀ, ਜੋਗੀ ਹੰਸ ਸੁੰਦਰੀ ਨਾਰੀ।
ਆਨੰਦ ਬਿਨੋਦ ਕਰੇ ਦਿਨ ਰਾਤੀ, ਬਿਰਥਾ ਭੋਜਨ ਕਰੇ ਬਹੁ ਭਾਤੀ।
ਜਿਹਬਾ ਇੰਦ੍ਰੀ ਸੁਆਦ ਬਹੁ ਅਚਿਆ, ਲਖ ਚਉਰਾਸੀ ਫਿਰੈ ਜੀਵ ਢਟਕਿਆ।

11 ਪਾ: ਯਾ ਰਬਨਾ (ਉਹੀ)।
12. ਇਹ ਸਤਰ ਮੋ ਬ. 233 ਈ ਵਿਚੋ ਪਾਈ ਹੈ।

ਲਾਹੇ ਕਾਰਣ ਜਗਮਹਿ ਆਇਆ, ਮੂਲ ਪਦਾਰਥ ਜਨਮ ਗਵਾਇਆ।
ਆਇ ਜਾਇ ਪਛੁਤਾਵੈ ਮੂੜਾ, ਨਾਨਕ ਦਾਸ ਨ ਜਪਿਓ ਰੂੜਾ ॥੨੮॥
ਮਾਤ ਪਿਤਾ ਸੁਤ ਬੰਧਪ ਤੇਰੇ, ਜਿਉਂ ਨਿਸਿ ਬਾਸਰ ਪੰਖਿ ਬਸੇਰੇ।
ਜੋ ਦੀਸੈ ਸੋ ਆਵੈ ਜਾਈ, ਨੈਨ ਪਸਾਰ ਤੁਮ ਦੇਖਹੁ ਭਾਈ।
ਮੋਹ ਪਸਾਰ ਨਾਹੀ ਸੰਗ ਬੇਲੀ, ਦਰਗਹ ਫੜੀਐ ਜਿੰਦ ਇਕੇਲੀ।
ਹਉਮੈਂ ਛੋਡਿ ਰਹੈ ਨਿਰਲੇਪਾ, ਦਰਗਹ ਨਿਬਹੈ ਤੇਰੀ ਖੇਪਾ।
ਗੁਰ ਪੂਰੇ ਕਾ ਸੰਗ ਕਰੇਵਹੁ, ਨਾਨਕ ਭਗਤਿ ਭੰਡਾਰ ਤੁਮ ਲੇਵਹੁ ॥੨੯॥
ਰਹਤ ਸੁਨਹੁ ਹਰਿਜਨ ਕੀ ਭਾਈ, ਜੀਅ ਜੰਤ ਸਭ ਕੀ ਰੁਸਨਾਈ।
ਮਿਤ੍ਰ ਸਤ੍ਰ ਸਭ ਉਸਤਤਿ ਨਿੰਦਾ, ਸਭ ਤੇ ਜਾਣੇ ਆਪਸ ਕੋ ਮੰਦਾ।
ਆਠ ਪਹਿਰ ਹਰਿ ਕੇ ਰੰਗਿ ਰਾਤਾ, ਪਾਰਬ੍ਰਹਮ ਸਭ ਮਾਹਿ ਪਛਾਤਾ।
ਦੇਖੈ ਸੁਣੈ ਜਨ ਸਭ ਬਿਧ ਜਾਨੈ, ਮੁਖ ਤੇ ਮੰਦਾ ਕਿਸ ਨਾਹਿ ਬਖਾਣੈ।
ਜੋ ਦੁਖ ਦੇਹਿ ਸੋਈ ਸੁਖ ਜਨ ਕਾ, ਨਾਨਕ ਸੋ ਸਾਧੂ ਪ੍ਰਭ ਜਨ ਕਾ ॥੩੦॥
ਜਨ ਕੀ ਮਹਮਾ ਕਵਨ ਬਖਾਣੈ, ਜਨ ਕੀ ਗਤ ਮਿਤਿ ਆਪੇ ਜਾਣੈ।
ਚਾਰ ਪਦਾਰਥ ਸਭ ਸੁਖ ਨੌਂ ਨਿਧ, ਅਸਟ ਦਸਾਂ ਜਾਂ ਕੇ ਹੈ ਸਭ ਸਿਧ।
ਕਾਮ ਧੇਨ ਦਰਿ ਖੜੀ ਸੁਹਾਵੈ, ਲਖਮੀ ਪਾਰਜਾਤ ਲਗ ਪਾਵੈ।
ਜਨ ਤੀਰਥ ਮਨ ਕਾਮਨ ਭਾਈ, ਜੋ ਇਛੈ ਸੋਈ ਫਲ ਪਾਈ।
ਸਗਲ ਜੀਅ ਕੀ ਜਨ ਪਰਿ ਟੇਕਾ, ਨਾਨਕ ਜਨ ਪ੍ਰਭ ਏਕੋ ਏਕਾ ॥੩੧॥
ਆਪੇ ਸਾਗਰ ਬੋਹਿਥ ਸੋਈ, ਆਪਿ ਸੁਜਾਨਿ ਪਾਰ ਲੰਘੋਈ।
ਵਿਚਿ ਬੈਠਾ ਦੇਖੈ ਅਪਨੇ ਰੰਗ, ਆਪੇ ਆਵੈ ਜਾਇ ਨਿਸੰਗ।
ਉਰਵਾਰ ਪਾਰ ਸਭ ਏਕੋ ਕਰਤਾ, ਦੂਜਾ ਦੇਖੈ ਸੋ ਭਰਮ ਭਰਮਤਾ।
ਆਪੇ ਸੂਤ ਆਪੇ ਹੀ ਮਨੀਆ, ਵਿਚਿ ਆਪੇ ਗੰਢੀ ਭਿੰਨ ਭਿੰਨ ਚਣੀਆ।
ਹਰਿ ਆਪੇ ਮੇਰੂ ਵਿਚਿ ਆਪ ਫਿਰਾਏ, ਤਿਸ ਭਾਵੈ ਨਾਨਕ ਲਏ ਮਿਲਾਏ ॥੩੨॥
ਆਪੇ ਪਾਧਾ ਆਪ ਪੜਾਏ, ਆਪੇ ਚਾਟੜਿਆ ਸਦਿ ਬੋਲਾਏ।
ਆਪ ਕਲਮ ਆਪਿ ਮਸਵਾਨੀ, ਆਪੇ ਅਖਰ ਪੜਤ ਸੁਜਾਣੀ।
ਆਪੇ ਪਟੀ ਆਪ ਲਿਖਾਰੀ, ਆਪੇ ਪੜਿ ਸਮਝੈ ਕਰਤਿ ਵੀਚਾਰੀ।
ਇਕਨਾ ਆਪੇ ਸੁਰਤਿ ਦਿਵਾਏ, ਇਕਨਾ ਆਪੇ ਮੁਗਧ ਕਰਾਏ।
ਕਰਣ ਕਰਾਵਣ[13] ਸਮਰਥ ਅਪਾਰਾ, ਕਿਛੁ ਕੀਤੇ ਕਾ ਨਾਨਕ ਨਹੀਂ ਚਾਰਾ ॥੩੩॥
ਆਪੇ ਜਗੁ ਵਾੜੀ ਹੈ ਮਾਲੀ, ਪਾਤ ਪਾਤ ਸਾਰ ਕਰੇ ਬਨਵਾਲੀ।
ਆਪੇ ਪਾਸਾ ਆਪੇ ਸਾਰੀ, ਆਪੇ ਖੇਲਣਹਾਰ ਮੁਰਾਰੀ।
ਆਪੇ ਪੁਰਖ ਆਪੇ ਹੈ ਨਾਰੀ, ਆਪੇ ਰਸੀਆ ਰਾਵਣ ਹਾਰੀ।
ਆਪੇ ਦਾਤਾ ਆਪੇ ਭੁਗਤਾ, ਆਪੇ ਜੋਗੀ ਆਪੇ ਜੁਗਤਾ।
ਆਪੇ ਸਤਿਗੁਰ ਆਪੇ ਚੇਲਾ, ਆਪੇ ਪ੍ਰੀਤਿ ਕਰੈ ਨਾਨਕ ਹਰਿ ਮੇਲਾ ॥੩੪॥

13. ਪਾ: ਕਾਰਣ (ਉਹੀ)।

ਆਪੇ ਰਾਜਨ ਆਪੇ ਲੋਗਾ, ਆਪੇ ਅਮਰ ਚਲਾਵਨ ਜੋਗਾ।
ਆਪੇ ਜੋਗੀ ਜੋਗ ਜੁਗੀਸਰ, ਆਪੇ ਕਰਮ ਕਰੈ ਪਰਮੇਸਰ।
ਆਪੇ ਖਾਣੀ ਆਪੇ ਬਾਣੀ, ਆਪੇ ਘਟਿ ਘਟਿ ਪ੍ਰਭ ਕੀ ਜੋਤਿ ਸਮਾਣੀ।
ਸਤੀ ਸਤੀ ਸੰਤੋਖੀ ਆਪੇ, ਸਭ ਮਹਿ ਨਾਨਕ ਰਵਿਆ ਪ੍ਰਭ ਆਪੇ ॥੩੫॥
ਹਰਿ ਆਪੇ ਧੋਰੀ ਹਾਲੀ ਹਲ ਵਹਾਏ, ਹਰਿ ਆਪੇ ਰਾਹਕ ਆਪ ਬਿਜਾਏ।
ਹਰਿ ਆਪੇ ਪਾਣੀ ਸਿੰਚੇ ਕਿਆਰੇ, ਰਲ ਖਲਵਾੜੇ ਆਪੇ ਢੋਈ।
ਹਰਿ ਆਪੇ ਗਾਹ ਪਾਇ ਕਣ ਲੇਵੈ, ਹਰਿ ਨਿਰਮਲ ਕਰਿ ਘਰਿ ਆਇ ਧਰੇਵੈ।
ਹਰਿ ਆਪੇ ਪੀਸ ਪਕਾਏ ਸੋਈ, ਖਾਏ[14] ਨਾਨਕ ਅਵਰ ਨ ਕੋਈ ॥੩੬॥
ਸਰਬ ਭੂਤ ਏਕੈ ਹੈ ਸੋਈ, ਸਰਬ ਨੈਨ ਹਰਿ ਆਪਿ ਅਲੋਈ।
ਸਰਬ ਸ੍ਰਿਸਟਿ ਹੈ ਜਾਂ ਕੀ ਕਾਇਆ, ਜਾ ਤੇ ਬਿਰਥਾ ਕੋਇ ਨ ਜਾਇਆ।
ਸਭ ਰਸਨਾ ਵਿਚ ਆਪੇ ਬੋਲੈ, ਓਤਿ ਪੋਤਿ ਹਰਿ ਪੁਰਖ ਅਮੋਲੈ।
ਕਰੇ ਕਰਾਏ ਸਭ ਕਾ ਜਾਣੀ, ਅਲੇਖ ਰਹੇ ਜਿਉਂ ਕਵਲ ਵਿਚਿ ਪਾਣੀ।
ਜਿਸ ਮਿਲੈ ਸੋ ਕਰੈ ਮਨੁ ਵਸ ਸੂਰਾ, ਤਿਸ ਨਾਨਕ ਸਤਿਗੁਰ ਭੇਟੈ ਪੂਰਾ ॥੩੭॥
ਹਜ ਕਾਬਾ ਆਪੇ ਹੈ ਸੋਈ, ਅਪਨੀ ਜਾਰਤਿ ਆਪ ਕਰੋਈ।
ਆਪੇ ਪੀਰ ਪੈਕੰਬਰ ਸਾਲਕੁ, ਆਪੇ ਗੌਂਸ ਕੁਤਬ ਦਿਲ ਖਾਲਕੁ।[15]
ਹਰਿ ਆਪੇ ਕਾਜੀ ਆਪੇ ਮੁਲਾ, ਹਰਿ ਆਪਿ ਅਭੁਲ ਨ ਕਦ ਹੀ ਭੁਲਾ।
ਹਰਿ ਆਪੇ ਕੁਰਾਨ ਕਤੇਬ ਸਦਾਏ, ਹਰਿ ਆਪੇ ਮੁਸਾਫਹ ਮਸੀਤ ਪੜਾਏ।
ਹਰਿ ਦੇਵੈ ਬਾਂਗਾ ਸਦ ਕਰੇਈ, ਹਰਿ ਆਪੇ ਨਾਨਕ ਨਿਮਾਜ ਦੇਈ ॥੩੮॥
ਅਲਖ ਅਪਾਰ ਅਗਮ ਖੁਦਾਇਆ, ਅੰਤੁ ਨ ਤਾਕਾ ਕਿਨਹੀ ਪਾਇਆ।
ਜਿਨ ਦੁਖ ਪੈਂਡੇ ਰਾਹੁ ਚਲਾਏ, ਇਕ ਹਿੰਦੂ ਇਕ ਤੁਰਕ ਉਪਾਏ।
ਸਭ ਮਹਿ ਆਪੇ ਖੇਲਣਹਾਰਾ, ਤਿਸ ਭਾਵੈ ਸੋਈ ਕਮਾਵੇ ਕਾਰਾ।
ਕਰਿ ਕਰਿ ਵੇਖੈ ਆਪਨੇ ਰੰਗਾ, ਜਿਸ ਨਦਰਿ ਕਰੇ ਸੋਈ ਜਨੁ ਚੰਗਾ।
ਸਿਫਤਿ ਕਰੇ ਪ੍ਰਭ ਕੀ ਦਿਨ ਰਾਤੀ, ਮਿਲ ਨਾਨਕ ਤਿਸ ਜਨ ਕਉ ਭਉ ਨ ਭ੍ਰਾਤੀ ॥੩੯॥
ਜਹਾਂ ਨਿਰਮਲ ਜੋਤਿ ਅਪਨੇ ਮਨ ਮਾਹੀ, ਤਹਾਂ ਪਵਨ ਪਾਣੀ ਬੈਸੰਤਰ ਨਾਹੀ।
ਸੁੰਨ ਸਮਾਧਿ ਨਿਰਾਲਮ ਸੋਈ, ਤਹਾ ਬ੍ਰਹਮਾ ਬਿਸਨੁ ਮਹੇਸ ਨ ਕੋਈ।
ਜਿਨਿ ਨਿਜਿ ਘਰਿ ਬੈਠਿ ਤਾੜੀ ਲਾਇਆ, ਚਿਤ ਗੁਪਤ ਤਹਾਂ ਧਰਮ ਨ ਰਾਇਆ।
ਤਹਾਂ ਅਪਨੇ ਰੰਗਿ ਆਪ ਹੀ ਰਾਤਾ, ਤਹਾ ਧਉਲ ਧਰਮ ਨਹੀਂ ਧਰਤੀ ਮਾਤਾ।
ਜਹਾਂ ਆਪੇ ਆਪ ਆਪ ਨਿਰੰਕਾਰ, ਤਹਾ ਨਾਨਕ ਮੋਹ ਮਾਇਆ ਨ ਪਸਾਰਿ ॥੪੦॥
ਜਬ ਆਪਨ ਮਹਿ ਪ੍ਰਭ ਆਪ ਸਮਾਇਆ, ਤਬ ਕਵਨ ਨਿਪਜੈ ਕਉਨ ਆਵੇ ਜਾਇਆ।
ਜਹਾਂ ਆਪੇ ਆਪ ਸੋਹੈ[16] ਅਬਿਨਾਸੀ, ਨਰਕ ਸੁਰਗ ਤਬ ਕਵਨ ਨਿਵਾਸੀ।
ਜਬ ਸਰਬ ਕਲਾ ਆਪੇ ਸੰਜੁਗਤਾ, ਤਬ ਕਵਨ ਬਧਕ ਕਵਨ ਕਹੀਐ ਮੁਕਤਾ।

14 ਪਾ: ਮੁਹਿ ਆਪੇ ਪਾਵੈ (ਉਹੀ)।
15 ਪਾ: ਮਾਲਕੁ (ਉਹੀ)
16. ਪਾ: ਸਚਾ (ਉਹੀ)।

ਜਬ ਪਾਰਬ੍ਰਹਮ ਕੇਵਲ ਨਿਰਬਾਣ, ਤਬ ਕਵਨ ਮੂਰਖ ਕਵਨ ਕਹੀਐ ਸੁਜਾਨ।
ਜਬ ਅਗਮ ਅਗੋਚਰ ਆਪੇ ਹੀ ਆਪੇ, ਤਬ ਦੂਖ ਸੁਖ ਸੰਤਾਪ ਕਿਸੇ ਨ ਬਿਆਪੇ
ਜਬ ਏਕੋ ਏਕ ਆਪ ਪ੍ਰਭ ਸੋਈ, ਤਬ ਜਮ ਕਉਨ ਕਿਸੇ ਕਉ ਜੋਹੀ।
ਜਾਂ ਤਿਸ ਭਾਣਾ ਜਗਤ ਊਪਾਇਆ, ਵਿਣੁ ਥੰਮਾਂ ਇਹੁ ਗਗਨਿ ਰਹਾਇਆ।
ਪਵਨ ਗੁਰੂ ਪਾਣੀ ਪਿਤ ਜਾਤਾ, ਸਗਲ ਜੀਆਂ ਕੀ ਧਰਤੀ ਮਾਤਾ।
ਦਿਨਸੁ ਰਾਤਿ ਦੁਇ ਦਾਈ ਦਾਇਆ, ਵਿਚ ਗੁਰ ਖੇਲੈ ਆਵੈ ਜਾਇਆ।
ਬੁਰਾ ਭਲਾ ਦਰਿ ਧਰਮ ਵੀਚਾਰਾ, ਕਰਣੀ ਊਪਰ ਹੋਵੈਗੀ ਸਾਰਾ।
ਜਿਨ ਆਪਿ ਮਾਰਿ ਸਚੁ ਨਾਮ ਧਿਆਇਆ, ਤਿਨ ਕ ਪਾਛੈ ਜਗਤ ਤਰਾਇਆ ॥੪੧॥

## ਰਾਗ ਰਾਮਕਲੀ ਮਹਲਾ ੧

### ੧ੴ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ

### ਮਾਤ੍ਰਾ ਭੇਖ ਕੀ ਮਹਲਾ ੧

ਟੋਪੀ ਕਹੈ ਖਿਮਾ ਨਾਉਂ ਮੇਰਾ, ਧਰਤੀ ਮਹਿ ਬਸੇਰਾ ਮੇਰਾ।
ਧਰਤੀ ਮਾਰਗ ਕੋ ਲੇਹੁ ਪਛਾਨ, ਹਰਖ ਸੋਗ ਨਹੀਂ ਮਨ ਮਹਿ ਆਨ।
ਇਹੁ ਮਾਰਗ ਟੋਪੀ ਕਾ ਭਾਈ, ਨਾਨਕ ਜੋ ਚਾਹੇ ਸੋ ਲੋਇ ਸਿਰ ਪਾਈ ॥੧॥
ਖਫਨੀ ਕਹੇ ਬਾਤ ਹੈ ਏਹੁ, ਖਫਨ ਨਾਉਂ ਮੇਰਾ ਸੁਨ ਲੇਹੁ।
ਮਿਰਤ ਮਾਰਗ ਤਾ ਕਾ ਕਹੀਏ, ਖਾਨ ਪੀਨ ਤੇ ਸਥਰ ਕਰਿ ਰਹੀਏ।
ਕੋਈ ਲਿਆਵੈ ਕੋਈ ਖਿਲਾਵੈ, ਨਾਨਕ ਏਹੁ ਮਾਰਗ ਖਫਨੀ ਸਮਝਾਵੈ ॥੨॥
ਗੋਦੜੀ ਕਹੈ ਸਮਝ ਮਨੁ ਧਿਆਵਹੁ, ਗੋਦੜ ਹੋਇ ਮਿਟੀ ਰਲਿ ਜਾਵਹੁ।
ਗੋਦੜੀ ਕਹੀ ਏਹੁ ਨੀਸਾਨੀ, ਨਾਨਕ ਪਰਗਟ ਕਰ ਦਿਖਲਾਨੀ ॥੩॥
ਫਾਹੁੜੀ ਕਹੇ ਸੁਨੇ ਰੇ ਸਾਧੋ, ਐਸਾ ਨਾਮੁ ਲੇ ਮਨਹ ਅਰਾਧੋ।
ਸਾਦੀ ਗਮੀ ਸਿਉਂ ਮੁਖ ਨਹੀਂ ਮੋੜੇ, ਕਰ ਮਸਤਕ ਸੀਧਾ ਹਥ ਜੋੜੇ।
ਐਸਾ ਸੇਵਕ ਹੋਵੈ ਕੋਇ, ਨਾਨਕ ਸਹਜੇ ਮੁਕਤਾ ਹੋਇ ॥੪॥
ਚੋਪਲੀ ਚਾਦਰ ਤਨ ਖਫਨਾਵੈ, ਅਹੰ ਬੁਧਿ ਤਨ ਮਾਹਿ ਮਿਟਾਵੈ।
ਚਾਰ ਦਿਸਾ ਕੀ ਖਬਰ ਸੁਨਾਵੈ, ਤਉ ਨਾਨਕ ਚਕ੍ਰ ਚੋਪਲੇ ਗਲ ਮੈਂ ਪਾਵੈ ॥੫॥
ਧੁਣੀ ਕਹੈ ਲੇ ਮੁਝ ਕੋ ਰਾਖ, ਐਸਾ ਮਾਰਗ ਦਿਲ ਲੈ ਭਾਖ।
ਹੋਇ ਅਵਧੂਤ ਮਸਾਣਿ ਜਗਾਵੈ, ਕਾਇਆ ਮਾਰੈ ਮਨੁ ਨ ਡਲਾਵੈ।
ਤਉ ਨਾਨਕ ਨਿਰੰਕਾਰ ਅਗਮ ਨਿਗਮ ਕੀ ਧੁਣੀ ਜਗਾਵੈ ॥੬॥
ਚੋਰੀ ਯਾਰੀ ਨਿੰਦਾ ਪਰਹਰੈ, ਕਾਮ ਕ੍ਰੋਧ ਮੂਲ ਨ ਧਰੈ।
ਸੀਲ ਮਾਰਗ ਕਾ ਪੈਂਡਾ ਏਹੁ, ਨਾਨਕ ਕਹੈ ਸਮਝਿ ਕਰ ਲੇਹੁ ॥੭॥
ਫਰੂਆ ਪਤ੍ਰ ਔਰ ਕਪਾਲੀ, ਗਰਮੀ ਸਰਦੀ ਸਿਰ ਪਰ ਝਾਲੀ।
ਅਉਰ ਵਿਚਾਰ ਨ ਮਨ ਮੈ ਕਰੈ, ਚਰਨ ਕਮਲ ਸੋ ਲਾਇ ਚਿਤ ਧਰੈ।
ਸਤ ਸੰਤੋਖ ਕੀ ਭਿਖਿਆ ਖਾਇ, ਨਾਨਕ ਐਸਾ ਜੋਗੀ ਜੋਗ ਕਮਾਇ ॥੮॥
ਮੋਰ ਝੜਿ ਐਸੀ ਸਾਖਿ ਬਤਾਈ, ਬਹੁ ਰੂਪ ਰੰਗ ਮਿਲ ਏਕ ਕਹਾਈ।

ਇਕ ਮਨ ਇਕ ਚਿਤ ਹੋਇ ਧਿਆਵੈ, ਗੁਰਮੁਖਿ ਹੋਇ ਸੋ ਮਾਰਗ ਪਾਵੈ।
ਕਹੁ ਨਾਨਕ ਏਹੁ ਗੁਰਮੁਖ ਝਾਤ, ਬਿਨ ਸਤਿਗੁਰ ਨਹਿ ਪਾਈ ਜਾਤ ॥੯॥
ਝੋਲੀ ਕੋ ਲੇ ਸੰਗ ਚਲਾਵੈ, ਤਾਂ ਕੋ ਮਾਰਗ ਏਹੁ ਕਹਾਵੈ।
ਝੋਲੀ ਕਾਇਆ ਨਾਮ ਭਨਿਜੈ, ਦਸ ਇੰਦ੍ਰੀ ਜਾਂ ਮੈਂ ਠਹਿਰੀਜੈ।
ਦਸ ਇੰਦ੍ਰੀ ਕੀ ਮੈਲੁ ਜਿਨ ਧੋਈ, ਨਾਨਕ ਝੋਲੀ ਰਾਖੇ ਸੋਈ ॥੧੦॥
ਮੁੰਦ੍ਰਾ ਸੰਤੋਖ ਕੀ ਕੀਨੀ ਪਾਇਆ, ਧਿਆਨ ਬਿਭੂਤ ਲੇ ਅੰਗ ਚੜ੍ਹਾਇਆ।
ਖਿੰਥਾ ਕਾਲ ਪਹਰੇ ਜੇ ਕੋਈ, ਸਿੰਗੀ ਨਾਦ ਸਬਦ ਦ੍ਰਿੜ ਹੋਈ।
ਕਾਇਆ ਕੁਵਾਰੀ ਜੋਗ ਵਰ ਪਾਵੈ, ਨਾਨਕ ਜੋਗ ਜੁਗਤੁ ਲੈ ਆਦਿ ਮਨੁ ਲਾਵੈ ॥੧੧॥
ਮਾਲਾ ਕਹੈ ਮੂਲ ਕੋ ਫੇਰ, ਇਸ ਮਨੁ ਗੜ ਕੋ ਲੈ ਕੇ ਘੇਰਿ।
ਮਨ ਸਵਾਂਸ ਕੋ ਬੰਧਨ ਪਾਇ, ਸਗਲੇ ਪਾਇਕ ਕੋ ਠਹਰਾਇ।
ਦੋਹੀ ਸਤਿਨਾਮ ਕੀ ਹੋਈ, ਨਾਨਕ ਮਾਲਾ ਰਾਖੈ ਸੋਈ ॥੧੨॥
ਸੁਹਾਗਣ ਹੋਇ ਕਰਿ ਚੂੜਾ ਪਾਵੈ, ਮੌਲੀ ਮਹਿੰਦੀ ਸੁਰਮਾ ਮਟਕਾਵੈ।
ਬਿਨ ਸੁਹਾਗ ਜੋ ਚੂੜਾ ਪਾਵੈ, ਦੁਰਾਚਾਰਿ ਵਹੁ ਨਾਰਿ ਕਹਾਵੈ।
ਕਰਿ ਸਿੰਗਾਰ ਪਿਆ ਅੰਗ ਲਗਾਵੈ, ਥਿਰ ਸੁਹਾਗ ਨਾਨਕ ਜਨ ਪਾਵੈ ॥੧੩॥
ਮ੍ਰਿਗ ਛਾਲਾ ਕਹੈ ਜੋ ਮੁਕਤ ਕੋ ਲੇਵੈ, ਫਿਰ ਦੂਜੇ ਸੇਤੀ ਅੰਗ ਨ ਦੇਵੈ।
ਓਢਣ ਪ੍ਰਸੀਤਨ ਅਉਰ ਪਿਤੰਬਰ, ਚਿਤ੍ਰ ਚਿਤੰਬਰ ਸੋਰ ਬਘੰਬਰ।
ਰਹੈ ਬਿਬਾਣੀ ਮੜੀ ਮਸਾਣੀ, ਸੀਤ ਘਾਮ ਸਭ ਸਿਰ ਪਰ ਜਾਣੀ।
ਮਿਰਗ ਮਾਰ ਮਿਰਗਾਨ ਚਾਲਾਵੈ, ਨਾਨਕ ਸੋਈ ਮੁਕਤ ਸਿਧਾਵੈ ॥੧੪॥
ਜੇ ਕੇ ਲੈ ਕੇ ਪਹਰੇ ਜੰਜੀਰ, ਦੁਖ ਸੁਖ ਕੋ ਲੈ ਬਹੈ ਸਰੀਰ।
ਅਹਰਣ ਨਿਆਈ ਮਨ ਦ੍ਰਿੜ ਕਰੈ, ਸਬਦ ਹਥੌੜਾ ਲੇ ਹਥਿ ਧਰੈ।
ਲੋਹ ਵਾਂਗੁ ਇਹੁ ਮਨ ਘੜੇ, ਨਾਨਕ ਸਤਿਗੁਰ ਮਿਲੇ ਤ ਸੋਝੀ ਪੜੈ ॥੧੫॥

47

# ਪ੍ਰਾਣ ਮਾਤ੍ਰਾ ਮਹਲਾ ੧

---

ੴ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ

ਹਰਿ ਭਨ ਨ ਭੇਦ ਕਰਬਾ, ਕਾਮ ਕ੍ਰੋਧ ਨਾ ਛੇਦ ਕਰਬਾ।
ਏਕ ਪਰ ਰਾਖਬੋ ਪੰਚ ਸਾਖੀ, ਮਾਨ ਮੋਹ ਮੱਤ ਪਾਰਬੋ ਹਾਥੀ।
ਮੈਂ ਤੈਂ ਮਨ ਮੋਹ ਦਿਲ ਜੀਤਬਾ ਜੋਗੀ, ਜਰਾ ਮਰਨ ਮੇਟਬਾ ਪੌਨ ਰਸ ਭੋਗੀ।
ਸਬਦ ਕੀ ਗੋਦੜੀ ਸਵਾਸ ਸਭ ਧਾਗਾ, ਅਚਾਰ ਕੀ ਸੂਈ ਲੈ ਸੀਵਨੇ ਲਾਗਾ।
ਨਿਰਾਸ ਏ ਮੁੰਦ੍ਰਾ ਸੀਲ ਸੰਤੋਖ ਸਤ ਕਾ ਚੇਲਾ, ਧਿਆਨ ਕੀ ਧੂਈ ਜਹਾਂ ਸਿਧੋਂ ਕਾ ਮੇਲਾ।
ਸਬਦ ਕੀ ਸਿੰਗੀ ਸਹਜ ਕੀ ਮਾਲਾ, ਜਤ ਕੀ ਕੋਪੀਨ ਜਹਾਂ ਜੋਗ ਕਾ ਤਾਲਾ।
ਨਿਰਮੋਹ ਮੜੀ ਨਿਹਚਲ ਬਾਸਾ, ਜਰਨਕ ਜਟਾ ਸਿਰ ਦੇਖਬਾ ਤਿਮਾਸਾ।
ਧਿਆਨ ਧੂੰਆ ਸੁਰਤਿ ਸੇਲੀ ਮ੍ਰਸਾਣੀ, ਰਹਣ ਅਕਾਸ ਕੀ ਛਾਇਆ ਨਿਰਸਿ ਉਡਾਣੀ।
ਤਨ ਬਾਘੰਬਰੁ ਨਿਰਗੁਣ ਜੰਗੋਟੀ, ਅਕਲੁ ਤਲਵਰ ਤਹਾ ਬਸੈ ਪ੍ਰਾਣ ਨਾਥ ਜੋਗੀ।
ਡਿਬੀ ਸਬੂਰੀ ਅਵਰ ਕੋ ਨ ਦੇਵੀ, ਅਕਾਸ ਕੀ ਭਿਛਿਆ ਸਿਧੋ ਭਾਉ ਕਰਿ ਲੇਵੀ।
ਪਹਿਲੇ ਜਪੋ ਗੁਰੂ ਕਾ ਨਾਉ, ਮੋਖ ਮੁਕਤ ਅਮਰਾ ਪਦ ਰਾਉ।
ਦੂਜੇ ਜਪੋ ਸਾਧ ਕਾ ਸੰਗ, ਖਿੰਥਾ ਬਿਰਾਜੈ ਪਾਤਿਕਾ ਮੰਗੁ।
ਕਾਇਆ ਖਿੰਥਾ ਪਵਨ ਕਾ ਧਾਗਾ, ਆਪ ਇਲਾਹੀ ਲੈ ਜੀਵਣ ਲਾਗਾ।
ਸੋਹੰ ਸਿੰਙੀ ਆਪ ਅਲੇਪ, ਦਸਵੇਂ ਦੁਆਰ ਸੂਈ ਕਾ ਛੇਕ।
ਓਅੰ ਧਾਗਾ ਆਵੈ ਜਾਇ, ਸਤਿਗੁਰ ਹੋਇ ਅਲਖ ਲਖਾਇ।
ਆਪੇ ਆਪ ਪਰੋਏ ਧਾਗੇ, ਦਿਲ ਦਰਜੀ ਲੇ ਸੀਵਣ ਲਾਗੇ।
ਖਿੰਥਾ ਪੁਰਾਣੀ ਮੁਾਲਕ ਮੋਲਾ, ਪਹਿਲੀ ਥਿਗਲੀ ਅਕਾਸ ਕੋਲਾ।
ਦੂਸਰੀ ਥਿਗਲੀ ਦੁਆਦਸ ਕੇਸ, ਤੀਸਰੀ ਥਿਗਲੀ ਆਤਮ ਪੇਸ।
ਚਉਥੀ ਥਿਗਲੀ ਆਬ ਹਯਾਤ, ਪੰਚਮੀ ਥਿਗਲੀ ਅਹੂਟ ਹਾਥਿ।
ਚੰਦ ਸੂਰਜ ਦੁਇ ਥਿਗਲੀ ਲਾਈ, ਏਤੇ ਬੀਚ ਕਤਰਨੀ ਆਈ।
ਨੌ ਲਖ ਤਾਰੇ ਕੀਤੇ ਟੂਕੜੇ, ਭਾਂਤਿ ਭਾਂਤਿ ਕਰਿ ਉਨਹੀ ਜੋੜੇ।
ਗਿਆਨ ਗਜ ਕਰਿ ਲੀਜੈ ਮਾਪ, ਦਿਲ ਪਾਕ ਸੋ ਬੋਲੈ ਸਾਫ।
ਸੰਖ ਥੂਲੀ ਤ੍ਰੂ ਸਭ ਸੇ ਅਗਲੀ, ਦਿਲ ਦਰਜੀ ਕੀ ਪਕੜੀ ਅੰਗੁਲੀ।

ਟੰਕਨੀ ਕਾ ਬੜਾ ਅਧਾਰ, ਸੀਵਨ ਲਾਗਾ ਸਿਰਜਨਹਾਰ।
ਨੌਂ ਨਾੜੀ ਕੋ ਦੀਜੈ ਬੰਦ, ਪਵਨਾ ਖੇਲੈ ਚੌਸਠ ਸੰਗ।
ਟੰਕੇ ਦੇ ਦੇ ਧਾਗੇ ਜੋੜੇ, ਸੋਤ ਕੇ ਸਿਰ ਸਭ ਹੀ ਤੋੜੇ।
ਅਰਧ ਉਰਧ ਪੁਰਾਨੇ ਧਾਗੇ, ਤੀਨ ਸੈ ਸਾਠ ਟੁਕੜੇ ਲਾਗੇ।
ਪੰਚ ਰੰਗ ਕੀ ਕਾਇਆ ਖਿੰਥਾ, ਤਿਸ ਕੇ ਲਾਗੇ ਸਪਤ ਧਾਗਾ।
ਪਰਕਿਰਤ ਕਾ ਥਿਗਲਾ ਜੋੜਾ, ਕਹਤੇ ਕਹਤੇ ਮਨ ਨਹੀਂ ਰਹਤਾ ਠਉੜਾ।
ਘੜੀ ਘੜੀ ਕੇ ਗਾਵਹਰਿ ਨਿਆਰਾ, ਸਬਦ ਬਿਚਾਰ ਭਇਆ ਉਜਿਆਰਾ।
ਅਸਟ ਦਲ ਕਾ ਲੀਜੈ ਭਾਉ, ਘੜੀ ਪਲਕ ਮਹਿ ਅਵਰ ਸੁਭਾਉ।
ਦਿਲ ਦਰਜੀ ਤੁਮ ਮਾਲਕ ਮੋਲਾ, ਭਾਂਤਿ ਭਾਂਤਿ ਕਾ ਥਿਗਲਾ ਜੋੜਾ।
ਚੌਦਹ ਤਬਕ ਜਿਮੀ ਅਸਮਾਨ, ਤਨ ਥਿਗਲਾ ਕਰਿ ਲੇਹੁ ਪਰਵਾਨ।
ਖਿੰਥਾ ਓੜ੍ਹੇ ਮੌਲੇ ਆਏ, ਹੋਤ ਪੀਤ ਕਿਨਿ ਵਿਰਲੇ ਲਾਏ।
ਨਵ ਰੰਗ ਖਿੰਥਾ ਭਲੀ ਬਿਰਾਜੈ, ਬੰਦੋ ਬੰਦੋ ਟੰਕਾ ਦੀਜੈ।
ਐਸਾ ਖਿੰਥਾ ਜੋੜੇ ਭਾਈ, ਸਦਾ ਢੂੰਢੇ ਤਉ ਪਾਵੈ ਨਾਹੀ।
ਅਜਬ ਜਿਨਸ ਕੇ ਗੋਦੜੇ ਆਏ, ਜਾ ਖਿੰਥਾ ਮੈ ਅਲੇਖ ਲਖਾਏ।
ਨਉ ਸੈ ਨਦੀਆਂ ਬਹਤੀ ਜਾਇ, ਤਉ ਇਸ ਖਿੰਥਾ ਕਾ ਅੰਤੁ ਨ ਪਾਇ।
ਅਠਾਰਹ ਭਾਰ ਬਨਾਸਪਤੀ, ਵਾ ਅੰਗ ਕੀ ਰੋਮਾਵਲੀ।
ਅੰਡਜ ਜੇਰਜ ਸੇਤਜ ਉਤਭੁਜ ਖਾਣੀ ਚਾਰ, ਤਿਸ ਵਿਚ ਜੀਅ ਪਏ ਕਈ ਹਜਾਰ।
ਖਿੰਥਾ ਓਢੇ ਤੀਸ ਕ੍ਰੋੜੀ, ਅਠਾਸੀ ਹਜਾਰ ਥਿਗਲੀ ਜੋੜੀ।
ਅਸੰਖ ਜੁਗ ਗੋਦੜੀ ਕਉ ਲਾਗੇ, ਕਹਤੇ ਕਹਤੇ ਬੇਦ ਭੀ ਭਾਗੇ।
ਰਿਸੀ ਮੁਨੀ ਅਰੁ ਕੇਤੇ ਸਿਧ, ਕਾਇਆ ਖਿੰਥਾ ਜਗ ਪਰਸਿਧ।
ਜੰਬੀਲ ਮਿਆਨੇ ਰਿਜਕ ਪਾਨੀ, ਬਿਭੂਤ ਬਟੂਆ ਆਬਾਦਾਨੀ।
ਸੋਹੰ ਸਿੰਙੀ ਮੁੰਦ੍ਰਾ ਕਾਨ, ਉਨਮਨ ਮੁਦ੍ਰਾ ਲਾਇਆ ਧਿਆਨ।
ਬਹੁ ਕਲਪ ਕੀ ਖਿੰਥਾ ਭਾਈ, ਥਿਗਲੇ ਦੇ ਦੇ ਨਈ ਬਨਾਈ।
ਕਾਇਆ ਖਿੰਥਾ ਅਹੁਟ ਹਥ, ਜਾ ਖਿੰਥਾ ਦੇ ਦਰੀਆਉ ਸਾਥ।
ਕਾਲਾ ਪੀਲਾ ਸਬਜ਼ ਸੁਪੇਦ, ਲਾਲੋ ਰੰਗ ਹਿਰਮਜੀ ਗੇਰੂ ਰੰਗ ਅਮੇਜ਼।
ਬਹੁ ਰੰਗ ਗੋਦੜੀ ਪੇਵਦ ਲਾਗੇ, ਸੁਰਤ ਨਿਰਤੇ ਭਰੇ ਧਾਗੇ।
ਸੋਲ ਕੀ ਗੋਦੜੀ ਸਤਿਗੁਰ ਪਹਿਨਾਈ, ਨਾਨਕ ਸਤਿਗੁਰ ਸੰਗ ਸਦਾ ਸਹਾਈ ॥੧॥

## ਸ੍ਰੀ ਗੁਰੋਵਾਚ : ਸਲੋਕ ਮਹਲਾਂ ੧

*੧ਓ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ ॥*

*ਅਥ ਰਹਤ ਮਾੜ੍ਹਾ।*

ਅਲਖ ਨਿਰੰਜਨ ਘਟ ਮੈਂ ਬਸੈ ਅੰਧਾ ਬਨ ਗ੍ਰਹ ਜਾਇ।
ਨਾਨਕ ਜਿਨ ਪਾਇਆ ਪ੍ਰਭ ਆਪਣਾ ਅਨਤ ਨ ਕਤਹੂੰ ਧਾਇ ॥੧॥
*ਪਉੜੀ :* ਗ੍ਰਹ ਕੋ ਤਿਆਗ ਉਦਾਸੀ ਭਇਆ, ਦੁਤੀਆ ਭਾਉ ਭਰਮ ਸਭ ਗਇਆ।
ਘਟ ਹੀ ਮੈਂ ਪ੍ਰਭੁ ਦੀਆ ਬਤਾਈ, ਬਾਹਰ ਕਤਹੂੰ ਨ ਭਰਮਣ ਜਾਈ।
ਜੋਗ ਅਭੂਖਣ ਪਹਰੈ ਅੰਗ, ਸਗਲ ਬਿਸਾਰੈ ਦੁਸਟ ਕਾ ਸੰਗ।
ਦੂਖ ਭੂਖ ਕੀ ਕਫਨੀ ਪਾਈ, ਜਬ ਗੁਰ ਪੂਰੇ ਤੇ ਇਹ ਮਤਿ ਆਈ।
ਸਹਜ ਟੋਪੀ ਸਚ ਗੁਰ ਗਿਆਨ, ਅਵਗਤ ਨਾਥ ਸੌ ਲਾਗਾ ਧਿਆਨ।
ਖਿਮਾ ਗਿਰਵਾਨ ਕੰਠ ਸੌ ਲਾਇਆ, ਸਤਿਗੁਰ ਪਰਚੇ ਪਰਮਪਦ ਪਾਇਆ।
ਸੀਤਲ ਜੰਗੋਟਾ ਧਰਮ ਉਟਾਣੀ, ਸੰਤੋਖ ਮੇਲਾ ਸਤਿਗੁਰ ਬਾਣੀ।
ਅਨਹਦ ਸਿੰਙੀ ਨਿਰਮਲ ਪੋਥੀ, ਨਿਰੰਜਨ ਮਾਲਾ ਲੈ ਕਠ ਪਰੋਤੀ।
ਜਤ ਕੋਪੀਨ ਸਮ ਕ੍ਰਿਸਟ ਮੁੰਦ੍ਰਾ, ਬਾਦ ਬਿਬਾਦ ਤਿਆਗੇ ਜੋਗਿੰਦ੍ਰਾ।
ਪ੍ਰੇਮ ਸੇਲੀ ਲੇ ਗਲ ਮੈ ਪਾਈ, ਅਮਰਾ ਪਦ ਮੈਂ ਰਹੇ ਸਮਾਈ।
ਅਨਭੈ ਸੂਈ ਬਿਬੇਕ ਟਾਕੀ, ਬਿਖਮ ਗੜ ਤੋੜ ਨ ਰਹੀ ਬਾਕੀ।
ਨਿਰਤ ਸੁਰਤਿ ਗੁਰ ਦੀਆ ਬਬੇਕ, ਅਖੰਡਤ ਜੰਞੂ ਪਾਇਆ ਅਲੇਖ।
ਨਿਰਬਾਸਨਾ ਝੋਲੀ ਨਿਹਚਲ ਟੂਕਾ, ਸੁਮਤਿ ਆਸਾਰੀ ਚਲਾਵੈਗਾ ਪੂਤਾ।
ਸਚੁ ਬਿਭੂਤ ਲੈ ਅੰਗ ਚੜਾਈ, ਭਲਾ ਬੁਰਾ ਦੁਇ ਧੂਣੀ ਜਲਾਈ।
ਚੇਤੰਨ ਤਿਲਕਾ ਅਚਰਜ ਛਾਇਆ, ਗੁਰ ਸਬਦੀ ਸਭ ਮੇਟੈ ਆਇਆ।
ਤ੍ਰਗੁਣ ਚਕਮਕ ਸਹਜਿ ਅਗਨਿ ਪ੍ਰਗਾਸੀ, ਗੰਜ ਫਾਵੜੀ ਅਭੈ ਉਦਾਸੀ।
ਸੁਭ ਬਚਨ ਫਰੁਆ ਗੁਰ ਦੀਆਂ ਬਤਾਈ, ਤਬ ਤੇ ਸਿਧਿ ਸਾਧ ਕੀ ਚਲਾਈ।
ਨਿਰਾਲਮ ਬਾਂਕੀ ਗੁਰ ਸਿਖਿਆ ਸੁਈ ਦਾਨੁ, ਨਿਰਾਸ ਮੰਟ ਗੁਰ ਦੀਆ ਦਾਨੁ।
ਨਿਹਤਗ ਫੂਲਾ ਮਾਲਾ ਸਤਿ ਕੀ ਭਿਛਿਆ ਖਾਉ ਰੇ ਬਾਲਾ।

ਸੁਰਤਿ ਖੜ੍ਹਾਵਾ ਚੜ੍ਹਾਉ ਪਾਉ, ਧੰਧਾ ਧੋਖਾ ਮਨ ਤੇ ਬਿਸਰਾਉ।
ਗਰੀਬੀ ਡਬੀ ਬ੍ਰਹਮ ਬਿਚਾਰ ਵਿਚ ਪਾਨੀ, ਜਿਹ ਕਰਮ ਲਾਗੀਲੇ ਕਰ ਲੇਵਹੁ ਪਾਨੀ।
ਨਿਰਵੈਰ ਚਮਚਾ ਸੰਗ ਤੁਮ ਰਾਖੋ, ਦੁਰਮਤਿ ਤਿਆਗੋ ਨਿਰੰਜਨ ਭਾਖੋ।
ਚੈਤੰਨ ਦ੍ਰਿਸਟੀ ਕਮਰ ਪਰ ਗਹੋ, ਬਿੰਦੁ ਸਾਧਿ ਸਹਜ ਘਰਿ ਬਹੋ।
ਐਸੀ ਮਾਤ੍ਰਾ ਲੈ ਪਹਰੈ ਕੋਈ, ਅਗਮ ਨਿਗਮ ਕੀ ਜਿਸ ਸੁਧ ਹੋਈ।
ਐਸਾ ਜੋਗੀ ਜਿਸ ਅਲਖ ਪਛਾਤਾ, ਹਰਿ ਘਟਿ ਭੀਤਰਿ ਨਿਰੰਜਨ ਜਾਤਾ।
ਸੰਪੂਰਣ ਮਾਤ੍ਰਾ ਨਾਨਕੁ ਦਾਸ ਸੁਨਾਈ, ਇਤ ਬਿਧ ਰਾਖੇ ਤਿਸ ਪਿੰਡ ਨਾ ਪਾਈ ॥੧॥

49

# ਅਥ ਯੋਗ ਮਣਿ ਮਾਤ੍ਰਾ ਮਹਲਾ ੧

*੧ੴ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ।*

ਚਕ੍ਰ ਪਹਰ ਮਿਰਤਕ ਹੋਇ ਰਹੈ, ਬੋਧ ਪਹਰ ਬਾਯੂ ਕੋ ਹਰੈ।
ਤਉ ਜੋਗੀਸਰ ਸਿਰ ਟੋਪੀ ਧਰੇ।
ਬੋਲੈ ਅਵਧੂ ਖਟ ਤਲ ਕਾ ਪੰਥ, ਜਿਹਬਾ ਇੰਦ੍ਰੀ ਦੋਊ ਰਾਖੈ ਬੰਦ।
ਜੋਗੁ ਜੁਗਤਿ ਮਹਿ ਰਹੈ ਸਮਾਇ, ਤਉ ਜੋਗੀਸਰ ਸਿਰ ਭਦ੍ਰ ਕਹਾਇ।

***ਸ੍ਰੀ ਗੋਰਖੋਵਾਚ :*** ਕੌਨ ਕੀ ਖਾਲ ਕੌਨ ਕੇ ਕਾਂਧੇ, ਕੌਨ ਪੁਰਖ ਕੌਨ ਬੈਠ ਅਰਾਧੈ।
ਅਪਨੇ ਖਾਲ ਕੀ ਸੋਝੀ ਨਾਹੀ, ਤਉ ਸਿਧ ਸਿੰਘ ਕੀ ਖਾਲ ਕਿਉਂ ਤਲੇ ਬਿਛਾਈ।

***ਸ੍ਰੀ ਗੁਰੋਵਾਚ :*** ਸਿੰਘ ਕੀ ਖਾਲ ਬ੍ਰਹਮ ਕੇ ਕਾਂਧੇ, ਅਲਖ ਪੁਰਖ ਕਉ ਬੈਠਿ ਅਰਾਧੈ।
ਅਪਨੀ ਖਾਲ ਲੈ ਖਾਕ ਮੈ ਗਡਾਈ, ਤਉ ਸਿਧ ਸਿੰਘ ਕੀ ਖਾਲ ਲੈ ਤਲੇ ਬਿਛਾਈ।

***ਸ੍ਰੀ ਗੋਰਖੋਵਾਚ :*** ਕਾਹੇ ਊਪਰ ਪੈਰ ਤੁਮਾਰੇ ਪੁਰਖਾ, ਕਾਹੇ ਊਪਰਿ ਖਲੋਇ।
ਕਾਹੇ ਊਪਰਿ ਬੈਠੇ ਸਿਧਾ, ਕਾਹੇ ਊਪਰਿ ਸੋਇ ॥੧॥

***ਸ੍ਰੀ ਗੁਰੋਵਾਚ :*** ਹਕ ਊਪਰਿ ਪੈਰ ਹਮਾਰੇ ਪੁਰਖਾ, ਰਾਹੁ ਊਪਰਿ ਖੜੋਇ।
ਧੀਰਜ ਊਪਰਿ ਬੈਠੇ ਸਿਧਾ, ਏਕ ਟੇਕ ਲੇ ਸੋਇ।
ਸੁਰਤਿ ਕੀ ਸੂਈ ਸਚ ਕਾ ਧਾਗਾ, ਸੀਲ ਖਿੰਥਾ ਸਤ ਟਲੀ ਲੇ ਸੀਵਣੇ ਲਾਗਾ।
ਜਤਨ ਕਾ ਜਗੋਟਾ ਸੰਤੋਖ ਉਡਾਣੀ।
ਖਿਮਾ ਟੋਪੀ ਭੇਖ ਕੀ ਸਿਖਿਆ, ਦਇਆ ਕੀ ਝੋਲੀ ਤਿਸ ਵਿਚ ਸਭ ਭਿਖਿਆ ਸਮਾਣੀ।
ਕਰਮ ਕਾ ਕਪੜਾ ਗ੍ਰੀਬੀ ਕਾ ਗੇਰੂ, ਦੇਹਿ ਭਸਮ ਤਨ ਏਕ ਕਰਿ ਜਾਣੀ।
ਬਿਰਹਾ ਕਾ ਨੂਠਾ ਦੀਨ ਦੀ ਡਬੀ, ਜੁਗਤ ਅਹਾਰ ਵਿਚ ਪਾਨੀ।
ਧੀਰਜ ਕਾ ਧੂਆਂ ਭਾਉ ਬੈਸੰਤਰ ਨਿਹਕਰਮ ਫਾਵੜੀ ਅਟਲ ਮਿਤਿ ਮਿਰਗਾਨੀ।
ਸਿਵ ਕੀ ਛੁਰੀ ਧਰਮ ਕਾ ਦਸਤਾ, ਤਿਸ ਨਾਲਿ ਕਾਟੇ ਪੰਚ ਦੁਸਟਾਰੀ।
ਗੁਰ ਪ੍ਰਸਾਦਿ ਲੇਵੈ ਬਸਤਰ, ਨਾਨਕ ਦਾਸ ਸਦਾ ਕੁਰਬਾਣੀ।
ਗੁਰ ਪ੍ਰਸਾਦਿ ਲੇਵੈ ਭੇਖ, ਨਾਨਕ ਦਾਸ ਸਦਾ ਕੁਰਬਾਣੀ ॥੨॥

50

## ਰਾਗ ਰਾਮਕਲੀ ਮਹਲਾਂ ੧

---

ੴ ਸਤਿਗਰ ਪ੍ਰਸਾਦਿ

### ਦੁਆਦਸ ਮਾਤ੍ਰਾ ਅਗਾਧ ਬਾਣੀ

ਓਅੰ ਅਉਧੂ ਸੁਰਤਿ ਕੀ ਸੇਲੀ ਊਧੋ ਟੋਪ, ਬਿਨਾ ਤਾਗੇ ਗੋਦੜੀ ਪੂਰਾ ਬੋਲ।[2]
ਖਿਮਾ ਕਾ ਖਪਰ ਪੰਚ ਭੂ ਟੋਪੀ, ਸਿਵ ਘਰਿ ਆਸਨੁ ਮਨੁ ਜਾਗੋਟੀ।
ਮਨ ਕਾ ਮੁਤਕਾ ਧਿਆਨੁ ਧਰ ਸੋਇ, ਅਗਮ ਪੰਥ ਕਉ ਪਗ ਧਰੈ ਬਿਰਲਾ ਬੂਝੈ ਕੋਇ।
ਜਤ ਕੀ ਕਉਪੀਨ ਸਤ ਕੀ ਧੋਤੀ, ਅਕਲ ਕਾ ਅੰਗੋਛਾ ਜਬਾਨ ਪੋਥੀ।
ਨਾਮ ਮੰਤ੍ਰ ਹਰਿ ਲਿਵ ਮਾਲਾ, ਤਤੁ ਝਿਲਕ ਜੁਗਤਿ ਜਪ ਮਾਲਾ।
ਅਬਿਨਾਸੀ ਘਰਿ ਟੂਕ ਮਾਗੈ ਨਾਨਕ ਮਤਿਵਾਲਾ ॥੧॥
ਜਤਨ ਕਾ ਜਗੋਟਾ ਨਿਰਾਸ ਲਾਠੀ, ਖਿਮਾ ਕਾ ਕਮੰਡਲ ਸੀਲ ਪਾਣੀ।
ਉਲਟ ਪਵਨ ਦੁਸਟ ਬਿਡਾਰੰ, ਗੁਰ ਕੈ ਸਬਦ ਅਵਧੂ ਧਰਾ ਕਰਾਰੰ।
ਗਿਆਨ ਕੀ ਝੋਲੀ ਸਤਿਨਾਮ ਵਿਭੂਤਾ, ਮਨ ਕਾ ਮੁਠਾ ਮਦ੍ਰਾ ਸੀਲ ਬ੍ਰਹਮੰਡ ਮੇਖਲਾ।
ਸਚ ਕੀ ਸੂਈ ਪ੍ਰਾਣ ਦਾ ਧਾਗਾ, ਸਹਜਿ ਗੋਦੜੀ ਲੈ ਸੀਵਨੇ ਲਾਗਾ।
ਸੀਊਂ ਸੀਊਂ ਜਬ ਭਇਆ ਪੂਰਾ, ਕਮਰ ਅੜਾਣੀ ਕਸਿ ਚਲਾਵੈ ਸੂਰਾ।
ਗਲੈਂ ਕਾ ਬੋਧ ਗੋਦੜਾ ਕੁਲ ਕਾ ਕੁਲਹਿਵਾਰਾ, ਦੁਆਦਸ ਮਾਤ੍ਰਾ ਚਲਾਵੇ ਨਾਨਕ ਬਾਲਾ ॥੨॥
ਚਿਤ ਕੀ ਚਿਪੀ ਮਨ ਕਰਉ ਭੇਲਾ, ਬ੍ਰਹਮ ਧੂਈਂ ਤਹਾਂ ਜਲੇ ਜਹਾਂ ਗੁਰੂ ਸਿਖ ਕਾ ਮੇਲਾ।
ਊਹਾਂ ਕਉਨ ਰੰਗ ਜਰਦ ਰੰਗ ਸਪੇਦ, ਰੰਗ ਸੁਰਖ ਰੰਗ ਸਇਆਹੀ।
ਦਿਲ ਦਰਿਆਉ ਮੈਂ ਬੈਠਿ ਕੈ ਅਵਧੂ, ਹਮ ਫੂਲ ਮਾਲਾ ਚਲਾਈ ॥੩॥
ਨਿਹਕਲਪ ਆੜਬੰਦ ਤਤ ਤੋੜਾ ਡੋਰਾ ਚਾਬੁਕ ਚੋਰੀ ਛੜੀ ਅੰਚਲਾ ਮੋਰ ਕੀ ਦਸਤਾਰ।
ਗੁਰ ਕੇ ਸਬਦ ਅਵਧ ਹਮ ਪਾਏ ਮੋਖ ਦੁਆਰ।
ਚੂੜਾ ਚਕਮਕ ਬੇਫਿਕਰ ਫਾਹੁੜੀ, ਬਾਹਰਿ ਭੀਤਰਿ ਏਕ ਮੁਰਾਰੀ।

---

1 ਸ ਸ ਵਿਚ ਇਸ ਤੋਂ ਪਹਿਲਾ ਵਾਰਤਕ ਦੀਆ ਦੋ ਸਤਰਾਂ ਪ੍ਰਾਪਤ ਹਨ ਜਿਨ੍ਹਾਂ ਦੇ ਅੰਤ ਤੇ ਲਿਖਿਆ ਹੈ ਸੀਹੇ ਮੀਹੇ ਘੇੜ੍ਹ ਲਿਖੀ।

2. ਪਾ: ਤੋਲ (ਸ. ਸ)

ਸੁਰਤਿ ਨਿਰਤਿ ਸਤਿਗੁਰੂ ਦਿਖਾਇਆ, ਚੰਚਲ ਮਿਰਗ ਮਾਰਿ ਘਰਿ ਆਇਆ।
ਤਉ ਮਿਰਗ ਛਾਲਾ ਲੈ ਤਲੇ ਵਿਛਾਇਆ, ਤਉ ਉਲਟਿ ਗਊ ਸਿੰਘ ਕਉ ਖਾਇਆ।
ਐਸੀ ਬੁਧਿ ਹਮ ਕਉ ਸਤਿਗੁਰੂ ਬਤਾਇਆ, ਚੈਤੰਨ ਕੀ ਕੁੰਜੀ ਅਕਾਸ ਕਉ ਲਗਾਇਆ।
ਤਉ ਪਰਮ ਤਤ ਕਾ ਦੀਦਾਰ ਪਾਇਆ, ਚਮੜ ਪੋਸ ਕਾ ਚੋਲਨਾ ਲੈ ਗਲੇ ਮੈਂ ਪਾਇਆ।
ਤਬ ਚਿੰਤਬਰ ਲੈ ਤਲੈ ਬਿਛਾਇਆ,ਖੇਚਰੀ ਚਾਚਰੀ ਅਗੋਚਰੀ ਉਨਮਨੀ ਭੂਚਰੀ।
ਪਾਚੌ ਮੁਦ੍ਰਾ ਸਾਧਤੇ ਸਾਧ ਕਹਾਇਆ, ਏਤੀ ਮਾਤ੍ਰਾ ਸਬਦ ਨਾਨਕ ਗੋਰਖ ਕਉ ਸੁਣਾਇਆ ॥੫॥

ਭਿੰਨ ਭਿੰਨ ਕਾ ਕਰਹੁ ਬੀਚਾਰੁ, ਤਾਸ ਕਾ ਚੇਲਾ ਸੋ ਗੁਰੂ ਹਮਾਰ।
ਇਸ ਸਬਦ ਕਾ ਦੇਹੁ ਬੀਚਾਰੁ, ਭਵਜਲ ਸਬਦ ਲੰਘਾਵਣ ਹਾਰ।
ਕਿਉਂ ਰਾਖਉ ਅਪਨੇ ਸਿਰ ਭਾਰ, ਨਹੀਂ ਤੋ ਮਾਲਾ ਮੁਦ੍ਰਾ ਮੇਖਲਾ ਜਟਾ ਬਿਭੂਤ ਭੇਖ ਧਰਹੁ ਉਤਾਰ।

ਨਾਥ ਕਹਾਉਨਾ ਨਾਥੀ ਨਹੀਂ ਜਾਣੇ, ਬਹੁਤ ਗੁਮਾਨ ਦਿਲੈ ਮਹਿ ਆਣੋ ॥੬॥
*ਸ੍ਰੀ ਗੋਰਖੋਵਾਚ :* ਗੋਰਖ ਕਹੈ ਤੁਮ ਗੁਰੂ ਹੋ ਪੂਰੇ, ਸਗਲ ਸਿਧਾਂ ਮਹਿ ਤੁਮ ਹੀ ਸੂਰੇ।
ਅਪਨਾ ਨਾਮ ਦਾਨ ਕਿਰਪਾ ਕਰਿ ਦੇਹੁ, ਅਪਨੀ ਚਰਨੀ ਲਗਾਇ ਕਰਿ ਲੇਹੁ ॥੭॥
*ਸ੍ਰੀ ਗੁਰੋਵਾਚ :* ਬੋਲੈ ਨਾਨਕ ਤੂ ਗੋਰਖ ਬਡੋ ਗਿਆਨੀ, ਤੇਰੀ ਬਾਤ ਮੇਰੇ ਮਨ ਮਾਨੀ।
ਤੇਰਾ ਗੁਰੂ ਭੀ ਪੂਰਾ ਤੂੰ ਭੀ ਸੂਰਾ, ਦੁਆਦਸ ਮਾਤ੍ਰਾ ਅਨਹਦ ਤੂਰਾ ॥੮॥

# ਧਿਆਉ ਬਿਹੰਗਮ ਬਾਣੀ ਮਹਲਾ ੧

*੧ੴ ਸਤਿਗੁਰ ਪ੍ਰਸਾਦਿ*

## *ਵਾਹਗੁਰੂ ਕਾ ਮਥੰਤ-ਰਾਗ ਰਾਮਕਲੀ*

ਆਦਿ ਅੰਤ ਏਕੈ ਨਿਰੰਕਾਰ, ਦੂਸਰੁ ਅਵਰੁ ਨ ਕਰਣੇਹਾਰਾ।
ਨਿਰੰਕਾਰੁ ਸਭੁ ਆਪਹਿ ਆਪੁ, ਤਬਿ ਲਗਿ ਮੁਹਰ ਨਹੀਂ ਕਿਛੁ ਛਾਪ।
ਇਕੁ ਸਉ ਚਉਤਾਲੀਹ ਜੁਗ ਵਰਤਾਏ, ਵਾਹਗੁਰੂ ਆਗੇ ਤੇ ਆਏ।
ਧੁੰਧੂਕਾਰ ਮਹਿ ਪਰਗਟਿ ਹੋਇਆ, ਨਉ ਨਉ ਜੁਗ ਕਾ ਮੋਲੁ ਜਬਿ ਲੀਆ।
ਹਰ ਸਿਮਰਨੁ ਏਕੋ ਅਧਾਰੁ, ਵਾਹੁ ਵਾਹੁ ਰੂਪ ਪ੍ਰਗਟਾ ਸੰਸਾਰਿ।
ਏਹਿ ਅਛਰਹੁ ਕੀ ਜੁਗਤਿ ਬਤਾਈ, ਜਨ ਨਾਨਕ ਜੁਗਤਿ ਬਿਹੰਗਮ ਪਾਈ ॥੧॥
ਏਕ ਚੁਗਤਿ ਕਾ ਕੀਆ ਅਹਾਰੁ[1], ਸੁੰਨ ਮੰਡਲ ਆਪੇ ਨਿਰੰਕਾਰੁ।
ਤਬਿ ਧਿਆਨ ਲਗਾਇਓ ਪ੍ਰੇਮ ਬਿਚਾਰੁ, ਸੁਗੰਧ ਕਾ ਤਬਿ ਹੋਇ ਅਹਾਰੁ।
ਤ੍ਰਿਪਤਿ ਬਿਚਾਰੀ ਸਾਚੀ ਸਾਰੀ, ਜਨ ਨਾਨਕ ਜੁਗਤਿ ਬਿਹੰਗਮ ਤਾੜੀ ॥੨॥
ਏਕ ਅਛਰ ਕਾ ਕੀਆ ਬਖਿਆਨ, ਸੁਰਤਿ ਜੋਤਿ ਮਨਿ ਮਾਹਿ ਸਮਾਨ।
ਇਸ ਕਾ ਜਨਮੁ ਬਤਾਵੈ ਜੋ ਕੋਈ, ਨਿਰਮਲ ਸਾਤਿ ਸਦਾ ਸਤਿ ਸੋਈ।
ਮਾਤਾ ਪਿਤਾ ਬਿਨੁ ਪ੍ਰਗਟੇ ਨਾਹੀ, ਸੋ ਤੂ ਕਿਸਹੀ ਸੋ ਕਰਾਹੀ।
ਇਹ ਮਥੰਤੁ ਜੋ ਜਾਣੈ ਕੋਈ, ਬਿਨੁ ਜਪਿਆ ਤਿਸੁ ਕੀ ਗਤਿ ਹੋਈ।
ਸ੍ਰਵਨਿ ਧਿਆਨਿ ਰਹੈ ਲਿਵਲਾਈ, ਨਾਨਕ ਵਵੈ ਕਾ ਜਨਮ ਸਮਾਈ ॥੩॥
ਅਗਮ ਪੰਥ ਬਤਾਵੈ ਜੋ ਕੋਈ, ਫਿਰਿ ਹਾਹੇ ਕੀ ਕੀਮਤਿ ਹੋਈ।
ਹਾਰੇ ਕੋ ਪਾਤਾਲ ਸਿਧਾਇਉ, ਪਾਤਾਲਪੁਰੀ ਤੇ ਹਾਹਾ ਆਇਉ।
ਤਿਸੁ ਹਾਹੇ ਕਾ ਕਰਹੁ ਬਖਿਆਨ, ਕਵਨ ਜੁਗਤਿ ਹਾਹਾ ਪਰਵਾਨੁ।
ਅਗਮ ਜੋਤਿ ਰਹੇ ਲਿਵਲਾਈ, ਅਧਕ ਥਾਨਿ ਪ੍ਰਭੁ ਰਹਿਆ ਸਮਾਈ।
ਮਨ ਧਿਆਨੁ ਬਹਿ ਕਰੈ ਬਖਿਆਨ, ਤਉ ਨਾਨਕ ਵਾਹੁ ਵਾਹੁ ਪਰਵਾਨੁ ॥੪॥
ਨਉ ਜੁਗ ਧਿਆਨ ਲਗਾਇਓ ਨੀਕਾ, ਅਠਾਰਹ ਜੁਗ ਮਹਿ ਜੁਗਤਿ ਪਹੂਤਾ।

1. ਪਾ· ਵੀਚਾਰ (ਸ ਸ.)

ਤਬ ਅਹਾਰੁ ਕਵਨ ਭਾਂਤਿ ਕਾ ਹੋਈ, ਵਿਦਿਆ ਅਹਾਰੁ ਕਰੇ ਜਨੁ ਸੋਈ।
ਮਨ ਤ੍ਰਿਪਤੈ ਰਹਿਆ ਆਘਾਈ, ਤਬ ਵਾਹ ਵਾਹ ਕੀ ਤਾੜੀ ਲਾਈ।
ਅਠਾਰਹ ਜੁਗ ਮਹਿ ਨਿਰਮਲ ਹੋਇ ਰਹੈ, ਅਵਰ ਧਿਆਨੁ ਕੋਈ ਨ ਰਹੈ।
ਮਨੁ ਤ੍ਰਿਪਤੈ ਸੂਖਮ ਅਸਥਾਨ, ਤਉ ਨਾਨਕ ਵਾਹੁ ਵਾਹੁ ਪਰਵਾਣੁ ॥੫॥
ਫਿਰ ਮਧਿਆਨ ਕੀ ਜੁਗਤਿ ਬਤਾਈ, ਧਰਨਿ ਛੋਡਿ ਅਕਾਸਿ ਸਿਧਾਈ।
ਗਰਜੈ ਗਗਾ ਗਗਨਿ ਪਰਿ ਜਾਏ, ਗਗੇ ਕਉ ਪ੍ਰਭ ਗਗਨ ਸਿਧਾਏ।
ਗਗਨ ਪੁਰੀ ਤੇ ਗਗਾ ਆਇਆ, (ਗਗੇ ਕਉ ਪ੍ਰਭ ਗਗਨ ਸਦਾਇਆ)[2]
ਗਰਜਿ ਗਰਜਿ ਗਰਜੇ ਸੰਤੋਖ, ਮਨ ਨਿਰਮਲੁ ਤਤੁ ਅੰਤਰਿ ਹੋਗੁ।
ਹਰਿ ਬਿਨੁ ਦੂਸਰੁ ਅਵਰੁ ਨ ਕੋਈ, ਗਗਾ ਉਪਜੇ ਤਉ ਸਿਧਿ ਹੋਈ।
ਗਗੈ ਕਾ ਜੋ ਜਨਮੁ ਬਤਾਵੈ, ਵਾ ਕੀ ਚਰਨੀ ਨਾਨਕੁ ਆਵੈ ॥੬॥
ਗਰਜੈ ਜੁਗਤਿ ਕਰਹੁ ਵੀਚਾਰੁ, ਕਵਨਿ ਜੁਗਤਿ ਕਾ ਹੋਤ ਅਹਾਰੁ।
ਗਿਆਨ ਜੁਗਤਿ ਸੁੰਨਿ ਅਸਥਾਨ, ਅਹਾਰੁ ਕਰਤਿ ਪ੍ਰਭ ਸਹਜਿ ਸਮਾਨਿ।
ਇਹੁ ਅਹਾਰੁ ਗਗੈ ਕਾ ਹੋਇਆ, ਉਪਦੇਸ ਜੋਤਿ ਤੇ ਗਗਾ ਹੋਇਆ।
ਜੋ ਉਪਜੈ ਸੋ ਸਦਾ ਨਿਰਮਾਇਆ, ਸਤਾਈ ਜੁਗ ਜਬ ਮਿਹਨਤ ਕੀਆ।
ਤੀਨ ਅਛਰ ਪ੍ਰਗਟੇ ਸੰਸਾਰਿ, ਤਉ ਨਾਨਕ ਅੰਤੁ ਨ ਪਾਰਾਵਾਰ ॥੭॥
ਅਨੇਕ ਰੂਪ ਤੇ ਰਾਰਾ ਕੀਆ, ਕਵਨਿ ਧਿਆਨਿ ਤੇ ਰਾਰਾ ਹੂਆ।
ਨਉ ਜੁਗ ਤਾੜੀ ਰਹਿਓ ਸਮਾਈ, ਰਾਰਾ ਰੰਗੁ ਕਰੈ ਬਹੁ ਭਾਈ।
ਮਨੁ ਖੋਜਿਉ ਰਾਰਾ ਬੀਚਾਰੀ, ਸੁੰਨ ਮੰਡਲਿ ਮਹਿ ਕਵਨੁ ਅਹਾਰੀ।
ਤਬ ਰਾਰੇ ਕਾ ਥਾਨ ਬਤਾਇਓ, ਤੀਨ ਭਵਨ ਤੇ ਰਾਰਾ ਆਇਓ।
ਰਸਨਾ ਰੂਪ ਦਿਸਟ ਦੁਆਰਿ ਜੀਆ, ਜਪਨਿ ਨਾਮੁ ਅਹਾਰੁ ਤਿਸੁ ਦੀਆ।
ਚਾਰੇ ਅਛਰ ਭਏ ਪਰਗਾਸ, ਹਰਿ ਮਿਸਰਨਿ ਨਾਨਕ ਪ੍ਰਭ ਦਾਸਿ ॥੮॥
ਸਗਲੇ ਦੇਹਿ ਕਾ ਖੋਜੁ ਵੀਚਾਰੀ, ਛਤੀਹ ਜੁਗ ਪ੍ਰਭ ਲਾਈ ਤਾੜੀ।
ਇਹੁ ਮੰਥਤ ਅਵਰ ਨਹੀਂ ਕੀਆ, ਤਉ ਵਾਹਗੁਰੂ ਸੰਪੂਰਣ ਹੁਆ।
ਛਤੀਹ ਜੁਗ ਰਹਿਉ ਨਿਰਬਾਣੁ, ਨਾ ਕਿਛੁ ਪੀਵਣੁ ਨਾ ਕਿਛੁ ਖਾਣੁ।
ਸਦ ਸਰੂਪ ਰਹੇ ਲਿਵ ਲਾਈ, ਤਬ ਠਾਕੁਰ ਕਵਨ ਰੂਪ ਦੇਖਾਈ।
ਪਹਿਲੇ ਲਾਲੀ ਸਿਰਜਸਿ ਹੋਈ, ਫਿਰ ਸੂਹਹਾ ਰੰਗੁ ਦਿਖਾਵੈ ਸੋਈ।
ਸੇਤ ਰੰਗ ਫਿਰਿ ਨੈਨ ਦਿਖਾਵੈ, ਸਾਹਾ[3] ਰੰਗ ਮੂਰਤਿ ਹੀ ਆਵੈ।
ਪੀਤ ਰੰਗ ਮਹਿ ਦਰਸਨੁ ਪਰਤਖਿਆ, ਤਉ ਅਚਰਜ ਰੂਪੁ ਨਾਨਕ ਨੈਣੀ ਦੇਖਿਆ ॥੯॥
ਵਾਹਗੁਰੂ ਸਹੰਸ ਨਾਮ ਕਾ ਮੇਰੁ ਬਤਾਇਆ, ਜੁਗ ਮਹਿ ਜਪਨ ਕਉ ਪ੍ਰਗਟਾਇਆ।
ਵਾਹਗੁਰੂ ਕਾ ਮੰਤ੍ਰ ਕਰੁ ਨੀਕਾ, ਚਹੁ ਅਖਰਾ ਮਹਿ ਨਿਰਮਲ ਰੀਤਾ।
ਜਿਨਿ ਸੁਣਿਆ ਤੇ ਪਾਰਗਿਰਾਮੀ, ਜੋ ਜੋ ਜਪੈ ਸੋ ਅੰਤਰਜਾਮੀ
ਜੋ ਇਨ ਚਹੁ ਕਾ ਭੇਦੁ ਬਤਾਵੈ, ਕਵਣੁ ਧਿਆਨੁ ਜਪ ਤਾੜੀ ਲਾਵੈ।

2. ਇਹ ਤੁਕ ਗ੍ਰ. ਨ. ਦ 750 ਵਿਚ ਨਹੀਂ। ਇਹ ਸ. ਸ. ਵਿਚੋਂ ਲੈ ਕੇ ਪਾਈ ਹੈ।
3 ਪਾ ਸਿਆਮ (ਸ. ਸ.)

ਵਾਹਗਰੂ ਕਹਿ ਜਾਣੈ ਕੋਇ, ਤਿਸ ਮਹਿ ਮੈਲੁ ਨ ਰਾਤੀ ਹੋਇ।
ਨਾ ਤਦਿ ਧਰਨਿ ਗਗਨਿ ਅਕਾਸ, ਨਾ ਤਦਿ ਰੂਪ ਰੰਗ ਕਾ ਵਾਸੁ।
ਸੁੰਨ ਮੰਡਲ ਰੂਪ ਨਹੀ ਕੋਇ, ਤਬਿ ਸਿਧ ਬੁਧਿ ਨਾਥ ਨ ਹੋਇ।
ਏਕੋ ਕਰਤਾ ਆਪੇ ਆਪਿ, ਮੁਹਰ ਛਾਪ ਨਾਨਕ ਕੇ ਹਾਥ।
ਨਾਨਕ ਸੇਵਕ ਨਿਰਮਲ ਹੋਇ ਰਹੈ, ਤਬ ਨਾਨਕ ਕਰਤਾ ਏਕੋ ਕਹੈ।
ਹਰਿ ਸਿਮਰਨਿ ਨਾਨਕ ਵੀਚਾਰੁ, ਵਾਹਗੁਰੂ ਜਪ ਤਰੈ ਸੰਸਾਰ ॥੧੦॥
ਦਸ ਦੁਆਰ ਦੁਆਦਸ ਅਸਥਾਨ, ਅਸੰਖ ਲੋਅ ਤ੍ਰਿਭਵਣਿ ਸੁਖਮਾਨ
ਇਕੁ ਸਓ ਚਉਤਾਲੀਹ ਜੁਗ ਵਰਤਾਏ, ਤਿਨਕੇ ਨਾਮ ਫਿਰ ਕੈਸੇ[4] ਆਏ।
ਸਦਾ ਸਰੂਪ ਤਨਕ ਨਹਿ ਭੇਦਿ, ਅਛਲਿ ਛਲੈ ਮਾਇਆ ਨਹਿ ਹੇਤੁ
ਸਰਬ ਗੁਣਾ ਕਾ ਦਾਤਾ ਏਕੁ, ਜੋ ਇਹਿ ਖਹੁ ਕਾ ਕਰੇ ਬਬੇਕੁ।
ਏਹਿ ਚਹ ਕਾ ਜੋ ਜਨਮੁ ਬਤਾਵੈ, ਧਿਆਨ ਰੂਪ ਅੰਤਰਿ ਗਤਿ ਪਾਵੈ।
ਨਾਨਕ ਜੀ[5] ਗੁਰੂ ਪਰਵਾਣੁ, ਵਾਹਗੁਰੁ ਕਾ ਮੰਤ੍ਰ ਵਖਿਆਣੁ।
ਪੜਹੁ ਬਿਹੰਗਮ ਲਾਇ ਧਿਆਨੁ, ਪੰਖੀ ਕੇ ਜੋ ਹੋਇਆ ਸਮਾਨ।
ਮੀਨ ਕਾ ਮਾਰਗੁ ਜੋ ਪਾਵੈ ਕੋਇ, ਤਬ ਸੁੰਨਿ ਸਰੋਵਰਿ ਸੁਰਤਿ ਖਲੋਇ।
ਨਿਰੰਕਾਰੁ ਪਰਤਖਿ ਸਮਾਨਾ, ਨਾਨਕ ਕਰਤਾ ਏਕੋ ਜਾਨਾ ॥੧੧॥
ਸਦਾ ਅਰੂਪ ਰਹੇ ਨਿਤ ਨੀਤਿ, ਵਾਹਗਰੂ ਤਬਿ ਪਾਈਐ ਮੀਤਿ।
ਸਬਦਿ ਮਾਹਿ ਇਹੀ ਅਖਰੁ ਪਰਵਾਣੁ, ਛਤੀਹ ਜੁਗ ਮਹਿ ਲਾਇਓ ਧਿਆਨੁ,
ਸਗਲਿ ਸਮਗ੍ਰੀ ਇਸ ਮਹਿ ਕਰੀ, ਪੀਛੈ ਸ੍ਰਿਸਟਿ ਆਗੇ ਭਏ ਹਰੀ
ਵਾਹਗੁਰੂ ਕਾ ਵਡਾ ਮਥੰਤ, ਇਸਕਾ ਕਿਨੈ ਨ ਪਾਇਓ ਅੰਤੁ।
ਕਰਤਾ ਨਾਨਕ ਏਕੋ ਭਇਆ, ਵਾਹਗੁਰੂ ਕਰਿ ਸਭੁ ਜਗੁ ਨਿਸਤਰਿਆ।
ਸਦਾ ਬਿਹੰਗਮ ਰਹੋ ਲਿਵ ਲਾਇ, ਨਾਨਕ ਅੰਮ੍ਰਿਤ ਫਲੁ ਅਬਿ ਖਾਇ ॥੧੨॥

4. ਪਾ ਗਨੈ ਨ (ਉਹੀ)।
5. ਪਾ: ਵਾਹਗੁਰੂ (ਉਹੀ)।

52

## ਰਾਗ ਰਾਮਕਲੀ ਬਾਣੀ ਬਿਹੰਗਮ ਮਹਲਾ ੧

---

*੧ੴ ਸਤਿਗੁਰ ਪ੍ਰਸਾਦਿ*

ਪਉਣ ਪਾਣੀ ਭੀ ਨਾ ਸੀ। ਚੰਦੁ ਸੂਰਜੁ ਭੀ ਨ ਸੀ। ਏਕ ਨਿਰੰਕਾਰ ਨਿਆਰਾ ਸਾ। ਇਕ ਸਉ ਚਉਤਾਲੀਹ ਜੁਗ ਵਰਤਾਰਾ ਵਰਤਿਆ—੧੪੪—ਏਕੁ ਨਿਰੰਕਾਰੁ, ਦੂਜੀ ਕੁਦਰਤ ॥੨॥ ਤੀਜਾ ਅਗਮ ॥੩॥ ਚਉਥਾ ਅਗੋਚਰ ॥੪॥ ਪੰਜਵਾਂ ਉਦਮੁ ॥੫॥ ਛਿਵਾ ਉਦਮਾਦੁ ॥੬॥ ਏਹ ਪਕੇ ਗੁਰ ਹੈਨਿ ਬਿਨਸਣੇ ਨਾਹੀ। ਅਗੇ ਪਉੜੀ ਚਲੀ—

***ਸਲੋਕ :*** ਨਿਰੰਕਾਰ ਨਿਰਵੈਰ ਪ੍ਰਭੁ ਦੂਸਰੁ ਅਵਰੁ ਨ ਕੋਇ।
ਜਬ ਅਨਹਦ ਵਾਜੇ ਸੁੰਨਿ ਤਬਿ ਦਰਸੁ ਤਿਹਾਰੋ ਹੋਇ।

***ਪਉੜੀ :*** ਨਿਰਭਉ ਨਿਰੰਕਾਰ ਦਾਤਾਰਾ, ਦੂਸਰ ਅਵਰੁ ਨ ਕਰਣੈਹਾਰਾ।
ਏਕੁ ਏਕ ਸਦਾ ਸਚੁ ਸੋਈ, ਆਪੈ ਆਪ ਦੁਸਰੁ ਨਹੀਂ ਕੋਈ।
ਦਿਸਟਿ ਨ ਦੀਸੈ ਰਹੈ ਜਗ ਮਾਹੀ, ਆਸਣ ਸੁੰਨ ਅਹਾਰ ਨ ਖਾਹੀ।
ਹੋਇ ਤ੍ਰਿਵਰਾ ਰਹੈ ਅਕਾਸ, ਕਹੁ ਨਾਨਕ ਜਨਿ ਤਾ ਕੇ ਦਾਸ[1] ॥੧॥੨॥

ਆਦਿ ਅਕਾਰ ਰੂਪ ਗੁਰੂ ਸਾਜਿਆ, ਪਾਣੀ ਧਰਤੀ ਅਕਾਸ ਚੰਦ ਸੂਰਜ ਆਹੂ ਬੁਧਿ ਨਾਲ ਸਿਸਟਿ ਜਲ ਇਸਟੇ। ਪਾਣੀ ਧਰਤੀ ਅਹੰਬੁਧਿ ਨਾਲ ਗਾਲੈ। ਪਉਣ ਪਹਾੜ ਨੋ ਉਡਾਵੈ। ਧਰਤੀ ਟਿਕੈ ਨਾਹੀ। ਅਕਾਸ ਟਿਕ ਕੈ ਖੜੋਵੇ ਨਾਹੀ। ਚੰਦ੍ਰਮਾ ਸੀਤਲਾਈ ਨਾਲਿ ਗੰਧਿ ਕਰੇ। ਸ੍ਰੀ ਸਤਿਗੁਰੂ ਦੀ ਆਗਿਆ ਹੋਈ ਇਨ੍ਹਾਂ ਛਿਆ ਜੋਗ-ਗੁਰੂ ਕਰਹੁ ਤਾਂ ਤੁਸਾਡੇ ਅੰਦਰਹੁ ਅਹੰਬੁਧ ਜਾਵੈ। ਤਾ ਏਨਾ ਬਚਨ ਬੋਲਿਆ ਅਸੀਂ ਗੁਰੂ ਕਿਸ ਨੂੰ ਕਰਹਿੰ। ਤਾਂ ਬਾਬਾ ਬੋਲਿਆ—ਇਕਤੁ ਮਹਲਿ ਗੁਰੂ ਬੈਠਾ ਹੈ—ਉਸ ਨੋ ਕਰਹੁ। ਤਾਂ ਏਹ ਬੋਲੇ—ਅਸਾਨੂੰ ਦਸਿ। ਤਾਂ ਗੁਰੂ ਆਖਿਆ ਰਾਹੁ ਦਸਿਆ ਤਾਂ ਉਇ ਚਲੇ। ਤਾਂ ਗੁਰੂ ਰੂਪ ਧਾਰਿਆ, ਭਾਉ ਹੋਇਆ ਸਿਖ ਹੋਇ। ਛਿਆ ਗੁਰੂ ਏਹ ਹੈਨਿ—ਜੋ ਗੁਰੂ ਬੋਲਿਆ ·

ਛਿਆ ਘਰ ਛਿਆ ਗੁਰ ਛਿਆ ਉਪਦੇਸ।

ਧਰਤੀ ਦਾ ਘਰ ਭਉ। ਉਪਦੇਸ—ਕੋਈ ਪਰਵਾਸ ਕਰੇ ਚੰਦਨ ਲਾਏ ਧਰਤੀ ਕੈ ਭਾਣੈ ਤੇ ਹਾ ਉਹ ਤੇਹਾ ਉਹ ॥੧॥

---

1 ਇਥੋਂ ਤਕ ਪਾਠ ਗੁ. ਨ. ਦ. ਨੰ. 750 ਦਾ ਹੈ ਅਗਲਾ ਪਾਠ ਨੰ. 51। ਤੋਂ ਲਿਆ ਹੈ, ਨੰ. 750 ਵਿਚ ਇਹ ਨਹੀਂ ਹੈ।

ਅਕਾਸ ਕਾ ਘਰ ਸਭ ਤੇ ਊਚਾ। ਓਪਦੇਸ ਏਹੁ—ਜੋ ਸਭਨਾ ਤੇ ਅਲਿਪਤ ॥੨॥ ਚੰਦ ਕਾ ਘਰ ਸੀਤਲਾਈ ਓਪਦੇਸ ਏਹ ਜੋ ਇਸਨੋ ਤ੍ਰਿਪਤਿ ਕਰਿ ਵੇਖੈ ਤਿਸ ਜੋਗੁ ਸੀਤਲਾਈ ਹੋਵੈ। ਕਦੇ ਬਾਲਕ ਕਦੇ ਬਿਰਧ, ਇਕਤ ਘਰਿ ਟਿਕੈ ਨਾਹੀ। ਤਿਵੈ ਸਾਧੂ ਲੋੜੀਐ ॥੩॥ ਸਰਜ ਕਾ ਘਰੁ ਆਤਸਿ ਗਰਮੁ। ਊਪਦੇਸ ਏਹੁ-ਜੋਗ ॥੧੨॥ ਸੰਸਾਰ ਵਿਚ ਹੈ, 11 ਪਰਮੇਸਰ ਨਾਲਿ ਹੈਨਿ। ਤਿਉਂ ਸਾਧੂ ਇਕ ਬਿਸਵਾ ਸੰਸਾਰ ਵਿਚ ਹੋਵੈ 19 ਪਰਮੇਸਰ ਨਾਲਿ ਹੋਵੈ ॥੪॥ ਪਉਣ ਕਾ ਘਰ ਸੀਤਲਾਈ ਭੀ ਗਰਮਾਈ ਭੀ, ਜੇਹੀ ਰੁਤਿ ਤੇਹਾ ਘਰੁ। ਊਪਦੇਸ ਏਹੁ ਜੋ ਸਭਨਾ ਜੋਗ ਸਮ ਕਰਿ ਲਾਗੈ ॥੫॥ ਪਾਣੀ ਕਾ ਘਰ ਨੀਵਾ। ਉਪਦੇਸ਼ ਏਹੁ—ਜੋ ਇਸ ਨੋ ਮਿਲੈ ਤਿਸੁ ਜੋਗ ਪਾਕ ਕਰੈ ॥੬॥

"ਛਿਅ ਘਰ ਛਿਅ ਗੁਰ ਛਿਅ ਉਪਦੇਸ।"

ਵਾਹਗੁਰੂ ਕੀ ਪੈਦਾਇਸ।

ਪ੍ਰਿਥਮੇ ਸੇਤਜ ਖਾਨਿ ਤਾਰੇ ਮੰਡਲ ਨਉਂ ਲਖ ੯੦੦੦੦੦ ਮੇਘ ਮੰਡਲ ਚਾਰ ਲਖ ੪੦੦੦੦੦ ਪਰਬਤ ਧਾਰ ਆਠ ਲਖ ੮੦੦੦੦੦—ਸੇਤਜ ਖਾਨਿ ਮੰਧੇ ਕਵਨ ਕਵਨ ਪਵਿਤ੍ਰ ਨਾ—ਤਾਰੇ, ਤਾਮਾ, ਕੰਚਨੁ।

*ਸਲੋਕ :* ਤਾਰੇ ਰੂਪੀ ਭਵੇ ਬ੍ਰਹਮ ਤਾਮੇ ਰੂਪੀ ਜਨਾ ਅਰਜਨਾ।

ਕੰਚਨ ਰੂਪ ਤੁਹੀ ਦੇਵਾ ਮਮੋ ਦੇਵਾ ਨਿਰੰਜਨਾ ॥

੨੧੦੦੦੦੦ ਸੇਤਜ ਖਾਨਿ ਸਿਰਜਤੇ।

ਖਾਨਿ ਦੂਸਰੀ ਚਲੀ—ਉਤਭੁਜ ਖਾਨਿ ਕੀ ਉਤਪਤਿ— ਨਿਰਗੰਧ ਨਉਂ ਲਖ ੯੦੦੦੦੦

ਸੁਗੰਧ ਚਾਰ ਲਖ ੪੦੦੦੦੦ ਕੰਦਮਲ ਅਠ ਲਖ ੮੦੦੦੦੦ ॥

ਉਤਭੁਜ ਖਾਨਿ ਮਧੇ ਕਵਨ ਕਵਨ ਪਵਿਤ੍ਰ ਨਾ ਅੰਨ, ਬਨੁ, ਚੰਦਨੁ।

*ਸਲੋਕ :* ਅੰਨ ਰੂਪੀ ਭਵੇ ਬ੍ਰਹਮਾ ਬਸੁ ਰੂਪੀ ਜਨ ਅਰਜਨਾ

ਚੰਦਨ ਰੂਪੀ ਤੁਹੀ ਦੇਵਾ—ਮਮੋ ਦੇਵਾ ਨਿਰੰਜਨਾ ॥੨॥੨੧੦੦੦੦੦॥ ਓਤਭੁਜ ਖਾਨੀ ਸਿਰਜੰਤੇ।

ਤੀਸਰੀ ਖਾਨਿ ਚਲੀ—ਅੰਡਜ ਖਾਨਿ ਕੀ ਉਤਪਤਿ—ਨਾਗ ਮਗੀ ਨਉ ਲਖ ੯੦੦੦੦੦॥

ਜਲਚਰਰ ਚਾਰ ਲਖ ੪੦੦੦੦੦ ॥ ਪੰਖੀ ਭਗੁ ਅਠ ਲਖ ੮੦੦੦੦੦॥

ਅੰਡਜ ਖਾਨਿ ਮਧੇ ਕਵਨ ਕਵਨ ਪਵਿਤ੍ਰ ਨਾ-ਮਛ, ਗਰੁੜ, ਬਾਸਗੁ।

*ਸਲੋਕ :* ਮਛ ਰੂਪੀ ਭਵੈ ਬ੍ਰਹਮਾ—ਬਾਸਗੁ ਰੂਪੀ ਜਨ ਅਰਜਨਾ।

ਗਰੁੜ ਰੂਪੀ ਤੁਹੀ ਦੇਵਾ—ਮਮੋ ਦੇਵ ਨਰੰਜਨਾ ॥੩॥੨੧੦੦੦੦੦॥ ਅੰਡਜ ਖਾਨਿ ਸਿਰਜਤੇ।

ਚਉਥੀ ਖਾਨਿ ਚਲੀ ॥ ਜੇਰਜ ਖਾਨਿ ਕੀ ਉਤਪਤਿ—ਚਉਪਾਇਆ ਨਉਂ ਲਖ ੯੦੦੦੦੦॥

ਗਜ ਚਾਰ ਲਖ ੪੦੦੦੦੦॥ ਮਾਸ ਅਹਾਰੀ ਆਠ ਲਖ ੮੦੦੦੦੦॥

ਜੇਰਜ ਖਾਨਿ ਮਧੇ ਕਵਨ ਪਵਿਤ੍ਰ ਨਾ—ਅਸ, ਗਜ, ਨਰ

*ਸਲੋਕ :* ਅਸ ਰੂਪੀ ਭਵੇ ਬ੍ਰਹਮਾ ਗਜ ਰੂਪੀ ਜਨ ਅਰਜਨਾ।

ਨਰ ਰੂਪੀ ਤੁਹੀ ਦੇਵਾ ਮਮੋ ਦੇਵਾ ਨਿਰੰਜਨਾ ॥੪॥੨੧੦੦੦੦੦॥ ਜੇਰਜ ਖਾਨਿ ਸਿਰਜਤੇ।

ਚਉਰਾਸੀ ਲਖ ਜੀਅ ਜੂਨ ਕੀ ਜਾਤਿ ਲਿਖੀ ੮੪੦੦੦੦੦॥

ਜਾਂ ਏਹ ਚਾਰ ਖਾਣੀ ਬੇਦ ਤੇ ਕਹੀਆ ਤਾਂ ਬਾਬੇ ਆਖਿਆ ਇਕੁ ਖਾਣਿ ਹੋਰ ਭੀ ਹੈ। ਬੇਦ ਤੇ ਨਿਰਾਲੀ ਹੈ। ਤਾਂ ਉਨ੍ਹਾ ਪੁਛਿਆ, ਪੰਜਵੀਂ ਖਾਣਿ ਕਾ ਨਾਉ ਕਿਆ ਹੈ ਗੁਰੂ ਬਾਬੇ ਆਖਿਆ ਹੋਰ ਹੇਤਜ ਖਾਣਿ ਹੈ। ਇਕੀਸੇ ਲਖ ਜੋਨਿ ਇਸ ਤੇ ਹੋਈ ਹੈ। ਕਵਨ ਕਵਨ ਜੂਨੀ—ਲਖ ਨਉਂ ੯੦੦੦੦੦ ਕਾਮ ਕ੍ਰੋਧ। ਲਖ ਚਾਰ ੪੦੦੦੦੦ ਕਲਪਨਾ ਵਰ। ਲਖ ਅਠ ੮੦੦੦੦੦ ਜਤੁ ਸਤੁ ਸੰਤੋਖ।

ਇਸ ਵਿਚ ਓਦਮ ਕਵਨ ਕਵਨ :

***ਸਲੋਕ*** : ਜਤੁ ਰੂਪੀ ਭਵੈ ਬ੍ਰਹਮਾ ਸਤੁ ਰੂਪੀ ਜਨਾ ਅਰਜਨਾ ॥ ਸੰਤੋਖ ਰੂਪੀ ਤੁਹੀ ਦੇਵਾ ਨਮੋ ਦੇਵ ਨਿਰੰਜਨਾ ॥੫॥

53

## ਰਾਗ ਰਾਮਕਲੀ ਮਹਲਾ ੧ ਧਿਆਉ ਬਿਹੰਗਮ ਕਾ।

---

*੧ੴ ਸਤਿਗੁਰ ਪ੍ਰਸਾਦਿ*

***ਸ੍ਰੀ ਸਤਿਗੁਰੂ ਸ੍ਰੀ ਨਿਰੰਕਾਰ ਸੰਬਾਦ***

ਤਦ ਬਾਬਾ ਬਿਹੰਗਮ ਪੰਛੀ ਕੇ ਸਰੂਪ ਥਾ। ਏਕ ਨਾਮ ਕਾ ਅਧਾਰ ਥਾ ਖਾਤਾ ਪੀਤਾ ਕਿਛੁ ਨ ਥਾ ਪੰਚ ਤਤਿ ਨਿਰਬਾਣ ਥੇ। ਉਨ ਕੀ ਦੇਹੀ ਥੀ ਸੁਗੰਧਿਤਾ ॥੧੧੩॥ ਸਬਦਿ ਨਾਮੁ ਗਿਆਨ ਸੰਤੋਖ—ਏਨਾ ਪੰਚਾਂ ਤਤਾਂ ਕੀ ਦੇਹੀ ਥੀ। ਜਿਨ ਕਉ ਇਨ ਤਤਾ ਕੀ ਕਿਛੁ ਸੁਰਤਿ ਹੈ ਤਿਨਾ ਕਉ ਈਹਾਂ ਭੀ ਕਿਛੁ ਨਾਮ ਪ੍ਰਾਪਤਿ ਹੈ। ਤਬ ਬਾਬੇ ਧਿਆਨ ਧਰਿਆ ਜੁ ਏ ਨਿਰੰਕਾਰ ਜੀ ਤੂੰ ਜਿ ਪੈਦਾ ਹੋਇਆ ਹੈ ਸੋ ਕਹਾਂ ਤੇ ਹੋਇਆਂ ਹੈਂ—ਵਰਤਾਰਾ ਕਿਤਨਾ ਕੁ ਵਰਤਿਆ ਹੈ। ਜਬਿ ਧਰਤੀ ਆਗਾਸ ਚੰਦੁ ਸੂਰਜ ਕਿਛੁ ਨ ਥਾ, ਪਉਣ ਪਾਣੀ ਭੀ ਕਿਛੁ ਨਾ ਥਾ, ਸੁੰਨ ਮੰਡਲ ਭੀ ਕਛੁ ਨ ਥਾ, ਤਾਂ ਤੂੰ ਕਹਾ ਰਹਤਾ ਥਾ। ਪੈਦਾਇਸ ਤੂੰ ਕਿਥਹੁ ਹੋਇਆ ਹੈ—ਮਾਤਾ ਪਿਤਾ ਤੇਰਾ ਕਉਨ ਹਨਿ ਤੂੰ ਬਤਾਇ ਜੀ। ਤਾ ਹੁਕਮ ਹੋਇਆ—ਜੋ ਮੇਰੀ ਸਚ ਕੀ ਦੇਹਿ ਹੈ ਸੰਤੋਖ ਮੈਂ ਤੁਸਾਨੂੰ ਦਿਤਾ ਹੈ। ਸਚਿ ਕਉ ਜੀਉ ਹੈ ਸਾਸ ਨਾਹੀ। ਸੰਤੋਖਿ ਕਉ ਸਾਸ ਹੈ ਅਹਾਰੁ ਨਾਹੀਂ। ਨਾਮੁ ਬਾਲਾ ਹੈ ਬੁਢਾ ਨਾਹੀ। ਧਿਆਨ ਕਉ ਪ੍ਰੇਮ ਹੈ ਕਲਾ ਨਾਹੀ। ਸਰਤਿ ਕਉ ਉਕਤਿ ਹੈ ਪਰ ਜੁਗਤਿ ਨਾਹੀ। ਗਿਆਨ ਦੀਪਕ ਚਾਨਣਾ ਹੈ ਪਰ ਤ੍ਰਿਪਤੀ ਨਾਹੀ।

ਤਾ ਫੇਰਿ ਬਾਬੇ ਅਰਦਾਸ ਕੀਤੀ ਜੀ ਸਚੇ ਪਾਤਿਸ਼ਾਹ ਏਹ ਵਸਤ ਤੁਧ ਅਸਾ ਨੂੰ ਬਖਸੀਆ ਸੀ ਪਰ ਇਨ੍ਹਾਂ ਦਾ ਮਰਮੁ[1] ਅਸਾਂ ਨੰ ਹਥਿ ਆਇਉ ਨਾਹੀ। ਅਸਾਡੀ ਨਿਸਾ ਕਿਤ ਬਿਧਿ ਹੋਵੈ। ਉਹੁ ਵਸਤੁ ਅਸਾਨੁ ਮਿਲੈ ਜਿਤ ਅਸਾਡੈ ਆਤਮੇ ਤ੍ਰਿਪਤਿ ਆਵੈ। ਤਾਂ ਅਗਹੁ ਨਿਰੰਕਾਰ ਸਚਾ ਪਾਤਿਸ਼ਾਹ ਬੋਲਿਆ—ਜੁ ਨਾਨਕਿ ਮੈਂ ਤੇਰਾ ਨਾਂਉ ਕੁਦਰਤਿ ਰਖਿਆ ਹੈ—ਜਿਹੜੀ ਵਸਤੁ ਅਸਾਂ ਤੁਸਾਨੂੰ ਦਿਤੀ ਹੈ ਉਸਨੋਂ ਜਪ ਤਪ ਸੰਸਾਰ ਤਰੈਗਾ—ਧਰਤੀ ਆਕਾਸ ਤਰੈਗਾ। ਤਾਂ ਬਾਬਾ ਹਥਿ ਜੋੜਿ ਕਰਿ ਉਠ ਖੜਾ ਹੋਇਆ—ਜੀ ਪਾਤਸਾਹੁ, ਉਹ ਵਸਤੁ ਕਉਣ ਹੈ?

ਤਾਂ ਹੁਕਮ ਹੋਇਆ ਸਚਾ ਪਾਤਿਸ਼ਾਹ ਬੋਲਿਆ ਜੋ ਅਸਾਡਾ ਜੀਉ ਹੈ ਸੋ ਅਸਾਂ ਤੁਹਾਨੂੰ ਬਖਸਿਆ ਹੈ। ਤਸਾਂ ਵਿਚਿਦੋ ਹੋਇ ਕਰਿ ਬਾਹਰਿ ਨਿਕਲਗੁ। ਤਾ ਬਾਬੇ ਨੂੰ ਸੁਧਿ ਆਈ ਤਾਂ ਬਾਬੇ ਕਹਿਆ ਮਿਹਰਵਾਨਿ ਉਸ ਜੀਆ ਦਾ ਉਸ ਵਸਤੁ ਦਾ ਰੰਗ ਰੂਪ ਕੇਹਾ ਹੈ? ਤਾਂ ਨਿਰੰਕਾਰ

---

1 ਪਾ ਜਿਰ ਮੁਹਾਣਾ (ਸ ਪ ਲ 67।)

ਕਹਿਆ : ਸੁਣਿ ਦਾਸ ਜੀ ! ਓਅੰ ਮੇਰਾ ਨਾਮ ਹੈ ਸੋਊ ਤੇਰਾ ਨਾਮ ਹੈ ਸੋਊ ਸਲਾਹਣਿ ਨੂੰ ਕੀਆ ਹੈ। ਓਊ ਪੂਜਣੇ[2] ਕੀਆ ਹੈ—ਓਊ ਤੇ ਸੋਊ ਵਿਚਿ ਭੇਦ ਕਿਛੁ ਨਾਹੀ। ਇਕ ਰਤੀ ਕੁ ਬੋਲੀ ਦਾ ਨਮੂਨਾ ਰਖਿਆ ਹੈ—ਤਾ ਆਗੇ ਪਉੜੀ ਚਲੀ

***ਸਲੋਕ*** ਦਇਆ ਦਾਤਿ ਦਾਤਾਰਿ ਪ੍ਰਭੁ ਦੂਸਰ ਅਵਰੁ ਨ ਕੋਇ।
ਬਜਹਿ ਨਗਾਰੇ ਸੁੰਨ ਕੇ ਦਰਸੁ ਤਹਾਰੋ ਹੋਇ ॥

***ਪਉੜੀ*** ਧਰਨਿ ਗਗਨਿ ਤਬ ਕਿਛੁ ਨਹੀਂ, ਅਵਰ ਧਿਆਨ ਨਹੀਂ ਕੋਇ।
ਜੀਵ ਜੰਤ ਕਿਛੁ ਪੈਦਾ ਨਹੀਂ, ਨਾ ਕਿਛੁ ਦਿਸ਼ਟੀ ਹੋਇ।
ਬਰਨੁ ਭੇਖੁ ਕਿਛੁ ਰੂਪ ਨਾਂਹਿ, ਨਾ ਕਿਛੁ ਉਪਜੈ ਸਾਜੁ।
ਨਿਰਮਲੁ ਨਾਨਕ ਨਾਮੁ ਨਿਧਿ, ਪੜੈ ਬਿਹੰਗਮੁ ਬਿਸਮਾਦੁ ॥੧॥

ਤਾਂ ਫੇਰ ਆਗੈ ਨਿਰੰਕਾਰ ਕਹਿਆ ਏ ਕੁਦਰਤਿ ਨਾਨਕ। ਕਿਛੁ ਤੇਰੇ ਕੁਲਹ ਖੁਲੇ ਹੈਨਿ। ਤਾਂ ਬਾਬੇ ਅਰਦਾਸ ਕੀਤੀ : ਮਿਹਰਬਾਨ। ਦਾਨੁ ਤੇਰਾ ਹੈ ਨਾਮੁ ਭੀ ਤੇਰਾ ਹੈ। ਜਿਸ ਨੂੰ ਪ੍ਰਾਪਤਿ ਹੋਗੁ ਸੋ ਪਾਵਗੁ। ਤਾ ਫੇਰਿ ਆਗੇ ਪਉੜੀ ਚਲੀ :

***ਸਲੋਕ*** : ਚਿਤ ਚਾਤ੍ਰਿਕ ਕਉ ਵਸਿ ਕਰਹੁ ਬਿਲਪ ਕਰਹੁ ਹਰਿਨਾਮੁ।
ਅੰਮ੍ਰਿਤਸਰ ਹੈ ਸਬਦ ਕਾ ਪੀਵ ਕਰਹੁ ਬਿਸਰਾਮੁ ॥੧॥

ਤਬ ਬਾਬਾ ਰਮਤਾ ਭਇਆ ਜਿ ਉਸ ਵਸਤੂ ਅਸਾਨੋ ਬਖਸੀ ਹੈ, ਉਸਦਾ ਨਾਉਂ ਭੀ ਸਬਦ ਹੀ ਹੋਗ। ਤਬਿ ਬਾਬੇ ਜਾਤਾ ਜਿ ਜੀਉ ਨਿਰੰਕਾਰ ਦਾ ਸਬਦੁ ਹੀ ਹੈ। ਪਰ ਉਸਦਾ ਰੂਪ ਅਜੇ ਦਸਿਆ ਨਾਹੀ। ਰੂਪੁ ਵੁਸਦਾ ਗੁਹਜ ਰਖਿਆ ਹੈ। ਕਿਸੈ ਗੁਰਮਖ ਨੋ ਪ੍ਰਾਪਤਿ ਹੋਗੁ। ਏਹੁ ਮਾਤਾ ਪਿਤਾ ਬਿਨਾ ਜੀਉ ਜੰਮਿਆ ਨਾਹੀਂ ਰਕਤ ਬਿੰਦੂ ਤੇ ਉਪਜਿਆ ਨਾਹੀ। ਮੁਖ ਭੀ ਹੈ ਇਸਕਾ, ਚਰਨਿ ਭੀ ਹੈਨਿ ਨੇਤ੍ਰ ਭੀ ਹੈਨਿ ਹਸਤੀ ਭੀ ਹੈਨਿ। ਜਿਹਬਾ ਭੀ ਹੈ। ਨਾਸਕਾ ਭੀ ਹੈ ਨਮੂਨਾ ਸਭੋ ਦੇਹਿ ਕਾ ਹੀ ਹੈ ਪਰ ਮਾਸ ਬਿਨ ਏਹੁ ਹੈ। ਦ੍ਰਿਸਟਿ ਹੈ ਪਰ ਦਰਸ਼ਨ ਨਹੀ। ਇਹੁ ਅਵਾਜ ਜੋ ਹੈ ਸੋ ਪਉਣ ਕਾ ਰੂਪ ਹੋਇ ਬੋਲਤਾ ਹੈ—ਚੋਰਾਸੀਹ ਬਰਨਿ ਹੈਨਿ ਭਿੰਨ ਭਿੰਨ ਹੋਇ ਪਸਰਿਆ ਹੈਨਿ। ਆਗੇ ਪਉੜੀ ਚਲੀ

ਸੁਰਤਿ ਸਬਦ ਅਰੁ ਗਿਆਨ ਧਿਆਨੁ ਪੰਜਵਾਂ ਸੰਤੋਖ ਰਲਾਇ।
ਸਚਿ ਕੀ ਮਤਿ ਜਿਸ ਉਪਜੈ ਤਿਸੁ ਮਹਿ ਸਬਦ ਸਮਾਇ।
ਸਬਦਉ ਉਪਜੈ ਨਾਨਕ ਭੀ ਸਬਦੋ ਹੀ ਹੋਇ ਜਾਇ ॥੨॥

ਤਬ ਬਾਬੇ ਅਰਦਾਸ ਕੀਤੀ ਜੀ ਪਾਤਿਸਾਹੁ। ਤੁਸਾ ਕਹਿਆ ਜਿ ਸਚੁ ਨ ਜੀਉ ਹੈ ਪਰ ਸਾਸ ਨਾਹੀਂ ਇਹ ਮਿਤਿ ਕਿਉਂ ਕਰਿ ਕਰਿ ਹੈ? ਤਾ ਹੁਕਮ ਹੋਇਆ :

***ਸਲੋਕ*** : ਸਚੁ ਸਮਾਣੇ ਤੇ ਨਰ ਨਿਰਮਲ ਨਾਨਾ ਬਿਧਿ ਬਿਸਥਾਰ
ਨਾਨਕ ਨਿਰਮਲ ਸੇਵਕ ਕਹੀਐ ਕਰਤਾ ਹੈ ਨਿਰੰਕਾਰ ॥੧॥

***ਪਉੜੀ*** : ਸਚੁ ਸਚੁ ਸਭ ਕਉ ਕਰਿ ਜਾਣੈ, ਸਚੋ ਉਪਜੈ ਸਚ ਸਮਾਨੈ।
ਜਿਨਕੈ ਹਿਰਦੈ ਸਚ ਸਮਾਇਆ, ਤਿਨ ਕਉ ਫਿਰ ਲਾਗੇ ਨਹੀਂ ਮਾਇਆ।
ਸਚੁ ਕਉ ਸਾਸ ਇਤ ਬਿਧਿ ਨਾਹੀ, ਜਨਮੈ ਮਰੈ ਨ ਆਵੈ ਜਾਹੀ।

---

2 ਪਾ ਜਪਣੇ (ਉਹੀ)
੩ ਪਾ ਸਰਿਸਾ (ਉਹੀ)।

ਸਾਜ ਸਮਾਨੇ ਸੇ ਨਿਰਬਾਨਾ, ਨਾਨਕ ਧਿਆਨ ਬਿਹੰਗਮ ਮਾਨਾ ॥੩॥

ਫਿਰ ਨਿਰੰਕਾਰ ਕਹਿਆ ਜਿਨਾ ਦੇ ਪਲੈ ਸਚੁ ਹੈ ਤੇ ਮਰਣਹੁੰ ਡਰਦੇ ਨਾਂਹੀ। ਕਿਸੇ ਦੀ ਮੁਹਤਾਜੀ ਨਾਹੀ। ਜਹਾ ਬੈਠੇ ਹੈਂ ਤਹਾ ਬੈਠੇ ਹੈਨਿ। ਜਹਾਂ ਸੁਤੇ ਹੈ ਤਹਾ ਸਤੇ ਹੀ ਹੈਨਿ। ਬੋਲਣਾ ਚਲਣਾ ਰਹਿ ਗਇਆ। ਜੈਸੇ ਜੀਵੰਦੇ ਤੈਸੇ ਮੂਏ। ਇਕਤੈ ਬਰਾਬਰ ਹੈਨਿ— ਇਹ ਬਿਧਿ ਕਰਿ ਕੈ ਸਚੁ ਨੂੰ ਜੀਉ ਹੈ ਸਾਸੁ ਨਾਹੀ। ਜਿਸ ਵਿਚਿ ਸਾਸੁ ਹੈ ਤਿਸਨੋ ਮੁਹਤਾਜੀ ਹੈ। ਤਾਂ ਫੇਰ ਬਾਬੈ ਅਰਦਾਸ ਕੀਤੀ ' ਜੀ ਸਚੇ ਪਾਤਸਾਹੁ । ਏਹ ਮਿਤ ਸਚਿ ਦੀ ਅਸਾਡੇ ਆਤਮੇ ਲਗੀ ਪਰ ਕਿ ਕਾਲਾ ਰੰਗ ਰੂਪ ਡਿਠੇ ਨਾਹੀ ਕੇਹਾ ਹੈ ਪੀਲਾ ਕਿ ਬਗਾ ਹੈ ਕਿ ਸਬਜ ਹੈ ਕਿ ਰਤਾ ਹੈ ਸਚਿ ਦਾ ਹੈ ਕਿ ਕੇਹਾ ਹੈ ਇਦੀ ਮਿਤ ਅਸਾਨੂੰ ਆਈਓ ਨਾਹੀ।

ਤਬ ਹੁਕਮ ਹੋਇਆ ਨਿਰੰਕਾਰ ਕਾ ਜੋ—ਏਹੁ ਰੰਗ ਤੁਸਾ ਹੀ ਪਾਸਿ ਹੈ ਪਰ ਅਸਾ ਗਹਜ ਰਖਿਆ ਹੈ ਜੋ ਸੁਰਦਸ ਧਰਤੀ ਪੜੈਗਾ ਸੁ ਪੇਖੈਗਾ ਤਿਸਨੂੰ ਸਚ ਦਾ ਰੰਗ ਜਨਮ ਨਦਰੀ ਆਵੇਗਾ।

ਫੇਰਿ ਬਾਬੈ ਅਰਦਾਸ ਹੋਈ ਜੀ ਸਚੇ ਪਾਤਿਸਾਹੁ ਸਚ ਕੀ ਮਿਤਿ ਆਈ ਪਰ ਰੰਗ ਤਸਾ ਦੂਰ ਰਖਿਆ ਅਗਲੀ ਸੰਤੋਖ ਕੀ ਮਿਤਿ ਬਤਾਵਹੁ ਸੋ ਕਿਉ ਕਰਿ ਹੈ ਅਹਾਰ ਕਿਉਂ ਕਰਿ ਨਾਹੀ। ਤਾ ਫੇਰ ਅਗੇ ਪਉੜੀ ਹੋਈ।

*ਸਲੋਕ :* ਓਊ ਅੰਦਰ ਆਪਿ ਹੈ ਸੋਇ ਅੰਦਰ ਸੋਉ।
ਨਾਨਕ ਕਰਤਾ ਏਕ ਹੈ ਦੂਸਰ ਅਵਰ ਨ ਦੇਉ ॥੧॥

*ਪਉੜੀ :* ਸੰਤੋਖ ਸੇਵਾ ਤੇ ਉਪਜੈ ਸੇਵਾ ਤੇ ਸੰਤੋਖ।
ਸਿਫਤੀ ਤੇ ਸਚੁ ਊਪਜੈ ਨਾਮੇ ਤੇ ਫਿਰਿ ਮੋਖੁ।
ਮੋਖੈ ਤੇ ਭਉ ਉਪਜੈ ਭਉ ਨਾਹੀਂ ਦੋਖ।
ਨਿਰਦੋਖ ਕਉ ਕਿਛੁ ਮੈਲੁ ਨਾਹਿ ਨਾਨਕ ਸਚਾ ਏਕੁ ॥੪॥

ਤਾਂ ਨਿਰੰਕਾਰ ਬੋਲਿਆ ਜਿ ਸੰਤੋਖ ਕਉ ਅਹਾਰ ਇਤ ਬਿਧਿ ਨਾਹੀ, ਸਾਸ ਹੈ। ਜਿਨਾ ਕਉ ਸਤੋਖ ਹੈ ਸੋ ਭਰਮਤੇ ਨਾਹੀ ਸੇਵਾ ਨਾਲ ਉਨ੍ਹਾ ਦਾ ਧਿਆਨੁ ਲਗਾ ਹੋਇਆ ਹੈ—ਸੰਤੋਖ ਦਾ ਅਹਾਰ ਸੇਵਾ ਹੀ ਹੈ। ਸੇਵਾ ਬਗੈਰ ਕਛੁ ਜਾਣੇ ਨਾਹੀਂ ਜਾ ਸਾਸ ਹੈ ਤਾ ਸੇਵਾ ਹੈ। ਜਾ ਸਾਸ ਹੋਗੁ ਨਾਹੀ ਤਾ ਸੇਵਾ ਭੀ ਹੋਗ ਨਾਹੀ। ਏਹੁ ਮਿਤਿ ਸੰਤੋਖ ਕੀ ਹੈ। ਆਗੈ ਗੁਰੂ ਕਦਰਤ ਬਾਬੈ ਨਾਨਕ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਸੰਤੋਖ ਕਾ ਵਰਨ ਕੇਹਾ ਹੈ, ਰੂਪ ਕੇਹਾ ਹੈ ਮਾਤਾ ਪਿਤਾ ਕਉਣ ਹੈ, ਜਨਮ ਕਿਉਂ ਲਇਆ ਹੈ, ਨਮੂਨਾ ਕੇਹਾ ਹੈ?

ਫਿਰ ਨਿਰੰਕਾਰ ਬੋਲਿਆ—ਸੁਣਿ ਕੁਦਰਤਿ ਨਾਨਕ। ਇਸਕਾ ਭੀ ਰੂਪ ਹੈ ਪਰ ਤੁਸਾ ਹੀ ਵਿਚਿ।ਰੰਗ ਭੀ ਇਸਕਾ ਤੁਸਾ ਹੀ ਵਿਚਿ। ਇਸਕੇ ਰੰਗ ਵਿਭੂਤ[4] ਹੈ ਅਰ ਬਹਤਰ ਹੈਨਿ। ਪਰ ਸੁਦਰਸ ਧਰਤੀ ਪੜੈਗਾ ਸੋ ਪੇਖੈਗਾ ਤਿਸਦੀ ਦ੍ਰਿਸਟੀ ਆਵਹਿੰਗੇ -ਪੜਦਾ ਪੜਦਾ ਸੁਮਾਰ ਵਿਚ ਜਾਵੇਗਾ ਸੋ ਇਸ ਰੰਗ ਕਉ ਬਤਾਵੈਗਾ

ਜਿ ਸਚੇ ਪਾਤਿਸਾਹੁ ਨਾਮ ਜਿ ਬਾਲਾ ਹੈ ਬੁਢਾ ਹੋਣਾ ਨਾਹੀ ਸਾ ਕਵਣ ਗੁਨ ਹੈ? ਆਗੇ ਪਉੜੀ ਚਲੀ ਨਾਮ ਕੀ

4 ਪਾ ਬਹੁਤ (ਉਹੀ)।

***ਸਲੋਕ :*** ਨਾਮੁ ਦਾਨ ਇਸਨਾਨ ਹੈ ਏਹੁ ਸੰਤਨ ਕੀ ਰਾਸਿ।
ਸਾਸਿ ਸਾਸਿ ਹਿਰਦੈ ਬਸੈ ਪਲਕਿ ਪਲਕਿ ਜੀਉ ਪਾਸਿ ॥੧॥

***ਪਉੜੀ :*** ਨਾਮੁ ਪ੍ਰਾਪਤਿ ਤਿਨਾ ਕਉ ਪ੍ਰੇਮ ਵਸੈ ਮਨਿ ਆਇ,
ਨਾਮੁ ਵਾਪਾਰੀ ਤੇ ਜਨਾ ਜਪ ਜਪਿ ਰਹੇ ਅਘਾਇ ॥
ਅਘ ਮਿਟੇ ਨਾਮੁ ਹਿਰਦੇ ਵਸੈ ਚਰਨੀ ਲੀਨੇ ਲਾਇ,
ਇਤ ਬਿਧਿ ਬਾਲਾ ਨਾਮ ਹੇ ਦਿਨੁ ਦਿਨੁ ਬਧਤਾ ਜਾਇ।
ਧਿਆਨ ਬਿਹੰਗਮ ਨਾਨਕਾ ਗੁਰਮੁਖਿ ਰਹੈ ਲਿਵ ਲਾਇ ॥੫॥

ਫਿਰ ਬਾਬੇ ਕੁਦਰਤਿ ਅਰਦਾਸ ਕੀਤੀ—ਜਿ ਸਚੇ ਪਾਤਿਸਾਹ ਮਿਹਰਵਾਨ। ਇਹੁ ਜੁ ਨਾਮ ਬਾਲਾ ਬੁਢਾ ਹੋਂਦਾ ਨਾਹੀ ਇਸਦੀ ਬਿਧਿ ਕਿਉਂਕਰਿ ਹੈ। ਤਾਂ ਅਗੋਂ ਨਿਰੰਕਾਰ ਸਚਾ ਪਾਤਿਸਾਹ ਬੋਲਿਆ—ਸੁਣ ਦਾਸ ਜੀ, ਜਿਨਾ ਨਾਮ ਜਪਿਆ ਹੈ ਸੋ ਬਹੁੜਿ ਜਨਮੁ ਆਏ ਨਾਹੀ ਇਹੁ ਜੋ ਨਾਮ ਹੈ ਇਸ ਨੂੰ ਜਪਿ ਜਪਿ ਕਿਤਨੀਆ ਤਰੀਆਂ ਹੈਂਨਿ ਕਿਤਨੀਆਂ ਪਾਰ ਉਤਰੀ ਹੈਂ ਹੋਰ ਕਿਤਨੀਆਂ ਜਪ ਜਪ ਤਰਗੁ। ਜਿਚਰ ਤਕ ਧਰਤੀ ਅਕਾਸ ਹੋਗੁ ਤਿਚਰ ਤੀਕ ਨਾਮੁ ਬਾਲਾ ਹੀ ਹੈ। ਦਿਨੁ ਦਿਨੁ ਸਵਾਇਆ ਹੋਂਦਾ ਜਾਗੁ। ਜਿਨਾ ਨਾਮੁ ਜਪਿਆ ਹੈ ਸੋ ਜਪਦੇ ਜਪਦੇ ਬ੍ਰਿਧ ਹੋਣਗੇ। ਪਰ ਨਾਮ ਬਾਲਾ ਹੀ ਰਹਗੁ। ਫਿਰ ਬਾਬੇ ਕੁਦਰਤਿ ਅਰਦਾਸ ਕੀਤੀ—ਜੀ ਸਚੇ ਪਾਤਿਸਾਹ ਜੀ। ਸਭ ਤਧੈ ਪੈਦਾ ਕੀਤੇ ਹੈਨਿ ਅਤੇ ਨਾਮ ਭੀ ਤਧੈ ਪੈਦਾ ਕੀਤਾ ਹੈ। ਤੇਰੇ ਨਾਮ ਤਾ ਅਸੰਖ ਹੈਨਿ ਪਰ ਉਹ ਨਾਮ ਕਵਣ ਹੈ ਜਿਸ ਜਪਿਆ ਤਰੀਦਾ ਹੈ? ਆਗੈ ਨਿਰੰਕਾਰ ਬੋਲਿਆ ਜਿ ਮੇਰਾ ਨਾਮ ਨਿਹਚਲੁ ਹੈ ਨਿਹਚਾ ਕਰਿ ਕੈ ਨਾਮ ਪ੍ਰੀਤਿ ਕਰਿ ਜੋ ਨਾਮ ਅਰਾਧੈਗਾ ਸੋ ਮਖ ਹੋਵੈਗਾ। ਜੋ ਪ੍ਰੇਮ ਕਰਕੈ ਨਾਮ ਜਾਪੈਗਾ ਸੋ ਪਾਰ ਉਤਰੈਗਾ। ਜੋ ਸੇਵਕ ਹੋਇਕੈ ਨਾਮ ਜਪੈਗਾ ਸੋ ਜਨਮ ਮਰਣ ਤੇ ਰਹਤ ਹੋਵੈਗਾ। ਜੋ ਦਾਨ ਕਰਕੈ ਨਾਮ ਜਪੈਗਾ ਸੋ ਰਾਜ ਪਾਵੈਗਾ। ਹਠ ਤਪਸਿਆ ਕਰਿ ਕੈ ਜੋ ਨਾਮੁ ਜਪੈਗਾ ਸੋ ਜਮ ਤੇ ਰਹਤ ਹੋਗੁ। ਜੀਅ ਦੇ ਕਰਿ ਪ੍ਰੇਮ ਲਾਇ ਕਰਿ ਸਬਦ ਵਿਚਦੋਂ ਹੋਇ ਕਰਿ ਜੋ ਨਾਮ ਜਪੈਗਾ ਤਿਸਨੂੰ ਮੈਂ ਆਪਣੇ ਪਾਸ ਰਖਾਂਗਾ। ਮੁਹਰ ਛਾਪ ਤਿਸਨੋ ਦਿਆਂਗਾ। ਬਾਬੇ ਕਹਿਆ ਜੀ ਉਹ ਮੁਹਰ ਛਾਪ ਕੈਸੀ? ਤਾ ਬੋਲਨਾ ਹੋਇਆ ਸੁਣ ਕੁਦਰਤਿ ਮੇਰੀ ਮੁਹਰ ਛਾਪ ਜੁ ਹੈ ਸੋ ਤੂੰ ਜਾਣਦਾ ਹੈਂ।

ਫਿਰ ਬਾਬੇ ਅਰਦਾਸ ਕੀਤੀ—ਜੀ। ਸਚੇ ਪਾਤਿਸਾਹੁ। ਜਿਸਨੋ ਤੂੰ ਬਖਸ ਕਰਹਿ ਸੋ ਮੁਹਰ ਛਾਪ ਤੇਰੀ ਜਾਣੈ। ਤਾਂ ਹੁਕਮ ਹੋਇਆ ਸੁਣ ਕੁਦਰਤਿ ਨਾਨਕ। ਚਾਰ ਅਖਰ ਹੈਨਿ ਇਹ ਮੇਰੀ ਮੁਹਰ ਛਾਪ ਛਤ੍ਰੀਹਾਂ ਜੁਗਾਂ ਵਿਚ ਭਾਲ ਭਾਲ ਇਕਠੇ ਕੀਤੇ ਹੈਨਿ, ਸਹਸ੍ਰਨਾਮ ਕਾ ਮੇਰੂ ਹੈ। ਜਿਨਾਂ ਨੂੰ ਇਸ ਨਾਮ ਕਾ ਸੁਆਦੁ ਆਇਆ ਹੈ ਬਹੁੜਿ ਭਰਮਦੇ ਨਾਹੀ। ਸੰਤੋਖੁ ਭੀ ਇਸੇ ਵਿੱਚਿ ਹੈ ਸਚੁ ਭੀ ਏਸੇ ਵਿੱਚ ਹੈ ਸਚੁ ਭੀ ਏਸੇ ਵਿੱਚਿ ਹੈ ਮੋਖ ਭੀ ਏਸ ਵਿੱਚਿ ਹੈ ਮੁਕਤਿ ਭੀ ਏਸੇ ਵਿਚ ਹੈ। ਇਨਾ ਚਹ ਅਖਰਾਂ ਦਾ ਭੋਗ ਨਾਹੀ ਹੋਰ ਸਭਸ ਕਿਸੇ ਦਾ ਭੋਗ ਹੈ।

ਤਬ ਬਾਬੈ ਅਰਦਾਸ ਕੀਤੀ ਜੀ ਸਚੇ ਪਾਤਿਸਾਹੁ ਜੋ ਤੁਸਾਂ ਕਹਿਆ ਤਿਸ ਸਭਸ ਦੀ ਨਿਸਾ ਹੋਈ ਪਰ ਇਕ ਬਿਸਮਾਦੀ ਅਸਾਨੂੰ ਰਹੀ ਇਸ ਦਾ ਰੰਗ ਰੂਪ ਮਾਤਾ ਪਿਤਾ ਕਉਨ ਹੈ ਇਨਾ ਚਹ ਅਖਰਾ ਦਾ ਅਹਾਰ ਕਵਣ ਹੈ? ਫੇਰ ਨਿਰੰਕਾਰ ਬੋਲਿਆ—ਵਾਹ ਵਾਹ ਕੁਦਰਤਿ। ਇਹ ਭਲੀ ਚਿਤਾਈ ਹੈ। ਇਸ ਨਾਮ ਦੇ ਰੰਗ ਬਹੁਤ ਹੈ। ਜਿਤ ਜਿਤ ਰਤਾ ਤਿਤ ਤਿਤ ਮਤਾ ਹੈ। ਪਰੁ ਇਕ ਨਮੂਨਾ ਇਸਦਾ ਰਖਿਆ ਹੈ ॥੬੪॥ ਜੋ ਚਉਸਠ ਰੰਗ ਨਾਮ ਦੇ ਹੈਨਿ। ਦਿਸਟੰਤ ਅਤੇ

ਸੁਮਾਰ ਵਿਚ ੮੪੦੦੦੦੦ ਚੌਰਾਸੀਹ ਲਖ ਹੈਨਿ। ਜੇਹੀ ਜੇਹੀ ਜੋਨ ਵਿਚਿ ਤੇਹੋ ਤੇਹਾ ਨਾਮੁ ਹੈ। ਤੇਹੋ ਤੇਹਾ ਗੁਰੂ ਹੈ। ਤਿਸਦਾ ਵੇਰਵਾ ਪਉਣ ਵਿਚਿ ਸੁਸਰ੍ਹਾਂ ਨਾਮ ਜਪੀਦਾ ਹੈ। ਪਾਣੀ ਵਿਚ ਸੀਤਲੁ ਨਾਮੁ ਜਪੀਦਾ ਹੈ। ਜੇ ਕੋਈ ਪਾਣੀ ਨੂੰ ਮਿਲਦਾ ਹੈ ਤਾ ਕਹਿੰਦਾ ਹੈ ਪਾਣੀ ਠੰਡਾ ਹੈ ਏ ਤਉਸੀਰ ਪਾਣੀ ਦੀ ਨਾਹੀ। ਇਹ ਪਾਣੀ ਨਾਮ ਜਪਦਾ ਹੈ। ਬਿਰਖਾ ਵਿਚ ਚੰਦਨ ਨਾਮ ਗੁਰੂ ਹੈ। ਪੰਛੀਆਂ ਵਿਚ ਸਫਿਲਿਉ ਨਾਮ ਗਾਰ ਹੈ। ਕਿਰਮਾਂ ਵਿਚ ਜਿਤੀਲਾ ਨਾਮ ਹੈ। ਮਿਰਗਾਂ ਵਿਚ ਹਿਤਕਾਰ ਨਾਮ ਹੈ। ਗੁਪਤਾ ਵਿਚ ਨਰ ਸਿੰਘ ਨਾਮ ਹੈ। ਚਉਪਾਏ ਵਿਚਿ ਗਗਨਪਤਿ ਨਾਮ ਹੈ। ਹੋਰ ਸਮਾਰ ਬਹੁਤ ਹੈ। ਨਾਨਕ ਹੋਰ ਮਾਨੁਖਾ ਨੂੰ ਪ੍ਰੇਮ ਰਸ ਨਾਮ ਦੀਆ ਹੈ—ਸੰਤੋਖ।

ਫੇਰ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹ, ਤੇਰਾ ਅੰਤੁ ਤੂੰ ਹੀ ਜਾਣੈ—ਚਹੁ ਅਖਰਾਂ ਦਾ ਬਰਨ ਚਿਹਨ ਰੂਪ ਕੇਹਾ ਹੈ? ਆਗੇ ਤੇ ਨਿਰੰਕਾਰ ਕਹਿਆ—ਨਾਨਕ ਜੀ ਤੂੰ ਮੇਰੀ ਦੇਹ ਹੈਂ; ਤੁਹਿ ਥੋਂ ਮੈਂ ਪਿਛੈ ਰਖਦਾ ਕੁਛ ਨਾਂਹੀ। ਏਹੁ ਵਸਤੁ ਬਤਾਵਣੇ ਦੀ ਨਾਹੀਂ ਪਰ ਅਸੀਂ ਤੁਸਾ ਨੂੰ ਬਤਾਇਦੇ ਹਹਿ। ਅਸਾਡੀ ਮੁਹਰ ਛਾਪ ਜੀਉ ਅਸਾਡਾ ਏਹੁ ਵਸਤੁ ਪਰਿ ਤਹਾਥੋਂ ਭਿੰਨ ਨਾਹੀ ਰਖਣਾ

ਸੁਨਿਪਤਿ ਰਾਜਾ ਥਾ ਤਿਸਕੇ ਚਾਰ ਬੇਟੇ ਥੇ। ਤਿਨਾ ਨੋਂ ਰਾਜੇ ਹੁਕਮ ਕੀਤਾ ਜਿ ਚਾਰੇ ਕੁੰਡਾਂ ਹੈਨਿ ਤੁਸੀਂ ਚੌਹੀਂ ਕੁੰਡੀ ਦੌੜ ਪਵਉ। ਪਹਲਾ ਵਕਾਰੁ ਉਪਜਿਆ। ਵਕਾਰ ਕੀ ਧੁਨਿ ਤੇ ਵਾਵਾ ਉਪਜਿਆ। ਹਿਤਕਾਰ ਕੀ ਧੁਨਿ ਤੇ ਹਾਹਾ ਉਪਜਿਆ ਗਗਨਪਤਿ ਰਾਜਾ ਗਿਆਨ ਸੁਧ ਤਿਸ ਤੇ ਗੰਗਾ ਪੈਦਾ ਭਇਆ ਰਿਵ ਸੰਕਾਰੀ ਬੁਧਿ ਅਪਨਾ ਰੂਪ ਰਖਿਆ ਤਿਸ ਤੇ ਰਾਰਾ ਪੈਦਾ ਭਇਆ। ਤਿਸ ਵਿਚਹ ਤੀਨ ਥਾਨ ਥੋਜੇ। ਮਧਿਆਨ ਤੇ ਵਾਵਾ ਪਾਤਾਲਪੁਰੀ ਤੇ ਹਾਹਾ, ਗਗਨਪੁਰੀ ਤੇ ਗਗਾ ਅਪਨੇ ਰੂਪ ਤੇ ਰਾਰਾ ਹੂਏ। ਚਉਹਾਂ ਥਾਂਵਾਂ ਤੇ ਚਾਰ ਅਖਰ ਪੈਦਾ ਕੀਤੇ ਹੈਨਿ। ਏਨਾ ਚਹੁ ਅਖਰਾ ਦਾ ਜਨਮ ਭੀ ਹੈ, ਰਪ ਭੀ ਹੈ, ਅਹਾਰ ਭੀ ਹੈ। ਮੁਖ ਚਰਣ ਨੇਤ੍ਰ ਨਾਸਿਕ ਕਾਨਿ ਰਸਨਾ ਹਸਤ ਸਰਬਤ ਹੈ ਪਰ ਇਨ੍ਹਾਂ ਦਾ ਜੀਉ ਸੁਦਰਸ ਧਰਤੀ ਪੜੈਕਾ ਸੋ ਪਾਵੈਗਾ। ਅਹਿ ਇਕ ਭਿੰਨ ਅਸਾ ਤਸਾ ਤੇ ਰਖਿਆ ਹੈ। ਇਕਤੁ ਲੇਖੇ ਦਸਿਆ ਭੀ ਹੈ। ਸਬਦ ਹੀ ਵਿਚਿ ਹੈ—ਬਾਹਰਾ ਨਹੀ। ਸਬਦ ਹੀ ਜੇਹਾ ਹੋਏ ਕਰਿ ਖੋਜਗ ਸੋ ਪਾਵੁਗੁ। ਸਬਦ ਕਉ ਮੈਲ ਨਾਹੀ, ਜੀਉ ਨਾਹੀਂ, ਦੇਹ ਨਾਹੀ, ਨਿਰਲੇਪ ਅਵੇਹਾ ਹੋਇ ਕਰਿ ਖੋਜਗੁ ਸੋ ਪਾਵਗੁ। ਆਗੇ ਪਉੜੀ ਚਲੀ :

***ਸਲੋਕ :*** ਧਿਆਨੁ ਲਗਾ ਪਾਰਬ੍ਰਹਮ ਸਿਉਂ ਦਰਸਨੁ ਪੇਖੇ ਜਾਇ।
ਕਲਾ ਨ ਬਧੀਆ ਨਾਨਕਾ ਹੋਇ ਬਿਸਮਾਦ ਸਮਾਇ ॥੧॥

***ਪਉੜੀ :*** ਧਿਆਨ ਨਿਰੰਜਨ ਨਿਰੰਕਾਰੁ ਲਿਵ ਲਾਗੈ ਤਿਹ ਜਾਇ।
ਅਗਮ ਅਗੋਚਰ ਸੁਧ ਲਹੈ ਜੋਤਿ ਬਸੈ ਮਨਿ ਆਇ।
ਲਿਵ ਨਹਿ ਛੁਟਕੇ ਏਕ ਖਿਨ ਮਨੁ ਤਨੁ ਸਹਜਿ ਮਿਲਾਇ।
ਮਨੁ ਖੋਜੈ ਤ੍ਰਿਭਵਨ ਪੇਖੈ ਪਉਣੇ ਪਵਨ ਲਲਾਇ।
ਮਨ ਪਉਣਾ ਜੇ ਇਕਤ੍ਰ ਹੋਇ ਤਾਂ ਸਬਦੈ ਕੀ ਸੁਧ ਪਾਇ।
ਜੁਗਤ ਬਿਹੰਗਮ ਨਾਨਕਾ ਇਹ ਮਨੂਆਂ ਰਹਿਆ ਖੜਾਇ ॥੬॥

ਫਿਰ ਅਗੇ ਬਾਬੇ ਅਰਦਾਸ ਕੀਤੀ। ਜੀ ਸਚੇ ਪਾਤਿਸਾਹ। ਧਿਆਨ ਕਉ ਕਲਾ ਜ ਨਾਹੀ

5. ਪਾ: ਸੁਮਾਰੁ (ਸ. ਸ.)
6 ਪਾ: ਪ੍ਰੀਤਿ (ਉਹੀ)

ਅਤੇ ਪ੍ਰੇਮ ਹੈ ਜੋ ਇਹ ਵਿਧਿ ਕਿਉਂ ਕਰਿ ਹੈ। ਤਬ ਫਿਰ ਅਗਿਉ ਨਿਰੰਕਾਰ ਬੋਲਿਆ—ਜਿ ਸੁਣ ਦਾਸ ਨਾਨਕ ਜੀ। ਧਿਆਨ ਕਉ ਕਲਾ ਇਤ ਬਿਧ ਨਾਹੀ—ਜਿਸ ਦਾ ਧਿਆਨੁ ਲਗਦਾ ਹੈ ਸੋ ਬਿਸਮਾਦੁ ਹੋਇ ਰਹਿੰਦਾ ਹੈ। ਜੇ ਕਲਾ ਉਸ ਨੋ ਹਥਿ ਆਵੈ ਤਾਂ ਕਿਛੁ ਪ੍ਰਗਾਸ ਕਰੈ, ਤੇ ਪ੍ਰੇਮ ਧਿਆਨ ਵਿਚ ਇਉ ਹੈ —ਜਿਸ ਨੂੰ ਧਿਆਨ ਦਾ ਪ੍ਰੇਮ ਹੈ ਸੋ ਧਿਆਨ ਲਗਾਇਆ ਹੀ ਲੋੜਦਾ ਹੈ ਐਥਹ ਹੀ ਤੀਕ ਉਸ ਦੀ ਪਹੁੰਚ ਹੈ। ਉਸ ਹਉਂ ਪਰ ਮਨੂਆ ਦ੍ਰਿਸਟੀ ਪਾਉਂਦਾ ਹੈ। ਅਰੁ ਹਥ ਆਵਦਾ ਨਾਮੁ। ਇਸ ਵਾਸਤੇ ਹੈਰਾਨ ਹੈ। ਜੇ ਕਲਾ ਹੋਵੈ ਧਿਆਨ ਦੇ ਵਿਚਿ ਤਾਂ ਕਲਾ ਕਮਾਵਣ ਲਗ ਜਾਇ। ਧਿਆਨ ਵਿਸਰ ਜਾਇ। ਇਸ ਵਾਸਤੇ ਮੈਂ ਭਿੰਨ ਰਾਖਿਆ ਹੈ। ਜੋ ਕਲਾ ਧਿਆਨ ਵਿਚ ਹੋਵੈ ਤਾ ਪ੍ਰੇਮ ਰਸ ਪੀ ਕੈ ਉਡਰ ਜਾਂਦਾ ਹੈ। ਤਿਸ ਦਾ ਖੋਜ ਹਥਿ ਨਾਹੀਂ ਆਵਦਾ। ਤਿਉਂ ਸੰਸਾਰ ਸੰਸਾਰ ਕੇ ਵਿਖੈ ਇਤੁ ਮਹਿੰਦ ਹੋਇ ਜਾਇ। ਅਗੇ ਪਉੜੀ ਚਲੀ ·

***ਸਲੋਕ*** : ਲਿਵ ਲਾਗੀ ਸੰਗ ਸੁਰਤਿ ਕੈ ਤਨ ਕਉ ਸੋਧੈ ਜਾਇ।
ਉਕਤ ਨ ਆਵੈ ਨਾਨਕ ਜੁਗਤ ਕਹਾਂ ਸਮਾਇਆ[7] ॥੧॥

***ਪਉੜੀ*** : ਸੁਰਤਿ ਸਬਦ ਧੁਨਿ ਨਾਮ ਪ੍ਰੇਮ, ਪ੍ਰੀਤ ਲਗੈ ਮਨ ਆਇ।
ਸੁਰਤਿ ਸਮਾਣੀ ਸੁੰਨ ਮਹਿ, ਲਿਉ ਊਚੇ ਥਾਨ ਲਗਾਇ।
ਊਚਾ ਆਤਮ ਥਾਨ ਹੈ, ਊਹਾ ਆਸਣ ਲਾਇ।
ਪਲੁ ਪਲੁ ਖਿਨੁ ਖਿਨੁ ਅਰਾਧੀਐ, ਸਹਜੀ ਉਪਜੈ ਖਾਇ।
ਇਹ ਬਿਧਿ ਪ੍ਰੀਤਿ ਸੁਰਤਿ ਹੈ ਜਨ ਨਾਨਕ ਹਰਿ ਹਰਿ ਧਿਆਇ ॥੭॥

ਫੇਰਿ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹੁ ! ਸੁਰਤਿ ਕੋ ਉਕਤ ਜੁ ਹੈ ਜੁਗਤਿ ਨਾਹੀ, ਸੋ ਕਵਣ ਵਿਧਿ ਹੈ? ਫੇਰਿ ਨਿਰੰਕਾਰ ਬੋਲਿਆ—ਸੁਣ ਦਾਸ ਜੀਉ—ਉਕਤਿ ਮੋ ਸਿਆਣਪੁ ਹੈ ਜੋ ਜੁਗਤਿ ਸੋਂ ਸਿਆਣਪੁ ਨਹੀਂ। ਉਕਤਿ ਕਰਿ ਕੈ ਨਾਮ ਅਰਾਧਦਾ ਹੈ ਪਰ ਤਿਸਦਾ ਅਰਾਧਿਆ ਥਾਉਂ ਪਉਂਦਾ ਨਾਂਹੀ। ਉਕਤਿ ਦਾ ਨਾਉ ਕਥਨੀ ਜੁਗਤਿ ਦਾ ਨਾਮ ਪ੍ਰੇਮ ਹੈ। ਫੇਰਿ ਬਾਬੇ ਅਰਦਾਸ ਕੀਤੀ —ਜੀ ਪਾਤਿਸਾਹ। ਉਕਤਿ ਕਥਨੀ ਕਿਉਂਕਰਿ ਹੋਈ, ਜੁਗਤਿ ਪ੍ਰੇਮ ਨਾਲ ਕਿਉਂਕਰਿ ਮਿਲੀ? ਹੁਕਮ ਹੋਇਆ—ਉਕਤਿ ਬੋਲਣਾ ਹੈ। ਜੁਗਤਿ ਸਬਦ ਹੈ—ਉਕਤਿ ਝਗੜਾ ਹੈ। ਜੁਗਤਿ ਨਿਬੇੜਾ ਹੈ। ਸੁਰਤਿ ਵਿਚਿ ਉਕਤ ਜੁ ਰਖੀ ਹੈ। ਇਤ ਵਾਸਤੇ ਸੁਰਤਿ ਕਰਿਕੈ ਉਕਤਿ ਕਰਦੇ ਹੈਨਿ। ਜੁਗਤਿ ਵਿਚ ਪ੍ਰੇਮ ਇਤ ਵਾਸਤੇ ਰਖਿਆ ਹੈ ਜੁ ਜੁਗਤਿ ਕਰਕੇ ਬੋਲਦੇ ਨਾਹੀਂ, ਮਨ ਕੋ ਸਮਝਾਇੰਦੇ ਹੈਨਿ ਇਤ ਵਾਸਤੇ ਪ੍ਰੇਮ ਨਾਲ ਰਲੀ ਹੈ। ਜੇ ਉਕਤ ਥਾਂਇ ਪਉਂਦੀ ਹੋਵੈ ਤਾਂ ਜੁਗਤਿ ਕੋਈ ਕਾਸਨੂੰ ਕਰੇ। ਉਕਤ ਹਿਕਮਤ ਹੈ ਜਿਉਂ ਖਿਲੌਨਾ ਕਚੀ ਬਾਜੀ ਹੋਦਾ ਹੈ ਤਿਸ ਵਿਚ ਜੀਉ ਨਾਹੀ ਪਉਂਦਾ ਵੇਖਣੇ ਕੋ ਸੋਹਣਾ ਹੈ ਪਰ ਅੰਤਰ ਬਾਦਿ ਹੈ।ਜੁਗਤਿ ਜੀਉ ਹੈ। ਜੁਗਤਿ ਕਰਕੈ ਸੂਆ ਪੜਾਇਤਾ ਹੈ। ਉਹ ਆਪ ਜੇਹਾ ਕਰੀਦਾ ਹੈ। ਆਪਣੀ ਬੋਲੀ ਬਾਵਲੀ ਉਸ ਨੂੰ ਮਿਲਦੀ ਹੈ ਤਿਉਂ ਸਿਖ ਨੂੰ ਸਬਦੁ ਨਾਲ ਧਿਆਨੁ ਲਾਇਨਗੇ ਸਬਦ ਹੀ ਜੇਹੇ ਹੋਵਨਿਗੇ —ਸਬਦੁ ਕਾ ਜਿਸ ਨੂੰ ਪਿਆਰ ਹੈ ਸਬਦੁ ਆਪ ਜੇਹਾ ਕਰਦਾ ਹੈ।

***ਸਲੋਕ*** : ਗਿਆਨ ਦੀਪਕ ਚਾਨਣਾ ਸਭਤੈ ਸੰਤੋਖ ਰਿਦੈ ਨਹੀ ਹੋਇ।
ਤ੍ਰਿਪਤਿ ਨ ਆਵੈ ਨਾਨਕਾ ਜੇ ਅਠਿ ਪਹਿਰ ਬਕਿ ਓਇ ॥੧॥

7. ਪਾ: ਸਮਝਾਇ (ਸ. ਪ ਲ. 671)

***ਪਉੜੀ :*** ਪੜਿਆ ਗਿਆਨੁ ਧਿਆਨੁ ਲਗਾਇ, ਬਿਨ ਨੈਨੀ ਪੇਖੈ ਕਿਆ⁸ ਅਘਾਇ।
ਮਨ ਨਹੀਂ ਤ੍ਰਿਪਤੇ ਹੋਇ ਨ ਜਾਨੈ, ਬਿਨ ਪੇਖੈ ਕਿਛੁ ਮਨੁ ਨਹੀਂ ਮਾਨੈ।
ਜਿਸੁ ਪੇਖਿਆ ਨਾਮੈ ਚਿਤ ਲਾਵਹਿ, ਜਨ ਨਾਨਕਿ ਕਾਹੇ ਗਿਆਨ ਕਮਾਵਹਿ ॥੮॥

ਸ੍ਰੀ ਬਾਬੇ ਕੁਦਰਤ ਅਰਦਾਸ ਕੀਤੀ—ਮਿਹਰਬਾਨ ਜੀ । ਗਿਆਨ ਵਿਚ ਚਾਨਣਾ ਹੈ, ਤ੍ਰਿਪਤ ਨਾਹੀ ਸੋ ਏਹ ਕਿਉਂਕਾਰ ਹੇ? ਫਿਰ ਨਿਰੰਕਾਰ ਬੋਲਿਆ। ਸੁਣ ਨਾਨਕ ਤ ਮੇਰਾ ਜੀਉਂ ਹੈਂ ਪ੍ਰਾਣ ਹੈਂ ਤੈਥੋ ਭਿੰਨ ਰਾਖਣਾ— ਗਿਆਨ ਮੋ ਚਾਨਣਾ ਇਉਂ ਹੈ ਜਿਉਂ ਅਨ੍ਹੇਰੇ ਦੀਵਾ ਬਾਲ ਰਖੀਦਾ ਹੈ। ਪਰ ਦੀਵਾ ਭੀ ਇਉਂ ਬਲਦਾ ਨਾਹੀਂ। ਜਾਂ ਪੰਜ ਵਸਤੁ ਹੋਈਅਨ ਤਾਂ ਦੀਵਾ ਬਲਦਾ ਹੈ। ਉਹ ਅਨ੍ਹੇਰੇ ਤੇ ਚਾਨਣਾ ਕਰਦਾ ਹੈ। ਇਕ ਦੀਵਾ ਦੂਜੀ ਵਟੀ ਤੀਜਾ ਤੇਲ ਚਉਥੀ ਅਗ ਪੰਜਵਾਂ ਬਾਲਣ ਵਾਲਾ। ਇਹੁ ਪੰਜ ਵਸਤੁ ਇਕਠੀਆਂ ਹੋਂਦੀ ਹੈਨਿ ਤਾਂ ਦੀਵਾ ਬਲਦਾ ਹੈ . ਫੇਰ ਬਾਬੇ ਅਰਦਾਸ ਕੀਤੀ—ਜੀਓ ਪਾਤਿਸਾਹੁ ਏਹੁ ਤਾਂ ਹੋਇਆ ਸੰਸਾਰ ਦਾ ਦੀਵਾ ਹਿਕਮਤ ਜੋਗ ਕਰਿ ਚਾਨਣਾ ਕੀਤਾ। ਜੋ ਵਸਤੁ ਗਵਾਈ ਸਾ ਦੀਵਾ ਬਾਲ ਕੈ ਲਧੀ। ਅਤੇ ਜੀ ਤੁਸੀਂ ਕਹਿੰਦੇ ਹਉ ਜੋ ਗਿਆਨ ਵਿਚ ਚਾਨਣਾ ਹੈ ਪਰ ਤ੍ਰਿਪਤਿ ਨਾਹੀ। ਵਸਤੁ ਲਧੀ ਬਿਨਾ ਤ੍ਰਿਪਤਿ ਆਂਵਦੀ ਨਾਹੀ ਤਾਂ ਵਸਤੁ ਗਿਆਨ ਕਰਕੇ ਪਾਈਐ ਕਿ ਨਾਮ ਕਰਕੈ ਪਾਈਐ? ਫਿਰ ਅਗੋ ਨਿਰੰਕਾਰ ਬੋਲਿਆ ਸੁਣ ਦਾਸ ਜੀ, ਤੁਸੀਂ ਕਿਤ ਖਿਆਲ ਪਏ ਹਉ। ਤਾ ਬਾਬਾ ਬੋਲਿਆ—ਮਿਹਰਬਾਨ ! ਗੁਰੂ ਚੇਲੇ ਹੀ ਰਹਿਰਾਸ ਹੈ—ਅਤੇ ਗੁਰ ਚੇਲੇ ਨਾਲ ਬੋਲੈ ਅਕੈ ਚੇਲਾ ਗੁਰੂ ਨਾਲ ਬੋਲਿਆ। ਨਿਰੰਕਾਰ ਬੋਲਿਆ -ਜਿ ਉਹ ਦੀਵਾ ਹੋਰ ਹੈ ਜਿਸ ਵਸਤੁ ਪਾਈਦੀ ਹੈ। ਓਹ ਇਸ ਦੇਹੀ ਵਿਚ ਲੋੜੀਂਦਾ ਹੈ। ਤਾਂ ਤੇ ਦੇਹੀ ਕਾ ਕਰੇ ਦੀਵਾ, ਤਤ ਕਾ ਕਰੇ ਤੇਲ, ਮਨ ਕਉ ਵਸਿ ਕਰੇ—ਏਹੁ ਵਸਤੁ ਹੋਵਨੁ ਤਾ ਘਟ ਵਿਖੇ ਚਾਨਣਾ ਹੋਇ। ਦੀਵਾ ਇਸ ਦੇ ਘਟ ਵਿਚ ਹੈ, ਵਸਤੁ ਇਸਦੇ ਘਟ ਵਿਚ ਹੈ, ਟੋਲਣ ਵਾਲਾ ਭੀ ਘਟ ਵਿਚ ਹੈ ਪਾਸੇ ਕਿਛੁ ਨਾਹੀ। ਪਰ ਜੀ ! ਇਸ ਦੇ ਵਿਚ ਤ੍ਰਿਪਤਿ ਕਿਉਂ ਨਾਹੀਂ। ਸੁਣ ਸੇਵਕ, ਤੁਸੀਂ ਕਿਸ ਵਸਤੂ ਨੂੰ ਚਾਂਹਦੇ ਹੋ। ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਮਿਹਰਬਾਨ ! ਅਸਾਨੂੰ ਬਹੁਤ ਵਸਤੁ ਚਾਹੀਦੀਆਂ ਹੈਨਿ। ਪਰ ਜੋ ਦਇਆ ਕਰਿ ਕੈ ਦੇਹਿ ਸਾ ਅਸੀ ਲੈਣਾ। ਤਾਂ ਹੁਕਮ ਹੋਇਆ ਅਜੈ ਤੁਸਾਡੀ ਨਿਸਾ ਨਹੀਂ ਹੋਈ। ਅਜੇ ਕਿਛੁ ਅਵਰ ਚਾਂਹਦੇ ਹਉ। ਤਾਂ ਬਾਬੇ ਅਰਦਾਸ ਕੀਤੀ ਜੀ। ਇਕ ਨਿਸਾ ਹੋਈਆਂ ਨਾਹੀ ਦੇਖਾ ਗਿਆਨ ਵਿਚ ਚਾਨਣਾ ਕੀਕੂੰ ਹੈ ਤ੍ਰਿਪਤਿ ਕਿਉਂ ਕਰਿ ਨਾਹੀਂ। ਏਹੁ ਭਿੰਨ ਭਿੰਨ ਬਾਤ ਬਾਹਰਿ ਕਢ ਦੇਹੁ। ਫੇਰਿ ਆਗੇ ਤੇ ਪਉੜੀ ਹੋਈ।

***ਸਲੋਕ :*** ਪਉਣ ਅਰੰਭੇ ਪਵਣ ਬੰਧਿ ਪਉਣ ਕਰੈ ਬਿਸਥਾਰੁ ॥
ਬਲੁ ਕਰਿ ਚਲੈ ਨਾਨਕਾ ਕਿਛੁ ਅੰਤ ਨ ਪਾਰਾ ਵਾਰੁ।

***ਪਉੜੀ :*** ਚਲੈ ਪਉਣ ਦ੍ਰਿਸਟ ਨਹੀਂ ਆਵੈ, ਊਚੀ ਨੀਚੀ ਬਾਤ ਸੁਨਾਵੈ।
ਅਸੰਖ ਕੋਸ ਚਲਿਆ ਨਿਤ ਜਾਇ, ਕਿਆ ਵਸਤੁ ਜੋ ਆਗੈ ਖਾਇ।
ਸਗਲ ਧਰਨਿ ਖਿਨ ਮਹਿ ਫਿਰਿ ਆਵੈ, ਮਨ ਨਹਿ ਤਰਿਪਤੈ ਨਹਿ ਤਰਿਪਤਾਵੈ।
ਇਉਂ ਕਰਿ ਧਿਆਨੁ ਗਿਆਨੁ ਕਾ ਜਾਨ, ਨਾਨਕ ਚਾਨਣ ਹੈ ਪਰ ਤਰਿਪਤ ਨ ਮਾਨ ॥੯॥

ਫੇਰ ਬਾਬੇ ਅਰਦਾਸ ਕੀਤੀ—ਜੁ ਅਸਾਂ ਫੇਰਿ ਫੇਰਿ ਕਿਆ ਬੋਲਣਾ ਹੈ ਜਿਉਂ ਹੈ ਤਿਉਂ ਹੀ ਕਹਿ ਦੇਹੁ। ਫੇਰ ਆਗੇ ਨਿਰੰਕਾਰ ਬੋਲਿਆ—ਸੁਣ ਦਾਸ ਜੀਉ । ਏਹੁ ਜੋ ਗਿਆਨ ਹੈ ਸੋ

8. ਪਾ: ਕਹਿਆ ਜਾਇ (ਉਹੀ)।

ਪਉਣ ਹੈ ਜਿਧਰ ਭਾਂਵਦਾ ਹੈ ਤਿਧਰੇ ਜਾਂਦਾ ਹੈ ਅੰਡਬਰ ਭੀ ਇਸਦਾ ਵੱਡਾ ਹੈ—ਨਦਰੀ ਆਂਵਦਾ ਭੀ ਨਾਹੀ, ਸਾਰੀ ਧਰਤੀ ਫਿਰ ਭੀ ਆਂਵਦਾ ਹੈ ਘੜੀ ਨਾਲ ਪਰ ਫਿਰ ਇਸ ਵਿਚ ਨਾਉ ਜਾਣੀਦਾ ਹੈ ਜਿ ਪਵਣ ਹੈ ਪਰ ਦਿਸਦਾ ਕੁਝ ਨਾਹੀ। ਇਸ ਦੀ ਨਿਆਈ ਗਿਆਨ ਹੈ। ਇਤ ਬਿਧਿ ਇਸ ਵਿਚ ਚਾਨਣਾ ਹੈ ਤ੍ਰਿਪਤਿ ਨਾਹੀ, ਤ੍ਰਿਪਤਿ ਹੋਵੈ ਤਾਂ ਫਿਰ ਗਿਆਨ ਕਾਸਨੂੰ ਕਰੇ। ਫਿਰ ਬੋਲੈ ਕਾਸਨੂੰ ਅਘਾਇ ਬਹਿ ਰਹੈ। ਜਿਚਰ ਤ੍ਰਿਪਤਿ ਆਂਵਦੀ ਨਹੀਂ ਤਿਚਰ ਬਕਦਾ ਹੈ। ਜਾਂ ਤ੍ਰਿਪਤਿ ਆਵਗਿ ਤਾ ਅਘਾਇ ਰਹਿਗੁ। ਫੇਰ ਬਾਬੇ ਅਰਦਾਸ ਕੀਤੀ—ਜੀ ਮਿਹਰਵਾਨੁ —ਤ੍ਰਿਪਤਿ ਕਿਤ ਵਿਧਿ ਆਵੇ ਸੰਤੋਖ ਕਿਤ ਵਿਧਿ। ਆਗੇ ਪਉੜੀ ਚਲੀ :

***ਸਲੋਕ :*** ਤ੍ਰਿਪਤ ਅਘਾਏ ਸੇ ਜਨਾ ਜਿਨ ਮਨਿ ਵਸਿਆ ਨਾਮੁ।
ਨਾਨਕ ਨਿਰਮਲ ਸੰਤ ਹੋਹਿ ਜਿਨਾ ਬਿਹੰਗਮ ਧਿਆਨੁ ॥੧॥

***ਪਉੜੀ :*** ਚਰਨ ਕਮਲਿ ਨਿਰਮਲੁ ਬੀਚਾਰੁ, ਇਨ ਕਉ ਧਿਆਵਹਿ ਪਾਵਹਿ ਪਾਰ।
ਸੇਵਕ ਸੇਵਾ ਦਰਿ ਪਰਵਾਣੁ, ਪਾਰਬ੍ਰਹਮ ਸਿਉਂ ਲਾਵਹਿ ਧਿਆਨੁ।
ਏਕੋ ਸੁਰਤਿ ਏਕੋ ਅਹਾਰ, ਮੋਹਿ ਦੁਤੀਆ ਸਗਲ ਬਿਕਾਰ।
ਜਿਨ ਮਹਿ ਦੂਜਾ ਭਾਉ ਨ ਹੋਈ, ਨਾਨਕ ਜਪੈ ਬਿਹੰਗਮ ਸੋਈ ॥੧੦॥

ਤਾਂ ਫਿਰ ਬਾਬੇ ਅਰਦਾਸ ਕੀਤੀ ਜੀ ਮਿਹਰਬਾਨ ! ਏਹ ਪਉੜੀ ਤਾਂ ਹੋਈ ਪਰ ਇਸ ਦਾ ਵਿਚਾਰ ਕਿਉ ਕਰ ਹੈ। ਫਿਰ ਨਿਰੰਕਾਰ ਬੋਲਿਆ—ਸੁਣ ਨਾਨਕ ਜੀ, ਤੂੰ ਮੇਰਾ ਸੰਤ ਹੈ ਮੇਰੇ ਧਿਆਨ ਤੇ ਪੈਦਾ ਹੋਇਆ ਹੈ, ਸੁਰਤਿ ਤੇਰੀ ਮਾਤਾ ਹੈ ਸਚੁ ਕੀ ਬਿੰਦੁ ਹੈ ਸੇਵਾ ਅਤੇ ਪ੍ਰੇਮ ਕੀ ਦੇਹਿ ਹੈ ਮੇਰੇ ਪਹਿਲਿਉਂ ਸਾਸੋਂ ਤੂੰ ਪੈਦਾ ਭਇਆ ਹੈ। ਤ੍ਰਿਪਤਿ ਤਿਨਾਂ ਨੌ ਆਂਵਦੀ ਹੈ ਜਿਨਾਂ ਇਕ ਗੁਰਦੇਵ ਕਰਿ ਜਾਤਾ ਹੈ। ਮੈਂ ਅਪਨਾ ਨਮੂਨਾ ਆਗੈ ਗੁਰਦੇਵ ਕੀਤਾ ਹੈ। ਜਿਨਾਂ ਦੀ ਗੁਰੂ ਪੈਜ ਰਹਿਗਿ ਤਿਨਾ ਦੀ ਮੇਰੇ ਨਾਲ ਭੀ ਪੈਜ ਰਹਿਗਿ। ਜਿਸ ਤਿਪਤਿ ਆਈ ਹੈ ਤਿਨਾਂ ਗੁਰੂ ਪਰਮੇਸਰ ਏਕੋ ਕਾਰੇ ਜਾਤਾ ਹੈ। ਇਕ ਮੇਰੀ ਚਰਚਾ ਨਾਲ ਗੁਰੂ ਦੇ ਸਬਦ ਨਾਨ ਧਿਆਨ ਹੈ। ਉਹਨਾਂ ਥੋਂ ਕਿਤਨੀਆਂ ਵਸਤ ਰਹੀਆਂ ਹੈਨਿ। ਪੂਜਾ ਰਹੀ ਹੈ, ਪਿਤਰਿ ਜਠੇਰਾ ਰਹਿਆ ਹੈ, ਵਰਤ ਰਹਿਆ ਏ ਕਿ ਨੇਮ ਅੰਤਰ ਖੜੇ ਹੈਨਿ। ਨੇਮ ਨਾਉਂ ਹੈ, ਪਜਾ ਭਰਮ ਹੈ, ਪਿਤਰਿ ਜਠੇਰਾ ਦੁਜਾ ਭਾਉ ਹੈ, ਵਰਤ ਵਿਚ ਆਰਬਲਾ ਵੱਡੀ ਹੈ ਰਿਜਕ ਕਮੀ ਹੈ। ਇਸ ਵਾਸਤੇ ਵਰਤ ਰਖਦੇ ਹੈਨਿ ਜੁ ਮਤਿ ਪਿਛੋ ਦੋ ਇਕਠਿਆਂ ਲੰਘਨ ਲੈ ਪੰਵਦੇ ਹੋਸੁ ਸੋ ਮਿਠੇ ਕਰਕੇ ਡੁੰਚਾਦੇ ਹੈਸੁ। ਕਿਕੁ ਵਰਤੀ ਰਖੀ ਗਤਿ ਨਾਹੀ। ਓਹ ਜਾਣਦਾ ਹੈ, ਹਉਂ ਵਰਤ ਰਖਦਾ ਹਾਂ ਉਸ ਥੋ ਬਹੁ ਪਿਛਲੇ ਜਨਮ ਦਾ ਭਰਮਣਾ ਲਈਦਾ ਹੈ। ਜਿਨਾਂ ਨੂੰ ਤ੍ਰਿਪਤਿ ਆਈ ਹੈ ਤਿਨਾਂ ਦੇ ਆਤਮੇ ਦ੍ਰਿੜ੍ਹ ਹੈ। ਕਾਮ ਕ੍ਰੋਧ ਕਉ ਅਪਨੈ ਸਿਰ ਭਾਰ ਕਿਛੁ ਲੈਂਦੇ ਨਹੀਂ। ਜੋ ਕਿ ਭਲਾ ਬੁਰਾ ਹੈ ਸੋ ਪਰਮੇਸਰ ਸੋ ਉਪਰਿ ਛਡਦੇ ਹੈਨਿ ਉਨ੍ਹਾਂ ਕਉ ਪਾਪ ਪੁਨ ਕਿਛੁ ਲਗਦਾ ਨਾਹੀਂ। ਆਪਣੀ ਖੁਧਿਆ ਅਹਾਰ ਖਾਂਦੇ ਨਾਹੀਂ। ਅਪਨੇ ਸੁਆਰਥ ਕਿਛੁ ਕਾਮ ਕ੍ਰੋਧ ਕਮਾਵਦੇ ਨਾਹੀਂ। ਜੋ ਕਿਛੁ ਕਰਦੇ ਹੈਨਿ ਸੁ ਪਰਸੁਆਰਥ ਕੇ ਵਾਸਤੇ ਕਰਦੇ ਹੈਨਿ ਅਹਿਉ ਭਿੰਨ ਸਾਧੂਆਂ ਅਤੇ ਸੰਸਾਰੀਆਂ ਵਿਚਿ ਹੈ। ਸੰਸਾਰੀ ਕਹਿੰਦਾ ਹੈ ਜਿ ਧਰਮ ਮੈਂ ਕੀਤਾ, ਪਾਪ ਨੂੰ ਕਹਿੰਦਾ ਹੈ ਜਿ ਪਰਮੇਸਰ ਭੁਲਾਇੰਦਾ ਹੈ। ਸਾਧੂ ਕਹਿੰਦਾ ਹੈ ਜੁ ਧਰਮ ਭੀ ਤੇਰਾ ਪਾਪ ਭੀ ਤੇਰਾ ਜਿਉਂ ਜਿਉਂ ਹੁਕਮ ਹੈ ਤਿਉਂ ਤਿਉਂ ਚਲਦੇ ਹਾ। ਜੋ ਖੇਲ ਲਿਖਿਆ ਹੈ ਸੋਈ ਹੋਗੁ।

ਤਬ ਆਗੇ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ! ਜਿਨਾਂ ਨੂੰ ਤ੍ਰਿਪਤਿ ਆਈ ਤਿਨਾ

ਦੀ ਤਾਂ ਏਹੁ ਜਗਤਿ ਹੋਈ। ਪਰ ਸੰਤੋਖ ਦੀ ਜੁਗਤਿ ਕਿਉਂਕਰਿ ਹੇ? ਅਰੁ ਤ੍ਰਿਪਤਿ ਵਿਚ ਮੁਕਤਿ ਹੈ ਕਿ ਨਾਂਹੀ? ਜਿਸ ਵਸਤੁ ਵਿਚ ਹੈ ਸਾਨੂ ਦਾਨ ਕੀਚੈ। ਆਗੈ ਨਿਰੰਕਾਰ ਬੋਲਿਆ—ਨਾਨਕ ਸੇਵਕ ਕੁਦਰਤਿ ਰੂਪ। ਸਬਦ ਕੋ ਦੇਹ ਮੋਖ ਮੁਕਤਿ ਤੁਸਾ ਹੀ ਵਿਚ ਹੇ। ਫਿਰ ਬਾਬੇ ਅਰਦਾਸ ਕੀਤੀ—ਸਚੇ ਪਾਤਿਸਾਹੁ। ਅਸਾਂ ਵਿਚ ਮੋਖ ਮੁਕਤਿ ਕਿਉਂ ਕਰਿ ਹੈ।

***ਸਲੋਕ :*** ਜੁਗਤਿ ਮੁਕਤਿ ਦੁਇ ਸਮ ਕਰਹੁੰ ਤਤ ਜੋਤਿ ਪਰਗਾਸੁ।
ਨਾਨਕ ਨਾਮੁ ਅਰਾਧੀਐ ਰਾਚੇ ਬਿਹੰਗਮ ਵਾਸੁ ॥੧॥
***ਪਉੜੀ :*** ਜੁਗਤਿ ਤਤੁ ਧਿਆਨੁ[9], ਤਾਂ ਕਾ ਅੰਤੁ ਨ ਪਾਰਾਵਾਰੁ।
ਊਚੇ ਥਾਨ ਸੁੰਨ ਜਨ ਰਚੇ, ਘਟਿ ਘਟਿ ਸਬਦੁ ਸੰਗਿ ਨਿਤ ਬਸੈ।
ਨਿਰਮਲ ਹੋਇ ਸੁ ਮ੍ਰਿਤ ਪੀਂਵੈ, ਸੁੰਨਿ ਸਾਮਗ੍ਰੀ ਘਟਿ ਘਟਿ ਥੀਵੈ।
ਹੋਇ ਨਿਰਾਲੰਬ ਅੰਮ੍ਰਿ ਫਲ ਖਾਈ, ਨਾਨਕ ਇਤੁ ਬਿਧਿ ਪਰਮਗਤਿ ਪਾਈ ॥੧॥

ਆਗੈ ਕੁਦਰਤਿ ਅਰਦਾਸ ਕੀਤੀ—ਪਾਤਿਸਾਹੁ ਮੁਕਤਿ ਕਿਉਂਕਰਿ ਪਾਈਦੀ ਹੈ। ਜੁਗਤਿ ਕਿਉਂਕਰਿ ਪਾਈਦੀ ਹੈ, ਧਿਆਨ ਕਿਉਕਰਿ ਲਾਈਦਾ ਹੈ? ਉਹ ਵਿਧਿ ਸਾਨੂੰ ਬਤਾਈਐ ਜੀ ਜਿਤੁ ਗਲੇ ਮੁਕਤਿ ਅਸਾਡੀ ਭੀ ਹੋਵੈ। ਅਤਹ ਪਾਸਹੁ ਭਟਕਣਹ ਰਹਿ ਜਾਇ। ਧਰਤੀ ਧਾਵਨਹੁ ਰਹਿ ਜਾਇ। ਆਗੇ ਨਿਰੰਕਾਰ ਬੋਲਿਆ, ਸੁਣ ਕੁਦਰਤਿ। ਜਿਨਾਂ ਪ੍ਰੇਮ ਚਾਖਿਆ ਤਿਨਾ ਕਉ ਕਿਛੁ ਤ੍ਰਿਪਤਿ ਮੁਕਤ ਹੋਗੁ। ਵੇਰ ਬਾਬੇ ਅਰਦਾਸ ਕੀਤੀ—ਜੀ ਓਹ ਪ੍ਰੇਮ ਰਸ ਕੇਹਾ ਹੈ, ਜਿਤੁ ਤ੍ਰਿਪਤਿ ਆਂਵਦੀ ਹੈ ਮੁਕਤਿ ਪਾਈਦੀ ਹੈ।

ਫੇਰ ਨਿਰੰਕਾਰ ਬੋਲਿਆ—ਸੁਣ ਨਾਨਕ ਸੇਵਕ। ਇਸ ਗਲ ਦਾ ਬੀਚਾਰ ਤੂੰ ਅਸਾਂ ਤੇ ਮੰਗਦਾ ਹੈਂ ਕਿਤ ਸੁਆਦ ਕਰਿ ਮੰਗਦਾ ਹੈਂ?

ਫੇਰ ਬਾਬਾ ਬੋਲਿਆ—ਜੀਉ ਪਾਤਿਸਾਹੁ। ਪ੍ਰੇਮ ਕਰਿ ਮੰਗਦਾ ਹੈ। ਤਾਂ ਹੁਕਮ ਹੋਇਆ ਅਜੇ ਤੈਨੂੰ ਸੁਆਦ ਪ੍ਰੇਮ ਦਾ ਆਇਆ ਨਾਹੀ। ਫੇਰ ਬਾਬਾ ਬੋਲਿਆ, ਜੀ ਪਾਤਿਸਾਹ। ਸੁਆਦ ਪ੍ਰੇਮ ਦਾ ਕਿਤਨਾ ਇਕ ਹੈ। ਤਾ ਨਿਰੰਕਾਰ ਬੋਲਿਆ, ਜੇਹਾ ਤੇਹਾ ਕਿਸੇ ਦੇ ਚਿਤ ਲਗੈ ਤੇਹੋ ਜੇਹਾ ਇਸ ਦਾ ਸਆਦ ਹੈ, ਪਰ ਜਿਸ ਦਾ ਨਾਉਂ ਪ੍ਰੇਮ ਹੈ ਬਾਲਕ ਹੋਇਆ ਲਗੇ ਬ੍ਰਿਧ ਹੋਂਦਿਆਂ ਤੀਕ ਰਹੈ। ਸਾਸਾਂ ਨਾਲ ਨਿਬਹੈ। ਐਸਾ ਪ੍ਰੇਮ ਜਾ ਕਉ ਕਰੇ ਤਾਂ ਪਰਮਗਤਿ ਪਾਵੈ। ਕਿਛੁ ਜੁਗਤਿ ਭੀ ਪਾਵੈ। ਮੁਕਤਿ ਕਾ ਅਹਾਰ ਹੋਵੈ। ਜੁਗਤਿ ਨਜੀਕ ਹੈ ਮੁਕਤਿ ਦੂਰ ਹੈ। ਇਕਨਾਂ ਕਉ ਨਿਕਟ ਹੈ ਇਕਨਾ ਕਉ ਦੂਰ ਹੈ।

ਬਾਬੇ ਫੇਰ ਅਰਦਾਸ ਕਰੀ—ਜੀ ਪਾਤਿਸਾਹੁ। ਮੁਕਤੀ ਕਵਣ ਹੇ, ਜੁਗਤੀ ਕਵਣ ਹੈ? ਫੇਰ ਨਿਰੰਕਾਰ ਬੋਲਿਆ—ਜੁ ਮੁਕਤੀ ਬਹੁਤੀਆ ਹੈਨਿ, (ਜੁਗਤੀ) ਭੀ ਬਹੁਤੀਆਂ ਹੈ। ਪਰ 52 ਬਾਵਨ ਮੁਕਤਿ ਹੈਨਿ, 84 ਚੌਰਾਸੀ (ਜੁਗਤਿ) ਹੈਨਿ। ਇਨਾਂ ਦੇ ਉਪਰਿ ਜੋ ਜੁਗਤੀ ਹੈ ਸੋ ਕਮਾਵੈ ਸੋ ਮਕਤਿ ਕਉ ਪਾਵੈ। ਚਉਰਾਸੀਹ ਜੁਗਤੀ ਵਿਚ ਰਹੇਗਾ ਸੋ ਮੁਕਤਿ ਨ ਪਾਵੈਗਾ। ਜਿਸ ਕਾ ਨਾਉਂ ਮਕਤਿ ਹੈ ਸਾ ਜੁਗਤਿ ਤੇ ਨਾਂਹੀ ਪਾਈਤੀ। ਸੇਵਾ ਤੇ ਪਾਈਤੀ ਹੈ ਕਿਛੁ ਪ੍ਰੇਮ ਰਸ ਤੇ ਪਾਈਤਾ ਹੈ। ਉਹ ਜਿ ਬਾਵਨ ਮਕਤੀ ਹੈਨਿ ਤਿਨਾ ਦਾ ਭੀ ਵਿਚਾਰ ਭਿੰਨ ਭਿੰਨ ਰਖਿਆ ਹੈ ਤਿਨਾ ਕਾ ਮੇਰ ਇਕ ਮੁਕਤਾ ਰਖਿਆ ਹੈ ਸੋ ਤੁਹਾਨੂੰ ਪ੍ਰਾਪਤ ਹੋਈ ਹੈ ਨਾਨਕ ਜੀ। ਇਹੁ ਮੁਕਤਿ ਅਸਾ

9 ਪਾ: ਨਾਮੁ (ਉਹੀ)।

ਸਗਲ ਤੇਰੀ ਚਰਨੀ ਲਾਇ ਛੋਡੀ ਹੈ।

***ਸਲੋਕ :*** ਜੁਗਤਿ ਭੁਗਤਿ ਨਿਰਮਲ ਭਈ ਜੇ ਪ੍ਰੇਮ ਕਮਾਵੈ ਕੋਇ।
ਸੇਵ ਕਮਾਵੈ ਨਾਨਕਾ ਸੋ ਜਨੁ ਮੁਕਤੀ ਹੋਇ ॥੧॥

***ਪਉੜੀ :*** ਚੋਰਾਸੀਹ ਜੁਗਤੀ ਕਾ ਬੀਚਾਰ, ਤਾ ਕਾ ਅੰਤ ਨ ਪਾਰਾਵਾਰ।
ਚੋਰਾਸੀਹ ਆਸਨ ਕਰੇ ਧਿਆਨੁ, ਮੁਕਤਿ ਨ ਪਾਵੈ ਬਧੇ ਅਭਿਮਾਨ।
ਚੋਰਾਸੀਹ ਰੰਗ ਅਨੰਤ ਬਹੁ ਕੀਏ, ਖਜੋਤ ਖੋਜਤ ਭਰਮਤ ਮੂਏ।
ਜਬ ਚੂਕਾ ਭਰਮ ਨਿਰਮਲ ਸੋ ਹੋਏ, ਨਾਨਕ ਮੁਕਤਿ ਪਾਵੈ ਜਨ ਸੋਏ ॥੧੨॥

ਫੇਰ ਕੁਦਰਤ ਬਾਬੇ ਅਰਦਾਸ ਕੀਤੀ—ਜੀ ਸਚੈ ਪਾਤਿਸਾਹੁ ! ਮੁਕਤਿ ਕੇ ਨਾਉ ਕਵਣ ਹੈਨਿ? ਜੁਗਤੀ ਕੇ ਨਾਉ ਕਵਨ ਹੈਨਿ? ਅਗੈ ਨਿਰੰਕਾਰ ਬੋਲਿਆ, ਸੁਣ ਨਾਨਕ ਕੁਦਰਤ, ਤੂੰ ਪੰਖੀ ਰੂਪ ਹੈਂ ਸੁਫਲਿਓ ਤੇਰਾ ਨਾਮੁ ਹੈ ਬਿਹੰਗਮ ਰੂਪ ਤੂੰ ਰਹਿਤਾ ਹੈਂ, ਇਹ ਬਾਨੀ ਮਾਤਲੋਕ ਵਿਚ ਤੂੰ ਲੈ ਜਾਹਿਗਾ। ਇਸ ਬਾਣੀ ਕਾ ਭੈ ਚਕ੍ਰਿਤ ਲੋਕਾਂ ਨੂੰ ਲਗਗੁ। ਇਹ ਬਾਣੀ ਨਿਹਕਰਮ ਹੈ। ਅਗਮਪੁਰੀ ਤੇ ਆਈ ਹੈ। ਏਥੇ ਜੀਅ ਕਰਮਾ ਦੇ ਹੈਨਿ, ਕੋਈ ਮੰਨਗੁ ਕੋਈ ਨ ਮੰਨਗੁ। ਤਦ ਜੀਅ ਅੰਤਰ ਕਿਛੁ ਨ ਸੀਉ ਜਦ ਇਹ ਬਾਣੀ ਹੋਈ ਹੈ।

ਸਣ ਨਾਨਕ ਕੁਦਰਤਿ, ਪਰ ਅਸਾ ਏਹੁ ਬਾਣੀ ਤੇਰੇ ਮੁਖ ਵਿਚਦੋਂ ਪ੍ਰਗਾਸ ਕਰਣੀ ਸੀ। ਤੇਰਾ ਮਖ ਪਵਿਤ੍ਰ ਹੈ। ਨਿਰੰਕਾਰ ਕਹਿਆ—ਏਹੁ ਬਾਣੀ ਕੀਤੀ ਅਸਾਂ –ਬਖਸੀ ਤੁਸਾ ਨੂੰ। ਤੁਸਾਡਾ ਨਾਮ ਇਸ ਬਾਣੀ ਕਾ ਮੇਰੂ ਕੀਤਾ—ਜਿਥੇ ਤੇਰਾ ਭੋਗ ਪਵਹੁ, ਨਾਨਕ ਨਾਮੁ ਲਿਖੀਅਗੁ, ਸੋ ਬਾਣੀ ਸਬਦ ਪਵਿਤ੍ਰ ਹੋਗੁ ਸੁਧ ਹੋਗੁ। ਸ ਤੇਰਾ ਨਾਮ ਜਪਨਗੇ ਸੋ ਪਵਿਤ੍ਰ ਹੋਵਨਗੇ। ਇਸ ਬਾਣੀ ਕਾ ਨਾਮ ਬਿਹੰਗਮ ਹੈ। ਸਭਨਾ ਬਾਣੀਆ ਕਾ ਮੇਰੂ ਹੈ। ਏਹ ਬਾਣੀ ਵੇਦ ਮਹਿ ਨਾਹੀ ਕਤੇਬ ਮਹਿ ਭੀ ਨਾਹੀ। ਬਾਰਹ ਪੰਥਾਂ ਮਹਿ ਨਾਹੀ। ਖਟ ਦਰਸਨ ਮਹਿ ਭੀ ਨਾਹੀ। ਛਿਆ ਗੁਰਾ ਪਕਿਆ ਕਾ ਵੀਚਾਰ ਹੈ। ਹੋਰ ਬਾਣੀਆ ਸਤਿਜੁਗ ਮਹਿ ਵਰਤੀਆ ਹੈਨਿ, ਤਿਨਾ ਬਾਣੀਆਂ ਕੇ ਨਾਮ ਹੈਨਿ, ਰੂਪ ਹੈਨਿ, ਸਮੇਂ ਹੈਨਿ। ਜੇਹੇ ਜੇਹੇ ਸਮੇਂ ਹੋਈਆਂ ਹੈਨਿ ਤੇਹੇ ਤੇਹਾ ਵਰਤਾਰਾ ਹੋਇਆ ਹੈ ॥੧॥ ਪਹਿਲਾਂ ਨਿਰਬਾਣ ਬਾਣੀ ਹੋਈ ਹੈ ਨਿਰਬਾਣ ਕਾ ਰੂਪ ਕੇਹਾ ਹੈ ॥੨॥ ਫਿਰ ਅਗਮਬਾਣੀ ਹੋਈ ਹੈ, ਇਸਕਾ ਰੂਪ ਕਉਣ ਹੈ ॥੩॥ ਫੇਰ ਪ੍ਰੇਮ ਬਾਣੀ ਹੈ ਨਿਰਬਾਣ ਪ੍ਰੇਮ ਬਾਣੀ ਕਾ ਰੂਪ ਕੇਹਾ ਹੈ ॥੪॥ ਫੇਰ ਅਗੋਚਰ ਬਾਣੀ ਹੋਈ ਹੈ, ਇਸਕਾ ਰੂਪ ਕਵਣ ਏ ॥੫॥ ਸਓਧਾਉ ਬਾਣੀ ਹੈ, ਇਸ ਕਾ ਰੂਪ ਕਵਣ ਹੈ ॥੬॥ ਪਵਣ ਬਾਣੀ ਹੋਈ ਹੈ, ਇਸ ਦਾ ਰੂਪ ਕਵਣ ਹੈ ॥੭॥ ਸਤਵੀ ਸਭਨਾ ਦਾ ਮੇਰੂ ਤਤ ਬਿਹੰਗਮ ਹੈ, ਇਸ ਦਾ ਰੂਪ ਕਵਣ ਹੈ। ਸਤ ਬਾਣੀਆਂ ਜਗ ਵਿਚ ਵਰਤੀਆ ਹੈਨਿ, ਅਤੇ ਵਰਤਾਰਾ ਭੀ ਸਤਾਂ ਹੀ ਕਾ ਹੈ। ਪਰ ਜਗਤ ਵਿਚ ਜੀਅ ਜੁ ਹੈ ਅਹੰਕਾਰੀ ਹੈਨਿ ਬਾਣੀ ਦਾ ਸੁਆਦ ਆਇਆ ਨਾਹੀਂ। ਹਉਮੈਂ ਵਿਚ ਪੜ੍ਹਦੇ ਗਾਂਵਦੇ ਸੁਣਦੇ ਹੈਨਿ। ਏਹੁ ਜਾਣਦੇ ਹੈਨਿ ਜੁ ਬਾਬਾ ਨਿਕਾ ਜੇਹਾ ਹੈ॥44॥ ਇਕ ਸੌ ਚੋਤਾਲੀ ਜੁਗ ਵਰਤਾਰਾ ਵਰਤਿਆ ਹੈ। ਸੁਣਿ ਨਾਨਕ ਤਦ ਭੀ ਤੂੰ ਮੇਰੇ ਨਾਲ ਹੀ ਥਾ। ਏਹੁ ਜੀਅ ਜਾਣਦੇ ਹੈਨਿ, ਨਾਨਕ ਚਹੁ ਜੁਗਾ ਵਿਚਿ ਪ੍ਰਗਾਸ ਕੀਤਾ ਹੈ।ਏਡੀ ਨਜਰ ਇਨਾਂ ਨੂੰ ਨਾਹੀ। ਤਾਂ ਨਾਨਕ ਜੀ, ਤੇਰੇ ਬੋਲਣੇ ਨੂੰ ਜਾਣਦੇ ਨਾਹੀ।

***ਸਲੋਕ :*** ਅਗਮ ਅਗੋਚਰ ਨਾਮ ਨਿਧਿ ਪ੍ਰੇਮ ਜੋਤਿ ਮਨ ਹੋਇ।
ਸੁੰਨ ਸਮਾਧੀ ਨਾਨਕਾ ਵਿਰਲਾ ਚੀਨੈ ਕੋਇ ॥੧॥

***ਪਉੜੀ :*** ਨਿਧ ਨਾਮ ਨਿਰੰਜਨ ਨਿਰੰਕਾਰ, ਨਿਰਮਲ ਸਚਾ ਸੋਇ।
ਅਗਮ ਅਰਾਧੀ ਪ੍ਰੇਮ ਰਸ, ਬਿਰਲਾ ਚੀਨੈ ਕੋਇ।
ਨਿਰਮਲ ਨਾਮ ਨਿਧਾਨ ਰਸੁ, ਜਪਿ ਸਪਿ ਗਿਆਨੀ ਹੋਇ
ਸੁਆਦ ਸਮਗ੍ਰੀ ਏਕ ਰਸੁ, ਵਿਰਲੇ ਕੇ ਘਟਿ ਹੋਇ।
ਸਓਧਾਓ ਨਿਰੰਜਨ ਅਗਮ ਅਪਾਰ, ਸਹਜਿ ਮਿਲਾਵਾ ਹੋਇ।
ਧਿਆਨ ਗਿਆਨ ਸੁਰਤੀ ਰਸੇ, ਦਿਸਟੀ ਅਗਮ ਪਈ ਓਇ।
ਜੁਗਤਿ ਬਿਹੰਗਮ ਨਾਨਕਾ, ਮੁਕਤੀ ਪਾਰ ਲੰਘਿਓਇ ॥੧੩॥

ਆਗੇ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹ ! ਤੁਧ ਏਹੁ ਤਾ ਬਾਣੀ ਅੰਦਰਿ ਭਿੰਨ ਕੀਤਾ। ਪਰ ਇਸ ਦਾ ਰੂਪ ਰੰਗ ਹਥਿ ਆਇਓ ਨਾਹੀ। ਅਤੇ ਜੁਗਤਿ ਮਕਤਿ ਕੇ ਨਾਇ ਭੀ ਹਾਥ ਆਇਆ ਨਾਹੀਂ। ਤਾਂ ਫੇਰ ਨਿਰੰਕਾਰ ਬੋਲਿਆ—ਸੁਣ ਕੁਦਰਤਿ, ਮੇਰੇ ਪ੍ਰਾਣ ਹੈਂ ਤੂੰ, ਤੇਰਾ ਬਹੁਤ ਹਿਤ ਹੈ ਤੁਹਿ ਥਉਂ ਭਿੰਨ ਨਹੀਂ ਰਖਣਾ। ਪਹਿਲੇ ਜੋ ਨਿਰਬਾਣ ਬਾਣੀ ਹੋਈ ਹੈ ਤਿਸ ਵਿਚ ਬਾਰਾਂ ਜੁਗਤੀ ਹੈਨਿ, ਸਤ ਮੁਕਤੀ ਹੈਨਿ। ਨਿਰਬਾਣੀ ਬਾਣੀ ਕਾ ਰੂਪ ਜੈਸੀ ਬਿਰਖ ਕੀ ਛਾਇਆ ਹੈ ਐਸਾ ਉਸਕਾ ਰੂਪ ਹੈ ॥੧॥ ਪਹਿਲੀ ਜੁਗਤਿ ਕਾ ਨਾਉਂ ਨਿਰਬਾਣ ਜੁਗਤਿ, ਨਿਰਮਲ ਆਸਣ, ਤਿਸ ਵਿਚ ਪਰਮ ਮੁਕਤੀ ਹੈ ॥੨॥ ਦੂਜੀ ਜੁਗਤਿ ਕਾ ਨਾਉਂ ਸਹਜਿ ਹੈ, ਆਸਣ ਨਿਰਬਾਣ ਹੈ, ਨਿਰਮੋਹ ਮਕਤਿ ਕਾ ਨਾਮ ਹੈ ॥੩॥ ਤੀਜੀ ਜੁਗਤਿ ਕਾ ਨਾਮ ਬੀਚਾਰ ਹੈ, ਚਿਤਠਉਰ ਆਸਣ ਹੈ, ਚਿਤੰਨ ਮਕਤਿ ਕਾ ਨਾਉਂ ਹੈ ॥੪॥ ਚਉਥੀ ਜੁਗਤੀ ਚਰਚਾ ਨਾਉਂ ਹੈ, ਚਿਤ ਅਡੋਲ ਆਸਣ ਹੈ, ਨਿਰਬੰਧ ਮਕਤਿ ਹੈ ॥੫॥ ਪੰਜਵੀਂ ਜੁਗਤਿ ਕਾ ਨਾਉਂ ਚਿਤਹਾਤਰ ਹੈ, ਆਸਣ ਉਰਧ ਮੁਖੀ, ਮੁਕਤਿ ਸੁਗੰਧਿਆਧਿਆਨ ਹੈ ॥੬॥ ਛੇਵੀਂ ਜੁਗਤਿ ਕਾ ਨਾਉਂ ਛਪਰਪੁਰੀ ਹੈ, ਆਸਣ ਵਿਤਾਬਧਾ, ਧਰਣੀਧਰ ਮਕਤਿ ਕਾ ਨਾਉਂ ॥੭॥ ਸਤਵੀਂ ਜੁਗਤਿ ਜੋਗ ਪ੍ਰਗਾਸ, ਆਸਣ ਨਿਰਵਾਣ ਕਲਾ, ਮੁਕਤਿ ਝਮਕ ਪ੍ਰਗਾਸੀ ॥੮॥ ਅਠਵੀਂ ਜੁਗਤਿ ਮੇਰਸੰਧ ਹੈ, ਮੁਕਤਿ ਧੁਨਕਾਰ ਹੈ ॥੯॥ ਨਾਂਵੀ ਜੁਗਤਿ ਨੀਅਰ ਧਰ, ਆਸਣ ਉਧਕਵਰ ਮੁਕਤਿ ਕਾ ਨਾਉਂ ਨਿਰਦੋਖਵਰਨ ਹੈ ॥੧੦॥ ਦਸਵੀਂ ਜੁਗਤਿ ਉਲਟਿ ਧਿਆਨ, ਮੋਖਮਨ ਆਸਣ ਹੈ, ਦੁਆਰਾ ਰਿਖੋਰਵੀ ਮੁਕਤਿ ਹੈ ॥੧੧॥ ਯਾਰਵੀਂ ਜੁਗਤਿ ਅਖੰਡ-ਮੋਖ, ਆਸਣ ਸਿੱਧ ਨਿਰੰਤਰ, ਮੁਕਤਿ ਪੂਰਨ ਪਾਰਵਾ ॥੧੨॥ ਬਾਰਵੀਂ ਜੁਗਤਿ ਆਸਗਮਹਿ, ਆਸਣ ਬੰਧ ਆਸਣ, ਮੁਕਤਿ ਪ੍ਰਗਾਸ ਚਾਂਦਨ—ਇਹ ਨਿਰਬਾਣ ਬਾਣੀ ਪੜਹਿੰਗੇ ਗਾਵਹਿੰਗੇ। ਏਹੁ ਸੁ ਜੁਗਤਿ ਮੁਕਤਿ ਸੇ ਪ੍ਰਵਹਿੰਗੇ। ਏਹ ਬਾਰਹ ਮੁਕਤੀ ਬਾਰਹ ਆਸਣ—ਇਕ ਨਿਰਬਾਣ ਬਾਣੀ ਵਿਚ ਹੈ। ਫੇਰ ਆਗੇ ਕੁਦਰਤਿ ਅਰਦਾਸ ਕੀਤੀ—ਜੀ ਸਚੇ ਪਾਤਿਸਾਹੁ। ਬਾਣੀ ਤਾਂ ਸਭੇ ਏਕਾ ਹੈ ਤੈਂ ਭਿੰਨ ਕਿਉਂ ਰਖਿਆ ਹੈ? ਆਗੇ ਨਿਰੰਕਾਰ ਬੋਲਿਆ, ਸੁਣ ਕੁਦਰਤਿ । ਤੂ ਸੁਖ ਨਾਲ ਪੁਛ। ਨਿਰਭਉ ਹੋਇ ਕਰਿ ਜੋ ਕਿਛੁ ਪੁਛਨਾ ਹੈ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ! ਪਿਛੈ ਨਿਰਬਾਣ ਬਾਣੀ ਹੋਈ। ਆਗੇ ਅਗਮ ਚਲੀ। ਇਸ ਦਾ ਵਿਚਾਰ ਕਿਉਂਕਰਿ ਹੈ?

***ਸਲੋਕ :*** ਅਗਮ ਨਿਧਾਨ ਨਿਰੰਜਨਾ ਨਿਰਭਉ ਸਚਾ ਸੋਇ।
ਹੋਇ ਪ੍ਰਾਪਤ ਨਾਮ ਜਿਸ ਧਿਆਨ ਬਿਹੰਗਮ ਹੋਇ।

***ਪਉੜੀ :*** ਅਗਮ ਅਗੋਚਰ ਲਾਵਹਿ ਧਿਆਨ, ਨਾਮ ਜਪਹਿ ਨਿਰਮਲ ਪਰਵਾਨੁ।
ਸਹਜ ਰੰਗ ਰਚ ਰਹਿਆ ਸੋਇ, ਬਹੁੜਿ ਨ ਨਿਕਸਨ ਵਾ ਕਾ ਹੋਇ।

ਅਗੋਚਰ ਜੁਗਤਿ ਬੂਝੈ ਬੀਚਾਰ, ਏਕੋ ਜਾਣੈ ਸਿਰਜਣਹਾਰ।

ਕਰਣੈਹਾਰ ਆਪ ਨਿਰਬਾਣ, ਜਨ ਨਾਨਕ ਦੇਖੈ ਲਾਇ ਧਿਆਨ ॥੧੪॥

ਫਿਰ ਆਗੈ ਕੁਦਰਤਿ ਅਰਦਾਸ ਕੀਤੀ, ਜੀ ਸਚ ਪਾਤਿਸਾਹ। ਇਸ ਅਗਮ ਬਾਣੀ ਕਾ ਰੂਪ ਰੰਗ ਕੇਹਾ ਹੈ? ਤਾ ਹੁਕਮ ਹੋਇਆ—ਸਚਾ ਪਾਤਿਸਾਹ ਬੋਲਿਆ—ਅਗਮ ਬਾਣੀ ਉਚੀ ਹੈ, ਰੰਗ ਇਸਕਾ ਸਫੇਦ ਹੈ ਜੈਸੇ ਇੰਦ੍ਰਾਦਿਕੀ ਬਾਦਲ ਹੋਤਾ ਹੈ। ਇਸ ਬਾਣੀ ਮਹਿ ਮਨ ਵਧਤਾ ਹੈ। ਅਗਮ ਕੀ ਦ੍ਰਿਸਟ ਪਉਂਦੀ ਹੈ। ਮਨ ਉਲਟਾਇ ਦਸਵੇਂ ਦੁਆਰ ਜਾਤੇ ਹੈਂ। ਅਭਿਮਾਨ ਵਧਦਾ ਹੈ, ਆਪਣੈ ਊਪਰਿ ਦ੍ਰਿਸਟ ਰਖਤੇ ਹੈ, ਜਿ ਹਮਕੋ ਭੀ ਅਗਮ ਨਦਰੀ ਆਵਤਾ ਹੈ ਤਾ ਫੇਰ ਆਗੇ ਬਾਬੇ ਅਰਦਾਸ ਕੀਤੀ—ਜੀ ਸਚੈ ਪਾਤਿਸਾਹ। ਸਾਧਨ ਤਪਸਿਆ ਜਤਨ ਕਰਤੇ ਹੈਨਿ, ਤਿਨਾਂ ਕੀ ਮੁਕਤਿ ਕਿਉਂਕਰਿ ਹੈ? ਇਸ ਵਿਚ ਬਾਰਹ ਜੁਗਤੀ ਬਾਰਹ ਮੁਕਤੀ ਜੋ ਕਹੀਤੀਆ ਹੈਨਿ ਸੋ ਤਿਨਾ ਦੇ ਨਾਉਂ ਕਿਆ ਹੈਨਿ ? ਤਾਂ ਨਿਰੰਕਾਰ ਬੋਲਿਆ, ਸੁਣ ਦਾਸ ਜੀ। ਇਸ ਬਾਣੀ ਵਿਚ ਜਗਤੀ ਬਾਰਹ ਹੈਨਿ, ਪਰ ਮੁਕਤੀ ਦੋਵੇਂ ਹੈਨਿ ॥੧॥ ਪਹਲੀ ਜੁਗਤਿ ਕਾ ਨਾਉਂ ਮੋਖ, ਆਸਣ ਪਦਮ ਹੈ ॥੨॥ ਦੂਜੀ ਜੁਗਤਿ ਬਾਤ ਪਰਨੀ ਨਾਉਂ, ਆਸਣ ਬਿਕੜਿਭਾੜ ॥੩॥ ਤੀਜੀ ਜੁਗਤਿ ਕਾ ਨਾਉ ਸੁਆਰਥ ਬਿਧਿ[10], ਆਸਣ ਨਕਸ ਨਿਧਾਨ ॥੪॥ ਚੋਥੀ ਜੁਗਤਿ ਪਰਨਾਪਤਿ, ਆਸਣ ਪਰਬਲ ॥੫॥ ਪੰਜਵੀਂ ਜੁਗਤਿ ਨਿਧਿਨਾਉ ਮਨਿ, ਆਸਣ ਨਿਧਾਨਪਤਿ ॥੬॥ ਛਿਵੀਂ ਜੁਗਤਿ ਨਾਉ ਸਾਕਿਬਨਿ, ਆਸਣ ਮੇਰਮਹੀ ॥੭॥ ਸਤਵੀਂ ਜੁਗਤਿ ਸਿਤਜਰਬਾਣ, ਆਸਣ ਪੂਰੀ ਨਾਉਂ ॥੮॥ ਅਠਵੀਂ ਜੁਗਤਿ ਰਕਤਿ ਘਟਿ—ਆਸਣ ਸਿੰਤਬਰ ਬਨ ਮਿਰਜਾਦਾ ਬੰਦ ॥੯॥ ਨਵੀ ਜੁਗਤਿ ਨੀਲ ਨਿਹਲ ਧਰਨਿ ਪਰਿਨੀ, ਆਸਣ ਨਿਧਿ-ਨਾਉਂ, ਇਸ ਵਿਚਿ ਮਕਤਿ ਨਿਧਾਨਿ ਨਿਧਿ ਹੈ ॥੧੦॥ ਦਸਵੀਂ ਜੁਗਤਿ ਦਸਾਬਦ—ਆਸਣ ਹੀਅਰੇ ਅਸਥਾਨ ॥੧੧॥ ਯਾਵਰੀ ਜੁਗਤਿ ਜਰਾਜੋਧ-ਅਜੁਧ ਆਸਣ ॥੧੨॥ ਬਾਰਵੀ ਜਗਤਿ ਕਾ ਨਾਉਂ ਮਹੀਪਤਿ, ਆਸਣ ਦੁਆਦਸਵਰਨਾ, ਮੁਕਤਿ ਚੌਸਠ ਭਗਭੇਦ ਨਾਹੀ ॥੨॥

ਆਗੇ ਬਾਬੇ ਅਰਦਾਸ ਕੀਤੀ—ਸਚੇ ਪਾਤਿਸਾਹੁ। ਤੇਰਾ ਤਾਂ ਕਿਛ ਅੰਤ ਨਾਹੀ। ਤੂ ਬਿਅੰਤ, ਤੂ ਬਿਅੰਤ ਹੈ। ਪਰ ਜਿਤ ਬਾਣੀ ਅਸਾਡਾ ਭਲਾ ਹੋਣਾ ਹੈ, ਉਹ ਬਾਣੀ ਅਸਾਨੂੰ ਬਤਾਈਐ। ਨਿਰੰਕਾਰ ਬੋਲਿਆ—ਸੁਣ ਦਾਸ ਜੀ। ਜੁ ਸੋਊ ਵਿਚ ਤੁਸਾਨੂੰ ਪ੍ਰਗਾਸ ਹੋ ਆਇਆ ਹੈ, ਸੋਊ ਤੁਸੀਂ ਅਰਾਧਹੁ।

ਤੇ ਫੇਰ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹੁ। ਤੂੰ ਜੀਅ ਕਾ ਦਾਤਾਰ ਹੈਂ, ਤੇਰਾ ਰੰਗ ਕਿਸ ਬਾਣੀ ਵਿਚ ਹੈ? ਆਗੇ ਨਿਰੰਕਾਰ ਬੋਲਿਆ—ਮੇਰਾ ਰੰਗ ਰੂਪ ਸਭ ਬਾਣੀ ਵਿਚ ਹੈ ਦੁਹੰ ਵਿਚ ਥੋੜਾ ਹੈ—ਸੁਆਦਿ ਬਾਣੀ ਵਿਚ ਤੇ ਪਾਵਨ ਬਾਣੀ ਵਿਚ ਮੈ ਥੋੜਾ ਹਾਂ, ਪ੍ਰੇਮ ਬਾਣੀ ਵਿਚ ਮੇਰਾ ਘਰ ਹੈ। ਸਉਧਾਉ ਬਾਣੀ ਵਿਚ ਮੇਰੇ ਚਰਨ ਹੈਂ। ਬਿਹੰਗਮ ਬਾਣੀ ਵਿਚ ਮੇਰਾ ਜੀਓ ਹੈ। ਜਿਉਂ ਜਿਉਂ ਮੈਂ ਅਦਿਸਟ ਹਾਂ ਤਿਉਂ ਤਿਉਂ ਬਿਹੰਗਮ ਭੀ ਅਦ੍ਰਿਸਟ ਹੈ। ਮੇਰਾ ਵਾਸਾ ਭੀ ਧਰਤੀ ਵਿਚ ਨਾਹੀ। ਬਿਹੰਗਮ ਦਾ ਵਾਸਾ ਭੀ ਧਰਤੀ ਉਪਰ ਨਾਹੀ। ਇਕਤੇ ਧਿਆਨ ਮਹਿ ਰਹਿਤ ਹੈ ਮੀਨ ਕਾ ਮਾਰਗ, ਉਡਤੇ ਪੰਖੀ ਦਾ ਖੋਜੁ ਜੋਈ ਪਾਵੈ ਸੋ ਇਸ ਬਾਣੀ ਕੀ ਸੁਧ ਪਾਵੈ। ਸੁਰਤਿ ਕੀ ਅਸਲ ਕਉ ਪਛਾਣੈਗਾ, ਸੋ ਮੁਕਤਿ ਜੁਗਤਿ ਦੋਊ ਲਹੈਗਾ।

---

10 ਸੁਅਰਨ ਬਿਧਿ (ਸ ਸ)

***ਸਲੋਕ*** : ਰਮਨ ਪ੍ਰੇਮ ਅਰਾਧਿਨੀ ਰਸਿ ਰਸਿ ਸੁਆਦ ਪਛਾਨੁ।
ਨਿਰਭਉ ਨਗਰੀ ਜਾਇ ਵਸੁ ਨਾਨਕ ਲਾਇ ਧਿਆਨ ॥੧॥

***ਪਉੜੀ*** : ਰਸਨਾ ਪ੍ਰੇਮ ਧਿਆਨ ਨਿਤ ਕੀਜੈ, ਜਪਿ ਜਪਿ ਨਾਮ ਤਿਸੀ ਕਾ ਲੀਜੈ।
ਰਸਿ ਰਸਿ ਜਪਿਆ ਅਘਾਇਆ, ਛੁਟੇ ਵਿਕਾਰ ਲਗੇ ਨਹੀਂ ਮਾਇਆ।
ਮਾਇਆ ਮੋਹ ਤਜਿ ਨਾਮ ਸਮਾਨ, ਨਉਂ ਨਿਧ ਨਾਮ ਅੰਤਰਿ ਪਰਵਾਨ।
ਪ੍ਰੇਮ ਭਗਤਿ ਭੈ ਮਹਿ ਸੁਖ ਕੀਆ, ਜਨ ਨਾਨਕ ਪੰਖੀ ਕਾ ਲੀਆ ॥੧੫॥

ਆਗੇ ਬਾਬੇ ਅਰਦਾਸ ਕੀਤੀ : ਜੀ ਪਾਤਸਾਹ! ਤੇਰੀ ਤੂੰ ਹੈ ਜਾਣਹਿ ਪਰ ਏਹੁ ਪ੍ਰੇਮ ਬਾਣੀ ਹੈ—ਇਸ ਵਿਚ ਜੁਗਤਿ ਮੁਕਤਿ ਕਵਣ ਹੈ?

ਆਗੇ ਨਿਰੰਕਾਰ ਬੋਲਿਆ—ਸੁਣ ਸੇਵਕ ਨਾਨਕ। ਮਕਤਿ ਤੇ ਤੇਰੀ ਚਰਣੀ ਲਾਈ ਹੈ। ਤੂ ਕਿਆ ਆਖਦਾ ਹੈਂ—ਕਿਆ ਖਿਆਲੁ ਪਰਿਆ ਹੈਂ। ਮੁਕਤਿ ਤਦੇ ਪਵਿਤ੍ਰ ਹੋਵੈਗੀ। ਜਾ ਤੇਰੀ ਦ੍ਰਿਸਟਿ ਹੋਵੈਗੀ। ਤਟ ਤੀਰਥ ਤਾਂ ਪਵਿਤ੍ਰ ਹੋਵਨਿਗੇ ਜਾ ਤੇਰੀ ਚਰਨੀ ਲਗਨਿਗੇ। ਬਾਰਹ ਪੰਥ ਤਾਂ ਪਵਿਤ੍ਰ ਹੋਵਨਿਗੇ ਜਾਂ ਤੇਰਾ ਨਾਮ ਜਪਨਗੇ। ਖਟ ਦਰਸਨ ਤਾਂ ਪਵਿਤ੍ਰ ਹੋਵਨਿਗੇ ਜਾਂ ਤੁਧਨੂੰ ਧਿਆਨ ਵਿਚ ਰਖਣਗੇ। ਚੋਰਾਸੀਹ ਜੇ ਸਿਧ ਹੈਨਿ, ਏਹ ਪਾਰ ਤਾਂ ਉਤਰਨਗੇ ਜਾਂ ਤੇਰੀ ਚਰਨੀ ਲਗਨਗੇ। ਬੈਤਾਲੀ ਬੁਧਾ ਨੂੰ ਤਾਂ ਅਗਮ ਦ੍ਰਿਸਟ ਆਵਗੁ ਜਾਂ ਤੇਰਾ ਸਬਦ ਅਰਾਧਨਗੇ। ਨੌ ਨਾਥ ਨਿਰਮਲ ਤਦੇ ਹੋਨਗੇ ਜਾਂ ਤੇਰੀ ਰਸਣਾ ਚੜ੍ਹਨਗੇ। ਤੇਤੀਸ ਕ੍ਰੋੜੀ ਦੇਵਤੇ ਪੁਨੀਤ ਤਾ ਹੋਵਨਗੇ ਜਾਂ ਤੇਰੇ ਦਰਸਨ ਲਗਨਗੇ। ਹੋਰ ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤ ਸਨੁਤ ਓਰਧ ਮੁਖੀ ਕਵਲ ਜੋਤਿ ਨਿਧਿ ਤਾਂ ਪਵਿਤ੍ਰ ਹੋਵਨਿਗੇ ਜਾਂ ਤੇਰੇ ਭੇਖ ਵਿਚ ਆਵਹਿੰਗੇ। ਨਾਨਕ ਜੀ, ਤੂੰ ਇਨਾ ਜੁਗਤਿ ਮਕਤੀ ਕਾ ਕਿਉਂ ਖਿਆਲ ਕਰਦਾ ਹੈਂ।

ਤਾਂ ਬਾਬੇ ਕੁਦਰਤ ਅਰਦਾਸ ਕੀਤੀ—ਜੀ ਪਾਤਿਸਾਹ। ਤੈਂ ਅਸਾਡਾ ਮਨ ਬਧਾਇੰਦਾ ਹੈਂ। ਵਸਤ ਦੇ ਕੇ ਖੋਹਿਆ ਲੋੜਦਾ ਹੈਂ। ਪਰ ਤੇਰੀ ਮਤਿ ਦਿਤੀ ਹੋਈ ਜਿ ਮਨ ਵਧਿਆ ਤਾਂ ਥਾਉਂ ਕੋਈ ਨਹੀਂ। ਜੋ ਕਿਛੁ ਹੈ ਸੋ ਤੇਰੀ ਚਰਨੀ ਹੀ ਲਗਿਆ ਭਲਾ ਹੈ। ਆਗੈ ਨਿਰੰਕਾਰ ਬੋਲਿਆ—ਸੁਣ ਨਾਨਕ ਨਿਰਵੈਰ, ਮੈਂ ਤੂ ਨਿਰਵੈਰ ਕੀਤਾ ਹੈ। ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹ, ਅਸੀਂ ਜੋ ਪ੍ਰੇਮ ਬਾਣੀ ਦਾ ਮਾਰਗ ਪੁਛਦੇ ਹਾ ਸੁ ਅਪਨੇ ਵਾਸਤੇ ਨਹੀਂ ਪੁਛਦੇ ਹਾਂ, ਸੰਸਾਰ ਵਾਸਤੇ ਪੁਛਦੇ ਹਾਂ ਏਹ ਜੁਗਤਿ ਮੁਕਤਿ ਜੁ ਪਾਈਦੀ ਹੈ। ਪ੍ਰੇਮ ਬਾਣੀ ਦੀ ਜੁਗਤਿ ਕਵਨ ਹੈ? ਮੁਕਤਿ ਕਵਣ ਹੈ, ਆਸਣ ਕਵਣ ਹੈ, ਇਨਾ ਨਾਉਂ ਕਵਨ ਕਵਨ ਹੈਨਿ?

ਤਾ ਫੇਰਿ ਨਿਰੰਕਾਰ ਬੋਲਿਆ, ਸੁਣ ਨਾਨਕ ਜੀ, ਇਸ ਦੀ ਜੁਗਤਿ ਮੁਕਤਿ ਤੈਨੂੰ ਬਤਾਈ ਹੈ—ਤੂ ਖਿਆਲ ਪਇਆ ਹੈਂ ॥੧॥ ਪਹਿਲੀ ਪ੍ਰੇਮ ਜੁਗਤੀ, ਆਸਣ ਪਰਮ, ਨਿਰਬਾਣ ਮੁਕਤਿ ॥੨॥ ਦੂਜੀ ਜੁਗਤਿ ਸਿਵਕਰੀ, ਆਸਨ ਸਿਖਮਯੰਤ, ਮਕਤਿ ਸਿਧਤਿ ॥੩॥ ਤੀਜੀ ਮੁਕਤਿ ਧਰਨ ਜੁਗਤਿ, ਮੁਖਸਿਖਲਾ ਆਸਨ, ਸਿਖਮਯੰਤ, ਮੁਕਤਿ ਸਿਧਤਿ ॥੩॥ ਤੀਜੀ ਮੁਕਤਿ ਧਰਨ ਜੁਗਤਿ, ਮੁਖਸਿਖਲਾ ਆਸਨ, ਨਿਧਾਨਿ ਸਾਨਿ ਮੁਕਤਿ ॥੪॥ ਚਉਥੀ ਪ੍ਰਬਲ ਜੁਗਤਿ, ਪੀਤੰਬਰ ਆਸਨ, ਪਿਤਹਿਤ ਮੁਕਤਿ ॥੫॥ ਪੰਜਵੀਂ ਪੰਚਾਇਣ ਵਸ ਜਗਤਿ ਆਸਨੁ ਪੰਚ ਧਿਆਨ। ਨਿਰਮੋਹ ਮੁਕਤਿ ॥੬॥ ਛੇਵੀਂ ਛਿਲੰਤਿ ਜਗਤਿ। ਪੁਰੀਆਤ ਆਸਨ, ਨਿਪਰਿਨ ਮੁਕਤੀ ॥੭॥ ਸਤਵੀਂ ਜਗਜੀਤ ਜਗਤਿ, ਨਿਰਾਬੰਧ ਆਸਨ, ਬਲਬੀਰ ਮੁਕਤਿ ॥੮॥ ਅਠਵੀ ਅਸਟਧਾਤਿ

ਧਿਆਨ ਜੁਗਤਿ, ਅਸਟਭੁਜੀ ਆਸਨ, ਤਟ ਤੀਰਥੀ ਮੁਕਤਿ ॥੯॥ ਨਾਵੀਂ ਬਲ ਭਦ੍ਰੀ ਜੁਗਤਿ, ਨੌਂ ਨਿਧੀ ਆਸਨ। ਨੀਰਬਲ ਮੁਕਤਿ ॥੧੦॥ ਦਸਵੀਂ ਪ੍ਰਾਨਹਿਤ ਜੁਗਤਿ, ਮੂਲ ਪ੍ਰਗਾਸ ਆਸਨ, ਦਆਰਦੀਨ ਮੁਕਤਿ। 11॥ ਯਾਰਵੀਂ—ਰੁਦ੍ਰਪਤਿ ਜੁਗਤਿ, ਉਦਿਆਨ ਆਸਨ ਅਧ ਬਰਨ ਮੁਕਤਿ ॥੧੨॥ ਬਾਰਵੀਂ ਵਿਚ ਭੂਪਰ ਜੁਗਤਿ, ਨਿਰਵਾਣ ਮੋਹ ਆਸਣ, ਅਸਥਾਨ ਸੁਧ ਮੁਕਤਿ ॥

(3) ਆਗੇ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹ—ਏਹੁ ਪ੍ਰੇਮ ਬਾਣੀ ਦੀਆ ਜੁਗਤੀ ਮੁਕਤੀ ਆਸਨ ਆਏ। ਪਰ ਆਗੈ ਪਵਣ ਬਾਣੀ ਜੋ ਤੁਸੀਂ ਕਹਿੰਦੇ ਹੋ ਸੋ ਇਸ ਵਿਚ ਭੀ ਕਾਈ ਜੁਗਤਿ ਮੁਕਤਿ ਹੈ ਕਿ ਨਾਹੀਂ।

ਤਾਂ ਫਿਰ ਨਿਰੰਕਾਰ ਨਿਰਵੈਰ ਬੋਲਿਆ—ਪਵਨ ਬਾਣੀ ਵਿਚ ਠੰਢੀ ਵਾਉ ਹੀ ਵਗਦੀ ਹੈ, ਠਹਰਾਉ ਥੋੜਾ ਹੈ ਪ੍ਰੇਮ ਲਗਦਾ ਨਾਹੀਂ। ਜਗਦਾਰੀ ਕਹੀ ਕਰਦੇ ਹੈਨਿ ਸਾਂਤਿ ਆਂਵਦੀ ਨਾਹੀ ਭਟਕਣਹੁ ਰਹੰਦਾ ਨਾਹੀ।

ਫੇਰ ਬਾਬੇ ਅਰਦਾਸ ਕੀਤੀ—ਜੀਉ ਪਾਤਿਸਾਹੁ, ਇਸ ਦੀ ਮਿਤਿ ਬਾਹਰਿ ਆਵੈ, ਕਛੁ ਇਸ ਦੀ ਭੀ ਨਿਸਾ ਹੋਵੈ

***ਸਲੋਕ :*** ਚਲੈ ਪਵਣ ਮਤਿ ਤੇਜ ਨਿਤ ਦ੍ਰਿਸਟੀ ਕਛੁ ਨ ਪਾਇ।
ਬਿਨ ਵਸਿ ਕੀਤੇ ਨਾਨਕਾ ਇਹੁ ਮਨੂਆ ਕਿਉਂ ਠਹਿਰਾਇ ॥੧॥

***ਪਉੜੀ :*** ਚਲੈ ਪਵਨ ਅਤਿ ਤੇਜ ਨਿਤ ਜਾਣਹੁ, ਓਹ ਕਵਣ ਸੁਰਤਿ ਜਿਤ ਤਿਸੈ ਪਛਾਣਹੁ।
ਨਉਨਿਧ ਨਾਮ ਤੋਲ ਕਵਨ ਹੋਇਉ, ਹਉਲਾ ਭਾਰਾ ਕੇਤਾ ਭਇਓ।
ਜੇ ਕੋ ਤੋਲ ਨਾਮ ਕੇ ਜਾਨੈ, ਨਿਰਮਲ ਹੋਵੈ ਜੁਗਤਿ ਪਛਾਨੈ।
ਸਾਧ ਪਛਾਣੈ ਨਿਰਮਲ ਵਾਸਾ, ਸੁਣ ਨਾਨਕ ਮੈਂ ਤਾ ਕਾ ਦਾਸਾ ॥੧੬॥

ਆਗੇ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹ ! ਤੂੰ ਜੋ ਦਾਸ ਹੋਂਦਾ ਹੈ ਸੋ ਕਿਤਾ ਗੁਣ ਹੋਂਦਾ ਹੈ? ਤੁਧਨੋ ਕੀਹ ਪਈ ਹੈ ਜੀਅ ਜੰਤ ਸਭ ਤੇਰੇ ਕੀਤੇ ਹੋਇ ਹੈਨਿ।

ਫੇਰ ਅਗਹੂੰ ਨਿਰੰਕਾਰ ਬੋਲਿਆ, ਜੀ ਏਹ ਤਾ ਅਸਾਡੇ ਕੀਤੇ ਹੋਏ ਸਹੀ ਹੈਂ। ਪਰ ਅਸਾ ਪੰਜ ਵਸਤੂ ਹੋਰ ਭੀ ਉਹਨਾ ਵਿਚ ਪਾਈਆਂ ਹੈਂ। ਉਨਾਂ ਦਾ ਨਾਉਂ ਤਸਕਰ ਹੈਨਿ। ਉਨਾਂ ਤਸਕਰਾਂ ਦਾ ਮੋਹ ਬਹੁਤ ਲਗਦਾ। ਕਾਮ ਕਿਵਾੜ ਹੈ, ਲੋਭ ਪ੍ਰਧਾਨ ਹੈ, ਕ੍ਰੋਧ ਕੁਟਵਾਲਿ ਹੈ, ਚਿਤਵਨੀ ਪਿਆਦਾ ਹੈ, ਮੋਹਿ ਪਿਆਰਾ ਹੈ—ਉਨ੍ਹਾਂ ਵਸਤਾ ਨੂੰ ਕੋਈ ਛਡਿ ਸਕਦਾ ਨਾਹੀਂ। ਇਨਾਂ ਵਿਚੋਂ ਹੋਇ ਕਰਿ ਫਿਰ ਜੋ ਨਾਮ ਜਪੈਗਾ ਤਾਂ ਮੈਂ ਉਸ ਦਾ ਦਾਸ ਹੋਵਾਂਗਾ।

ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ, ਓਹ ਵਸਤੁ ਕਿਉਂ ਕਰ ਰਹਨ। ਕੋਈ ਇਸਦਾ ਭੀ ਗੁਰੂ ਹੈ? ਹੁਕਮ ਹੋਇਆ, ਇਨਾਂ ਦਾ ਗੁਰੂ ਮਨ ਹੈ, ਮਨ ਕਾ ਗੁਰੂ ਸੁਆਦ ਹੈ। ਏਨਾ ਨੂੰ ਏਹੁ ਭਰਮਾਂਵਦਾ ਹੈ। ਸਭਨਾਂ ਵਿਚੋਂ ਆਕਾਰਾ ਸੁਆਦ ਹੀ ਹੈ। ਸੁਆਦ ਕਉ ਵਸਿ ਰਾਖੈਗਾ ਤਿਸ ਕਉ ਨਾਮ ਚਿਤ ਆਵੈਗਾ। ਜਹਾ ਕਾਮ ਹੈ ਤਹਾਂ ਜਤ ਕਉ ਬੈਠਾਲੇ। ਜਹਾਂ ਚਿਤਵਨੀ ਹੈ ਤਹਾਂ ਪ੍ਰੇਮ ਕੀ ਜੇਵੜੀ ਪਾਇ ਕਰ ਰਾਖੈ। ਜਹਾਂ ਮੋਹ ਹੈ ਤਹਾ ਨਿਰਮੋਹ ਕਉ ਬੈਠਾਲੈ। ਜਹਾ ਮਨ ਅਪਨਾ ਅਮਲ ਕਰਤਾ ਹੈ ਤਹਾਂ ਭਉ ਆਨਿ ਖਰਾ ਕਰੈ। ਜਹਾ ਸੁਆਦ ਹੈ ਤਹਾਂ ਨਿਹਸੁਆਦ ਹੋਇ ਰਹੇ। ਪੰਜ ਉਇ ਅਤੇ ਦੁਇ ਏਹੁ। ਇਨਾ ਸਤਾ ਕਾ ਗੁਰੂ ਭਉ ਹੈ।

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ! ਤੇਰੀ ਦਇਆ ਬਗੈਰ ਏਹੁ ਵਸਿ ਕਿਉਂ ਕਰਿ ਹੋਨ। ਤਾਂ ਫੇਰ ਨਿਰੰਕਾਰ ਬੋਲਿਆ—ਜਿ ਸੁਣ ਨਾਨਕ, ਏਹੁ ਜੁ ਮੈ ਕੀਤੇ ਹੈਨਿ ਸੁ

ਬੀਆਈ ਕੀਤੀ ਹੈ ਸੰਸਾਰ ਕੇ ਵਿਖੇ। ਫੇਰ ਬਾਬੇ ਅਰਦਾਸ ਕੀਤੀ ਸਚੇ ਪਾਤਿਸਾਹੁ ਨਾਲੇ ਕਹਿੰਦਾ ਹੈ ਬੀਆਈ ਕੀਤੀ ਹੈ ਨਾਲੇ ਕਹਿੰਦਾ ਹੈ ਜਿ ਏਹ ਸਕਤਿ ਹੈ ਇਨ੍ਹਾ ਵਿਚ ਦੋ ਜੇ ਕੋਈ ਨਾਮ ਜਪੈਗਾ ਸੋ ਪਵਿਤ੍ਰ ਹੋਵੇਗਾ ਤਿਸਦਾ ਮੈਂ ਦਾਸ ਹੋਵਾਗਾ। ਨਾਲੇ ਵਿਵਰਜਿਤ ਕਰਦਾ ਹੈਂ। ਤੁਧੈ ਏਹੁ ਵਿਆਈ ਕੀਤੀ ਅਤੇ ਤੂੰਹੈਂ ਕਹਿੰਦਾ ਹੈਂ ਜਿ ਇਹੁ ਵਸਤੁ ਕਮਾਵਹੁ ਨਾਹੀਂ। ਤਾ ਕਮਾਏ ਬਿਨਾ ਸੰਸਾਰ ਵਿਚ ਜੀਆ ਕੀ ਪੈਦਾਇਸ ਨਾਹੀਂ ਹੋਦੀ। ਉਹ ਜੇ ਕਮਾਂਵਦੇ ਹਾਂ ਤਾਂ ਨਾਮ ਭੁਲਿ ਜਾਂਦਾ ਹੈ। ਇਸ ਦੀ ਮਿਤ ਜਿਉਂ ਹੈ ਤਿਓਂ ਸਮਝਾਈਐ ਜੀ।

ਤਾਂ ਫੇਰ ਨਿਰੰਕਾਰ ਬੋਲਿਆ, ਸੁਣ ਨਾਨਕ ਕੁਦਰਤਿ ! ਮੈਂ ਏਹ ਨਹੀਂ ਕਹਿਆ ਮੈਂ ਇਉਂ ਕਹਿੰਦਾ ਹਾ ਕਿ ਬੀਆਈ ਭੀ ਕਰਹੁ ਅਰੁ ਡੋਲਹੁ ਭੀ ਨਾਹੀ। ਜਿਨਾਂ ਬੀਆਈ ਛੋਡੀ ਹੈ ਅਰੁ ਭੇਖ ਪਕੜਿਆ ਹੈ ਇਸਤ੍ਰੀ ਬਨਿਤਾ ਤਿਆਗੀ ਹੈ। ਇਸਤ੍ਰੀ ਪੁਰਖ ਏਕ ਨਦਰ ਆਇਆ ਹੈ ਕਰਮਾ ਵਿਚ ਆਏ ਨਾਹੀਂ ਅਡੋਲ ਮਨ ਹੋਇ ਰਹੈ ਹੈਨਿ। ਖੁਆਹ ਗ੍ਰਸਤੀ ਹੋਵੈਂ ਖੁਆਹ ਫ਼ਕੀਰ ਹੋਵਹਿ, ਸੋ ਨਿਰਬੰਧ ਹੈ ਜਿਨਾਂ ਨੂੰ ਕਿਛੁ ਲੇਖ ਲਗਦਾ ਨਾਹੀ। ਅਤੇ ਜਿਨ ਭੇਖ ਲਇਆ ਹੈ ਅਤੇ ਦ੍ਰਿਸਟੀ ਦੋਵੇਂ ਰਹੀਆਂ ਹੈਨਿ। ਇਸਤ੍ਰੀ ਇਸਤ੍ਰੀ ਕਰਿ ਜਾਤੀ ਹੈਨਿ ਪੁਰਖਾ ਪੁਰਖਾ ਕਰਿ ਜਾਤਾ ਹੈ ਦੁਤੀਆ ਵਿਚ ਹੈਨਿ। ਤਿਨਾ ਕਉ ਸੂਕਰ ਜੂਨ ਲਿਖੀ ਹੈ। ਭੇਖ ਭਾਵੈ ਤੀਹ ਕਰਹਿ ਉਇ ਉਨਕੀ ਮੁਕਤਿ ਨਾਹੀਂ। ਜੋ ਦਾਨ ਕਰਦਾ ਅਭਿਮਾਨ ਵਿਚ ਹੈ ਵਡਿਆਈ ਵਿਚ ਹੈ —ਤਿਨਾ ਕਉ ਹਾਥੀ ਕੀ ਜੂਨ ਲਿਖੀ ਹੈ। ਜੋ ਦਾਨ ਕਰਦੇ ਹੈਨਿ ਅਰੁ ਕਹਿੰਦੇ ਹੈਂ ਹਮ ਕਿਛੁ ਕੀਆ ਨਾਹੀ। ਦਾਣਾ ਖਸਮ ਕਾ ਹੈ ਭਾਵਨਾ ਹਮਾਰੀ ਹੈ। ਤਿਨ ਕੰਉ ਇੰਦ੍ਰਾਦਿਕ ਕੀ ਰਾਜਧਾਨੀ ਮਿਲੇਗੀ। ਹੋਰ ਭੀ ਭੇਖ ਹੈਨਿ ਸਭੈ ਜੂਨੀ ਵਿਚ ਲਿਆਵਾਗਾ।

ਫੇਰ ਬਾਬੇ ਅਰਦਾਸ ਕੀਤੀ —ਜੀ ਸਚੇ ਪਾਤਿਸਾਹੁ ! ਅਸਾਨੂੰ ਬੜਾ ਭਉ ਪਇਆ ਹੈ ਜੋ ਭੇਖ ਕਰਹਿੰਗੇ ਤਾ ਜੂਨੀ ਵਿਚ ਆਵਹਿੰਗੇ। ਜੇ ਭੇਖ ਕਰਹਿੰਗੇ ਨਾਹੀ ਤਾਂ ਤੈਨੂੰ ਪਾਵਹਿੰਗੇ ਨਾਹੀ। ਤਿਸਦੀ ਮਿਤ ਕਿਉਂ ਕਰਿ ਹੈ ਜੀ?

ਤਾਂ ਫੇਰ ਨਿਰੰਕਾਰ ਬੋਲਿਆ—ਸੁਣ ਨਾਨਕ ਸੇਵਕ ਜੀ, ਭੇਖ ਵਿਚ ਅਕਲਪਤ ਰਹਦੇ ਨਾਹੀ, ਦ੍ਰਿਸਟ ਥਾਂਇ ਰਹੰਦੀ ਨਾਹੀ, ਕਿਛੁ ਹਉਮੈ ਭੀ ਵਧਦੀ ਹੈ ਇਤ ਬਿਧ ਕਰਿ ਕੈ ਭੇਖ ਵਿਚ ਅਲੇਪ ਨਾਹੀ। ਇਸ ਭੇਖ ਨਾਲਹੁ ਗ੍ਰਿਸਤ ਭਲਾ। ਜੋ ਗ੍ਰਿਹਸਤੀ ਵਿਚ ਰਹੈਗਾ ਕਿਛੁ ਨਾਮ ਜਪੈਗਾ ਦਾਨ ਭੀ ਕਰੈਗਾ ਭਉ ਵਿਚ ਰਹੇਗਾ ਤਾਹੀਉ ਭੇਖ ਛੋਡ ਕਰਿ ਗ੍ਰਿਹਸਤ ਵਿਚ ਰਹੇਗਾ। ਗ੍ਰਿਹਸਤੀ ਨਾਮ ਜਪੈਗਾ ਜਨਮ ਮਰਣ ਤੇ ਰਹਤ ਹੋਵੈਗਾ। ਫਕੀਰ ਹੋ ਕਰਿ ਜੋ ਨਾਮ ਜਪੈਗਾ ਸੋ ਰਾਜ ਪਾਵੈਗਾ। ਜੋ ਰਾਜਗੀ ਵਿਚ ਮਿਸਕੀਨ ਰਹਿਗਾ ਤਾਂ ਸੁਰਗ ਨੂੰ ਪ੍ਰਾਪਤਿ ਹੋਵੇਗਾ ਅਤੇ ਰਾਜ ਵਿਚ ਭੂਲੈਗਾ ਤਾਂ ਸਰਪ ਜੂਨ ਪਾਵੈਗਾ ਵਿਸ ਬਹੁਤ ਹੋਸਗ। ਬਹੁਤ ਵਿਖ ਵਿਚ ਜੋ ਵਿਖ ਤਿਆਗੈਗਾ[11] ਤਾ ਕ੍ਰਿਮ ਕਾ ਜਨਮ ਪਾਵੈਗਾ। ਤਾਂ ਕ੍ਰਿਮ ਹੋ ਕਰਿ ਸੰਗਤੀ ਵਿਚ ਆਵੈ—ਪ੍ਰਸਦਿ ਬੰਡੀਦਾ ਹੋਵੈ, ਇਕ ਕਿਨਕਾ ਬੰਡੀਦਿਆਂ ਵਿਚਹੁੰ ਡਿਗ ਪਾਵੈਗਾ ਉਹ ਫੇਰਿ ਸਿਖ ਦੇ ਹਥਿ ਆਵੈ ਉਹ ਸਿਖ ਮੂੰਹ ਪਾਵੈ ਉਸ ਦੀ ਲਥ ਬਾਹਰ ਸੁਟੇ ਧਰਤੀ ਉਪਰ ਉਹ ਕ੍ਰਿਮ ਨੂੰ ਹਥ ਆਵੈ ਤਾਂ ਬਕਰੇ ਕਾ ਜਨਮ ਪਾਵੈ ਤਾਂ ਜ਼ੂਰੀ ਕਬੂਲ ਕਰੈ ਤਾਂ ਸਾਧ ਕੇ ਮੁਖ ਪਰੇ ਤਾਂ ਮਾਨੁਖ ਕਾ ਜਨਮ ਪਾਵੈ। ਏਥੇ ਭਾਵੈ ਗ੍ਰਿਹਸਤੀ ਹੋਵੈ ਭਾਵੈ ਫਕੀਰ ਹੋਵੈ ਸੇਵਾ ਅਰੁ ਨਾਮ ਕਉ ਲਗੈ ਤਉ ਸੰਗਤੀ ਚਲੈ। ਜੋ

11. ਪਾ ਪਸਾਰੇਗਾ (ਸ. ਸ.)

ਕੋਈ ਦਿਖ ਕੀਚੀਦਾ ਹੈ ਤਿਸ ਕਉ ਇਕੋਤਰ ਸੋ ਅਸਮੇਧ ਜਗ ਕੀਏ ਕਾ ਫਲ ਹੋਇ। ਜੇ ਕੋ ਉਪਦੇਸ ਕਰਿ ਕੈ ਸਿਖ ਕੀਚੈ ਗੁਰੂ ਵਲ ਆ ਜੈ ਤਿਸ ਕਉ ਇਕੋਤਰ ਸੌ ਗਊਦਾਨ ਕੀਤੇ ਕਾ ਫਲ ਹੋਤਾ ਹੈ। ਜੇ ਤਾਂ ਸਿਖ ਭੁਲਦਾ ਹੈ ਤਾ ਮਨੁਖ ਦੀ ਜੋਨ ਆ ਜਾਂਦਾ ਹੈ। ਜੋ ਹੋਰਸ ਪੰਥ ਕਾ ਭੁਲਦਾ ਹੈ ਤਾ ਚਉਰਾਸੀਹ ਵਿਚ ਪਾਈਦਾ ਹੈ—ਇਹ ਫਕੀਰੀ ਕੀ ਮਿਤਿ ਹੈ। ਉਹ ਗ੍ਰਿਹਸਤੀ ਕੀ ਮਿਤ ਹੈ। ਸੁਣ ਨਾਨਕ ਜੀ, ਬਗੈਰ ਗ੍ਰਸਤੀ ਪਾਰ ਉਤਾਰਾ ਨਹੀ, ਨਹੀਂ, ਗ੍ਰਿਹਸਤ ਵਿਚ ਭਉ ਹੈ।

*ਸਲੋਕ :* ਗ੍ਰਹਸਤੀ ਰਚਿਆ ਗ੍ਰਿਹਸਤ ਵਿਚ ਫਕੀਰ ਰਚਿਆ ਉਦਯਾਨ।
ਨਾਨਕ ਗ੍ਰਿਹਸਤ ਮਹਿ ਸੇਵ ਹੈ ਫਕੀਰੀ ਮਹਿ ਅਭਿਮਾਨ ॥੧॥

*ਪਉੜੀ :* ਗ੍ਰਿਹਸਤੀ ਹਰਿ ਧਨ ਨਿਰਮਲ ਵਾਸ, ਗੁਰ ਸੇਵਾ ਤੇ ਹੋਇਆ ਪ੍ਰਗਾਸ।
ਲਿਖਿਆ ਲੇਖ ਭੇਖ ਤਬ ਹੋਵੈ, ਬਹੁਰ ਲੇਖ ਕਉ ਕਾਹੇ ਰੋਵੈ।
ਗ੍ਰਿਹਸਤੀ ਕੇ ਗ੍ਰਿਹ ਜਨਮ ਸਮਾਵੈ, ਗ੍ਰਿਹਸਤੀ ਤੇ ਫਿਰ ਫਕਰ ਸਦਾਵੈ।
ਫਕਰ ਸਦਾਵੈ ਜੇ ਨਿਰਮਲ ਹੋਵੈ, ਜਨ ਨਾਨਕ ਫਿਰ ਫਿਰ ਜੋਨਿ ਨ ਆਵੈ ॥੧੭॥

ਤਾਂ ਫੇਰਿ ਬਾਬੇ ਅਰਦਾਸ ਕਰੀ—ਜੀ ਪਾਤਿਸਾਹ। ਚੋਰਾਸੀਹ ਜੀਆਂ ਕੀ ਜੂਨ ਤੇਰੀਆਂ ਹੈਂ ਅਰ ਮਾਣਸ ਜਨਮ ਭੀ ਤੇਰੀ ਹੈ। ਪਰ ਇਨਾ ਦੀ ਜੁਗਤਿ ਮੁਕਤਿ ਕਿਉਂਕਰਿ ਹੈ? ਉਹ ਜੋ ਪਵਣ ਬਾਣੀ ਕਹਿੰਦੇ ਹਉ ਉਸ ਦੀਆ ਜੁਗਤਿ ਮਕਤਿ ਦਾ ਕਿਆ ਨਾਮ ਹੈ?

ਆਗੇ ਨਿਰੰਕਾਰ ਬੋਲਿਆ—ਸੁਣ ਨਾਨਕ ! ਤੂਹਿ ਬਹਤ ਚਿਤਾਈ ਹੈ। ਇਸ ਪਵਣ ਬਾਣੀ ਦੀ ਜਗਤਿ ਮੁਕਤਿ ਬਾਹਰਿ ਆਜੈ ॥੧॥ ਪਹਿਲੀ ਜੁਗਤਿ ਪਉਣ ਪ੍ਰਗਾਸ, ਆਸਣ ਨਿਧਾਨ ਧੁਨਿ, ਮੁਕਤਿ ਪ੍ਰਗਾਸ—ਦਿਸਟਚਾਂਦਨ ਦੀਪਕ। ਆਗੈ ਕਿਛੁ ਨਾਹੀ ॥੨॥ ਦੂਜੀ ਜੁਗਤਿ ਭੇਦ ਭਾਵਨ, ਆਸਣ ਬੰਧ ਕਲਾ ਪ੍ਰਭ ਦ੍ਰਿਸਟਿ ਨਾਹੀ ਸੋਰ ਹੈ ॥੩॥ ਤੀਜੀ ਜੁਗਤਿ ਮੇਰ ਮੰਦੂ। ਆਸਣ ਚਿਤਬਰਨ, ਝਲਕ ਹੈ ਦ੍ਰਿਸਟਿ ਨਾਹੀ ॥੪॥ ਚੋਥੀ ਜੁਗਤਿ ਪਰਾਬੰਧ ਆਸਨ ਨੀਸਾਨ ਤੋਰ, ਅਵਾਜ ਹੈ ਪ੍ਰਗਾਸ ਨਾਹੀ ॥੫॥ ਪੰਜਵੀਂ ਜੁਗਤਿ ਮਧੁਮਤਿ[12] ਹੈ, ਆਸਨ ਨਰੀਕਾਸੁ, ਪਉਣ ਅਵਾਜ ਜਿਉਂ ਬਿਰਖ ਬੋਲੈ ॥੬॥ ਛਿਵੀ ਜੁਗਤਿ ਛੁਟਕਰਨਿ, ਆਸਨ ਆਧਾਨ[13] ਰੀਕਾ, ਪੁਹਪ ਹੈ, ਵਾਸਨਾ ਨਾਹੀ ॥੭॥ ਸਤਵੀਂ ਜੁਗਤਿ ਨਿਰਲੋਕ, ਆਸਣ ਪ੍ਰਗਾਸੀ ਬੰਧ, ਨਿਰਾਹਾਰ ਅਹਾਰ ਨਾਹੀਂ ॥੮॥ ਅਠਵੀ ਜੁਗਤੀ ਅਸਟੰਬਰਮਤਿ, ਆਸਨ ਸਿਖਆਤਿ, ਇਸ ਵਿਚ ਮਕਤਿ ਤੁਲਹਾ ਭਰ ਪਾਰ ਉਤਰੈ ॥੯॥ ਨਾਂਵੀਂ ਜੁਗਤਿ ਪਰਬੰਧ, ਆਸਣ ਨਿਰਬਾਣੁ, ਜੀਉ ਹੈ ਸਾਸ ਨਾਹੀ ॥੧੦॥ ਦਸਵੀਂ ਜੁਗਤਿ ਚਿਤਾਲਿਖੈ ਆਸਣ ਓਰਧ ਕਉਲੀ, ਮੁਕਤਿ ਮਿਠਸਪਰਣੀ ॥੧੧॥ ਯਾਰਵੀਂ ਜੁਗਤਿ ਤਤਾਨੇਰਿ, ਆਸਣ ਅਕਾਸਬਰਨ, ਦ੍ਰਿਸਟ ਪੰਖੀਬਰ ਪਰ ਘੋਰ ਸਕੇ ॥੧੨॥ ਬਾਰਵੀ ਜੁਗਤਿ ਜਰਾ ਬਰਨੀ, ਆਸਣ ਨਿਧਾਨਿਧਿ ਗਉਣ ਹੈ, ਠਉਰਾਉ ਨਾਹੀ। ਇਹ ਬਾਰਾ ਜੁਗਤੀ ਤਿਨ ਮੁਕਤੀ ਇਸ ਬਾਣੀ ਵਿਚ ਆਈਆਂ ਹੈ। ਹੋਰ ਪ੍ਰਗਾਸ ਹੈ, ਪੂਜਾ ਬਹੁਤ ਹੈ ਇਸ ਬਾਣੀ ਵਿਚ ਠਹਰਾਉ ਥੋੜ੍ਹਾ ਹੈ ਉਮਰ ਵਡੀ ਹੈ ਦਰਸਨ ਨਾਹੀ। ਅਹੰਕਾਰ ਬਾਣੀ ਹੈ ਪਵਣ ਚੜ੍ਹਾਵਣਾ।

ਆਗੈ ਬਾਬੇ ਅਰਦਾਸ ਕੀਤੀ —ਜੀ ਪਾਤਿਸਾਹ—ਏਹ ਪਵਣ ਬਾਣੀ ਆਈ। ਅਗੇ

---

12 ਪਾ ਅਧਮਿਤ (ਪ. ਪ. 115063)

13. ਪਾ ਉਭ ਧਨਰੀਕਾ (ਉਹੀ)।

 

ਪੰਜਵੀਂ ਸੁਆਦ ਬਾਣੀ ਹੈ। ਇਸ ਬਾਣੀ ਵਿਚ ਭੀ ਕਿਛੁ ਜੁਗਤਿ ਮੁਕਤਿ ਹੈ, ਕਿ ਨਾਹੀਂ।

ਫੇਰ ਨਿਰੰਕਾਰ ਬੋਲਿਆ—ਸੁਨ ਦਾਸ ਜੀ। ਸੁਆਦ ਬਾਣੀ ਵਿਚ ਚੰਚਲਾਈ ਹੈ, ਭਉ ਨਾਹੀ, ਮੋਖ ਮੁਕਤਿ ਥੋੜੀ ਹੈ।

***ਸਲੋਕ*** : ਸਆਦ ਰਚੇ ਜਨ ਸੁਆਦ ਸਿਉ ਮਨ ਚੰਚਲਾਈ ਹੋਇ।
ਰਚੈ ਬਿਹੰਗਮ ਨਾਨਕਾ ਸੋ ਜਨ ਨਿਰਮਲੁ ਹੋਇ ।੧॥

***ਪਉੜੀ*** : ਸੁਆਦ ਨਿਰੰਜਨ ਨਿਰਭਉ ਨਾਹੀ ਆਇਆ, ਕਰਿ ਕਰਿ ਭੇਖ ਸਭ ਜਨਮ ਗੁਵਾਇਆ।
ਮਨ ਹੈ ਕ੍ਰੋਧ ਤਨ ਲਾਗੀ ਮਾਇਆ, ਵਿਰਤਿ ਸਭ ਜਨਮ ਗੁਵਾਇਆ।
ਦਤੀਆ ਦੁਰਮਤਿ ਬਹੁਤੁ ਭਰਮਾਇਆ, ਧਾਵਤ ਧਾਵਤੁ ਕਿਛੁ ਹਾਥ ਨ ਆਇਆ।
ਬੂਝੈ ਨਾਹੀ ਮਨ ਮੁਖ ਗਵਾਰ, ਜਨ ਨਾਨਕ ਏਕੋ ਕਰਣੈਹਾਰ ॥੧੮॥

ਆਗੇ ਬਾਬੇ ਅਰਦਾਸ ਕੀਤੀ—ਜੀਉ ਸਚੇ ਪਾਤਿਸਾਹੁ, ਮਿਹਰਬਾਨ ਜੀ ਏਹੁ ਜੋ ਬਾਣੀ ਸੁਆਦ ਲਿਖੀ ਹੈ –ਚੰਚਲਾਹੀ ਕਿਉ ਕਰਿ ਹੈ? ਇਸ ਵਿਚ ਨਾਮ ਕਿਤ ਬਿਧਿ ਨਾਹੀਂ? ਆਗੇ ਨਿਰੰਕਾਰ ਬੋਲਿਆ –ਸੁਣ ਨਾਨਕ ਕੁਦਰਤਿ ਕੇ ਰੂਪ !—ਤੇਰਾ ਨਾਮ ਕੁਦਰਤਿ ਹੈ ਨਿਰਵੈਰ ਹੈ, ਤੂੰ ਗੁਣੀ ਹੈਂ ਕਿ ਅਗਮੀ ਹੈ।

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹੁ। ਓਹ ਅਗਮੀ ਕਉਨ ਹੈਨਿ ਤੇ ਗੁਣੀ ਕਉਨ ਹੈਨਿ? ਤਾ ਨਿਰੰਕਾਰ ਕਹਿਆ—ਸੁਣ ਨਾਨਕ ਜੀ, ਤੂੰ ਜੋ ਸਬਦੁ ਕਹਿੰਦਾ ਹੈ ਅਗਮ ਕਹਿ ਕੈ ਰਹਦਾ ਹੈਂ ਕਿ ਗਾਣੀ ਹੋਇ ਕਰਿ ਕਰਦਾ ਹੈਂ। ਫਿਰ ਬਾਬੇ ਅਰਦਾਸ ਕੀਤੀ—ਜੀ ਸਚੇ ਪਾਤਿਸਾਹੁ। ਅਗਮ ਕਰਿ ਕਰਿ ਕੈ ਜੋ ਸਬਦੁ ਕੀਚਦਾ ਹੈ—ਤਿਸਕਾ ਕਉਣ ਗੁਣ ਹੈ? ਅਰੁ ਗੁਣ ਕਰਿਕੈ ਜੁ ਸਬਦ ਕਰੀਦਾ ਹੈ ਤਿਸਦਾ ਕਵਣ ਗੁਣ ਹੈ? ਤਾਂ ਫਿਰ ਨਿਰੰਕਾਰ ਬੋਲਿਆ—ਅਗਮ ਮਹਿ ਭਉ ਹੈ, ਭੈ ਕਰਕੈ ਸਬਦ ਕਰਤਾ ਹੈ ਏਸ ਵਿਚ ਮੁਕਤਿ ਹੈ। ਨਿਰਭਉ ਹੋਇ ਕਰਿ ਜੋ ਸਬਦ ਕਰਦੇ ਹੈਨਿ ਸੋ ਗਨੀ ਹੈਨਿ। ਭਗਤ ਹੋਂਦੇ ਨਾਹੀਂ। ਏਹੁ ਗੁਨੀ ਗੁਨੀ ਕਾ ਬੋਲਨਾ ਸੁਆਦ ਬਾਣੀ ਮਹਿ ਰਖਿਆ ਹੈ—ਸੰਸਾਰੀ ਭਾਉ ਹੈ ਇਤ ਵਾਸਤੇ ਇਸ ਵਿਚ ਮੁਕਤਿ ਨਾਹੀ।

ਤਾ ਫੇਰ ਬਾਬਾ ਬੋਲਿਆ—ਜੀਓ ਪਾਤਿਸਾਹੁ। ਕਾਈ ਜੁਗਤਿ ਧਿਆਨ ਏਸ ਵਿਚ ਭੀ ਹੈ ਕਿ ਨਾਹੀਂ? ਹੁਕਮ ਹੋਇਆ ਸੁਣ ਨਾਨਕ ਜੀ। ਇਸੁ ਵਿਚ ਧਿਆਨ ਭੀ ਹੈ ਜੁਗਤਿ ਭੀ ਹੈ। ਤਾ ਫੇਰ ਨਿਰੰਕਾਰ ਬੋਲਿਆ—ਸੁਣ ਨਾਨਕ ਜੀ, ਇਸ ਦੀ ਭੀ ਜੁਗਤਿ ਲਿਖਹੁ ॥੧॥ ਪਹਿਲੀ ਜੁਗਤਿ ਚਿਤਾ ਬਰੁਨੁ, ਧਿਆਨ ਚੇਤ ਬਰਨ, ਸਭਾ ਹੈ, ਰੰਗ ਨਾਹੀਂ ॥੨। ਦੂਜੀ ਜੁਗਤਿ ਦੇਆ ਸੰਗ, ਆਸਣ ਚੇਤ ਮੁਖ, ਦੁਰਗਾ ਉਸਕੇ ਪਾਸ ਆਵਤੀ ਹੈ ਪਰ ਸੰਬੂਹ ਬਰੁ ਦੇਤੀ ਨਾਹੀ ॥੩॥ ਤੀਜੀ ਜੁਗਤਿ ਚੇਤੰਨ ਭੇਦ, ਆਸਨ ਨਰੀਸਾ, ਤਿਸ ਪੰਥ ਗੁਪਤੇ ਹਾਜਰ ਹੋਤੇ ਹੈ। ਬਰਤਾਰਾ ਵਰਤਾਇ ਜਾਤੇ ਹੈਂ ਮਹਾਦੇਵ ਕੀ ਪੂਜਾ ਕਰਾਵਤੇ ਹੈਂ। ਏਹ ਆਸਣ ਅਰੁ ਏਹੁ ਜੁਗਤਿ ਜੋਗੀ ਕਮਾਵਤੇ ਹੈਂ ॥੪॥ ਚੋਥੀ ਜੁਗਤਿ ਪਤਿਪਾਵਨੀ ਧਿਆਨੁ, ਚੇਤ ਮੁਖ ਵਿਦਿਆ ਕਾ ਰਥ ਆਵਤਾ ਹੈ, ਪੰਡਿਤ ਕਮਾਵਦੇ ਹੈਨਿ, ਗ੍ਰਿਹਾ ਕੀ ਪੂਜਾ ਕਰਾਵਤੇ ਹੈਂ ॥੫॥ ਪੰਜਵੀਂ—ਜੁਗਤਿ ਚਿਤ ਧਿਆਨੁ, ਆਸਨ ਸਰੀਖਾ, ਸਰਾਫੀ ਕਮਾਵਦੇ ਹੈਨਿ, ਖੋਟਾ ਖਰਾ ਪਰਖਦੇ ਹੈਨਿ, ਇਸ ਵਿਚ ਰੁਜਗਾਰ ਹੈ ਪਜਾ ਬਹਤ ਲਛਮੀ ਕਾ ਸੰਬੂਹ ਹੈ ਮੁਕਤਿ ਨਾਹੀਂ ॥੬॥ ਛਿਵੀਂ ਜੁਗਤਿ ਮਾਲਾ ਮੰਤ੍ਰ ਹੈ, ਮਨਮੋਲਿ ਆਸਨ, ਫੂਲ ਹੈ, ਫਲ ਨਾਹੀ, ਉਸ ਦਾ ਸੁਆਦ ਫੂਲ ਹੀ ਵਿਚ ਹੈ –ਫਲ ਮਾਹਿ ਨਾਹੀ, ਏਹ

ਧਿਆਨ ਬੈਰਾਗੀ ਕਮਾਂਵਦੇ ਹੈਨਿ ਮਾਲਾ ਸੰਗਿ ਚਿਤ ਲਗਾਦਾ ਨਾਹੀ ॥੭॥ ਸਤਵੀਂ ਜੁਗਤਿ ਸਿਧਿ ਅੰਤਿ, ਆਸਨ ਨਿਰਾਧਾਰ, ਪੰਖਫੂਲ ਹੈ ਪਰ ਮੁਕਤਿ ਨਾਹੀਂ, ਲਖੀਂ ਕੋਈ ਜਾਨ ਪਰ ਤਤ ਹਥ ਆਂਵਦਾ ਨਾਹੀ ॥੮॥ ਅਠਵੀਂ ਜੁਗਤਿ ਜੀ ਅਰਮੁ, ਆਸਨ ਪਰਸ ਬਲ ਹੈ ਮੁਕਤਿ ਨਾਹੀ, ਏਹ ਪਾਂਡੋ ਕਮਾਵਤੇ ਥੇ ॥੯॥ ਨੌਵੀਂ ਜੁਗਤਿ ਜਿਤਾਸ, ਆਸਨ ਮਿਰਵਾਸੀ ਮਤਿ ਹੈ, ਮੋਖ ਨਾਹੀਂ, ਹਣਵੰਤ ਤਥਾ ਹੋਰ ਜਤੀ ਸਤੀ ਕਮਾਵਤੇ ਹੈਂ, ਇਸ ਵਿਚ ਭੀ ਮੁਕਤੀ ਨਾਹੀਂ ॥੧੦॥ ਦਸਵੀਂ ਜੁਗਤਿ ਤਟੰਚ ਭਾਉ, ਗੁਲਬਰਨ ਆਸਨ, ਦਸ ਨਾਮ ਸੰਨਿਆਸੀ ਕਮਾਂਵਦੇ ਹੈਨ, ਤੀਰਥੀ ਫਿਰਤੇ ਹੈਨਿ, ਇਸ ਵਿਚ ਜੁਗਤਿ ਹੈ ਮੁਕਤਿ ਨਾਹੀਂ ॥੧੧॥ ਯਾਰਵੀਂ ਜਗਤਿ ਸੁਰਤਿ ਸਿਧਾਨ, ਆਸਨ ਬ੍ਰਿਖਫਲ ਨਲਜੀਤ ਨਾਮਾ ਅਰੋਗ ਬਹੁਤ ਹੈ। ਤਨ ਛਿਦ੍ਰ ਬਹੁਤ ਹੈ, ਮੁਕਤਿ ਨਾਹੀ ॥੧੨॥ ਬਾਰਵੀਂ ਜਗਤਿ ਦਾਨਗੁਨ, ਆਸਨ ਸਰਬ ਦ੍ਰਿਸਟੀ, ਮੁਕਤਿ ਦਾਨ ਨਿਧਿ, ਸਦਾ ਬਰਤੀ ਕਮਾਵਦੇ ਹੈਨਿ। ਇਸ ਵਿਚ ਮੁਕਤੀ ਭੀ ਹੈ, ਜੁਗਤਿ ਭੀ ਹੈ ਦਰਸਨ ਨਾਹੀ। ਤਾਂ ਫੇਰ ਬਾਬੇ ਅਰਦਾਸ ਕੀਤੀ ਜੀ ਪਾਤਿਸਾਹੁ ਏਹੁ ਸੁਆਦ ਬਾਣੀ ਹੋਈ ਹੈ ਜੋਗੀ ਸੰਨਿਆਸੀ ਅਤੀਤ ਭੇਖ ਸਭ ਸੁਆਦ ਬਾਣੀ ਵਿਚ ਹੀ ਹੈਨਿ, ਕਿ ਕੋਈ ਬਾਹਰਿ ਭੀ ਹੈ। ਤਾਂ ਫੇਰ ਨਿਰੰਕਾਰ ਬੋਲਿਆ—ਸੁਨ ਨਾਨਕ ਜੀ। ਜਿਨਾਂ ਗੁਰੂ ਜਾਤਾ ਸੋ ਵਿਚੋਂ ਚੁਣ ਕਢੇ ਹੈਨਿ ਪ੍ਰੇਮ ਬਾਣੀ ਵਿਚਿ ਰਖੇ ਹੈਨਿ। ਤਾ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ਤੇਰਾ ਬੋਲਣਾ ਸਤਿ ਹੈ। ਪਰ ਆਗੈ ਸੁਧਾਊ ਬਾਣੀ ਜੋ ਕਹਿੰਦੇ ਹੋ—ਉਹ ਕਵਣ ਕਮਾਂਵਦੇ ਹੈਨਿ। ਹੁਕਮ ਨਿਰੰਕਾਰ ਕਾ ਹੋਇਆ—ਸੁਣ ਨਾਨਕ ਕੁਦਰਤਿ ਏਹ ਬਾਣੀ ਤੇਰਾ ਹੀ ਪੰਥ ਕਮਾਂਵਦਾ ਹੈ। ਇਸ ਵਿਚ ਮੇਰਾ ਚਰਨ ਹੈ।

***ਸਲੋਕ*** : ਮਨ ਪਵਨਾ ਦੁਇ ਰਲ ਚਲੇ ਚਿਤੁ ਅਨਾਹਦ ਵਿਚਿ।
ਨਾਨਕ ਨਿਰਮਲ ਸੇ ਭਏ ਜੋ ਰਾਖਹਿ ਮਨੂਆ ਖਿਚ ॥੧॥

***ਉਪਰ*** : ਮਨ ਪਵਨੇ ਕੋ ਮੇਲ ਜੁ ਹੂਆ, ਜਪਹਿ ਨਾਮ ਜੋ ਪੜਤਾ ਸੂਆ।
ਧਿਆਨ ਸੁਰਤਿ ਦੁਇ ਸਮ ਕਰਿ ਰਾਖਹਿ, ਪ੍ਰੇਮ ਲਾਇ ਜਪਿ ਅੰਮ੍ਰਿਤ ਚਾਖਹਿ।
ਨਿਰਮਲ ਭਾਡੇ ਅੰਮ੍ਰਿਤ ਰਹੈ,ਸਭ ਕੋ ਉਸਤਤਿ ਉਸਕੀ ਕਹੈ।
ਹੋਇ ਨਿਰਬਾਨ ਨਿਤ ਨਾਮ ਧਿਆਵੈ, ਜਨ ਨਾਨਕ ਕਰਿ ਸੇਵਾ ਚਰਨ ਸਮਾਵੈ ॥੧੯॥

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ਏਹੁ ਸਉਧਾਉ ਬਾਣੀ ਤੁਸਾ ਕਹੀ ਹੈ। ਇਸ ਕੀ ਜੁਗਤਿ ਮੁਕਤਿ ਕੇ ਨਾਮ ਕਿਆ ਹੈਨਿ?

ਆਗੇ ਨਿਰੰਕਾਰ ਬੋਲਿਆ—ਸੁਣ ਨਾਨਕ ਕਦਰਤ—ਸਭ ਕਾ ਮੇਰ ਤ ਹੈਂ। ਏਹੁ ਜੋ ਸਉਧਾਉ ਬਾਣੀ ਹੋਈ ਹੈ ਸੂਰਜ ਪਰੰਤਛਿਆ ਹੋਈ ਹੈ। ਜਿਉਂ ਸੂਰਜ ਕਾ ਠਹਿਰਾਵ ਹੋਂਦਾ ਨਾਹੀ ਤਿਉ ਇਸ ਬਾਣੀ ਦਾ ਸਭਾਉ ਹੈ।

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ਸਰਜ ਕਾ ਜੋ ਠਹਰਾਉ ਨਾਹੀਂ ਸੋ ਕਿਤ ਵਿਧ ਨਾਹੀਂ? ਸੂਰਜ ਕਵਨ ਪਰਤਗਿਆ ਕਵਨ ਜੁਗਤਿ ਕਮਾਂਵਦਾ ਹੈ?

ਤਾਂ ਫਿਰ ਨਿਰੰਕਾਰ ਬੋਲਿਆ—ਸੁਣ ਨਾਨਕ ਸੇਵਕ! ਤੂ ਦਇਆ ਕਾ ਰੂਪ ਹੈਂ। ਇਸ ਕੀਆ ਜੁਗਤੀ ਮੁਕਤੀ ਕੇ ਭੀ ਨਾਮ ਹੈਨਿ ॥੧॥ ਪਹਿਲੀ ਜੁਗਤਿ ਚਿਰਚਾਂਦਨ, ਆਸਨ ਨਿਰਬਾਨ, ਜਗਤਿ ਪਤਿਸਟਾ। ਸੰਸਾਰੀ ਕਮਾਂਵਦੇ ਹੈਨਿ, ਭਾਉ ਹੈ ਭਉ ਨਾਹੀ, ਕਿਰਤਿ ਵਿਦਿਆ ਕਮਾਵਦੇ ਨਾਂਹੀ ॥੨॥ ਦੂਜੀ ਜੁਗਤਿ ਉਦਮੀ ਪ੍ਰਗਾਸ, ਆਸਨ ਬਿਧਨੰਦ, ਮਹਾਂਪਤਿ, ਗਾਇਤ੍ਰੀ ਤਰਪਣਿ ਸੰਧਿਆ ਚਾਨਣਾ ਹੈ ਸੋਭਾ ਸੰਸਾਰ ਵਿਖੈ ਏ ਕਮਾਵਦੇ ਹੈਨਿ ॥੩॥ ਤੀਜੀ

ਜੁਗਤੀ ਆਸਾ ਨਾਉ, ਆਸਨ ਅਗਿਆਨ, ਇਸ ਵਿਖੇ ਮੁਕਤਿ ਨਾਹੀ, ਅੰਬ੍ਰੀਕ ਕਮਾਂਵਦੇ ਹੈਨਿ, ਬਿਖਿਆ ਮਖ ਵਸਦੀ ਹੇ। ਜੀਓ ਮਖ ਹੈ ਆਗੇ ਨਰਕ, ਈਹਾਂ ਹੀ ਮੁਕਤਿ, ਰਾਜ ਕੇ ਆਗੇ ਨਰਕ ਹੈ, ਆਗੇ ਨਾਹੀਂ ॥੪॥ ਚੌਥੀ ਜੁਗਤਿ ਕੁਟੰਬ ਬਰਨ, ਆਸਨ ਮੋਹਮਧ, ਇਸ ਵਿਚ ਭੀ ਮੁਕਤਿ ਨਾਹੀ, ਹਰਖ ਸੋਗ ਹੈ, ਇਸ ਕੀ ਮੁਕਤਿ ਏਹੀ ਹੈ ਜੁ ਮਨੁ ਸਰਸਾ ਕਰੇ, ਜੁ ਫੁਲਾਨੈ ਕਾ ਕੁਟੰਬ ਭਲਾ ਹੈ, ਜਗ ਦੀ ਵਡਿਆਈ ॥੫॥ ਪੰਜਵੀਂ ਜੁਗਤਿ ਪ੍ਰਾਣ ਮੂਲ, ਆਸਨ ਇਸ ਬਿਧ੍ਰ ਮੁਕਤਿ ਨਿਰਬਾਣ ਕਰੀ। ਪੁੰਨਾਰਥ ਸੇਵਾ ਕਮਾਂਵਦੇ ਹੈ ਜਿ ਨਗਰੀ ਵਿਖੈ ਪਰਮੇਸਰ ਕੇ ਅਰਥ ਪਾਨੀ ਪਲਾਵੰਦੇ ਹੈਨਿ, ਨਿਰਬਾਣਾ ਕਲਾ ਚਲਦੀ ਹੈ ਉਹ ਭੀ ਸੋਭਾ ਪ੍ਰਗਾਸ ਹੈ। ਨਾਮ ਉਸ ਵਿਚ ਭੀ ਨਾਹੀ ॥੬॥ ਛੇਵੀਂ ਜੁਗਤਿ ਖਟਾਸਪਰਿ, ਆਸਨ ਪਰੀਨਿਧਿ, ਮਕਤਿ ਪ੍ਰਾਨਬਲ-ਖੰਟ ਕਰਮੀ ਕਮਾਂਵਦੇ ਹੈਨਿ। ਬੈਸਨੋ। ਓਹੁ ਮੁਕਤਿ ਐਥੇ ਹੀ ਹੈ, ਹਛੇ ਰਹਿੰਦੇ ਹੈਨਿ। ਆਗੈ ਜਨਮ ਮਧਮ ਹੈ ਨਿੰਦਾ ਕੇ ਪ੍ਰਸੰਗ ਕਰਿ ਕੈ ਸਾਧ ਕੀ ਨਿੰਦਾ ਕਰਦੇ ਜਨਮੁ ਪਾਵਦੇ ਹੈਨਿ ॥੭॥ ਸਤਵੀਂ ਜੁਗਤਿ ਗੁਰਾਬਿਧ, ਆਸਨ ਉਮਕ ਮੁਖ, ਇਸ ਵਿਖੇ ਮੁਕਤੀ ਨਾਹੀ, ਭਟਕ ਹੈ, ਕੰਗਾਲ ਕਮਾਂਵਦੇ ਹੈਨਿ, ਮਨ ਸਾਂਤਿ ਨਾਹੀ, ਜਬਾਂ ਪਵਿਦ੍ਰ ਨਾਹੀ, ਪਰਮੇਸਰ ਕੇ ਨਾਈਂ ਮੰਗਦੇ ਹੈਨਿ ॥੮॥ ਅਠਵੀਂ ਜੁਗਤਿ ਚਰਨੀ ਜੋਤਿ, ਆਸਨ ਧਿਆਨ ਸਿਧ, ਮੁਕਤਿ ਚਰਨ ਪਤਿ, ਇਹ ਭੀ ਸੰਸਾਰੀ ਕਮਾਂਵਦੇ ਹੈਨਿ ਹੋਮ ਜਗ ਜੋ ਕਰਦੇ ਹੈਨਿ, ਸੰਸਾਰ ਵਿਖੈ ਸੋਭਾ ਹੈਂ, ਦਸਵੰਧ ਆਗੈ ਹੈਨਿ ॥੯॥ ਨੌਵੀਂ ਜੁਗਤਿ ਨਿਰਾਧਾਰ, ਆਸਨ ਨਿਰਬਾਨ ਮੁਕਤਿ ਪਰੰਪਰ, ਨਾਥ ਕਮਾਵਦੇ ਹੈਨਿ, ਕਾਲ ਵਸ ਨਾਹੀਂ ਆਵਦੇ। ਬਚਨ ਹੈ ਪਰ ਮੇਲੁ ਨਾਹੀਂ। ਕਿਤ ਕਰਕੈ ਅਲਪ ਮੁ ਰਹਿੰਦੇ ਹੈਨਿ ਅਪਨਾ ਆਪ ਲਖਾਵਦੇ ਨਾਹੀ, ਮੂੰਹੋਂ ਝੂਠ ਕਹਿੰਦੇ ਹੈਨਿ, ਇਤ ਕਰਿ ਕੈ ਦਰਸਨ ਨਾਹੀਂ ॥੧੦॥ ਦਸਵੀਂ ਜੁਗਤਿ ਜਤੀਲ ਪਰਨ, ਆਸਨ ਧਿਆਨ ਰੂਪ, ਮੁਕਤਿ ਪੜਦੇ ਪੋਸੀ ਯਾ ਰੂਪ ਕਮਾਈ ਹੈ, ਸਾਧ ਅੰਗੁ ਮੁ ਲਗੀ ਹੈ ਤਿਸ ਤੇ ਸਾਧ ਪੈਦਾ ਭਇਆ ਹੈ। ਤ੍ਰਏ ਧਰਤੀਆਂ ਹੈਨਿ। ਤ੍ਰਿਯਾ ਭੀ ਧਰਤੀ ਹੈ—ਜੈਸੇ ਧਰਤੀ ਕੀ ਮੁਕਤਿ ਹੈ ਤੈਸੇ ਤ੍ਰਿਆ ਕੀ ਮਕਤਿ ਹੈ। ਪਰ ਫੇਰ ਕਿਸ ਪਿਛੈ ਮੁਕਤਿ ਹੈ ਸਾਧ ਪੈਦਾ ਹੋਂਦਾ ਹੈ, ਜਾਮ ਜਪਦਾ ਹੈ ਉਸਦੇ ਪਿਛੈ ਇਸ ਦੀ ਮੁਕਤਿ ਹੈ ॥੧੧॥ ਯਾਰਵੀਂ ਜੁਗਤਿ ਸਾਰੀਖਾਬਨਿ, ਆਸਨ ਪੁਹਪ ਪ੍ਰਗਾਸ, ਮੁਕਤਿ ਨਿਰਬਧ, ਧਰਤੀ ਮਾਟੀ ਬਨ ਕੇ ਰਸ ਕੇ ਸਹਾਰੇ ਬਲ ਕਮਾਂਵਦੇ ਹੈਨਿ, ਧਰਤੀ ਕਾ ਸੁਤ ਬਨਾਸਪਤੀ ਹੈ, ਉਤਭੁਜ ਹੈ, ਇਨ੍ਹਾਂ ਦੀ ਤਪਸਿਆ ਕਰਿ ਧਰਤੀ ਕੀ ਮੁਕਤਿ ਹੈ, ਧਰਤੀ ਕਉ ਉਜਰ ਕੋਈ ਨਾਹੀਂ, ਤਿਉਂ ਤ੍ਰਿਆ ਕਉ ਭੀ ਉਜਰ ਕੋਈ ਨਾਹੀ, ਪਹਿਲੇ ਤ੍ਰਿਆ ਹੀ ਉਪਜੀ ਹੈ, ਤ੍ਰਿਆ ਤੇ ਹੀ ਪੁਰਖ ਭਇਆ ਹੈ। ਪਿੰਡ ਮਹੀ ਬ੍ਰਹਮੰਡ ਸੋ ਤ੍ਰਿਆ ਮਹਿ ਸਮਾਨਾ ਹੈ, ਅਪਨੇ ਜੀਅ ਦੁਖ ਦੀਆ ਹੈ, ਅਰੁ ਦੂਸਰੇ ਜੀਅ ਕੀ ਰਛਿਆ ਕਰੀ ਹੈ। ਤ੍ਰਿਆ ਕੀ ਮੁਕਤਿ ਨਿਕਟ ਹੈ, ਪੁਰਖ ਕੀ ਮੁਕਤਿ ਦੂਰ ਹੈ। ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ਤ੍ਰਿਆ ਕੀ ਮੁਕਤਿ ਨਿਕਟ ਹੋਈ ਪੁਰਖ ਦੀ ਦੂਰ ਹੋਈ—ਏਹ ਕੀ ਵਿਧਿ ਹੈ? ਅਸਾਨੂੰ ਭਉ ਉਪਜਿਆ ਹੈ। ਆਗੈ ਨਿਰੰਕਾਰ ਬੋਲਿਆ ਜਿ ਨਾਨਕ ਤੁਸੀਂ ਭਉ ਮਤ ਕਰਹੁ। ਇਹ ਗਲ ਭੀ ਸਹਲ ਹੈ, ਤ੍ਰਿਆ ਭੀ ਮੇਰੀ, ਪੁਰਖ ਭੀ ਮੇਰਾ ॥੧੨॥ ਬਾਰ੍ਹਵੀਂ ਜੁਗਤਿ ਬੁਧਿ ਪ੍ਰਗਾਸ ਆਸਨ ਮਿਠ ਮੋਹ ਰਸਨਾ ਜੋਤਿ ਮੁਕਤਿ—ਏਹ ਪਰਹਾਰੀ ਕਮਾਂਵਦੇ ਹੈਨਿ ਆਪ ਕਉ ਖੁਧਿਆ ਸਹੀ ਹੈ, ਪਰਾਈ ਖੁਧਿਆ ਦੇਖਿ ਸਕੀ ਨਾਹੀ, ਪਰ ਸੁਆਰਥ ਵਿਚ ਹੀ ਚਿਤ ਰਹਿਆ ਹੈ, ਦਇਆ ਨਾਮ ਤ੍ਰਿਆ ਹੈ ਦਇਆ ਉਪਜੀਂਦੀ ਹੈ, ਤਾਂ ਦਾਨ ਕੀਚੀਦਾ ਹੈ, ਮਨਸਾ ਰਖੀਦੀ ਹੈ, ਤਾ ਇਸਨਾਨ ਕੀਚੀਦਾ ਹੈ, ਸੁਰਤਿ ਰਖੀਦੀ ਹੈ ਤਾ ਨਾਮ ਜਪੀਦਾ ਹੈ। ਇਤੁ ਮਨਿੰਦ ਕਰਿ

ਪਹਿਲੇ ਤ੍ਰਿਆ ਹੈ ਪਿਛੋ ਸਾਧ ਪੈਦਾ ਹੋਂਦਾ ਹੈ। ਜਿਉਂ ਸੰਸਾਰ ਕੇ ਵਿਖੇ ਥਲੇ ਧਰਤੀ ਹੈ ਉਪਰਿ ਆਕਾਸ ਹੈ ਇਤੁ ਮਨਿੰਦ ਤ੍ਰਿਆ ਕਾ ਗਰਭ ਹੈ। ਆਕਾਸ ਵਿਖੇ ਚੰਦ ਸੂਰਜ ਕਾ ਚਾਦਨਾ ਹੈ ਪਵਨ ਚਲਤਾ ਹੈ। ਇਰ ਗਰਭ ਮੈ ਸੁਖ ਹੈ ਮੁਕਤਿ ਜੁਗਤਿ ਦਾਨ ਪੁੰਨ ਸੁਰਗ ਪਰਲੋਕ। ਇਸ ਵਿਚ ਸਭ ਕਿਛੁ ਰਖਿਆ ਹੈ। ਤ੍ਰਿਆ ਕੇ ਗਰਭ ਮਹਿ ਸੁੰਨ ਹੈ ਅੰਧ ਘੋਰ ਹੈ। ਉਰਧ ਤਪ ਉਹਾਂ ਕਰਤਾ ਹੈ, ਅਕਲਪ ਰਹਤਾ ਹੈ, ਅਨਬੋਲ ਰਹਤਾ ਹੈ, ਏਤ ਕਰ ਕਰਿ ਤ੍ਰਿਆ ਕੀ ਮੁਕਤਿ ਨਿਕਟਿ ਹੈ। ਪੁਰਖ ਕੀ ਦੂਰ ਹੈ, ਪੁਰਖ ਕੀ ਕਿਉਂ ਦੂਰ? ਸੁਣ ਨਾਨਕ ਕੁਦਰਤਿ ! ਪੁਰਖ ਨਾਮ ਜਪੇ ਤੇ ਸਰਬ ਦ੍ਰਿਸਟੀ ਹੋਵੈ। ਨਿੰਦਾ ਪਰ ਹਰੈ—ਇਸਤ੍ਰੀ ਪੁਰਖ ਏਕ ਕਰਿ ਜਾਣੈ, ਦੁਤੀਆ ਤਿਆਗੈ ਤਉ ਮੁਕਤਿ ਹੋਇ—ਇਤੁ ਕਰਕੈ ਇਸਦੀ ਮੁਕਤਿ ਦੂਰ ਹੈ।

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ! ਏ ਤਉ ਸਉਧਾਉ ਬਾਣੀ ਹੋਈ। ਬਾਰਹ ਜੁਗਤਿ, ਬਾਰਹ ਆਸਨ, ਨੌ ਮੁਕਤਿ—ਏਹ ਸਉਧਾਉ ਬਾਣੀ ਵਿਚ ਹੈਨਿ। ਕਿਛੁ ਆਗੈ ਹੋਰ ਭੀ ਹੈ?

ਤਾਂ ਫਿਰ ਨਿਰੰਕਾਰ ਬੋਲਿਆ—ਸੁਣ ਨਾਨਕ ਜੀ ਮੇਰਾ ਸੁਤ ਤੂੰ ਹੈ। ਇਸ ਸਉਧਾਉ ਬਾਣੀ ਵਿਚ ਮੈਂ ਚਰਨ ਰਖਿਆ ਹੈ—ਤਾਂ ਪੈਰੀਂ ਪਉਣਾ ਆਖੀਦਾ ਹੈ। ਲਖ ਗੁਨਾਹ ਚਰਣੀ ਲਗਿਆ ਤੇ ਮਿਟਦੇ ਹੈਨਿ। ਚਰਣ ਪਵਿਤ੍ਰ ਹੈਨਿ—ਤਾਂ ਧੋਇ ਪੀਂਵਦੇ ਹੈਨਿ। ਮੇਰਾ ਇਸਨਾਨ ਏ ਹੋ ਹੈ—ਚਰਣ ਧੋਣੇ ਪੀ ਲੈਣੇ। ਜਿਉ ਚਰਣਾਂ ਉਜਰ ਨਾਹੀ ਭਾਵੈਂ ਕਿਧਰ ਚਲਾਈਏ ਤਿਉਂ ਮੈਂ ਉਜਰ ਨਾਹੀ ਤੁਸਾਂ ਆਗੇ। ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਸਾਹੁ ! ਤੁਹਿ ਤਾਂ ਨੀਚਾ ਥਾਉਂ ਮਲਿਆ ਉਚੇ ਥਾਂਹਿ ਭੀ ਕਿਸੇ ਜਾਗਾ ਰਹਿੰਦਾ ਹੈ?

ਤਾ ਫੇਰਿ ਨਿਰੰਕਾਰ ਬੋਲਿਆ—ਸਣ ਨਾਨਕ ਦਾਸ ਜੀਉ। ਜਿਉਂ ਦੇਹੀ ਕਾ ਭਾਰ ਚਰਨਾ ਉਪਰਿ ਹੈ ਤਉਂ ਭਗਤਾ ਕਾ ਭਾਰ ਮੇਰੇ ਊਪਰ ਹੈ। ਭਗਤ ਸਾਧ ਸੰਗਤ ਮੇਰੇ ਰੋਮ ਹੈਂ।

ਤਾ ਫਿਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ਤੇਰੇ ਰੋਮ ਹੋਇ ਸਾਧ ਸੰਗਤਿ, ਇਨਾ ਦੀ ਤੇ ਮੁਕਤਿ ਹੋਈ ਜੁ ਅੰਗ ਲਾਗੇ। ਤਾਂ ਹਕਮ ਹੋਇਆ—ਸੁਣ ਨਾਨਕ ! ਇਉਂ ਨਾਹੀਂ। ਜਿਉਂ ਧਰਤੀ ਮੈਂ ਬਿਰਛ ਹੈ ਤਿਉ ਦੇਹੀ ਮਹਿ ਰੋਮ ਹੈ—ਆਪੋ ਆਪਣੀ ਤਾਸੀਰ ਹੈ। ਕੋਊ ਕੜਵਾ ਕੋਉ ਮਿਠਾ। ਧਰਤੀ ਮਹਿ ਉਨਕਾ ਸਾਸ ਹੈ, ਪਰ ਤਾਸੀਰ ਆਪੋ ਆਪਣੀ। ਇਉਂ ਮਨਿੰਦ ਸਾਧ ਸੰਗਤ ਕੀ ਹੈ—ਜਿਉਂ ਉਹ ਧਰਤੀ ਹੈ ਤਿਉ ਮੈ ਧਰਤੀ ਹਾਂ। ਆਗੇ ਬਿਹੰਗਮ ਬਾਣੀ ਕੀ ਪਉੜੀ ਚਲੀ—ਸਭਸ ਬਾਣੀ ਕੀ ਮਿਤਿ ਬਿਚਾਰ ਬਿਹੰਗਮ ਵਿਚ ਰਖਿਆ ਹੈ—

***ਸਲੋਕ :*** ਪਾਰਬ੍ਰਹਮ ਪ੍ਰਭੁ ਨਿਰੰਕਾਰ ਲਾਇ ਬਿਹੰਗਮ ਧਿਆਨ।

ਧਰਤੀ ਚਰਨਨ ਲਾਗ ਹੈ ਜਨ ਨਾਨਕ ਕੇ ਪੰਚ ਨਾਮ ॥੧॥

***ਪਉੜੀ :*** ਸੁੰਨ ਮੰਡਲ ਪ੍ਰਗਾਸ ਆਸਨ ਲਾਇਆ, ਧਰਮ ਧਰੀਕ ਧੁਨ ਨਾਮ ਪ੍ਰਭ ਧਿਆਇਆ।

ਨਾ ਤਦਿ ਕਿਛੁ ਅਧਾਰ ਨਾ ਕਿਛੁ ਖਾਇਆ, ਨਾ ਤਦਿ ਖੁਧਿਆ ਰੋਗ ਤ੍ਰਿਪਤ ਅਘਾਇਆ।

ਦੇਹ ਵਰਨ ਨਹੀਂ ਮੂਲ ਨ ਦ੍ਰਿਸਟੀ ਆਇਆ, ਜੀਅ ਜੰਤ ਨਹੀਂ ਖੇਲ ਪ੍ਰਗਟ ਦਿਖਾਇਆ।

ਪੰਖੋ ਕੇਰਾ ਰੂਪ ਹੋਇ ਧਰਤੀ ਆਇਆ, ਜਨ ਨਾਨਕ ਨਾਮੁ ਨਿਧਾਨ ਬਿਹੰਗਮ ਠਹਿਰਾਇਆ ॥੨੦॥

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ! ਏਹੁ ਬਿਹੰਗਮ ਇਸ ਕੀ ਮੁਕਤਿ ਜੁਗਤਿ ਕਿਉਂਕਰਿ ਹੈਂ?

ਤਾਂ ਫੇਰਿ ਨਿਰੰਕਾਰ ਬੋਲਿਆ—ਸੁਣ ਨਾਨਕ ਕੁਦਰਤਿ ਜੀ। ਜਬ ਬਿਹੰਗਮ ਬਾਣੀ ਹੋਈ ਹੈ ਤਦ ਪੈਦਾਇਸ ਕਿਛੁ ਨਾ ਸੀ। ਪਉਣ ਪਾਣੀ ਧਰਤੀ ਆਕਾਸ ਸਰਜ ਚੰਦ ਕਿਛੁ ਨਾ ਸੀ। ਸੁੰਨ ਭੀ ਨਾ ਸੀ। ਜੁਗ ਪ੍ਰਗਾਸ ਭੀ ਨਾ ਸੀ। ਤਦ ਏਕੰਕਾਰ ਥਾ—ਦੂਜੇ ਥਾਈਂ ਕੁਦਰਤਿ ਪੈਦਾ ਕਰ ਲਈ ॥੧੨॥ ਬਾਰਾਂ ਜੁਗਾਂ ਦਾ ਜੋੜ ਬਧਾ। ਬਾਰਹਿ ਜੁਗਾ ਦੀ ਜੁਗਤਿ ॥੧॥ ਪਹਿਲੀ ਜੁਗਤਿ ਰਿਵ ਆਸਨ ਨਿਰਾਸੁ ਧਿਆਨ ਧੂਰਪਤਿ, ਮੁਕਤਿ ਉਮਕ ਜੋਤਿ—ਤਦ ਹਉਂ ਧਰ ਉਪਰਿ ਰਹਿਆ ਥਾ—ਤਦ ਜੋ ਜੀਆ ਪੈਦਾ ਕੀਤੇ ਹੈਨਿ, ਤਿਨਾਂ ਮੈਂ ਜੀਉ ਹੈ, ਦੇਹ ਨਾਹੀਂ, ਸੋ ਜੀਉ ਐਥੇ ਭੀ ਹੈਨਿ, ਅਪਨਾ ਆਪ ਲਖਾਇੰਦੇ ਨਾਹੀਂ, ਸੁਦਰਸ ਧਰਤੀ ਪੜੇ ਤਿਸ ਕਉ ਦ੍ਰਿਸਟ ਆਵੇਤ ਹੈਨਿ। ਤਿਨਾ ਦੀ ਮੁਕਤਿ ਉਤਿ ਸੁਭਾਇ ਜੁ ਰਹਨਗੇ—ਤਾਂ ਹਦੂਰ ਦਰਸਨ ਜਾਇ ਪ੍ਰਾਪਤਿ ਹੋਵਨਗੇ ॥੨॥ ਦੂਜੀ ਜਗਤਿ ਝਿਲਾਬਿਧ, ਆਸਨ ਤਿਰਵਾਰਾ ਦੇਹ ਥਾ—ਅਹਾਰ ਭੀ ਤਦ ਕਿਛੁ ਨ ਥਾ। ਏਹ ਬਾਰਹ ਜੁਗ ਤਿਰਵਰੇ ਕੀ ਨਿਆਂਈ ਜੀਅ ਵਰਤੇ ਹੈਨ। ਤਦ ਬਾਰਹ ਜਗ ਮੈਂ ਛਿਲ ਊਪਰਿ ਰਹਿਆ ਥਾ। ਕੁਦਰਤਿ ਤੂੰ ਮੇਰੇ ਸੰਗ ਹੀ ਥਾ ॥੩॥ ਤੀਜੀ ਜੁਗਤਿ ਵਾਸਪਾਤੇ, ਆਸਨ ਉਮਕਦੇਵ, ਧਿਆਨੁ ਤੂੰਬਾਰ ਮੁਖ, ਮੁਕਤਿ ਧੁਨਿਰਾਸ, ਜੀਆ ਦਾ ਵਰਤਾਰਾ ਨਮੂਨਾ ਪ੍ਰਗਾਸਿਆ ਸਾ। ਪਰ ਬੋਲਦੇ ਨ ਸੇ। ਅਹਾਰ ਵੀ ਨਾ ਸਾ। ਏਹ ਬਾਰਹ ਜੁਗ ਮੈਂ ਨਮੂਨੇ ਊਪਰਿ ਰਹਿਆ ਸਾ। ਨਮੂਨਾ ਸੁਰਤਿ ਹੈ। ਸੁਰਤਿ ਕੀ ਅਸਵਾਰੀ ਥੀ। ਅਤਿ ਸੁਭਾਇ ਜੋ ਕੋਈ ਰਹੇਗਾ ਸੋ ਧੁਨਿਰਾਸ ਮੁਕਤਿ ਪਾਵੈਗਾ। ਉਸ ਕਾ ਅਹਾਰ ਅਨਾਹਦ ਹੋਵੇਗਾ। ਬਾਰਹ ਜੁਗ ਐਸੇ ਹੀ ਜੀਉ ਵਰਤਦੇ ਹੈਨਿ ॥੪॥ ਚੌਥੀ ਜੁਗਤਿ ਕਲਾਨੇਰ, ਆਸਨ ਅਗਮ ਸਮਾਧੀ (ਅੰਗ ਸਮਾਧੀ) ਧਿਆਨ ਅਗਾਜੈ, ਮੁਕਤਿ ਹਿਤ ਸੰਗ ਨਾਓਂ।ਤਦ ਜੀਅ ਕੇਹੇ ਥੇ? ਦ੍ਰਿਸਟ ਆਂਵਦੇ ਥੇ ਪਰ ਹਥ ਨ ਆਂਵਦੇ ਸੇ। ਅਹਾਰ ਉਨਾਂ ਦਾ ਧੁਨਿ ਸੀ। ਬਾਰਹ ਜੁਗ ਹਉ ਧੁਨਿ ਉਤੇ ਰਹਿਆ ਥਾ। ਅਗਾਜ ਸੁਣੀਦਾ ਸੀ ॥੫॥ ਪੰਜਵੀਂ ਜੁਗਤਿ ਸਿਨਾਸਰੰ, ਆਸਨ ਸੁਨਾ ਅਰਧ, ਧਿਆਨ ਪਤਿਮੂਲ, ਮੁਕਤਿ ਪੁਹਪਵਾਸ, ਜੀਆ ਨਿਰਦੋਖ ਅਹਾਰ, ਵਾਸਨਾ ਨਾਮਨਿਧਿ। ਬਾਰਹ ਜੁਗ ਮੈਂ ਵਾਸਨਾ ਉਪਰਿ ਰਹਿਆ ਹਾਂ। ਵਾਸਨਾ ਕੁਦਰਤਿ ਥੀ, ਊਪਰਿ ਮੈਂ ਥਾ। ਤਦ ਭੀ ਤੂੰ ਮੇਰੇ ਸੰਗ ਥਾ, ਇਸ ਮਾਨਿੰਦ ਜੋ ਈਹਾਂ ਰਹੇਗਾ ਸੋ ਪੁਹਪਵਾਸ ਪਾਵੇਗਾ। ਚਰਨਾ ਸੰਗ ਰਹੇਗਾ ॥੬॥ ਛੇਵੀਂ ਜੁਗਤਿ ਸੁਨਾਰਸੀ[14], ਆਸਨ ਹਿਤਵਾਸੀ, ਧਿਆਨ ਬ੍ਰਿਖਫਲ ਮੁਕਤਿ ਸਿਤਾਪਤਿ, ਤਦ ਜੀਅ ਕੇਹੇ ਥੇ, ਧੂਰ ਜੋਤਿ ਰਹਤੇ ਥੇ। ਹਥਿ ਉਹ ਭੀ ਨ ਸੇ ਆਵਦੇ, ਦੇਖਣ ਨੂੰ ਥੇ ਅਹਾਰ ਦ੍ਰਿਸਟ ਸਾ, ਦ੍ਰਿਸਟ ਦੇਖ ਅਘਾਂਵਦੇ ਥੇ। ਬਾਰਹ ਜੁਗ ਦ੍ਰਿਸਟਾਨਿ ਉਪਰਿ ਰਹਿਆ ਸਾ ॥੭॥ ਸਤਵੀਂ ਜੁਗਤੀ ਸਿਧਾਨ ਮਿਤਿ, ਆਸਨ ਅਲੇਖ ਧਿਆਨ ਸੁਰਤਿ ਪ੍ਰਗਾਸ, ਮੁਕਤਿ ਨਿਰਾਧਾਰ।[15] ਜੀਅ ਮੋਖੇਤ ਬਰਨ। ਅਹਾਰੁ ਸਬਦ ਧੁਨਿ ਰਾਹੀਂ। ਏਹ ਬਾਰਹ ਜੁਗ ਨਿਰਾਹਾਰ ਰਹਿਆ ਹਾਂ—ਤਾ ਅਗਮ ਪੈਦਾ ਕੀਤਾ ਹੈ। ਆਕਾਸ ਵੇਲ ਉਪਰਿ ਰਹਿਆ ਹਾਂ। ਤਿਸ ਨੂੰ ਫਲ ਚਾਰ ਲਗੇ ਪਰ ਸੁਆਦ ਆਪੇ ਆਪਣੇਂ ਹੋਏ। ਉਨ੍ਹਾਂ ਨੂੰ ਬੇਦ ਕਤੇਬ ਕੋਈ ਨ ਜਾਨੈਗਾ ਸਿਧਾਂ ਨੂੰ ਭੀ ਸੋਝੀ ਨਾਹੀ। ਏਹੁ ਬਿਹੰਗਮ ਅੰਦਰਿ ਹੈਨਿ ॥੮॥ ਅਠਵੀਂ ਜੁਗਤਿ ਅਗੋਚਰਾਪੁਰੀ, ਆਸਨ ਅਕਾਸੀ, ਧਿਆਨ ਪੁਰੀ ਨਾਮ। ਮੁਕਤਿ ਬੈਕੁੰਠ ਧਿਆਨ। ਜੀਉ ਅਗਮਾਧੀ ਅਹਾਰ ਸੰਗਮੇਰ, ਸੁਧੁ ਧਿਆਨ, ਉਸ ਉਪਰਿ ਮੈਂ ਰਹਿਆ ਸਾਂ। ਬਾਰਹ ਜੁਗ ਮੈਂ ਏਹ ਧਿਆਨ ਕੀਤਾ। ਧਿਆਨ ਬਰਨ ਤਬ ਤੂੰ ਥਾ ਕੁਦਰਤ। ਉਸ ਕੇ ਊਪਰਿ

14. ਪਾ ਸੁੰਨਰਸਿ (ਉਹੀ)।
15 ਪਾ: ਨਿਰਾਧਾਰ (ਉਹੀ)।

ਆਸਨ ਮੇਰਾ ਥਾ। ਨਿਰਬਾਣ ਨਾਮ ਜਪੀਂਦਾ ਥਾ। ਬਾਰਹ ਜੁਗ ਏਹ ਵਰਤਾਰਾ ਵਰਤਿਆ ਹੈ ॥੯॥ ਨੌਵੀਂ ਜੁਗਤਿ ਮੁਨੀਸਰ, ਆਸਨ ਅਵਜਬਦਿ, ਧਿਆਨ ਪੂਰਬਲਿ, ਮੁਕਤਿ ਮੋਖ ਮੁਕਤਿ, ਤਦ ਸੁੰਨ ਪੈਦਾ ਹੋਇਆ ਹੈ, ਜੀਅ ਆਸਨ ਅਰੁ ਅਹਾਰ ਸੁੰਨਭੀਤ, ਤਾਂ ਨੌ ਜੁਗ ਨਿਰਬਾਣ ਰਹਿਆ। ਸੁੰਨ ਪਤਿ ਰਾਜਾ ਪੈਦਾ ਕੀਆ ਥਾ ਉਸ ਕੇ ਚਾਰ ਬੇਟੇ ਥੇ ਏਕ ਰਿਵ ਤੇ ਪੈਦਾ ਹੋਇਆ ਥਾ ਵਾਵਾਕਾਰ ਨਾਮ ਥਾ। ਦੂਸਰਾ ਬੇਟਾ ਸੁਰਤਿ ਤੇ ਪੈਦਾ ਹੋਇਆ—ਹਿਤਕਰਨ ਰਾਜਾ ਨਾਉਂ ਥਾ। ਤੀਸਰਾ ਬੇਟਾ ਨਿਰਤ ਤੇ ਪੈਦਾ ਕੀਆ ਨਾਮ ਗਗਨਪਤਿ ਸਾ। ਚੌਥਾ ਬੇਟਾ ਰੂਪ ਤੇ ਪੈਦਾ ਕੀਆ ਨਾਮ ਰਿਵਸੰਕਰੀ ਥਾ। ਵਾਵਾਕਾਰ ਕਉ ਮਧਿਆਨ ਕਾ ਰਾਜ ਦੀਆ, ਹਿਤਕਰਨ ਕਉ ਪਤਾਲਪੁਰੀ ਕਾ ਰਾਜ ਦੀਆ। ਗਗਨਪਤਿ ਕਉ ਗਗਨਪੁਰੀ ਕਾ ਰਾਜ ਦੀਆ। ਰਿਵ ਸੰਕਰੀ ਕਉ ਸੰਗ ਰਾਖਿਆ। ਨੌਂ ਜੁਗ ਇਹ ਵਰਤਾਰਾ ਵਰਤਿਆ, ਵਕਾਰੀ ਵਾਸ ਪਰ ਮੇਰਾ ਧਿਆਨੁ ਥਾ। ਵਹੀਮਤ ਮਾਤਾ ਥੀ। ਸੁੰਨ ਪਤਿ ਪਿਤਾ ਥਾ। ਤਿਸ ਤੇ ਵਵਾ ਪੈਦਾ ਭਇਆ ॥੧੦॥ ਦਸਵੀਂ ਜੁਗਤਿ ਹਿਤਿਵਾਸੁ, ਆਸਨ ਉਰਤਾਇ ਮਨ। ਧਿਆਨ ਪਵਨ ਵਾਸੁ, ਮੁਕਤਿ ਪਾਰਹਤੀ, ਤਦਹੂੰ ਜੀਅ ਪਾਹਤ ਜੋਤ ਪਰਬੁਧ ਜੀਆ ਥੇ, ਅਹਾਰ ਹਿਤਸੰਗ ਸਾ। ਤਦ ਨੌ ਜੁਗ ਹਿਤ ਉਪਰ ਹੀ ਰਹਿਆ ਹਾ, ਹਿਤ ਤੂੰ ਸਾ। ਕੁਦਰਤਿ ਊਪਰਿ ਆਸਨ ਮੇਰਾ ਥਾ। ਪਤਾਲ ਪੁਰੀ ਕਉ ਧਿਆਨ ਥਾ ਮੇਰਾ ਹਿਤਾਸ ਮਾਤਾ ਥੀ। ਹਿਤਾਬੰਧ ਪਿਤਾ ਸਾ। ਇਸ ਤੇ ਹਾਹਾ ਪੈਦਾ ਹੋਇਆ।ਨਵਾਂ ਜੁਗਾਂ ਵਿਚ ਹਾਹਾ ਪੈਦਾ ਹੋਇਆ। ਵਾਹ ਵਾਹ ਹੋਇਆ ਹੈ ॥੧੧॥ ਯਾਰਵੀਂ ਜੁਗਤਿ ਗੁਰਮਤਿ[16] ਆਸਨ ਗਿਆਨ ਮਤਿ, ਧਿਆਨ ਗਗਨ ਗਰਜਿ, ਮੁਕਤਿ ਗੁਰਿਮੱਧ। ਜੀਅ ਮਤਿਨਿਧ ਨਾਮ, ਅਹਾਰ ਗਰਵਸ ਤ੍ਰਿਪਤਿ। ਤਬ ਮੈਂ ਨੌਂ ਜੁਗ ਗਗਨਿ ਪਰ ਰਹਿਆ ਥਾ। ਗਗਨ ਪੁਰ ਤੂੰ ਥਾ ਨਾਨਕ ਉਪਰਿ ਆਸਨ ਮੇਰਾ ਥਾ। ਗਰਜਿਨਤਿ ਮਾਤਾ ਥੀ, ਪਿਤਾ ਬਰਨਾਏ ਜੋਤ ਥਾ। ਤਿਸ ਤੇ ਗਗਾ ਪੈਦਾ ਭਇਆ। ਤਦ ਅਗਾਜ ਹੀ ਜਪੀਂਦਾ ਥਾ। ਅਜੇ ਨਾਮ ਪੂਰਾ ਨ ਥਾ ਹੋਇਆ। ਸਤਾਈ ਜੁਗ ਵਰਤੌ ਥੇ। ਸਤਾਈਆ ਜੁਗਾਂ ਮਹਿ ਨਾਮ ਨ ਪੂਰਾ ਹੋਇਆ ॥੧੨॥ ਬਾਰਵੀ ਜੁਗਤਿ ਗਤਿ ਰਿਵਾਸ, ਆਸਨ ਪੂਰਬਲ, ਧਿਆਣ ਰੂਪਨੈ ਮਨਿ, ਮੁਕਤਿ ਰੂਪਾਵਲੀ। ਜੀਅ ਪ੍ਰਗਾਸੀ, ਮਤਿ ਸਚਿਆਰ, ਤਿਤ ਕਉ ਨਾਮ ਪ੍ਰਾਪਤਿ ਹੋਇਆ। ਅਖਰ ਚਾਰ ਪ੍ਰਗਾਸ ਕੀਤੇ। ਇਨ੍ਹਾਂ ਚਹੁੰ ਅਖਰਾਂ ਕਾ ਜਨਮ ਆਇਆ ਪਰ ਰੂਪ ਅਹਾਰ ਤਥਾ ਜੀਉ, ਇਹ ਸੁਦਰਸ ਧਰਤੀ ਖੋਜੈਗਾ ਸੋ ਪਾਵੈਗਾ। ਇਕ ਸਉ ਚਉਤਾਲੀਸ ਜੁਗ ਵਰਤਾਰਾ ਵਰਤਿਆ। ਇਸ ਮਹਿ ਇਹੁ ਨਾਮੁ ਪੈਦਾ ਕੀਤਾ। "ਵਾਹਗੁਰੂ" ਇਸ ਕਾ ਨਾਮ ਰਖਿਆ ॥੮੪॥ ਚੌਰਾਸੀ ਜੁਗਤੀ। ਚੌਰਾਸੀ ਆਸਨ ॥੫੨॥ ਬਵੰਜਾ ਧਿਆਨ ॥੯੨॥ ਬਿਆਨਵੇ ਮੁਕਤਿ। ਤਿਨਾਂ ਕਾ ਮੇਰੂ ਜੁ ਹੈ ਸੋ ਪ੍ਰੇਮ ਜੁਗਤਿ ਹੈ,ਆਸਨ ਸਿਧਾਪਤਿ, ਧਿਆਨ, ਸਹਜ, ਸਿਉ ਮੁਕਤਿ ॥ ਸੁਣ ਨਾਨਕ ਜੀ, ਮੈਂ ਏਹ ਤੇਰੇ ਪੰਥ ਨੂੰ ਬਖਸਿਆ ਹੈ। ਇਸ ਵਿਖੈ ਸਾਧਨਾ ਨਾਹੀ ਜਤਨ ਨਾਹੀ ਸਹਜਿ ਹੀ ਦਰਸ਼ਨ ਹੋਂਦਾ ਹੈ। ਏਹੁ ਪ੍ਰੇਮ ਮੁਕਤਿ ਤੇ ਉਚੀ ਹੈ। ਸੋ ਮੈਂ ਤੇਰੇ ਪੰਥ ਨੂੰ ਬਖਸੀ ਹੈ। ਜੋ ਵਾਹਗੁਰੂ ਕਹੈਗਾ ਤਿਸ ਕਉ ਮੈਲੁ ਕਿਛੁ ਨ ਹੋਗੀ। ਜਮ ਕੀ ਤਲਬ ਤਿਸ ਕਉ ਪਉਗਿ ਨਾਹੀ। ਆਗੇ ਪਉੜੀ ਚਲੀ :

***ਸਲੋਕ :*** ਵਾਹਗੁਰੂ ਨਿਰਬਾਣ ਹੈ ਜਪਦਿਆ ਹੋਇ ਪੁਨੀਤ।
ਤਿਸੈ ਪ੍ਰਾਪਤ ਨਾਨਕਾ ਧਰੇ ਬਿਹੰਗਮ ਚੀਤ ॥੧॥

---
16 ਪਾ ਗੁਪਤ (ਉਹੀ)।

***ਪਉੜੀ*** : ਵਾਵੇ ਵਸਿ ਕਰਿ ਲੈ ਤਿਸ ਜੀਆ, ਅੰਮ੍ਰਿਤ ਨਾਮੁ ਤਿਸੇ ਹੀ ਪੀਆ।
ਹਾਹੇ ਹਿਤ ਹਰਿ ਨਾਮ ਕੀ ਲੀਆ, ਅੰਮ੍ਰਿਤ ਨਾਮੁ ਹੋਤ ਨਹੀਂ ਦੂਆ।
ਗਗੇ ਗਿਆਨ ਕੀਆ ਮਨ ਮਾਹੀਂ, ਜੋ ਚੀਨੈ ਸੋ ਭਰਮੇ ਨਾਹੀ
ਰਾਰੇ ਰੰਗ ਬਹੁਤ ਅਨੁਕਾਰ, ਨਾਨਕ ਜਪਿ ਜਪਿ ਉਤਰਹਿ ਪਾਰ ॥੨੧॥

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ! ਪਾਰ ਕਿਤ ਬਿਧਿ ਉਤਰੀਦਾ ਹੈ। ਵਾਹਿਗੁਰੂ ਆਖਿਆ ਹੀ ਪਾਰ ਉਤਰੀਦਾ ਹੈ ਕੈ ਕਰਨੀ ਕਰਕੈ ਉਤਰੀਦਾ ਹੈ। ਫੇਰ ਆਗੇ ਨਿਰੰਕਾਰ ਬੋਲਿਆ—ਸੁਣ ਨਾਨਕ ਦਾਸ ਜੀ ! ਏਹੁ ਵਾਹਗੁਰੂ ਮੈਂ ਤੁਝ ਕਉ ਮੰਤ੍ਰ ਦੀਆ ਹੈ ਜੋ ਵਾਹਗੁਰੂ ਕਹੈਗਾ ਸੋ ਸਿਖ ਹੋਵੈਗਾ ਖੁਆਹਿ ਕੋਈ ਜਨਮ ਹੋਵੈ—ਜਾਤ ਜਨਮ ਕਾ ਵਟਿਆ, ਤੇਰੇ ਪੰਥ ਮੈਂ ਆਇਆ ਪਵਿਤ੍ਰ ਭਇਆ, ਮੁਕਤਿ ਹੂਆ, ਬੰਧਨ ਸੇ ਛੂਟਾ, ਅਲੇਖ ਭਇਆ। ਧਰਮ ਰਾਇ ਤੇ ਅਗੇ ਤੂੰ ਆਪਣਾ ਆਪ ਸੰਭਾਲ ਲਈਂ। ਉਹ ਜੰਤਰ ਤੇਰੇ ਹੀ ਵਸੀਂ ਹੈਂ। ਖੁਆਹਿ ਅਲੇਖ ਕਰਿ ਭਾਵੈ ਲੇਖ ਵਿਚ ਰਖ ਓਨਾ ਦਾ ਮੋਦੀ ਤੂੰ। ਫੇਰਿ ਆਗੈ ਜੋਗੀਆਂ ਦਾ ਪੰਥੁ ਚਲਾਇਆ ਉਸ ਕਾ ਮੰਤ੍ਰ ਮੁੰਦ੍ਰਾ ਸਿੰਙੀ ਵਿਭੂਤ ਹੈ, ਏਹੁ ਜੋ ਆਦੇਸ ਗੁਰੂ ਕਹੇਗੇ ਸੋ ਜੋਗੀ ਹੋਵਹਿੰਗੇ, ਉਨਾ ਕਾ ਭੀ ਜਨਮ ਵਟਿਆ। ਜਾਤਿ ਸਫਾਤਿ ਉਨ ਕੀ ਭੀ ਰਹਿ ਗਈ ਜੋਗੀ ਸਦੀਅਨਿ ਲਗੇ। ਓਹ ਗੋਰਖ ਦੇ ਪੰਥ ਮਹਿ ਆਏ। ਓਹੁ ਭੀ ਅਲੇਖ ਭਏ। ਪਰ ਸੰਸਾਰ ਵਿਖੇ ਕੁਟੰਬ ਤੇ ਰਹਿਤ ਭਏ। ਈਹਾਂ ਨਿਰਮਲ ਜੋਗ ਕਮਾਵਹਿੰਗੇ ਤਉ ਆਗੇ ਛੁਟਹਿੰਗੇ ਨਹੀਂ ਤਾ ਧਰਮ ਰਾਇ ਤਲਬ ਕਰੇਗਾ।

ਤਾਂ ਫੇਰ ਬਾਬੇ ਅਰਦਾਸ ਕੀਤੀ, ਜੀ ਪਾਤਿਸਾਹੁ, ਜੋਗੀਆਂ ਕਾ ਪੰਥ ਤੋ ਆਇਆ। ਜੋ ਧਰਮ ਰਾਇ ਕੀ ਕਲਾ ਹੇਠ ਰਹੇ—ਸੇ ਉਨਾ ਕਉਣ ਗੁਣ ਅਉਗੁਣ ਕੀਤੇ। ਏਹ ਤੌ ਨਿਰਬਾਣ ਉਦਿਆਨ ਰਹਿਤੇ ਹੈ, ਕੰਦ ਮੂਲ ਅਹਾਰ ਕਰਤੇ ਹੈਂ? ਤਾ ਫਿਰ ਨਿਰੰਕਾਰ ਬੋਲਿਆ। ਸੁਣ ਨਾਨਕ ਸੇਵਕ। ਪੰਥ ਤੌ ਬਾਰਹ ਹੈ ਪਰ ਪੰਥਾ ਮਹਿ ਉਤਮ ਪੰਥ ਤੁਮਾਰਾ ਹੈ ਸਹਜਿ ਪੰਥ ਤੇਰੇ ਪੰਥ ਕਾ ਨਾਮ ਹੈ ਨਿਰਵੈਰ ਮਤ ਹੈ। ਹੋਰ ਜੋ ਪੰਥ ਹੈਂ ਅਜੇ ਕੁਮਾਰੇ ਹੈਂ,ਤੇਰਾ ਤੇਰਵਾਂ ਪੰਥ ਹੈ। ਤੇਰੇ ਪੰਥ ਸਿਉਂ ਓਟ ਪੰਥ ਮਿਲਹਿਗੇ ਤਉ ਬੀਆਹੀਅਹਿੰਗੇ ਜਉ ਤੇਰੀ ਬਾਣੀ ਸਾਥਿ ਬਾਣੀ ਉਨਕੀ ਰਲੇਗੀ ਜਉ ਤੇਰੇ ਗਿਰੰਥ ਚੜੇਗੀ ਸੋ ਪਵਿਤ੍ਰ ਹੋਵੇਗੀ। ਜਿਸ ਵਿਚ ਤੇਰਾ ਭੋਗ ਪਵੇਗਾ ਸੋ ਸਭ ਪਨੀਤ ਹੋਵੈਗਾ। ਉਹ ਮੈਂ ਥਾਵਿ ਪਾਈ ਹੈ।ਪੰਥ ਪਾਰ ਤਦ ਉਤਰਨਗੇ ਜਾ ਤੇਰਾ ਸਬਦ ਅਰਾਧਹਿੰਗੇ, ਤੇਰਾ ਨਾਮ ਜਪਹਿੰਗੇ, ਤੇਰੇ ਨਾਮ ਕੀ ਰਸਨਾ ਉਪਰਿ ਮੁਹਰ ਹੋਵੈਗੀ। ਸੇ ਦਰਗਹਿ ਖਲਾਸ ਹੋਵਹਿੰਗੇ। ਆਗੇ ਪਉੜੀ ਚਲੀ .

***ਸਲੋਕ*** : ਬਾਰਹ ਪੰਥ ਛਿਆ ਦਰਸਨਾ ਨਾਮ ਜਪਹਿ ਨਿਤ ਨੀਤ।
ਨਾਨਕ ਤਬ ਏਹ ਪਾਰ ਪਵਹਿ ਟੂਟੇ ਮਨ ਕੀ ਭੀਤ ॥੧॥

***ਪਉੜੀ*** : ਬਾਰਹ ਪੰਥ ਨਿਤ ਨਾਮ ਧਿਆਵਹਿੰ, ਲਾਗਹਿ ਚਰਨੀਂ ਕਮਾਵਹਿ।
ਪਵਣ ਅਹਾਰ ਕਰ ਕਰਹਿ ਅਰੰਭ, ਮਨ ਉਲਟਾਇ ਚੜੈ ਗਗਨੰਤ।
ਉਨਮਨ ਜਾਇ ਸਹਜ ਘਰ ਪਾਵਹਿ, ਜੰਮਣ ਮਰਣ ਕੀ ਆਸ ਮਿਟਾਵਹਿ।
ਬ੍ਰਹਮ ਜਾਇ ਮਨੂਆ ਠਹਿਰਾਈ, ਨਾਨਕ ਬਿਨ ਗੁਰ ਸੇਵਾ ਮੁਕਤਿ ਨਾ ਪਾਈ ॥੨੨॥

ਤਾਂ ਬਾਬੇ ਅਰਦਾਸ ਕੀਤੀ, ਜੀਉ ਪਾਤਿਸਾਹੁ । ਓਹ ਸੇਵਾ ਕਵਨ ਹੈ ਜਿਤ ਮਕਤਿ ਪਾਈਐ? ਸੰਸਾਰ ਆਪਣੇ ਚਿਤ ਸਭੋ ਲਗਾ ਹੋਆ ਹੈ ਸੇਵਾ ਨੂੰ। ਸਭ ਕੋਈ ਕਹਿੰਦਾ ਹੈ ਜ ਪਰਮੇਸਰ ਮੇਰੇ ਹੈ। ਇਕ ਤਟੀਂ ਤੀਰਥੀਂ ਧਾਵਤੇ ਹੇਨਿ, ਇਕੁ ਠਾਕੁਰ ਪਾਹਨ ਪੂਜਦੇ ਹੈਨਿ, ਇਕ

ਖਟ ਕਰਮੀ ਬੈਸਨੋ ਰਹਿੰਦੇ ਹੈਨਿ। ਇਕ ਅਰਗ ਪਾਂਵਦੇ ਹੈਨਿ ਜਿਕਰ ਕਰਦੇ ਹੈਨਿ। ਲੋਹ ਲੰਗਰ ਲਗਾਵਤੇ ਹੈਨਿ। ਇਕ ਨਾਰਦੀ ਭਗਤਿ ਉਲਟੀ ਕਰਦੇ ਹੈਨਿ। ਜੀ, ਇਨਕੀ ਮੁਕਤਿ ਕਿਉਂਕਰਿ ਹੈਂ? ਆਗੇ ਨਿਰੰਕਾਰ ਬੋਲਿਆ—ਸੁਣ ਨਾਨਕ ਕੁਦਰਤਿ। ਇਨਾਂ ਦਾ ਮੋਦੀ ਤੂੰ. ਮੈਂ ਤੂੰ ਕਰਮਾ ਤੇ ਰਹਿਤ ਕੀਤਾ ਹੈਂ ਹੋਰ ਸਭ ਕਰਮਾ ਵਿਚ ਰਖੀ ਹੈ। ਜੋ ਤਟ ਤੀਰਥੀ ਧਾਵਦੇ ਹੈਂ ਮੀਨ ਕਾ ਜਨਮ ਪਾਵਹਿੰਗੇ, ਉਨ ਕਉ ਪਾਨੀ ਹੀ ਕੀ ਉਹ ਕਉ ਪਾਨੀ ਹੀ ਕੀ ਸੀਤਲਾਈ ਹੈ। ਪਾਨੀ ਛੋੜਹਿੰ ਤਉ ਪ੍ਰਾਨ ਤਜਹਿੰ—ਬਿਨ ਪਾਨੀ ਉਹ ਜੀਵਤੇ ਨਾਂਹੀਂ। ਤੀਰਥ ਫਿਰਿਆ ਕਿਛੁ ਪੁੰਨ ਨਾਂਹੀ। ਤੀਰਥ ਉਸਕੇ ਗਰਹਿ ਵਿਖੇ ਹੀ ਹੈ ਜੋ ਪਰਸੁਅਰਥ ਕਰੇ। ਕਿਸੀ ਗਰੀਬ ਕਉ ਘਾਲ ਤੇ ਕਿਛੁ ਮੂੰਹ ਪਾਵੇ ਤਾਂ ਓਹ ਜੂਨਾਂ ਤੇ ਬਚੇ। ਅਠਸਠ ਕਾ ਧਰਮ ਉਸ ਕਉ ਉਹਾਂ ਹੀ ਹਥ ਆਵੈ।

ਤਾਂ ਫੇਰ ਬਾਬੇ ਅਰਦਾਸ ਕੀਤੀ, ਜੀ ਪਾਤਿਸਾਹੁ। ਉਹ ਕੰਗਾਲ ਕਉਨ ਹੈਨਿ ਭੇਖ ਵਿਚ ਹੈਨਿ ਕਿ ਬਾਹਰਿ ਹੈਨਿ ? ਤਾਂ ਨਿਰੰਕਾਰ ਬੋਲਿਆ : ਸੁਣ ਨਾਨਕ ਦਾਸ ਜੀ। ਭੇਖ ਹੈ ਸੋ ਕੰਗਾਲ ਨਾਹੀਂ। ਇਸ ਦਾ ਰਿਜਕ ਮੈਂ ਖੁਲਾ ਕੀਤਾ ਹੈ। ਏਹ ਗਨੀਆਉ ਹੈ। ਇਸ ਥਾਂਇ ਇਸ ਨੂੰ ਮਿਲਿਉ ਨਾਹੀ ਤਾਂ ਦੂਜੇ ਠਾਵਹੁ ਜਾਇ ਲਹਿਆ। ਇਤ ਗਨੀਆਉ ਹੈਨਿ। ਸੁਣ ਨਾਨਕਾ, ਉਹ ਕੰਗਾਲ ਕਵਣ ਹੈ ਕਿ—ਇਨਕੀ ਮਿਤ ਤੂੰ ਬਤਾਉ। ਜੀ ਪਾਤਿਸਾਹੁ। ਹੁਕਮ ਹੋਵੈ ਤਾਂ ਬਤਾਵਾਂ ਜਿਹੜੀ ਵਸਤੁ ਦ੍ਰਿਸਟ ਆਵਦੀ ਹੈ। ਤਾ ਹੁਕਮ ਹੋਇਆ, ਤਾਂ ਬਤਾਵਾਂ ਜਿਹੜੀ ਵਸਤ ਦ੍ਰਿਸਟ ਆਂਵਦੀ ਹੈ। ਤਾ ਹੁਕਮ ਹੋਇਆ, ਨਾਨਕ ਬਤਾਉ। ਤਬ ਬਾਬ ਜੀ ਕਹਿਆ, ਸੁਣ ਪਾਤਿਸਾਹੁ ਜੀ। ਕੰਗਾਲ ਸੇ ਹੈਨਿ ਜਿਸ ਕੇ ਗ੍ਰਿਹ ਖਾਣ ਕਉ ਨਾਹੀ, ਕਾਰਜ ਕੋਈ ਦੇਤਾ ਨਹੀਂ, ਮੰਗਣ ਚੜਿ ਸਕਦੇ ਨਾਂਹੀ। ਅੰਦਰਿ ਘਰ ਹੀ ਵਿਚ ਜਹੀਰ ਹੋਤੇ ਹੈਨਿ। ਭੁਖ ਨੰਗ ਅੰਦਰ ਹੀ ਕਬੂਲ ਕਰਿਦੇ ਹੈਨਿ। ਕੰਗਾਲ ਏਹ ਨਜਰਿ ਆਂਵਦੇ ਹੈ। ਤਾਂ ਨਿਰੰਕਾਰ ਬੋਲਿਆ। ਵਾਹ ਵਾਹ ਨਾਨਕ ਵਾਹ ਵਾਹ ਏਹ ਮਤ ਤੁਝ ਕਓ ਅਮਰ ਪਰੀ ਤੇ ਆਈ ਹੈ, ਤੇਰਾ ਬਚਨ ਅਮਰ ਹੋਗੁ। ਤਾਂ ਬਾਬਾ ਖਰਣੀ ਲਗਾ। ਏਹੁ ਦਾਨ ਤਾਂ ਬੜੀ ਵਹਤ ਹੋਈ ਹੈ, ਪਰ ਭੇਦ ਕੀ ਰਖੀਏ?

ਤਾਂ ਬਾਬੇ ਅਰਦਾਸ ਕੀਤੀ · ਦ੍ਰਿਸਟ ਕੀਤੀ—ਦੇਹੀ ਤਾਂ ਖਸਮ ਦੀ ਹੈ, ਜੀਉ ਤਾ ਖਸਮ ਦਾ ਹੈ, ਤਨ ਮਨ ਧਨ ਖਸਮ ਦਾ ਹੈ। ਏਹ ਅਸਾਨੂੰ ਪੂੰਜੀ ਮਿਲੀ ਹੈ, ਜਦ ਕਦ ਵਸਤੂ ਖਸਮ ਦੀ ਹੈ ਪਰ ਜਾ ਬਾਬਾ ਵੇਖੈ ਚੇਤੰਨ ਹੋਇ ਕਰਿ ਤਾਂ ਏਹ ਸਿਮਰਨ ਦੇ ਸੇਵਾ ਅਸਾਡਾ ਲਾਹਾ ਹੈ। ਏਹੋ ਭੇਟ ਚੜਾਈਐ। ਤਾ ਬਾਬੇ ਸਵਾ ਰਤੀ ਸਿਮਰਨ ਕੀ ਅਢਾਈ ਟੰਕ ਸੇਵਾ, ਸਵਾ ਟੰਕ ਪ੍ਰੀਤਿ, ਪੰਜ ਬਿਸਵੇ ਮੁਹਬਤ, ਏਹ ਬਾਬਾ ਪਰਦਖਣਾ ਦੇ ਕਰ ਹਥਿ ਜੋਰ ਕਰਿ ਲੈ ਖਲਾ ਹੋਇਆ। ਜੀ ਪਾਤਿਸਾਹੁ। ਏਹ ਵਸਤੂ ਤੇਰੀ ਹੈ, ਹੋਰ ਹੈ ਕਿਛੁ ਨਾਹੀਂ ਜਿ ਤੈਨੂੰ ਦੇ ਕਰਿ ਰਾਜੀ ਕਰੀਏ। ਤਾ ਨਿਰੰਕਾਰ ਬੋਲਿਆ—ਵਾਹ ਵਾਹ ਨਾਨਕ ਵਾਹ ਵਾਹ। ਸਾਰੇ ਜਗ ਵਿੱਚ ਏਹ ਵਸਤੁ ਆਗੈ ਕਿਨੈ ਵਿਖਾਲੀ ਨਾਹੀ, ਜੋ ਤੁਹਿ ਭੇਟ ਚੜਾਈ ਹੈ। ਇਸ ਦਾ ਮੁਲ ਅਸਾਡੇ ਹੋਂਦਾ ਨਾਹੀਂ। ਏਹੁ ਅਮਲੋਕ ਹੈ। ਇਸਦੇ ਤੁਲ ਧਰਤੀ ਆਕਾਸ ਨਾਹੀਂ। ਦੀਪ ਲੋਅ ਪਾਤਾਲ ਭੀ ਨਾਂਹੀ। ਏਹ ਸਮਝ ਤੇ ਉਚੇ ਹੈ। ਤਾਂ ਨਿਰੰਕਾਰ ਬੋਲਿਆ ਹਰਖਮਾਨ ਹੋਇਆ। ਕਿਛੁ ਅਸਾਡਿਅਹੁ ਸਿਰਹੁ ਭਾਰ ਉਤਰਗੁ। ਆਪਨੀ ਜਾਗਾ ਬੈਠਾਲਣ ਜੋਗਾ ਸੇਵਕ ਹੋਇਆ ਹੈ।

ਤਾਂ ਬਾਬੇ ਨੂੰ ਨਿਰੰਕਾਰ ਬਖਸ ਕੀਤਾ। ਨਾਮ ਦੀ ਕੋਠੜੀ ਹਵਾਲੇ ਕੀਤੀ, ਖੋਲ ਮਿਲੀ ਹੈ, ਸੇਵਾ, ਪੂਜਾ, ਪ੍ਰੇਮ ਭਾਉ, ਦਇਆ, ਮੁਹਬਤ, ਨਾਮ, ਦਾਨ, ਇਸਨਾਨ ਇਹ ਭੀ ਕੋਠੜੀ ਹਵਾਲੇ ਕੀਤੀ। ਜਿਉਂ ਤੇਰੇ ਜੀਅ ਹੈ ਤਿਉਂ ਵਰਤਾਇ। ਤਾਂ ਇਨਾਂ ਦੇ ਉਪਰਿ ਮੁਹਰ ਛਾਪ ਬਾਬੇ ਦੀ

ਹੋਈ। ਏਹ ਵਸਤੁ ਤੂਹੈਂ ਜਾਣਹਿ। ਤਾਂ ਬਾਬੇ ਫੇਰ ਅਰਦਾਸ ਕੀਤੀ, ਜੀ ਪਾਤਿਸਾਹੁ ! ਜਿਉਂ ਤੇਰਾ ਹੁਕਮ ਹੋਵੈ ਤਿਉਂ ਵਰਤਾਈਅਹਿ। ਤਾਂ ਫੇਰਿ ਨਿਰੰਕਾਰ ਬੋਲਿਆ—ਨਾਨਕ, ਹੁਣ ਅਸਾਂ ਉਪਰ ਰਹਿਆ ਨਾਹੀ ਕਿਛੁ ਅਸੀਂ ਦੇ ਚੁਕੇ ਹਾਂ, ਤਾਂ ਹਣ ਤੇਰਾ ਹੈ। ਤਾਂ ਫਿਰ ਬਾਬੇ ਅਰਦਾਸ ਕੀਤੀ : ਜੀ ਸਚੇ ਪਾਤਿਸਾਹ ! ਤੇਰਾ ਹਥੁ ਆਂਵਦਾ ਕਿਛ ਨਾਹ, ਤੂੰ ਦੇ ਕੇ ਖੋਹ ਭੀ ਲੈਂਦਾ ਹੈਂ। ਤੇਰਾ ਭਰਵਾਸਾ ਕਿਛੁ ਨਾਹੀਂ, ਤੂੰ ਭਰਮਾਇਆ ਮਰਦਾ ਹੈਂ। ਤਾ ਨਿਰੰਕਾਰ ਬੋਲਿਆ . ਹਉ ਜੋ ਦੇ ਲੈਂਦਾ ਹਾ ਸੋ ਕਿਤ ਬਿਧਿ ਲੈਂਣਾ ਹਾ? ਤਾ ਫੇਰ ਬਾਬੇ ਅਰਦਾਸ ਕੀਤੀ, ਜੀ ਪਾਤਿਸਾਹ ! ਦੇ ਕੇ ਤੂੰ ਮਨ ਵਧਾਇਦਾ ਹੈਂ, ਅਗਲਾ ਜਣਦਾ ਹੈ ਵਸਤੁ ਮੇਰੀ ਆਈ ਹੈ। ਉਸ ਦਾ ਮਨ ਵਧਦਾ ਹੈ ਤੂੰ ਖੋਹਿ ਲੈਂਦਾ ਹੈਂ। ਤਾ ਹੁਕਮ ਹੋਇਆ—ਵਾਹ ਵਾਹ ਨਾਨਕ, ਤੇਨੂੰ ਉਚੀ ਮਤਿ ਆਈ ਹੈ। ਅਹਿਆ ਚੋਰੀ ਮੇਰੇ ਵਿਚ ਹੈ ਸੋ ਤੁਧ ਪਾਈ ਹੈ। ਪਰ ਮੈ ਤੁਹਨੋ ਏਕ ਗਲ ਬਖਸੀ ਹੈ। ਤੇਰਾ ਮਨ ਵਧਾਇਗ ਨਾਹੀ—ਤੁਹਨੂੰ ਵਸਤੁ ਨਿਹਚਲ ਦਿੱਤੀ। ਤਾਂ ਬਾਬਾ ਹਥਿ ਜੋੜ ਕਰ ਚਰਨਾ ਦੇ ਢਹਿ ਪਇਆ ਜਿ ਵਾਹੁ ਵਾਹੁ ਤੇਰਾ ਬੋਲਣਾ ਸਤਿ ਹੈ। ਹੁਣ ਅਸਾਡੀ ਨਿਸਾ ਹੋਈ। ਨਾਮ ਜਪਹਿੰਗੇ। ਤਾਂ ਹੁਕਮ ਹੋਇਆ, ਨਾਨਕ ਤੂੰ ਨਾਮ ਕਿਉਂ ਜਪਹਿੰਗਾ। ਤਾਂ ਬਾਬੇ ਅਰਦਾਸ ਕੀਤੀ, ਜੀ ਪਾਤਿਸਾਹੁ, ਜਿਉਂ ਹੁਕਮ ਹੋਵੈ ਨਾਮ ਜਪੀਐ।

ਤਾਂ ਨਿਰੰਕਾਰ ਬੋਲਿਆ—ਸਣ ਨਾਨਕ ਦਾਸ ਜੀ, ਸਬਦ ਵਿਚਦੋ ਨਾਮ ਜਪੋ। ਤਾਂ ਬਾਬੇ ਸਬਦੁ ਤੇ ਨਾਮੁ ਇਕਠਾ ਕਰਿਕੇ ਰਲਾਇਆ। ਤਾਂ ਬਾਬੇ ਸਬਦ ਕੀਤਾ। ਪਹਿਲਾ ਧਿਆਨ ਨਿਰਬਾਣ ਬਾਣੀ ਹੋਈ—ਤਿਸ ਵਿਚ ਨਾਮ ਨੌ ਵਿਸਵੈ। ਫਿਰ ਪ੍ਰੇਮ ਬਾਣੀ ਹੋਈ, ਤਿਸ ਵਿਚ ਨਾਮ ਇਕੀਹ ਵਿਸਵੇ। ਫਿਰ ਪੌਣ ਬਾਣੀ ਹੋਈ ਇਸ ਵਿਚ ਨਾਮੁ ਸਵਾ ਵਿਸਵੇ। ਫਿਰ ਸੁਆਦ ਬਾਣੀ ਹੋਈ ਜਿਸ ਵਿਚ ਨਾਮ ਰਤੀਆਂ ਸਤ। ਫਿਰ ਸਉਧਾਉ ਬਾਣੀ ਹੋਈ ਇਸ ਵਿਚ ਨਾਮ ਸਵਾ ਦੁਇ ਮਾਸੇ। ਫੇਰ ਮੋਰ ਬਿਹੰਗਮ ਹੋਈ ਤਿਸ ਵਿਚ ਨਾਮੁ ਅਤੋਲ ਪਰ ਵਿਸਵੇ ਮਾਸੇ ਇਕਾਸੀਹ—ਵੇਰਵਾ 70 ਸਤਰ ਵਿਸਵੇ 11 ਯਾਰਾਂ ਮਾਸੇ। ਸਰਬਤ ਬਾਣੀ ਕਾ ਜੋੜ ਕਰਕੈ ਲਿਖਿਆ ਹੈ। ਇਤਨੇ ਨਾਮ ਇਸ ਬਾਣੀ ਵਿਚ ਹੈ। ਤਿਸ ਵਿਚੋ ਸਵਾ ਰਤੀ ਨਾਮ ਸਭ ਸਾਰੇ ਜਗ ਵਿਚ ਵਰਤਿਆ ਹੈ, ਹੋਰ ਅਮਾਣ ਹੈ ਅਜੇ ਵਰਤਿਆ ਨਾਹੀ। ਉਹ ਨਾਨਕ ਤੇਰੇ ਹਵਾਲੇ ਕੀਤਾ ਹੈ। ਤੁਧ ਸਬਦ ਵਿਖੇ ਰਖਿਆ ਹੈ। ਇਕ ਸਬਦ ਗੁਹਜ ਹੈ ਇਕ ਸਬਦ ਪ੍ਰਗਾਸ ਹੈ। ਇਕ ਵਿਖਾਲਿਉ ਨਾਹੀ। ਇਤਨੇ ਹੀ ਅੰਦਰਿ ਸੰਸਾਰ ਗਲਤਾਨ ਹੋਇ ਰਹਿਆ ਹੈ। ਇਕ ਵਿਚ ਹੀ ਸਬਦ ਕੀ ਨਿੰਦਾ ਕਰਤੇ ਹੈਂ ਉਹ ਕਹਿੰਦੇ ਹੈਂ ਬਾਬੇ ਕੀ ਬਾਣੀ ਨਾਹੀਂ। ਇਕ ਕਹਿਣਗੇ—ਜੁ ਅਪਨੇ ਉਪਰਿ ਗਮਾਨ ਕਰਨਿਗੇ ਜਿ ਅਸੀਂ ਬਾਣੀ ਨੂੰ ਪਰਖਿਦੇ ਹਾਂ। ਤਉ ਨਿਸੰਗ ਕਹੋਂਗੇ ਜੁ ਏਹ ਬਾਣੀ ਬਾਬੇ ਕੀ ਨਾਹੀ। ਤਿਲ ਭਰ ਭਉ ਨ ਕਰਹਿੰਗੇ, ਡਰਹਿੰਗੇ ਨਾਹੀ, ਚਿਤ ਲਰਜ ਖਾਗ ਨਾਂਹੀ ਕਿਆ ਜਾਣੀਐ ਬਾਬਾ ਅਗਮ ਹੈ ਵਣ ਤ੍ਰਿਣ ਪਸਰਿਆ ਹੋਇਆ ਹੈ। ਬਾਣੀ ਉਸੇ ਦੀ ਹੈ। ਇਤਨੀ ਬਾਤ ਕਹਿ ਸਕੈਂਗੇ ਨਾਹੀਂ ਸੋ ਜਨਮ ਉਤਭੁਜ ਮਹਿ ਸਰਵਾੜ ਕਾ ਪਾਵਹਿਗੇ, ਅਸੰਖ ਵਾਰੀਆਂ ਕਟੀਅਹਿੰਗੇ ਅਸੰਖ ਵਾਰੀਆਂ ਜਲਾਈਅਹਿੰਗੇ ਅਜੇ ਗਤਿ ਹੋਵੈਗੀ ਨਾਹੀਂ। ਜਾ ਉਨ ਕਾ ਮੁਖ ਕਾਲਾ ਕੀਜੈਗਾ—ਤਾ ਬਾਹੁੜਿ ਨਿਕਸਹਿੰਗੇ। ਏਹੀ ਮਨਿੰਦ ਉਨਕੀ ਸੰਸਾਰ ਮਹਿ ਹੈ। ਹੋਰ ਜੋ ਬਹੁੜਿ ਸੰਤਾ ਸਿਖਾ ਕੀ ਨਿੰਦਾ ਕਰਹਿੰਗੇ, ਅਦਿਸਟ ਕਹੈਂਗੇ, ਅਪਨੀ ਨੈਨੀਂ ਕੋਈ ਕਰਮ ਦੇਖਿਆ ਹੋਗੁ ਨਾਹੀਂ। ਪਰਾਇਆ ਕਹਿਆ ਮਾਨਹਿੰਗੇ। ਸੋ ਜਨਮੁ ਸੇਤਜ ਮਹਿ, ਮਾਟੀ, ਤਿਸ ਮਾਟੀ ਕਾ ਦੀਵਾ ਹੋਵਹਿੰਗੇ। ਉਸ ਕੇ ਮੁਖ ਅਗਨਿ ਜਲੇਗੀ। ਬੋਲਣਾ ਮਿਲੈਗਾ ਨਾਹੀ। ਚਾਨਣਾ

ਹੋਰ ਵਸਤ ਕਾ ਹੋਤਾ ਹੈ, ਕਿਛੁ ਦੀਵੇ ਦਾ ਚਾਦਨਾ ਨਾਹੀਂ। ਉਹੁ ਜੁ ਅਗਨਿ ਉਸ ਦੇ ਮੁਖ ਬਲਦੀ ਹੈ ਉਸ ਕਰਿ ਤਉ ਸਜਾਇ ਹੈ ਦੀਵੇ ਕਉ। ਅਗਨਿ ਕਾ ਜੀਉ ਪਵਨ ਹੈ, ਦੀਵੇ ਕਾ ਜੀਉ ਤੇਲ ਹੈ, ਮੁਖ ਬਾਤੀ ਹੈ, ਏਹ ਤ੍ਰੈ ਹਿਕਮਤੀ ਕਰਕੈ ਦੀਵੇ ਕੁ ਮੁਖ ਅਗਨਿ ਜਲਾਈ ਹੈ। ਇਨ੍ਹਾ ਨਿੰਦਕਾਂ ਦੀ ਇਹ ਮਾਨਿੰਦ ਹੋਵੇਗੀ ਦਰਗਾਹਿ ਮੇ, ਬਹੁੜਿ ਹੋਰ ਜੁ ਨਿੰਦਾ ਕਰਹਿੰਗੇ ਅਜਰ ਜਰ ਸਕਹਿੰਗੇ ਨਾਹੀ। ਮਹਿਲ ਕਾ ਥੰਮ ਕੀਚਹਿੰਗੇ, ਅਗਣਤ ਮਾਰ ਉਨਕੇ ਸਿਰ ਊਪਰਿ ਹੋਗੁ ਬੋਲਣੋ ਮਿਲੇਗਾ ਨਾਹੀ। ਉਹੁ ਜੋ ਕਮਾਂਵਦੇ ਥੇ ਉਹੁ ਹਉਲੇ ਭਏ, ਭਾਰ ਉਨਾਂ ਦੇ ਸਿਰ ਜਾਇ ਪਇਆ ਜੋ ਡਿਠ ਅਡਿਠ ਕਰਹਿੰਗੇ ਸੋ ਉਤਭੁਜ ਵਿਖੇ ਅੰਮ੍ਰਿਤ ਸਰੂਪੀ ਬਿਰਖ ਚੰਦਨ ਸਰੂਪੀ ਹੋਵਹਿੰਗੇ, ਅਗਨਿ ਕਉ ਨਿਵਾਰਹਿੰਗੇ ਆਗੇ ਪਉੜੀ ਚਲੀ :

***ਸਲੋਕ :*** ਅੰਮ੍ਰਿਤ ਰੁਖ ਸੁਹਾਵਣਾ ਫਲੁ ਲਾਗੇ ਗਹਿਰ ਗੰਭੀਰ।
ਚੰਦਨ ਸਰੂਪੀ[17] ਨਾਨਕਾ ਜਿਨਿ ਮਨ ਤੇਰੀ ਧੀਰ ॥੧॥

***ਪਉੜੀ :*** ਅੰਮ੍ਰਿਤ ਫਲਿਆ ਨਿਰਮਲ ਕਰਿ ਜਾਣਹੁ, ਮਨ ਮਹਿ ਸਿਮਰਹੁ ਸਬਦ ਪਛਾਨਹੁ।
ਸਚੁ ਧਿਆਨੁ ਨਿਰਮਲ ਕਰਿ ਕਰਮਾ, ਦੇਹੀ ਅੰਮ੍ਰਿਤ ਸਬਦ ਸੁਧਰਮਾ।
ਸੇਵਾ ਪ੍ਰੇਮ ਚੰਦਨ ਕਰਿ ਜਾਨਹੁ, ਹਰਿ ਹਰਿ ਸਿਮਰਹੁ ਨਾਮ ਬਖਾਨਹੁ।
ਹੋਇ ਚਿਤਨ ਸਹਜਿ ਘਰਿ ਰਹਹੁ, ਜਪਹੁ ਬਿਹੰਗਮ ਨਾਨਕ ਨਿਸਤਰਹੁ ॥੨੩॥

ਤਾਂ ਫਿਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ! ਇਹ ਜੋ ਤਟ ਤੀਰਥ ਰਮਦੇ ਤਿਨਾਂ ਉੱਤੇ ਏਵਡੁ ਬਿਸਥਾਰ ਹੋਇਆ ਇਕ ਜੁ ਠਾਕੁਰ ਪੂਜਦੇ ਹੈਨਿ ਤਿਨਾ ਦਾ ਕੀਹ ਹਵਾਲ ਹੋਵਣਾ ਹੈ? ਓਹ ਤਾਂ ਕਹਿੰਦੇ ਹੈਨਿ—ਪਰਮੇਸਰ ਇਨਾਂ ਵਿਚ ਹੈ ਹੋਰਥੇ ਜਾਣਦੇ ਨਾਹੀ। ਤਾਂ ਫੇਰ ਨਿਰੰਕਾਰ ਬੋਲਿਆ—ਸੁਣ ਨਾਨਕ ਜੀ, ਉਨਾਂ ਵਡੀ ਭਲੀ ਬੁਧਿ ਹੈ ਪਰ ਚੇਤਾ ਖਬਰ ਕੋਈ ਨਾਹੀ। ਉਨਾ ਆਦਿ ਕਥਾ ਫੜੀ ਹੈ ਨਮੂਨਾ ਤਦ ਬਰਨ ਚਿਹਨ ਮੇਰਾ ਕਿਛੁ ਨ ਥਾ। ਸੈਲ ਹੀ ਕੀ ਨਿਆਈਂ ਥਾ, ਦਰਸਨ ਮੇਰਾ ਹੋਤਾ ਕਿਸੀ ਕਉ ਨ ਥਾ। ਓਹ ਕਹਿੰਦੇ ਜਿ ਏਹੀ ਪਾਹਨ ਕੀ ਰਉਸ ਹੋਂਦਾ ਹੋਇਗਾ। ਪਰ ਉਨ ਕਉ ਸੁਆਦ ਪੂਜਨ ਕਾ ਆਇਆ ਨਾਹੀ। ਜਦ ਜਲਮਈ ਥੀ ਤਦ ਮੈ ਉਹੁ ਰਹਿਆ ਥਾ। ਅਬ ਮੈਂ ਓਹਾ ਨਹੀਂ। ਉਨ ਕਉ ਭੀ ਕਿਛੁ ਹਥਿ ਆਵਤਾ ਹੈ ਜਦ ਉਸ ਰਉਂਸ ਕਰਿ ਪੂਜਹਿੰ।

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ, ਪਾਤਿਸਾਹੁ। ਉਹ ਰਉਂਸ ਕਵਨ ਹੈ? ਤਾ ਹੁਕਮ ਹੋਇਆ—ਸੁਣ ਨਾਨਕ ! ਉਹ ਰਉਸ ਸਹਿਲ ਹੀ ਹੈ। ਜੇ ਕੋਈ ਕਰਿ ਸਕਿ ਤਭੀ ਹੈ। ਠਾਕੁਰ ਤਦੇ ਪੂਜੀਐ ਜਾ ਠਾਕੁਰ ਜੇਹਾ ਹੋਈਐ—ਠਾਕੁਰ ਕਿਛੁ ਮੂੰਹੋ ਬੋਲਤਾ ਨਾਹੀ। ਮੁਖ ਤੇ ਕਿਛੁ ਅਹਾਰ ਮੰਗਦਾ ਨਾਹੀ। ਠਾਕੁਰ ਕਉ ਕਿਛੁ ਖੁਧਿਆ ਨਾਹੀਂ। ਅਪਨੀ ਦੇਹੀ ਕੀ ਕਿਛੁ ਖਬਰ ਨਾਹੀ—ਖੁਆਹਿ ਸਿਰ ਉਪਰ ਰਖੀਐ, ਖੁਆਹਿ ਚਰਣਾ ਤਲੈ ਹੋਵੈ, ਖੁਆਹਿ ਮਾਰਗ ਮਹਿ ਪੜਿਆ ਰਹੋ—ਹਰਖ ਸੋਗ ਕਿਛੁ ਨਾਹੀ। ਐਸੀ ਮਾਨਿੰਦ ਜਾਂ ਹੋਵੈ ਤਾਂ ਠਾਕੁਰ ਪੂਜੀਐ। ਤਾ ਕਿਛੁ ਹਥਿ ਆਵੈ। ਠਾਕੁਰ ਤਾਂ ਅਨ ਬੋਲਤ ਹੈ। ਏਹੁ ਪੂਜਣੇ ਹੀ ਵਾਲਾ ਬੋਲਤਾ ਹੈ। ਏਹੁ ਹਰਖ ਸੋਗ ਮਹਿ ਹੈ। ਏਹੁ ਉਸ ਪਾਹਨ ਹੀ ਜੈਸਾ ਹੋਇ ਰਹੈ ਤਾਂ ਕਿਛੁ ਪਾਏ। ਔਤ ਜੋ ਅਹੰਕਾਰ ਕਰਿ ਕੈ ਠਾਕੁਰ ਕਉ ਪੂਜੇ ਮਨ ਮਹਿ ਦੁਬਿਤਾ ਹੋਵੈ ਪਰਨਿੰਦਿਆ ਮੁਖ ਹੋਵੈ ਚਿਤ ਕਿਸੀ ਠਉਰ ਹੋਵੈ,

17. ਪਾ ਰੁਖੜੇ (ਉਹੀ)।

ਸੰਸਾਰ ਕੀ ਸੋਭਾ ਤੇ ਠਾਕੁਰ ਕਉ ਪੂਜੇ ਘੰਟਾ ਰੁਣਕਾਵੈ ਤਿਸ ਕਉ ਜਨਮ ਪਾਹਨ ਕਾ ਹੀ ਮਿਲੇ। ਕਿਆ ਜਾਣੀਐ ਪਾਹਨ ਕੀ ਗਤਿ ਕਦਿ ਹੀ ਹੋਵੈ। ਜਦਿ ਉਹ ਕਿਸੇ ਠਾਕੁਰ ਦੁਆਰੇ ਕੀ ਪਉੜੀ ਕੂੰ ਲਗਾਈਐ ਜਾਂ ਕੋਈ ਸਾਧ ਸੰਤ ਚਰਨ ਉਸ ਕੇ ਊਪਰਿ ਰਖੇ ਤਾ ਉਸ ਕੀ ਗਤਿ ਹੋਵੈ। ਪਰ ਕੈਸੀ? ਤਾਂ ਪਾਹਨ ਤੇ ਕੰਕਰਿ ਉਸ ਕੇ ਹੋਵੈ, ਉਸ ਕੰਕਰਿ ਉਪਰਿ ਭੀ ਸਾਧ ਕਾ ਚਰਣ ਲਗੇ ਤਾ ਫੇਰ ਮਾਟੀ ਹੋਵੈ, ਫਿਰ ਮਾਟੀ ਕਉ ਅਗਨਿ ਕਾ ਤਾਉ ਲਾਗੇ, ਤਾ ਉਸ ਤੇ ਫੇਰ ਕਲੀ ਹੋਵੈ। ਬਹੁੜਿ ਉਸ ਕਲੀ ਮਹਿ ਮਾਰਣ ਪਵਹਿ ਤਿਸਤੇ ਪਿਤਲ ਹੋਵੈ। ਫਿਰ ਪਿਤਲ ਕਉ ਕਈ ਅਸੰਖ ਤਾਉ ਮਿਲਤੇ ਹੈਂ ਤਲੇ ਅਹਿਰਣ ਹੋਤੀ ਹੈ, ਉਸ ਪਰ ਹਥੌੜਾ ਹੋਤਾ ਹੈ। ਅਰ ਘੜੀਤਾ ਹੈ ਊਹਾ ਬੋਲਤਾ ਹੈ, ਘੜੀਤਾ ਹੋਇਆ ਸੋਰ ਕਰਤਾ ਹੈ। ਸੰਸਾਰ ਸੁਨਤਾ ਹੈ ਜੋ ਕਿਛੁ ਘੜੀਤਾ ਹੈ ਉਸ ਕਉ ਸਜਾਇ ਮਿਲਤੀ ਹੈ। ਬਹੁੜਿ ਤਈਆਰ ਕਰਿ ਬੇਚੀਤਾ ਹੈ। ਬਹੁੜਿ ਅਗਨਿ ਊਪਰਿ ਰਖੀਤਾ ਹੈ। ਉਹ ਆਪ ਅਹਾਰ ਕਰਤਾ ਕਿਛੁ ਨਾਹੀ ਪਰ-ਸੁਆਰਥ ਕੇ ਵਾਸਤੇ ਉਸ ਕੀ ਦੇਹ ਜਲਤੀ ਹੈ ਪਰ ਉਸ ਕੇ ਵਿਚ ਜੋ ਅਹਾਰ ਪਕਦਾ ਹੈ, ਤਿਸ ਵਿਚਹੁੰ ਦਾਣਾ ਕਿਸੀ ਸਾਧ ਕੇ ਮੂੰਹ ਪਵੈ ਤਾ ਫਿਰ ਮਾਟੀ ਸਿਉਂ ਰਲੇ। ਉਸ ਮਾਟੀ ਮਹਿ ਬੀਜ ਬੋਈਐ, ਉਸਕਾ ਬਿਰਖ ਹੋਵੈ। ਉਸ ਵਿਰਖ ਕਉ ਕਟੀਐ, ਕਟਿ ਕਰਿ ਚੀਰੀਏ, ਚੀਰ ਕਰਿ ਉਸ ਕੀ ਚੌਕੀ ਕਰੀਏ ਤਾਂ ਉਸ ਕੇ ਊਪਰਿ ਕੋਈ ਸਾਧ ਇਸਨਾਨ ਕਰੈ ਤਾਂ ਉਸ ਕੀ ਗਤਿ ਹੋਵੈ। ਜੋ ਅਹੰਕਾਰ ਕਰਿ ਕਰਿ ਸੰਸਾਰ ਕੀ ਸੋਭਾ ਕਰਿ ਮਾਨ ਚਤੁਰਾਈ ਕਰਿ ਠਾਕੁਰ ਕਉ ਪੂਜਹਿੰਗੇ—ਤਿਨਾ ਕਾ ਏਹੁ ਹਵਾਲ ਹੋਵੈਗਾ। ਨਵੀਂ ਜਨਮੀਂ ਫੇਰ ਜਾਇ ਕਿਛੁ ਆਸ ਮਨੁਖੇ ਕੀ ਰਖੈਗਾ। ਆਗੇ ਕਿਆ ਜਾਨੀਐਗਾ ਕਿਆ ਜਨਮ ਪਾਵੈ। ਤਾ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ ! ਏਹ ਤਾਂ ਪਾਹਨ ਪੂਜਨ ਵਾਲਿਆਂ ਦੇ ਸਿਰ ਹੋਈ ਪਰ ਜੋ ਦੁਰਗਾ ਭਵਾਨੀ ਪੂਜਤੇ ਹੈ ਤੁਲਸੀ ਕੀ ਸੇਵਾ ਕਰਤੇ ਹੈਂ, ਜਟਾ ਵਧਾਵਤੇ ਹੈਂ, ਪੂਜਾ ਕਰਵਾਤੇ ਹੈਂ, ਹਥਾ ਸਾਥ ਵਾਲ ਖੁਹਾਵਤੇ ਹੈਂ, ਜਿਕਰ ਕਰਦੇ ਹੈਂ ਤਿਨ ਕਾ ਕਿਆ ਹੋਵਤਾ ਹੈ? ਤਾਂ ਫੇਰ ਨਿਰੰਕਾਰ ਬੋਲਿਆ ਸੁਣ ਨਾਨਕ ਦਾਸ ਜੀ। ਜੋ ਦੁਰਗਾ ਪੂਜਤੇ ਹੈਂ, ਸੋ ਜਨਮ ਇਸਤ੍ਰੀ ਕਾ ਪਾਵਹਿੰਗੇ —ਪਰਕਿਰਤਿ ਕਰਿ ਦੁਰਗਾ ਰੂਪ ਇਸਤ੍ਰੀ ਕਾ ਹੈ। ਉਸ ਕਉ ਮਾਤਾ ਕਹਿਤੇ ਹੈਂ—ਜੋ ਇਸਤ੍ਰੀ ਕਾ ਰੂਪ ਹੈ ਸੰਸਾਰ ਕੇ ਵਿਖੈ ਸੋ ਸਭ ਦੁਰਗਾ ਰੂਪ ਹੈ।ਅਰੁ ਦੁਰਗਾ ਕਉ ਮਾਤਾ ਕਹਤੇ ਹੈਂ ਅਰੁ ਫਿਰਿ ਗ੍ਰਿਹਿ ਇਸਤਰੀਆਂ ਭੀ ਕਰਤੇ ਹੈਂ ਤਿਨਹੁੰ ਸਾਥ ਭੋਗ ਕਰਤੇ ਹੈਂ, ਇਤ ਕਰਿ ਜਨਮ ਇਸਤ੍ਰੀ ਕਾ ਪਾਵਤੇ ਹੈ। ਉਸ ਕਾ ਗੁਰੂ ਦੁਰਗਾ ਹੀ ਥੀ ਜੋ ਇਸਤ੍ਰੀ ਕਉ ਭੀ ਦੁਰਗਾ ਹੀ ਕਰਿ ਜਾਣੈ ਤਾਂ ਗਤਿ ਪਾਵੈ। ਨਿਰਬਾਣ ਹੀ ਹੋਇ ਰਹੈ। ਸਰਬ ਤ੍ਰਿਆ ਕਉ ਦੁਰਗਾ ਹੀ ਕਰਿ ਜਾਣੇ ਤਉ ਗਤਿ ਪਾਵੈਗਾ—ਤਾ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹੁ। ਤੁਲਸੀ ਪਵਿਤ੍ਰ ਕਹਿੰਦੇ ਹੈਂ ਜੁ ਅੰਗੁ ਲਗਤੀ ਹੈ ਤਾਂ ਪਵਿਤ੍ਰ ਹੋਵੀਤਾ ਹੈ, ਇਸਕੀ ਬਿਧਿ ਕਿਉਂਕਰਿ ਹੈ? ਤਾਂ ਫੇਰ ਨਿਰੰਕਾਰ ਬੋਲਿਆ: ਸੁਣ ਨਾਨਕ। ਤੁਲਸੀ ਪਵਿਤ੍ਰ ਹੀ ਹੈ, ਉਤਭੁਜ ਮੋ ਰਾਖੀ ਹੈ, ਅਨ ਬੋਲਤਾ ਹੈ,ਅਪਨਾ ਆਪ ਕਟਾਵਤੀ ਹੈ ਪਰ ਪੂਜਨੇ ਹੀ ਕੋ ਹੈ। ਗਲ ਪਾਵਨੇ ਕੋ ਨਹੀਂ। ਗਲ ਇਸ ਕਉ ਸੋ ਪਾਵਹਿੰ ਜੋ ਮਾਸੂਮ ਬਾਲਕੇ ਹੋਵਹਿ। ਕਰਮ ਵਿਕਰਮ ਕੀ ਸਾਰ ਜਾਨਹਿੰ ਨਾਹੀਂ। ਕੰਨੀ ਤੁਲਸੀ ਸੇ ਪਾਵਹਿ ਜੇ ਪਰ ਨਿੰਦਿਆ ਸੁਣੇ ਨਾਹੀ। ਗਲ ਮੈਂ ਕੰਨੀ ਤੁਲਸੀ ਕੀ ਸੇ ਪਾਵਹਿ ਜੋ ਪਰਮੇਸਰ ਕੇ ਨਿਮਿਤ ਸੀਸ ਕਟਾਵਹਿੰ ਅਪਨਾ ਗਲ ਅਗੇ ਰਖਹਿੰ। ਅਗਲੇ ਕਉ ਛੁਡਾਇ ਦੇਵਹਿ। ਜਾ ਐਸਾ ਕਰਮ ਕਰੈ ਤਾਂ ਤੁਲਸੀ ਗਲ ਪਾਵਹਿੰ ਤਾਂ ਉਸ ਕਾ ਮਹਾਤਮ ਹੋਵੈ। ਬਹੁੜਿ ਤੁਲਸੀ ਕੀ ਮਾਲਾ ਜੋ ਗਲ ਪਾਵਤੇ ਹੈਂ ਅਰੁ ਵਿਕਰਮ ਕਰਤੇ ਹੈਂ ਪਰ ਨਿੰਦਿਆ ਕਰਤੇ ਹੈਂ ਕਾਮ ਕ੍ਰੋਧ ਕਮਾਵਤੇ ਹੈਂ, ਤ੍ਰਿਆ ਕਾ ਸੰਗ ਕਰਤੇ ਹੈ—ਉਨ ਕਉ ਤੁਲਸੀ ਸਰਾਪ ਦੇਤੀ ਹੈ। ਤੀਨ ਸੈ ਸਠ ਜੋਜਨ ਨਰਕ ਤਈਆਰ ਹੈ

ਰਕਤ ਅਰੁ ਪੂੰ ਕਾ, ਉਸ ਮਹਿ ਓਹ ਡਾਲੀਅਹਿੰਗੇ। ਏਕ ਏਕ ਮਣਕੇ ਕਾ ਸਵਾ ਸਵਾ ਮਣ ਕਾ ਮਣਕਾ ਕੀਚੇਗਾ। ਊਹਾਂ ਉਨਕੇ ਗਲੇ ਪਾਈਐਂਗਾ। ਜਦ ਉਸ ਭਉਜਲ ਕਉ ਗਲੇ ਹੋਤੇ ਲੰਘ ਜਾਏ ਤਾਂ ਉਸ ਕੀ ਗਤਿ ਹੋਵੈ, ਨਹੀਂ ਤਾਂ ਵਿਚਿ ਦਬ ਮਰੇਗੇ।

ਤਾਂ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ! ਮੇਰਾ ਭੀ ਜੀਉ ਹੋਸੀ ਜਿ ਮਾਲਾ ਗਲੇ ਪਾਈਐ ਪਰ ਹੁਣ ਜੀ ਭਉ ਆਇਆ। ਉਨ ਕੀ ਕੀਮਤ ਕੋਈ ਜਾਣੀ ਨਾਹੀ। ਤਾਂ ਫੇਰ ਨਿਰੰਕਾਰ ਬੋਲਿਆ—ਅਸਾਂ ਤੇਰੇ ਗਲ ਮਾਲਾ ਪਾਈ ਹੈ ਮਣਕੇ ਅਮੋਲਕ ਹੈਂ, ਉਨਕੀ ਕੀਮਤਿ ਕੋਈ ਕਰਿ ਜਾਣਦਾ ਨਹੀ, ਉਨ ਕੀ ਮਿਤਿ ਤੁਝ ਹੀ ਕੋ ਆਈ ਹੈ। ਫਿਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ ! ਓਹ ਮਣਕੇ ਕਵਨ ਹੈ? ਮੁਝ ਕੋ ਬਤਾਈਐ। ਤਾ ਨਿਰੰਕਾਰ ਬੋਲਿਆ—ਸੁਣ ਨਾਨਕ ਓਹ ਮਣਕੇ ਤਾਂ ਤੂੰ ਜਾਣਦਾ ਹੈਂ? —ਓਹ ਮਣਕੇ ਤੇਰੇ ਗਲੇ ਪਾਏ ਹੈਂ—ਸਰਸੁਨਾਮ ਕੇ ਮਣਕੇ ਹੈਂ, ਸੁਰਤਿ ਕਾ ਸੂਤ ਹੈ, ਤਤ ਕਾ ਧਾਗਾ ਹੈ, ਪ੍ਰੇਮ ਸਾਥ ਪਰੋਤੇ, ਵਾਹਗੁਰੂ ਉਨਕੇ ਉਪਰ ਮੇਰੁ ਰਖਿਆ ਹੈ। ਉਸ ਮਾਲਾ ਕਾ ਮੇਰੂ ਵਾਹਗੁਰੂ ਹੈ। ਏਹੁ ਮਾਲਾ ਬਖਸ ਕਰਿ ਮੈਂ ਤੇਰੇ ਗਲਿ ਪਾਈ ਹੈ। ਉਸ ਮਾਲਾ ਕਉ ਜੋ ਜਪੇਗਾ ਤਿਸ ਕਉ ਆਪਣੇ ਪਾਸ ਰਖਾਂਗਾ ਉਸਕਾ ਜੰਮਣ ਮਰਣਾ ਕਟਾਂਗਾ। ਉਸ ਕੇ ਦਰਸਨ ਸੰਸਾਰ ਤਰੈਗਾ। ਅਗੇ ਪਉੜੀ ਚਲੀ :

***ਸਲੋਕ :*** ਮਾਲਾ ਨਿਰਮਲ ਮਨੈ ਮਾਹਿ ਜੇ ਜਪਿ ਜਾਣਹਿ ਕੋਇ।
ਨਾਨਕ ਨਿਰਮਲ ਨਾਮ ਹੈ ਜਪਿ ਧਿਆਨ ਬਿਹੰਗਮ ਹੋਇ ॥੧॥

***ਪਉੜੀ :*** ਸਹੰਸੁ ਨਾਮ ਕੀ ਮਾਲਾ ਪਾਵਹੁ, ਹਰਿ ਕੀ ਸਿਫਤਿ ਮਨ ਮਾਹਿ ਬਤਾਵਹੁ।
ਹੋਇ ਰਹਹੁ ਨਿਰਮਲ ਅਲੇਪਾ, ਸੁਰਤਿ ਪਛਾਨਹੁ ਰਾਖਹੁ ਚੇਤਾ।
ਪ੍ਰੇਮ ਪਿਆਲੈ ਤਤ ਪੀਵਹੁ, ਦੁਰਮਤ ਦੁਬਿਧਾ ਮਨ ਤੇ ਖੋਵਹੁ।
ਸਭ ਕੇ ਰੇਨ ਹੋਇ ਰਹਹੁ ਨਰਜੀਤ, ਨਾਨਕ ਏਹੁ ਮਾਲਾ ਮੁੰਦ੍ਰਾ ਪਹਰਹੁ ਚੀਤ ॥੨੪॥

ਤਾ ਫੇਰ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ । ਅਸੀਂ ਮਾਲਾ ਮੁੰਦ੍ਰਾ ਪਾਈ ਤਰਦੇ ਨਾਹੀਂ, ਅਸਾਨੂੰ ਉਹ ਵਸਤੁ ਦਿਚੈ ਜਿਤ ਅਸੀਂ ਸਿਖ ਹੋਵਹੁ। ਤਾਂ ਫਿਰ ਨਿਰੰਕਾਰ ਬੋਲਿਆ—ਨਾਨਕ ਦਾਸ ਜੀ, ਸਿਖੀ ਦੂਰ ਹੈ, ਪਰੇ ਤੇ ਪੇਰੇ ਹੈ। ਪਰ ਤੀਨ ਭਾਂਤ ਕੀ ਸਿਖੀ ਜਗ ਮਹਿ ਹੈ : ਏਕ ਤੋ ਸਿਖੀ ਕੀ ਛਾਇਆ ਹੇਠ ਹੀ ਹੈਨਿ, ਇਕਨਾ ਕਉ ਸਿਖੀ ਕਾ ਮੁਸਕ ਆਇਆ ਹੈ, ਇਕਨਾ ਸਿਖੀ ਕਾ ਫਲ ਖਾਇਆ ਹੈ।

ਤਾ ਬਾਬੇ ਅਰਦਾਸ ਕੀਤੀ—ਜੀ ਪਾਤਿਸਾਹ । ਛਾਇਆ ਕਿਉਂਕਰਿ ਹੈ, ਮੁਸਕ ਕਿਉਂਕਰਿ ਹੈ, ਫਲ ਕਿਉਂਕਰਿ ਹੈ? ਨਿਰੰਕਾਰ ਕਹਿਆ—ਸੁਣ ਨਾਨਕ ! ਚਲੁ ਅਸੀਂ ਏਹ ਵਸਤੁ ਦੇਖ ਆਵਹਿ। ਤਾ ਨਿਰੰਕਾਰ ਤੇ ਬਾਬਾ ਸੰਗਤਿ ਵਿਚ ਆਏ। ਸਿਖੀ ਕਾ ਅੰਤ ਦੇਖਣ ਲਗੇ। ਚਲੇ ਚਲੇ ਇਕ ਨਗਰੀ ਆਏ। ਉਤ ਨਗਰੀ ਆਇ ਕਰਿ ਪੁਛਣਾ ਕੀਤਾ ਜੁ ਕੋਈ ਸਿਖ ਇਤ ਨਗਰੀ ਹੈ? ਤਾ ਕਿਨੇ ਆਖਿਆ ਹੈਨਿ ਆਖੀਦੇ। ਤਾ ਨਿਰੰਕਾਰ ਤੇ ਕੁਦਰਤਿ ਉਤ ਡੇਰੇ ਆਏ। ਪੈਰੀ ਪਵਣਾ ਇਨਾ ਆਇ ਕਹਿਆ, ਆਗੇ ਤੇ ਉਇ ਸਿਖ ਵਿਗਵਿ ਰਹੇ। ਉਤ ਸਾਇਤ ਉਨਾ ਤੇ ਸਤਿਗੁਰੁ ਹੋਇ ਆਇਉ ਨਾਹੀਂ। ਨਿਰੰਕਾਰ ਤੇ ਬਾਬਾ ਬਹਿ ਗਏ। ਤਾ ਡੇਰੇ ਵਾਲੇ ਹੈਰਾਨ ਹੋਇ ਰਹੇ ਜਿ ਕਿਉਂ ਬੈਠੇ ਹੈਂ। ਤਾ ਫੇਰ ਬਾਬੇ ਨੂੰ ਹੁਕਮ ਹੋਇਆ ਜਿ ਕਿਛੁ ਪ੍ਰਗਾਸ ਕਰਿ। ਤਾਂ ਬਾਬਾ ਸਾਖੀ ਕਹਿਨੇ ਲਾਗਾ। ਓਹ ਡੇਰੇ ਵਾਲੇ ਬਾਬੇ ਕੇ ਮੁਖ ਵਲ ਦੇਖਣ ਲਗੇ। ਉਨ ਕਉ ਕਿਛੁ ਸੀਤਲਾਈ ਆਵਣ ਲਗੀ। ਜਿਉਂ ਧੁਪ ਤੇ ਮਨੁਖ ਛਾਇਆ ਆਇ ਬੈਠਤਾ ਹੈ ਤਿਉਂ ਉਨ ਕਉ ਸੀਰ ਹੋਈ। ਉਨਾਂ ਜਾਤਾ—ਕਹਿਆ ਜੁ ਕਿਛੁ ਭਲਾ ਜੇਹਾ ਬੋਲਦੇ ਹੈਨਿ। ਤਾਂ ਉਨਾ

ਪ੍ਰਸਾਦ ਦਾ ਆਹਰ ਕੀਤਾ। ਚਾਰ ਘਰ ਸੇ, ਤਾ ਚਹੁ ਘਰਾਂ ਨੂੰ ਕਹਿਆ ਸਿਖ ਆਏ ਹੈਨਿ ਭਾਈ ਥੋੜਾ ਥੋੜਾ ਇਕਠਾ ਕਰਿ ਲੈਆਵਹੁ। ਤਾ ਇਕਠਾ ਕਰਿ ਕੈ ਆਣ ਰਖਿਆ—ਜੀ ਮਿਹਰਵਾਨ। ਤੁਸੀ ਮੂੰਹ ਪਾਵਹੁ ਏਹੁ ਪ੍ਰਸਾਦਿ। ਤਾ ਪ੍ਰਸਦਿ ਮੰਹ ਪਾਇਆ ਤੇ ਉਠਿ ਚਲੇ। ਤਾਂ ਉਨਾਂ ਸਿਖਾਂ ਤੇ ਹੋਇ ਆਹੀ ਨਹੀਂ ਜਿ ਚਾਰ ਕਦਮ ਅਗੇਰੇ ਜਾਂਹਿ। ਇਨਾਂ ਸਿਖਾਂ ਪਾਸਹੁੰ ਖੁਸੀ ਲੇਹੁ।

ਤਾ ਨਿਰੰਕਾਰ ਬੋਲਿਆ—ਇਨਾਂ ਸਿਖਾਂ ਨੂੰ ਛਾਇਆ ਹੀ ਹੈ, ਮੁਸਕ ਨਾਂਹੀ ਆਇਆ। ਤਾਂ ਫੇਰ ਆਗੇ ਦੂਸਰੇ ਡੇਰੇ ਗਏ। ਉਥੇ ਜਾਇ ਪੈਰੀ ਪਉਣਾ ਕਹਿਆ—ਤਾ ਸਿਖ ਆਇਕੇ ਖੜੇ ਹੋਏ—ਕਿਛੁ ਅਸਾਡਾ ਖਸਮਾਨਾ ਹੋਇਆ ਜੁ ਗੁਰੂ ਸਿਖ ਭੇਜੇ। ਤਾ ਸਿਖ ਮੰਜਾ ਵਿਛਾਇ ਦਿਤਾ, ਹਥ ਪਖਾ ਲੈ ਕਰਿ ਬੈਠਾਲ ਪਖਾ ਝਲਣ ਲਗੇ, ਜੋ ਉਨਾਂ ਦੇ ਭਲੀ ਵਸਤੁ ਸੀ ਜੋ ਪ੍ਰਸਾਦਿ ਕਰਿ ਕੇ ਲੈ ਆਏ। ਸਿਖਾਂ ਹੱਥ ਜੋੜੇ, ਭਾਈ ਜੀ, ਇਹੁ ਦਾਨਾ ਗੁਰੂ ਕਾ ਹੈ, ਭਵਾਨੀ ਅਸਾਡੀ ਥਾਇ ਪਵੈ। ਤਾ ਸਿੱਖ ਉਠ ਚਲੇ, ਸੰਗਤ ਹਥ ਜੋੜੇ, ਗਰੀਬ ਨਿਵਾਜ, ਡੇਰਾ ਵਸਤਾ ਰਹੈ। ਤੁਸਾਡਾ ਪੈਰ ਪਵੰਦਾ ਰਹੈ। ਪ੍ਰੀਤਿ ਨਾਲ ਦਸ ਕਦਮ ਗਇਆ, ਹਥ ਜੋੜ ਖੜਾ ਹੋਇਆ। ਪਾਤਿਸਾਹ। ਗੁਰੂ ਚਿਤ ਆਵੈ ਤਾ ਸਿਖਾਂ ਨੂੰ ਖੁਸੀ ਮਿਲੀ ਸਿਖ ਘਰਿ ਆਏ। ਤਾ ਨਿਰੰਕਾਰ ਬੋਲਿਆ, ਸੁਣ ਨਾਨਕ ਦਾਸ ਜੀ, ਸਿਖੀ ਕਾ ਮੁਸਕ ਇਨਾਂ ਕਉ ਆਇਆ ਹੈ। ਬਹੁਤ ਬਾਬੇ ਅਰਦਾਸ ਕੀਤੀ, ਸਿਖ ਕਿਤ ਬਿਧਿ ਹੋਈਦਾ ਹੈ? ਤਾਂ ਨਿਰੰਕਾਰ ਤੇ ਬਾਬਾ ਚਲੇ ਤੇ ਫਿਰ ਨਗਰੀ ਆਏ ਤੇ ਸਿਖ ਦਾ ਡੇਰਾ ਪੁਛਿਆ। ਸਿਖ ਨਿਰਧਨ ਹੈ ਪਰ ਲੋਕਾ ਦਸਿਆ ਜਿ ਜਾਹੁ ਭਾਈ, ਫਲਾਨਾ ਸਿਖ ਹੈ ਉਸ ਦੇ ਜਾਹੁ। ਤਾਂ ਉਤ ਡੇਰੇ ਆਏ। ਤੇ ਅਗੇ ਸਿਖ ਸਿਖਨੀ ਖੜੇ ਹੈਨਿ—ਆਈਐ ਮਿਹਰਵਾਨ ਜੀ, ਡੇਰਾ ਤੁਸਾਡਾ ਹੈ। ਤਾਂ ਏਹੁ ਬਹਿ ਗਏ। ਸਿਖ ਦੇ ਦੁਇ ਬੇਟੇ ਸੇ ਇਕ ਬੇਟੀ ਥੀ। ਕਲਾ ਨਿਰੰਕਾਰ ਦੀ ਹੋਈ ਇਕ ਬੇਟਾ ਮਰ ਗਿਆ ਤਾ ਸਿਖ ਸਿਖਨੀ ਕਹਿਆ, ਕਿਆ ਕਰੀਐ, ਸਿਖ ਗੁਰੂ ਭੇਜੇ ਹੈਨਿ ਹਮਾਰੇ ਡੇਰੇ ਕਿਛੁ ਹੈ ਨਹੀਂ ਅਤੇ ਬੇਟਾ ਮਰ ਗਿਆ ਹੈ—ਜੇ ਬੇਟੇ ਦੇ ਖਿਆਲ ਪਉਂਦੇ ਹਾਂ ਤਾ ਸਿਖ ਭੁਖੇ ਰਹਿੰਦੇ ਹੈਨਿ। ਜੇ ਬੇਟੇ ਦੇ ਖਿਆਲ ਪਉਂਦੇ ਨਾਹੀ ਸੰਸਾਰ ਨਿੰਦਾ ਕਰੇਗਾ। ਪਰ ਸੰਸਾਰ ਕਾਣੀ ਕਉਡੀ ਹੈ। ਸੰਸਾਰ ਕਾ ਨਿੰਦ ਸੰਸਾਰ ਹੀ ਵਿਚ ਰਹਿ ਜਾਗੁ ਪਰ ਗੁਰ ਪਾਸ ਭੁਲਿਆ ਥਾਉਂ ਨਾਹੀ। ਤਾ ਬੇਟਾ ਉਨਾ ਪਾਇ ਛਡਿਆ, ਸਿਖਾਂ ਦਾ ਫਿਕਰ ਪਇਆ। ਹਥ ਕਿਛੁ ਆਵੈ ਨਾਂਹੀਂ, ਕਿਆ ਕਹੀਐ ਕਿਆ ਕਰੀਐ। ਤਾਂ ਬੇਟੀ ਕਉ ਲੈ ਚਲਿਆ ਬੇਚਣੇ, ਜੇ ਕਿਛੁ ਹਥ ਆਵੈ ਤਾਂ ਸਿਖਾਂ ਕਾ ਆਗੁ ਲਈਐ ਪ੍ਰਸਾਦਿ ਕਰੀਐ। ਪੀਛੇ ਉਸ ਕੇ ਬੇਟੇ ਕਉ ਨਿਰੰਕਾਰ ਫਾਹਾ ਦਿਤਾ। ਸਿਖ ਸਿਖਨੀ ਡੇਰੇ ਆਏ।ਬੇਟੀ ਕਉ ਬੇਚ ਆਏ। ਫਿਰ ਸਿਖਾਂ ਕਉ ਪ੍ਰਸਾਦਿ ਕਰਨਿ ਲਗੇ। ਤਾਂ ਡੇਰੇ ਵਾਲੇ ਸਿਖ ਪੁਛਿਆ ਜਿ ਇਥੇ ਬਾਲਕਾ ਦੂਜਾ ਥਾ? ਤਾ ਫੇਰ ਬਾਬਾ ਬੋਲਿਆ—ਜਿ ਭਾਈ, ਬਾਲਕ ਥਾ ਪਰ ਅਸਾਂ ਮਾਰਿਆ। ਤਾ ਸਿਖ ਸਿਖਣੀ ਹਥ ਜੋੜੇ ਜਿ ਵਾਹੁ ਵਾਹ। ਏਹੁ ਕੋਈ ਭਲਾ ਜੀਉ ਥਾ ਜੁ ਸਿਖਾਂ ਦੇ ਹਥਹੁ ਇਸਦਾ ਚਲਾਣਾ ਹੋਇਆ। ਸਿਖ ਅਡੋਲ ਰਹੇ। ਜਾਂ ਨਿਰਮੋਹ ਰਹੇ। ਐਸਾ ਕੋਈ ਕੋਈ ਸਿਖ ਸਦਾਏ। ਤਾਂ ਉਨਾਂ ਕਉ ਜਨਮ ਕੈਸਾ ਮਿਲੈ—ਜਿਨਾਂ ਦੇ ਨਾਲ ਕੇਤੀਆਂ ਲੰਘਦੀ ਹੈ ਉਹ ਸਿਖ ਕਹੀਅਹਿ। ਤਾ ਫੇਰ ਸਿਖਾਂ ਅਰਦਾਸ ਕੀਤੀ, ਜੀ ਪ੍ਰਸਾਦ ਤਈਆਰ ਹੈ ਤਾ ਸਿਖਾਂ ਨੇ ਆਖਿਆ ਤੁਸਾਡੀ ਬੇਟੀ ਬੇਟਾ ਹੈ ਬਲਾਇ ਲੈ ਆਵਹੁ। ਸਿਖ ਬੋਲਿਆ, ਮਿਹਰਬਾਨ। ਤੁਸੀਂ ਹੀ ਬੁਲਾਵਹ। ਤਾਂ ਬਾਬੇ ਨੂੰ ਹੁਕਮ ਹੋਇਆ—ਨਾਨਕ ਜੀ, ਏਨਾ ਨੂੰ ਉਠਾਇ ਲੈ ਆਵਹੁ। ਤਾਂ ਬਾਬੇ ਬੁਲਾਏ। ਜਿ ਉਠਹ ਬਾਲਕਿਅਹੁ, ਪ੍ਰਸਾਦਿ ਕਰਹ। ਤਾ ਬਾਲਕੇ ਉਠ ਖੜੇ ਹੋਏ। ਉਠ ਚਰਨੀ ਲਗੇ। ਫਿਰ ਅਖਰਾਂ ਵਿਚ ਲਿਖੇ, ਇਕ ਦਾ ਨਾਉਂ ਨਿਬਣ ਰਖਿਆ ਦੂਸਰੇ ਕਾ ਨਾਉਂ ਖਿਵਣ ਰਖਿਆ। ਬਾਲਕੀ ਕਾ ਨਾਉ

ਮਣੀਆਂ ਮੰਤ ਰਖਿਆ। ਸਬਦ ਵਿਚ ਲਿਖੇ ਸੰਸਾਰ ਉਨਾ ਨੂੰ ਅਰਾਧਨ ਲਗਾ। ਅਜੇਹੀ ਸੇਵਾ ਕਿਚੈ ਤਾਂ ਸਿਖ ਹੋਈਐ। ਸਬਦ ਨਾਲ ਰਲੀਐ। ਨਾਨਕ। ਸਿਖੀ ਕਾ ਫਲ ਏਹ ਹੈ। ਸਿਖ ਸੋ ਹੋਵੈ ਜੋ ਅਜਰ ਜਰੈ, ਡਿਠਾ ਅਡਿਠਾ ਕਰੇ, ਸਰਬਤ ਕੀ ਰੇਣ ਹੋਵੈ, ਕੁਟੰਬ ਵਿਚ ਨਿਰਮੋਹ ਹੋਵੈ, ਸਰਦੀ ਗਰਮੀ ਇਕ ਰੰਗ ਹੋਵੈ। ਬੁਰੇ ਭਲੇ ਕਉ ਹੁਕਮ ਹੀ ਕਰਿ ਜਾਣੈ। ਤਾਂ ਬੋਲਣਾ ਹੋਇਆ—

***ਸਲੋਕ :*** ਨਿਵਣ ਸੁ ਅਖਰ ਖਵਣੁ ਗੁਣ ਜਿਹਬਾ ਮਣੀਆ ਮੰਤੁ।
ਇਹ ਤ੍ਰੈ ਵਸ ਆਵੈ ਨਾਨਕਾ ਤਾਂ ਗ੍ਰਿਹਿ ਪਾਈਐ ਕੰਤ।[18]

***ਪਉੜੀ :*** ਸਰਬ ਕੀ ਰੇਨ ਇਸ ਮਨ ਕਉ ਕਰਿ ਜਾਨਹੁ,
ਅੰਮ੍ਰਿਤ ਨਾਮੁ ਮਨ ਮਾਹਿ ਪਛਾਨਹੁ।
ਹਉਮੈ ਦੂਰਿ ਕਰਹੁ ਚਿਤ ਲਾਵਹੁ, ਜੋ ਜੋ ਹੁਕਮ ਸੋਈ ਕਮਾਵਹੁ।
ਬਚਨ ਸੰਪੂਰਨ ਮਨ ਮਹਿ ਧਰਹੁ, ਕਰਮ ਵਿਕਰਮ ਪੇਖ ਅਜਰੁ ਜਰਹੁ।
ਹੋਇ ਨਿਰਲੰਬ ਸਬਦ ਕਮਾਵਹੁ, ਜਨ ਨਾਨਕ ਤਤ ਬਿਹੰਗਮ ਪਾਵਹੁ ॥੨੫॥

18. ਪਾ· ਇਹੁ ਤ੍ਰੈ ਵਸਿ ਆਵਹੁ ਨਾਨਕਾ ਤਾ ਘਰਿ ਪਾਈਐ ਕੰਤੁ (ਸ ਪ. ਲ. 671)

## ਗੋਸਟਿ ਆਤਮੇ ਪਰਾਤਮੇ ਕੀ—ਦੇਹੀ ਕਾ ਬੀਚਾਰੁ।

---

*੧ਓ ਸਤਿਗੁਰ ਪ੍ਰਸਾਦਿ*

***ਮਹਲਾ ੧ ਧਿਆਉ ਗਰਾੜ ਕਾ ਮਹਲਾ ੧ ਪੂਰੇ ਗੁਰੂ ਕੀਤਾ ॥***

ਇੜਾ ਪਿੰਗੁਲਾ ਸੁਖਮਨਾ ਏ ਤੀਨੇ ਬਸਤੇ ਇਕ ਠਾਇ
ਬੈਨੀ ਸੰਗਮ ਤੇ ਪਿਰਾਗ ਮਨਿ ਮਜਨੁ ਕਰਹੁ ਇਹ ਠਾਇ ॥[1]

ਇੜਾ ਪਿੰਗੁਲਾ ਸੁਖਮਾਨਾ ਇਨ ਕਾ ਨਾਉਂ ਕਿਆ ਹੈ?

ਇੜਾ ਅਗਨਿ ਪਿੰਗੁਲਾ ਪਾਨੀ, ਸੁਖਮਨਾ ਪਉਣੁ। ਏ ਤੀਨੋ ਏਕ ਠਉਰ ਰਹਤੇ ਹੈ। ਦੇਹੀ ਮਾਹਿ। ਏਹ ਮੁਖ ਕੇ ਬੀਚ ਕਹੀਤੇ ਹੈ। ਰਾਮੁ ਏਹੀ ਹੈ। ਏਹੀ ਤ੍ਰੈ ਏਕਠੇ ਹੀ ਰਹਤੇ ਹੈ। ਜਹਾ ਰਾਮੁ ਕਹੀਤਾ ਹੈ। ਬੇਨੀ ਸੰਗਮ ਇਸਨਾਨ ਹੋਆ। ਅਰੁ ਏ ਤ੍ਰੈ ਗੁਨ ਹੈ—ਰਾਜਸ ਤਾਮਸ ਸਾਤਕ।

ਏ ਕਿਆ ਕਹੀਐ?

ਬ੍ਰਹਮਾ ਬਿਸਨੁ ਮਹਾ ਦੇਉ। ਦੇਹੀ ਬੀਚ।

ਦੇਹੀ ਬੀਚ ਏਕੁ ਅਸੋਕ ਸਰੋਵਰੁ ਹੈ ਸੋ ਕਹਾ ਹੈ?

ਸੁਨੀਐ ਜੀ ਗੁਰ ਕੈ ਪਰਸਾਦਿ। ਅਸੋਕ ਸਰੋਵਰੁ ਜਿਭਿਆ ਹੈ। ਏਕ ਚਰਨ ਕਵਲ, ਹਸਤ ਕਵਲ, ਏਕ ਨੈਲ ਕਵਲ, ਏਕ ਨਾਭ ਕਵਲ। ਏਹ ਚਾਰ ਕਵਲ ਹੈ। ਜਿਭਿਆ ਅਸੋਕ ਸਰੋਵਰੁ ਹੈ ਚਲਤਾ ਹੀ ਰਹਤਾ ਹੈ ਤਿਵੈ ਏ ਕਵਲ ਹਰੇ ਹੀ ਰਹਤੇ ਹੈ।

ਨਿਰੰਜਨ ਪੁਰਖ ਇਸ ਦੇਹੀ ਮਹ ਕਹੀਤਾ ਹੈ, ਸੋ ਕਹਾ ਹੈ?

ਸੁਨੀਐ ਜੀ ਗੁਰ ਕੈ ਪਰਸਾਦਿ। ਨਿਰੰਜਨ ਨੈਨਾਂ ਮਹਿ ਰਹਤਾ ਹੈ। ਨੀਰ ਕਹੀਐ ਸਿਆਹੀ, ਬੀਚ ਜੋ ਅੰਜਨ ਹੈ ਏਹੀ ਕਹੀਐ ਨਿਰੰਜਨ।

ਇਸ ਮੋ ਨਿਰੰਜਨ ਕਾ ਸੁਭਾਉ ਕਉਣ ਹੈ। ਬਿਨਾਂ ਪਰਤੀਤਿ ਜਾਣਤਾ ਨਾਹੀਂ?

ਇਸ ਕਾ ਸੁਭਾਉ ਏਹੀ ਹੈ। ਅਵਰੁ ਦੇਹੀ ਘਟਤੀ ਬਢਤੀ ਹੈ। ਏਹ ਜੋ ਧੀਰੀ ਹੈ, ਘਟਤੀਆ ਬਢਤੀਆ ਨਾਹੀ। ਜੈਸੇ ਆਈ ਹੈ ਤੈਸੀ ਹੀ ਹੈ। ਜਿਉ ਨਿਰੰਜਨ ਘਟਤਾ ਬਢਤਾ ਨਾਹੀ ਤਿਵੈ ਇਸ ਕਾ ਸੁਭਾਉ ਹੈ।

---

1 ਪਾ ਰਾਗ ਰਾਮਕਲੀ ਬੇਣੀ ਜੀ ਕੀ ਇੜਾ ਪਿਗਲਾ ਅਉਰ ਸੁਖਮਨਾ ਤੀਨ ਬਸਹਿ ਇਕ ਠਾਇ। ਬੇਣੀ ਸੰਗਮ ਤਹਾਂ ਪਿਰਾਗੁ ਮਨ ਮਜਨੁ ਕਰੇ ਤਿ ਥਾਇ ॥੧॥ ਮੋ ਥੋ 109 ਪੰਨਾ 359

ਨਿਰੰਜਨ ਕਾ ਅਵਰੁ ਕਿਆ ਸੁਭਾਉ ਹੈ?

ਜੋ ਅਵਰੁ ਦੇਹੀ ਅੰਧੀ ਹੈ ਇਸੀ ਕਉ ਦਿਸਤਾ ਹੈ। ਇਕੁ ਏਹ ਸੁਭਾਉ ਹੈ ਅਤੇ ਲਾਖ ਕਰੋੜੀ ਕੀ ਬਸਤ ਹੋਵੈ ਜਉ ਲਉ ਦੇਖੀਏ ਨਾਹੀ ਤਉ ਲਉ ਮੁਜਰਾ ਥਾਇ ਨ ਪਾਏ। ਭਾਵੈ ਪੀਠ ਪਿਛੇ ਪਈ ਹੋਵਉ। ਵਸਤੁ ਕਿਸੀ ਕੀ ਨ ਹੋਇ। ਜਿਉ ਨਿਰੰਜਨ ਕੈ ਆਗੈ ਰਖੀਐ ਤਿਉ ਸਹੀ ਹੋਇ। ਅਵਰ ਬਸਤੁ ਸਭ ਝੂਠ। ਅਖੀ ਦੇਖੀ ਬਾਤ ਸਚੀ। ਜੇ ਪਰਮੇਸ਼ਰੁ ਬੁਝਾਏ ਤਾ ਏਹੀ ਹੈ ਅਵਰੁ ਜੋ ਮਾਨੇ ਤਉ ਬਤਾਇ ਦੇਇ। ਉਸ ਬਾਤ ਮੋ ਕਉ ਦੋਖ ਨਾਹੀ ਜੀਵੈ ਖੋਜੀ ਮਰੈ ਬਾਦੀ।

ਇਸ ਦੇਹੀ ਕਉ ਆਠ ਰੋਗ ਨਿਤਾ ਪਰਤ ਲਗਤੇ ਹੈ। ਕਿਸੀ ਤੇ ਉਬਰਤੇ ਹੈ ਕੋਈ ਮਾਰਿ ਜਾਤੇ ਹੈ। ਕਵਨ ਕਵਨ ਰੋਗ ਹੈ?

ਕਾਮ ਕ੍ਰੋਧ ਲੋਭ ਮੋਹ ਅਹੰਕਾਰ ਭੂਖ ਪਿਆਸ ਨੀਂਦ-ਏਹ ਆਠੋ ਰੋਗ ਹਹਿ, ਨਿਤਾ ਪਰਤ ਦੇਹੀ ਕਉ ਲਾਗਤੇ ਹੈ। ਅਰੁ ਜੋ ਸੰਸਾਰ ਬੀਚਿ ਕੀਏ ਹੈ ਸੋ ਭੂਲ ਕੇ ਕੀਏ ਨਾਹੀ। ਪਰ ਸੰਸਾਰ ਮੋ ਏਹ ਵਸੁਤ ਭਲੀ ਕੀਤੀ ਹੈ। ਜੋ ਇਨਾ ਬਿਨਾ ਸੰਸਾਰ ਹੋਤਾ ਨਾਹ, ਕਿਛੁ ਭਲੀ ਕਰੀ ਹੈ ਜਿ ਇਹੁ ਜੀਉ ਸੰਸਾਰ ਪਰਿਕਿਰਤਿ ਕਾ ਲੁਭਤ ਹੈ। ਸੰਸਾਰ ਸਾਥਿ ਤਉ ਰਹਿ ਆਵੈ ਜਬ ਏਹਿ ਹੋਵਹਿ। ਪਰੁ ਏਹ ਮੁਕਤ ਕੇ ਸਹਾਈ ਨਾਹੀ।

ਮੁਕਤ ਕੇ ਸਹਾਈ ਕਵਨ ਹੈਂ?

ਨਾਮੁ ਦਾਨੁ ਇਸਨਾਨੁ ਦਇਆ ਧਰਮ ਸੰਤੋਖ ਸੰਜਮੁ ਪ੍ਰੇਮ-ਏਹ ਆਠੋ ਮੁਕਤ ਕੇ ਸਹਾਈ ਹੈ।

ਇਸ ਦੇਹੀ ਬਿਚਿ ਜੀਵਤੀ ਵਸਤ ਕਵਨੁ ਹੈ। ਮੁਈ ਵਸਤੁ ਕਵਨ ਹੈ? ਬੋਲਤਾ ਕਵਨੁ ਹੈ ਅਰੁ ਖਾਤਾ ਕਵਨੁ ਹੈ ਅਰੁ ਪੀਵਤਾ ਕਵਨੁ ਹੈ? ਏਹ ਕਹੀਐ ਪਰਮੇਸਰ ਕੇ ਨਾਇ।

ਸੁਨੀਐ ਜੀ ਗੁਰ ਕੇ ਪਰਸਾਦਿ। ਦੇਹੀ ਬੀਚਿ ਜੀਵਤੀ ਅਗਨਿ ਹੈ, ਮੁਈ ਮਾਟੀ ਹੈ, ਬੋਲਤਾ ਪਵਨੁ ਹੈ, ਖਾਤੀ ਅਗਨਿ ਹੈ ਪੀਵਤਾ ਪਉਨੁ ਹੈ।

ਏਹ ਕਿਉਂਕਰਿ ਜਾਨੀਐ?

ਪਉਨ ਕਾ ਭਖ ਪਾਨੀ ਹੈ, ਅਗਨ ਕਾ ਭਖੁ ਕਾਇਆ ਹੈ। ਬਾਹਰ ਕੀ ਪਰਕਿਰਤਿ ਦੇਖੀਐ। ਅਗਨਿ ਤਉ ਜਲੈ ਲਕੜੀਆ ਬਾਹੀਐ। ਅਗਨਿ ਫੂਕਤੇ ਰਹੀਐ। ਤਬ ਅਗਨਿ ਜਲੈ ਜੀਵਤੀ ਰਹੈ। ਇਸ ਕਾ ਅਰਥੁ ਕਿਆ ਹੈ। ਇਸ ਮਾਨੁਖ ਕੈ ਅੰਤਰਿ ਅਗਨਿ ਹੈ। ਇਹ ਤੈਉ ਜੀਵਤੀ ਰਹੈ ਲਕੜੀਆ ਕੀ ਠਉਰ ਅਨਾਜਾ ਬਾਹਤਾ ਰਹੈ, ਪਵਨੁ ਫੂਕਤਾ ਰਹੈ ਤਉ ਏਹ ਅਗਨਿ ਅੰਤਰ ਕੀ ਜੀਵਤੀ ਰਹੈ ਅਰੁ ਪਵਨ ਕਉ ਜਬ ਪਾਨੀ ਨਾ ਪੀਆਈਐ ਤਉ ਨਿਕਸਿ ਜਾਇ। ਅਗਨਿ ਅਰੁ ਪਉਨ ਕਾ ਟਹਲੀਆ ਸੁਰਤਿ ਹੈ। ਜਦਿ ਨਿਰੰਜਨ ਪੁਰਖ ਕੀ ਆਗਿਆ ਹੋਈ ਤਦਿ ਡੇਰਾ ਛੂਟਾ। ਤਬ ਅਗਨਿ ਅਰੁ ਪਉਨੁ ਓਠਿ ਚਲੈ। ਪਉਣ ਕਉ ਪਾਨੀ ਮਨਹਿ ਹੋਇਆ। ਅਗਨਿ ਕਉ ਅਨਾਜੁ ਮਨਹਿ ਹੋਇਆ। ਤਉ ਉਠਿ ਚਲੈ।

ਅਰੁ ਹਰਿਆ ਹੈ ਸੋ ਪਉਨੁ ਹੈ। ਪਾਨੀ ਸੁਪੇਦੁ ਹੈ। ਇਹ ਕਿਉਂਕਰਿ ਜਾਨੀਐ?

ਧਰਤੀ ਬੀਚੋਂ ਜੋ ਅੰਗੂਰ ਨਿਕਸਤਾ ਹੈ ਜਉ ਪਾਨੀ ਨਹੀਂ ਪੜਤਾ ਤਉ ਅੰਗੂਰ ਸੁਕਾ ਹੀ ਰਹਤਾ ਹੈ। ਜਉ ਪਾਨੀ ਪੜਤਾ, ਧਰਤੀ ਭੀਨੀ, ਅੰਗਰ ਭੀਨਾ ਤਬ ਪਉਣ ਮਿਲਿ ਹਰਿਆ ਹੋਇਆ। ਇਤਿ ਭੇਦਿ ਜਾਨੀਐ ਜੋ ਪਾਨੀ ਸੁਪੇਦੁ ਹੈ। ਅਰੁ ਪਉਨੁ ਹਰਿਆ ਹੈ ॥੧॥

—ਬਾਬਾ ਨਾਨਕ ਸਤਿਗੁਰ ਪ੍ਰਸਾਦਿ। ਜੋ ਖੰਡੇ ਸੋ ਬ੍ਰਹਮੰਡੇ। ਕਿਤੁ ਬੀਚਾਰ ਜਾਣੀਐ ॥

—ਪ੍ਰਿਥਮੇ ਤ੍ਰੈ ਲੋਅ ਪਿੰਡ ਮਹਿ ਕਹਾ ਹੈ। ਊਭ, ਮਧ ਪੈਆਲੁ।

—ਕਹੈ ਇਹੁ ਕਉਣ ਹੈ?

-ਸੁਣੀਐ ਜੀ ਗੁਰ ਕੇ ਪਰਸਾਦਿ। ਊਭ ਊਪਰਿ, ਮਧ ਬੀਚ, ਪੈਆਲੁ ਤਲੈ,

—ਏ ਪਿੰਡ ਮਹਿ ਦਿਖਾਵਹ ਜੀ?

—ਦੇਖੀਐ ਜੀ ਗੁਰ ਕੇ ਪਰਸਾਦਿ

ਸਿਰੁ ਊਪਰਿ, ਪੇਟੁ ਅਧ ਬੀਚ, ਪੈਰ ਤਲੈ ਏ ਪਿੰਡ ਮੋ ਲੋਇ ਹੈ।

ਬ੍ਰਹਮੰਡ ਮੋ ਸਪਤ ਦੀਪ ਹੈ ਖੰਡ ਮੋ ਕਹਾ ਹੈ?

ਦੀਪੁ ਸਿਰ ਹੈ। ਦੀਪੁ ਮੁਖ ਹੈ। ਦੀਪੁ ਕੰਠ ਹੈ। ਦੀਪ ਛਾਤੀ ਹੈ। ਦੀਪੁ ਕਨਾੜਿ ਹੈ। ਦੀਪੁ ਪੇਟੁ ਹੈ। ਦੀਪ ਤ੍ਰਿਪੋਲੀਆ ਹੈ। ਏ ਸਪਤ ਦੀਪ ਹੈ, ਚਉਦਹ ਭਵਨ ਹੈ। ਆਪ ਆਪ ਹੋਏ।

ਬ੍ਰਹਮੰਡ ਮੈ ਊਣਵੰਜਹ ਕਰੋੜਿ ਧਰਤੀ ਹੈ ਪਿੰਡ ਮਹਿ ਕਹਾ ਹੈ?

ਪਿੰਡ ਬਿਖੈ ਸਾਢੇ ਤ੍ਰੈ ਹਥ ਦੇਹੀ ਹੈ ਏਹੀ ਧਰਤੀ ਹੈ।

ਬ੍ਰਹਮੰਡ ਬਿਖੈ ਅਠਾਰਹ ਭਾਰ ਵਣਾਸਪਤੀ ਹੈ ਖੰਡ ਮੋ ਕਹਾ ਹੈ?

ਦੇਹੀ ਕਉ ਰੋਮ ਹੈ ਏਹੀ ਵਣਾਸਪਤੀ ਹੈ।

ਏ ਸੁਆਮੀ, ਬ੍ਰਹਮੰਡ ਕੇ ਬਿਖੈ ਨਉ ਖੰਡ ਹੈ, ਬ੍ਰਹਮੰਡ ਪਿੰਡ ਮੈ ਕਹਾ ਹੈ?

ਨਉ ਦਰ ਹੈ ਏਹੀ ਨਉ ਖੰਡ ਹੈ।

ਬ੍ਰਹਮੰਡ ਕੈ ਬਿਖੈ ਚੰਦੁ ਸੂਰਜੁ ਹੈ ਪਹਾੜ, ਪਰਬਤ ਹੈ ਦੇਹੀ ਮੋ ਕਹਾ ਹੈ?

ਦੇਹੀ ਬਿਖੈ ਚੰਦ੍ਰ ਸਰਜ ਅਖੀ ਹੈ, ਹਾਡ ਪਹਾੜ ਪਰਬਤ ਹੈ।

ਕਹੈ ਜੀ ਬ੍ਰਹਮੰਡ ਕੇ ਬਿਖੈ ਏਕੁ ਗਰਾੜ ਹੈ, ਸਾਤਿ ਸਮੁੰਦ੍ਰ ਹੈ, ਨਉ ਸੈ ਨਵਾਸੀ ਨਦੀਆਂ ਹੈ। ਪਿੰਡ ਕੈ ਬਿਖੈ ਦਿਖਾਵਹੁ ਜੀ।

ਦੇਖੀਐ ਜੀ ਗੁਰ ਕੈ ਪਰਸਾਦਿ। ਪਿੰਡ ਗਰਾੜੁ ਪੇਟੁ ਹੈ। ਸਾਤ ਸਮੁੰਦ੍ਰ ਹੈ—ਨਾਸਕਾ, ਮੁਖ, ਸ੍ਰਵਣ, ਇੰਦ੍ਰੀ, ਗੁਦਾ-ਏ ਸਾਤੇ ਸਮੁੰਦ੍ਰ ਹੈ ਅਰ ਨਦੀਆ ਹੈ ਸੋ ਨਾੜੀ ਹੈ।

ਨਦੀਆ ਕੀ ਅਰੁ ਗਰਾੜ ਕੀ ਪਰਿਕਿਰਤਿ ਦਿਖਾਵਹੁ ਜੀ?

ਦੇਖੀਐ ਗਰ ਕੈ ਪਰਸਾਦਿ। ਗਰਾੜ ਕੀ ਏਹੀ ਪਰਿਕਿਰਤਿ ਹੈ। ਨਦੀਆਂ ਸਭ ਪੜਤੀਆ ਹੈ। ਚਲਦਾ ਹੀ ਰਹਤਾ ਹੈ। ਨਉ ਸੈ ਨਵਾਸੀ ਨਦੀਆਂ ਹੈ, ਜੋ ਨਾੜੀ ਹੈ। ਅਰੁ ਸਪਤ ਸਮੁੰਦ੍ਰ ਹੈ, ਏਹ ਪੜਤੇ ਹੈ। ਜਬ ਓਇ ਜਾਇ ਪੜਤੇ ਹੈ ਤਬ ਗਰਾੜ ਕਹਤਾ ਹੈ—ਨਾ ਤ੍ਰਿਪਤਿਉ, ਨਾ ਤ੍ਰਿਪਤਿਉ। ਏਹਿ ਪੜਤੇ ਹੀ ਰਹਤੇ ਹੈ ਤਬ ਗਰਾੜੁ ਲਹਰੀ ਛੋਡਤਾ ਹੈ ਤਿਵੈ ਇਸ ਪਿੰਡ ਮਹਿ ਹੈ।

ਇਸ ਕੀ ਪਰਕਿਰਤਿ ਦਿਖਾਵਹੁ ਜੀ?

ਦੇਖੀਐ ਜੀ, ਗੁਰ ਕੈ ਪਰਸਾਦਿ। ਜਿਉ ਨਦੀਆ ਕਾ ਸੁਭਾਉ ਹੈ ਚਲਤੀ ਹੀ ਰਹਤੀ ਹੈ ਤਿਵੈ ਨਾੜੀ ਭੀ ਚਲਤੀ ਹੀ ਰਹਤੀ ਹੈ। ਏਹ ਜੋ ਸਾਤ ਸਮੁੰਦ੍ਰ ਪੜਤੇ ਹੈ ਤਬ ਉਦਰੁ ਗਰਾੜ ਕਹਤਾ ਹੈ—ਨਾ ਰਜਿਓ ਨਾ ਰਾਜਿਓ, ਸ੍ਰਵਣ ਸੁਣਣੈ-ਨਹੀਂ ਰਾਜਤੇ, ਨਾਸਕਾ ਬਾਸਨਾ ਨਾਹੀ ਰਾਜਤੀ, ਸੁਆਦਿ ਜਿਭਿਆ ਨਾਹੀ ਰਾਜਤੀ ਨੇਤ੍ਰ ਦੇਖਨੇ ਨਾਹੀ ਰਾਜਤੇ। ਸਭ ਗਰਾੜ ਮੋ ਜਾਇ ਸਮਾਵੜੇ ਹੈ। ਜਦਿ ਉਇ ਪੜਿ ਪੜਿ ਨਿਖੁਟਤੇ ਹੈ ਤਬ ਪੀਛੇ ਏਹੁ ਉਮਡਤਾ ਹੈ ਲਹਰੀ ਦੇਤਾ ਹੈ।

ਕੈਸੀ ਲਹਰਿ ?

ਕਾਮ ਲਹਰਿ, ਕਰੋਧ ਲਹਿਰ, ਲੋਭ ਲਹਿਰ, ਮੋਹ ਕੀ ਲਹਰਿ, ਅਹੰਕਾਰ ਕੀ ਲਹਰਿ, ਅਨੇਕ ਉਪਾਵ ਚਿਤਵਤਾ ਹੈ। ਏਹੀ ਇਨਕੀ ਲਹਰੀ ਹੈ।

ਏਕ ਬਾਤ ਗਰਾੜ ਕੀ ਅਉਰ ਭੀ ਹੈ। ਜਦਿ ਲਹਰਿ ਦੇਤਾ ਹੈ। ਤਬ ਲਹਰਿ ਸਾਥਿ ਰਤਨ ਜਵਾਹਰ ਮੋਤੀ ਪਰਵਾਲੇ ਲਾਗ ਜਾਤੇ ਹੈ। ਸੋ ਪਿੰਡ ਮੋ ਦਿਖਾਵਹੁ ਜੀ?

ਜਦਿ ਇਸ ਕਉ ਉਦਮ ਆਵਤਾ ਹੈ ਹਰਿ ਗੁਨ ਬੇਦ ਸਾਸਤ੍ਰ ਹਰਿ ਕਥਾ ਭੀ ਆਵਤੀ ਹੈ। ਜਬ ਏਹੁ ਨਾਮੁ ਜਾਪੈ, ਜਪਾਵੈ,ਗਾਵੈ, ਸੁਣੈ, ਸੁਣਾਵੈ, ਸੀਖੈ ਸੋ ਹੀਰੇ ਲਾਲ ਰਤਨ ਮੋਤੀ ਜਵਾਹਰਿ ਪਰਵਾਲੇ ਸੋ ਏਹੀ ਹੈ। ਅਰੁ ਜੋ ਉਦਮਾਦ ਕੀ ਲਹਰ ਮੋ ਆਵੈ, ਗੁਣ ਗਿਆਨ ਸਿਮਰਣੁ ਸਿਫਤਿ ਸਲਾਹੁਣ ਸਾਖੀ ਸਬਦੁ ਨ ਆਵੈ, ਹਰਿ ਕਥਾ ਸੁਨਨੈ ਨੋ ਨ ਆਵੈ ਓਹੁ ਲਹਰ ਉਦਮਾਦ ਕੀ ਹੈ। ਕੀੜੇ ਪਤੰਗੇ ਘੁਘੇ ਸਿਆਲੇ ਕਉਡੀਆਂ ਰੇਤ ਏਹ ਬਸਤ ਨਿਕਸਤੀਆ ਹੈ।

ਕਹੈ ਏਕ ਬਾਤ ਉਸ ਸਮੁੰਦ ਕੀ ਅਵਰ ਭੀ ਹੈ। ਉਨ ਕਾ ਪਾਣੀ ਖਾਰਾ ਹੋਤਾ ਹੈ, ਪੀਆ ਨਾਹੀ ਜਾਤਾ। ਇਨੋ ਸਮੁੰਦ੍ਰ ਕਾ ਪਾਣੀ ਕੈਸਾ ਹੈ?

ਇਨ ਕਾ ਭੀ ਨੀਰੁ ਪੀਆ ਨਾਹੀ ਜਾਤਾ। ਨਾਸਕਾ ਕਾ ਨੀਰੁ, ਨੇਤ੍ਰਾ ਕਾ ਨੀਰੁ, ਸਰਵਣਾ ਕਾ ਨੀਰੁ, ਮੁ ਕਾ ਨੀਰੁ, ਏਹ ਜੋ ਹੈ ਸੋ ਖਾਰੇ ਨੀਰ ਹੈ, ਕਾਮ ਨਾਹੀ ਆਵਤੇ।

ਕਹੈ ਜੀ ਸਮੁੰਦ ਮਹਿ ਬੇੜੇ ਹੈ। ਇਸ ਮੋ ਕਹਾ ਹੈ?

ਇਸ ਮੋ ਬੇੜੇ ਲੋਹੇ ਕੇ, ਕਾਠ ਕੇ ਹੈ। ਇਸ ਮੋ ਬੇੜੇ ਜਤ ਸਤ ਕੇ ਹੈ।

ਕਹੈ ਜੀ ਬ੍ਰਹਮੰਡ ਮੋ ਜੂਨੀ ਹਹਿ, ਇਸ ਮੋ ਕਹਾ ਹੈ?

ਕਹੈ ਜੀ ਜਿਉਂ ਚਉਰਾਸੀ ਲਖ ਜੂਨੀ ਬ੍ਰਹਮੰਡ ਮੋ ਹੈ ਤਿਵੈ ਚਾਰ ਜੂਨੀ ਇਸ ਖੰਡ ਮੋ ਹੈ—ਜੂਆ, ਸਿਵਕਾ, ਮਵੇਸੀ, ਮਹਲਪ।

ਕਹੈ ਜੀ ਸਮੁੰਦ੍ਰ ਕੀ ਅਵਰ ਭੀ ਬਾਤ ਹੈ। ਪਿੰਜਰਿਉ ਸਾਥਿ ਜਵਾਹਰ ਘੁਘੇ ਨਿਕਸਤੇ ਹੈ। ਲਖ ਜੀਆ ਜੂਨੀ ਹਹਿ। ਇਸ ਪਿੰਡ ਮਹਿ ਕਹਾ ਹੈ? ਵਿਖਾਵਹੁ ਜੀ।

ਦੇਖੀਐ ਜੀ, ਗੁਰ ਕੈ ਪਰਸਾਦਿ। ਇਕੁ ਜੋ ਪੁਰਖ ਹੈ ਸੋ ਟੁਬਕੀ ਮਾਰਤਾ ਹੈ ਮਨ ਕੇ ਬਿਖੈ, ਧਿਆਨ ਗੁਰੂ ਕੀ ਮੂਰਤਿ ਨਾਲਿ ਲਗਾਵਤਾ ਹੈ। ਪਰਮੇਸਰ ਕਾ ਮੰਤ੍ਰ ਪੜਤਾ ਹੈ। ਏਕ ਪਦ ਜੋੜਿ ਲੈ ਨਿਕਸਤਾ ਹੈ। ਇਸ ਉਦਰ ਸਮੁੰਦ੍ਰ ਮਹਿ ਏਹੀ ਲਾਲ ਜਵਾਹਰ ਪਰਵਾਲੇ ਲਾਗਤੇ ਹੈ। ਉਨ ਕਉ ਧਿਆਨੁ ਲਗਾਵਤਾ ਹੈ, ਸਾਧੂ ਦਰਸ਼ਨ ਸਾਥ। ਇਸ ਤੇ ਹੋਰੁ ਧਿਆਨ ਕੋਈ ਨਾਹੀ। ਅਰੁ ਜਾ ਇਸ ਉਦਰ ਸਮੁੰਦ ਮਹਿ ਟੁਬਕੀ ਮਾਰੀਐ ਅਰੁ ਚਿਤ ਲਾਈਐ ਮਾਇਆ ਸਾਥ, ਮਰ ਜੀਵੜੇ ਕੀ ਨਿਆਈਂ, ਘੁਘੇ ਸਿਵਾਲੇ ਕੀੜੇ ਪਤੰਗੇ ਬਾਲੂ ਸੀਪ ਨਿਕਸਤੇ ਹੈ। ਓਹ ਧਿਆਨ ਬਿਰਥਾ ਗਇਆ ਜਿਉ ਮਰਿਜੀਵੜੇ ਕੀ ਨਿਆਈ ਟੁਬਕੀ ਬਿਰਥੀ ਗਈ।

ਕਹੈ ਜੀ ਬ੍ਰਹਮੰਡ ਕੈ ਬਿਖੈ ਪਵਨੁ ਪਾਨੀ ਅਗਨਿ ਹੈ ਇਸ ਪਿੰਡ ਮੋ ਕਹਾ ਹੈ?

ਕਹੈ ਜੀ-ਪਿੰਡ ਮੋ ਸਾਸ ਪਵਨੁ ਹੈ, ਜਿਭਿਆ ਪਾਨੀ ਹੈ, ਮੁਖੁ ਅਗਨਿ ਹੈ।

ਕਹੈ ਜੀ ਬ੍ਰਹਮੰਡ ਮੋ ਨਾਮੁ ਹੈ ਨਿਰੰਜਨ ਹੈ, ਪਿੰਡ ਮੋ ਕਹਾ ਹੈ?

ਇਸ ਪਿੰਡ ਮੋ ਆਤਮ ਰਾਮੁ ਨਿਰੰਜਨ ਹੈ। ਬ੍ਰਹਮ ਪਾਨੀ ਹੈ, ਬਿਸਨੁ ਪਉਨ ਹੈ, ਮਹਾਦੇਉ ਅਗਨਿ ਹੈ।

ਬ੍ਰਹਮੰਡ ਮੋ ਤੇਤੀ ਕਰੋੜੀ ਦੇਵਤਾ ਹੈ। ਪਿੰਡ ਮਹਿ ਕਹਾ ਹੈ?

ਕਹੈ ਜੀ—ਇਹ ਜੋ ਤੇਤੀਸ ਲਛ ਹੈ ਏਹੀ ਦੇਵਤੇ ਸਮਾਨਿ ਹਹਿ।

ਕਹੈ ਜੀ —ਬ੍ਰਹਮੰਡ ਮਹਿ ਚੰਦ ਸੂਰਜ ਹਹਿ, ਚਾਦਨਾ ਹੈ। ਇਸ ਪਿੰਡ ਮਹਿ ਕਹਾ ਹੈ?

ਕਹੈ ਜੀ—ਨੇਤ੍ਰ, ਚੰਦ ਸੂਰਜ ਹਹਿ, ਇਨ ਕਾ ਚਾਦਨਾ ਹੈ।

ਕਹੈ ਜੀ —ਚੰਦ ਸੂਰਜ ਕੀ ਪਰਕਿਰਤ ਹੈ। ਕਬਹੂ ਚਾਨਣਾ, ਕਬਹੂ ਅੰਧਿਆਰਾ।
ਇਨਕੀ ਕਵਨ ਪਰਕਿਰਤ ਹੈ?

ਜਦ ਨੇਤ੍ਰੋ ਕੋ ਮੂਦਤਾ ਹੈ ਤਬ ਅੰਧਿਆਰਾ ਹੋਤਾ ਹੈ। ਜਬ ਖੋਲਤਾ ਹੈ। ਤਬ ਚਾਦਨਾ ਹੋਤਾ ਹੈ।

ਕਹੈ ਜੀ—ਬ੍ਰਹਮੰਡ ਕੈ ਬਿਖੈ ਦਿਨੁ ਰਾਤਿ ਹੈ, ਪਿੰਡ ਮਹਿ ਕਹਾ ਹੈ?

ਕਹੈ ਜੀ—ਸੋਵਤੀ ਰਾਤਿ ਹੈ, ਜਾਗਤਾ ਦਿਨੁ ਹੈ।

ਕਹੈ ਜੀ—ਬ੍ਰਹਮੰਡ ਮੋ ਦਰੀਆਉ ਹੈ ਪਿੰਡ ਮਹਿ ਕਹਾ ਹੈ?

ਕਹੈ ਜੀ—ਨਾੜੀ ਜੋ ਹੈ ਸੋ ਦਰੀਆਉ ਹੈ। ਚਰਨ ਕਵਲ, ਨਾਭ ਕਵਲ, ਹਸਤ ਕਵਲ, ਨੈਨ ਕਵਲ ਏਹ ਚਾਰੇ ਕਵਲ ਹੈ

ਕਹੈ ਜੀ—ਬ੍ਰਹਮੰਡ ਕੈ ਬਿਖੈ ਅਠਿ-ਸਠਿ ਤੀਰਥ ਹੈ ਇਸ ਮੋ ਕਹਾ ਹੈ?

ਕਹੈ ਜੀ—ਦੇਹੀ ਮਹਿ ਸੁਮਤਿ ਹੈ ਸੋ ਤੀਰਥ ਸਮਾਨਿ ਹੈ ਜੋ ਕਿਛੁ ਸੁਰਤ ਕਰਤਾ ਹੈ ਸੋ ਤੀਰਥ ਸਮਾਨ ਹੈ।

ਕਹੈ ਜੀ—ਬ੍ਰਹਮੰਡ ਕੈ ਬਿਖੈ ਨਰਕ ਸੁਰਗੁ ਹੈ, ਸੋ ਪਿੰਡ ਮਹਿ ਕਹਾ ਹੈ?

ਕਹੈ ਜੀ—ਇਸ ਕਉ ਦੁਖ ਲਗਤਾ ਹੈ ਤਬ ਨਰਕ ਹੈ, ਸੁਖ ਲਗਤਾ ਹੈ, ਸੁਰਗੁ ਹੈ।

ਕਹੈ ਜੀ—ਬ੍ਰਹਮੰਡ ਕੇ ਬਿਖੈ ਚਾਰਿ ਖਾਣੀ ਹੈ ਪਿੰਡ ਮੋ ਕਹਾਂ ਹੈ?

ਕਹੈ ਜੀ—ਦੇਹੀ ਜੇਰਜ ਖਾਣਿ ਹੈ। ਕਿਰਮ ਅੰਡਜ ਖਾਣਿ ਹੈ। ਕੇਸ ਉਤਭੁਜ ਖਾਣਿ ਹੈ, ਹਾਡ ਸੇਤਜ ਖਾਣਿ ਹੈ। ਏਹ ਚਾਰੋ ਪਿੰਡ ਮਹਿ ਖਾਣਿ ਹੈ।

ਕਹੈ ਜੀ —ਬ੍ਰਹਮੰਡ ਮੋ ਚਾਰ ਬਾਣੀ ਹੈ। ਪਿੰਡ ਮੋ ਕਹਾ ਹੈ?

ਕਹੈ ਜੀ —ਜਦ ਹਰਖਮਾਨ ਹੋਤਾ ਹੈ ਤਬ ਹਰਖ ਬਾਣੀ ਹੈ। ਜਬ ਸਹਸੇ ਮਹਿ ਹੋਤਾ ਹੈ ਤਬ ਸੋਗ ਬਾਣੀ ਹੈ ਜਦਿ ਸਗਲ ਧਰਤੀ ਮੈ ਉਦਾਸ ਹੋਤਾ ਹੈ ਤਬ ਅਤੀਤ ਬਾਣੀ ਹੈ। ਜਦ ਦਇਆ ਕੇ ਘਰ ਆਵੈ, ਤਬ ਇੰਦ੍ਰ ਬਾਣੀ ਹੈ। ਏਹ ਚਾਰੋ ਬਾਣੀ ਹੈ।

ਕਹੈ ਜੀ—ਬ੍ਰਹਮੰਡ ਮੋ ਇਕ ਮਾੜੇ ਹੈ, ਇਕ ਗਨੀਆਉ ਹੈ, ਕਿਵ ਕਰਿ ਹੈ?

ਕਹੈ ਜੀ—ਏ ਸੰਸੇ ਮਹਿ ਆਵਤਾ ਹੈ, ਕਹਤਾ ਹੈ, ਹਾਇ ਹਾਇ ਕਿਆ ਕਰੋ, ਕਹਾ ਜਾਉ ਰੁਜਗਾਰੁ ਨਾ ਮਿਲਿਉ, ਕਾਈ ਬਾਤ ਨਾ ਹੋਈ। ਜਿਤਨੇ ਸਾਸ ਲੇਤਾ ਹੈ ਤਿਤਨੇ ਮਾੜੇ ਹੈ। ਅਰ ਜੇ ਅਨੰਦ ਕੇ ਘਰਿ ਆਵਤਾ ਹੈ, ਕਹਤਾ ਹੈ ਜੋ ਕਿਛੁ ਕਰਤਾ ਹੈ ਸੋ ਪਰਮੇਸਰੁ ਹੀ ਕਰਤਾ ਹੈ, ਹਮਾਰੇ ਹਾਥਿ ਕਿਛੁ ਨਾਹੀ, ਪਰਮੇਸਰੁ ਦੇਵਣਹਾਰੁ ਹੈ। ਉਸ ਹੀ ਕਉ ਚਿੰਤਾ ਹੈ। ਥੋੜਾ ਕਿਛੁ ਨਾਹੀ ਸਭੁ ਕਿਛੁ ਬਹੁਤਾ ਹੈ। ਏਹੁ ਆਨੰਦ ਮੋ ਜੋ ਸਾਸ ਲੇਤਾ ਹੈ ਸੋ ਗਨੀਆਉ ਹੈ।

ਕਹੈ ਜੀ—ਬ੍ਰਹਮੰਡ ਮਹਿ ਕੋਈ ਉਜਾੜੀ ਹੈ, ਕੋਈ ਬਸਤੀ ਹੈ, ਪਿੰਡ ਮੋ ਕਹਾ ਹੈ?

ਕਹੈ ਜੀ—ਪਿੰਡ ਪ੍ਰਾਨ ਮੋ ਸਭ ਕਿਛੁ ਹੈ ਜਿਤਨਾ ਏਹੁ ਬੂਝੇ ਤਿਤਨਾ ਬਸਤੀ ਹੈ ਜਿਤਨਾ ਨਾ ਬੂਝੈ ਤਿਤਨਾ ਉਜਾੜਿ ਹੈ।

ਕਹੈ ਜੀ—ਬ੍ਰਹਮੰਡ ਮਹਿ ਮੇਘ ਬਰਸਤੇ ਹੈ, ਖੇਤੀਆਂ ਬੋਈਤੀਆਂ ਹੈ। ਇਕ ਕੀ ਜਮਤੀ ਹੈ ਇਕ ਕੀ ਨਾਹੀ ਜਮਤੀ। ਪਿੰਡ ਮਹਿ ਕਵਨੁ ਖੇਤੀ ਹੈ? ਕਉਨੁ ਮੇਘੁ ਹੈ? ਕਉਨ ਬਾਹਤਾ ਹੈ

ਕਿਸਕੀ ਜਮਤੀ ਹੈ ਕਿਸਕੀ ਨਾਹੀ ਜਮਤੀ?

ਕਹੈ ਜੀ—ਪਿੰਡ ਬਿਖੈ ਸਚੁ ਮੇਘ ਹੈ? ਇਸਨਾਨੁ ਖੇਤੀ ਹੈ, ਅਮਲੁ ਧਰਤੀ ਹੈ, ਮਨੂ ਹਾਲੀ ਹੈ, ਧਰਮ ਕਾ ਨਾਮੁ ਹੈ ਕਰਮ ਕਾ ਬੀਜ ਹੈ, ਸੰਤੋਖ ਸੁਹਾਗਾ ਹੈ, ਸਿਵ ਕਾ ਹਲੁ ਹੈ ਭਾਉ ਭਗਤ ਕਾ ਬੈਲੁ ਹੈ ਗਰੀਬੀ ਰਾਖਾ ਹੈ, ਸੰਜਮ ਕੀ ਬਾੜਿ ਹੈ ਜਉ ਐਸੀ ਖੇਤੀ ਹੋਇ ਤਉ ਐਸੀ ਜੰਮੈ। ਜਉ ਐਸੀ ਨ ਹੋਇ ਤਉ ਉਜਾੜਿ ਹੋਇ। ਏਹ ਖੇਤੀ ਇਸ ਪ੍ਰਾਨ ਪਿੰਡ ਮਹਿ ਹੈ।

ਕਹੈ ਜੀ—ਬ੍ਰਹਮੰਡ ਮਹਿ ਮੁਕਤ ਹੈ ਪਿੰਡ ਮਹਿ ਕਹਾ ਹੈ?

ਕਹੈ ਜੀ—ਅੰਤਰ ਕੈ ਬਿਖੈ ਸੁਧ ਹੋਇ, ਸਬੁਧਾ ਨਾ ਛੋਡੀਐ ਕਬੁਧਾ ਨਾ ਚਿਤਵੀਏ। ਦਇਆ ਕੈ ਘਰਿ ਰਹੀਐ। ਏਹੀ ਮੁਕਤ ਹੈ।

ਕਹੈ ਜੀ—ਏਹ ਵਸਤੁ ਕਿਸਤੇ ਪਾਈਐ।

ਗੁਰ ਕਿਰਪਾ ਤੇ ਸਾਧ ਕੀ ਸੰਗਤ ਤੇ ਪਾਈਐ।

ਕਹੈ ਜੀ—ਬ੍ਰਹਮੰਡ ਮਹਿ ਬ੍ਰਹਮਪਰੀ, ਬਿਸਨਪੁਰੀ, ਸਿਵ ਪੁਰੀ, ਦੇਵਪੁਰੀ, ਧਰਮ ਪੁਰੀ, ਇੰਦ੍ਰ ਪਰੀ, ਹਹਿਚੰਦ ਪੁਰੀ—ਏ ਸਪਤ ਪੁਰੀਆਂ ਹੈ। ਸੋ ਪਿੰਡ ਮੋ ਕਹਾਂ ਹੈ?

ਕਹੈ ਜੀ—ਬ੍ਰਹਮ ਗਿਆਨ ਇਸ ਮਹਿ ਬ੍ਰਹਮ ਪੁਰੀ ਹੈ। ਗੋਬਿੰਦ ਸਿਮਰਨੁ ਇਸ ਮਹਿ ਬੈਕੁੰਠ ਪਰੀ ਹੈ। ਸੇਵਾ ਇਸ ਮਹਿ ਸਿਵਪੁਰੀ ਹੈ। ਧਰਮੁ ਇਸ ਮਹਿ ਧਰਮਪੁਰੀ ਹੈ। ਸੁਕਰਤੁ ਇਸ ਮਹਿ ਦੇਵ ਪੁਰੀ ਹੈ। ਸੰਸਾਰ ਕੀ ਚਤੁਰਾਈ ਇਸ ਮਹਿ ਹਰਿਚੰਦ ਪੁਰੀ ਹੈ। ਏ ਸਪਤ ਪੁਰੀਆ ਹੈ।

ਕਹੈ ਜੀ—ਬ੍ਰਹਮੰਡ ਕੈ ਬਿਖੈ ਮਾਤਾ ਪਿਤਾ ਹੈ ਭਾਈ ਬਹਨ ਹੈ ਬੇਟਾ ਬੇਟੀਆਂ ਹੈ ਪਿੰਡ ਮਹਿ ਕਹਾ ਹੈ?

ਖਿਮਾ ਮਾਤਾ ਹੈ, ਧੀਰਜ ਪਿਤਾ ਹੈ ਸੰਜਮ ਭਾਈ ਹੈ, ਮਾਇਆ ਬਹਨਿ ਹੈ। ਸੇਵਾ ਇਸਤਰੀ ਹੈ, ਸੀਲ ਪੁਤ੍ਰ ਹੈ। ਸੁਮਤਿ ਬੇਟੀ ਹੈ।

ਕਹੈ ਜੀ—ਬ੍ਰਹਮੰਡ ਮਹਿ ਇਕ ਬੈਰੀ ਹਹਿ, ਹਿਕ ਮਿਤ੍ਰ ਹਹਿ, ਪਿੰਡ ਮਹਿ ਕਹਾ ਹੈ?

ਬਦਿਅਮਲੁ ਬੈਰੀ ਹੈ, ਸੁਕਿਰਤ ਸਜਣ ਮਿਤ੍ਰ ਹੈ, ਲਬੁ ਜਮ ਹੈ।

ਕਹੈ ਜੀ—ਬ੍ਰਹਮੰਡ ਕੈ ਬਿਖੈ ਪਰਮੇਸਰ ਕਾ ਟਿਕਾਨਾ ਕਉਨੁ ਹੈ।

ਅਕਾਸ ਬਿਖੈ ਨਿਵਾਸੁ ਬੈਕੁੰਠ ਬਿਖੈ ਨਿਵਾਸੁ।

ਜੋਤੀ ਸਰੂਪ ਸੋ ਪਿੰਡ ਮਹਿ ਕਹਾ ਹੈ?

ਪਿੰਡ ਬਿਖੈ ਪਰਮੇਸਰ ਕਾ ਟਿਕਾਨਾ ਸਿਰ ਬਿਖੈ ਹੈ। ਬਿਸਨੁ ਅਖੀ ਬਿਖੈ ਹੈ। ਜੋਤ ਸਾਰੀ ਦੇਹ ਕੈ ਬਿਖੈ ਹੈ।

ਕਹੈ—ਬ੍ਰਹਮੰਡ ਕਉ ਸਾਰੀ ਸ੍ਰਿਸਟੀ ਪਰਲੋ ਕਰੇਗਾ। ਤਬ ਸਾਰੀ ਜੋਤਿ ਖਿੰਚ ਕੈ ਆਪ ਮਹਿ ਸਮਾਇ ਲੇਵੈਗਾ। ਆਪ ਅਕਾਸ ਰੂਪੀ ਹੋਇਆ। ਇਸ ਪ੍ਰਾਨ ਪਿੰਡ ਕੀ ਕਿਉਂ ਕਰਿ ਹੋਇਗੀ?

ਜਿਤਨੇ ਤੋਲ ਕਰਿ ਸਰੀਰੁ ਕੀਆ ਹੈ ਤਿਤਨੇ ਤਿਆਗਿ ਪਵਨ ਪਾਨੀ ਖਿੰਚਿ ਕਰਿ ਲੈ ਸਿਰ ਕੈ ਬਿਖੈ ਰਾਖੀਐਗੀ ਜੀ। ਸਿਰ ਤੇ ਜਿਤਨੀ ਵਸਤੁ ਹੈ ਸੋ ਨਿਰੰਜਨ ਕੀ ਜੋਤਿ ਸਿਉਂ ਸਮਾਇ ਜਾਤੀ ਹੈ ਜੀ। ਬਹੁੜਿ ਏਕ ਕਾ ਏਕੁ ਹੋਇ ਜਾਤਾ ਹੈ ਨਾ ਬ੍ਰਹਮੰਡ ਨਾ ਖੰਡ, ਨਾ ਮਿਲਨਾ ਨਾ ਜੁਦਾ। ਤਬ ਇਕ ਨਿਰੰਜਨ ਪੁਰਖ ਕੀਆ ਕਥਾ ਆਦਿ ਪੁਰਬਲੀਆ। ਤਬ ਕਈ ਕ ਜੁਗ ਨਿਰਾਹਾਰੁ ਹੀ

ਰਹਿਆ। ਕਈਕ ਜੁਗ ਓਅੰਕਾਰ ਮੋ ਰਹਿਆ। ਤਬ ਊਅੰਕਾਰ ਕਉ ਮਧਿ ਪਿਰਥੀ ਓ ਗਗਨਿ ਫੂਟੇ। ਅਪਨੇ ਧੀਰਜ ਤੇ ਧਰਤੀ ਸਾਜੀ। ਅਪਨੇਅਕਾਰ ਤੇ ਅਕਾਸੁ ਸਾਜਿਆ। ਪ੍ਰਾਨੁ ਤੇ ਪਵਨੁ ਨਿਕਲਿਆ। ਅੰਤਰ ਤੇ ਜੋਤ ਨਿਕਾਲੀ ਮਨਸਾ ਤੇ ਦੇਵੀ ਨਿਕਾਲੀ। ਜੁਗਤ ਤੇ ਬ੍ਰਹਮਾ ਬਿਸਨੁ ਮਹਾਦੇਵ ਕੀਏ। ਤੀਨੋ ਦੇਉ ਤਖਤ ਕਰਿ ਬੈਠਨੇ ਕਉ ਇਕੁ ਮਹਲੁ ਕੀਆ, ਉਨ ਤੀਨ ਛਤ ਬਾਹੀ ਹੈ ਜੀ—ਊਭ, ਮਧਿ ਪਿਆਲਿ। ਤੀਨ ਛਤ ਪਵਨ ਕ੍ਰਾ ਥੰਭ ਦੀਆ ਹੈ ਜੀ। ਪਵਨ ਕਾ ਛਤੁ ਬਾਹਾ। ਦਇਆ ਕਾ ਗਾਰਾ ਕੀਆ। ਸੰਤੋਖ ਕੀ ਇਟ ਲਗਾਈ। ਅਪਨੀ ਜੋਤ ਤੇ ਚਉਰਾਸੀ ਲਖ ਜੀਆ ਜੂਨ ਥਾਪੀ। ਚਉਰਾਸੀ ਲਖ ਚਾਰ ਠਉਰ ਕੀਏ। ਜੋ ਚਾਰਿ ਖਾਣੀ ਹੈ ਜੀ।

ਅੰਡਜ, ਜੇਰਜ, ਸੇਤਜ, ਉਤਭੁਜ। ਏਹ ਚਾਰ ਖਾਣੀ ਹੈ।[2]

---

2. ਸ ਸ. ਵਿਚ ਵਾਧੂ ਪਾਠ ਹੈ—ਚਾਰੇ ਬਾਣੀ ਥਾਪੀਆ—ਹਰਖ ਬਾਣਿ, ਜੋਗ ਬਾਣਿ, ਅਤੀਤ ਬਾਣਿ, ਇੰਦਰ ਬਾਣੀ, ਚਾਰੇ ਵੇਦ ਥਾਪੇ—ਰਿਗਵੇਦ, ਸਾਮਵੇਦ, ਜੁਜਰ ਵੇਦ, ਅਕਰਬਣ ਵੇਦ। ਚਾਰੇ ਵਰਨ ਥਾਪੇ, ਖਤਰੀ, ਬ੍ਰਹਮਣ, ਸ਼ੂਦਰ, ਵੈਸ਼। ਬਤੀ ਅਖਰ ਥਾਪੇ। ਪੰਚ ਤਤ ਥਾਪੇ। ਚੰਦ੍ਰ ਸੂਰਜ ਥਾਪੇ। ਨਾਰੀ ਪਰਖ ਥਾਪੇ, ਪਾਪ ਪੁੰਨ ਥਾਪੇ। ਨਰਕ ਸੁਰਗ ਥਾਪੇ। ਸਿਵ ਸਕਤੀ ਥਾਪੇ। ਦੇਉ ਦੈਤ ਥਾਪੇ ਗੁਰੂ ਸਿਖ ਥਾਪੇ ਜੰਮਣ ਮਰਣ ਥਾਪੇ ਭੁਖ ਅਹਾਰ ਥਾਪੇ ਦਯਾ ਧਰਮ ਥਾਪੇ ਦਿਨ ਅਰ ਰਾਤ ਥਾਪੇ ਸੰਜੋਗ ਵਿਜੋਗ ਥਾਪੇ—ਮਾਹ ਰੁਤੀ ਪਲ ਚਸਾ ਥਾਪੇ ਘੜੀ ਮੁਹਤ ਸਾਇਤ ਪਹਰ ਥਾਪੇ, ਦੁਖ ਸੁਖ ਆਰਜਾ ਥਾਪੇ, ਥਿਤ ਵਾਰ ਗ੍ਰਹ ਊਂਘ ਆਲਸ ਸੰਸਾ ਆਸਾ ਮਨਸਾ ਅੰਦੇਸ਼ਾ ਚਿੰਤਾ ਥਾਪੇ, ਸਾਹ ਪਾਤਸਾਹ ਰਾਜਾ ਰੰਕ ਥਾਪੇ, ਉਮਰਾਉ ਕਰੋੜੀ ਥਾਪੇ, ਕਾਰਕੁਨ ਪਿਆਦੇ ਅਸਵਾਰ ਨਫਰ ਚਾਕਰ ਨੇਬ ਸਾਹਿਬ ਥਾਪੇ। ਅਠਾਰਹ ਪੁਰਾਣ ਥਾਪੇ ਤ੍ਰੈਕਾਲ ਸੰਧਿਆ ਪ੍ਰਾਤ ਮਧਿਆਨ ਸਾਝ ਗਾਇਤ੍ਰੀ ਅਰੁ ਅਠਾਰਹ ਭਾਰ ਬਨਾਸਪਤੀ ਥਾਪੇ, ਸਪਤ ਸਮੁੰਦ੍ਰ ਸਾਤ ਪਰਬਤ ਸਾਤ ਦੀਪ, ਪੁਰੀਆਂ ਲੋਆ ਨਵਖੰਡ ਸਭ ਸਾਜੇ। ਕਹੁ ਨਾਨਕ ਸਭ ਮਹਿ ਆਪ ਬਿਰਾਜੇ ਰੰਗ ਰੂਪ ਜੋਰ ਨਾਉਂ ਪੈਦਾ ਕੀਆ, ਲੇਖਾ ਸਮਝਣ ਥਾਪਿਆ, ਟਕੇ ਪੈਸੇ ਮੁਹਰਾਂ ਗਣਤੀ ਬੀਸ ਸੈ ਲਾਖ ਕ੍ਰੋੜੀ ਪਦਮ ਹਜਾਰ ਬੇਸੁਮਾਰ ਪੈਦਾ ਕੀਏ। ਕੋਟ ਭੁਜਾ ਅਗਣਤ ਕੀਏ। ਕਈ ਰਾਗ ਪਰੀਆ ਰੰਗ ਬਜੰਤ੍ਰ ਪੈਦਾ ਕੀਤੇ। ਜੀਵਨ ਮਰਣ ਰਿਜਕ ਠਾਕੁਰ ਅਪਨੇ ਵਸ ਰਖਿਆ ਹੈ। ਹੋਰ ਸੁਖ ਮਾਇਆ ਧਨ ਵਡਿਆਈਆ ਕਰੀਆਂ ਹੈਂ। ਸੰਸਾਰ ਕਉ ਨਾਮ ਇਨਾਂ ਮਹਿ ਰਚਹਿ ਸੇ ਸਰਗ ਜਾਹਿ ਏਹ ਬਾਤ ਉਪਦੇਸ ਕਰਿ ਕਰਿ ਸਿਖਾਇਐ ਕਹਨੇ ਕਉ ਗੁਰੂ ਪੈਦਾ ਕੀਆ ਅਰੁ ਆਵੈ ਮੰਨੈ ਬੈਕੁੰਠ ਜਾਇ। ਏਹ ਸੁਖ ਪਦਵੀ ਕਾ ਰਾਹ ਕੀਆ।

ਕਾਮ ਕ੍ਰੋਧ, ਲੋਭ ਮੋਹ ਹੰਕਾਰ ਝੂਠ ਨਿੰਦਿਆ ਬਖੀਲੀ, ਬਿਗਾਨੀ ਵਸਤ ਕਉ ਹਿਰੈ, ਇਹ ਨਰਕ ਕਾ ਰਾਹ ਕੀਤਾ ਇਹ ਬਾਤ ਕਉ ਸਮਝਾਇ ਦੇਤਾ ਹੈ ਸੈਤਾਨ ਨਰਕ ਕਾ ਆਗੂ ਹੈ ਮੁਕਤੀ ਕਾ ਆਗੂ ਗੁਰੂ ਹੈ। ਗੁਰੂ ਕੇ ਆਖਿਐ ਲਗੇ ਸੋ ਮੁਕਤਿ ਜਾਇ।

ਗੁਰੂ ਕਾ ਵਾਸਾ ਕਹਾ ਹੈ?

ਗੁਰੂ ਕਾ ਵਾਸਾ ਸੰਤੋਖ ਮਹਿ ਹੈ। ਸੈਤਾਨ ਕਾ ਵਾਸਾ ਲਾਭ ਮਹਿ ਹੈ। ਇਉਂ ਹੈ। ਜੇ ਮੇਟੈ ਤਾਂ ਆਵੇ, ਸਾਜੇ ਤਾ ਨਾ ਆਵੇ—ਉਸ ਕੀ ਰਹਣ ਗਤੀ ਓਹੀ ਜਾਣੇ, ਉਸਕੀ ਰਚਨਾ ਕਾ ਸੁਮਾਰ ਕੋਈ ਨਹੀਂ। ਕਈ ਬੁਧ ਸਿਧ ਰਿਧ ਪੈਦਾ ਕੀਏ ਹੈਂ—ਕੀਆ ਉਸ ਕਾ ਹੋਤਾ ਹੈ। ਸਭਨਾ ਮਹਿ ਆਪੇ ਹੈ। ਅਨੇਕ ਮਾਰਗ ਪੰਥ ਪੈਦਾ ਕੀਏ ਹੈਂ ਸਭਨਾ ਮਹਿ ਆਪ ਹੈ। ਮਨਸਾ ਕਾ ਫਲ ਦੇਤਾ ਹੈ। ਭਲਿਆਈ ਬੁਰਿਆਈ ਕਾ ਆਗੂ ਮਨਸਾ ਹੈ। ਜਿਸ ਕਾ ਭਲਾ ਕਰਨਾ ਹੋਤਾ ਹੈ ਤਿਸ ਕਉ ਭਲੀ ਮਨਸਾ ਦੇਤਾ ਹੈ, ਜਿਸ ਕਾ ਬੁਰਾ ਕਰਨਾ ਹੋਤਾ ਹੈ ਤਿਸ ਕਉ ਬੁਰੀ ਮਨਸਾ ਦੇਤਾ ਹੈ, ਇਹ ਬਾਤ ਤਹਕੀਕ ਹੈ।

ਕਿਉਂਕਰਿ.........ਜਾਣੀਐ? ਸ਼ਬਦ ਪਰਵਾਨੀਐ ਸਾਧੂ ਕਿਆ ਸਬਦ ਕਹਿਆ ਹੈ?

ਜੈਸੀ ਮਨਸਾ ਤੈਰੀ ਦਸਾ ਪ੍ਰਨਾਵੈ ਨਾਮੁ ਬੀਸ ਬਿਸਵਾ।

ਇਹ ਸੁਨ ਕਰਿ ਜੀਵਾਤਮਾ ਮੇਰੇ ਵਿਖੇ ਲੀਨ ਭਇਆ। ਤਾਂ ਗੋਰਖ ਨਾਥ ਜੀ ਇਹ ਪਿੰਡ ਬ੍ਰਹਮੰਡ ਕੀ ਕਥਾ ਸੁਣ ਕਰਿ ਬਹੁਤ ਕ੍ਰਿਤ ਕ੍ਰਿਤ ਭਇਆ। ਅਰ ਕਹਣੈ ਲਗਾ, ਹੇ ਗੁਰੂ ਨਾਥ, ਹਮ ਕਉ ਤੁਮ ਪਵਿਤਰ ਕੀਆ। ਸੰਸੈ ਬਨ ਕਉ ਤੁਮ ਦਾਵਾ ਅਗਨਿ ਹੋ। ਹੇ ਪ੍ਰਭ ! ਨਿਰੰਜਨ ਕੇ ਸਮੀਪ ਜੋ ਕਿਛ ਹੋਰ ਲੀਲਾ ਭਈ ਸੋ ਕਿਰਪਾ ਕਰਿ ਕਹੋ।

55

## ਸੋਰਠ ਕੀ ਵਾਰ ਮਹਲਾ ੧

ਕਠਨ ਇਕੁ ਗੜ ਲੀਓ ਨ ਜਾਇ, ਤਿਸੁ ਗੜ੍ਹ ਮਹਿ ਮਨ ਬਸਿਓ ਆਇ।
ਤਿਸੁ ਪਰ ਬੀੜਾ ਲੀਓ ਨ ਉਠਾਇ, ਸੋ ਸੂਰਾ ਜੋ ਲੜਾਈ ਖਾਇ।
ਰਾਮ ਨਾਮੁ ਚੇਤੇ ਹਥੀਆਰੁ, ਸਬਦੁ ਖੜਗ ਬਾਂਧੇ ਹਥੀਆਰੁ।[1]
ਗਿਆਨ ਘੋੜਾ ਸਤ ਜੀਨੁ ਸੀਂਗਾਰੁ, ਸੂਰਾ ਚੜੇ ਹੋਵੇ ਅਸਵਾਰੁ।
ਧੀਰਜੁ ਢਾਲ ਧਨੁਖ ਪ੍ਰੇਮ ਤੀਰ, ਤਰਕਸੁ ਲਾਇ ਚੜੇ ਰਣ ਬੀਰ।
ਸਨਮੁਖ ਰਹੈ ਨ ਰਣ ਮਹਿ ਡਰੈ, ਪੰਚ ਪੰਚੀਸਉ ਕੈ ਸੰਗਿ ਲਰੈ।
ਉਪਰਿ ਮੇਰੁ ਮਹਾਂ ਗੜ ਭਾਰਾ, ਤਹਾ ਜਾਇ ਕਿਆ ਕਰੇ ਉਪਚਾਰਾ।
ਸੁਰਤਿ ਸਬਦਿ[2] ਜਬ ਗੜ ਕਉ ਲਾਗੈ, ਪੰਚ ਪੰਚੀਸਾਂ ਕਾ ਦਲੁ ਭਾਗੈ।
ਮਨੁ ਮਾਵਾਸੁ ਤਾ ਤੇ ਬਸਿ ਆਵੈ, ਸਾਤਿ ਗਹੇ ਕਤਹੂੰ ਨਹੀਂ ਧਾਵੈ।

*ਸਲੋਕ :* ਸਗਲ ਕਲਪਨ ਤਿਆਗਿ ਕਰਿ, ਚੀਨੈ ਗੁਰਮੁਖਿ ਗਿਆਨ ॥
ਜਨ ਨਾਨਕ ਜਿਨ ਮਨ ਮਾਨਿਆ, ਸੂਰੇ ਤੇ ਪਰਵਾਨ ॥੧॥

*ਪਉੜੀ :* ਅਲਖ ਪੁਰਖ ਬੇਅੰਤੁ ਪ੍ਰਭੁ ਸਚੁ ਸਿਰਜਨਹਾਰਾ, ਬ੍ਰਹਮਾ ਬਿਸਨੁ ਤੇ ਮਹਾਦੇਵ ਤ੍ਰੈ ਗੁਣ ਬਿਸਥਾਰਾ।
ਨਉਂ ਸਤ ਚਉਦਹ ਚਾਰਿ ਤੀਨ ਕੀਤਾ ਪਸਾਰਾ, ਪੰਜਿ ਤਤ ਰਲਾਇਕੈ ਦੇਹ ਰਚਿਆ ਸਾਰਾ।
ਲਖ ਚਉਰਾਸੀਹ ਮੇਦਨੀ ਪ੍ਰਗਟਿਆ ਸੰਸਾਰੋ, ਸਭ ਦੂੰ ਉਪਰਿ ਕਰਿ ਮਾਨੁਖ ਅਤਿ ਰਪ ਅਪਾਰਾ।
ਸਭਨਾ ਨੂੰ ਪਹੁੰਚਾਇਦਾ ਆਪੇ ਆਪ ਅਹਾਰਾ, ਜੀਆਂ ਨੂੰ ਸਮਝਾਇੰਦਾ ਪ੍ਰਭ ਬਹੁ ਗੁਣਿਆਰਾ।
ਸਚੈ ਮਾਰਗ ਚਲਣਾ ਛਡ ਹੋਰ ਬਿਕਾਰਾ, ਪੰਚਾਂ ਕਾ ਦਲੁ ਸਬਲੁ ਹੈ। ਅਥਰਬਣੁ ਭਾਰਾ।
ਸਾਧੂ ਮਾਰਗ ਜੋ ਚਲੈ ਤਿਸੁ ਕਦੇ ਨ ਹਾਰਾ ॥੨॥

ਰਾਜਾ ਭਲਾ ਬਜੀਰੁ ਸਚੁ ਰਵਿਆ ਸਭ ਥਾਨੀ, ਬੇਗਮ ਪੁਰਾ ਨਾਉਂ ਸਹਰ ਦਾ ਬਸਹਿ ਸਚਿ ਗਿਆਨੀ।
ਸੂਰ ਬਿਬੇਕੀ ਅਨਭਈ ਸੇਵਕ ਬਿਗਿਆਨੀ, ਸਮਝਣਹਾਰੇ ਦਇਆ ਵੰਤ ਨਿਰਮਲ ਬਿਧਿ[3] ਜਾਨੀ।

---

1 ਪਾ: ਅਤਿਸਾਰ (ਮੋ ਬ 109)
2 ਪਾ ਸੁਰੰਗ (ਓਹੀ)।
3 ਪਾ ਨਿਰਲੰਭ ਧਿਆਨੀ (ਉਹੀ)।

ਜਤੀ ਸਤੀ ਸੰਤੋਖੀਆ ਹਰਿ ਕਥਨਿ ਕਹਾਨੀ, ਇਕ ਤਮਾ ਨ ਕਰਨੀ ਬੇਤਮਾ ਲਿਵ ਏਕ ਸਮਾਨੀ।

ਇਕ ਪਰਉਪਕਾਰੀ ਸਚਿਆਰ ਤਪਸੀ ਉਦਿਆਨੀ, ਇਕ ਫਕਰ ਫਕੀਰ ਮਲੰਗ ਹੈਨਿ ਜਿਨਾਂ ਏਕਾ ਕਰਿ ਜਾਨੀ।

ਇਕ ਸੁਰ ਰਿਸੀ ਅਗਿਆਕਾਰੀਆ ਰਾਤੇ ਨਿਰਬਾਨੀ, ਇਕ ਕਰਹਿ ਕੀਰਤਿਨ ਗੁਰਮੁਖੀ ਗਾਵਹਿ ਹਰਿ ਬਾਨੀ।

ਧੁਜਾ ਬਧੀ ਇਨਾ ਮੁਕਤਿ ਕੀ ਦੇ ਪ੍ਰੇਮ ਨੀਸਾਨੀ ॥੩॥

ਰਾਜਾ ਬੁਰਾ ਵਜੀਰ ਕੂੜਿ ਜਗ ਠਗਣਹਾਰਾ, ਵਸਦੀ ਦਾ ਉਦਿਆਨ ਰਾਉ ਗੜ ਹਾਥ[4] ਪਸਾਰਾ।

ਵਸਨਿ ਵਿਚ ਅਚਿੰਤ ਗੜਿ ਨਿੰਦਕ ਚੋਰ ਜਾਰਾ, ਜੁਆਰੀ ਤੈ ਅਕਿਰਤਘਣ ਲੋਭੀ ਧ੍ਰਹਿਆਰਾ।

ਬਿਸਾਸਘਾਤੀ ਅਗਿਆਨ ਸੁਧ ਅਪਤੀਜ ਬਿਕਾਰਾ, ਚਲਨਿ ਕੁਮਤਿ ਨ ਮਤਿ ਲੈਨਿ ਪਾਪੀ ਕੂੜਿਆਰਾ।

ਸਾਕਤ ਪਤਿਤ ਮਵਾਸ ਮੁਚੁ ਨਿਡਰ ਬੁਰਿਆਰਾ, ਧੁਜਾ ਟਿਕਾਈ ਨਰਕ ਦੈ ਸੈਤਾਨ ਕਰਾਰਾ ॥੪॥

ਰਾਹ ਭਲੇ ਪਏ ਮਾਨੁਖਾ ਨ ਬੁਰਾ ਕਮਾਵਨਿ, ਇਕ ਪੜਦੇ ਸਾਸਤ੍ਰ ਸਿਮਰਿਤਿ ਹਰਿ ਨਿਤ ਧਿਆਵਨਿ।

ਇਕ ਪੜਦੇ ਮੁਖਾਗਰ ਬੇਦ ਚਾਰਿ ਕਰਿ ਕਥਾ ਸੁਣਾਵਨਿ, ਇਕ ਕਰਦੇ ਸੁਕ੍ਰਿਤ ਪੁੰਨ ਦਾਨ ਜਾਇ ਤੀਰਥ ਨਾਵਨਿ।

ਤਿਨਾ ਊਪਰਿ ਕ੍ਰੋਪ ਹੁਣਿ ਸਭ ਦੂਤ ਬਕਾਵਨਿ, ਮਾਰਨ ਸਭ ਸੈ ਜਗ ਨੂੰ ਵਡਿਆਈਆ ਖਾਵਨਿ ॥੫॥

ਰੋਹੈ ਹੋਏ ਦੂਤ ਸਭ ਜਗ ਮਾਰਨਿ ਧਾਏ, ਕਰਮ ਧਰਮ ਜੋ ਕਰਨਿ ਜੀਆ ਸਭ ਮਾਰਿ ਮਿਟਾਏ।

ਸਨਕਾਦਿਕ ਬ੍ਰਹਮਾਦਿਕਾ ਸੁਰ ਨਰ ਬਉਰਾਏ, ਬਡੇ ਬਡੇ ਜੇਤੜੇ ਮੁਨਿ ਜਨ ਡੋਲਾਏ।

ਸਿਵਸੰਕਰਿ ਬ੍ਰਹਮੇ ਸਣੇ ਸਗਲੇ ਭਰਮਾਏ ॥੬॥

ਨਉਂ ਨਿਧਿ ਦਾਤਾ ਤਪ ਬਲੀ ਮਨਿ ਗਿਆਨ ਬੀਚਾਰੈ, ਪ੍ਰਗਟੈ ਕੋ ਐਸਾ ਬਲੀ ਅਤੀਤ ਕਾਮ ਮਾਰਿ ਬਿਡਾਰੈ।

ਸ੍ਰੀ ਗੋਰਖ ਨਾਥ ਪ੍ਰਗਟਾਇਓ ਸੰਪੂਰਨ ਜਤੁ ਸਾਰੈ, ਕਾਮ ਜਿਣਨਿ ਨੌ ਨਾਥ ਸਿਧ ਚਉਰਾਸੀਹ ਧਾਰੈ।

ਜਤੀਆ ਕੀਤਾ ਕਾਮ ਵਸਿ ਥੰਮਿ ਦਸਵੇਂ ਦੁਆਰੈ ॥੭॥

ਸੋਈ ਸੂਰਾ ਸੋ ਪੁਰਸ ਜੋ ਪੰਚਾ ਮਾਰੇ, ਕਾਮ ਕ੍ਰੋਧ ਲੋਭ ਮੋਹ ਸਣਿ ਅਹੰਕਾਰ ਨਿਵਾਰੇ।

ਸਾਧੈ ਕੋਈ ਇਕ ਥੀ ਕੁਧੈ ਮਾਰਨਿ ਚਾਰੈ, ਨੇਮੀ ਸੁਰ ਨਰ ਸੰਜਮੀ ਸਭ ਜਾਇ ਪੁਕਾਰੇ।

ਕੂਕ ਹੋਈ ਦਰਗਾਹਿ ਧੁਰਿ ਸੁਣਿਆ ਕਰਤਾਰੈ ॥੮॥

---

4. ਪਾ ਵਾਸੁ (ਉਹੀ)।
5 ਪਾ: ਸਾਰਖੇ (ਉਹੀ)

ਮਤਾ ਕੀਤਾ ਤਬ ਪਾਰਬ੍ਰਹਮ ਸਭ ਭਗਤ ਬੁਲਾਏ, ਦੂਤਾਂ ਸਭ ਜਗੁ ਮਾਰਿਆ ਛੁਟਕਾਇਹੁ ਜਾਏ।

ਭਗਤਾਂ ਕੀਤੀ ਬੇਨਤੀ ਜਿਉਂ ਹੁਕਮ ਬਜਾਏ, ਅਸੀਂ ਬਿਚਾਰੇ ਓਹੁ ਜੋਰਿ ਜਗਿ ਜੀਤ ਬਲਾਏ।

ਪਾਰਬ੍ਰਹਮ ਹਸਿ ਬੋਲਿਆ ਆਖੇ ਅਘਾਏ, ਸੰਗਾ ਤੁਮਾਰੇ ਨਿਤ ਰਹਉਂ ਪਲ ਬਿਲਮੁ ਨ ਲਾਏ।

ਹਰਿ ਆਗਿਆ ਭਗਤਿ ਲੈ ਜਗੁ ਪ੍ਰਗਟੈ ਆਏ ॥੯॥

ਭਗਤਾਂ ਜਗ ਮਹਿ ਆਇ ਕੈ ਹਰਿ ਨਾਮੁ ਜਪਾਇਆ, ਨਾਮੁ ਦਾਨੁ ਇਸਨਾਨੁ ਦ੍ਰਿੜ ਸਚੁ ਰਾਹੁ ਬਤਾਇਆ।

ਅੰਮ੍ਰਿਤ ਬਾਣੀ ਉਚਰੀ ਹਰਿ ਕੀਰਤਨੁ ਗਾਇਆ, ਭਗਤਾ ਲਈ ਮੁਹਿਮ ਸਿਰ ਬੀੜਾ ਉਠਾਇਆ।

ਸਾਧਣ ਆਏ ਸਭ ਮਿਲਿ ਦੂਤਾਂ ਸੁਣਿ ਪਾਇਆ ॥੧੦॥

ਤੁਾਣਿ ਅਮਿੜੇ ਬੋਲਦੀ ਦੂਤਾਂ ਕੀ ਧਾੜਿ, ਕਉਣ ਅਸਾਡੀ ਢਾਹਿ ਲਏ ਭਰਕੇ ਬਬਾੜਿ।

ਆਵਉ ਜਿਸ ਕਿਸ ਆਵਣਾ ਮੈਦਾਨ ਵਹਾੜ, ਕੋਈ ਕਿਹ ਅਖਾਇੰਦਾ ਸੋ ਲੇਵਹੁ ਝਾੜਿ।

ਜਿਤਨੀ ਆਈ ਘਲਿ ਕੈ ਰਖਹ ਆਹਾੜਿ ॥੧੧॥

ਗੜ ਕਾਇਆ ਮਨੁ ਵਸਿ ਕਰਨੁ ਪੰਜੇ ਮਿਲਿ ਆਏ, ਕਾਮ ਕ੍ਰੋਧ ਅਹੰਕਾਰ ਸਣੁ ਲੋਭ ਮੋਹ ਵਧਾਏ।

ਛਡਹੁ ਨਾਹੀ ਇਕ ਮੂਲ ਮਾਰਿ ਰਖਹੁ ਥਾਏ, ਸਭਨਾ ਕੀਤੀ ਸਾਖਤੀ ਲਸਕਰ ਪਹੁੰਚਾਏ।

ਧ੍ਰਗ ਨਗਾਰੇ ਸਮਾ ਦਾਉ ਸੈਤਾਨ ਬਨਾਏ ॥੧੨॥

ਭਗਤਾਂ ਕੀ ਸੈਨਾ ਜੁੜੀ ਕਿਆ ਕੀਰੈ ਭਾਈ, ਹੋਵਹੁ ਦੂਤਾਂ ਸਾਮਣੇ ਮਾਰਿ ਲੈਹ ਮਿਟਾਈ।

ਬੁਰਾ ਨ ਮਾਨੈ ਚਿਤ ਮੂਲਿ ਅੰਤਰਿ ਭਲਿਆਈ, ਸੰਤਾਂ ਕਾ ਦਲ ਸਬਲੁ ਹੈ ਕਿਛੁ ਕੀਮ ਨ ਪਾਈ।

ਸਬਦੁ ਅਨਾਹਦ ਵਜਿਆ ਨੀਸਾਨੇ ਘਾਹੀ ॥੧੩।

*ਅਗੈ ਦੂਤਾਂ ਕੀ ਚੜਤਿ*[6]

ਅੰਭ ਤਤ ਕਾ ਕਾਮੁ ਸੁਤੁ ਰਹੈ ਰਾਜ ਸੁਭਾਇ, ਦਸਵੇਂ ਦੁਆਰੈ ਅਨੂਪਗੜ੍ਹ ਵਸੇ ਤਿਤੁ ਧਾਇ।

ਸੁਖੁ ਚਲਾਵਾ ਕਾਮ ਦਾ ਮਾਰੇ ਜਗ ਧਾਇ, ਜਿਸ ਦਾ ਰਿਤ ਫੂਲੁ ਖਾਵਣਾ[7] ਆਹਾਰ ਆਘਾਇ।

ਪਾਪ ਕਪੜੇ ਪੈਧਿਆ ਸੋ ਤਨਿ ਬਾਣ ਲਾਇ, ਅੰਗੀ ਜੋਬਨੁ ਲਾਇਓਸੁ ਸੰਜੋਇ ਚੜਾਇ।

ਰਸ ਬੋਲਣੁ ਲਿਬਾਸ ਸੁਚੁ ਤਲਵਾਰ ਬਣਾਇ[8], ਨੇਤ੍ਰ ਬਾਣ ਭਉਹਾ ਕਮਾਣ ਲਈਓਸ ਚੜਾਇ

6. ਇਹ ਨਿਰਲੇਖ ਮੋ ਬ 109 ਵਿਚ ਨਹੀਂ ਹੈ

7. ਪਾ ਰਿਤ ਫਲ ਖਾਨਾ ਜਿਸ ਦਾ (ਉਹੀ)।

8. ਪਾ ਬਧਾਏ (ਉਹੀ)

ਬਰਛੀ ਲਈਅਸੁ ਗੰਧਤਾ ਢਾਲ ਗਰਬੁ ਰਖਾਇ, ਰੂਪ ਘੋੜਾ ਅਸਬਾਬੁ ਜੀਨਿ ਸੀਗਾਰੁ ਦਿਖਾਇ।
ਕਾਮ ਰਾਜਾ ਅਸਵਾਰ ਹੋਇ ਦੇਖੈ ਦਉੜਾਇ, ਸੈਨਾ ਸਭ ਚਲਾਈਅਸ ਲਸਕਰ ਚੜਾਇ।
ਮਸਤੀ ਨਿੰਦ੍ਰਾ ਲਾਲਸਾ ਆਲਸੁ ਅਧਕਾਇ, ਸੋ ਸਭ ਸੰਤ ਸਿੰਘਾਰਿਆਨੁ ਨਾਨਕ ਗੁਣ ਗਾਏ।
ਸਭਨਾ ਸਿਰ ਹੈ ਨਿੰਦ੍ਰਾ ਜੋਰ ਦੇਦੇਹੁ ਗਿਰਾਇ ॥੧੪॥
ਤੇਜ ਤਤ ਕਾ ਸੁਤ ਕ੍ਰੋਧੁ ਰਵਿਆ ਸਭ ਥਾਏ, ਪਿਤੇ ਵਾਸਾ ਕ੍ਰੋਧ ਦਾ ਤਪੁ ਜ਼ੋਰ ਜਲਾਏ।
ਫਿਕਾ ਬੋਲਣੁ ਜਿਸੁ ਵਜੀਰ ਤਾਉ ਦਿਖਾਏ, ਕਪੜ ਪੈਧੇ ਕ੍ਰੋਧ ਅੰਗਿ ਕੂੜੇ ਬੁਲਾਏ।
ਅੰਗੀ ਪੈਨ ਕਲਪਨਾ ਹਥਿਆਰ ਬਣਾਏ, ਮਿਸਰੀ ਲਈਅਸ ਉਸਾਨ ਦੀ ਲੈ ਲਕਿ ਬਧਾਏ।
ਭਉਆਂ ਕਮਾਣ ਛਿਦ੍ਰ ਤੀਰ ਭਰਿ ਜੋਰੁ ਚਲਾਏ, ਬਰਛੀ ਪਰਜ਼ੀ ਰਿਸਕਦੀ ਸਿਰਿ ਉਪਹਿ ਫਿਰਾਏ।
ਅਉਗਣਿ ਢਾਲਿ ਬਣਾਈਅਸੁ ਲੈ ਓਟਿ ਟਿਕਾਏ, ਫਲੁ ਖਾਣਾ ਹੈ ਕ੍ਰੋਧ ਦਾ ਤ੍ਰਿਸਨਾ ਰਹੀ ਛਾਏ।
ਖੁਆਰੀ ਘੋੜਾ ਕ੍ਰੋਧ ਦਾ ਜਗੁ ਅਪਜਸੁ ਵਾਏ, ਤਿਤੁ ਹੋਆ ਅਸਵਾਰੁ ਕ੍ਰੋਧ ਦਉੜਾਇ ਨਚਾਏ।
ਪੰਜਿ ਪ੍ਰਕਿਰਤੀ ਨਾਲਿ ਲੈ ਲਸਕਰ ਚੜਾਏ, ਕਲਪਨਾ ਨਿੰਦਿਆ ਅਰੁਨਤਾ ਕ੍ਰੋਧ ਖੁਣਸ ਚਲਾਏ।
ਨਿਡਰ ਡਰਨਿ ਨ ਮੂਲਿ ਹਾਰਿ ਚਲੈ ਗਰਜਾਏ ॥੧੫॥
ਤਤ ਪ੍ਰਿਥੀ[9] ਕਾ ਲੋਭ ਸੁਤ ਮਨ ਮਾਹਿ ਬਸੇਰਾ, ਫਲੁ ਖਾਣ ਮਾਇਆ ਰਚੈ ਭਰਮੇ ਬਹੁਤੇਰਾ।
ਸੁਭਾਉ ਸਾਤਕੀ[10] ਕਪੜੇ ਦਾਲਿਦ੍ਰ ਘਨੇਰਾ, ਹੇਤ ਚਲਾਵਾ ਜਿਸਦਾ ਚਲੈ ਅਗਲੇਰਾ।
ਜਿਰਹ ਬਣਾਈਅਸੁ ਲਾਲਸਾ ਲਾਲਚੁ ਜਿਸ ਕੇਰਾ, ਕੂੜ ਤੇਗ ਜਿਹਬਾ ਕਮਾਣ ਤੀਰ ਬੋਲ ਭਲੇਰਾ।
ਢੀਠਾਈ ਬਰਛੀ ਲਾਇਦਾ ਦਾਵਾ ਉਚੇਰਾ, ਢਾਲ ਕਰੇ ਅਪਤੀਜਣਾ ਸਮਝਣ ਕੀ ਬੇਰਾ।
ਲਹਰ ਘੋੜਾ ਅਸਬਾਬੁ ਜੀਨਿ ਲੈ ਹੇਠਿ ਕਹੇਰਾ, ਤਿਤੁ ਹੋਇਆ ਅਸਵਾਰ ਲੋਭੁ ਦੇ ਦਮਾ[11] ਕਾ ਫੇਰਾ।
ਲਸਕਰ ਪਹੁਤਾ ਨਾਲਿ ਸਭ ਹਰਿ ਲਗੀ ਨਾ ਬੇਰਾ, ਦੁਬਿਧਾ ਤੈ ਜਾ ਚੰੜਿਆ ਬ੍ਰਿਸਾਮੁ ਮੰਦੇਰਾ।
ਲਪਟਿ ਪਾਨੁ ਤੇ ਭਰਮਣਾ ਜਾਇ ਪਰੈ ਪਰੇਰਾ ॥੧੬॥
ਬਾਣਿ[12] ਤਤ ਕਾ ਮੋਹ ਸੁਤਿ ਦਿਲ ਵਾਸੁ ਮੰਝਾਰਿ, ਸੁਭਾਉ ਸਾਂਤਕੀ[13] ਸੁਨੀ ਬਾਤੀ ਰਖੇ ਉਰਧਾਰਿ।

9. ਪਾ ਬਾਇ (ਉਹੀ)।
10 ਪਾ ਰਾਜਸੀ (ਉਹੀ)
11 ਪਾ: ਦਮਾਨਕ (ਉਹੀ)।
12 ਪਾ ਅਕਾਸ (ਉਹੀ)।
13. ਪਾ ਰਾਜਸੀ (ਉਹੀ)।

ਰੰਗ ਕਸੁੰਭੇ ਕਪੜੇ ਥੋੜੇ ਦਿਨ ਚਾਰ, ਚਲਾਵਾ ਜਿਸੁ ਕੁਟੰਬ ਹੈ ਰੰਗ ਹੇਤ ਪਿਆਰਿ।
ਵਿਛੋੜਾ ਫਲੁ ਖਾਵਣਾ ਤਿਪਤੇ ਅਹਾਰਿ, ਰਚਿ ਰਹਣਾ ਅੰਗੀ ਕਰੈ ਸੰਜੋਇ ਸਵਾਰਿ।
ਸਿਆਣਪ ਮਿਠਾ ਬੋਲਣਾ ਬੰਨੈ ਤਲਵਾਰਿ, ਬਰਛੀ ਮੇਲਿ ਆਦਰੁ ਕਮਾਣ ਤੀਰ ਰੂਪ ਅਪਾਰਿ।
ਢਾਲ ਮਾਇਆ ਵਿਚਿ ਖੁਬਧ ਹੋਇ ਰਤਾ ਸਭਿਆਰਿ, ਸਭ ਪਸਾਰਾ ਜੇਤੜਾ ਇਹ ਘੋੜਾ ਪੀੜਾਰਿ।
ਰਚਿ ਰਹਿਣਾ ਅਸਬਾਬੁ ਜੀਨਿ ਆਂਦਾ ਸੀਗਾਰਿ, ਤਿਸੁ ਦਉੜਾਏ ਮੋਹੁ ਚੜਿ ਮੈਦਾਨਿ ਹਕਾਰਿ।
ਸਰਮ ਹੇਤ ਭਉ ਦੇਖਣੁ ਕੁਮਤਿ ਨਾਲਿ ਲਸਕਰ[14] ਚਾਰਿ ॥੧੭॥
ਅਕਾਸ ਤਤ ਕਾ ਅਹੰਕਾਰੁ ਸੁਤ ਜਿਸੁ ਮਤਿ ਨਹੀਂ ਕਾਇ, ਅਗਿਆਨ ਹੈ ਸਿਰਿ ਵਸਦਾ ਅਹੰਕਾਰ ਬੁਲਾਇ
ਹਉਮੈ ਅਗਰਕੁ ਜਿਸ ਦਾ ਰਹੈ ਰਾਜ ਸੁਭਾਇ, ਕਸੋਭਾ ਫਲੁ ਖਾਵਣਾ ਅਹੰਕਾਰ ਅਘਾਇ।
ਪੈਨ ਚਲੈ ਕਪੜ ਕੁਮਤਿ ਤਨਿ ਥਾਣਾ ਲਾਇ, ਹਉਲਤਣ ਅੰਗੀ ਜਿਰਹ ਸੰਜੋਇ ਲਗਾਇ।
ਆਪ ਥਾਪਨੂੰ ਅਣਮੰਨਣਾ ਤੀਰ ਤੇਗ ਬਾਣਾਇ, ਅਣਹੋਂਦੀ ਗਲ ਚਲਾਇੰਦਾ ਲੈ ਧਨੁਖ ਚੜਾਇ।
ਘੋੜਾ ਜਿਸ ਦਾ ਅਹੰਮਤਿ ਲੈ ਆਵਹੁ ਜਾਇ, ਡੰਫ ਸਭੋ ਅਸਬਾਬ ਜੀਨਿ ਆਦਾ ਪੀੜਾਇ।
ਤਿਤ ਸੂਰਾ ਅਹੰਕਾਰ ਚੜਿ ਦੇਖੇ ਦਉੜਾਇ, ਲਸਕਰ ਲੈ ਮਦਾਹ ਨਾਲਿ ਪੰਚੇ ਚੜਾਇ।
ਮਮਤਾ ਤੇ ਅਭਿਮਾਨੁ ਚਲੈ ਗਰਜਾਇ, ਅਕਾਸਚਾਰੀ ਤੈ ਨਿਰਦਇਆ ਗਰਬਨਿ ਬਫਾਇ ॥੧੮॥

### *ਆਗੈ ਭਗਤਾਂ ਕੀ ਚਰਤ*[15]

ਸੁਤ ਅਪ ਤਤ ਕਾ ਜਤੁ ਬਲੀ ਵਾਸਾ ਦਸਵੇ ਦੁਆਰੇ, ਚਲਾਵਾ ਜਿਸਦਾ ਸੰਜਮੋ ਪਹਿਰਾਵੈ ਭਾਰੇ।
ਕਪੜ ਕੁਵਤੁ ਤਾਮਸੀ ਸੁਭਾਉ ਦਿਖਾਰੇ, ਜਰਾ ਨ ਬਿਆਪੇ ਖਾਣਾ ਫਲ ਰਜੇ ਅਹਾਰੇ।
ਚਰੰਜੀਵੀ ਅੰਗੀ ਕਰੇ ਹਥੀਆਰ ਸਮਾਰੇ, ਭਉ ਖੰਡਾ ਬੰਧੇਜੁ ਧਨੁਖ ਤੀਰ ਨਿਹਚਿੰਤਾ ਭਾਰੇ।
ਬਰਛੀ ਦਿੜ ਠਹਰਾਵਣਾ ਢਾਲੁ ਇਸਥਿਤ ਧਾਰੇ, ਘੋੜਾ ਕੀਤਾ ਸਾਧਨਾ ਧਾਵਤ ਮਨੁ ਮਾਰੇ।
ਨਿਹਚਲ ਹੈ ਅਸਬਾਬੁ ਜੀਨੁ ਆਦਾ ਸੀਗਾਰੇ, ਤਿਤ ਹੋਆ ਅਸਵਾਰੁ ਜਤੁ ਮੈਦਾਨੁ ਧੁਕਾਰੇ।
ਹਠੁ ਤਪੁ ਸੀਲ ਨਿਗ੍ਰਹ ਉਦਾਸ ਨਾਲ ਲਸਕਰ ਚਾਰੇ ॥੧੯॥
ਤਤੁ ਪ੍ਰਿਥੀ ਕਾ ਸੁਤ ਖਿਮਾ ਪਿਤੇ ਵਾਸੁ ਭਾਈ, ਚੁਪ ਚਲਾਵਾ ਜਿਸ ਦਾ ਫਲ ਸਾਤਿ ਅਘਾਈ।

---

14. ਪਾ: ਨਰਤਿ (ਉਹੀ)।
15. ਇਹ ਸਿਰਲੇਖ ਮੋ ਬ 109 ਵਿਚ ਨਹੀਂ ਹੈ।

ਸੁਭਾਉ ਭਲਾ ਹੈ ਸਾਂਤਕੀ ਸਭ ਤਮਕ ਮਿਟਾਈ, ਬਸਤ੍ਰ ਅੰਗੀ ਅਧੀਨਤਾ ਰਿਦੈ ਮੈਲੁ ਨ ਕਾਈ।

ਕਪੜ ਸਭੋ ਉਜਲਾ ਨਿਰਮਲੁ ਦਿਖਲਾਈ, ਜਿਰਹ ਗਰੀਬੀ ਲਾਈਅਸੁ ਚੋਟ ਲਗੈ ਨ ਕਾਈ।

ਖੰਡਾ ਧਰਮੁ ਸਮਾਲਿਓਸੁ ਲੇ ਤੇਗੁ ਬਧਾਈ, ਧਣੁਖ ਪੂਜਾ ਤੀਰ ਚਰਣ ਧੂਰਿ ਬਰਛੀ ਨਿਮ੍ਰਤਾਈ।

ਸਿਰ ਪਰ ਗੁਰ ਉਪਦੇਸ ਦੀ ਲੈ ਓਟ ਟਿਕਾਈ, ਸੀਤਲਾਈ ਆਸਣ ਪੀੜ ਹਯਾ ਜੁਧਾਈ।

ਖਿਵਣ ਸਭੋ ਹੀ ਅਸਬਾਬ ਜੀਨੁ ਬਣਤ ਬਣਾਈ, ਖਿਮਾ ਚੜੈ ਤਇਆਰੁ ਹੋਇ ਹਰਿਦਿਲ ਨ ਲਾਂਹੀ।

ਲਸਕਰ ਨਾਲਿ ਚੜਾਇਓਸੁ ਸਤਿ ਨਾਲਿ ਸੋਭਾਈ, ਦਇਆ ਭਾਉ ਤੈ ਸਮਝਣਾ ਨੇਮੁ ਭਗਤਿ ਕਮਾਇ ॥੨੦॥

ਬਾਈ ਤਤ ਕਾ ਸੁਤ ਸੰਤੋਖ ਵਾਸੁ ਰਿਦੈ ਮਝਾਰੈ, ਸੁਭਾਉ ਸਾਤਕੀ ਜਿਸ ਦਾ ਸਚੁ ਬਾਣੈ ਭਾਰੈ

ਫਲੁ ਖਾਣਾ ਮੁਖ ਰਾਮੁ ਨਾਮੁ ਤ੍ਰਿਪਤੇ ਅਹਾਰੇ, ਸਹਜ ਚਲਾਵਾ ਜਿਸ ਵਜੀਰ ਸਹਸਾ ਨਹੀਂ ਧਾਰੇ।

ਅੰਗੀ ਪੈਨੇ ਨਿਮ੍ਰਤਾ ਬਾਣਾ ਇਸਵਾਰੇ, ਸਚ ਖੰਡਾ ਲਿਵ ਕਮਾਣ ਪਰਿਕਾਜ ਸਵਾਰੇ।

ਧੀਰਜ ਬਰਛੀ ਕਰਮ ਦੀ ਤੀਰ ਢਾਲਿ ਗਰਮੁਖਿ ਸਾਰੇ, ਨਿਰਲੰਬ ਘੋੜਾ ਅਸਬਾਬੁ ਜੀਨੁ ਪਰਤੀਤਿ ਅਹਾਰੇ।

ਤਿਤੁ ਅਸਵਾਰ ਹੋਇਆ ਸੰਤੋਖ ਰਾਗੁ ਵਾਗ ਭੁਜਾਰੇ, ਸੁਮਤਿ ਦ੍ਰਿੜਤਾ ਤੈ ਦੀਨਤਾ ਲਸਕਰੁ ਵੰਗਾਰੈ।

ਆਗਿਆ ਮੰਨਣੁ ਮਨ ਮਿਹਰ ਹਰਿ ਨੇਮਿ ਭਲੇ ਕਰਾਰੇ ॥੨੧॥

ਅਕਾਸ ਤਤ ਕ ਸੁਤ ਬਿਬੇਕ ਵਾਸਾ ਚਿਤ ਮਾਹੀ, ਸੁਭਾਉ ਸਾਂਤਕੀ ਕਪੜੇ ਅੰਗਿ ਲਾਲ ਬਣਾਹੀ.

ਪ੍ਰੇਮ ਚਲਾਵਾ ਜਿਸ ਦਾ ਹਰਿਗੁਣ ਓਚਰਾਹੀ, ਫਲੁ ਖਾਣਾ ਗੁਰ ਪ੍ਰੀਤਿ ਦਾ ਆਹਾਰ ਅਘਾਈ।

ਅੰਗੀ ਪੈਨੇ ਸੁਮਤਿ ਦੀ ਸੰਜੋਇ ਸਵਾਹੀ, ਸਮ ਦ੍ਰਿਸਟੀ ਏਕੋ ਨਿਰਖਿ ਤਰਵਾਰਿ ਬੰਧਾਈ।

ਧਣੁਖ ਕਮਾਨ ਬਾਣ ਤੀਰ ਸਭ ਬਚਨ ਹਿਤਾਹੀ, ਨਜਰ ਮਿਹਰ ਬਰਛੀ ਲਈਢਾਲਿ ਸੇਵ ਕਰਾਹੀ।

ਤਿਆਗੁ ਘੋੜਾ ਅਸਬਾਬੁ ਜੀਨੁ ਨਿਰਮਲ ਪੀੜਾਹੀ, ਤਿਤੁ-ਅਸਵਾਰ ਹੋਆ ਬਿਬੇਕ ਮੈਦਾਨ ਫਿਰਾਹੀ।

ਸੈਨਾ ਲਈ ਬਿਬੇਕ ਨਾਲਿ ਲਸਕਰ ਚੜਾਹੀ, ਬ੍ਰਹਮ ਗਿਆਨੁ ਧਾਰਨਿ ਧਿਆਨ ਸੁਕ੍ਰਿਤ ਕਰਾਹੀ।

ਭਲੇ ਸੁਮਾਰਗਿ ਚਲਦੇ ਮਗਿ ਬੁਰੇ ਨ ਪਾਹੀ ॥੨੨॥

ਓਪਤਿ ਪ੍ਰਿਥੀ ਤਤ ਕਾ ਸੁਤੁ ਸਿਵ ਬਿਚਾਰੀ, ਸਭਾਉ ਸਾਂਤਕੀ ਹਰਿ ਕਿਸੈ ਨੇੜ੍ਹ ਵਾਸ ਨਿਆਰੀ।

ਚਲਾਵਾ ਕੁਦਰਤੀ ਜਿਸ ਦਾ ਦੇਖੈ ਵੀਚਾਰੀ, ਫਲੁ ਖਾਣਾ ਕਰਮ ਹਿਤੁ ਨਿਹਕਰਮ ਅਹਾਰੀ।

ਕਪੜ ਅੰਗੀ ਬਣਾਇਆ ਬਿਨਸੀ ਅਪਧਾਰੀ, ਸਤਿ ਮੰਨੇ ਗੁਰੂ ਆਗਿਆ ਗਲਿ ਅੰਗੀ ਭਾਰੀ।

ਸਕਤੀ ਪਕੜੈ ਤੇਗ ਹਥਿ ਗੁਰਬਾਣੀ ਸਾਰੀ, ਧਨੁਖ ਚੜਾਇ ਗੁਰ ਬੰਦਨਾ ਨਿਤ ਪਜਾ ਚਾਰੀ।

ਤੀਰ ਲਏ ਮਨੁ ਅਰਪ ਦੇ ਨਾਮੁ ਅਰਥਿ ਮੁਰਾਰੀ, ਅਡੋਲ ਰਹੈ ਬਰਛੀ ਲਏ ਤ੍ਰਿਖੀ ਅਨਿਆਰੀ।

ਕਿਰਪਾ ਸਕਤੀ ਢਾਲਿ ਹਥਿ ਓਟਿ ਬਚਾਵਣਹਾਰੀ, ਪਉਣ ਘੋੜਾ ਅਸਬਾਬੁ ਜੀਨਿ ਸਿਖਿਆ ਸਚਿਆਰੀ।

ਸਾਂਤਿ ਪੀੜਾਇ ਅਣਾਇਆ ਹੋਈ ਅਸਵਾਰੀ, ਲਸਕਰ ਪੰਜਿ ਚੜਾਇਓਸੁ ਨਾਲਿ ਫਉਜ ਕਰਾਹੀ।

ਗੋਸਟਿ ਸਬਦਿ ਸੁਰਤਿ ਧਿਆਨ ਨਿਜ ਪਦੁ ਬੀਚਾਰੀ[16] ॥੨੩॥

ਦੁਹਾਂ ਦਲਾਂ ਮੁਕਾਬਲਾ ਮਨ ਉਤੈ ਭਾਈ, ਡਹੇ ਕਾਮ ਜਤੁ ਦੁਇ ਜਣੇ ਪਹਿਲੀ ਲੜਾਈ।

ਉਂਘ ਆਲਸ ਤੇ ਲਾਲਸਾ ਪਿੜ ਬੰਨਨਿ ਦਾਈ, ਸਮਤੀ ਦੇਖਨਿ ਕਾਮ ਦ੍ਰਿਸਟਿ ਰਣ ਧੁੰਮ ਮਚਾਈ।

ਝੁਝਣ ਤਿਨਾ ਸਾਮਣੇ ਫਉਜ ਜਤ ਦੀ ਆਈ, ਹਨੁ ਆਲਕੁ ਜਪੁ ਜਾਗਨਾ ਉਂਘ ਮਾਰਿ ਭਜਾਈ।

ਤਪਿ ਮਾਰੀ ਸੈਤਾਨਗੀ ਨਿਗ੍ਰਹੁ ਮਸਤਾਈ, ਦੇਖਣਿ ਸੀਲ ਨਿਵਾਹਿ ਕਾਮ ਦ੍ਰਿਸਟਿ ਮਿਟਾਈ

ਦ੍ਰਿੜ ਬਰਛੀ ਤਨਿ ਲਾਈਓਸੁ ਚੋੜ ਭਲੀ ਫਬਾਈ, ਮਾਰਿ ਲਇਆ ਜਤਿ ਕਾਮ ਦੇਉ ਵਡਾ ਵੈਰਾਈ ॥੨੪।

ਕਾਮਿ ਮਾਰਿਐ ਕ੍ਰੋਧ ਤਮਿਕਿਆ ਸੇਰ ਜੇਹੇ ਬਗੈ, ਸਾਂਤਿ ਖਿਮਾ ਪਠਾਈਆ ਕ੍ਰੋਧ ਤਿਸਤੇ ਭਗੈ।

ਕ੍ਰੋਧ ਖਿਮਾ ਦੋਵੈ ਓਰੜੇ ਰਣ ਝੁਝਣ ਲਗੈ, ਫੌਜ ਲੜਾਕੀ ਕ੍ਰੋਧ ਦੀ ਨਿੰਦਿਆ ਜਗੈ।

ਖ਼ਣਸ ਕਲਪਨਾ ਅਰੁਨਤਾ ਰੂਪ ਜੇਹੇ ਅਗੈ, ਚਾਕਰ ਲੜਦੇ ਖਿਮਾ ਦੇ ਰਣ ਮੂਲ ਨ ਭਗੈ।

ਦਇਆ ਮਿਟਾਈ ਖੁਣਸ ਮਾਰਿ ਕ੍ਰੋਧੁ ਸਿਓ ਭਾਉ ਤਗੈ, ਪਰਹਾਰੀ ਨਿੰਦਿਆ ਭਗਤਿ ਕਰਿ ਜਸੁ ਹੋਇਆ ਜਗੈ।

ਮਾਰਿ ਮਿਟਾਈ ਕਲਪਨਾ ਸਮਝਣ ਕੇ ਅਗੈ, ਨੇਮ ਮਿਟਾਏ ਅਰਨਤਾ ਸੰਤਾਂ ਉਸ ਰਗੈ

ਫਉਜ ਭੰਨੀ ਹੈ ਕ੍ਰੋਧ ਦੀ ਕਿਸੈ ਨ ਸਗੈ, ਖਿਮਾ ਕ੍ਰੋਧ ਪਰਿਹਾਰਿਆ ਧਰਮੈ ਕੇ ਖਗੈ ॥੨੫॥

ਕ੍ਰੋਧਹਿ ਪਿਛੈ ਲੋਭ ਦੇ ਸਿਰ ਦਾਵਾ ਭਾਰਾ[17], ਬੀੜਾ ਮਿਲਿਆ ਸੰਤੋਖ ਤੂੰ ਲੋਭ ਮਾਰਿ ਨਿਵਾਰਾ।

---

16 ਪਾ ਦੈਆ ਭਾਉ ਤੇ ਸਮਝਣਾ ਨੇਮ ਭਗਤਿ ਪਿਆਰੀ (ਉਹੀ)

17 ਪਾ ਸਾਰਾ (ਉਹੀ)।

ਜੁਟੇ ਲੋਭੁ ਸੰਤੋਖ ਦੁਇ ਧ੍ਰਗ ਘੁਰੈ ਨਗਾਰਾ, ਫਓਜ ਭਹੀ ਹੈ ਲੋਭ ਦੀ ਕਰਿ ਬਲੁ ਬਿਸਿਆਰਾ।

ਦੁਬਿਧਾ ਤੈ ਜਾ ਚੰਡਿਆ ਬਿਸਰਾਮ ਅਧਾਰਾ, ਲਪਟਿ ਪਾਨੁ ਤੇ ਭਰਮਣਾ ਹੋਏ ਹੁਸਿਆਰਾ।

ਸਉਹੇ ਹੋਆ ਦਲੁ ਸੰਤੋਖੁ ਦਾ ਵੱਡੇ ਜੋਰੁਦਾਰਾ, ਦੁਬਿਧਾ ਮਾਰੀ ਮਿਹਰ ਪੈ ਰਣ ਵਿਚ ਕੰਧਾਰਾ।

ਮਿਹਨਤਿ ਸਿਉਂ ਜਾਂ ਚੰਡਿਆ ਹਤੀ ਆਗਿਆ ਧਰਮ ਬਿਦਾਰਾ[18], ਲਪਟਿ ਪਾਨੁ ਮਾਰਿਆ ਦੀਨਤਾ ਭਰਮਣ ਦਿੜਤਾਰਾ।

ਫਉਜ ਲਈ ਮਾਰਿ ਲੋਭ ਦੀ ਭੰਨੀ ਇਕੁ ਬਾਰਾ, ਸਚੁ ਖੰਡਾ ਸੰਤੋਖ ਹਥਿ ਲਹਿ ਲੋਭ ਮਾਰਿ ਬਿਡਾਰਾ ॥੨੬॥

ਲੋਭ ਮਏ ਮੋਹ ਗਰਬਿਆ ਜੋਰੁ ਬਹੁਤੁ ਗੁਮਾਨੁ, ਸਾਧਾ ਕੀਆ ਬਿਬੇਕੁ ਥਾਪਿ ਅਮਿਤੇ ਤ੍ਰਾਨਿ।

ਮੋਹ ਬਿਬੇਕ ਦੋਵੈ ਭਹੇ ਰਣ ਵਡੇ ਮੈਦਾਨਿ, ਲਸਕਰ ਲੜਦੇ ਮੋਹਿ ਦੇ ਢਿਲਿ ਓਥਕ ਪਾਨਿ।

ਦੇਖਨ ਸਰਮੁ ਕੁਮਤਿ ਹੇਤ ਨਿਭਰ ਨਾ ਸੰਗਾਨ, ਤਿਨਾ ਨਾਲਿ ਬਿਬੇਕ ਦੇ ਲਸਕਰ ਲੁੜਾਨਿ।

ਬ੍ਰਹਮ ਗਿਆਨੁ ਧਾਰਣਿ ਧਿਆਨ ਲੜਦੇ ਸਣੁ ਨਿਆਨ, ਸੁਕ੍ਰਿਤ ਭਲਾ ਮਾਰਗੋ ਰਣਿ ਕਮੀ ਨ ਖਾਨ।

ਬ੍ਰਹਮ ਗਿਆਨ ਮਾਰੀ ਸਰਮ ਕੁਮਤਿ ਗਿਆਨ, ਧਾਰਨ ਹੇਤ ਨਿਵਾੜਿਆ ਦੇਖਨੁ ਸੁਭ ਧਿਆਨ।

ਸੁਮਾਰਗਿ ਭਉ ਪਰਹਿਾਰਿਆ ਓੜਕਿ ਅਉਸਾਨ, ਲਾਇ ਮਿਹਰ ਦੀ ਸੈਹਥੀ ਮਾਰਿ ਰਖਿਆ ਥਾਨਿ।

ਮੋਹੁ ਲਇਆ ਬਿਬੇਕ ਝਾੜਿ ਦਲ ਵਿਚ ਨਿਦਾਨ ॥੨੭॥

ਸਭਨੀ ਹੂੰ ਅਹੰਕਾਰੁ ਜੋਰਿ ਕੋ ਚਿਤਿ ਨ ਪਾਇ, ਭਗਤਿ ਭੇਜਨਿ ਅਹੰਕਾਰਿ ਨੂੰ ਸਿਵਿ ਸਉਹੈਂ ਜਾਏ।

ਸਿਵ ਹੰਕਾਰ ਦੋਵੇਂ ਭਹੇ ਨੀਸਾਣੁ ਬਜਾਏ, ਠਉਜਿ ਜੋਰਿ ਅਹੰਕਾਰੁ ਦੀ ਲੜਦੀ ਵਫਾਏ।

ਅਕਾਸਚਾਰੀ ਤੇ ਨਿਰਦਇਆ ਮਮਤਾ ਝੁੜਾਏ, ਮਨ ਲੜੇ ਅਭਿਮਾਨੁ ਸਣੁ ਘਤੈ ਜਗੁ ਘਾਏ।

ਹੋਆ ਤਿਨਾ ਸਾਮਣਾ ਦਲੁ ਸਿਵ ਦਾ ਜਾਏ, ਗੋਸਟਿ ਸਬਦਿ ਸੁਰਤਿ ਧਿਆਨੁ ਨਿਜੁ ਪਦੁ ਠਹਰਾਏ।

ਅਕਾਸਚਾਰੀ ਪਿੜ ਰਖਿਓਸ ਸੁਮਾਰਿ ਗੋਸਟੀ ਥਾਇ, ਸਬਦਿ ਮਾਰੀ ਹੈ ਨਿਰਦਇਆ ਮਨਿ ਦਇਆ ਵਸਾਏ।

ਮਾਨੁ ਸੁਰਤਿ ਪਰਹਾਰਿਆ ਦਿਤਾ ਗਿਰਾਏ, ਨਜ ਪਦ ਮਮਤਾ ਸਭ ਹਤੀ ਹਰਿ ਸਿਉਂ ਲਿਵ ਲਾਏ।

18 ਪਾ· ਬਿਸਾਰਾ (ਉਹੀ)।

ਧਿਆਨਿ ਕੀਤਾ ਬਹੁ ਮਾਨੁ ਦੂਰਿ ਰਣ ਮਾਰਿ ਮਿਟਾਏ, ਬਾਣੀ ਖੜਗ ਸਮਾਲਿਓਸੁ ਹੋਈ ਸੁਭਾਏ।

ਝਾੜਿਓਸੁ ਸਿਰ ਅਹੰਕਾਰ ਦਾ ਦਿਤੋਸੁ ਲੁੜਾਏ, ਸਿਵ ਅਹੰਕਾਰ ਨਿਵਾੜਿਆ ਸੁਖ ਦੇਸੁ ਵਸਾਏ।

ਨੇਜੇ ਢਠੇ ਗਰਬ ਦੇ ਚਲੈ ਹਰਾਏ, ਭਗਤਾਂ ਲੀਆ ਜਿਤ ਗੜ ਹਰਿ ਮੰਗਲ ਗਾਏ ॥੨੮॥
ਜਿਉ ਭਾਵੈ ਤਿਉ ਰਖ ਤੂੰ ਤੇਰੀ ਸਰਣਾਈ, ਐਥੇ ਉਥੈ ਆਦਿ ਅੰਤਿ ਹੋਵਹੁ ਸਹਾਈ।
ਬਹਲਾ ਆਖਣੁ ਬਾਦ ਹੈ ਤੁਧ ਭਾਵੈ ਸਾਈ, ਭੇਖ ਤੇਰਾ ਜਗੁ ਆਖੀਐ ਤੇਰੀ ਵਡਿਆਈ।
ਢਾਡੀ ਗਾਇ ਸੁਣਾਇਦਾ ਗੁਰ ਦਰਸਨ ਤਾਂਈ, ਜਨ ਨਾਨਕ ਗੁਰਦੇਵ ਪਹਿ ਕਹਿ ਬਿਨਉ ਸੁਨਾਈ।

ਦਾਨੁ ਮਿਲੈ ਅਣਮੰਗਿਆ ਸਦ ਮਹਲਿ ਬੁਲਾਈ ॥੨੯॥[19]

19 ਸ. ਸ. ਵਿਚ ਅਧਿਆਇ ਦੇ ਅੰਤ ਉਤੇ ਇਹ ਇਬਾਰਤ ਹੈ ਇਤੀ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥੇ ਸ੍ਰੀ ਬਿਹੰਗਮ ਮਾਰਗ ਪਿੰਡੀ ਦੈਵਾਸੁਰ ਸੰਗ੍ਰਾਮਿ ॥72॥ ਮੋਤੀ ਬਾਗ 109 ਵਿਚ ਸਾਰਾ ਪਾਠ ਮੌਜੂਦ ਹੈ ਪਰ ਅੰਕ ਲਗਾਉਣ ਸਮੇਂ ਦੋ ਵਾਰ ਅੰਕ ਲੱਗਣ ਕਰਕੇ ਅੰਕਾਂ ਦੀ ਗਿਣਤੀ 28 ਕੀਤੀ ਹੈ। ਅਸਲ ਵਿਚ 29 ਹੈ।

56

## ਗੋਸਟ ਰਸਾਇਣ ਕੀ (ਚਰਪਟ ਨਾਥ ਨਾਲ)

ਸ੍ਰੀ ਬਾਬਾ ਜੀ ਮੰਗਲ ਨਾਥ ਜੋਗ ਉਪਦੇਸ ਕਰ ਰਹਿਆ ਤਾਂ ਸ੍ਰੀ ਨਾਥ ਜੀ ਕਹਿਆ-ਤਪਾ ਜੀ ! ਚਲੋ ਸ਼ਾਹਰ ਸੈਲ ਕਰ ਆਈਏ—ਬਹੁਤ ਦਿਨ ਹੋਏ ਹੈਂ। ਤਾਂ ਕਾਲ ਭਗਵਾਨ ਕਹਾ ਹੇ ਤਪਾ ਜੀ। ਦੇਖੋ ਨਾਥ ਜੀ ਕੀ ਬਿਰਤੀ ਚੰਚਲ ਹੈ। ਇਹ ਕਹਿ ਕਰ ਸਭੇ ਉਠ ਖੜੇ ਹੋਏ। ਰਾਜਾ ਤੇ ਕਾਲ ਭਗਵਾਨ ਤਥਾ ਗੋਰਖਨਾਥ ਜੀ, ਸ੍ਰੀ ਬਾਬਾ ਜੀ ਆਗੇ ਆਗੇ ਚਲੇ। ਜਾ ਰਾਜ ਦੁਆਰ ਥੋਂ ਬਾਹਰ ਨਿਕਲੇ ਤਬ ਬਾਬੇ ਇਸਾਰਤ ਕੀਤੀ ਸਭੇ ਉਡੇ। ਸੰਗਲਾਦੀਪ ਥੋਂ ਉਤਰ ਕੋਣ ਮਹਾਂ ਸ਼ੰਭੂ ਬਣਾ ਨਾਮ ਥਾ ਤਿਥੇ ਜਾਇ ਨਿਕਲੇ। ਆਗੇ ਚਰਪਟਨਾਥ ਬੈਠਾ ਸੀ। ਬਾਬੇ ਕਹਾ, ਆਦੇਸ ਕੀਤੀ ਤਾਂ ਅਗੋਂ ਚਟਪਟ ਨਾਥ ਉਠ ਖੜਾ ਹੋਇਆ। ਆਦੇਸ ਆਦੇਸ ਕਰਕੇ ਸਭੇ ਬੈਠ ਗਏ। ਚਟਪਟ ਨਾਥ ਕਹਾ, ਤਪਾ ਜੀ, ਸੁਮੇਰ ਪਰ ਦਰਸਨ ਹੋਇਆ ਸਾ ਤਦ ਦਾ ਹੁਣ ਦਰਸਨ ਹੋਇਆ ਹੈ। ਤਾਂ ਬਾਬੇ ਕਹਾ ਸਤ ਹੈ ਜੀ। ਤਬ ਚਰਪਟ ਨਾਥ ਕਹਾ-ਮੇਰੇ ਬੜੇ ਭਾਗ ਹੈਂ ਪਰ ਜੀ ਕੁਛ ਸੰਸੈ ਹੈ। ਤਿਤ ਮਹਲ ਗੋਸਟ ਹੋਈ ਰਸਾਇਣ ਕੀ ਬਾਣੀ ੧-ਪ੍ਰਾਣ ਸੰਗਲੀ ਰਾਗੁ ਰਾਮਕਲੀ ਮਹਲਾ ॥੧॥

***ਚਰਪਟ ਨਾਥੋ ਵਾਚ*** : ਤਪਾ ਜੀ। ਆਤਮੇ ਰਾਮ ਕੋ ਖੋਜਤੇ ਫਿਰਤੇ ਹੈਂ ਅਤੇ ਸਤਿਗੁਰ ਜੋਗੀਸਰ ਪੁਰਖ ਜਿਸਨੂੰ ਦਿਖ਼ਾਵੈਗਾ ਸੋਈ ਦੇਖੈਗਾ। ਤਬ ਚਰਪਟ ਕੈ ਹਾਥਿ ਪਾਰਾ ਥਾ ਅਰੁ ਮਾਰਣੇ ਕੈ ਖਿਆਲ ਬੈਠਾ ਥਾ। ਤਾ ਤਪਾ ਜੀ ਕਹਿਆ, ਚਰਪਟ ਨਾਥ ਜੀ। ਕਿਆ ਕਰਤੇ ਹੋ? ਤਬ ਚਰਪਟ ਨਾਥ ਕਹਿਆ ਜੀ, ਪਾਰੇ ਕੇ ਮਾਰਨੇ ਕਿ ਬਿਧਿ ਮੈਂ ਹੈਂ। ਕਿਛੁ ਰਸਾਇਣ ਕੀ ਬਾਤ ਭੀ ਹੈ? ਤਪਾ ਜੀ ਕਹਿਆ, ਸਿਧਾ। ਤਦ ਰਸਾਇਣ ਜਾਪੈ ਜਾ ਸਰਬ ਬੂਟੀਆ ਕੀ ਕਲਾ ਕੋ ਜਾਣੈ ਅਰ ਬੂਟੀਆ ਕਾ ਘਾਟੁ ਜਾਪੈ। ਤਬ ਚਰਪਟਨਾਥ ਕਹਿਆ-ਨਾਨਕ ਜੀ। ਹਰ ਕਿਸੇ ਦਾ ਕੰਮ ਨਾਹੀ ਜੋ ਸਭ ਬੂਟੀਆਂ ਕੀ ਕਲਾ ਕਉ ਚੀਨੈਤਬ ਚਰਪਟ ਨਾਥ ਬੋਲਿਆ -

*ਸਲੋਕ :* ਇਕ ਪੀਤ ਪਟਾ ਇਕ ਲੰਬ ਜਟਾ ਇਕ ਸੂਤ ਜਨੇਊ ਤਿਲਕ ਠਟਾ।
ਇਕ ਮੁੰਡ ਕਟਾ ਇਕ ਕੰਨ ਫਟਾ ਇਕ ਜੰਗਮ ਕਹੀਏ ਭਸਮ ਘਟਾ।
ਜਉ ਲਉ ਨਹੀਂ ਚੀਨੈ ਉਲਟਿ ਘਟਾ ਤਬ ਚਰਪਟ ਸਗਲੇ ਸੁਅੰਗ ਨਟਾ ॥੧॥

ਜਬ ਇਸ ਤਰ੍ਹਾ ਕਾ ਪਛਾਨੂ ਹੋਵੇ ਤਿਸ ਆਪਣਾ ਘਰ ਨਦਰੀ ਆਵੈ, ਤੈਸੇ ਬੂਟੀ ਬੂਟੀ ਕਾ ਪਛਾਣੂ ਹੋਵੇ ਤਬ ਰਸਾਇਣ ਕੀ ਬਾਤ ਕੋ ਚੀਨੈ। ਤਬ ਨਾਨਕ ਜੀ ਕਹਿਆ—ਚਰਪਟ ਜੀ ! ਏ ਬਾਤ ਭਲੀ ਨਹੀਂ। ਜੋ ਇਸ ਬਾਤ ਕਾ ਭੇਦ ਪਾਇਆ ਤਉ ਕਿਆ ਹੂਆ। ਸਿਧਾ। ਮਹਾਂ ਪੁਰਖਾ ਕੀ

1 ਪਾ ਸੰਪੂਰਵਾਹਣ (ਪ ਪ 115016)

 

ਨਜਰਿ ਹੀ ਕੀਮੀਆ ਹੈ। ਤਾ ਤੇ ਤੁਮ ਐਸੇ ਖਿਆਲ ਮੈਂ ਮਤ ਪਰਹੁ। ਤਬ ਚਰਪਟ ਨਾਥ ਕਹਿਆ—ਨਾਨਕ ਜੀ ! ਇਸ ਕਲੀਕਾਲ ਮੈਂ ਮਾਇਆ ਕਾ ਬੜਾ ਪ੍ਰਤਾਪ ਹੋਵੇਗਾ। ਕੋਈ ਚੇਲੇ ਚਾਟੇ ਬਰਸਾਵੈਂਗੇ। ਹੁਕਮ ਗੁਰੂ ਗੋਰਖਨਾਥ ਕੇ ਬਕਤੇ ਹੈਂ। ਤਬ ਬਾਬੇ ਨਾਨਕ ਜੀ ਕਹਿਆ—ਸਨਹੁ ਤੁਮ ਮੁਝ ਪਾਸ ਤੇ

***ਸਲੋਕ*** : ਜੇ ਧਨ ਚਾਹੇਂ ਹਰਿ ਨਾਮ ਭਜ ਨਾਮ ਲੀਇਐ ਧਨ ਹੋਇ।
ਧਨੁ ਧਨੁ ਫਿਰੈ ਪੁਕਾਰਤਾ ਦੁਇ ਮੈਂ ਇਕੁ ਨ ਹੋਇ ॥੧॥

ਤਬ ਚਰਪਟਨਾਥ ਆਖਿਆ—ਐ ਨਾਨਕ ਜੀ ! ਇਹੁ ਬਰਤਨ ਹੈ ਕੋਈ ਜੋਗੀ ਸੰਨਿਆਸੀ ਬੈਰਾਗੀ ਉਦਾਸੀਆਂ ਨੂੰ ਬ੍ਰਾਹਮਣਾ ਨੂੰ ਭੰਡਾਰਾ ਜੁੜਿ ਆਵੈ ਨਾਹੀਂ, ਤਾਂ ਅਤੀਤ ਭੁਖ ਹੋ ਕੈ ਮਰ ਜਾਵੈ ਤੇ ਅਪਜਸ ਹੋਵੈ। ਕਿਉਂ ? ਤਿਸ ਤੇ ਨਾਨਕ ਜੀ ! ਤੁਮ ਕੋਈ ਤਰਤੀਬ ਬਤਾਓ। ਤਾ ਤਪਾ ਕਹਿਆ, ਪਹਿਲੇ ਤਮ ਬਕੋ . ਤਬ ਚਰਪਟ ਨਾਥ ਕਹਿਆ, ਜੀ ! ਤੁਮ ਜਗਤਿ ਗੁਰੂ ਹੋ ਪਹਿਲੇ ਤੁਮ ਹੀ ਕ੍ਰਿਪਾ ਕਰਿ ਕੈ ਸੁਨਾਵੋ। ਤਾਂ ਤਪਾ ਜੀ ਸਲੋਕ ਬੋਲਿਆ :

ਗੁਰ ਪਰਸਾਦੀ ਆਪ ਜਨਾਵੈ, ਤਉ ਜਾਪੈ ਜਉ ਕਰਮ ਕਮਾਵੈ।
ਨਿਰਧਨ ਹੋਇ ਸੁ ਸਾਹੁ ਸਦਾਵੈ, ਮੁਖਹੁ ਬੋਲੇ ਤਾਂ ਜਾਨ ਗਵਾਵੈ।
ਏਹੁ ਕਾਮ ਕੋਈ ਬਿਰਲਾ ਕਰੈ, ਗੁਰ ਪ੍ਰਸਾਦੀ ਅਜਰ ਜਰੈ।
ਮਾਰੈ ਪਾਰਾ ਕਰਮ ਪਸਾਰਾ, ਨਾਨਕ ਬੋਲੈ ਏਹੁ ਬੀਚਾਰਾ।
ਆਨੈ ਆਸਾ ਮਨਸਾ ਧਾਰੈ, ਮਾਇਆ ਰੰਗ ਕਰੈ ਬਿਸਥਾਰੈ।
ਤੋਟ ਨ ਆਵੈ ਬੋਲੈ ਨਾਹੀ, ਲਖ ਕ੍ਰੋੜੀ ਨਿਖੁਟ ਨ ਜਾਹੀ।
ਪਾਰਾ ਸਰਬ ਧਾਤ ਕਾ ਧਨੀ, ਗੁਰ ਪ੍ਰਸਾਦਿ ਬਿਰਲੇ ਜਨੀ ॥੧॥
ਪੰਜ ਸਿਰਸਾਹੀ ਆਣੈ ਪਾਰਾ, ਪੰਜ ਸਿਰਸਾਹੀ ਆਵਲੈ ਸਾਰਾ।
ਤ੍ਰੈ ਸਿਰਸਾਹੀ ਆਨੈ ਅਕੁ, ਬਾਝ ਕੁਵਾਰ ਪਵੈ ਨਾ ਜਕ।
ਸਿੰਮਲ ਖਾਰ ਸਿਰਸਾਹੀ ਦੋਇ, ਥੋਹਰ ਦੂਧ ਮਿਲਾਵਾ ਹੋਇ।
ਸਹਾਗਾ ਸਿਰਸਾਹੀ ਇਕ[2], ਗਊ ਮੂਤ੍ਰ ਬਿਨ ਪਵੈ ਨ ਜਕੁ।
ਗਿਲੋਚਨ ਸਿਰਸਾਹੀ ਏਕ, ਏਕਾਕਰਨਿ ਕੀ ਬੂਟੀ ਵੇਖ।
ਸਰਬ ਥੋਕ ਕੀਆ ਜੁ ਇਕਠਾ, ਸਿਲ ਪਥਰ ਕੀ ਪਥਰ ਕਾ ਬਟਾ।
ਸਭੋ ਖਰਲ ਭਸਮ ਹੋ ਜਾਵੈ, ਤਾਂਬੇ ਕੀ ਡਬੀ ਬੀਚ ਸਮਾਵੈ।
ਧੇਨ ਮੂਤ੍ਰ ਸਿਉ ਦੇਇ ਧਮਾਲ, ਤਾਂ ਤੇ ਸੁਧ ਹੋਇ ਦਰ ਹਾਲ।
ਪਹਰ ਇਕੀਸ ਖਰਲ ਜਬ ਕਰੈ, ਨਿਹਕਲੰਕ ਪਾਰਾ ਤਬ ਮਰੈ।
ਦੇਵੈ ਉਸਕੋ ਲੇਪਨ ਸਾਤਿ, ਵਾਲ ਤੁਲ ਮਾਟੀ ਕੋ ਘਾਤ।
ਖੋਦੈ ਧਰਤੀ ਉਖਲ ਕਰੈ, ਬਿਚ ਭਰਤੀ ਗੋਹਿਆ ਕੀ ਭਰੈ।
ਤਬ ਖੋਧੈ ਧਰਤੀ ਦੋ ਹਾਥ, ਤਬ ਨਾਨਕ ਬੋਲੇ ਪਾਰਾ ਕਰਿ ਹਾਥ।
ਸੋਲਾਂ ਪਹਰ ਕੀ ਦੇਇ ਭੜਾਸ, ਗੁਰ ਪ੍ਰਸਾਦੀ ਆਵੈ ਰਾਸ।
ਨਿਹਕਲੰਕੀ ਪਾਰਾ ਤਬ ਮਰੈ, ਸੋਨਾ ਭਾਵੈ ਰੂਪਾ ਕਰੈ।

2. ਪਾ ਕਨਕ ਬੂਟੀ ਉਲਟੀ ਕਰਿ ਵੇਖ .... .(ਸ. ਸ)

ਮਾਇਆ ਗੰਜਿ ਕੇ ਅੰਦਰਿ ਭਰੈ।
ਬੋਲੈ ਨਾਹੀ ਆਪੁ ਛਪਾਵੈ, ਜਾਤਾ ਹੋਇਆ ਫਿਰ ਕਿਤ ਠੌਰ ਨ ਪਾਵੈ।
ਪਾਰੇ ਕੀ ਮਿਤਿ ਕਹੀ ਹੈ ਭਾਈ, ਚਰਪਟ ਕਿਸੇ ਕੋ ਦੇਇ ਬੁਝਾਈ।
ਕਲੀ ਪਾਵੈ ਰੂਪਾ ਹੋਇ, ਤਾਂਬੇ ਪਾਵੈ ਸੋਨਾ ਹੋਇ।
ਬੁਢਾ ਖਾਇ ਤਬ ਬਾਲਾ ਹੋ ਜਾਇ, ਜਨਮ ਮਰਣ ਕਾ ਸੰਸਾ ਮਿਟਾਇ ॥੧॥

ਤਬ ਚਰਪਟ ਨਾਥ ਬੋਲਿਆ :

**ਸਲੋਕ :** ਮੂਸੇ ਕੰਨੀ ਬਹੁ ਫਲੀ ਡੁਬੀ ਹੀ ਡੁਬ ਜਾਇ।
ਪਾਣੀ ਸੋਖੈ ਤਾਲ ਕਾ ਚਰਪਟ ਬੈਠਾ ਖਾਇ ॥੨॥

ਤਾਂ ਬਾਬੇ ਕਹਿਆ—ਨਾਥ ਜੀ ! ਸਤ ਕਰਤੇ ਹੋ। ਤਬ ਚਰਪਟ ਨਾਥ ਬੋਲਿਆ ਹੋਰ ਕਰਤੇ ਹੈ .

ਪੰਜ ਸਿਰਸਾਹੀ ਗੰਧਕ ਲੇਹੁ, ਪਾਰਾ ਸਿਰਸਾਹੀ ਵਿਚ ਸਮੇਹੁ।
ਇਕ ਤੋਲਾ ਗੋਰੋਚਨ ਪਾਵੈ, ਚਾਰ ਦੁਧ ਤਿਹੰ ਮਾਹਿ ਖਪਾਵੈ।
ਦੂਧ ਦੂਧ ਕਾ ਕਿਆ ਕਿਆ ਨਾਉਂ, ਚਰਪਟ ਇਹ ਬਿਧ ਕਹੈ ਸੁਨਾਉ।
ਜਬ ਸੇਰ ਅਢਾਈ ਦੁਧ ਖਪਾਇ, ਤਬ ਹੀਆ ਮੈਂ ਤਤ ਸਮਾਇ।
ਬਕਰੀ ਉਠਨੀ ਗਾਇ ਅਰੁ ਭੇਡ, ਸਤਿਗੁਰੂ ਸਹਜ ਬਤਾਈ ਖੇਡ।
ਚਾਰ ਦੂਧ ਗੰਧਕ ਮਾਹਿ ਸੁਖਾਈ, ਤਾ ਕੋ ਗੁਣ ਕਿਆ ਕਹੋ ਸੁਨਾਈ।
ਸਖੇ ਕਰਕੇ ਸੀਸੇ ਪਾਇ, ਬਾਲੂ ਯੰਤ੍ਰ ਸੋ ਤੇਲ ਚੁਆਇ।
ਰਤੀ ਤੋਲਾ ਤਾਬੇ ਮਹਿੰ ਦੇਇ, ਤਤਕਾਲ ਕੰਚਨ ਕਰਿ ਲੇਇ।
ਝੋਲਾ ਹੋਇ ਸੁ ਪੇਟਹਿੰ ਖਾਇ, ਚਰਪਟ ਕਹੈ ਸੁ[3] ਛੂਟਾ ਜਾਇ ॥੩॥

ਤਬ ਬਾਬੇ ਕਹਿਆ, ਨਾਥ ਜੀ, ਸਤ ਹੈ। ਅਗੋਂ ਚਰਪਟ ਨਾਥ ਕਹਿਆ, ਨਾਥ ਜੀ , ਅਬ ਤੀਸਰ ਬਿਧਿ ਸੁਨਾਵਹੁ।

ਤਬ ਬਾਬਾ ਜੀ ਬੋਲੇ—ਸਲੋਕ :

ਅਬ ਤਰਤੀਬ ਤੀਸਰੀ ਮੀਤ, ਜਿਸ ਗੁਰ ਦੇਵੈ ਤਿਸ ਪਰਤੀਤ
ਪਥਰ ਜਿਲਾ ਬੂਟੀ ਕਾ ਨਾਇ, ਤਾਂ ਕੇ ਚਿਨ੍ਹ ਤੁਮੈ ਕਹੋ ਸੁਨਾਇ।
ਐਸੀ ਬਿਧਿ ਤੇ ਨਿਕਸੇ ਜਾਇ, ਕਲੰਗ ਚਿਟਾ ਹਿਭ ਸਿਰਣਾਇ।
ਤਾਂ ਕਾ ਪਾਣੀ ਲੇਹੁ ਨਿਕਾਲ, ਲੋਹੇ ਚੂਨ ਤਾਂਬੇ ਮਹਿ ਘਾਲਿ।
ਮਿਟੀ ਚਿਕਨੀ ਕਰਹੁ ਕੁਠਾਲ।
ਸਿਲਾ ਬਟੀ ਲੈ ਖਰਲ ਕਰਾਇ, ਸਹਜਿ ਧਪ ਸੌ ਲੇਹੁ ਸੁਖਾਇ।
ਬੋਲੈ ਨਾਨਕ ਸਹਜ ਸੁਭਾਇ।
ਜਬਹੀ ਸੂਖ ਭਈ ਤਈਆਰ, ਲੈ ਅਗਨੀ ਮਹਿ ਰਾਖਹੁ ਉਰਧਾਰਿ।
ਪਾਰਾ ਲੈ ਕਰਿ ਬੀਚ ਸਮਾਇ, ਸਤਿਨਾਮ ਹਿਰਦੈ ਪ੍ਰਗਟਾਇ।
ਸੂੰ ਸੂੰ ਸਬਦ ਜਬੈ ਉਹ ਬੋਲੈ, ਤਬ ਪਥਰ ਸਿਲਾ ਲੈ ਹਾਥ ਮਸੋਲੇ।

3. ਪਾ ਰੋਗ ਤਬ ਸਾਇ ......(ਉਹੀ)।

ਰਸ ਨਿਚੋੜ ਬੀਚ ਜਬ ਭਰੈ, ਤਬ ਨਿਹਕਲੰਕ ਹੋਇ ਪਾਰਾ ਮਰੈ।
ਰਤੀ ਤੋਲਾ ਤਾਂਬੇ ਮਹਿ ਪਾਇ, ਕੰਚਨ ਝਮਕੈ ਕਹਿਓ ਸੁਨਾਇ.
ਰੂਪਾ ਹੋਵੈ ਜੇ ਕਲੀ ਡਲਾਇ, ਚਰਪਟ ਸਿਧ ਜੀਅ ਨਾਲ ਹੜਾਇ।
ਨਾਨਕ ਇਹ ਬਿਧਿ ਕਹੀ ਬਖਾਨ, ਚਰਪਟ ਜੋਗੀ ਇਹ ਬਿਧਿ[4] ਜਾਨ ॥੪॥

ਤਬ ਚਰਪਟ ਜੋਗੀ ਆਦੇਸ ਆਦੇਸਾ ਕਰੀ। ਵਾਹ ਵਾਹ ਜਗਤ ਗੁਰੂ ਜੀ ਭਲੇ ਬੋਲੈ ਹੋ। ਬਾਬੇ ਜੀ ਕੀ ਉਸਤਤਿ ਬਹੁਤ ਕਰੀ। ਤਾਂ ਬਾਬਾ ਜੀ ਚੌਥੀ ਪਉੜੀ ਬੋਲਿਆ :

***ਸਲੋਕ :*** ਤੀਨ ਪਾਤ ਕਾ ਬਿਰਵਾ ਕਹੀਏ-ਵਿਰਲਾ ਜਾਨੈ ਕੋਇ।
ਤਾਂ ਕਾ ਰੰਗ ਬੰਗ ਮਹਿ ਮੇਲਹੁ ਅਜਬ ਤਮਾਸਾ ਹੋਇ।
ਬਾਟੈ ਫੂਲੈ ਘਾਟੈ ਫਲੈ ਫੂਲੇ ਬਾਰਾਂ ਮਾਸਾ।
ਤਾਂ ਕਾ ਰੰਗ ਬੰਗ ਮਹਿ ਮੇਲੈ ਚਰਪਟ ਦੇਖਿ ਤਮਾਸਾ ॥੫॥

ਤਬ ਚਰਪਟ ਕਹਿਆ—ਜੀ ਇਹ ਭੀ ਬੂਟੀ ਭਲੀ ਹੈ। ਕਈ ਕੰਮ ਆਵਤੀ ਹੈ। ਚਰਪਟ ਬੋਲਿਆ :

***ਸਲੋਕ :*** ਪਾਰਾ ਇਕ ਸਿਰਸਾਹੀ ਲੇਹੁ, ਸਮ ਹੜਤਾਲ ਤਾਂ ਮਹਿ ਦੇਹੁ।
ਸੁਇਨ ਮਖੀ ਸਿਰਸਾਹੀ ਮੀਤ, ਸਮ ਸਿੰਗਰਫ਼ ਲੇ ਗੁਰ ਪਰਤੀਤ।
ਸਰਸਾਹੀ ਸੁਹਾਗਾ ਸੋ ਦੇਇ ਧਮਾਲ, ਅੰਬਰ ਬੇਲ ਸੌ ਖਰਲਹਿੰ ਡਾਲ।
ਖਰਲ ਕਰੈ ਜਬ ਬਾਸਰ ਤੀਨ, ਗੁਰਪਰਸਾਦੀ ਹੋਇ ਮਹੀਨ।
ਸੀਸੀ ਬੀਚ ਤਬ ਲੇਵੇ ਪਾਇ, ਸੀਸੀ ਹਾਂਡੀ ਬੀਚ ਟਿਕਾਇ।
ਬਾਲੂ ਲੈ ਚੌਗਿਰਦੈ ਦੇਇ, ਚਰਪਟ ਬੋਲੈ ਸੋ ਤਤ ਲੇਹੁ।
ਪਾਵਕ ਪਹਰ ਤੀਨ ਕਾ ਮੀਤ, ਇਹ ਬਿਧ ਕੋ ਤੁਮ ਰਾਖੋ ਚੀਤ।
ਸੀਸੀ ਕੇ ਮੂੰਹ ਠੀਕਰੀ ਦੇਇ, ਦਾਰੂ ਸਮਾਨ ਬਾਲੂ ਕੋ ਲੇਇ।
ਚਰਪਟ ਬੋਲੈ ਸਹਜ ਸਭਾਇ, ਪਾਨੀ ਕਲੀ ਕਾ ਲੇਹੁ ਸੁਕਾਇ।
ਇਹ ਨਾਨਕ ਤੁਮਕੋ ਕਹਿਆ ਸੁਨਾਇ ॥੬॥

ਤਾਂ ਬਾਬੇ ਕਹਿਆ :

***ਸਲੋਕ :*** ਡਾਵਰ ਗਿਰਿ ਕਾ ਆਨ ਕੈ ਲੈ ਪਾਰਾ ਸਮ ਤੋਲ।
ਪਾਵਕ ਦੀਜੈ ਪਹਰ ਕਾ ਸਬਦ ਸੁਨਾਵੈ ਬੋਲ।
ਸੰਪੁਟ ਮਾਟੀ ਭਲਾ ਕਰਿ ਬਸਤੁ ਬੀਚ ਲੈ ਘਾਲ।
ਓਹ ਨਿਹਕਲੰਕ ਪਾਰਾ ਭਲਾ ਸੁਧ ਹੋਇ ਦਰਹਾਲ।
ਰਤੀ ਪ੍ਰਮਾਣ ਤਾਂਬੇ ਮੈਂ ਦੇਇ ਤਬ ਉਹ ਕੰਚਨ ਹੋਇ।
ਨਾਨਕ ਕਹੈ ਵਿਚਾਰ ਕੈ ਸੁਨਹੋ ਚਰਪਨ ਸੋਇ ॥੭॥

ਤਬ ਚਰਪਟ ਅਦੇਸ ਅਦੇਸ ਕੀਆ—ਜੋ ਨਾਨਕ ਜੀ ਤੇਰੀ ਚਿਕਿਤਸਾ ਬਿਨਾ ਬਾਣੀ ਸਰ ਨਾਹੀ ਆਵਤੀ—ਤਬ ਏਕ ਸਲੋਕ ਚਰਪਟ ਬੋਲਿਆ :

***ਸਲੋਕ :*** ਕਉੜ ਪਡੋਲੀ ਜੜ ਸਮ ਲੇਹੁ, ਹਥ ਸੌ ਮੋਲ ਭਾਇ ਮਹਿ ਦੇਹੁ।

4. ਪਾ ਸਤਿ ਕਰਿ ਮਾਨ. ... (ਉਹੀ)।

ਪਤਾਲ ਜੰਤ੍ਰ ਸੋ ਤੇਲ ਚੁਆਇ, ਤਬ ਮਾਸਾ ਤੋਲੇ ਬੰਗ ਮੈਂ ਪਾਇ।
ਤਬ ਉਸ ਕਾ ਪਾਨੀ ਲੇਵੈ ਸੋਖ, ਬਗਾ ਰੂਪਾ ਹੋਇ ਵਿਸੇਖ।
ਏਕ ਚਿਕਿਤਸਾ ਕਹੋ ਬਖਾਨ, ਨਾਨਕ ਜੀ ਤੂ ਸਚ ਕਰਿ ਮਾਨ ॥੮॥

ਤਬ ਨਾਨਕ ਕਹਿਆ ਸਿਧਾ, ਤੁਮਾਰਾ ਘਾਟ ਜੋ ਜੜੀ ਬੂਟੀ ਕਾ ਹੈ, ਕਿਸੀ ਸੇਵਕ ਕੋ ਬਤਾਵਹੁ। ਸਿਧਾ ਪੁਰਖਾਂ ਕੀ ਦ੍ਰਿਸਟਿ ਹੀ ਕੀਮਿਆ ਹੈ। ਇਹੁ ਬਾਣੀ ਬਕਣੀ ਭਲੀ ਨਹੀਂ। ਸਭ ਕਿਛੁ ਜਾਣਕਰ ਅਜਾਣ ਹੋਇ ਰਹਨਾ ਹੀ ਭਲਾ ਹੈ। ਕਿਛੁ ਬਕਨੇ ਭਲੀ ਕੀ ਬਾਤ ਨਹੀਂ। ਮਹਾਂ ਪੁਰਖ ਜਿਸ ਪਰ ਦਇਆ ਕੀ ਦ੍ਰਿਸਟਿ ਕਰੈ ਸੋ ਮਾਨੁਖ ਨਿਹਾਲ ਹੋਇ ਰਹੇ ਹੈਂ। ਕਿਛੁ ਬਕਨੇ ਬੋਲਨੇ ਕੀ ਬਾਤ ਨਹੀ ਮਹਾ ਪੁਰਖ ਕੀ ਨਜ਼ਰ ਹੀ ਭਲੀ ਹੈ। ਤਬ ਚਰਪਟ ਕਹਿਆ, ਨਾਨਕ ਜੀ ! ਪਿਛੇ ਹਮਾਰੇ ਜੋਗੀ ਪੇਟਾਰਥ ਸੁਖ ਪਾਵਹਿੰਗੇ, ਭੁਖੇ ਨਹੀਂ ਮਰਹਿੰਗੇ। ਤਿਸ ਲੀਏ ਹਮ ਕਹਤੇ ਹੈਂ ਅਰੁ ਮਹਾ ਪੁਰਖੋ ਕੀ ਕਿਰਪਾ ਤੇ ਕਿਛੁ ਪਰਵਾਹੁ ਨਹੀਂ। ਪਰ ਤੁਮ ਭੀ ਕੋਈ ਅਪਨਾ ਸਬਦ ਸੁਨਾਵਹੁ। ਤਬ ਬਾਬੇ ਬਚਨ ਕਹਿਆ .

ਇਕ ਸਿਰਸਾਹੀ ਸ਼ਿੰਗਰਫ ਲੇਹੁ, ਡਿੰਭਰੇ ਮਛੀ ਕਾ ਪਿਤਾ ਸਮ ਦੇਹੁ।
ਦਿਨ ਇਕੀਸ ਖਰਲ ਕੋ ਡਾਲ, ਤਬ ਇਹ ਸੁਧ ਹੋਇ ਦਰਹਾਲ।
ਪੰਚ ਪਹਰ ਪ੍ਰਮਾਣ ਲੋਹ, ਹਾਂਡੀ ਮਹਿ ਸੀਸੀ ਪਾਇ।
ਬਾਲੂ ਜੰਤ੍ਰ ਕਉ ਸਾਜ ਕੈ, ਇਸ ਕਉ ਬੀਚ ਟਿਕਾਇ।
ਇਤਨਾ ਬਾਲੂ ਸੀਸੀ ਕਉ ਦੇਇ, ਓਹੁ ਦਾਰੂ ਜਬ ਛਾਇ ਲੇਇ।
ਜਰਦੁ ਚਿੜੀ ਉਡੇ ਤਿਸ ਲਾਲ, ਲੈ ਚਰਪਟ ਤਰਕੀਬ ਸਮਾਲ।
ਇਹੁ ਚਕਿਤਸਾ ਕਹੀ ਬਖਾਨ, ਕਹੁ ਨਾਨਕ ਚਰਪਟ ਸਚੁ ਜਾਨ ॥੯॥

ਤਬ ਚਰਪਟਨਾਥ ਬੋਲਿਆ—ਵਾਹੁ ਵਾਹੁ ਨਾਨਕ ਜੀ। ਇਸ ਬਾਣੀ ਕਾ ਨਾਉਂ ਕਿਆ ਬੋਲਿਏ। ਤਬ ਬਾਬਾ ਜੀ ਕਹਿਆ, ਸਿਧਾ ਇਹ ਜੋਧਾ ਰਸਾਇਣ ਬਾਣੀ ਹੈ। ਤਬ ਚਰਪਟ ਬੋਲਿਆ, ਨਾਨਕ ਜੀ,ਇਹ ਤਰਕੀਬ ਕੀ ਦ੍ਰਿੜਤਾ ਸਮਝਾਇ ਕਰਿ ਪਹਿਚਾਨੀਏ। ਤਬ ਬਾਬਾ ਜੀ ਔਰ ਬਿਧਿ ਬੋਲਿਆ :

***ਸਲੋਕ :*** ਅਕਾਸ ਜੋਗਨ ਕਾ ਅੰਡਾ ਦੇਖੁ, ਉਸ ਪਾਰੇ ਕਾ ਬੜਾ ਵਿਸੇਖ।
ਉਸ ਅੰਡੇ ਮਹਿ ਪਾਰਾ ਪਾਇ, ਛੇਕ ਮੋਮ ਸਿਉਂ ਮੰਦ ਕਰਾਇ।
ਦਿਨ ਇਕੀਸ ਜਬ ਹੋਇ ਠਰੂਰ, ਓਹੁ ਬੀਚ ਓਹ ਪਾਰਾ ਹੈ ਸੂਰ।
ਤਿਸ ਕੋ ਆਗੇ ਲਏ ਚਲਾਇ, ਦੋਧਕ ਰਤੀ ਕਾ ਖਰਲ ਬਨਾਇ।
ਤਿਸ ਮਹਿ ਲੋਹੁ ਮਿਲੌਨੀ ਦੇਹਿ, ਉਸੇ ਸਵਾਰੋ ਸਿੰਗਰਫ ਏਹਿ।
ਲੇਹੁ ਪਾਰਾ ਸਿਰਸਾਹੀ ਏਕ,
ਅਧ ਸਿਰਸਾਹੀ ਥੋਹਰ ਦੂਧ, ਨਾਨਕ ਬੇਦੀ ਇਹ ਬਿਧਿ ਬੂਝ।
ਸਤੋ ਖਰਲ ਕਰੈ ਜਬ ਭਾਈ, ਤਾਂਬੇ ਕੀ ਡਬੀ ਸੰਪੁਟਿ ਬੀਚ ਸਮਾਈ।
ਪਾਵਕ ਤੀਨ ਪਹਰ ਕੇ ਦੇਹੁ, ਤਾਤਕਾਲ ਕੰਚਨ ਕਰਿ ਲੇਹੁ।
ਚਰਪਟ ਬੋਲੇ ਨਿਹ ਸੰਦੇਹ, ਆਗਿਆ ਗੋਰਖ ਕੀ ਹੈ ਏਹੁ ॥੧੦॥

ਤਾਂ ਬਾਬਾ ਨਾਨਕ ਜੀ ਕਹਿਆ, ਸਿਧਾ ! ਤੁਮਾਰੇ ਬੋਲਨੇ ਕੋ ਕੌਨ ਚੀਨੈ।

***ਚਰਪਟ ਵਾਚ*** ਵਾਹ ਵਾਹ ਨਾਨਕ ਜੀ ਭਲੀਆ ਬਾਤਾਂ ਕੀਤੀਆ ਹੈਂ। ਪਰ ਏਹੁ ਬਾਤਾਂ ਬਿਨਾ ਫਕੀਰਾਂ, ਜਾਬੂਨਹੁ ਬਤਾਵਨੀਆਂ ਯੋਗ ਨਹੀਂ। ਅਤੇ ਤੁਮ ਜੋ ਬਕਤੇ ਹੋ ਸੋ ਪਰਸਵਾਰਥ ਕਉ ਬਕਤੇ ਹੋ। ਤੁਮਾਰੇ ਬੈਨ ਜੋ ਹੈਂ ਸਾ ਦਿਸਟ ਸਮਾਨ ਹੈ। ਇਸ ਮਹਿ ਹੀਰੇ ਲਾਲ ਜਵਾਹਰ ਸਭੀ ਕਿਛੁ ਹੈਨਿ, ਪਰ ਜੋ ਕਿਸੇ ਪ੍ਰਾਪਤ ਹੋਇ ਸੋ ਪਾਵੈਗਾ। ਤੁਮਾਰੇ ਸੰਗ ਕਰਿ ਹਮ ਭੀ ਕਿਛੁ ਕਹਤੇ ਹੈਂ। ਸੋ ਸਨਾਓ। ਤਾਂ ਬਾਬੇ ਨਾਨਕ ਜੀ ਬੋਲਿਆ :

***ਸਲੋਕ :*** ਕੁਕੜੀ ਅੰਡੇ ਮਹਿ ਪਾਰਾ ਪਾਇ, ਸੂਈ ਸਿੰਜਾਰ ਦੇਇ ਬਤਾਇ।
ਜਿਉਂ ਕੁਕੜੀ ਅੰਡੇ ਬੀਚ ਪਕਾਵੈ, ਓਹ ਪਾਰਾ ਗਾੜ੍ਹਾ ਹੋਇ ਆਵੈ।
ਜਬ ਓਹ ਬਚੇ ਕਉ ਲਏ ਨਿਕਾਲ, ਤਾਂ ਤੂ ਪਾਰਾ ਲੇਹੁ ਦਰਹਾਲ।
ਉਸੇ ਚਲਾਇ ਲੇਹੁ ਤੁਮ ਮੀਤ, ਉਸ ਪਾਰੇ ਕੀ ਇਉਂ ਕਰਿ ਰੀਤਿ।
ਪਾਇ ਖਰਲ ਕੁਆਰ ਰਸਿ ਮਾਰ, ਤਬ ਹੀ ਤੁਰਤ ਹੋਇ ਤਇਆਰ।
ਦਿਨ ਦੋਇ ਥੋਹਰ ਮੈ ਖਰਲ, ਤਉ ਹੀ ਹੋਵੈ ਇਹ ਬਿਧ ਸਰਲ।
ਤਿਸ ਪਿਛੇ ਫਿਰ ਹੋਵੈ ਸੁਧ, ਚਰਪਟ ਜੋਗੀ ਇਟਾ ਬਿਧਿ ਬੁਝ।
ਸੰਪੁਟ ਮਾਟੀ ਲੇਹੁ ਬਨਾਇ, ਤਿਸ ਮੈ ਓਹੀ ਮਿਲੌਨੀ ਪਾਇ।
ਬਾਰਾਂ ਪਹਰ ਕੀ ਦੇਇ ਭੜਾਸ, ਗੁਰ ਪ੍ਰਸਾਦਿ ਆਵੈ ਰਾਸ।
ਜੀਅ ਧਾਤ ਕਉ ਕੁੰਦਨ ਕਰੈ, ਐਸਾ ਪਾਰਾ ਕਰਮੀ ਮਰੈ।
ਇਹ ਚਕਿਤਸਾ ਕਹੀ ਬਖਾਨ, ਨਾਨਕ ਕਹੈ ਚਰਪਟ ਸਚ ਮਾਨ ॥੧੧॥

ਤਬ ਚਰਪਟ ਨਾਥ ਅਦੇਸ ਅਦੇਸ ਕੀਤਾ, ਵਾਹ ਵਾਹ ਸਤਿਗੁਰੂ ਜੀ। ਭਲੇ ਬੋਲੇ, ਇਹ ਤੁਮਾਰਾ ਬੋਲਨਾ ਸਭ ਸਤ ਹੈ। ਤੁਮ ਤੇ ਇਹ ਭਲੀ ਤਰਕੀਬ ਸੁਨਾਈ। ਅਬ ਜਗਤ ਗੁਰੂ ਜੀ ਇਕ ਬਿਧ ਮੁਝ ਤੇ ਭੀ ਸੁਨੀਐ .

***ਸਲੋਕ :*** ਪਾਰਾ ਇਕ ਸਿਰਪਾਹੀ ਲੋਹੁ, ਦਿਨ ਇਕੀਸ ਖਰਲ ਕਰਿ ਲੇਹੁ।
ਨਿਰੇ ਆਕ ਸਿਉਂ ਖਰਲ ਬਨਾਇ, ਓਹ ਮਰੈ ਮੂਰਛਾ ਹੋਇ ਜਾਇ।
ਜਬ ਰੋੜੀ ਹੋਇ ਕੈ ਰਹਿਆ ਸਮਾਇ, ਤਬ ਠੀਕਰੀ ਅਗਨਿ ਪਰ ਦੇਇ ਚੜ੍ਹਾਇ।
ਅਗਨਿ ਉਪਰਿ ਉਹ ਜਿਉਂ ਜਿਉਂ ਬੋਲੇ, ਤਿਉਂ ਤਿਉਂ ਦਾਰੂ ਕੋ ਲੈ ਤੋਲੇ।
ਦਮੜੀ ਤੋਲ ਸਿੰਗਰਫ ਲੇਹੁ ਧੂਰ, ਸਮ ਸੰਖੀ ਚਿਰਾ ਲੇਇ ਹਜ਼ੂਰ।
ਮਾਸਾ ਸੰਖੀਆ ਪੀਲਾ ਲੇਹੁ ਪਾਇ, ਸੂੰ ਸੰ ਸੂੰ ਸੂੰ ਕਹੈ ਸੁਨਾਇ।
ਵਾਰੀ ਵਾਰੀ ਦਾਰੂ ਪਾਇ, ਤਬ ਮਰਿ ਨਿਹਕਲੰਕ ਹੋ ਜਾਇ।
ਤਾ ਓਹ ਜਰੂਰ ਹਛਾ ਹੋਇ ਜਾਇ, ਤਾ ਕੇ ਗੁਨ ਕਿਆ ਕਹੌਂ ਸੁਨਾਇ।
ਨਾਨਕ ਜਬ ਹੀ ਸਗਾ ਹੋਇ ਜਾਇ, ਤਤ ਕਾਲ ਰੂਪਾ ਹੋਇ ਜਾਇ।
ਜਾਂ ਇਹੁ ਭੇਦ ਮਹਰਮ ਕਾ ਪਾਵੈ, ਏਹ ਵਰਨਨ ਵਰਤੇ ਵਰਤਾਵੈ ॥੧੨॥

ਤਾ ਬਾਬੇ ਕਹਿਆ, ਨਾਥ ਜੀ ! ਵਾਹ ਵਾਹ ਨਾਥ ਜੀ, ਭਲੇ ਬੋਲੇ। ਕੌਨ ਹੋ ਵਹ ਆਦਿ ਜੋਗ ਹੋ। ਇਕ ਔਰ ਹਮ ਤੇ ਭੀ ਸੁਨਹੁ

***ਸਲੋਕ :*** ਇਕ ਸਿਰਸਾਹੀ ਪਾਰਾ ਲੇਹੁ, ਪਨ ਸਮ ਗੰਧਕ ਤਾ ਮੈਂ ਦੇਹੁ।
ਸਿੰਮਲ ਖਾਰ ਅਰਧ ਫਿਰ ਲੇਹੁ, ਤੀਨੋ ਧਾਤੋਂ ਕਾ ਖਰਲ ਕਰੇਹ।

ਅਕ ਦੂਧ ਸਿਉਂ ਕਰੋ ਮਹੀਨ, ਸੋ ਮਨ ਲੈ ਕਰਿਉ ਦਿਨ ਪਖਮੀਨ।
ਜਬ ਇਹ ਖਰਲ ਨੀਕਾ ਹੋਇ ਆਵੈ, ਲੈ ਹਾਂਡੀ ਕੇ ਬੀਚ ਟਿਕਾਵੈ।
ਉਪਰਿ ਠੂਠੀ ਦੇਇ ਟਿਕਾਇ, ਵਾਕੋ ਲੇਪਨ ਦੇਇ ਬਨਾਇ।
ਲਾਇ ਛਾਪ ਪ੍ਰਥਮੇ ਇਹਿ ਭਾਂਤਿ, ਹਾਂਡੀ ਬਾਲੂ ਨਾਲਿ ਅਜਾਤ।
ਤਬਹੀ ਅਗਨਿ ਪਰ ਦੇਇ ਚੜ੍ਹਾਇ।
ਕਨਕ ਭੂਜ ਪਾਵੈ ਇਹ ਧਾਰੈ, ਤਬ ਹਾਡੀ ਲੈ ਧਰਤਿ ਉਤਾਰੈ।
ਤ੍ਰੈ ਰਤੀ ਸੇਰ ਕਲੀ ਮੈਂ ਡਾਲ,ਤਬ ਹੋਇ ਰੂਪਾ ਲੇਹੁ ਨਿਹਾਲ
ਨਾਨਕ ਕਹਤ ਸੁਨੋ ਹੋ ਸਿਧਾ, ਜਬ ਚਾਹੋ ਤਬ ਲੇਵਹੁ ਸੁਧਾ ॥੧੩॥

ਤਬ ਚਰਪਟ ਕਹਿਆ, ਵਾਹੁ ਵਾਹੁ ਪਰਮ ਸਿਧ ਨਾਨਕ ਜੀ। ਤੁਮ ਕਉ ਅਨਿਕ ਬਾਰ ਆਦੇਸ ਹੈ। ਤੁਮ ਜਗਤ ਗੁਰੂ ਹੋ। ਏਕ ਹਮ ਸੇ ਭੀ ਸੁਨੋ। ਦੇਖੋ ਹਮ ਭੀ ਕਹਤੇ ਹੈਂ :

***ਸਲੋਕ :*** ਫਟਕੀਆ ਸੰਖੀਆ ਆਨ ਕੈ, ਹਾਂਡੀ ਧਾਰਿ ਜੰਤ੍ਰ ਚਾੜਿ।
ਹਾਡੀ ਦੂਧ ਲੈ ਅਕ ਕਾ, ਹੇਠ ਸਵਾ ਸੇਰ ਛਿਛਰਾ ਜਾਲਿ।
ਸੂਕ ਦੂਧ ਜਲਿ ਜਾਇ ਜੋ, ਤਾਂ ਕੀ ਅਗਨਿ ਮਿਟਾਇ।
ਫੇਰ ਦੂਧ ਲੈ ਭੇਡ ਕਾ, ਪਾਚੋ ਸੇਰ ਖਪਾਇ।
ਫਿਰ ਬੈਸੰਤਰ ਦੇਇ ਤਿਸ, ਦੂਧ ਸਗਲ ਸਕ ਜਾਇ।
ਤਬਹੀ ਇਹ ਬਿਧਿ ਫਟਕੀਆ ਨਿਹਕਲੰਕ ਹੋਇ ਜਾਇ।
ਤਾਂ ਕੇ ਗੁਨ ਅਬ ਕਹਤ ਹੋ, ਏਕ ਰਤੀ ਪਰਵਾਨ।
ਇਕ ਸਿਰਸਾਹੀ ਕਲੀ ਕਉ, ਮਨ ਭੀਤਰ ਕਰਿ ਗਿਆਨ।
ਕਲੀ ਲੇਹੁ ਢਲਕਾਇਕੈ, ਬੀਚ ਸੰਖੀਆ ਪਾਇ।
ਸੁਨ ਨਾਨਕ ਚਰਪਟ ਕਹੇ, ਤੁਰਤ ਸੋਮ ਹੋਇ ਜਾਇ ॥੧੪॥

ਤਾਂ ਬਾਬੇ ਜੀ ਆਖਿਆ, ਵਾਹ ਵਾਹ ਸਿਧਾ। ਭਲੇ ਬੋਲੇ। ਤੁਮ ਤੋ ਆਤਮਵਾਨ ਜੋਗੀ ਹੋ। ਤੁਮਾਰੇ ਆਗੇ ਹਮ ਤੁਛ ਹੈਂ। ਪਰ ਭਲੀਆਂ ਤਰਕੀਬਾ ਸੁਨਾਈਆ ਪਰ ਹੋਰ ਭੀ ਸੁਨੋ ਜੋ ਹਮ ਕਹਤੇ ਹੈਂ। ਤਾ ਬਾਬਾ ਜੀ ਬੋਲੇ

***ਸਲੋਕ :*** ਪਾਰੇ ਜਿਸਤ ਕੋ ਢੰਗ ਦੇਇ, ਗੁਰ ਪ੍ਰਸਾਦੀ ਬਿਧਿ ਸੁਨ ਲੇਇ।
ਆਨੋ ਛੇਰੀ ਦੂਧ ਛਡਾਇ, ਰਤੀ ਰਤੀ ਉਸੇ ਖਪਾਇ।
ਦਿਵਸ ਤੀਨ ਰਤੀ ਜਬ ਖਾਇ, ਫਿਰ ਰਤੀ ਇਕ ਔਰ ਵਧਾਇ।
ਰਤੀ ਵਧਾਵੈ ਦਿਨ ਸਾਤ ਵਿਚਾਰੁ, ਕਸੀਰੇ ਤੋਲੇ ਤੇ ਫਿਰ ਲਿਆਵਹੁ ਬੋਰੁ।
ਛੇਰੀ ਕਉ ਜਨ ਕਿਆ ਕਿਆ ਖੁਵਾਇ, ਸੋ ਮੈਂ ਤਮ ਕੋ ਦੇਇ ਬਤਾਇ।
ਅਮਲੀ ਪਤ੍ਰ ਬੇਰ ਅਰੁ ਚਨੇ, ਉਸਕੇ ਗੁਨ ਨਹੀਂ ਜਾਹੀ ਗਨੇ।
ਉਸਕੀ ਮੇਙਣ ਸੋ ਚੁਨ ਲੇਇ, ਚਾੜਿ ਹਾਂਡੀ ਪਾਰਾ ਲੋਇ ਲੇਇ।
ਜਬ ਹੀ ਦਾਇ ਸਿਰਸਾਹੀ ਰਹੇ, ਤਬ ਸਹਜਿ ਭਾਇ ਚਰਪਟ ਮਥ ਲਹੇ।
ਸੁਨਿ ਚਰਪਟ ਆਗੈ ਇਉਂ ਚਲਾਇ, ਉਸੇ ਗਠ ਪਾਰੇ ਕਾ ਖਰਲੁ ਨਿਰੇ ਅਕੁ ਸਿਉਂ ਜੋ ਰਲਾਇ।

ਜਬ ਇਹ ਖਾਇ ਅਨ ਚਲਾਇ, ਖਰਲ ਨਿਰੋਆ ਸੋ ਗੰਢ ਲਾਏ।
ਸੰਖਲਾ ਤਾ ਕੀ ਕਹੀ ਸੁਨਾਇ, ਗੰਧਕ ਅਧ ਸਿਰਸਾਹੀ ਪਾਇ।
ਸਮ ਸੰਖੀਆ ਅਰੁ ਪੀਲਾ ਬੋਲ, ਸਿੰਗਰਫ ਲੇਹੁ ਕਸੀਰਾ ਤੇਲ।
ਆਕ ਦੂਧਿ ਅਰੁ ਖਰਲ ਮਿਲੌਨੀ ਮੇਲ, ਸਤਿਗੁਰ ਸਹਜ ਬਤਾਈ ਖੇਲੁ।
ਜਬ ਦਿਨ ਤਿੰਨ ਕਾ ਖਰਲ ਸੁਪਾਇ, ਆਗੇ ਉਸ ਕਉ ਲਏ ਚਲਾਇ।
ਸੰਪੁਟ ਮਾਟੀ ਲੇਹੁ ਬਨਾਇ, ਆਕ ਦੂਧ ਮਾਟੀ ਗੁਧਵਾਇ।
ਬਾਲ ਤੁਲ ਤਿਸ ਮਾਹਿ ਰਲਾਇ, ਸਹਜ ਧੂਪ ਸਿਉਂ ਦੇਹੁ ਸੁਕਾਇ।
ਇਹ ਔਖਧ ਇਸਕੇ ਬੀਨ ਟਿਕਾਇ ॥
ਪਾਵਕ ਪਹਰ ਦੋਇ ਕਾ ਦੇਇ, ਤਬ ਨਿਹਕਲੰਕ ਭਇਆ ਹੈ ਏਹੁ।
ਤਾਬੇ ਸਿਰਸਾਹੀ ਮੈਂ ਰਤੀ ਦੇਹੁ, ਚਰਪਟ ਦੇਖਿ ਤਮਾਸਾ ਲੇਹੁ।
ਸੋ ਤਾਬਾ ਕੰਚਨ ਕਰਿ ਲੇਹੁ ॥
ਰੂਪਾ ਹੋਇ ਕਲੀ ਮਹਿ ਪਾਇ, ਇਹੁ ਬਿਧਿ ਤੁਮ ਸੋ ਕਹਿਓ ਸੁਨਾਇ।
ਚਰਪਟ ਇਜਤ ਬਾਲ ਹੰਢਾਇ, ਸਤ ਬਚਨ ਨਾਨਕ ਪ੍ਰਗਟਾਇ ॥੧੫॥

ਤਬ ਚਰਪਟ ਨਾਥ ਕਹਿਆ, ਵਾਹੁ ਵਾਹੁ ਨਾਨਕ ਜੀ। ਤੁਮਾਰੇ ਬਚਨ ਅਮੋਲਕ ਹੈਨਿ ਅਰ ਹਮ ਤੁਮਾਰੇ ਸੇਵਕ ਹੈਂ। ਤੁਮਕੋ ਧੰਨ ਹੈ ਜੋ ਐਸੀ ਬਾਣੀ ਗੁਪਤੀ ਪ੍ਰਗਟ ਸੁਨਾਈ। ਤਬ ਚਰਪਟ ਹੋਰ ਤਰਕੀਬ ਬੋਲਿਆ

*ਸਲੋਕ :* ਸਵਾ ਸੇਰ ਸੂਅਰ ਕਾ ਮਾਸ, ਇਸਕੀ ਵਿਧਿ ਸੁਨ ਲੇਹੁ ਸਤ ਭਾਖ।
ਏਕ ਸੇਰ ਲੇ ਕੀਮਾ ਕਰੋ, ਬਿਚ ਪੰਜ ਸਿਰਸਾਹੀ ਪਾਰਾ ਧਰੋ।
ਏਹੁ ਪਾਰਾ ਸੇਰ ਮਾਸੇ ਵਿਚ ਪਾਇ, ਸਹਨਕਿ ਵਿਚ ਲੈ ਗਿਰਦ ਬਨਾਇ।
ਬਾਕੀ ਰਹਿਆ ਜੋ ਮਾਸ ਓਹ ਪਾਉ, ਕੀਆ ਉਸ ਕਾ ਫੇਰ ਬਨਾਉ।
ਉਹ ਉਸ ਕੇ ਉਪਰ ਛਣਾਇ ਪਾਇ, ਫਿਰ ਉਹਾ ਤੇ ਸਹਨਕ ਲਏ ਉਠਾਇ।
ਜਹਾਂ ਕੁਚੀਲੀ ਤਹਾ ਲੇ ਘਾਲੁ, ਤਬ ਉਸ ਕੋ ਮਾਖੀ ਭਈ ਤਇਆਰ।
ਉਹ ਉਸ ਪਾਸੇ ਲਾਗੇ ਕਰ ਜੋਰ।
ਫਿਰ ਉਹ ਸਹਨਕ ਲਏ ਉਠਾਇ, ਘਰ ਮੈਂ ਰੋਸੇ ਲੇਹੁ ਟਿਕਾਇ।
ਜਬ ਹੀ ਗੁਦਰੈਂ ਬਾਰਹ ਬਾਰ, ਤਬ ਮਾਸੈ ਕਿਰਮਿ ਪਵੈਂ ਹਜਾਰ।
ਉਸ ਮਾਸੇ ਮਾਖੀ ਖਾਇ ਜਾਇ, ਸਰਬ ਕਿਰਮ ਚੁਣ ਸੀਸੀ ਪਾਇ।
ਹੇਠ ਆਂਚ ਦੀਪਕ ਦੇਇ ਜਲਾਇ, ਜਬ ਉਹ ਅਤਰ ਹੋਇ ਸੰਪੁਟ ਪਾਇ।
ਚਰਪਟ ਗੁਨ ਤਾਂ ਕੇ ਕਹੋ ਸੁਨਾਇ, ਰਤੀ ਤੋਲਾ ਤਾਬੇ ਮਹਿ ਪਾਇ।
ਉਸ ਤਾਂਬੇ ਕੋ ਲਏ ਉਠਾਇ, ਉਹ ਉਲਟੈ ਕੁੰਦਨ ਹੋਇ ਜਾਇ।
ਚਰਪਟ ਨਾਥ ਏਹੁ ਕੀਆ ਬੀਖਾਨ, ਨਾਨਕ ਜੀ ਤੁਮ ਸਤਿ ਕਰਿ ਮਾਨ ॥੧੬॥

ਤਾਂ ਬਾਬਾ ਜੀ ਆਖਿਆ, ਵਾਹੁ ਵਾਹੁ, ਸਿਧਾ। ਭਲੀ ਤਰਕੀਬ ਬੋਲੇ ਹੋ। ਸਭ ਬਚਨ ਸਤ ਬੋਲਦੇ ਹੋ ਜੀ। ਇਸ ਧਾਤੂ ਬਸਤੂ ਕਾ ਜੋਗ ਮਿਲਾਪ ਹੈਂ। ਜਗਦ ਭੇਦ ਕਰਕੇ ਅਰ ਤੁਮਾਰੇ ਬਚਨ ਤੇ ਐਸੇ ਤਤਸਾਰ ਹੈਂ। ਜਿਉਂ ਮਿਟੀ ਸਿਉਂ ਸੋਨਾ ਕੰਚਨ ਹੋਇ ਤੁਮਾਰੇ ਬਚਨ ਪਾਇ ਕਰਿ। ਤਿਸਤੇ

ਇਕ ਔਰ ਭੀ ਬਾਤ ਗਹਜ ਹੈ। ਆਸਾਨ ਤੁਰਤ ਫੁਰਤ ਕਾ ਤਮਾਸਾ ਹੈ। ਸੋ ਭੀ ਤੁਮ ਕੋ ਸੁਨਾਵਤੇ ਹੈ, ਸੁਨੀਐ। *ਤਾਂ ਤਪਾ ਜੀ ਬੋਲੇ*

***ਸਲੋਕ :*** ਸਾਜੀ ਭਾਜੀ ਫਟਕੜੀ ਰੌਂਦਤੀ ਹਰਤਾਲ।

ਖਪਰ *ਹਾ* ਭਰੀਐ ਖੀਰ ਕਾ ਭੁਖ ਨਹੀਂ ਤਤਕਾਲ ॥੧॥

ਪਾਰਾ ਸਿਰਸਾਹੀ ਦੋਇ, ਕਲੀ ਨੌਸਾਦਰ ਨਾਲ ਸਫਾ ਕਰਕੇ ਪਾਵਨੀ, ਪਾਰੇ ਤੇ ਕਲੀ ਦੀ ਗਿਰਹ ਕਰਨੀ। ਸਿਰਸਾਹੀ ਦੋਇ ਭੀਮਸੈਨੀ ਕਪੂਰ। ਜੇ ਭੀਮ ਸੈਨੀ ਕਪੂਰ ਹਾਥਿ ਨ ਲਗੈ ਤਾਂ ਦਾਲਚਿਕਨਾ ਲਏ। ਥੋਹਰ ਕਾਬਲੀ ਦੇ ਦਧ ਵਿਚ ਖਰਲ ਕਰੈ ਪਹਰ ਇਕ ਫੇਰ ਬੋਤੇ ਵਿਚ ਪਾਇ ਕੇ ਸਕਾਇ ਕੈ ਗੋਹੇ ਜੰਗਲੀ ਸੋਲਾਂ ਸੇਰ ਵਿਚ ਆਵੀ ਕਰਕੇ ਅਗਨਿ ਦੇਇ। ਸੀਤਲ ਹੋਇ ਤੇ ਲਏ। ਇਕ ਰਤੀ ਤੋਲਾ ਕਲੀ ਪ੍ਰਵਾਨ, ਲੈ ਚਰਪਟ ਤਰਕੀਬ ਸਮਾਲ ॥੧੭॥

ਤਬ ਚਰਪਟ ਬਾਬੇ ਜੀ ਕੇ ਪੈਰ ਪਕੜੇ। ਆਦੇਸ ਆਦੇਸ ਕੀਤਾ ਤਾਂ ਤਪਾ ਜੀ ਤੇ ਮਰਦਾਨਾ ਉਥੋਂ ਚਲਤੇ ਰਹੇ। ਸਾਖੀ ਪੂਰੀ ਹੋਈ।

ਜਿਸ ਗਿਆਨਵਾਨੁ ਗੁਨਵਾਨ ਬੁਧੀਵਾਨ ਕੋ ਇਹ ਰਸਾਇਣ ਰਾਣੀ ਪ੍ਰਾਪਤ ਹੋਇ ਸੋ ਗਪਤ ਰਖੇ। ਹਰ ਕਿਸੇ ਪਾਸ ਨ ਪ੍ਰਗਟ ਕਰੈ। ਇਹ ਮਹਾਂ ਪੁਰਖਾਂ ਕਾ ਬੋਲਣਾ ਹੈ। ਮਹਾਂ ਪੁਰਖ ਹੀ ਜਾਨਹਿ। ਉਸ ਕੀ ਦ੍ਰਿਸਟਿ ਹੀ ਪਾਰਸ ਹੈ। ਉਸ ਕੇ ਬਚਨ ਹੀ ਕੀਮੀਆ ਹੈ। ਜਿਨ ਕੇ ਅੰਤ੍ਰ ਬਚਨ ਹੀ ਕਰਕੈ ਜਗਤ ਮੋਖ ਕੋ ਪ੍ਰਾਪਤ ਹੋਤਾ ਹੈ।

57

# ਸੰਜੀਵਨੀ ਗੁਟਕਾ ਸੂਹੀ ਮਹਲਾ ੧

***ਚਰਪਟ ਨਾਥੋ ਵਾਚ*** - ਹੇ ਗੁਰੂ ਜੀ । ਕੁਛ ਹਮਾਰੇ ਚਿਤਵਨੀ ਬਿਚਾਰ ਕਰ ਕਹੋ।

***ਸ੍ਰੀ ਗੁਰੋਵਾਚ*** ਚਰਪਟਨਾਥ ਜੀ, ਤਮਾਰੇ ਚਿਤ ਵਿਚ ਕਛੁ ਔਖਧੀ ਕੀ ਇਛਾ ਹੈ। ਸੁਨਣੇ ਕੀ। ਸੋ ਸੁਨੋ। ਕਿਆ ਪਾਰੇ ਕੀ, ਸੰਜੀਵਨੀ ਗੁਟਕਾ[1] .

ਪਾਰਾ ਸਿਰਸਾਹੀ ਪੰਜ। ਗੰਧਕ ਸਿਰਸਾਹੀ ਦੋ। ਸਵੇਤ ਅਕ ਕੀ ਜੜ ਕੇ ਰਸ ਨਾਲ ਖਰਲ ਕਰੈ ਦਿਨ ਦਸ। ਸੇਰ ਏਰਨੇ ਕੀ ਅਗ ਦੇਵੈ। ਤ੍ਰਿਫਲਾ ਚੂਰਣ ਰਤੀ ਇਕ . ਅਊਖਧ ਰਤੀ ਦੋ ਨਿਤ ਸੇਵਨ ਕਰੇ। ਜੁਗਤ ਨਾਲ ਰਹੇ, ਚੰਦ ਤਾਰੇ ਤੀਕ ਜੀਵੈ ॥੧॥

***ਅਬ ਲਸਣਾਦਿ।***

ਲਸਣ ਸੇਰ ਪੰਜ ਛਿਲ ਕੈ ਹਛਾ ਕੁਟੇ। ਤੇਲ ਤਿਲਾਂ ਕਾ ਸੇਰ ਅਧ। ਸੁੰਢ ਟਾਂਕ ਦੋ। ਮਰਚਾਂ ਮਘਾਂ ਅਜਮੋਦ ਅਨਾਰਦਾਣਾ ਪਨਵਾੜ ਚਿਤ੍ਰਾ ਸੇਂਧਾ। ਸੌਂਚਰ ਜੌਖਾਰ ਸਮੁੰਦ੍ਰਲੋਣ ਬਿੜਲੋਣ ਸਜੀ ਧਨੀਆ ਹਉਬੇਰ ਹਿੰਗ-ਸਭ ਬਰਾਬਰ ਲੈ ਕੇ ਪੀਸਣੀਆਂ। ਕਪੜਛਾਣ ਕਰਨਾ। ਤੇਲ ਲਸਣ ਮਭੈ ਥਿੰਧੇ ਭਾਂਡੇ ਪਾਵੈ। ਮੰਹ ਮੁੰਦੈ। ਕਣਕ ਵਿਚ ਦਬ ਰਖੈ ਮਹੀਨਾ ਇਕ। ਖੁਰਾਕ ਟੰਕ ਦੋ। ਗੁਣ ਏਤੇ ਹੈ ਬਾਈ 48, ਕਫ 40, ਗੋਲੇ, ਸਭ ਇਲਤਾਂ ਜਾਨ ਭੁਖ ਬਹੁਤ ਹੋਇ। ਪੁਸਟ ਹੋਇ ਧਾਤੂ ਵਧੇ ।੨॥

***ਅਬ ਬਡਾ ਲਸਣਾਦਿ।***

ਇਕਾਂਡੀਆ ਲਸਣ ਗੁਲੀਆਂ ਟੰਕ ਸੌ। ਤਿਲ ਕਾਲੇ ਟੰਕ ਪੰਜ ਸੌ। ਜੁਦਾ ਜੁਦਾ ਕੁਟਕੈ ਫੇਰ ਇਕਠਾ ਕਰਿ ਖੂਬ ਕੁਟੈ। ਫੇਰ ਗੋਕੇ ਛਾਛ ਵਿਚ ਤਰ ਕਰ ਥਿੰਧੇ ਭਾਂਡੇ ਵਿਚ ਪਾਇਕੈ ਰਖ ਛਡੈ ਦਿਨ 15 ।ਫੇਰ ਮਿਸਰੀ ਟੰਕ 80 ਅਸੀ, ਜੀਰਾ ਸੁਪੇਦ ਟੰਕ ਪੰਜਾਹ 50, ਜੀਰਾ ਕਾਲਾ ਟੰਕ 50, ਸੁੰਢ ਟੰਕ 10, ਮਘਾਂ ਟੰਕ 10, ਮਰਚਾਂ ਟੰਕ 10, ਬਚ ਟੰਕ 10, ਦਾਲ ਚੀਨੀ ਟੰਕ 10, ਅਜਮੋਦ ਟੰਕ 10, ਲਾਇਚੀ ਟੰਕ 10, ਮੋਚਰਸ ਟੰਕ 10, ਹਿੰਗ ਟੰਕ 10, ਸੇਂਧਾ ਟੰਕ 2, ਸੌਂਚਰ ਟੰਕ 2, ਵਿੜਲੂਣ ਟੰਕ 2, ਸਮੁਦ੍ਰਲੂਣ ਟੰਕ ਢਾਈ। ਸਭ ਵਸਤੂ ਕਪੜ ਛਾਣ ਕਰ ਉਸੇ ਭਾਂਡੇ

---

1 ਨਵਾਂ ਮੋਤੀ ਬਾਗ਼—ਹੱਥ ਲਿਖਤ ਨੰ 283 ਈ. ਇਸ ਦੇ 172 ਪੰਨੇ ਹਨ ਤੇ ਇਹ ਰਾਜਾ ਨਰਿੰਦਰ ਸਿੰਘ ਦੇ ਸਮੇਂ ਦੀ ਨਕਲ ਕੀਤੀ ਹੈ। ਇਸ ਦਾ ਆਰੰਭ ਇਸ ਪ੍ਰਕਾਰ ਹੈ ਅਬ ਨਾੜੀ ਪ੍ਰੀਛਾ ਧਿਆਉ ਪ੍ਰਾਣ ਸੰਗਲੀ ਵਦਗ ਕਾ ਬੋਲਣਾ, ਗੋਸਟ ਕੱਬੋ ਸ੍ਰੇਵੜੇ ਨਾਲ ਹੋਈ।' 'ਇਸ ਵਿਚ ਰੁਪਾ, ਬੰਗ, ਸਾਰ, ਤਾਂਬਾ, ਪਿੱਤਲ, ਪਾਰਾ ਆਦਿ ਧਾਤਾਂ ਮਾਰਨ ਦੀ ਵਿਧੀ ਅਤੇ ਔਸ਼ਧੀਆਂ ਦਾ ਉਲੇਖ ਹੈ। ਇਸ ਤੋਂ ਪਤਾ ਲਗਦਾ ਹੈ ਕਿ ਸਮਾਂ ਪਾ ਕੇ ਪ੍ਰਾਣ ਸੰਗਲੀ ਵਿਚ ਵੈਦਗੀ ਦੇ ਅੰਸ਼ ਵੀ ਸਾਮਲ ਕਰ ਲਏ ਗਏ।

ਵਿਚ ਪਾਵੈ। ਕਾਜੀ ਟੰਕ 200, ਗੋਕਾ ਘੀ ਟੰਕ 80, ਮਿਠਾ ਤੇਲ ਟੰਕ 10, ਕਚਲੂਣ ਟੰਕ 2, ਸਭੇ ਵਸਤੂ ਭਾਂਡੇ ਵਿਚ ਪਾਇਕੈ ਮੂੰਹ ਪ੍ਰਖਤਾ ਕਰਕੈ ਅੰਨ ਕੇ ਕੋਠੇ ਵਿਚ ਰਖੇ ਦਿਨ 40, ਫੇਰ ਕੱਢਕੇ ਚੰਗੀ ਜਾਗਾ ਰਖੈ। ਖੁਰਾਕ ਟੰਕ 10, ਛਾਹ ਨਾਲ ਯਾ ਕਾਜੀ ਨਾਲ ਯਾ ਸਰਾਬ ਨਾਲ ਖਾਇ। ਗੁਣ - ਇਕ ਮਹੀਨਾ ਖਾਵੈ ਤਾ ਬਾਦੀ ਕੀ ਜਾਤ 84 ਜਾਇ ਕਫ ਜਾਤ 40 ਜਾਇ। ਪਰਮੇਵ ਕੀ ਜਾਤ 20, ਕੁਸਟ ਕੀਆ ਜਾਤਾ 19, ਪੇਟ ਗੋਲੇ ਕੀਆ 5, ਹੁਕ ਪੀੜਾ, ਖ਼ਾਸੀ, ਬਵਾਸੀਰ, ਭਗੰਦਰ, ਜਲੋਧਰ, ਸਪੋਦਰ। ਹੋਰ ਜਿਸ ਕਰਿ ਪੇਟ ਨਹੀਂ ਰਹਤਾ ਇਸਤ੍ਰੀ ਕੋ, ਵਹੁ ਰੋਗ ਜਾਇ। ਸਭ ਰੋਗ ਜਾਇ। ਨੇਤ੍ਰ ਜੋਤ ਹੋਇ। ਬਲ ਪੁਸਟ ਹੋਇ। ਸੰਗ ਬਹੁਤ ਕਰੈ। ਹਡ ਟੂਟਾ ਗੰਢੀਏ। ਬੁਢਾ ਖਾਇ ਜਵਾਨ ਜੈਸਾ ਹੋਇ। ਅਠਾਰਾਂ ਵਰਸਾਂ ਕਾ ਜੈਸਾ ਹੋਇ। ਇਸਤ੍ਰੀ ਬਾਦੀ ਤੇ ਪੇਤੀ ਹੋਇ। ਜੇ ਦੋ ਮਹੀਨੇ ਖਾਇ ਤਾਂ ਕਾਇਆ ਕਲਪ ਹੋਇ। ਜੇ ਸਭ ਗੁਣ ਲਿਖੀਏ ਪੁਸਤਕ ਵਿਚ ਸਮਾਵਨ ਨਹੀਂ ॥੩॥

*ਹੋਰ ਲਸਣਾਦਿ :*

ਲਸਣ ਗੁਲੀਆਂ ਸੇਰ 5, ਦੁਧ ਮਾਝਾ ਮਣ 1, ਕੜਾਹੀ ਮੈ ਕੜ੍ਹੈ। ਜਦ ਦੁਧ ਸਭ ਖਪ ਜਾਵੈ ਘਿਉ ਜੇਹਾ ਹੋਵੇ ਤਾਂ ਥਿਪੈਭਾਂਡੇ ਵਿਚ ਪਾਇ ਕੈ ਮੂੰਹ, ਪੁਖਤਾ ਕਰਿ ਕੈ ਕਣਕ ਦੀ ਕੋਠੀ ਵਿਚ ਦਬ ਰਖੈ ਮਹੀਨਾ 1 ਫੇਰ ਕਢ ਕੇ ਖਾਇ ਟੰਕ 5, ਮਿਸਰੀ ਅਦਰਕ ਟੰਕ 5 ਨਿਕਾ ਚਰਕੇ ਕਣਕੀ ਰੋਟੀ ਨਾਲ ਖਾਇ। ਜਿਤਨੇ ਉਤਲੇ ਥੋਮ ਸੌ ਗੁਣ ਹੈਨਿ, ਤਿਸਕੇ ਸਮਾਨ ਇਸ ਥੋਮ ਮੈਂ ਹੈਂ ॥੪॥

*ਲਸਣਾਦਿ :*

ਥੋਮ ਗੁਲੀਆ ਟੰਕ 10, ਗੋਕਾ ਛਾਹ ਬਿਚ ਭੇਂਵ ਰਖੈ ਦਿਨ 1, ਫੇਰ ਕਢ ਕਰਿ ਕਾਗਦੀ ਨਿੰਬੂ ਰਸ ਨਾਲ ਰਗੜੈ, ਰਸ ਟੰਕ 2, ਯਾ ਕਾਂਜੀ ਨਾਲ ਰਗੜੈ। ਸੁੰਢ ਟੰਕ 2, ਮਘਾਂ ਮਾਸੇ 4, ਮਿਰਚਾ ਮਾਸੇ 4, ਕਾਲਾ ਜੀਰਾ ਟੰਕ ਅਧ, ਧਨੀਆ ਟੰਕ 2, ਸਭ ਪੀਹ ਕੇ ਰਲਾਇ ਰਖੈ। ਕਪੜ ਛਾਣ ਕਰਕੈ। ਬੜੇ ਲਸਣਾਦਿ ਜੇਹਾ ਗੁਣ ਹੈ ॥੫॥

*ਲਸਣਾਦਿ :*

ਵਨੀਹ ਲਸਣ ਪੈਸੇ 20, ਸੰਖੀਆ ਪੈਸੇ 2, ਸੂਰਣ ਪੈਸੇ 20, ਕੁਟਕੈ ਕੋਰੇ ਮਟ ਵਿਚ ਪਾਵੈ। ਮਾਹਲੀ ਟੰਕ 5, ਗੁੜ ਟੰਕ 10, ਏਕਤ੍ਰ ਕਰ ਪੀਸਨੇ-ਚਨੇ ਸਮਾਨ ਗੋਲੀ ਕਰਨੀ। ਖਾਇ ਦਿਨ 21 ਰਕਤ ਪ੍ਰਮੇਵ ਜਾਇ।

*ਅਥ ਪਾਰਾ :*

ਪਾਰਾ ਸਿਰਸਾਹੀ ਅਧ, ਸੇਤ ਸੰਖੀਆ ਸਿਰਸਾਹੀ ਦੋ, ਕਜਲੀ ਕਰ ਲੈਣੇ। ਨਕ ਛਿਕਣੀ ਰਸ ਨਾਲ ਖਰਲ ਕਰਨਾ ਪਹਰ 12, ਟਿਕੀ ਕਰਕੈ ਸੁਕਾਵੈ। ਉਪਰਿ ਪਿਛ ਤੇ ਕਪੜੇ ਦਾ ਲੇਪ ਕਰਨਾ। ਸੁਕਾਇ ਕੈ ਕੁਜੈ ਪਾਇਕੈ ਕੁਜੇ ਨੋ ਕਰੋਟੀ ਲੇਪ ਕਰਨਾ। ਕੁਜੇ ਬਿਚ ਬਾਕੀ ਲੂਣ ਭਰੈ। ਫੇਰ ਮਟ ਬਿਚ ਪਿਪਲ ਕੀ ਸਵਾਹ ਭਰੈ,ਬਿਚ ਕੁਜਾ ਰਖੈ। ਮਟ ਨੂੰ ਕਪਰੋਟੀ ਕਰਨਾ ਲੇਪ 7, ਸੁਕਾਇ ਕੇ ਚੁਲੇ ਪਰ ਧਰੈ . ਅਗ ਪਹਰ 4, ਸੀਤ ਹੋਇ, ਕਢੈ। ਖ਼ੁਰਾਕ ਚਾਵਲ 1, ਸਬ ਰੋਗ ਜਾਇ ॥੭॥

*ਪਾਰੇ ਕੀ ਤਤਬੀਰ :*

ਪਾਰਾ ਇੰਦ੍ਰਾਇਣਿ ਰਸ ਨਾਲ ਖਰਲ ਕਰੈ। ਜਾ ਗੋਲਾ ਹੋਇ ਤਾਂ ਸੰਪਟ ਵਿਚ ਆਗ ਦੇਵੈ। ਸੁਧ ਹੋਵੈ। ਚਾਵਲ 2 ਅਨੁਪਾਨ ਨਾਲ ਸਰਬ ਰੋਗ ਜਾਇ ॥੮॥

***ਤ੍ਰਿਧਾਤੇ ਕੀ ਵਿਧਿ :***

ਪਾਰਾ, ਸੰਖੀਆ ਆਵਲੇ, ਸਾਰ ਗੰਧਕ, ਸਭੈ ਸਿਰਸਾਹੀ 3, ਇੰਦਰਾਇਣੀ ਰਸ ਨਾਲ ਖਰਲ ਕਰਿ ਸੁਕਾਇ। ਫੇਰ ਕੁਆਰ ਰਸ ਨਾਲ ਖਰਲ ਕਰੈ। ਫੇਰ ਨਕ ਛਿਕਣੀ ਰਸ ਨਾਲ ਖਰਲ ਕਰੈ। ਫੇਰ ਪੀਲਕ ਰਸ ਨਾਲ ਖਰਲ ਕਰੈ। ਵਸਟੀ ਰਸ ਨਾਲ ਖਰਲ ਕਰੈ। ਫੇਰ ਪੁਠਕੰਡੇ ਕੇ ਰਸ ਨਾਲ ਖਰਲ ਕਰੈ। ਅੰਬਾਰ ਬੇਲ ਕੇ ਰਸ ਨਾਲ ਖਰਲ ਕਰੈ। ਅਕ ਦੁਧ ਬਿਚ ਖਰਲ ਕਰੈ। ਛੁਹੀ ਕੇ ਰਸ ਬਿਚ ਖਰਲ ਕਰੈ। ਪਿਆਜ ਕੇ ਰਸ ਨਾਲ ਖਰਲ ਕਰੈ। ਸੁਕਾਇ ਸੁਕਾਇ ਖਰਲ ਕਰੈ। ਫੇਰ ਸੁਕਾਇ ਕੈ। ਟਿਕੀ ਦੇ ਉਤੇ ਕਪੜਾ ਤੇ ਪਿਛ ਨਾਲ ਲੇਪ ਕਰੈ 21 ਇਕੀ ਲੇਪ ਕਰੈ। ਸੁਕਾਇ ਕੈ ਕੁਜੇ ਬਿਚ ਲੂਣ ਭਰੈ। ਬਿਚ ਟਿਕੀ ਧਰੈ। ਮੂੰਹ ਬੰਦ ਕਰੈ। ਫੇਰ ਮਟ ਬਿਚ ਰਾਖ ਪਿਪਲੀ ਕੀ ਭਰੈ। ਬਿਚ ਕੁਜਾ ਰਖੈ, ਮਟ ਨੂੰ ਕਮਰੋਟੀ ਕਰ ਸੁਕਾਇ ਕੈ ਆਗ ਪਹਰ 4-ਚਾਵਲ 2, ਸਬ ਰੋਗ ਪਰ ਚਲੈ ॥੯॥

***ਤਤਬੀਰ ਸੰਖੀਏ ਕੀ :***

ਮਟ ਦੇ ਥਲੇ ਸੰਖੀਏ ਕੀ ਡਲੀ ਸਿਰਸਾਹੀ 2 ਕੀ ਧਰ ਕੇ ਕਟੋਰੀ ਉਤੇ ਢਕੇ। ਕੜੇ ਨਾਲ ਪੁਖਤਾ ਕਰੈ। ਕਟੋਰੇ ਦੇ ਥਲੇ ਭਾਰ ਧਰੈ। ਉਤੇ ਪਾਣੀ ਭਰੇ, ਹਿਲੇ ਨਾਹੀ। ਪਹਲੇ ਤੇਜ ਅਗ ਫੇਰ ਮੰਦ ਫੇਰ ਸਖਤ ਦੇਣੀ। ਅਗ ਪਾਣੀ ਸੋਖੈ। ਸੀਤਲ ਕਰਿ ਕਢੈ ਬੇਧਕ ਹੋਇ ॥੧੦॥

***ਅਥ ਕੜੇ ਦਾ ਮਸਾਲਾ :***

ਲਾਖ, ਚਕਮਾਕ ਪਥਰ, ਮੋਮ ਕਾਇਮ ਸਿਰਸਾਹੀ 1, ਗੁਲਰ ਦੁਧ ਸਿਰਸਾਹੀ 1, ਅਕ ਦੁਧ1, ਬੜ ਦੁਧ1, ਥੋਹਰਦੁਧ 1, ਸਭੀ ਪੀਸ ਕੁਟੈ ਪਹਰ 4, ਜੇਤਾ ਕੁਟੈ ਤੇਤਾ ਭਲਾ। ਅਲਸੀ ਦੇ ਤੇਲ ਮਹਿ ਕੁਟੈ। ਇਹ ਮੁੰਦ੍ਰ ਪਖਾਣ ਹੈ ॥੧੧॥

***ਸਿੰਗਰਫ ਦੀ ਤਤਬੀਰ :***

ਡਲੀ ਸਿੰਗਰਫ ਕੀ ਸਿਰਸਾਹੀ1, ਲੂਣ ਪਾਉ1, ਦੋਧਕ ਬੂਟੀ ਕਾ ਰਸ ਪਾਇ ਪਾਇ ਕੇ ਮਿਟੀ ਕੁਟ ਕੈ ਬੈਤਾਲੀ ਕੁਠਾਲੀ ਬਨਾਵੈ, ਫੇਰ ਦੂਧੀ ਕਾ ਨਗਦਾ ਹੇਠ ਉਤੇ ਦੇ ਕੈ ਦੋ ਕੁਠਾਲੀ ਬਿਚ ਸੰਪੁਟ ਕਰਿਕੈ ਸੇਰ ਗੋਹੇ ਕੀ ਆਗ ਦੇਵੈ। ਇਸੀ ਤਰਾਂ ਇਕੀ ਅਗਾਂ ਦੇਵੈ। ਹਰ ਅਗ ਪਿਛੇ ਅਧ ਸੇਰ ਗੋਹੇ ਬਧਾਂਵਦਾ ਜਾਵੇ। ਚਾਵਲ ਦੋ ਖੁਰਾਕ। ਭੁਖ ਦੂਣੀ, ਬੰਧੇਜ ਬਹੁਤ ਹੋਇ। ਖਟਾਈ ਖਾਇ ਤਾਂ ਛੁਟੈ ॥੧੨॥

***ਅਥ ਕੁਮਾਰ ਰਸ :***

ਸੰਖ ਭਸਮ ਟੰਕ, ਕੋਡੀ ਭਸਮ ਟੰਕ, ਸੈਂਧਾ ਟੰਕ 2, ਵਿਸ ਟੰਕ 2, ਮਿਰਚਾਂ ਟੰਕ 2, ਪੀਸ ਕਰਿ ਕੈ ਨਿੰਬੂ ਕਾਗਜੀ ਕੇ ਰਸ ਨਾਲ ਖਰਲ ਕਰੈ ਪਹਰ ਦੋ। ਰਤੀ 1 ਖੁਰਾਕ। ਸਰਬ ਰੋਗ ਮਿਟ ਜਾਵੈ ॥੧੩॥

***ਤਰਕੀਬ ਪਾਰੇ ਕੀ :***

ਪਾਰਾ ਸਿਰਸਾਹੀ 4, ਸੂਰੀ ਦਾ ਮਾਸ ਪਾਇਕੈ ਪਾਰਾ ਰਲਾਇ ਕੈ ਰਖੈ। ਜੇਠ ਹਾੜ ਵਿਚ ਰਖੈ ਜਿਥੇ ਮਖੀ ਪਵੈ—ਇਕਾਤ ਵਿਖੇ ਰਖੈ। ਜਾ ਵਡੇ ਦਸ ਬੀਸ ਕੀੜ ਰਹਨ ਤਾਂ ਸੀਸੀ ਵਿਚ ਪਾਇਕੈ ਮੋਠ ਦੀ ਖਿਚੜੀ ਵਿਚ ਦਬੇ। ਤੇਲ ਹੋਇ। ਤੇਲ ਰਤੀ 1, ਤਾਂਬਾ ਤੋਲਾ 1, ਸੋਨਾ ਹੋਇ। ਰਤੀ ਤੋਲੇ ਕਲੀ ਵਿਚ ਪਾਵੈ। ਕੁਸਟੀ ਕਉ ਰਤੀ ਭਰ ਦੇਵੈ ਅਛਾ ਹੋਇ ॥੧੪॥

*ਹਰਤਾਲ ਕੀ ਤਤਬੀਰ :*

ਹਰਤਾਲ ਸਿਰਸਾਹੀ 4, ਪਾਰਾ ਸਿਰਸਾਹੀ 4, ਸੁਅਰ ਸਿਰਸਾਹੀ 4, ਮਹੀਨ ਕਰਕੇ ਉਸੀ ਤਰ੍ਹਾਂ ਕੀੜੇ ਪਵੈਂ। ਸੀਸੀ ਵਿਚ ਰਖੈ, ਬਾਲੂ ਰਤੇ ਕੀ ਅਗ ਦੇਣੀ ਤੇਲ ਹੋਇ—ਰਤੀ ਤੋਲਾ ਤਾਂਬਾ ਭੀ ਕਲੀ ਹੋਵੈ, ਕਸਟ ਜਾਇ ॥੧੫॥

ਤਾਂ ਚਰਪਟ ਨਾਥ ਕਹਿਆ -ਸਤਿਗੁਰ ਜੀ। ਏਹੀ ਕੋ ਰਸਾਇਣ ਕੀ ਕ੍ਰਿਪਾ ਕਰੀਏ ਜੀ। ਜਿਤ ਕਰਿ ਤੁਸਾਡੇ ਬਾਲ ਗੋਪਾਲ ਸਿਧ ਅਖਵਾਨਗੇ। ਉਪਕਾਰ ਕੇ ਵਾਸਤੇ ਸਾਡਾ ਬਚਨ ਹੈ। ਤਾ ਬਾਬਾ ਜੀ ਹਸੇ ਤੇ ਆਖਿਆ :

*ਬਿਜੀਆ ਕਲਪ :*

ਪ੍ਰਿਥਮ ਬਿਜੀਆ ਧੋਇ ਉਬਾਲਕੈ ਸੁਧ ਕਰਕੈ ਸੇਵਨ ਕਰੈ। ਚੂਰਣ ਮਾਸਾ 1 ਦਹੀਂ ਨਾਲ ਖਾਵੈ, ਕੰਦ੍ਰਪ ਕਾ ਗਟਕਾ ਬੰਧੈ ॥੧॥ ਦਇ ਮਾਸੇ ਦੂਏ ਮਹੀਨੇ ਗੋਕੇ ਘ੍ਰਿਤ ਨਾਲ ਖਾਇ। ਤਾਂ ਬਾਘ ਜੈਸਾ ਦ੍ਰਿਸਟਿ ਹੋਇ ॥੨॥ ਤੀਨ ਮਾਸੇ ਤੀਸਰੇ ਮਹੀਨੇ ਖਾਇ ਤੇਲ ਨਾਲ ਤਾਂ ਪਾਨੀ ਵਿਚ ਦ੍ਰਿਸਟਿ ਪੜੇ ॥੩॥ ਚੌਥੇ ਮਹੀਨੇ ਚਾਰ ਮਾਸੇ ਮੋਥੇ ਨਾਲ ਖਾਇ ਪੌਣ ਬੰਧੈ ॥੪॥ ਪੰਜਵੇਂ ਮਹੀਨੇ ਪਾਂਚ ਮਾਸੇ ਅਵਲੇ ਨਾਲ ਖਾਵੈ ਸੌ ਕੋਸ ਚਲੈ ॥੫॥ ਛੇ ਮਾਸੇ ਛੇਵੇਂ ਮਹੀਨੇ ਖਾਵੈ ਪਾਨਾ ਨਾਲ ਤੌ ਅਗਿਮ ਬੂਝੈ ॥੬॥ ਸਤ ਮਾਸੇ ਸਤਵੇਂ ਮਹੀਨੇ ਖਾਵੈ ਅਕਰਕਰੇ ਨਾਲ ਤਾਂ ਜਹਰ ਨ ਚੜੈ ॥੭॥ ਅਠ ਮਾਸੇ ਅਠਵੇਂ ਮਹੀਨੇ ਖਾਵੈ; ਤੇਦੂੰ ਸੋ ਖਾਇ, ਤਾਂਬੇ ਜੈਸੀ ਦੇਹੀ ਹੋਇ ॥੮॥ ਨੌਂ ਮਾਸੇ ਨਵੇਂ ਮਹੀਨੇ ਖਾਵੈ ਚਿਤ੍ਰੇ ਨਾਲ, ਤਾਂ ਕਟਿਆ ਕਟੈ ਨਾਹੀ ॥੯॥ ਦਸ ਮਾਸੇ ਦਸਵੇਂ ਮਹੀਨੇ ਖਾਵੈ ਸਿੰਮਲ ਬੀਜ ਨਾਲ ਪਾਹਨ ਜੈਸੀ ਦੇਹੀ ਹੋਇ ॥੧੦॥ ਯਾਰਾ ਮਾਸੇ ਯਾਰਵੇਂ ਮਹੀਨੇ ਖਾਵੈ ਰੁਦ੍ਰਵੰਤੀ ਸੌ ਤੌ ਅਦ੍ਰਿਸਟ ਹੋਇ ॥੧੧॥ ਬਾਰਾਂ ਮਾਸੇ ਬਾਰਵੇਂ ਮਹੀਨੇ ਖਾਵੇ ਮਾਲਕੰਗੁਣੀ ਨਾਲ ਤਾਂ ਤਾਂਬੇ ਪਰ ਮੂਤੇ ਕੰਚਨ ਹੋਇ ॥੧੨॥ ਦੁਧ ਚਾਵਲ ਖਾਵੈ, ਸਤ ਬੋਲੈ, ਏਕਾਂਤ ਰਹੈ, ਸਤਨਾਮ ਕਾ ਜਾਪ ਆਠੋਂ ਪਹਰ ਕਰੈ। ਸਾਦਕ ਸੇਵਕ ਨਾਲ ਰਖੈ, ਬਾਲ ਅਵਸਥਾ ਹੋਵੇ, ਅਮਰ ਹੋਵੈ ॥੧੬॥

ਬਾਬੇ ਕਹਾ, ਚਰਪਟ ਨਾਥ ਜੀ। ਤੇਰੇ ਪ੍ਰੇਮ ਕਰ ਮੈਂ ਗੁਪਤ ਬਾਤਾਂ ਪ੍ਰਗਟ ਕਰ ਸੁਣਾਵਤਾ ਹੋਂ। ਬਾਬੇ ਕਹਾ ਏ ਪ੍ਰਾਣ ਸੰਗਲੀ ਮੇਰੇ ਪ੍ਰਾਣ ਹੈਂ ਜੋ ਕੋਈ ਪ੍ਰਾਣ ਸੰਗਲੀ ਕਾ ਸਬਦ ਕਮਾਵੈਗਾ ਸੋ ਮੇਰੇ ਜੇਹਾ ਹੋਵੇਗਾ। ਤਾ ਤੇ ਤੂ ਪ੍ਰਾਣ ਸੰਗਲੀ ਕੇ ਸਬਦ ਸੁਣ :

*ਅਥ ਨਿੰਮ ਕਲਪ :*

ਨਿੰਮ ਪਤ੍ਰ ਤੋਲੇ 4, ਫੂਲ ਤੋਲੇ 4, ਨਿੰਮ ਛਿਲ ਤੋਲੇ 4, ਨਿੰਮਜੜ ਤੋਲੇ 4, ਕਾਲਾ ਜੀਰਾ ਤੋਲੇ 4, ਤ੍ਰਿਫਲਾ ਤੋਲਾ 12 ਮਘਾਂ ਤੋਲੇ 4, ਗਜ ਪੀਪਲ ਤੋਲੇ 4, ਸੁੰਢ ਤੋਲੇ 4, ਗਿਲੋਨਿੰਮ ਕੀ ਤੋਲੇ 4, ਸੇਂਧਾ ਲੂਣ ਤੋਲੇ 4, ਸਭੈ ਵਸਤੂ ਛਾਂਵੇਂ ਸੁਕਾਵੈ। ਪੀਸ ਕਪੜ ਛਾਣ ਕਰਕੈ ਗੋਲੀ ਕਰੈ, ਤਤੇ ਪਾਣੀ ਨਾਲ ਤਿੰਨ ਸੈ ਸਠ 360, ਅਸੂ ਦੀ ਸੰਕ੍ਰਾਂਤ ਨੂੰ ਆਰੰਭ ਕਰੇ, ਨਿਤ ਗੋਲੀ ਖਾਵੈ ਬਾਸੀ ਪਾਣੀ ਨਾਲ, ਮਿਠਾ ਖਟਾ ਨਹੀਂ ਖਾਣਾ, ਝੂਠ ਨਹੀਂ ਆਖਣਾ, ਬਹੁਤ ਨਹੀ ਬੋਲਣਾ, ਏਕਾਂਤ ਰਹਣਾ। ਤਿਸਕੇ ਗੁਣ-ਦੋ ਮਹੀਨੇ ਖਾਇ ਬਾਲ ਸਿਆਹ ਹੋਣ ॥੧॥ ਚਾਰ ਮਹੀਨੇ ਖਾਇ, ਬੁਢੇ ਤੇ ਜਵਾਨ ਹੋਇ ॥੨॥ ਛੇ ਮਹੀਨੇ ਖਾਇ ਤਾਂ ਸਰਤ ਧਾਰੀ ਹੋਈ ॥੩॥ ਆਠ ਮਹੀਨੇ ਖਾਇ ਤਾਂ ਬਾਲਕ ਰਪ ਹੋਇ ॥੪॥ ਦਸ ਮਹੀਨੇ ਖਾਇ ਤਾਂ ਅਗਨਿ ਮੈਂ ਜਲੈ ਨਾਹੀਂ ॥੫॥ ਬਾਰਾਂ ਮਹੀਨੇ ਖਾਇ ਸਚੇ ਕਾ ਸੰਗਤ ਕਾ ਦਰਸਨ ਹੋਇ। ਪਵਨ ਸਰਪੀ ਹੋਇ ॥੬॥੧੭॥

*ਕਲਪ ਭ੍ਰਿੰਗਰਾਜ ਕਾ .*

ਸਾਵਣ ਕੇ ਮਹੀਨੇ ਏਕ ਟੰਕ ਖਾਇ ਗੋਕੇ ਦੁਧ ਨਾਲ ਵਾਲ ਕਾਲੇ ਹੋਵਨ ॥੧॥ ਭਾਦ੍ਰੋਂ ਮਹੀਨੇ ਨਿਰਾ ਖਾਵੇ ਏਕ ਟੰਕ ੧, ਸੇਰ ਜੇਹੀ ਨਜਰ ਹੋਇ ॥੨॥ ਅਸੂ ਕੇ ਮਹੀਨੇ ਇਕ ਟੰਕ ਮਿਠੇ ਤੇਲ ਨਾਲ ਖਾਵੇ ਸਰਬ ਬਾਇ ਜਾਵੈ ॥੩॥ਕਾਤਕ ਮਹੀਨੇ ੧ ਟੰਕ ਖਾਇ ਨਾਗਰ ਮੋਥੇ ਨਾਲ ਤਾ ਤ੍ਰੈ ਸੈ ਕੋਹਾਂ ਚਲੈ ॥੪॥ ਮਘਰ ਕੇ ਮਹੀਨੇ ੧ ਟੰਕ ਖਾਇ ਅਕਰ ਕਰੇ ਨਾਲ ਤਾਂ ਸਸਤ੍ਰ ਨਾ ਲਗੈ ॥੫॥ ਪੋਹ ਮਹੀਨੇ ਏਕ ਟੰਕ ਖਾਇ ਸਿੰਮਲਬਜ ਨਾਲ ਤਾਂ ਪਥਰ ਪਰ ਮੂਤੇ ਛੇਕ ਹੋਏ ॥੬॥ ਮਾਘ ਮਹੀਨੇ ਏਕ ਟੰਕ ਖਾਇ ਤਿਤਾਬਲ ਨਾਲ ਵਿਸ ਨਾ ਚੜੇ ॥੭॥ ਫਾਗੁਨ ਮਹੀਨੇ ਇਕ ਟੰਕ ਖਾਇ ਅਤਲੇ ਨਾਲ ਤਾ ਅਗੰਮ ਬੂਝੇ ॥੮॥ ਚੇਤ ਮਹੀਨੇ ਖਾਇ ਪਾਨ ਕੀ ਜੜ ਨਾਲ ਤਾ ਧਰਤੀ ਵਿਚ ਨਿਧ ਦਰਸਨ ਹੋਵੈ ॥੯॥ ਵੈਸਾਖ ਮਹੀਨੇ ਖਾਇ ਬਿਦਾਮ ਗਿਰੀ ਨਾਲ ਤਾ ਤਾਬੇ ਜੇਹੀ ਦੇਹੀ ਹੋਵੈ ॥੧੦॥ ਜੇਠ ਮਹੀਨੇ ਖਾਇ ਮਾਲ ਕੰਗੁਣੀ ਨਾਲ ਤਾਬੇ ਉਪਰਿ ਮੂਤੇ ਕੰਚਨ ਹੋਵੈ ॥੧੧॥ ਅਸਾੜ ਮਹੀਨੇ ਰੁਦ੍ਰਵੰਤੀ ਨਾਲ ਖਾਵੈ ਹਜਾਰੰ ਵਰਸ ਕੀ ਉਮਰ ਹੋਵੈ ॥੧੨॥ ਅਦ੍ਰਿਸਟ ਹੋਵੈ। ਅਨੁਪਾਨ ਦੁਧ ਭਾਤ ਖਾਇ, ਸਿਧ ਔਖਧ ਹੈ ॥੧੮॥

ਬਾਬੇ ਆਖਿਆ—ਗੋਰਖ ਨਾਥ ਜੀ, ਕੁਛ ਤੁਸੀ ਭੀ ਕਹੋ। ਤਾ ਗੋਰਖ ਨਾਲ ਬੋਲੇ

*ਮੁੰਡੀ ਕਲਪ :*

ਮੰਡੀ ਕਿਸਨ ਪਖ ਛਨਿਛਰਵਾਰ ਨਿਵਤ ਆਵੈ, ਐਤਵਾਰ ਪੁਟ ਲੈ ਆਵੈ ਪਰਛਾਵਾਂ ਬਚਾਇਕੈ ਪ੍ਰਾਤ ਕਾਲ ਲੈ ਆਵਨੀ। ਛਾਇਆ ਮੈਂ ਸੁਕਾਵੇ। ਮੈਦਾ ਕਪੜ ਛਾਣ ਕਰ ਲੈਣਾ ਪੈਸਾ ਭਰ ਮੈਦਾ ਪਾਣੀ ਨਾਲ ਖਾਵੈ . ਤਿਸਕੇ ਗੁਣ ਏਕ ਮਾਸ ਖਾਇ ਪੇਟ ਕਿਰਮ ਜਾਇ ॥੧॥ ਦੂਜੇ ਮਾਸ ਖਾਇ ਸਰਬ ਰੋਗ ਜਾਇ ॥੨॥ ਤੀਜੇ ਮਾਸ ਖਾਇ ਬਜ੍ਰਮਈ ਕਾਇਆ ਹੋਇ ॥੩॥ ਚੌਥੇ ਮਹੀਨੇ ਖਾਇ ਜੋਗਸਕਤਿ ਹੋਵੈ ॥੪॥ ਪੰਜਵੇਂ ਮਹੀਨੇ ਖਾਇ ਗਿਆਨ ਦ੍ਰਿਸਟਿ ਹੋਇ, ਦਿਨ ਕੋ ਤਾਰੇ ਦੇਖੈ ॥੫॥ ਛਠਵੇਂ ਮਹੀਨੇ ਖਾਇ ਤ੍ਰੈਲੋਕ ਅਗਮ ਬੂਝੇ ॥੬॥ ਸਾਤਵੇਂ ਮਹੀਨੇ ਖਾਇ ਮਨਸਾ ਬੰਦੇ ॥੭। ਅਠਵੇਂ ਮਹੀਨੇ ਖਾਇ ਕਾਂਜੀ ਸਾਥ ਅਠਾਰਾਂ ਕੁਸਟ ਜਾਇ ॥੮॥ ਨਵੇਂ ਮਾਸ ਖਾਇ ਤਤੇ ਦੁਧ ਨਾਲ ਤੋ ਕਫ ਰੋਗੁ ਜਾਇ ॥੯॥ ਦਸਵੇਂ ਮਾਸ ਗੋ ਘ੍ਰਿਤ ਸੋ ਖਾਇ ਬਾਇ ਰੋਗ ਜਾਇ ॥੧੦॥ ਯਾਰਵੇਂ ਮਾਸ ਖਾਇ ਦੁਧ ਘ੍ਰਿਤ ਨਾਲ, ਦੇਹੀ ਲਾਲ ਹੋਇ। ਦ੍ਰਿਸਟੀ ਤੇਜ ਹੋਇ ॥੧੧॥ ਬਾਰਵੇਂ ਮਾਸ ਖਾਇ ਅਰੋਗ ਹੋਇ, ਬਿਆਧਿ ਵਰਜਿਤ ਹੋਇ ॥੧੨॥ ਅਦਰਕ ਰਸ ਨਾਲ ਖਾਇ ਰਕਤ ਪਿਤੀ ਜਾਇ ॥੧੩॥ ਅਦਰਕ ਰਸ ਟੰਕ 16 ਮੁੰਡੀ ਮੈਦਾ ਮਾਸੇ 6 ਮੂਸਲੀ ਕਾਲੀ ਮਾਸੇ 6, ਮੂਸਲੀ ਚਿਟੀ ਮਾਸੇ 6 ਸਮ ਮੁੰਡੀ ਖਾਇ ਬੁਧਿ ਹੋਇ ॥੧੪॥ ਮੁੰਡੀ ਮਾਸੇ 6 ਸਭਨਾ ਵਸਤਾਂ ਨਾਲ ਰਲਾਵੈ—ਚਿਤ੍ਰਾ ਮਾਸੇ 6 ਨਾਲ ਖਾਇ ਰਕਤ ਪਿਤੀ ਜਾਇ ॥15॥ ਹਰੜ ਵਡੀ ਨਾਲ ਖਾਇ ਨ੍ਰੈਤੀ ਜੋਤ ਹੋਇ ॥ 16॥ ਬਹੇੜੇ ਨਾਲ ਖਾਇ ਧਾਤ ਵਧੈ ॥੧੭॥ ਆਵਲੇ ਨਾਲ ਖਾਇ ਪਾਂਡ ਰੋਗ ਜਾਇ ॥੧੮॥ ਬੜਿੰਗ ਨਾਲ ਖਾਇ ਸੁਸਤੀ ਜਾਇ, ਕਿਰਮ ਜਾਇ ॥੧੯॥ ਸੁੰਢ ਨਾਲ ਖਾਇ ਦੇਹੀ ਕੀ ਛਾਈ ਜਾਇ ॥੨੦॥ ਮਘਾਂ ਨਾਲ ਖਾਇ ਵਾਯੂ ਜਾਇ ॥੨੧॥ ਮਿਲਾਵੇ ਟੰਕ 24 ਤਿਲ ਸਿਰਸਾਹੀ 2 ਨਾਲ ਖਾਇ ਕੁਸਟ, ਰਕਤ ਪਿਤੀ ਜਾਇ ॥੨੨॥ ਪਿਪਲਾ ਮੂਲ ਟੰਕ ੧ ਨਾਲ ਖਾਇ ਤਾਂ ਬਾਊਂ ਰੋਗ ਜਾਇ ॥੨੩॥ ਤੁਲਸੀ ਪਤ੍ਰ ਟੰਕ 2 ਮੁਸਲੀ ਟੰਕ 2 ਸੌਂ ਖਾਇ ਕਾਇਆ ਕਲਪ ਹੋਇ ॥੨੪॥ ਮਾਜੂ ਟੰਕ ੧ ਨਾਲ ਖਾਇ ਮੂੰਹ ਤਥਾ ਦੇਹੀ ਕੀ ਮਿਰਚਾਂ ਟੰਕ ੧ ਨਾਲ ਬਦਬੋਈ ਜਾਇ ॥੨੫॥ ਲਾਚੀ ਟੰਕ ੧ ਨਾਲ ਖਾਇ ਧਾਤ ਵਧੈ ॥੨੬॥ ਮਿਰਚਾਂ ਟੰਕ ੧ ਨਾਲ ਖਾਇ ਕੰਨ ਬੋਲਾ ਹਛਾ ਹੋਇ ॥੨੭॥ ਮੂਸਲੀ ਨਾਲ ਖਾਇ ਅਗੰਮ ਦ੍ਰਿਸਟੀ ਹੋਇ ॥੨੮॥ ਅਨਾਰਦਾਨਾ ਟੰਕ 2 ਨਾਲ

ਖਾਇ ਸੁਸਤੀ ਜਾਇ ॥੨੯॥ ਗੜ ਟੰਕ 5 ਨਾਲ ਖਾਇ ਪ੍ਰਮੇਵ ਜਾਇ ॥੩੦॥ ਬਕਰੀ ਦੂਧ ਨਾਲ ਖਾਇ ਧਾਤੂ ਥਮੈਂ ॥੩੧॥ ਮਖਣ ਗੋਕੇ ਨਾਲ ਖਾਇ ਮਿਰਗੀ ਰੋਗ ਜਾਇ ॥੩੨॥ ਵੰਦ ਕੰਦ ਨਾਲ ਖਾਇ ਨਿਦ੍ਰਾ ਥੋੜੀ ਹੋਇ ॥੩੩॥ ਬੇਹੇ ਪਾਨੀ ਨਾਲ ਖਾਇ ਤੇ ਸੌਂਧੇ ਨਾਲ ਭੁਖ ਹੋਵੇ ॥੩੪॥ ਸੂਰਣ ਕਚੇ ਨਾਲ ਖਾਇ ਦੇਹੀ ਕੀ ਜਲਨ ਜਾਇ ॥੩੫॥੧੯॥

ਤਿਤ ਮਹਲ ਸਿਧ ਘੋੜਾ ਚੋਲੀ ਹੈਸੀ। ਸੋ ਬੋਲਿਆ ਹੇ ਤਪਾ ਜੀ । ਅਸੀਂ ਭੀ ਸਬਦ ਤੁਮਾਰੀ ਕ੍ਰਿਪਾ ਤੇ ਬੋਲੀਏ। ਤਦ ਬਾਬੇ ਆਖਿਆ—ਭਲਾ ਜੀ, ਬਚਨ ਕਰੀਏ—ਤਾਂ ਘੋੜਾ ਚੋਲੀ ਸਿਧ ਬੋਲੇ

ਪਾਰਾ ਟੰਕ 1, ਬਿਖ ਟੰਕ 1, ਗੰਧਕ ਟੰਕ 1, ਹਰਤਾਲ ਟੰਕ 1, ਤ੍ਰਿਕੁਟਾ ਟੰਕ 3, ਅਜੈਪਾਲ ਟੰਕ 1, ਅਕਰ ਕਰਾ ਟੰਕ 1, ਬਾਇ ਬੜਿੰਗ ਟੰਕ 1, ਹਲਧੀ ਟੰਕ 1, ਨਾਗ ਕੇਸਰ ਟੰਕ 1, ਜਲਤ੍ਰੀ ਟੰਕ 1, ਲਾਇਚੀ ਟੰਕ 1, ਹਲਧੀ ਟੰਕ 1, ਨਾਗ ਕੇਸਰ ਟੰਕ 1, ਜਲਤ੍ਰੀ ਟੰਕ 1,ਲਾਇਚੀ ਟੰਕ 1, ਕਸਤੂਰੀ ਟੰਕ 1, ਲੌਂਗ ਟੰਕ 1, ਸਿੰਗਰਫ ਟੰਕ 1, ਅਫੀਮ ਟੰਕ 1, ਨਾਗਰ ਮੋਥਾ ਟੰਕ 1, ਨਿਰਵਸੀ ਟੰਕ, ਏਹ ਸਭੇ ਜੁਦਾ ਜੁਦਾ ਕੁਟ, ਕਪੜਛਾਣ ਕਰ ਲੈਣੀਆ। ਸਭ ਮਿਲਾਕ ਭੰਗਰੇ ਰਸ ਨਾਲ ਖਰਲ ਕਰੈ ਦਿਨ 8, ਗੋਲੀ ਛੋਲੇ ਬਰਾਬਰ। ਅਗੇ ਅਨੁਪਾਨ ਚਲੇ, ਗੋਲੀ ਧਨੀਆ ਗੋ-ਘ੍ਰਿਤ ਸੰਗ ਦੀਜੈ ਸਰਪ ਵਿਸ ਉਤਰੈ ॥੧॥ ਅਕ ਦੇ ਦੁਧ ਨਾਲ ਦੀਜੈ ਖੰਘ ਜਾਇ ॥੨॥ ਤਿਲ ਤੇਲ ਸੌਂ ਨੇਤ੍ਰਾ ਸੇ ਰਕਤ ਵਾਇ ਜਾਇ ॥੩॥ ਕੁਤੇ ਕੀ ਵਿਠ ਗਧੇ ਕੇ ਮੂਤ੍ਰ ਨਾਲ ਨਾਸ ਦੇਵੈ ਮਿਰਗੀ ਜਾਇ ॥੪॥ ਗੋਕੀ ਛਾਹਿ ਨਾਲ ਸੰਗ੍ਰਹਨੀ ਜਾਇ ॥੫॥ ਬੇਹੇ ਪਾਣੀ ਨਾਲ ਘਸ ਨੇਤ੍ਰ ਅੰਜਨ ਕਰੈ ਵੌਲਾ ਜਾਇ ॥੬॥ ਭੰਗਰੇ ਰਸ ਨਾਲ ਖਾਇ ਦਿਨ 3 ਖਲੀਆ ਬਾਇ ਜਾਇ ॥੭॥ ਛੇਲੀ ਦੁਧ ਸੌ ਦਿਨ 21 ਪਥਰੀ ਜਾਇ ॥੮॥ ਪਲਾਸਜੜ ਕੇ ਰਸ ਨਾਲ ਅਜੀਰਣ ਜਾਇ ॥੯॥ ਆਵਲੇ ਛਿਲੇ ਕੇ ਰਸ ਨਾਲ ਖਾਇ ਦਿਨ 21 ਛਾਛੀਆ ਪ੍ਰਮੇਵ ਜਾਇ ॥੧੦॥ ਤ੍ਰਿਫਲੇ ਤਿਕੁਟੇ ਨਾਲ ਖਾਇ ਕਾਸ ਸਵਾਸ ਜਾਇ ॥੧੧॥ ਨਾਗਾਰਜੁਨੀ ਸੌਂ ਖਾਇ ਦਿਨ 18 ਤਾ ਨਿਦ੍ਰਾ ਜਾਇ ॥੧੩॥ ਨਾਗਰਬੇਲ ਰਸ ਨਾਲ ਖਾਇ ਪਿਤ ਜਵਰ ਜਾਇ, ਰਾਜਲੀਲਾ ਹੋਇ ॥੧੪॥ ਸੁਹਾਜਨੇ ਰਸ ਨਾਲ ਗੋਘ੍ਰਿਤ ਨਾਲ ਦਿਨ ਤ੍ਰੈ ਦੀਜੈ ਸੂਲ ਜਾਇ ॥੧੫॥ ਕੁਮਾਰ ਜਸ ਨਾਲ ਖਾਇ ਦਿਨ 11 ਗੁਲਮ ਰੋਗ ਜਾਇ ॥੧੬॥ ਕਮੜੇ ਰਸ ਨਾਲ ਖਾਇ ਦਿਨ 21 ਜਲੰਧਰ ਰੋਗ ਜਾਇ ॥੧੭॥ ਧਨੀਏ ਕੇ ਰਸ ਨਾਲ ਦੀਜੈ ਦਿਨ 20 ਖਨੂਹਾ ਜਾਇ ॥੧੮॥ ਬਾਸੀ ਪਾਣੀ ਨਾਲ ਘਸ ਲੇਪ ਕਰੈ ਮਸਤਕ ਬਰਾਬਰ ਦੇਹ ਪੁਸਟ ਹੋਇ ॥੧੯॥ ਨਾਗਾਰਜੁਨੀ ਨਾਲ ਖਾਇ ਦਿਨ 15 ਨੇਤ੍ਰ ਜੋਤ ਹੋਇ ॥੨੦॥ ਮਿਸਰੀ ਨਾਲ ਖਾਇ ਦਿਨ 7 ਸੇਤ ਪ੍ਰਮੇਵ ਜਾਇ ॥੨੧॥ ਗੁੜ ਨਾਲ ਖਾਇ ਦਿਨ 7 ਰਕਤ ਪ੍ਰਮੇਵ ਜਾਇ ॥੨੨॥ ਮਧੁ ਘ੍ਰਿਤ ਨਾਲ ਖਾਇ ਦਿਨ 21 ਸਭ ਪ੍ਰਮੇਵ ਜਾਇ ॥੨੩॥ ਆਵਲੈ ਰਸ ਨਾਲ ਦੀਜੈ ਦਿਨ 8 ਹਡ ਜਵਰ ਜਾਇ ॥੨੪॥ ਖਬਲ ਰਸ ਨਾਲ ਦੀਜੈ ਦਿਨ 20 ਪੀਨਸ ਜਾਇ ॥੨੫॥ ਪਾਨ ਰਸ ਨਾਲ ਦੀਜੈ ਪ੍ਰਸੂਤ ਬਾਇ ਜਾਇ ॥੨੬॥ ਤ੍ਰਿਕੁਟੇ ਨਾਲ ਦੀਜੈ ਦਿਨ 28 ਅਤੀਸਾਰ ਜਾਇ ॥੨੭। ਤ੍ਰਿਕੁਟੇ ਸੌਂ ਛੈ ਪ੍ਰਕਾਰ ਦੀ ਮਥੇਸੀ ਜਾਇ ॥੨੮॥ ਸਹਤ ਸੋ ਦੀਜੈ ਦਿਨ 35 ਚੋਰਾਸੀ ਵਾਇ ਜਾਇ ॥੨੯॥੨॥

ਤਾਂ ਬਾਬੇ ਆਖਿਆ, ਨਾਥ ਜੀ, ਕੋਈ ਅੰਮ੍ਰਿਤ ਗੁਟਕਾ ਸਭ ਸਿਧ ਆਖੋ। ਤਾਂ ਸਭੇ ਕਾਲ ਸਿਧ ਬੋਲੇ ਤੇ ਗੋਰਖ ਨਾਥ ਕਹਿਆ ਤਪਾ ਜੀ, ਤ੍ਰਿਫਲਾ ਸਿਰਸਾਹੀ 45 ਲੈਣਾ। ਭਗਵਾਨ ਕਹਿਆ। ਲੋਹ ਸਾਰ ਚੂਰਣ ਸਿਰਸਾਹੀ ਚਾਰ ਲੈਣਾ। ਸਿਧ ਮੰਗਲਨਾਥ ਕਹਿਆ, ਚਿਤ੍ਰਾ

ਸਿਰਸਾਹੀ 15 ਲੈਣਾ। ਸਿਧ ਭੰਗਰ ਨਾਥ ਕਹਿਆ ਪਵਾੜ ਬੀਜ ਸਿਰਸਾਹੀ 4 ਲੈਣਾ। ਤਾ ਸਿਧ ਚਰਪਟ ਨਾਥ ਕਹਿਆ, ਜੀ ਭੰਗਰਾ ਭੀ ਪਾਵਣਾ ਸਿਰਸਾਹੀ 4, ਸਿਧ ਲੁਹਾਰੀਪੇ ਕਹਿਆ ਜੀ, ਸੰਭਾਲੂ ਭੀ ਪਾਵਨਾ ਸਿਰਸਾਹੀ 11, ਤਾ ਸਿਧ ਝੰਗਰ ਨਾਥ ਕਹਿਆ, ਜੀ, ਦਾਲ ਚੀਨੀ ਸਿਰਸਾਹੀ 4 ਪਾਵਨੀ ਤਾਂ ਸਿਧ ਈਸਰ ਨਾਥ ਕਹਿਆ, ਗਿਲੋ ਸਿਰਸਾਹੀ 4 ਪਾਵਨੀ। ਸਿਧ ਸਿਰਸਾਹੀ ਬੋਲਿਆ, ਸੌਂਫ ਸਿਰਸਾਹੀ 7, ਪਾਇ ਦੇਣੀ। ਸਿਧ ਮਛੰਦਰ ਨਾਥ ਕਹਿਆ, ਤਪਾ ਜੀ, ਗੁੜ ਪੁਰਾਣਾ ਸਿਰਸਾਹੀ 10 ਪਾਵਣਾ। ਪਵਿਤ੍ਰ ਹੋਇ ਕਪੜਛਾਣ ਕਰਕੇ ਗੁੜ ਨਾਲ ਕੁਟਕੇ ਗੋਲੀ ਕਰਨੀ, ਛਿਟਾ ਜਲ ਦਾ ਦੇ ਕੈ। ਬਹੁਤ ਕੁਟ ਕੈ ਗੋਲੀ ਕਰੇ 360-ਤਾ ਮਛੰਦਰ ਨਾਥ ਕਹਿਆ, ਗੁਰ ਜੀ। ਇਸ ਦੇ ਗੁਣ ਆਖੋ। ਤਾਂ ਬਾਬਾ ਬੋਲਿਆ

ਇਕ ਗੋਲੀ ਨੂੰ ਰੋਜ ਇਕ ਖਾਵੇ। ਜੇ ਇਕ ਮਹੀਨਾ ਖਾਵੇ, ਦੇਹ ਸੂਖਮ ਹੋਵੇ ॥੧॥ ਦੂਜੇ ਮਹੀਨੇ ਬਲ ਬਹੁਤ, ਧਾਤੂ ਬਹੁਤ ਹੋਵੇ ॥੨॥ ਤੀਜੇ ਮਹੀਨੇ ਲਖਮੀ ਬਹੁਤ ਹੋਵੈ ॥੩॥ ਚੌਥੇ ਮਹੀਨੇ ਬੁਧਿ ਬਹੁਤ ਹੋਵੈ ॥੪॥ ਪੰਜਵੇਂ ਮਹੀਨੇ ਕਾਇਆ ਕਲਪ ਹੋਵੈ ॥੫॥ ਛਟਵੇ ਮਹੀਨੇ ਬਾਲਕ ਅਵਸਥਾ ਹੋਇ ॥੬॥ ਸਤਵੇਂ ਮਹੀਨੇ ਦਿਨ ਤਾਰੇ ਦੇਖੈ ॥੭॥ ਅਠਵੇਂ ਮਹੀਨੇ ਜੋਤ ਹੋਇ ॥੮॥ ਨਵੇਂ ਮਹੀਨੇ ਵਾਲ ਕਾਲੇ ਹੋਵਣ ॥੯॥ ਦਸਵੇਂ ਮਹੀਨੇ ਕਰਤਾ ਪੁਰਖ ਦੇ ਦਰਸ਼ਨ ਹੋਵੈਂ ॥੧੦॥ ਯਾਰਵੇਂ ਸਸਤ੍ਰ ਨ ਲਾਗੈ ॥੧੧॥ ਬਾਰਵੇਂ ਮਨੋਕਾਮਨਾ ਸਿਧ ਹੋਇ ॥੧੨॥੨੧॥

ਤਾ ਬਾਬਾ ਆਖਿਆ। ਹੇ ਰਾਜਾ ਸਭੇ ਸਿਧ ਵਚਨ ਕੀਤੇ। ਪਰ ਤੁਸੀਂ ਕਿਉਂ ਨਹੀਂ ਵਚਨ ਕਰਦੇ। ਤਾਂ ਰਾਜਾ ਹਥ ਜੋੜ ਕਰਿ ਬੋਲਿਆ :

*ਗੁਣ ਸਰਣਾਇ ਕੇ ਮਹਲਾ ੧*

ਖੁਰਾਕ ਸਵਾ ਦੋ ਟੰਕ। ਅਨੁਪਾਨ ਭੀ ਬਰਾਬਰ ਹੀ ਲੈਣਾ। ਅਧਰਕ ਰਸ ਨਾਲ ਖਾਵੈ ਵਾਯੂ ਰੋਗ ਜਾਵੈ ॥੧॥ ਪੁਨ ਅਧਰਕ ਰਸ ਨਾਲ ਖਾਵੈ ਸਰਬ ਇੰਦ੍ਰੀ ਦਿਬ ਰਹਨਿ ॥੨॥ ਖੰਡ ਨਾਲ ਖਾਇ ਪਿਤ ਰੋਗ ਨਾਸ ਹੋਵੈ ॥੩॥ ਮਿਸਰੀ ਨਾਲ ਖਾਵੈ ਤਾਪੁ ਜਾਇ ॥੪॥ ਗੋਕੇ ਦੁਧ ਨਾਲ ਖਾਵੈ ਸਰਬ ਵਿਸ ਹਰੈ ॥੫॥ ਵਰਚ ਨਾਲ ਖਾਵੈ ਬਾਇ ਗੋਲਾ ਜਾਇ ॥੬॥ ਸੰਭਾਲੂ ਦੇ ਰਸ ਨਾਲ ਖਾਵੈ ਤੜਕੀਆ ਵਾਇ ਜਾਇ ॥੭॥ ਤਿਲਾ ਦੇ ਨਾਲ ਖਾਵੈ ਸਰਪ ਵਿਸ ਉਤਰੈ ॥੮॥ ਸੁਪੇਦ ਪੋਨੇ ਦੇ ਰਸ ਰਸ ਨਾਲ ਖਾਇ ਤਾ ਪ੍ਰਮੇਵ ਜਾਵੇ ॥੯॥ ਗੋਕੇ ਮਠੇ ਨਾਲ ਖਾਇ ਪ੍ਰਮੇਵ ਸਰੀਰ ਵਿਚ ਨਾ ਹੋਵੈ ॥੧੦॥ ਗੋਕੇ ਦੁਧ ਨਾਲ ਖਾਵੈ ਦੇਹੀ ਪੁਸਟ ਹੋਇ, ਦਸ ਇਸਤਰੀਆਂ ਭੋਗੈ ॥੧੧॥ ਕਾਲੀ ਬਕਰੀ ਦੇ ਦੁਧ ਨਾਲ ਖਾਵੈ ਦਸ ਇਸਤਰੀਆਂ ਭੋਗੈ ॥੧੨॥ ਪੁਨ ਮਾਰਗਾ ਵਿਚ ਥਕੈ ਨਾਹੀਂ ॥੧੩॥ ਨਿੰਬੂ ਦੇ ਰਸ ਨਾਲ ਖਾਵੈ ਪੇਟ ਦਰਦ ਜਾਵੈ ॥੧੪॥ ਗੋਕੇ ਮਖਣ ਨਾਲ ਖਾਵੈ ਤੋਤਲਾ ਹੱਛਾ ਹੋਵੈ ॥੧੫॥ ਮੁਨੱਕੇ ਨਾਲ ਖਾਵੈ ਪੁਰਸਾਰਥ ਹੋਵੈ ॥੧੬॥ ਜਵਾਇਣ ਨਾਲ ਖਾਇ ਛਾਤੀ ਦੁਖ ਜਾਵੈ ॥੧੭॥ ਸੰਢ ਹਰੜ ਗਰਮ ਪਾਣੀ ਨਾਲ ਖਾਵੈ ਕੰਨ ਝਪਾ ਖਲੈ ॥੮॥ ਪਿੰਡ ਖਜੂਰ ਨਾਲ ਖਾਵੈ ਭੁਖ ਲਗੈ ॥੧੯॥ ਦਾਖ ਪਤ੍ਰ ਨਾਲ ਖਾਵੈ ਬੁਢਾ ਜਵਾਨ ਹੋਇ ॥੨੦॥ ਗੁੜ ਨਾਲ ਖਾਵੈ ਮੁਖ ਦੁਰਗੰਧ ਜਾਇ ॥੨੧॥ ਭਖੜੇ ਦੇ ਰਸ ਨਾਲ ਖਾਵੈ ਬਾਂਝ ਕੋ ਪੁਤ੍ਰ ਹੋਇ ॥੨੨॥ ਕਰੰਜੂਏ ਦੇ ਰਸ ਨਾਲ ਖਾਵੈ ਬੁਢਾ ਜਵਾਨ ਹੋਇ ॥੨੩॥ ਭੰਗਰੇ ਦੇ ਰਸ ਨਾਲ ਖਾਵੈ ਬੁਢਾ ਜਵਾਨ ਹੋਇ ॥੨੪॥ ਆਵਲੇ ਦੇ ਰਸ ਨਾਲ ਖਾਵੈ ਦਮਾ ਜਾਵੈ ॥੨੫॥ ਆਵਲੇ ਦੇ ਰਸ ਨਾਲ ਖਾਵੇ ਤਾ ਪਾਂਡੂ ਰੋਗ ਜਾਵੇ ॥੨੬॥ ਸਾਰ ਫਲ ਨਾਲ ਨੇਤ੍ਰਾ ਕੇ ਕੀੜੇ ਜਾਇ ॥੨੭॥ ਸਹਦ ਨਾਲ ਖਾਇ ਸਲ ਜਾਇ

॥੨੮। ਗੁੜ ਨਾਲ ਬਗਲ ਗੰਧ ਜਾਇ ॥੨੯॥ ਮਿਸਰੀ ਨਾਲ ਖਾਵੈ...... ..॥੩੦॥ ਅਨਾਰ ਰਸ ਸਰਬੇ ਦੁਖ ਜਾਇ ॥੩੧॥ ਗਰਮ ਪਾਨੀ ਨਾਲ ਖਾਵੈ ਪਿਆਸ ਨ ਲਗੈ ॥੩੨॥ ਦਾਖ ਨਾਲ ਖਾਵੈ ਨੇਤ੍ਰ ਜੋਤ ਹੋਇ ॥੩੩॥ ਆਵਲੇ ਦੇ ਰਸ ਨਾਲ ਖਾਵੈ ਹਿਚਕੀ ਜਾਇ ॥੩੪। ਗੋਕੀ ਛਾਛ ਨਾਲ ਖਾਵੈ ਰਕਤ ਪਿਤੀ ਜਾਇ ॥੩੫॥ ਊਠਣੀ ਦੇ ਦੁਧ ਨਾਲ ਖਾਇ ਤਾ ਛਪਾਕੀ ਦੀ ਵਿਸ ਜਾਇ ॥੩੬॥ ਘੋਪੇ ਨਾਲ ਖਾਇ ਜੋਰ ਕਰੈ ॥੩੭॥ ਤੂੰਬੇ (ਰਸ) ਨਾਲ ਖਾਵੈ ਸਰਬ ਰੋਗ ਜਾਇ ॥੩੮॥ ਬਚ ਖੁਰਾਸਾਨੀ ਨਾਲ ਖਾਵੈ ਤਾਪ ਤਿਲੀ ਜਾਇ ॥੩੯॥ ਬੇਹੇ ਪਾਣੀ ਨਾਲ ਖਾਇ ਕੁਸਟ ਰੋਗ ਜਾਇ ॥੪੦॥ ਆਵਲੇ ਨਾਲ ਖਾਵੈ ਖੂਨੀ ਮਬੇਸੀ ਜਾਇ ॥੪੧॥ ਧਨੀਏ ਕੀ ਜੜ ਨਾਲ ਖਾਵੈ ਸਰਪ ਵਿਸ ਉਤਰੈ ॥੪੨॥ ਨਿੰਮ ਦੇ ਪਤਾਂ ਦੇ ਰਸ ਨਾਲ ਖਾਵੈ ਕਿਰਮ ਰੋਗ ਜਾਇ ॥੪੩॥ ਮਿਸਰੀ ਨਾਲ ਖਾਵੈ ਨੇਤ੍ਰ ਜੋਤਿ ਹੋਇ ॥੪੪॥ ਗੜ ਨਾਲ ਖਾਵੈ ਜਹਰ ਨ ਚੜੇ ॥੪੫॥ ਘਿਉ ਨਾਲ ਖਾਵੈ ਜਹਮਤ ਜਾਵੈ ॥੪੬॥ ਮਗਜ ਤਰ ਕਰਨਾ ਹੋਵੇ ਤਾਂ ਮਖਣ ਨਾਲ ਖਾਵੈ ਰੋਗ ਜਾਇ ਖ਼ਸੀ ਹੋਇ ॥੪੭॥ ਬਹੇੜੇ ਨਾਲ ਖਾਇ ਮਖ ਦਰਗੰਧ ਜਾਇ ॥੪੮॥ ਅਨਾਰ ਰਸ ਨਾਲ ਖਾਇ ਸੀਨਾ ਸਾਫ ਹੋਇ ॥੫੦॥ ਭੰਗਰੇ ਰਸ ਨਾਲ ਖਾਵੈ ਬਾਲ ਕਾਲੇ ਹੋਨਿ ਕੁਵਤ ਹੋਵੈ ॥੫੧॥ ਆਵਲੇ ਨਾਲ ਖਾਵੈ ਬਲਗਮ ਦੂਰ ਹੋਵੈ ॥੫੨॥ ਸਹਤ ਨਾਲ ਖਾਵੈ ਬੀਰਜ ਬੰਧੇਜ ਹੋਇ । ਪ੩॥ ਸਕਰ ਨਾਲ ਖਾਵੈ ਗਿਰਾਨੀ ਗਰਭਾ ਜਾਵੈ ॥੫੪॥ ਗੁੜ ਨਾਲ ਖਾਵੈ ਭੁਖ ਹੋਇ ॥੫੫॥ ਸਕਰ ਘਿਉ ਨਾਲ ਖਾਵੈ ਜਹਮਤ ਨ ਹੋਇ ॥੫੬॥ ਛਾਛ ਨਾਲ ਖਾਵੈ ਖੁਸਕੀ ਜਾਇ, ਰੋਗ ਸਭੇ ਜਾਨ ਦਿਲ ਅਨੰਦ ਰਹੈ ॥੫੭॥ ਬਿਹਾਰੀ ਖਟੇ ਨਾਲ ਖਾਇ ਮੁਖ ਦੁਰਗੰਧ ਜਾਇ ॥੫੮॥ ਅਨਾਰ ਦੇ ਰਸ ਨਾਲ ਖਾਵੈ ਭੁਖ ਬਹੁਤ, ਸੀਨਾ ਸਾਫ ਹੋਇ, ਰੋਗ ਸਭ ਜਾਨ ॥੫੯॥ ਸੀਰੇ ਨਾਲ ਖਾਵੈ ਭੁਖ ਬਹੁਤ ਹੋਇ ॥੬੦॥ ਅੰਗੂਰ ਦਾਣੇ ਨਾਲ ਖਾਵੈ ਅਖੀਂ ਜੋਤ ਹੋਇ ॥੬੧॥ ਅਧਰਕ ਰਸ ਨਾਲ ਖਾਵੈ ਬਿਖਮ ਜਵਰ ਜਾਇ ॥੬੨॥ ਲੌਂਗ ਊਡਾਇ ਕੈ ਉਸ ਤੇਜੀ ਨਾਲ ਖਾਵੈ ਪੇਟ ਕੇ ਸਰਬ ਰੋਗ ਜਾਨ ॥੬੩॥ ਲੌਂਗ ਤੇਜੀ ਨਾਲ ਖਾਇ ਦੇਹੀ ਮੋਟੀ ਹੋਇ ॥੬੪॥ ਸੁੰਢ ਨਾਲ ਖਾਵੈ ਨੇਤ੍ਰ ਪੀੜਾ, ਪੇਟ ਪੀੜਾ ਜਾਇ, ਮੋਟਾ ਹੋਇ। ਭੁਖ ਹੋਇ ॥੬੫॥ ਅਨਾਰ ਦਾਨਾ ਤੇ ਬੇਰੀ ਦੇ ਪਤੇ ਨਾਲ ਖਾਵੈ ਦਸਤ ਬੰਦ ਹੋਇ ॥੬੬॥ ਅਦਰਕ ਨਾਲ ਖਾਇ ਪਥਰੀ ਜਾਇ ॥੬੭॥ ਆਵਲੇ ਦੇ ਰਸ ਨਾਲ ਖਾਇ ਪਿਤ ਵਧੇ ਸਮਾਨ ਹੋਇ ॥੬੮॥੨੨॥

ਤਾਂ ਸ੍ਰੀ ਗੋਰਖ ਨਾਥ ਜੀ ਆਖਿਆ, ਜੀ, ਹਰੜ ਸਭਨਾ ਔਖਧਾ ਨਾਲੋਂ ਸ੍ਰੇਸ਼ਟ ਹੈ। ਧਨੰਤਰ ਭਗਵਾਨ ਨਾਲ ਲੈ ਜਨਮੇ ਹੈਂ। ਸਗਲ ਜਗਤ ਕੀ ਮਾਤਾ ਹਰੀੜ ਹੈ। ਤਿਸ ਕੇ ਗੁਣ ਕ੍ਰਿਪਾ ਕਰਕੈ ਤਪਾ ਜੀ ਕਹੀਏ। ਤਾਂ ਬਾਬੇ ਆਖਿਆ, ਧੰਨ ਹੋ ਨਾਥ ਜੀ। ਸਭ ਕੁਝ ਜਾਣ ਕਰਿ ਪੂਛਤੇ ਹੋ ਉਪਕਾਰ ਹੇਤੁ। ਸੋ ਕ੍ਰਿਪਾ ਕਰਿ ਸੁਣੀਏ ਜੀ। ਸ੍ਰੀ ਪ੍ਰਾਣ ਸੰਗਲੀ ਵਿਚ ਹਰੜ ਕਲਪ ਚੇਤ ਬਿਸਾਖ ਸਹਤ ਤਿੰਨ ਮਾਸੇ ਹਰੜ 7 ਮਾਸੇ ਖਾਇ ॥੧॥ ਜੇਠ ਹਾੜ ਮੁਨਕਾ ਮਾਸੇ 2 ਹਰੜ ਮਾਸੇ 7 ਖਾਵੈ ॥੨॥ ਸਾਵਣ ਭਾਦੋਂ ਸੇਂਧਾ ਮਾਸੇ 2 ਹਰੜ ਮਾਸੇ 8 ਖਾਵੈ ॥੩॥ ਅਸੂ ਕਾਤਕ ਮਿਸਰੀ ਮਾਸੇ 3 ਹਰੜ ਮਾਸੇ 6 ਖਾਵੈ । ੪॥ ਮਘਬ ਪੋਹ ਸੁੰਢ ਮਾਸੇ 4 ਹਰੜ ਮਾਸੇ 5 ਖਾਵੈ ॥੫॥ ਮਾਘ ਫਗਣ ਮਘਾ ਮਾਸੇ 2 ਹਰੜ ਮਾਸੇ 7 ਖਾਵੈ ॥੬॥ ਹਰੜ ਪੀਲੀ ਲੈਣੀ ਬੜੀਆਂ, ਤਿਸ ਕੇ ਗੁਣ ਲਿਖੇ। ਨਿਰਣੇ ਖਾਵੈ ਰੋਜ ਮਹੀਨੇ 12 ॥੭॥

ਪਹਿਲੇ ਮਹੀਨੇ ਖਾਵੈ ਸੁਸਤੀ ਦੂਰ ਹੋਵੇ ॥੧॥ ਦੂਜੇ ਮਹੀਨੇ ਪੇਟ ਕੀ ਸਫਾਈ ਕਰੈ ॥੨॥ ਤੀਸਰੇ ਮਹੀਨੇ ਨੇਤ੍ਰੀ ਜੋਤ ਹੋ ॥੩॥ ਚੌਥੇ ਮਹੀਨੇ ਬਿੰਦ ਜਮਾਵੈ ॥੪॥ ਪੰਜਵੇਂ ਮਹੀਨੇ ਚਿਟੇ ਬਾਲ

ਕਾਲੇ ਹੋਵਨ ॥੫॥ ਛਟਵੇਂ ਮਹੀਨੇ ਵਾਇ ਰੋਗ ਜਾਇ ॥੬॥ ਸਤਵੇਂ ਮਹੀਨੇ ਕਫ ਬਿਕਾਰ ਦੂਰ ਹੋਵੈ ॥੭॥ ਅਠਵੇਂ ਮਹੀਨੇ ਪਿਤ ਵਿਕਾਰ ਜਾਇ ॥੮॥ ਨਾਵੇ ਮਹੀਨੇ ਸਰੀਰ ਕ੍ਰਿਤ ਕਰੈ ॥੯॥ ਦਸਵੇ ਮਹੀਨੇ ਹਿਰਦਾ ਸੁਧ ਹੋਇ ॥੧੦॥ ਯਾਰਵੇ ਮਹੀਨੇ ਯੋਗੀਸਰ ਹੋਵੈ ॥੧੧॥ ਬਾਰਵੇਂ ਮਹੀਨੇ ਕਪਾਟ ਖੁਲੈ ॥੧੨॥੨੩॥

ਨਿੰਮਪਤ੍ਰ ਮਾਸੇ 3 ਸਵੇਰੇ ਘੋਟਣੇ, ਖੜਾਕ ਕਿਸੇ ਦੇ ਕੰਨ ਨ ਪਾਵੈ। ਪਰਹੇਜ ਖਟੇ ਦਾ ਕਰਣਾ। ਜੇ ਬਾਰਾਂ ਮਹੀਨੇ ਖਾਇ ਤਾਂ ਸਾਹਿਬ ਕਰਾਮਾਤ ਹੋਵੈ, ਵੀਰਜ ਜਾਵੈ ਨਾਹੀਂ ॥੨੪॥



# *ਤਿਲੰਗ ਕੀ ਵਾਰ ਮਹਲਾ ੧*

*੧ੴ ਸਤਿਗੁਰ ਪ੍ਰਸਾਦਿ*

***ਸਲੋਕ :*** ਅਗਮ ਅਗੋਚਰ ਅਲਖ ਹੈ ਰੂਪ ਨ ਲਖਿਆ ਜਾਇ।
ਜੋਤਿ ਕੇਹੀ ਦੀਦਾਰ ਕੀ ਆਖੈ ਕੋਇ ਅਲਾਇ ॥੧॥

***ਪਉੜੀ :*** ਲਖ ਮਹਤਾਬ ਚਰਾਗ ਹੋਨਿ ਅਫਤਾਬ ਮਸਾਲਾ,
ਕਈ ਕਰੋੜੀ ਰਖੀਅਨਿ ਰਮੁਨਾਈ ਸਾਲਾ
ਨੂਰ ਮਹਲੋ ਨਜਰ ਪਾਇ ਚਾਨਣ ਕੀ ਝਾਲਾ।
ਹੋਇ ਰੁਸਨਾਈ ਸਬਦ ਦੀ ਜੋਤਿ ਲਾਟ ਗੁਲਾਲਾ
ਰਬਾਣੈ ਦੀਦਾਰ ਦੀ ਦਿਸੈ ਉਜੀਆਲਾ ॥੧॥

***ਸਲੋਕ :*** ਥਾਨ ਥਨੰਤਰ ਮਿਹਰਬਾਨੁ ਸਚੁ ਖਾਲਕੁ ਸੁਬਹਾਨ;
ਦਰਿ ਘਰਿ ਸਚਾ ਸਚੁ ਨਾਇ ਸਚੁ ਮਹਲੁ ਅਸਥਾਨ ॥੧॥

***ਪਉੜੀ :*** ਸਚੁ ਸੂਰਤ ਰਹਮਾਨੁ ਪਾਕੁ ਸਚੁ ਸਿਰਜਣਹਾਰਾ।
ਸਚੋ ਹੀ ਸਚੁ ਵਰਤਦਾ ਕੁਦਰਤਿ ਪਾਸਾਰਾ।
ਸਚੁ ਮਹਲੁ ਕੋਟੁ ਕੁਦਰਤੀ ਕਰਿ ਗਿਰਦੁ ਸਵਾਰਾ।
ਦਰਵਾਜਾ ਦਿਸੈ ਕੁਦਰਤੀ ਰੁਸਨਾਈ ਦੁਆਰਾ।
ਕੁਦਰਤਿ ਕੁੰਡੈ ਕੁਲਫ ਨਾਲਿ ਹੁਕਮੀ ਕੋਵਾੜਾ।
ਹੁਕਮੀ ਹੀ ਦੀਂਵਾਨ[1] ਹੈਨਿ ਆਖਰਬਣੁ ਭਾਰਾ ॥੨॥

***ਸਲੋਕ :*** ਦਰਵਾਜਾ ਹੈ ਕੁਦਰਤੀ, ਕੁਦਰਤਿ ਸਭੁ ਹੈਰਾਨੁ।
ਵਜਨਿ ਨਗਾਰੇ ਕੁਦਰਤੀ ਸੂਰ ਘੋਰ ਨੀਸਾਨੁ।

***ਪਉੜੀ :*** ਕੁਦਰਤਿ ਵਜਨਿ ਨਉਬਤੀ ਸੂਰ ਘੋਰ ਨਗਾਰਾ।
ਅਸਰਾਫੀਲ ਫਰੇਸਤਾ ਭੇਰ ਵਜਾਵਣ ਹਾਰਾ[2]।
ਸਹਨਾਹੀ ਓਅੰਕਾਰ ਹੋਨਿ ਜੋੜਨਿ ਸੁਲਦਾਰਾ।
ਕਰਨਾਈ ਲਫੀਰਦਾਰ ਘੜਨਿ ਤਤਕਾਰਾ।

---

1 ਪਾ ਦਰਬਾਨ (ਸ. ਸ.)

2. ਤੀਜੇ ਬੰਦ ਦੀਆਂ ਪਹਿਲੀਆ ਦੋ ਤੁਕਾਂ ਗੁ ਨ. ਦ. 944 ਵਿਚ ਪ੍ਰਾਪਤ ਨਹੀਂ। ਇਹ ਸ. ਸ. ਵਿਚੋਂ ਪਾਈਆ ਹਨ।

ਲਖ ਵਾਜੇ ਲਖ ਨਉਬਤੀ ਕਿਛੁ ਅੰਤੁ ਨ ਪਾਰਾ।
ਵਜਨਿ ਵਾਜੇ ਕੁਦਰਤੀ ਖਾਲਕ ਦਰਬਾਰਾ ।।੩।।

***ਸਲੋਕ :*** ਦਰ ਥੀ ਅੰਦਰਿ ਜਾਂਦਿਆਂ ਤਰਫ ਸਜੀ ਅਬਦਾਲ।
ਵਸਨਿ ਨਾਗੇ ਚਿਹਲ ਤਨ ਰੰਕ ਰਬਾਣੇ ਲਾਲ।

***ਪਉੜੀ :*** ਵਾਸੀ ਸਚੇ ਖੰਡ ਦੇ ਗਉਸ ਕੁਤਬ ਖੁਦਾਈ।
ਇਕ ਜੁਹਦੀ ਕਾਮਲ ਮਿਹਨਤੀ ਖੈਰ ਤਿਨਾਂ ਪਾਈ।
ਇਕ ਬਜੁਰਕ ਪੀਰ ਫਕੀਰ ਹੈਨਿ ਜਿਨਾਂ ਭਲੀ ਕਮਾਈ।
ਇਕ ਮਿਹਰਵਾਨ ਦਿਲ ਔਲੀਏ ਮਨ ਮਿਹਰ ਵਸਾਈ।
ਉਨਾਂ ਦੂਜਾ ਭਾਉ ਚੁਕਾਇਆ ਲਿਵ ਏਕਾ ਲਾਈ।
ਵਸਨਿ ਬੇਗਮ ਸਹਰ ਵਿਚ ਚਿੰਤਾ ਨਹੀਂ ਕਾਈ ।।੪।।

***ਸਲੋਕ :*** ਅੰਦਰਿ ਬੇਗਮ ਸਹਰ ਦੀ ਜਿਨਸ ਕੇਹੀ ਦਰਬਾਰ।
ਰਾਹੁ ਗਰੀਬੀ ਬੰਦਗੀ ਪਹੁੰਚੇ ਚਲਣਹਾਰ ।।੧।।

***ਪਉੜੀ :*** ਕੋਟ ਜੇਬਾਈਸ ਕੁਦਰਤੀ ਅਤਿ ਬੁਰਜ ਅਪਾਰੇ।
ਦਰ ਨੀਵਾਂ ਨਿਵ ਚਲਣਾ ਆਪੋ ਅਪਨੀ ਵਾਰੇ।
ਅਗੈ ਖੜੇ ਪੰਚ ਫਰੇਸਤੇ ਲੈ ਓਟ ਕਿਨਾਰੇ।
ਅੰਦਰ ਧਰਤੀ ਸਬਜ ਰੰਗ ਨੂਰ ਮਹਲ ਮੰਝਾਰੇ ।।੫।।
ਕੁਦਰਤਿ ਮਹਲ ਬਿਲੰਦ ਹੈ ਸਹੁ ਅੰਦਰਿ ਬਾਰੇ।

***ਸਲੋਕ :*** ਸਬਜ ਕਨਾਤਾ ਕੁਦਰਤੀ ਸਬਜ ਦੁਲੀਚੈ ਪਾਇ।
ਸਮਿਆਨੇ ਅਸਮਾਨ ਰੰਗ ਕੁਦਰਤਿ ਸਭ ਦਿਖਲਾਇ ।।੧।।

***ਪਉੜੀ :*** ਰੰਗ ਅਜਾਇਬੁ ਕੁਦਰਤੀ ਸਚੁ ਮਹਲੁ ਅਪਾਰਾ।
ਗਿਰਦ ਰਉਸ ਕੁਸਾਦ ਰੰਗ ਵਡੇ ਬਿਸਥਾਰਾ।
ਖਾਨਗਾਹ ਤੈ ਖਿਲਵਤੀ ਜਾਈ ਬਿਸੀਆਰਾ।
ਤਨਹਾ ਸਭੇ ਕੁਦਰਤੀ ਕਈ ਲਾਖ ਹਜਾਰਾ।
ਆਪਿ ਸਮਾਹੈ ਫੀਲ ਸੇਜ ਆਪੇ ਉਜੀਆਰਾ।
ਕੁਦਰਤਿ ਕਾ ਸਿਰਿ ਛਤ੍ਰ ਹੈ ਮਾਲਕੁ ਕਰਤਾਰਾ ।।੬।।

***ਸਲੋਕ :*** ਪੇਸ ਮਹਲ ਤੂਬਾ ਦਰਖਤੁ ਸੋਹੈ ਰੰਗ ਹਰੇ।
ਦੋਇ ਮੁਰਾਦਾ ਮੰਗੀਆਂ ਵਾਸਲ ਗਰਜ ਕਰੇ ।।੧।।

***ਪਉੜੀ :*** ਐਨ ਮਹਲ ਸੁਲਤਾਨ ਪਾਕ ਸਚੁ ਪਰਿਵਰਦਗਾਰਾ।
ਕੁਦਰਤਿ ਕਾ ਸਿਰ ਛਤ੍ਰ ਹੈ ਮਾਲਕ ਕਰਤਾਰਾ।
ਚਉਰ ਢੁਲੇ ਸਿਰ ਕੁਦਰਤੀ ਕੁਦਰਤਿ ਜਬਾਰਾ।
ਅੰਦਰ ਸਾਜਸ ਕੁਦਰਤੀ ਕੁਦਰਤਿ ਮੰਝਾਰਾ।
ਕੁਦਰਤਿ ਕੇ ਸਹਜ ਪਲੰਘ ਹੈਨਿ ਕੁਦਰਤਿ ਜੈਕਾਰਾ।
ਬਾਲੀਨਸ ਨਿਹਾਲੀ ਕੁਦਰਤੀ ਆਪਿ ਬੈਸਣਹਾਰਾ।
ਕੁਦਰਤਿ ਬਾਗਾ ਨੀਲ ਰੰਗ ਪਹਿਰਾਵਾ ਭਾਰਾ।

ਖਾਣਾ ਪੀਣਾ ਕੁਦਰਤੀ ਸਚੁ ਸਹਜੁ ਅਹਾਰਾ।
(ਕਪੜੁ ਪਸ ਭਾਵਦਾ ਸਚੀ ਸਿਰਕਾਰਾ)
ਨੂਰ ਮੁਸਕ ਸਭ ਕੁਦਰਤੀ ਕੁਦਰਤਿ ਉਜੀਆਰਾ।
(ਸੇਈ ਮਹਲਿ ਬੁਲਾਇਅਨਿ ਖੂਬ ਖਿਜਮਤਗਾਰਾ)
(ਜਿਨਾਂ ਰਾਸ ਈਮਾਨ ਹੈ ਤਿਨਾ ਸਚੁ ਕਰਾਰਾ)[3]
ਐਨ ਮਹਲਿ ਕੇ ਮਹਰਮੀ ਨੇਕ ਬਜੁਰਕਵਾਰਾ।
ਨੇਕ ਜਨਾ ਸੇ ਕੁਦਰਤੀ ਅਤਿ ਰੂਪ ਅਪਾਰਾ।
ਜਉਕ ਅਸਾਇਸ ਰੰਗ ਸਚੁ ਹੈ ਪ੍ਰੇਮ ਖੇਲਣਹਾਰਾ।
ਕੁਦਰਤਿ ਬੇਟੇ ਚਿਹਲ ਤਕ ਫਰਜੰਦ ਪਿਆਰਾ ॥੭॥

***ਸਲੋਕ :*** ਮੂਰਤਿਮਾਨ ਸਰੋਦਸੁਰ ਗਾਵਨਿ ਰਬ ਹਜੂਰਿ।
ਰੰਗੁ ਅਜਾਇਬ ਕੁਦਰਤੀ ਰੂਪ ਪਲੇਟੇ ਨੂਰ ॥

***ਪਉੜੀ :*** ਪਹਿਲੇ ਮੁਜਰੇ ਗਾਂਵਦਾ ਭੈਰਉ ਸੰਗਿ ਪਰੀਆ।
ਅਤਿਭੁਜ ਧਾਰੀ ਤਿਲੰਗ ਟੋਡੀ ਜੈਤਸਰੀਆ।
ਭੂਪਾਲੀ ਗਾਵੈ ਮਾਲਕਉਸ ਬਹਿ ਆਸਾ ਤੈ ਗੁਜਰੀਆ।
ਦੇਵ ਗੰਧਾਰੀ ਆਸਾਵਰੀ ਮਾਲਵੀ ਰਾਮਕਲੀਆ ॥੮॥

***ਸਲੋਕ :*** ਮੇਘ ਮਲਾਰ ਗਾਵਦੇ ਖਟ ਪਰੀਆ ਲੈ ਖਾਸਿ।
ਵਡਹੰਸ ਪਰੀ ਬਿਹਾਗੜਾ ਸਾਰੰਗ ਸੋਰਠ ਰਾਸ।
ਮਿਲ ਗਾਵਹਿੰ ਦੁਇ ਰਾਗਲੀ ਮਾਝ ਕਾਨੜਾ ਰਾਸ ॥੧॥

***ਪਉੜੀ :*** ਦੀਪਕੁ ਰਾਗ ਮਹਾਬਲੀ ਪ੍ਰੇਮ-ਮਾਤਾ ਗਾਵੈ।
ਮਾਲੀ ਗੌੜਾ ਕਿੰਗੁਰਾ ਪਰੀ ਗਉੜੀ ਸੁਰ ਲਾਵੈ।
ਦੇਵ ਕਲੀ ਕਲਿਆਣ ਸਿਰੀ ਨਟ ਆਣਿ ਮਿਲਾਵੈ।
ਸਿਰੀ ਰਾਗੁ ਗਉੜੀ ਉਦਾਸੁ ਸੂਹਬੀ ਸੁਹਾਵੈ।
ਮੰਦਾਰੀ ਗੌਡ ਬਿਲਾਵਲੀ ਕੁਲ ਸਭੇ ਗਾਵੈ।
ਸਿਰੀ ਰਾਗੁ ਪਰੀਆ ਸਹਤਿ ਵਾਰੀ ਪਹੁੰਚਾਵੈ ॥੯॥

***ਸਲੋਕ :*** ਰਾਗ ਹਿੰਡੋਲ ਅਨੂਪ ਹੈ ਪਰੀ ਬਿਭਾਸ ਬਸੰਤੁ।
ਕਿਦਾਰ ਮਾਰੂ ਸਿੰਧੜਾ ਤੋਖਾਰੀ ਮਨੁ ਤੋਖੰਤੁ ॥੧॥

***ਪਉੜੀ :*** ਰਾਗ ਰੰਗ ਪਰੀਆ ਸਰੋਦ ਸਚੈ ਦਰਿ ਲਾਏ।
ਵਾਜੇ ਬਜਨ ਅਸੰਖ ਤਾਲ ਕਛੁ ਅੰਤ ਨ ਪਾਏ।
ਵਾਜੇ ਬਹੁਤ ਬਿਅੰਤ ਹੈਨਿ ਮਿਤਿ ਕਥੀ ਨ ਜਾਏ।
ਵਜਾਵਨਿਹਾਰੈ ਕੇਤੜੇ ਬੇਅੰਤ ਉਪਾਏ।
ਬਜਨਿ ਵਾਜੇ ਕੁਦਰਤੀ ਦਰਬਾਰਿ ਖੁਦਾਏ।
ਨੂਰ ਵਖਤ ਸਬਾਹ ਦੈ ਸਭ ਸਿਫਤਿ ਅਲਾਏ ॥੧੦॥

---

3 Page 481 ) ਵਾਲੀਆਂ ਤੁਕਾਂ ਗੁ ਨ. ਦ. 944 www.sikhbookclub.com ਵਾਧੂ ਹਨ।

***ਸਲੋਕ :*** ਸਿਫਤ ਖਜਾਨਾ ਰਬ ਦਾ ਸਿਫਤੀ ਭਰੇ ਭੰਡਾਰ।
ਸਿਫਤੀ ਰਤੇ ਬਜੁਰਕਾ ਰਬਾਣੀ ਸਿਰਕਾਰ ॥੧॥
***ਪਉੜੀ :*** ਸੇਖ ਮਸਾਇਕ ਅਉਲੀਏ ਗਉਸ ਕੁਤਬ ਸਬਾਏ।
ਇਕ ਪੀਰ ਫਕੀਰ ਜਹੀਰ ਹੈਨਿ ਤੇਰੀ ਸਿਫਤਿ ਸਮਾਏ।
ਕਾਜੀ ਮੁਲਾ ਸਿਫਤਿ ਕਰਿ ਕਹਿ ਬਾਗ ਸੁਣਾਏ।
ਰੋਜ ਮਸਕਤਿ ਸਿਫਤਿ ਲੈਨਿ ਨਿਤ ਰਹਨਿ ਅਘਾਏ।
ਨੂਰੀ ਪੰਜ ਫਰੇਸਤੇ ਸਿਫਤਿ ਦਰਿ ਆਏ।
ਰਾਗ ਰੰਗੁ ਪਰੀਆ ਸਰੋਦ ਸਚੈ ਦਰਿ ਗਾਏ।
ਕੀਤੀਂ ਸਿਫਤਿ ਮਲਾਇਕਾਂ ਸਚੇ ਗੁਣ ਗਾਏ ॥੧੧॥
***ਸਲੋਕ :*** ਐਨ ਮਹਲੀ ਮਹਲੁ ਹੋਇ ਬੈਠਾ ਤ਼ਖਤਿ ਖੁਦਾਇ।
ਸਾਜਸ ਕਰਦਾ ਸਰਿਸਟ ਦੀ ਦੇਖੈ ਬਣਤ ਬਣਾਇ।
***ਪਉੜੀ :*** ਤ੍ਰੈਈ ਲੋਇ ਚਉਦਾਂ ਭਵਨ ਦੀਪ ਸਪਤ ਰਚਾਇਆ।
ਚਾਰਿ ਚਕ ਨਉ ਖੰਡ ਕਰਿ ਸਭੁ ਚਲਿਤ੍ਰ ਦਿਖਾਇਆ।
ਆਦਮ ਹਵਾ ਪੈਦਾ ਕੀਏ ਸਭੁ ਜਗਤੁ ਉਪਾਇਆ।
ਖਾਣੀ ਬਾਣੀ ਚਾਰਿ ਜੁਗ ਬੰਧੇਜ ਬੰਧਾਇਆ।
ਲਖ ਚਉਰਾਸੀਹ ਮੇਦਨੀ ਸਭ ਜੀਅ ਉਪਾਇਆ।
ਸਾਜੇ ਹਿੰਦੂ ਮੁਸਲਮਾਨ ਦੁਇ ਰਾਹ ਚਲਾਇਆ।
ਚਾਰ ਕਤੇਬਾ ਬੇਦ ਚਾਰਿ ਜਗ ਮਹਿ ਪ੍ਰਗਟਾਇਆ।
ਅਰਸਹੁ ਸਭੇ ਉਤਰੇ ਨਾਲਹੁ ਸਖ ਪਾਇਆ ॥੧੨॥
***ਸਲੋਕ :*** ਹਿੰਦੂ ਜਪਦੇ ਰਾਮ ਰਾਮ ਮੁਸਲਮਾਨ ਖੁਦਾਇ।
ਏਕੋ ਰਾਮੁ ਰਹਿਮਾਨੁ ਹੈ ਮਨ ਮਹਿ ਦੇਖੁ ਅਲਾਇ ॥੧॥
***ਪਉੜੀ :*** ਵਡਾ ਦਾਤਾ ਮਿਹਰਵਾਨ ਹੈ ਸਚੁ ਅਲਖੁ ਅਪਾਰਾ।
ਆਲਮ ਸਭਸ ਜਹਾਨ ਦੀ ਆਪਿ ਲੈਂਦਾ ਸਾਰਾ।
(ਇਕ ਫਿਰਦੇ ਰੋਜੀ ਰਿਜਕ ਨੂੰ ਰਬ ਦੇਵ ਸਹਾਰਾ)[4]
ਰਮਦਾ ਮਿਹਨਤ ਧਰਮ ਦੇਗ ਪਕੈ ਆਹਾਰਾ।
ਛਿਮਾਹਿ ਤੇ ਰਾਸਿ ਹੋਇ ਤਾਮ ਪੁਖਤ ਕਰਾਰਾ।
ਲਖ ਚਉਰਾਸੀਹ ਮੇਦਨੀ ਪਹੁੰਚਾਵਣਿਹਾਰਾ।
ਭਾਗੁ ਵਡਾ ਹੈਂ ਮੁਤਬਖੀ ਹੁਕਮੀ ਬਰਦਾਰਾ।
ਜਿਉਂ ਜਿਉਂ ਰਬ ਰਜਾਇ ਹੈ ਵੰਡੇ ਭੰਡਾਰਾ ॥੧੩॥
***ਸਲੋਕ :*** ਚਾਲ ਭਲੀ ਪਾਤਿਸਾਹੁ ਦੀ ਚਲੈ ਸਚੁ ਬੀਚਾਰਿ।
ਪੈਜ ਰਖਾਏ ਹਕ ਦੀ ਹਕੋ ਹੈ ਦਰਬਾਰਿ ॥੧॥
***ਪਉੜੀ :*** ਚੜਿਆ ਸਚਾ ਪਾਤਸਾਹ ਸਦਾ ਜਿਸੁ ਸਾਇਆ।

---

4 ਇਹ ਤੁਕ ਸ. ਸ ਵਿਚ ਵਾਧੂ ਹੈ। ਗ ਨ ਦ. 944 ਵਿਚ ਨਹੀਂ ਹੈ।

ਖੈਰ ਬੁਰਾਕ ਸੁਪੇਦ ਰੰਗ ਸੇਤੁ ਜੀਨੁ ਬਨਾਇਆ।
ਸਾਬੂਰੀ ਮਿਹਿਰ ਮੁਹਿਰ ਲੈ ਰੰਗੁ ਚੜਾਇਆ।
ਸਿਲੇਖਾਨੇ ਹਥਿਆਰ ਸਭ ਕਿਵੇਹੇ ਲਾਇਆ।
ਧੀਰਜੁ ਖੰਡਾ ਰਬ ਦਾ ਲੈ ਲਕ ਬੰਧਾਇਆ।
ਕਮਾਨ ਕਹਰ ਤੀਰ ਗੈਬ ਦੇ ਤਰਗਸ ਵਾਲਾਇਆ ॥੧੪॥

***ਸਲੋਕ :*** ਦੁਖ ਕਟਾਰੀ ਕਿੰਧ ਰੰਗੁ ਸਫਨ ਸਫਾ ਪੌਨ ਸਾਂਗ।
ਗੁਰਜ ਖੁਦੀ ਗਰਤ ਗੋਰ ਕੜਕੈ ਬਿਜੁਲੀ ਵਾਂਗ ॥੧॥

***ਪਉੜੀ :*** ਲਸਕਰ ਕੋਟਿ ਗਲ ਬਲਾਤ ਜੀਮਲ ਭਾਰਾ।
ਭਗਤ ਫਕੀਰ ਦੀਵਾਨੁ ਹੈਨਿ ਪੇਸ ਪਰਵਦਿਗਾਰਾ।
(ਸਿਕਦਾਰਾ ਤੇ ਕੋੜੀਆ ਪੀਰ ਬਜੁਰਕਵਾਰਾ)[6]
ਨਵੀਸਿੰਦੇ ਫਰੇਸਤੇ ਖਾਸੇ ਪੋਤਦਾਰਾ।
ਅਹਦੀ ਅਜਰਾਈਲ ਹੈ ਬੰਨਿੰ ਆਨਣਹਾਰਾ।
ਬੇ ਮਿਹਰਾਂ ਮਾਵਾਸੀਆਂ ਤੋੜਿ ਕਰੈ ਖੁਆਰਾ ॥੧੫॥

***ਸਲੋਕ :*** ਸਭਨੀਂ ਖੰਡੀ ਵਰਤਦਾ ਵਾਹਦ ਏਕੁ ਅਲਾਹ।
ਤਮਾ ਨ ਰਖੈ ਕਿਸੇ ਦੀ ਸਚਾ ਵੇਪਰਵਾਹੁ ॥੧॥

***ਪਉੜੀ .*** ਸਿਰ ਸਾਹਾ ਪਾਤਿਸਾਹੁ ਹੈ ਦੋਹੀ ਸਭ ਲੋਈ।
ਰਈਅਤ ਸਭਿ ਪਾਤਸਾਹ ਦੀ ਜੋ ਕਰੈ ਸੁ ਹੋਈ।
ਖਬਰਬੰਦ ਖੁਦ ਖਾਲਸਾ ਸੋਏ ਮਨਿ ਸੋਈ।
ਅਮਰੁ ਮੰਨੇ ਪਾਤਿਸਾਹੁ ਦਾ ਤਿਸੁ ਬਿਘਨ ਨ ਕੋਈ।
(ਆਪੇ ਸਭਿ ਕਿਛੁ ਜਾਣਦਾ ਜੀਆਂ ਜਾਣੋਈ[7])।
ਜਿਨੀ ਅਮਰੁ ਨ ਮੰਨਿਆ ਦਰਿ ਲਹਿਨ ਨ ਢੋਈ ॥੧੬॥

***ਸਲੋਕ :*** ਸਿਕਦਾਰਾ ਤੈ ਕੋੜੀ ਸਾਹੁ ਕਹਿ ਸਮਝਾਇ।
ਦੁਨੀਆ ਲਾਵਹੁ ਬੰਦਗੀ ਅਮਲ ਕਰਹੁ ਜਗਿ ਜਾਇ।

***ਪਉੜੀ :*** ਦੁਨੀਆ ਆਏ ਕੋੜੀਆ ਪੀਰ ਬੁਜਰਕਵਾਰਾ।
ਓਨਾ ਨਾਮੁ ਨੀਸਾਨੁ ਦਿਖਾਲਿਆ ਅੰਦਰ ਸੈਸਾਰਾ।
ਇਕਨਾ ਲਿਖਿਆ ਮੰਨਿਆ ਇਕ ਭੁਲੇ ਗਵਾਰਾ।
(ਮੰਨਣ ਵਾਲੇ ਜਿਣ ਗਏ ਅਉਸਰ ਇਹ ਭਾਰਾ[8]।)
ਇਕ ਮੰਨਨਿ ਨਾਹੀ ਬੇਮਿਹਰ ਵਡੇ ਧ੍ਰੋਹਆਰਾ।
ਦੋਜਕਿ ਪੈਸਨਿ ਲਾਲਚੀ ਨਿੰਦਕ ਕੂੜਿਆਰਾ ॥੧੭॥

***ਸਲੋਕ :*** ਜਿਨਾ ਬਾਕੀ ਦੇਵਣੀ ਨੀਂਦ ਤਿਨਾ ਕਿਉਂ ਪਾਇ।
ਓਨਾ ਸਿਰ ਅਹਦੀ ਅਜਰਾਈਲੁ ਹੈ ਲੈਗੁ ਹਿਸਾਬ ਮੁਕਾਇ ॥੧॥

---

5-6 ਇਹ ਦੋਵੇਂ ਤੁਕਾਂ ਗੁ. ਨ. ਦ. 944 ਵਿਚ ਨਹੀਂ ਹਨ। ਸ. ਸ. ਵਿਚੋਂ ਲੈ ਕੇ ਪਾਈਆਂ ਹਨ।
7-8 ਇਹ ਦੋਵੇ ਤੁਕਾਂ ਗੁ. ਨ. ਦ. 944 ਵਿਚ ਨਹੀਂ ਹਨ ਸ. ਸ. ਵਿਚੋਂ ਲੈ ਕੇ ਪਾਈਆਂ ਹਨ।

***ਪਉੜੀ :*** ਅਹਦੀ ਅਸਰਾਈਲ ਨੋ ਸਹੁ ਕਿਆ ਫੁਰਮਾਏ।
ਲਿਆਵਹੁ ਬੰਨਿ ਮਵਾਸੀਆਂ ਸੁਲਤਾਨੁ ਬੁਲਾਏ।
ਅਜਰਾਈਲ ਕੀਆ ਸਲਾਮ ਜੋ ਹੁਕਮ ਰਜਾਏ।
ਸਿਲੇਖਾਨੇ ਹਥਿਆਰ ਸਭ ਰਬ ਪੇਸ ਮੰਗਾਏ।
ਗੁਰਜ ਦਿਤੀ ਅਜਰਾਈਲ ਨੋ ਹਥਿਆਰ ਖੁਲਾਏ।
ਦੁਖ ਕਟਾਰੀ ਤੀਰ ਗੈਬ ਦੇ ਹਥੀਆਰ ਬੰਧਾਏ ॥੧੮॥

***ਸਲੋਕ :*** ਦੁਨੀਆ ਉਪਰਿ ਆਇਆ ਭੇਜਿਆ ਆਪਿ ਖੁਦਾਇ।
ਜਿਉਂ ਜਿਉਂ ਹੁਕਮ ਖਸਮ ਦਾ ਤਿਉਂ ਤਿਉਂ ਦੇਇ ਸਜਾਇ ॥੧॥

***ਪਉੜੀ :*** ਅਜਰਾਈਲ ਫਰੇਸਤਾ ਹੋਇ ਅਹਦੀ ਆਇਆ।
ਬੇਈਮਾਨ ਫਿਰਾਊਨ ਸਭ ਲੈ ਕਿਲੇ ਚੜਾਇਆ।
ਵਿਸਵਾਸ ਘਾਤੀ ਤੈ ਦਗਹਬਾਜ ਜਿਨੀ ਪਾਪੁ ਕਮਾਇਆ।
ਗਰਜ ਤਿਨਾ ਸਿਰ ਲਾਇਦਾ ਗਾਰਤ ਗੋਰ ਗਵਾਇਆ।
ਬਦਅਮਲ ਕਰਨ ਪੈਮਾਲੀਆ ਪਰ ਦਰਬ ਲੁਭਾਇਆ।
ਤੀਰ ਚਲਾਏ ਗੈਬ ਦੇ ਸਿਰਿ ਠ�ेंਗਾ ਲਾਇਆ।
ਤਿਨਾਂ ਦੁਖ ਭੁਖ ਕਦੇ ਨ ਉਤਰੈ ਜੋਨੀ ਭਰਮਾਇਆ ॥੧੯॥

***ਸਲੋਕ :*** ਵਿਚਿ ਆਏ ਦੁਨੀ ਪੈਕਬੰਰਾ ਲਖ ਹਜਾਰ ਸਏ।
ਜਿਉਂ ਜਿਉਂ ਕਰਦੇ ਬੰਦਗੀ ਤਿਉਂ ਤਿਉਂ ਮੇਲਿ ਲਏ ॥੧॥

***ਪਉੜੀ :*** ਗਉਸ ਕੁਤਬ ਸਭ ਔਲੀਏ ਵਿਚ ਦੁਨਿਆ ਆਏ।
ਪੈਕੰਬਰ ਅਸੀ ਹਾਜਰ ਇਕ ਲਾਖ ਉਪਾਏ।
(ਸਭੇ ਕਰਦੇ ਬੰਦਗੀ ਸਚੁ ਸਿਫਤਿ ਖੁਦਾਇ।)[9]
ਬਹੁਤ ਜਮਾਤਾ ਜੋੜੀਆ ਕਰਿ ਪੰਥੁ ਚਲਾਏ।
ਸੇਵਨ ਸਭੇ ਰਬ ਨੋ ਅਉਲੀਆਉ ਸਬਾਏ।
ਵਾਰੀ ਆਪੋ ਆਪਣੀ ਬਾਜੇ ਗਏ ਬਜਾਏ ॥੨੦॥

***ਸਲੋਕ :*** ਵਾਹ ਮਹੰਮਦੁ ਮਸਤਫਾ ਖਾਸਾ ਯਾਰੁ ਖੁਦਾਇ।
ਦੁਨੀਆ ਉਪਰਿ ਭੇਜਿਆ ਉਮਤਿ ਨੂੰ ਸਮਝਾਇ।

***ਪਉੜੀ :*** ਦੁਨੀ ਮਹੰਮਦ ਆਇਆ ਕਿਆ ਅਮਰੁ ਚਲਾਏ।
ਅਨਹਕੁ ਨ ਦਸੈ ਕਿਸੈ ਨੋ ਹਕ ਰਾਹੁ ਬਤਾਏ।
ਪੰਜ ਨਿਵਾਜਾ ਬਖਤ ਪੰਜ ਰੋਜੇ ਤੀਹ ਬਨਾਏ।
ਦਸਵਾਂ ਹਿਸਾ ਖਟਿਆ ਦੇਹੁ ਨਾਇ ਖੁਦਾਇ।
ਆਲਮ ਸਭਸ ਜਹਾਨ ਨੋਂ ਆਖੇ ਸਮਝਾਇ।
ਚਲਹੁ ਰਾਹ ਖੁਦਾਇ ਦੈ ਮੁਖਹੁ ਫੁਰਮਾਇ ॥੨੧॥

***ਸਲੋਕ :*** ਅਮਰ ਸਭੋ ਮੁਸਤਫਾਹਿ ਦਾ ਮੰਨਿਨਿ ਸਭੇ ਲੋਕ।

9. ਇਹ ਤੁਕ ਗੁ. ਨ. ਦ. 944 ਵਿਚ ਨਹੀਂ ਹਨ। ਸ. ਸ. ਵਿਚੋਂ ਲੈ ਕੇ ਪਾਈ ਹੈ।

ਮਿਲਿਆ ਸਰਫ ਮਹੰਮਦੀ ਸਰਾ ਤੋਰਾ ਦੁਇ ਥੋਕ।
*ਪਉੜੀ :* ਤੀਹੇ ਰੋਜੇ ਰਖੀਅਨ ਵਖਤਿ ਪੰਜ ਨਿਵਾਜਾ।
ਹੁਕਮ ਸਰੀਯਤ ਚਲਦੇ ਤਿਨਾ ਸਵਰੇ ਕਾਜਾ।
ਇਕ ਸਿਫਤਿ ਕਰੰਨਿ ਸਰੋਦ ਨਾਲਿ ਭਿਸਤੀ ਆਵਾਜਾ।
ਇਕ ਪੜਨਿ ਸਿਪਾਰੇ ਮੂਰਤੀ ਵਾਹ ਵਾ ਕਰ ਸਾਜਾ।
ਐਥੇ ਉਥੈ ਸਰਬ ਸੁਖ ਨਾਹੀ ਮੁਹਤਾਜਾ।
ਤਿਨੀ ਭਉਜਲੁ ਲੰਘਿਆ ਜਿਨੀ ਅਮਲ ਜਹਾਜਾ ॥੨੨॥
*ਸਲੋਕ :* ਰੋਜ ਕਿਆਮਤ ਵਖਤਿ ਦੇ ਤਖਤੁ ਬਹਗੁ ਅਲਹਕੁ।
ਹਕੋ ਹੀ ਘਰਿ ਰਬ ਦੇ ਕਰਿਗੁ ਨਾਹੀ ਅਨਹਕੁ ॥੧॥
*ਪਉੜੀ :* ਰੋਜ ਕਿਆਮਤਿ ਵਖਤਿ ਜਹਾਨ ਨੋ ਰਬੁ ਲੈਗੁ ਬੁਲਾਏ।
ਕਰਗੁ ਤਪਾਵਸੁ ਹਕ ਦਾ ਹਾਜੁਰ ਬੁਲਾਏ।
ਦੇਖਗੁ ਦਫਤਰੁ ਸੋਧਿ ਕੇ ਜੋ ਅਮਲ ਕਮਾਏ।
ਜਿਨਾ ਪੀਰਾਂ ਸੰਗਿ ਈਮਾਨੁ ਰਾਸ ਦੂਜੈ ਨਹੀਂ ਜਾਏ।
ਭਿਸਤੁ ਤਿਨਾ ਭਾਗ ਹੈਨਿ ਦਰਗਹ ਪੈਨਾਏ।
ਜਿਨੀ ਅਮਰੁ ਨ ਮੰਨਿਆ ਤੇ ਦੋਜਕਿ ਪਾਏ।
ਓਇ ਬਿਲਲਾਵਹਿ ਮਹਾ ਦੁਖੀ ਬਹੁਤ ਲੈਨਿ ਸਜਾਏ।
ਵਾਲੀ ਹੋਇਆ ਮੁਸਤਫਾ ਸਭੁ ਲੈਗੁ ਛਡਾਏ ॥੨੩॥
*ਸਲੋਕ :* ਆਪੇ ਕੁਦਰਤਿ ਸਾਜਿਕੈ ਦੇਖੈ ਥਾਪਿਉ ਥਾਪਿ ॥
ਹਥਿ ਨਹੀ ਕਿਛੁ ਕਿਸੈ ਦੇ ਜੋ ਕਿਛੁ ਕਰੈ ਸੁ ਆਪਿ ॥੧॥
*ਪਉੜੀ :* ਆਪ ਉਪਾਇ ਖਪਾਇਦਾ ਵੇਸ ਮੁਲਖ ਭੰਡਾਰਾ।
ਇਬਰਾਹੀਮ ਸਉ ਬਰਸ ਤੀਕ ਬੰਧਿ ਰਖੀ ਬਾਰਾ।
ਹੁਕਮ ਹੋਆ ਮੇਕਾਈਲ ਨੋ ਝਾੜੂ ਲਾਈ ਭਾਰਾ।
ਵਰਖਾ ਹੋਵੇ ਸਉ ਬਰਸ ਜਿਉਂ ਮੂਸਲ ਧਾਰਾ।
ਸਉ ਬਰਖਾ ਵਗੈ ਪਉਨ ਫਿਰ ਜਲੁ ਸੋਖਨਹਾਰਾ ॥੨੪॥
*ਸਲੋਕ :* ਆਦਿ ਅੰਤਿ ਏਕੋ ਸਹੀ ਸਚ ਖਾਲਕ ਸੁਬਹਾਨੁ।
ਦਰ ਘਰਿ ਸਚਾ ਸਚੁ ਨਾਉ ਸਚੁ ਮਹਲ ਅਸਥਾਨ।
*ਪਉੜੀ :* ਪਉਣ ਪਾਣੀ ਸਭ ਸੋਖਿ ਕੈ ਹੋਇ ਬੈਠਾ ਨਿਆਰਾ।
ਬਰਨਾ ਚਿਹਨਾ ਬਾਹਰਾ ਆਪੇ ਨਿਰੰਕਾਰਾ।
ਆਦਿ ਜੁਗਾਦੀ ਏਕੁ ਹੈ ਸਚੁ ਏਕੰਕਾਰਾ।
ਅਬਿਨਾਸੀ ਅਬਿਗਤੁ ਅਡੋਲੁ ਮਿਤ ਪਵੈ ਨ ਪਾਰਾ।
ਬੈਠਾ ਤਾੜੀ ਲਾਇਕੈ ਵਿਚਿ ਧੁੰਧਕਾਰਾ ॥੨੫॥
*ਸਲੋਕ :* ਜੁਗ ਛਤੀਹ ਧਿਆਨ ਲਾਇਕੈ ਕੀਤੋਸੁ ਧੂੰਧੂਕਾਰਾ।
ਮਸਲਤ ਬੰਧੀ ਜੀਅ ਨਾਲਿ ਫਿਰਿ ਕੀਤੈ ਸੰਸਾਰਾ ॥੧॥
*ਪਉੜੀ :* ਭਾਣੈ ਕੀਤਾ ਫਿਰਿ ਜਹੂਰੁ ਸਭ ਬਨਤ ਬਨਾਏ।

ਨਰਹੰ ਪੰਜ ਫਰੇਸਤੇ ਗੈਬਹੁ ਆਪਿ ਉਪਾਏ।
ਚਉਦਹ ਤਬਕ ਉਪਾਇਅਨੁ ਵਿਚ ਕਲਾ ਟਿਕਾਏ।
ਚੰਦ ਸਰਜ ਦੁਇ ਸਾਜਿ ਕੈ ਜਗਿ ਜੋਤਿ ਜਗਾਏ।
ਆਦਮ ਹਵਾ ਪੈਦਾ ਕੀਏ ਦੁਇ ਨੇਕ ਖੁਦਾਏ।
ਚਲਣ ਭਾਣੈ ਖਸਮ ਦੈ ਜਿਉ ਰਬ ਰਜਾਏ ॥੨੬॥

***ਸਲੋਕ :*** ਬਾਬੇ ਆਦਮ ਤੇ ਹਵਾ ਦਾ ਆਲਮ ਸਭੁ ਪਰਵਾਰੁ।
ਆਪੁ ਰਚਨੁ ਰਚਾਇਅਨੁ ਕੀਤਾਸ ਜਾਂ ਸੰਸਾਰੁ ॥੧॥

***ਪਉੜੀ :*** ਲਖ ਚਉਰਾਸੀ ਮੇਦਨੀ ਸਿਰਜੀ ਲੋਕਾਈ।
ਕਿਤਨੀ ਭੰਨਿ ਸਵਾਰਦਾ ਕਿਛੁ ਕੀਮ ਨ ਪਾਈ।
ਪਰਲੋ ਵਿਚਿ ਉਪਾਰਜਾ ਕਿਤ ਜਗਤ ਰਖਾਈ।
ਕਰਿਕੈ ਸਭਾ ਪਉਣ ਰੂਪ ਦੇਹਿ ਮਾਹਿ ਸਮਾਈ।
ਜੇਹੇ ਜੇਹੇ ਕਰਮ ਸੋ ਲੈ ਬਾਹਰਿ ਆਈ।
ਦੇਖੈ ਕਰਤਾ ਕਰਣਿਹਾਰੁ ਫਿਰਿ ਧੰਧੈ ਲਾਈ ॥੨੭॥

***ਸਲੋਕ :*** ਕੋਈ ਕੀਮ ਨ ਕਰਿ ਸਕੈ ਕਉਣ ਦਿਖਲਾਏ ਏਹੁ।
ਸੁਲਤਾਨਾ ਸਿਰਿ ਸੁਲਤਾਨੁ ਹੈ ਤੂ ਪਤਿਸਾਹਾ ਸਿਰ ਪਤਿਸਾਹੁ ॥੧॥

***ਪਉੜੀ :*** ਹਉ ਢਾਢੀ ਤੇ ਨੀਚ ਜਾਤਿ ਤੁਝ ਗਾਇ ਨ ਜਾਣਾ।
ਇਕ ਤਿਲ ਕੀਮ ਨ ਜਾਪਈ ਕਿਆ ਆਖ ਵਖਾਣਾ।
ਤੇਰੀ ਗਤਿ ਮਿਤਿ ਨਾ ਪਵੈ ਕਿਆ ਤੁਧ ਪਛਾਣਾ।
ਪਵੈ ਕਬਲ ਖਸਮ ਦਰਿ ਜੋਤਿ ਸਬਦ ਨੀਸਾਣਾ।
ਝਾਲਾਘੇ ਉਠਿ ਕਰੀ ਕਲਿਆਣ ਦੇਹੁ ਨਾਮੁ ਸੁਜਾਣਾ।
ਜਨ ਨਾਨਕ ਦੀਜੈ ਦਰਸ ਦਾਨੁ ਜਸ ਕਰੀ ਰਬਾਣਾ ॥੨੮॥

50

## ਦਖਣੀ ਓਅੰਕਾਰ ਰਾਗੁ ਰਾਮਕਲੀ ਮਹਲਾ ੧[1]

ਓਅੰਕਾਰਿ ਬ੍ਰਹਮਾ ਉਤਪਤਿ,ਓਅੰਕਾਰਿ ਕੀਆ ਜਿਨਿ ਚਿਤਿ।
ਓਅੰਕਾਰਿ ਸੈਲ ਜੁਗ ਭਏ, ਓਅੰਕਾਰਿ ਬੇਦ ਨਿਰਮਏ।
ਓਅੰਕਾਰਿ ਸਬਦਿ ਉਧਰੇ, ਓਅੰਕਾਰਿ ਗੁਰਮੁਖ ਤਰੇ।
ਓਨਮ ਅਖਰ ਸੁਣਹ ਬੀਚਾਰੁ, ਓਨਮ ਅਖਰੁ ਤ੍ਰਿਭਵਣ ਸਾਰੁ ॥੧॥
ਸਣ ਪਾਂਡੇ ਕਿਆ ਲਿਖਹ ਜੰਜਾਲਾ, ਲਿਖ ਰਾਮ ਨਾਮ ਗਰਮੁਖਿ ਗੋਪਾਲਾ ॥੧॥ ਰਹਾਉ॥
ਸਸੈ ਸਭ ਜਗੁ ਸਹਜਿ ਉਪਾਇਆ, ਤੀਨ ਭਵਨ ਇਕ ਜੋਤੀ।
ਗੁਰਮੁਖ ਵਸਤੁ ਪਰਾਪਤਿ ਹੋਵੈ ਚਣਿ ਲੈ ਮਾਣਕ ਮੋਤੀ।
ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ।
ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨ ਸਾਚੇ ਜਗੁ ਕਾਚਾ ॥੨॥

***ਪਉੜੀ :*** ਧਧੈ ਧਰਮੁ ਧਰੇ ਧਰਮਾਪੁਰਿ, ਗੁਣਕਾਰੀ ਮਨੁ ਧੀਰਾ,
ਧਧੈ ਧਲਿ ਪੜੈ ਮੁਖ ਮਸਤਕਿ, ਕੰਚਨ ਭਏ ਮਨੂਰਾ।
ਧਨੁ ਧਰਣੀਧਰ ਆਪਿ ਅਜੋਨੀ, ਤੋਲਿ ਬੋਲਿ ਸਚੁ ਪੂਰਾ।
ਕਰਤੇ ਕੀ ਮਿਤਿ ਕਰਤਾ ਜਾਣੈ, ਕੈ ਜਾਣੈ ਗੁਰ ਸਰਾ ॥੩॥
ਙਿਆਨੁ ਗਵਾਇਆ ਦੂਜਾ ਭਾਇਆ ਗਰਬ ਗਲੈ ਬਿਖੁ ਖਾਇਆ।
ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਰ ਗੰਭੀਰ ਗਵਾਇਆ।
ਗੁਰਿ ਸਚੁ ਕਹਿਆ ਅੰਮ੍ਰਿਤ ਲਹਿਆ, ਮਨਿ ਤਨਿ ਸਚੁ ਸਖਾਇਆ।
ਆਪੇ ਗੁਰਮੁਖਿ ਆਪੇ ਦੇਵੈ, ਆਪੇ ਅੰਮ੍ਰਿਤ ਪੀਆਇਆ ॥੪॥
ਏਕੋ ਏਕੁ ਕਹੈ ਸਭੁ ਕੋਈ, ਹਉਮੈ ਗਰਬ ਵਿਆਪੈ।

---

1. 'ਦਖਣੀ ਓਅੰਕਾਰ' ਗੁਰੂ' ਨਾਨਕ ਦੇਵ ਦੀ ਬਾਣੀ ਹੈ ਜਿਹੜੀ ਕਿ ਆਦਿ ਗ੍ਰੰਥ ਵਿਚ ਮੌਜੂਦ ਹੈ। ਹਰਿ ਜੀ ਪੋਥੀ ਵਿਚ ਇਸਨੂੰ ਰਾਜੇ ਸਿਵ ਨਾਥ (ਸਿਵ ਨਾਭ) ਦੇ ਪੰਡਤ ਨੂੰ ਬਾਲਕਾਂ ਨੂੰ 'ਓਨਮ ਸਤੇ' ਦੀ ਪਟੀ ਪੜ੍ਹਾਉਂਦਿਆਂ ਵੇਖ ਕੇ ਉਸ ਨੂੰ ਉਪਦੇਸ਼ ਦੇਣ ਹਿਤ ਉਚਾਰਨ ਕਰਦੇ ਦੱਸਿਆ ਹੈ। ਉੱਥੇ ਇਸਦਾ ਪਰਥਾਇ ਇਉਂ ਹੈ "ਗੁਰੂ ਨਾਨਕ ਜੀ ਕਹਿਆ—ਜਿ ਪੰਡਤਾ ਤੂੰ ਇਨ ਬਾਲਕਾਂ ਕਉ ਇਹ ਉਅੰਕਾਰ ਪੜ੍ਹਾਉ ਜਿਸ ਥੀ ਇਨ ਕੀ ਪਰਮਗਤਿ ਹੋਇ। ......ਤਬ ਰਾਗ ਰਾਮਕਲੀ ਮਹਿ ਗੁਰੂ ਬਾਬਾ ਨਾਨਕ ਜੀ ਉਅੰਕਾਰ ਦੀ ਸਿਫਤੀ ਲੈ ਉਠਿਆ.....।" ਇਹ ਬਾਣੀ ਪ੍ਰਾਣ ਸੰਗਲੀ ਦੀਆਂ ਹੱਥ ਲਿਖਤਾਂ ਵਿਚ ਤਾਂ ਦਰਜ ਨਹੀਂ ਪਰ ਸੰਤ ਸੰਪੂਰਣ ਸਿੰਘ ਵਾਲੇ ਦੇਵਨਾਗਰੀ ਸੰਸਕਰਣ ਵਿਚ 35ਵੇਂ ਅਧਿਆਇ ਦੇ ਰੂਪ ਵਿਚ ਸੰਮਿਲਤ ਹੈ। ਇਸ ਕਰਕੇ ਇਸ ਨੂੰ ਮੂਲ ਪਾਠ ਦੇ ਅਖੀਰਲੇ ਅਧਿਆਇ ਦੇ ਰੂਪ ਦਿੱਤਾ ਵਿਚ ਜਾ ਰਿਹਾ ਹੈ।

ਅੰਤਰਿ ਬਾਹਰਿ ਏਕੁ ਪਛਾਣੈ, ਇਉ ਘਰਿ ਮਹਲੁ ਸਿਞਾਪੈ
ਪ੍ਰਭੁ ਨੇੜੈ ਹਰਿ ਦੂਰ ਨ ਜਾਣਹੁ, ਏਕੋ ਸ੍ਰਿਸਟਿ ਸਬਾਈ।
ਏਕੰਕਾਰ ਅਵਰੁ ਨਹੀ ਦੂਜਾ, ਨਾਨਕ ਏਕ ਸਮਾਈ ॥੫॥
ਇਸ ਕਰਤੇ ਕਉ ਕਿਉ ਗਹਿ ਰਾਖਉ, ਅਫਰਿਓ ਤੁਲਿਓ ਨ ਜਾਈ।
ਮਾਇਆ ਕੇ ਦੇਵਾਨੇ ਪ੍ਰਾਣੀ, ਝੂਠਿ ਠਗਉਰੀ ਪਾਈ
ਲਬਿ ਲੋਭਿ ਮੁਹਤਾਜਿ ਵਿਗੂਤੇ, ਇਬ ਤਬ ਫਿਰਿ ਪਛੁਤਾਈ।
ਏਕੁ ਸਰੇਵੈ ਤਾ ਗਤਿ ਮਿਤਿ ਪਾਵੈ, ਆਵਣੁ ਜਾਣੁ ਰਹਾਈ ॥੬॥
ਏਕੁ ਅਚਾਰੁ ਰੰਗੁ ਇਕੁ ਰੂਪੁ, ਪਉਣ ਪਾਣੀ ਅਗਨੀ ਅਸਰੂਪੁ।
ਏਕੋ ਭਵਰੁ ਭਵੈ ਤਿਹੁ ਲੋਇ, ਏਕੋ ਬੂਝੈ ਸੂਝੈ ਪਤਿ ਹੋਇ।
ਗਿਆਨੁ ਧਿਆਨੁ ਲੇ ਸਮਸਰਿ ਰਹੈ, ਗੁਰਮੁਖਿ ਏਕੁ ਵਿਰਲਾ ਕੋ ਲਹੈ।
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ, ਗੁਰੂ ਦੁਆਰੈ ਆਖਿ ਸੁਣਾਏ ॥੭॥
ਊਰਮ ਧੂਰਮ ਜੋਤਿ ਉਜਾਲਾ, ਤੀਨਿ ਭਵਣ ਮਹਿ ਗੁਰ ਗੋਪਾਲਾ।
ਊਗਵਿਆ ਅਸਰੂਪੁ ਦਿਖਾਵੈ, ਕਰਿ ਕਿਰਪਾ ਅਪੁਨੈ ਘਰਿ ਆਵੈ।
ਊਨਵਿ ਬਰਸੈ ਨੀਝਰ ਧਾਰਾ, ਊਤਮ ਸਬਦਿ ਸਵਾਰਣਹਾਰਾ।
ਇਸੁ ਏਕੇ ਕਾ ਜਾਣੈ ਭੇਉ, ਆਪੇ ਕਰਤਾ ਆਪੇ ਦੇਉ ॥੮॥
ਉਗਵੈ ਸੂਰੁ ਅਸੁਰ ਸੰਘਾਰੈ, ਊਚਉ ਦੇਖਿ ਸਬਦਿ ਬੀਚਾਰੈ।
ਊਪਰਿ ਆਦਿ ਅੰਤਿ ਤਿਹੁ ਲੋਇ, ਆਪੇ ਕਰੈ ਕਥੈ ਸੁਣੈ ਸੋਇ।
ਓਹੁ ਬਿਧਾਤਾ ਮਨੁ ਤਨੁ ਦੇਇ, ਓਹੁ ਬਿਧਾਤਾ ਮਨਿ ਮੁਖਿ ਸੋਇ।
ਪ੍ਰਭੁ ਜਗਜੀਵਨੁ ਅਵਰੁ ਨ ਕੋਇ, ਨਾਨਕ ਨਾਮਿ ਰਤੇ ਪਤਿ ਹੋਇ ॥੯॥
ਰਾਜਨ ਰਾਮ ਰਵੈ ਹਿਤਕਾਰਿ, ਰਣ ਮਹਿ ਲੂਝੈ ਮਨੂਆ ਮਾਰਿ।
ਰਾਤਿ ਦਿਨੰਤਿ ਰਹੈ ਰੰਗਿ ਰਾਤਾ, ਤੀਨਿ ਭਵਨ ਜੁਗ ਚਾਰੇ ਜਾਤਾ।
ਜਿਨਿ ਜਾਤਾ ਸੋ ਤਿਸ ਹੀ ਜੇਹਾ, ਅਤਿ ਨਿਰਮਾਇਲੁ ਸੀਝਸਿ ਦੇਹਾ।
ਰਹਸੀ ਰਾਮੁ ਰਿਦੈ ਇਕ ਭਾਇ, ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥
ਰੋਸੁ ਨ ਕੀਜੈ ਅੰਮ੍ਰਿਤੁ ਪੀਜੈ, ਰਹਣੁ ਨਹੀ ਸੰਸਾਰੇ।
ਰਾਜੇ ਰਾਇ ਰੰਕ ਨਹੀ ਰਹਣਾ, ਆਇ ਜਾਇ ਜੁਗ ਚਾਰੇ।
ਰਹਣ ਕਹਣ ਤੇ ਰਹੈ ਨ ਕੋਈ, ਕਿਸੁ ਪਹਿ ਕਰਉ ਬਿਨੰਤੀ।
ਏਕੁ ਸਬਦੁ ਰਾਮ ਨਾਮ ਨਿਰੋਧਰੁ, ਗੁਰੁ ਦੇਵੈ ਪਤਿ ਮਤੀ ॥੧੧॥
ਲਾਜ ਮਰੰਤੀ ਮਰਿ ਗਈ, ਘੂਘਟੁ ਖੋਲਿ ਚਲੀ।
ਸਾਸੁ ਦਿਵਾਨੀ ਬਾਵਰੀ, ਸਿਰ ਤੇ ਸੰਕ ਟਲੀ।
ਪ੍ਰੇਮਿ ਬੁਲਾਈ ਰਲੀ ਸਿਉ, ਮਨ ਮਹਿ ਸਬਦੁ ਅਨੰਦੁ।
ਲਾਲਿ ਰਤੀ ਲਾਲੀ ਭਈ, ਗੁਰਮੁਖਿ ਭਈ ਨਿਚਿੰਦੁ ॥੧੨॥
ਲਾਹਾ ਨਾਮੁ ਰਤਨੁ ਜਪਿ ਸਾਰੁ, ਲਬੁ ਲੋਭੁ ਬੁਰਾ ਅਹੰਕਾਰੁ।
ਲਾੜੀ ਚਾੜੀ ਲਾਇਤਬਾਰੁ, ਮਨਮੁਖੁ ਅੰਧਾ ਮੁਗਧੁ ਗਵਾਰੁ।
ਲਾਹੇ ਕਾਰਣਿ ਆਇਆ ਜਗਿ, ਹੋਇ ਮਜੂਰੁ ਗਇਆ ਠਗਾਇ ਠਗਿ।

ਲਾਹਾ ਨਾਮੁ ਪੂੰਜੀ ਵੇਸਾਹੁ, ਨਾਨਕ ਸਚੀ ਪਤਿ ਸਚਾ ਪਾਤਿਸਾਹ ॥੧੩॥
ਆਇ ਵਿਗੂਤਾ ਜਗੁ ਜਮ ਪੰਥ, ਆਈ ਨ ਮੇਟਣ ਕੋ ਸਮਰਥ।
ਆਥਿ ਸੈਲ ਨੀਚ ਘਰਿ ਹੋਇ, ਆਥਿ ਦੇਖਿ ਨਿਵੈ ਜਿਸੁ ਦੋਇ।[2]
ਆਥਿ ਹੋਇ ਤਾਂ ਮੁਗਧ ਸਿਆਨਾ, ਭਗਤਿ ਬਿਹਨਾ ਜਗੁ ਬਓਰਾਨਾ।
ਸਭ ਮਹਿ ਵਰਤੈ ਏਕੋ[3] ਸੋਇ, ਜਿਸ ਨੋ ਕਿਰਪਾ ਕਰੇ ਤਿਸੁ ਪਰਗਟ ਹੋਇ ॥੧੪॥
ਜੁਗ ਜਗ ਥਾਪਿ ਸਦਾ ਨਿਰਵੈਰ, ਜਨਮਿ ਮਰਣਿ ਨਹੀ ਧੰਧਾ ਧੈਰੁ।
ਜੋ ਦੀਸੈ ਸੋ ਆਪੇ ਆਪਿ, ਆਪਿ ਉਪਾਇ ਆਪੇ ਘਟ ਥਾਪਿ
ਆਪਿ ਅਗੋਚਰੁ ਧੰਧੈ ਲੋਈ, ਜੋਗ ਜੁਗਤਿ ਜਗਜੀਵਨ ਸੋਈ।
ਕਰ ਆਚਾਰੁ ਸਚੁ ਸੁਖੁ ਹੋਈ, ਨਾਮ[4] ਵਿਹੂਣਾ ਮੁਕਤਿ ਕਿਵ ਹੋਈ ॥੧੫॥
ਵਿਣੁ ਨਾਵੈ ਵੇਰੋਧੁ ਸਰੀਰ, ਕਿਉਂ ਨ ਮਿਲਹਿ ਕਾਟਹਿ ਮਨ ਪੀਰ।
ਵਾਟ ਵਟਾਊ ਆਵੈ ਜਾਇ, ਕਿਆ ਲੇ ਆਇਆ ਕਿਆ ਪਲੈ ਪਾਇ।
ਵਿਣੁ ਨਾਵੈ ਤੋਟਾ ਸਭ ਥਾਇ, ਲਾਹਾ ਮਿਲੈ ਜਾ ਦੇਇ ਬੁਝਾਇ।
ਵਣਜੁ ਵਾਪਾਰੁ ਵਣਜੈ ਵਾਪਾਰੀ, ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥
ਗੁਣ ਵੀਚਾਰੇ ਗਿਆਨੀ ਸੋਇ, ਗੁਣ ਮਹਿ ਗਿਆਨ ਪਰਾਪਤਿ ਹੋਇ।
ਗੁਣ ਦਾਤਾ ਵਿਰਲਾ ਸੰਸਾਰਿ, ਸਾਚੀ ਕਰਣੀ ਗੁਰ ਵੀਚਾਰਿ।
ਅਗਮ ਅਗੋਚਰੁ ਕੀਮਤਿ ਨਹੀਂ ਪਾਇ, ਤਾ ਮਿਲੀਐ ਜਾ ਲਏ ਮਿਲਾਇ।
ਗੁਣਵੰਤੀ ਗੁਣ ਸਾਰੇ ਨੀਤ, ਨਾਨਕ ਗੁਰਮਤਿ ਮਿਲੀਐ ਮੀਤ ॥੧੭॥
ਕਾਮ ਕ੍ਰੋਧ ਕਾਇਆ ਕਉ ਗਾਲੈ, ਜਿਉਂ ਕੰਚਨ ਸੋਹਾਗਾ ਢਾਲੈ।
ਕਸਿ ਕਸਵਟੀ ਸਹੈ ਸ ਤਾਓ, ਨਦਰਿ ਸਰਾਫ ਵੰਨੀ ਸਚੜਾਉ।
ਜਗਤ ਪਸੂ ਅਹੰ ਕਾਲ ਕਸਾਈ, ਕਰਿ ਕਰਤੈ ਕਰਣੀ ਕਰਿ ਪਾਈ।
ਜਿਨਿ ਕੀਤੀ ਤਿਨਿ ਕੀਮਤਿ ਪਾਈ, ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥
ਖੋਜਤ ਖੋਜਤ ਅੰਮ੍ਰਿਤ ਪੀਆ, ਖਿਮਾ ਗਹੀ ਮਨੁ ਸਤਿਗੁਰਿ ਦੀਆ।
ਖਰਾ ਖਰਾ ਆਖੈ ਸਭੁ ਕੋਇ, ਖਰਾ ਰਤਨੁ ਜੁਗ ਚਾਰੇ ਹੋਇ।
ਖਾਤ ਪੀਅੰਤ ਮੂਏ ਨਹੀ ਜਾਨਿਆ, ਖਿਨ ਮਹਿ ਮੂਏ ਜਾ ਸਬਦ ਪਛਾਨਿਆ।
ਅਸਥਿਰ ਚੀਤ ਮਰਨਿ ਮਨੁ ਮਾਨਿਆ, ਗੁਰ ਕਿਰਪਾ ਤੇ ਨਾਮ ਪਛਾਨਿਆ ॥੧੯॥
ਗਗਨ ਗੰਭੀਰੁ ਗਗਨੰਤਰਿ ਵਾਸੁ, ਗੁਣ ਗਾਵੈ ਸੁਖ ਸਹਜਿ ਨਿਵਾਸੁ।
ਗਇਆ ਨ ਆਵੈ ਆਇ ਨ ਜਾਇ, ਗੁਰ ਪ੍ਰਸਾਦਿ ਰਹੈ ਲਿਵ ਲਾਇ।
ਗਗਨ ਅੰਗਮ ਅਨਾਥ ਅਜੋਨੀ, ਅਸਥਿਰ ਚੀਤੁ ਸਮਾਧਿ ਸਗੋਨੀ।
ਹਰਿਨਾਮ ਚੇਤਿ ਫਿਰਿ ਪਵਹਿ ਨ ਜੂਨੀ, ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥
ਘਰ ਦਰ ਫਿਰਿ ਥਾਨਕੀ ਬਹੁਤੇਰੇ, ਜਾਤਿ ਅਸੰਖ ਅੰਤ ਨਹੀਂ ਮੇਰੇ।
ਕੇਤੇ ਮਾਤ ਪਿਤਾ ਸੁਤ ਧੀਆ, ਕਤੇ ਗੁਰ ਚੇਲੇ ਫਨਿ ਹੂਆ

2. ਪਾ ਸਭ ਕੋਇ (ਸ. ਸ.)
3. ਪਾ ਏਹੋ (ਉਹੀ)
4. ਇਥੇ ਸ. ਸ. ਵਿਚ ਨਾਨਕ ਪਦ ਵਾਧੂ ਹੈ।

 

ਕਾਚੇ ਗੁਰ ਤੇ ਮੁਕਤਿ ਨ ਹੂਆ
ਕੇਤੀ ਨਾਰਿ ਵਰੁ ਏਕੁ ਸਮਾਲਿ, ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ।
ਦਹਦਿਸ ਢੂਢਿ ਘਰੈ ਮਹਿ ਪਾਇਆ, ਮੇਲੁ ਭਇਆ ਸਤਿਗੁਰ ਮਿਲਾਇਆ ॥੨੧॥
ਗੁਰਮੁਖਿ ਗਾਵੈ ਗੁਰਮੁਖਿ ਬੋਲੈ, ਗੁਰਮੁਖਿ ਤੋਲਿ ਤੋੁਲਾਵੈ ਤੋਲੈ।
ਗੁਰਮੁਖਿ ਆਵੈ ਜਾਇ ਨਿਸੰਗੁ, ਪਰਹਰਿ ਮੈਲੁ ਜਲਾਇ ਕਲੰਕੁ।
ਗੁਰਮੁਖਿ ਨਾਦ ਬੇਦ ਬੀਚਾਰੁ, ਗੁਰਮੁਖਿ ਮਜਨੁ ਚਜੁ ਅਚਾਰੁ।
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ, ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥
ਚੰਚਲੁ ਚੀਤੁ ਨ ਰਹਈ ਠਾਇ, ਚੋਰੀ ਮਿਰਗੁ ਅੰਗੂਰੀ ਖਾਇ।
ਚਰਨ ਕਮਲ ਉਰਧਾਰੇ ਚੀਤ, ਚਿਰੁ ਜੀਵਨੁ ਚੇਤਨੁ ਨਿਤ ਨੀਤ।
ਚਿੰਤਤ ਹੀ ਦੀਸੈ ਸਭੁ ਕੋਇ, ਚੇਤਹਿ ਏਕੁ ਤਹੀ ਸੁਖੁ ਹੋਇ।
ਚਿਤਿ ਵਸੈ ਰਾਚੈ ਹਰਿ ਨਾਇ, ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥
ਛੀਜੈ ਦੇਹ ਖੁਲੈ ਇਕ ਗੰਢਿ, ਛੇਆਨਿਤ ਦੇਖਹੁ ਜਗਿ ਹੰਢਿ।
ਧੂਪ ਛਾਵ ਜੇ ਸਮ ਕਰਿ ਜਾਣੈ, ਬੰਧਨ ਕਾਟਿ ਮੁਕਤਿ ਘਰਿ ਆਣੈ।
ਛਾਇਆ ਛੂਛੀ ਜਗਤੁ ਭੁਲਾਨਾ, ਲਿਖਿਆ ਕਿਰਤੁ ਧੁਰੇ ਪਰਵਾਨਾ।
ਛੀਜੈ ਜੋਬਨੁ ਜਰੂਆ ਸਿਰਿ ਕਾਲੁ, ਕਾਇਆ ਛੀਜੈ ਭਈ ਸਿਬਾਲੁ ॥੨੪॥
ਜਾਪੈ ਆਪਿ ਪ੍ਰਭੂ ਤਿਹੁ ਲੋਇ, ਜੁਗਿ ਜੁਗਿ ਦਾਤਾ ਅਵਰੁ ਨ ਕੋਇ।
ਜਿਉ ਭਾਵੈ ਤਿਉ ਰਾਖਹਿ ਰਾਖੁ, ਜਸੁ ਜਾਚਉ ਦੇਵੈ ਪਤਿ ਸਾਖੁ।
ਜਾਗਤੁ ਜਾਗਿ ਰਹਾ ਤੁਧੁ ਭਾਵਾ, ਜਾ ਤੂ ਮੇਲਹਿ ਤੁਝੈ ਸਮਾਵਾ।
ਜੈ ਜੈਕਾਰੁ ਜਪਉ ਜਗਦੀਸ, ਗੁਰਮਤਿ ਮਿਲੀਐ ਬੀਸ ਇਕੀਸ ॥੨੫॥
ਝਖਿ ਬੋਲਣੁ ਕਿਆ ਜਗ ਸਿਉ ਵਾਦੁ, ਝੂਰਿ ਮਰੈ ਦੇਖੈ ਪਰਮਾਦੁ।
ਜਨਮਿ ਮੂਏ ਨਹੀਂ ਜੀਵਣ ਆਸਾ, ਆਇ ਚਲੇ ਭਏ ਆਸ ਨਿਰਾਸਾ।
ਝੁਰਿ ਝੁਰਿ ਝਖਿ ਮਾਟੀ ਰਲਿ ਜਾਇ, ਕਾਲੁ ਨ ਚਾਂਪੈ ਹਰਿ ਗੁਨ ਗਾਇ।
ਪਾਈ ਨਵਨਿਧਿ ਹਰਿ ਕੈ ਨਾਇ, ਆਪੇ ਦੇਵੈ ਸਹਜਿ ਸੁਭਾਇ ॥੨੬॥
ਞਿਆਨੋ ਬੋਲੈ ਆਪੇ ਬੂਝੈ, ਆਪੇ ਸਮਝੈ ਆਪੇ ਸੂਝੈ।
ਗੁਰ ਕਾ ਕਹਿਆ ਅੰਕਿ ਸਮਾਵੈ, ਨਿਰਮਲ ਸੂਚੇ ਸਾਚੋ ਭਾਵੈ।
ਗੁਰੁ ਸਾਗਰੁ ਰਤਨੀ ਨਹੀ ਤੋਟ, ਲਾਲ ਪਦਾਰਥ ਸਾਚੁ ਅਖੋਟ।
ਗੁਰਿ ਕਹਿਆ ਸਾ ਕਾਰ ਕਮਾਵਹੁ, ਗੁਰ ਕਰਣੀ ਕਾਹੇ ਧਾਵਹੁ।
ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥
ਟੂਟੈ ਨੇਹ ਕਿ ਬੋਲਹਿ ਸਹੀ, ਟੂਟੈ ਬਾਹ ਦੁਹੂ ਦਿਸ ਗਹੀ।
ਟੂਟਿ ਪਰੀਤਿ ਗਈ ਬੁਰ ਬੋਲਿ, ਦੁਰਮਤਿ ਪਰਹਰਿ ਛਾਡੀ ਢੋਲਿ।
ਟੂਟੈ ਗੰਠਿ ਪੜੈ ਵੀਚਾਰਿ, ਗੁਰ ਸਬਦੀ ਘਰਿ ਕਾਰਜੁ ਸਾਰਿ।
ਲਾਹਾ ਸਾਚੁ ਨ ਆਵੈ ਤੋਟਾ, ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥
ਠਾਕੁਹੁ ਮਨੂਆ ਰਾਖਹੁ ਠਾਇ, ਠਹਕਿ ਮੁਈ ਅਵਗੁਣ ਪਛੁਤਾਇ।
ਠਾਕੁਰੁ ਏਕੁ ਸਬਾਈ ਨਾਰਿ, ਬਹੁਤੇ ਵੇਸ ਕਰੇ ਕੂੜਿਆਰਿ।

ਪਰ ਘਰਿ ਜਾਤੀ ਠਾਕਿ ਰਹਾਈ, ਮਹਲਿ ਬੁਲਾਈ ਠਾਕ ਨ ਪਾਈ।
ਸਬਦਿ ਸਵਾਰੀ ਸਾਚਿ ਪਿਆਰੀ, ਸਾਈ ਸੁਹਾਗਣਿ ਠਾਕੁਰਿ ਧਾਰੀ ॥੨੯॥
ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ,
ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥
ਡਰਪਿ ਮੁਇ ਘਰਿ ਆਪਣੇ ਡੀਠੀ, ਕੰਤਿ ਸੁਜਾਣਿ।
ਡਰੁ ਰਾਖਿਆ ਗੁਰ ਆਪਣੇ ਨਿਰਭਉ ਨਾਮ ਵਖਾਣਿ।
ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ,
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ।
ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ,
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੇ ਸੋਇ ॥੩੦॥
ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨ ਕਰਾਰਿ,
ਭਾਰੇ ਢਹਿਤੇ ਢਹਿ ਪਏ ਹਉਲੇ ਨਿਕਸੇ ਪਾਰਿ।
ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ,
ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲ ਮਿਲਾਉ।
ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ।
ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸ ਬਲਿਹਾਰੈ ਜਾਉ।
ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ,
ਗੁਰਪਰਸਾਦੀ ਤਿਸੁ ਸੰਮਲਾ ਤਾ ਤਨਿ ਦੂਖੁ ਨ ਹੋਇ ॥੩੧॥
ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ,
ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ।
ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ,
ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ।
ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ,
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ।
ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ,
ਵਿਛੁੜਿਆ ਮੇਲੈ ਪ੍ਰਭੁ ਨਾਨਕ ਕਰਿ ਸੰਜੋਗ ॥੩੨॥
ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ,
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ।
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ,
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ।
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ,
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ।
ਗੁਰ ਪ੍ਰਸਾਦਿ ਛੂਟੀਐ ਕਿਰਪਾ ਆਪਿ ਕਰੇਇ,
ਆਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥

ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ,
ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ।
ਥਿਰੁ ਨਾਰਾਇਣੁ ਥਿਰੁ ਗੁਰੁ ਥਿਰੁ ਸਾਚਾ ਬੀਚਾਰੁ,
ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ।
ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ,
ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ।
ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ,
ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥
ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ,
ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ।
ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ,
ਦਾਲਦ ਭੰਜਨ ਦੁਖਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥
ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ,
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ।
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ,
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ।
ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ,
ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਬਿੰਦ।
ਬਨੁ ਬਨੁ ਫਿਰਤੀ ਢੂਢਤੀ ਬਸਤੁ ਰਹੀ ਘਰਿ ਬਾਰਿ,
ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ॥੩੬॥
ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮਪੁਰਿ ਜਾਹਿ,
ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ।
ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ,
ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ।
ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰਿ,
ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ।
ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ,
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ ॥੩੭॥
ਪਾਪੁ ਬੁਰਾ ਪਾਪੀ ਕਉ ਪਿਆਰਾ, ਪਾਪਿ ਲਦੇ ਪਾਪੇ ਪਾਸਾਰਾ।
ਪਰਹਰਿ ਪਾਪੁ ਪਛਾਣੈ ਆਪੁ, ਨਾ ਤਿਸੁ ਸੋਗੁ ਵਿਜੋਗੁ ਸੰਤਾਪੁ।
ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ,
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈਕਾਲੁ।
ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ,
ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥

ਫਿਰਿ ਫਿਰਿ ਨਾਹੀ ਫਾਸੈ ਕਉਆ, ਫਿਰਿ ਪਛੁਤਾਨਾ ਅਬ ਕਿਆ ਹੂਆ।
ਫਾਥਾ ਚੋਗ ਚੁਗੈ ਨਹੀਂ ਬੂਝੈ, ਸਤਿਗੁਰ ਮਿਲੈ ਤ ਆਖੀ ਸੂਝੈ।
ਜਿਉਂ ਮਛੁਲੀ ਫਾਥੀ ਜਮ ਜਾਲਿ, ਵਿਣੁ ਗੁਰ ਦਾਤੇ ਮੁਕਤਿ ਨ ਭਾਲਿ।
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ, ਇਕ ਰੰਗਿ ਰਚੈ ਰਹੈ ਲਿਵ ਲਾਇ।
ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥
ਬੀਰਾ ਬੀਰਾ ਕਰ ਰਹੀ ਬੀਰ ਭਏ ਬੈਰਾਇ,
ਬੀਰ ਚਲੇ ਘਰਿ ਆਪਣੇ ਬਹਿਣ ਬਿਰਹਿ ਜਲ ਜਾਇ।
ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ,
ਜੇ ਲੋੜਹਿ ਵਰੁ ਕਾਮਣੀ ਸਤਿਗੁਰ ਸੇਵਹਿ ਤੇਹਿ।
ਬਿਰਲੋ ਗਿਆਨੀ ਬੂਝਣਉ ਸਤਿਗੁਰ ਸਾਚਿ ਮਿਲੇਇ,
ਠਾਕੁਰ ਹਾਥਿ ਵਡਾਈਆਂ ਜੇ ਭਾਵੈ ਤੈ ਦੇਇ।
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖ ਹੋਇ,
ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥
ਭੰਨਿ ਭੰਨਿ ਘੜੀਐ ਘੜਿ ਘੜਿ ਭਜੈ, ਢਾਹਿ ਉਸਾਰੈ ਉਸਰੇ ਢਾਹੈ।
ਸਰ ਭਰਿ ਸੋਖੈ ਭੀ ਭਰਿ ਪੋਖੈ ਜਮਰਥ ਵੇਪਰਵਾਹੈ।
ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ।
ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਲ ਖਿੰਚੇ ਤਿਨ ਜਾਈਐ।
ਹਰਿ ਗੁਣ ਗਾਇ ਸਦਾ ਰੰਗਿ ਰਾਤੇ, ਬਹੁੜਿ ਨ ਪਛਤਾਈਐ।
ਭਭੈ ਭਾਲਹਿ ਗੁਰਮੁਖਿ ਬੂਝਹਿ, ਤਾਂ ਨਿਜ ਘਰਿ ਵਾਸਾ ਪਾਈਐ।
ਭਭੈ ਭਉਜਲੁ ਮਾਰਗੁ ਵਿਖੜਾ, ਆਸ ਨਿਰਾਸਾ ਤਰੀਐ।
ਗੁਰ ਪਰਸਾਦੀ ਆਪੋ ਚੀਨੈ, ਜੀਵਤਿਆ ਇਵ ਮਰੀਐ ॥੪੧॥
ਮਾਇਆ ਮਾਇਆ ਕਰ ਮੁਏ, ਮਾਇਆ ਕਿਸੇ ਨਾ ਸਾਥਿ।
ਹੰਸੁ ਚਲੈ ਉਠਿ ਡੁਮਣੋ, ਮਾਇਆ ਭੂਲੀ ਆਥਿ।
ਮਨੁ ਝੂਠਾ ਜਮਿ ਜੋਹਿਆ, ਅਵਗੁਣ ਚਲਹਿ ਨਾਲ।
ਮੇਰੀ ਮਹਿ ਮਨੁ ਉਲਟੋ ਮਰੇ, ਜੋ ਗੁਣ ਹੋਵਹਿ ਨਾਲਿ[5]।
ਮੇਰੀ ਮੇਰੀ ਕਰਿ ਮੁਏ, ਵਿਣੁ ਨਾਵੈ ਦੁਖੁ ਭਾਲਿ।
ਗੜ ਮੰਦਰ ਮਹਲਾ ਕਹਾ, ਜਿਉ ਬਾਜੀ ਦੀਬਾਣੁ।
ਨਾਨਕ ਸਚੇ ਨਾਮ ਵਿਣੁ, ਝੂਠਾ ਆਵਣ ਜਾਣੁ।
ਆਪੇ ਚਤੁਰੁ ਸਰੂਪੁ ਹੈ, ਆਪੇ ਜਾਣੁ ਸੁਜਾਣ ॥੪੨॥
ਜੋ ਆਵਹਿ ਸੇ ਜਾਹਿ ਫੁਨਿ, ਆਇ ਗਏ ਪਛੁਤਾਹਿ।
ਲਖ ਚਉਰਾਸੀਹ ਮੇਦਨੀ, ਘਟੈ ਨ ਵਧੈ ਉਤਾਹਿ।
ਸੇ ਜਨ ਉਬਰੇ ਜਿਨ ਹਰਿ ਭਾਇਆ, ਧੰਧਾ ਮੁਆ ਵਿਗੂਤੀ ਮਾਇਆ।

---

5. ਇਹ ਤੁਕ ਸ. ਸ. ਵਾਲੇ ਪਾਠ ਵਿਚ ਨਹੀ ਹੈ।

ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ,
ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ।
ਅਸਥਿਰ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ,
ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ ॥੪੩॥
ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰ,
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥
ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ,
ਮੈਂ[6] ਤਨਿ ਅਵਗੁਣ ਝੁਰਿ ਮੁਈ ਵਿਣੁ ਗੁਣ ਕਿਉਂ ਘਰਿ ਜਾਹ।
ਗੁਣੀਆ ਗੁਣ ਲੇ ਪ੍ਰਭ ਮਿਲੇ ਕਉ ਤਿਨ ਮਿਲਉ ਪਿਆਰਿ,
ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ।
ਅਵਗੁਣੀ ਭਰਪੁਰ ਹੈ, ਗਣ ਭੀ ਵਸਹਿ ਨਾਲਿ,
ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰ ਸਬਦਿ ਨ ਕਰੇ ਬੀਚਾਰੁ ॥੪੪॥
ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ,
ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ।
ਲਬੁ ਲੋਭੁ ਬੁਰਿਆਈਆਂ ਛੋਡੇ ਮਨਹੁ ਵਿਸਾਰਿ,
ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰ।
ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ,
ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ।
ਪ੍ਰੀਤਮ ਹਾਥਿ ਵਡਿਆਈਆਂ ਜੈ ਭਾਵੈ ਤੈ ਦੇਇ,
ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥੪੫॥
ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ,
ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ।
ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ,
ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰ।
ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ,
ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ।
ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ,
ਗੁਰਮੁਖਿ ਬੇਅੰਤੁ ਧਿਆਇਐ ਅੰਤੁ ਨ ਪਾਰਾਵਾਰੁ ॥੪੬॥
ੜਾੜੈ ਰੂੜਾ ਹਰਿ ਜੀਉ ਸੋਈ, ਤਿਸ ਬਿਨੁ ਰਾਜਾ ਅਵਰੁ ਨ ਕੋਈ।
ੜਾੜੈ ਗਾਰੁੜ ਤੁਮ ਸੁਣਹੁ ਹਰਿ ਵਸੈ ਮਨ ਮਾਹਿ,
ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਇ।
ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ, ਗੁਰਮੁਖਿ ਪੂਰਾ ਤਿਸੁ ਸਾਬਾਸਿ।

6. ਪਾ: ਮਨ (ਸ. ਸ.)

ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ,
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥੪੭॥
ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰ,
ਸਾਹ ਸਦਾਏ ਸੰਚਿ ਧਨ ਦੁਬਿਧਾਂ ਹੋਇ ਖੁਆਰੁ।
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ,
ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲ।
ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ,
ਸਾਚਉ ਠਾਕੁਰ ਮਨਿ ਵਸੈ ਹਉ ਬਲਿਹਾਰੀ ਤਿਸੁ।
ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ,
ਬਿਖਿਆ ਅੰਮ੍ਰਿਤ ਏਕੁ ਹੈ ਬੂਝੈ ਪੁਰਖੁ ਸਜਾਣੁ ॥੪੮॥
ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ,
ਗਣਤ ਨ ਆਵੈ ਕਿਉਂ ਗਣੀ ਖਪਿ ਖਪਿ ਮੁਏ ਬਿਸੰਖ।
ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ,
ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ।
ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ,
ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਿਰ ਮਨਿ ਧੀਰ ॥
ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ,
ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਖ ਅਪਾਰੁ ॥੪੯॥
ਸ੍ਰਿਸਟੇ ਭੇਉ ਨਾ ਜਾਣੈ ਕੋਇ, ਸ੍ਰਿਸਟਾ ਕਰੈ ਸੁ ਨਿਹਚਉ ਹੋਇ।
ਸੰਪੈ ਕਉ ਈਸਰੁ ਧਿਆਇਐ, ਸੰਪੈ ਪੁਰਬਿ ਲਿਖੇ ਕੀ ਪਾਈਐ।
ਸੰਪੈ ਕਾਰਣਿ ਚਾਕਰ ਚੋਰ, ਸੰਪੈ ਸਾਥਿ ਨ ਚਾਲੈ ਹੋਰ।
ਬਿਨੁ ਸਾਚੇ ਨਹੀਂ ਦਰਗਹਿ ਮਾਨੁ, ਹਰਿ ਰਸੁ ਪੀਵੈ ਛੁਟੈ ਨਿਦਾਨਿ ॥੫੦॥
ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ,
ਹਉ ਹਉ ਕਰਤੀ ਮੈ ਮੁਈ ਸਬਦ ਰਵੈ[7] ਮਨਿ ਗਿਆਨੁ।
ਹਾਰ ਡੋਰ ਕੰਚਲ ਘਣੇ ਕਰਿ ਥਾਕੀ ਸੀਗਾਰੁ,
ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰ।
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ।[8]
ਹਰਿ ਬਿਨੁ ਕਿਨਿ ਸੁਖ ਪਾਇਆ ਦੇਖਹੁ ਮਨ ਬੀਚਾਰਿ।
ਹਰਿ ਪੜਣਾ ਹਰਿ ਬੁਝਣਾ ਹਰਿ ਸਿਉਂ ਰਖਹੁ ਪਿਆਰੁ,
ਹਰਿ ਜਪੀਐ ਹਰ ਧਿਆਈਐ ਹਰਿ ਕਾ ਨਾਮੁ ਅਧਾਰੁ ॥੫੧॥
ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ,
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ।

---

7 ਪਾ: ਰਤੀ (ਉਹੀ)

8. 'ਨਾਨਕ' ਤੋਂ 'ਪਿਆਰ' ਤਕ ਦਾ ਪਾਠ ਸ. ਸ. ਵਿਚ ਨਹੀਂ ਹੈ।

ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ,
ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ।
ਨਦਰਿ ਤੇਰੀ ਸੁਖ ਪਾਇਆ ਨਾਨਕ ਸਬਦ ਵੀਚਾਰਿ,
ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰ।
ਜਿ ਪੁਰਖ ਨਦਰਿ ਨ ਆਵਈ ਤਿਸਕਾ ਕਿਆ ਕਰਿ ਕਹਿਆ ਜਾਇ।
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥੫੨॥
ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ।
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ।
ਮਨਮੁਖ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ।
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨ ਕਾਇ ॥੫੩॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ।
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ।
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰਿ।
ਨਾਨਕ ਸੋ ਪੜਿਆ ਸੋ ਪੰਡਿਤ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥

## ਵਾਧੂ ਪਾਠ

*ਅੰਤਿਕਾ—1*

*(ਸਾਮਗਰੀ ਜਿਹੜੀ ਹਥ ਲਿਖਤਾਂ ਤੋਂ ਬਾਹਰੀ ਸ. ਸ. ਵਾਲੇ ਸੰਸਕਰਣ ਵਿਚ ਛਪੀ ਹੈ)*

**ਉਥਾਨਕਾਂ**

ਪ੍ਰਿਥਮੇ ਸ੍ਰੀ ਗੁਰੂ ਨਾਨਕ ਜੀ ਕੁਝ ਕਾਲ ਕਰਤਾਰਪੁਰ ਰਹੇ। ਸਰਬ ਲੋਕ ਸਿਖ ਹੋਏ ਲੱਗੇ ਗੁਰੂ ਗੁਰੂ ਜਪਣ। ਜਗਤ ਤਾਰਨ ਮੰਤ੍ਰ ਉਪਦੇਸ ਕਰਤੇ ਭਏ। ਵਣ-ਤ੍ਰਿਣ ਵਾਹਗੁਰੂ ਵਾਹਗੁਰੂ ਹੋਇ ਰਹਿਆ। ਤਾ ਕਰਤਾਰਪੁਰ ਇਕ ਖਤ੍ਰੀ ਥਾ। ਇਕ ਦਿਨ ਸ੍ਰੀ ਗੁਰੂ ਜੀ ਸੇ ਬੇਨਤੀ ਕਰੀ ਕਿ ਹੇ ਪ੍ਰਭੋ। ਮੇਰੇ ਘਰ ਵਰ ਕੇ ਯੋਗ ਕੰਨਿਆ ਹੈ ਔਰ ਮੁਝ ਮੇ ਸਮਰਥਾ ਨਹੀਂ ਤਾਂ ਤੇ ਤੁਮ ਸਮਰਥ ਗੁਰੂ ਪਰਮੇਸਵਰ ਹੋ। ਤਬ ਸ੍ਰੀ ਗੁਰੂ ਕਹਿਆ ਜੋ ਕੁਝ ਸਰੰਜਾਮ ਹੈ ਸੋ ਲਿਖ ਲੇ ਆਓ। ਤਾਂ ਉਹ ਲਿਖ ਲੇ ਆਯਾ। ਤੇ ਇਕੁ ਭਗੀਰਥ ਸਿਖ ਸੀ। ਉਸਨੋ ਹਕਮ ਹੋਯਾ ਜੋ ਤੈਂ ਲਾਹੌਰ ਜਾਇ ਕਰ ਬਯਾਹ ਕਾ ਸਰੰਜਾਮ ਲੈ ਆਓ। ਪਰ ਜੇ ਕਲ ਰਹੇਗਾ ਤੇਰਾ ਜਨਮ ਬਿਗੜੈਗਾ। ਤਾਂ ਭਗੀਰਥ ਚਕ੍ਰਤ ਹੋਇ ਲਾਹੌਰ ਭਾਗ ਗਯਾ ਤੇ ਇਕ ਬਣੀਏ ਸ਼ਾਹ ਨੂੰ ਜਾ ਕਹਿਆ—ਜੋ ਇਤਨੀ ਵਸਤੂ ਸਾਨੂੰ ਲੋੜ ਹੈ ਸੋ ਮੰਗਾਇ ਦੇ। ਸ਼ਾਹ ਕਹਾ ਅਜ ਤੂੰ ਰਹੋ। ਭਗੀਰਥ ਕਹਾ ਮੇਰੇ ਗੁਰਾਂ ਦਾ ਹੁਕਮ ਹੈ ਮੈਂ ਕਲ ਨਹੀਂ ਰਹਿਣਾ। ਜੇ ਰਹਾਂਗਾ ਤਾਂ ਮੇਰਾ ਜਨਮ ਵਿਗੜੇਗਾ। ਤਾਂ ਤੇ ਮੈਂ ਜਰੂਰ ਜਾਣਾ ਹੈ। ਤਾਂ ਸਾਹ ਕਹਿਆ। ਹੋਰ ਤਾਂ ਸਭ ਕੁਝ ਹਾਜਰ ਹੈ ਪਰ ਚੂੜੇ ਦੇ ਰੰਗ ਦੇ ਰਾਤ ਪਵੇਗੀ ਤਾਂ ਭਗੀਰਥ ਕਹਾ ਜੀ ਮੈਂ ਤਾਂ ਤ੍ਰੈਕਾਲ ਨਹੀਂ ਰਹਿਣਾ ਗੁਰੂ ਥੋਂ ਬੇਮੁਖ ਨਹੀਂ ਹੋਣਾ। ਤਾ ਸਾਹ ਕਹਾ ਕਲਿਜੁਗ ਵਿਚ ਐਸਾ ਕੋਈ ਨਹੀਂ ਜੋ ਜਿਸ ਦੇ ਬਚਨ ਤੇ ਜਨਮ ਬਿਗੜੇਗਾ। ਤਾ ਭਗੀਰਥ ਕਹਾ ਮੇਰਾ ਗੁਰੂ ਨਿਰੰਜਨ ਪੁਰਖ ਹੈ। ਤਾ ਸਾਹ ਕਹਾ ਮੇਰੇ ਘਰ ਇਕ ਚੂੜਾ ਹੈ ਮੈਂ ਤੇਰੇ ਨਾਲ ਚਲਤਾ ਹੋ। ਜੇ ਮੈਂ ਡਿਠਾ ਸ਼ਕਤੀਵਾਨ ਤਾਂ ਤੇਰਾ ਭੀ, ਮੇਰਾ ਭੀ ਗੁਰੂ ਹੋਆ ਨਹੀ ਤਾਂ ਮੁੱਲ ਲੈ ਆਵਾਂਗਾ। ਤਾਂ ਦੋਵੇਂ ਸਰੰਜਾਮ ਲੈ ਕਰ ਗੁਰੂ ਪਾਸ ਆਏ। ਤਾਂ ਅੰਤਰਜਾਮੀ ਸਮਰਥ ਗੁਰੂ ਆਗੇ ਹੀ ਆਖਿਆ, ਜੋ ਭਗੀਰਥ ਆਂਵਦਾ ਹੈ ਪਰ ਬੜੀ ਦੇਰ ਲਾਇ ਕਰ ਆਂਵਦਾ ਹੈ ਤਾਂ ਦੋਵੇਂ ਆਇ ਪਹੁੰਚੇ ਤੇ ਏਹ ਆਵਾਜ਼ ਸੁਣ ਲਈ। ਸ਼ਾਹ ਕਹਣ ਲਗਾ ਜੋ ਏਹ ਪਰਮੇਸ਼ਰ ਹੈ, ਸੱਚ ਹੈ, ਤਾ ਦੋਵੇਂ ਚਰਨੀ ਪਏ। ਦਰਸਨ ਦੇਖਤੇ ਹੀ ਸ਼ਾਹ ਦੀ ਨਿਸ਼ਾ ਹੋਈ। ਤੇ ਉਹ ਹੋਯਾ ਜਿ ਤਿਨੇ ਵਰਸੁ ਉਥੇ ਹੀ ਰਹਿਆ। ਗੁਰੂ ਕੀ ਬਾਣੀ ਬਹਤ ਕੰਠ ਕੀਤੀ ਭੀ ਤੇ ਲਿਖੀ ਭੀ। ਬਹੁਤ ਸ੍ਰੀ ਗੁਰੂ ਜੀ ਕੀ ਖੁਸ਼ੀ ਹੋਈ। ਮੱਥਾ ਟੇਕ ਕੇ ਸ਼ਾਹ ਬਿਦਾ ਹੋਯਾ। ਘਰ ਆਯਾ। ਸੌਦਾ ਖਰੀਦ ਕੈ ਜਹਾਜ ਸਮੁੰਦ੍ਰ ਵਿਚ ਭਰ ਚਲਾਏ

1 ਇਹ ਉਥਾਨਕਾ ਪੁਰਾਤਨ ਜਨਮ ਸਾਖੀ ਵਿਚ ਦੋ ਸਾਖੀਆਂ (ਨੰ. 41,47 ਅਤੇ) ਦੇ ਰੂਪ ਵਿਚ ਪ੍ਰਾਪਤ ਹੈ। ਸ ਸ ਵਿਚ ਇਹ ਉਥਾਨਕਾ ਦੇ ਰੂਪ ਵਿਚ ਪ੍ਰਕਾਸ਼ਿਤ ਹੋਈ ਹੈ।

 

ਜਾਂਦਾ ਜਾਦਾ ਸੰਗਲਾਦੀਪ ਰਾਜੇ ਸਿਵਨਾਭ ਦੇ ਸਹਰ ਜਾਇ ਉਤਰਿਆ। ਵਪਾਰ ਕਰਨੇ ਲਗਾ ਨਿਤਾ ਪ੍ਰਤਿ ਪਹਿਰ ਰਾਤਿ ਤੋੜੀ ਕੀਰਤਨ ਕਰੈ। ਸਵਾ ਪਹਰ ਰਾਤ ਨਾਲ ਓਠ ਕਰਿ ਸਨਾਨ ਕਰਿ ਬਾਣੀ ਪ੍ਰੇਮ ਨਾਲ ਪੜੇ। ਜਪੁਜੀ ਸਿਮਰੈ। ਕਿਓ ਜੋ ਗੁਰੂ ਕਾ ਬਚਨ ਹੈ ਜੋ ਅੰਮ੍ਰਿਤ ਵੇਲੇ ਜਪੁਜੀ ਜਪੈ ਤਾਂ ਸਤਿਗੁਰੂ ਦੇ ਅੰਕਿ ਸਮਾਵੈ। ਤੇ ਸ਼ਾਸਤਰ ਭੀ ਕਹਾ ਹੈ ਜੋ ਪ੍ਰਤਾਕਾਲ ਕਾ ਬੜਾ ਪੁੰਨ ਹੈ ਤੈਸੇ ਹੀ ਓਹ ਸਾਹ ਨਿਤਾ ਪ੍ਰਤਿ ਜਪੁ ਪੜੇ, ਤੇ ਲੋਕ ਸ਼ਹਰ ਕੇ ਦਿਨ ਚੜੇ ਸਨਾਨ ਕਰਿ ਵਰਤ ਪੂਜਾ ਤਿਲਕ ਕਰੇਂ। ਤਾਂ ਲੋਕਾਂ ਕਹਿਆ ਹੇ ਬਨੀਏ ਤੂੰ ਕਿਸ ਦੇਸ਼ ਕਾ ਹੈ। ਜੋ ਬਰਤ ਨ ਨੇਮ ਨ ਇਕਾਦਸ਼ੀ ਨ ਐਤ ਨਾ ਅਮਾਵਸ—ਕੋਈ ਨਹੀਂ ਮੰਨਦਾ। ਤੇ ਇਕ ਬਾਣੀ ਹੀ ਪੜਤਾ ਹੈ। ਤਾਂ ਉਸ ਸਾਹ ਨੇ ਉਨਾ ਦਾ ਅਖਿਆ ਨਾ ਮੰਨਿਆ। ਤਾ ਲੋਕ ਸ਼ਾਹ ਦੀ ਨਿੰਦਾ ਕਰਨੇ ਲਗੇ। ਤੇ ਰਾਜੇ ਨੂੰ ਖਬਰ ਕੀਤੀ। ਸੋ ਰਾਜੇ ਨੇ ਬੁਲਾਇਆ ਤੇ ਪੁਛਿਆ ਜੋ ਭਗਤ ਤੂੰ ਭਗਤ ਹੋਇ ਕੈ ਇਹ ਕੀਹ ਰੀਤੀ ਕਰਤਾ ਹੈ। ਜੋ ਵਰਤ, ਨੇਮ ਸਨਾਨ ਟਿਕਾ ਨਹੀਂ ਕਰਦਾ। ਤਾਂ ਸਾਹ ਕਹਿਆ ਰਾਜਾ ਸੀ ਮੈਨੂੰ ਮਹਾ ਪੁਰਖ ਦਾ ਦਰਸ਼ ਹੋਯਾ ਹੈ। ਮੈਂ ਮੁਕਤ ਰੂਪ ਹੋਯਾ ਹਾਂ। ਰਾਜੇ ਕਹਾ ਦਰਸ਼ਨ ਤੇ ਤੇਰੀ ਨਿਸ਼ਾ ਹੋਈ ਹੈ। ਤਾ ਸਾਹ ਕਹਾ ਜੀ। ਜਾਂ ਪਰਮੇਸ਼ਵਰ ਮਿਲਿਆ ਤਾਂ ਭਰਮ ਕੇਹਾ ਰਹੇ। ਤਾਂ ਰਾਜੇ ਕਹਾ ਸਾਹ ਕਲੀ ਕਾਲ ਮੈਂ ਮਹਾ ਪੁਰਖ ਕਿਥੇ ਹੈ ਜਿਸ ਦੇ ਮਿਲੇ ਮੁਕਤੀ ਹੋਵੇ। ਤਾਂ ਸਾਹ ਕਹਾ ਰਾਜਾ ਜੀ, ਮੇਰਾ ਗੁਰੂ ਪਰਤਖ ਨਿਰੰਕਾਰ ਹੈ। ਨਿਰੰਜਨ ਪੁਰਖ ਹੈ। ਉਸ ਕੇ ਤਾਂ ਨਾਮ ਲਏ ਮੁਕਤੀ ਹੋਂਦੀ ਹੈ। ਤਾਂ ਰਾਜੇ ਦੇ ਸਮਝ ਵਿਚ ਕੁਛ ਨਾ ਆਵੇ ਤੇ ਗੁਸੇ ਹੋਕਰ ਬਾਣੀਏ ਨੂੰ ਬੰਦ ਖਾ ਕੀਤਾ। ਤਾ ਇਕ ਦਿਨ ਏਕ ਬ੍ਰਾਹਮਨ ਦੀ ਗਊ ਸਮੰਦਰ ਦੀ ਚਿਕੜ ਵਿਚ ਫਸ ਗਈ ਬ੍ਰਾਹਮਣ ਬਹ ਜਤਨ ਕਰਾ ਪਰ ਨ ਨਿਕਲੀ ਤਾਂ ਜਾਇ ਰਾਜੇ ਕੋ ਕਹਾ। ਤਦ ਰਾਜੇ ਕਹਾ, ਜਦ ਗਊ ਨਿਗਲੇਗੀ ਤਾਹੀ ਮੈਂ ਅੰਨ ਜਲ ਲੇਵਾਗਾ ਤੇ ਪੰਜ ਦਿਨ ਬੀਤੇ ਤਦ ਭੀ ਨਾ ਨਿਕਲੀ। ਤਾਂ ਜੋਤਕੀਓ ਕਹਾ ਹੇ ਰਾਜਾ ਅਸਮੇਧ ਜਗ ਦਾ ਫਲ ਤੂ ਦੇਵਹਿ ਤਾਂ ਨਿਕਲੇਗੀ। ਤਾਂ ਰਾਜੇ ਕਹਾ ਮੈਂ ਤਾ ਅਸਮੇਧ ਜਗ ਦਾ ਫਲ ਤੂ ਦੇਵਹਿ ਤਾ ਨਿਕਲੇਗੀ। ਤਾਂ ਰਾਜੇ ਕਹਾ ਮੈ ਤਾ ਅਸਮੇਧ ਨਹੀਂ ਕੀਤਾ। ਇਕ ਦੁਆਪਰ ਮੈਂ ਪਾਡਵਾਂ ਨੇ ਕੀਤਾ ਸੀ ਇੰਦ੍ਰ ਨੇ ਕਾਮਧੇਨ ਭੇਜੀ ਸੀ ਜਗ ਕਰਨੇ ਕੋ। ਤਿਸ ਬਿਨਾਂ ਜਗ ਨਹੀਂ ਹੋਤਾ। ਤਾ ਕਿਸੇ ਆਖਿਆ ਜੋ ਪੰਜਾਬੀ ਸਾਹ ਕਹਿੰਦਾ ਹੈ ਜੋ ਮੈਂ ਅਸਮੇਧ ਦਾ ਫਲ ਦੇ ਦਾ ਹਾਂ। ਤਾਂ ਰਾਜਾ ਪ੍ਰਸਨ ਹੋਯਾ ਅਰ ਸਾਹ ਕੋ ਬੰਦੀ ਸੇ ਬੁਲਾਯਾ, ਕਹਾ, ਹੇ ਸਾਹ। ਇਕ ਅਸਮੇਧ ਗਊ ਦੇ ਨਮਿਤ ਦੇਹਿ। ਤਬ ਸਾਹ ਜਪੁ ਸੋਹਿਲਾ ਪੜ੍ਹ ਕਰਿ ਸੰਕਲਪ ਗਊ ਹੇਤ ਦਿਤਾ। ਤਾਂ ਗਊ ਨਿਕਲ ਆਈ। ਤੇ ਰਾਜੇ ਨੇ ਬਣੀਏ ਦੇ ਚਰਨੋਂ ਪਰ ਨਮਸਕਾਰ ਕੀਤੀ ਅਤੇ ਕਹਾ ਹੇ ਸਾਹ ਤੂੰ ਅਸਮੇਧ ਰੋਜ ਕੈਸੇ ਕਰਤਾ ਹੈ। ਤਾਂ ਸਾਹ ਕਹਾ ਮੈਂ ਅਪਨੇ ਗੁਰੂ ਕਾ ਜਪੁ ਪੜ੍ਹਦਾ ਹਾ ਮੈਨੂੰ ਅਸਮੇਧ ਦਾ ਫਲ ਰੋਜ ਹੋਂਦਾ ਹੈ। ਰਾਜੇ ਕਹਾ ਤੂੰ ਆਪਨੇ ਗੁਰੂ ਕੇ ਬਚਨ ਮੈਨੂੰ ਸੁਨਾਓ। ਤਾਂ ਸਾਹ ਬਾਣੀ ਸੁਨਾਈ ਤਾ ਰਾਜਾ ਬਹੁਤ ਤ੍ਰਿਪਤ ਹੋਯਾ। ਰੋਮ ਰੋਮ ਮਗਨ ਹੋਯਾ। ਤਾਂ ਰਾਜੇ ਕਹਾ ਜਿਸਕੇ ਇਹ ਅਮ੍ਰਿਤ ਬਚਨ ਹੈਂ ਸੋ ਮੇਰਾ ਭੀ ਗੁਰੂ ਹੋਯਾ। ਤੇ ਰਾਜਾ ਮਨ ਕਰ ਸਿਖ ਹੋਯਾ। ਰਾਜੇ ਕਹਾ ਸਾਹ ਜੀ। ਤੂੰ ਮੈਨੂੰ ਨਾਲ ਲੈ ਚਲ ਤੇਰੇ ਪੀਛੇ ਮੈਨੂੰ ਭੀ ਦਰਸ਼ਨ ਹੋਵੇ। ਤਾਂ ਸਾਹ ਕਿਹਾ ਰਾਜਾ ਜੀ ਮਹਾਂ ਪੁਰਸ਼ਾਂ ਦੇ ਪਦ ਨੋ ਕੋਈ ਪਰਸ਼ਾਰਥ ਨਾਲ ਨਹੀਂ ਪਹੁੰਚਿਆ। ਪਰ ਜਦ ਤੂੰ ਅਪਨੇ ਦਿਲ ਨੂੰ ਇਕਾਤ ਕਰਿ ਸਤਿਗੁਰ ਸੇਵੈਗਾ ਤਾਂ ਸਤਿਗੁਰ ਅੰਤਰਜਾਮੀ ਤੈਨੂੰ ਏਥੇ ਹੀ ਦਰਸਨ ਦੇਵੈਗਾ। ਤਾਂ ਰਾਜੇ ਕਹਾ ਓਹ ਕੋਣ ਦੇਸ਼ ਹੈ ਜਿਥੇ ਸਤਿਗੁਰ ਨਿਵਾਸ ਕਰਤੇ ਹੈਂ। ਤਾ ਸਾਹ ਕਹਿਆ ਲਾਹੌਰ ਥੀਂ ਵੀਹ ਕੋਹਾਂ ਤੇ ਦਰਆਉ ਕਿਨਾਰੇ ਨਗਰ ਕਰਤਾਰਪੁਰ ਹੈ ਜਿਥੇ ਗੁਰੂ ਜੀ ਰਹਿੰਦੇ ਹਨ। ਤਾਂ ਰਾਜੇ

ਕਹਾ ਹੇ ਭਗਤ ਜੀ ਹਣ ਉਥੇ ਹੀ ਚਲ ਦਰਸ਼ਨ ਕਰੀਏ। ਸ਼ਾਹ ਕਿਹਾ ਹੇ ਰਾਜਾ ਤੂੰ ਮੇਰੇ ਬਚਨ ਤੇ ਪਰਤੀਤ ਕਰ ਚਿਤ ਵਿਚ ਅਰਾਧਨ ਕਰ। ਸਤਿਗੁਰ ਤੈਨੂੰ ਏਥੇ ਹੀ ਦਰਸ਼ਨ ਦੇਵੈਂਗੇ। ਪਰ ਤੂੰ ਲਖੇਗਾ ਕੈਸੇ। ਕੀ ਜਾਪੈ ਕਿਤ ਰੂਪ ਦਰਸਨ ਦੇਵੈ—ਕਿ ਜੋਗੀ ਕਿ ਜੰਗਮ ਕਿਉਂ ਜੁ ਅਬਿਨਾਸੀ ਪੁਰਖ ਕੇ ਅਨੰਤ ਰਪ ਹੈਂ। ਪਰ ਤੂੰ ਹੁਸਿਆਰ ਰਹਿਯੋ। ਤਾਂ ਰਾਜੇ ਪਾਸੋਂ ਸਾਹ ਬਿਦਾ ਹੋਯਾ। ਰਾਜੇ ਸਾਹ ਜੋਗ ਬਹੁਤ ਦ੍ਰਬ ਦਿਤਾ ਤੇ ਬਿਦਾ ਕੀਤਾ। ਸ਼ਾਹ ਅਪਨੇ ਘਰ ਆਯਾ। ਤਾਂ ਰਾਜੇ ਕੋ ਗੁਰੂ ਜੀ ਕੇ ਦਰਸਨ ਕੀ ਲਾਲਸਾ ਮੇਂ ਬੈਰਾਗ ਲਗ ਰਹਾ। ਉਠਤੇ ਬੈਠਤੇ ਰਾਤ ਦਿਨ ਗੁਰੁ ਗੁਰੂ ਜਪੈ ਹੋਰ ਕੁਝ ਸੁਝੈ ਨਾਹੀਂ। ਤਾਂ ਰਾਜੇ ਗੁਰੂ ਕੇ ਦਰਸ਼ਨ ਵਾਸਤੇ ਹੋਰ ਉਪਾਇ ਕੀਤਾ। ਜੋ ਸਦਾ ਬਰਤ ਲਗਾਉ ਤੇ ਭਲੀਆ ਸੁੰਦਰ ਇਸਤਰੀਆਂ ਨੌ ਰਾਜੇ ਹੁਕਮ ਕੀਤਾ ਜੋ ਕੋਈ ਸੰਤ ਫਕੀਰ ਆਵੈ ਤੁਮ ਸੇਵਾ ਕਰੋ। ਭਾਵੇਂ ਹਿੰਦੂ ਹੋਵੇ ਭਾਵੇਂ ਮੁਸਲਮਾਨ ਕੋਈ ਭੇਖ ਹੋਵੈ। ਸਭਨਾ ਦੀ ਸੇਵਾ ਕਰਨੀ। ਪਰ ਜੋ ਮਹਾਂਪੁਰਖ ਹੋਵੈਗਾ ਜੋ ਤੁਸਾ ਥੋਂ ਛਲਿਆ ਨ ਜਾਵੈਗਾ ਤੇ ਹੋਰ ਤੁਸਾਡੇ ਹਾਉ ਭਾਉ ਵਿਚਿ ਛਲਿਆ ਜਾਵੈਗਾ। ਸੋ ਕਲੀ ਕਾਲ ਵਿਚ ਤਾਂ ਮਹਾ ਪੁਰਖ ਗੁਰੁ ਨਾਨਕ ਹੀ ਹੈਂ ਹੋਰ ਤਾਂ ਕੋਈ ਨਹੀਂ। ਹੋਰ ਸਭ ਭੁਲਣ ਵਿਚਿ ਹੈ। ਜਾਂ ਇਹ ਬਰਤ ਰਾਜੇ ਧਾਰਿਆ ਤਾਂ ਅੰਤਰਜਾਮੀ ਬਾਬਾ ਜੀ ਜਾਨਤੇ ਭਏ ਜੋ ਰਾਜੇ ਕੀ ਭਗਤਿ ਬਹੁਤ ਹੋਈ ਹੈ, ਹੁਣ ਉਸ ਨੂੰ ਦਾਨ ਦੇਨਾ ਯੋਗ ਹੈ।[2] ਸੋ ਬਾਬਾ ਰਾਜਾ ਸਿਵਨਾਭ ਕੋ ਪਵਿਤਰ ਕਰਨੇ ਕੀ ਇਛਾ ਕੋ ਧਾਰ ਉਦਾਸ ਹੋਇ ਤੇ ਸੁਰਤ ਹੋਈ। ਤੇ ਜਾਇ ਸਮੁੱਦ੍ਰ ਅਸਗਾਹਿ ਵਿਚ ਖੜੇ ਹੋਏ ਤਬ ਬਾਬੇ ਆਖਿਆ ਏਹ ਅਸਗਾਹਿ ਸਮੰਦ੍ਰ ਕਿਉਂ ਕਰਿ ਤਰੀਐ ਲੰਘੀਐ। ਤਦਹੁ ਸਿਖਾਂ ਬੇਨਤੀ ਕੀਤੀ ਸੈਦੋ ਅਤੇ ਘੇਹੋ ਆਖਿਆ ਜੀ ਤੇਰੇ ਹੁਕਮ ਨਾਲ ਪਹਾੜ ਤਰਨ। ਤਬ ਗੁਰੂ ਬੋਲਿਆ ਆਖਿਓਸੁ ਏਹੁ ਸਲੋਕ ਪੜਦੇ ਆਵਹੁ।

*ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।*

ਤਬ ਬਾਬਾ ਬੋਲਿਆ ਆਖਿਉਸ ਜਿਸ ਸਿਖ ਦੈ ਮੁਹਿੰ ਏਹ ਸਲੋਕ ਹੋਵੈਗਾ ਅਤੇ ਉਹ ਪੜਦਾ ਜਾਵੈਗਾ ਅਤੇ ਉਸ ਦੇ ਪਿਛੇ ਜਿਤਨੀ ਸੁਣੈਗੀ ਤਿਤਨੀ ਸਭ ਭਵਜਲ ਲੰਘੈਗੀ। ਤਬ ਸਿਖ ਪੈਰੀਂ ਪਏ ਆਖਿਓਨੇ ਜਿਸਨੁੰ ਤੁਧੁ ਭਾਵੈ ਤਿਸਨੁ ਪਾਰਿ ਉਤਾਰਿ ਤਦਹੁੰ ਪਾਰਿ ਗਏ ਸਿੰਘਲਾਦੀਪ ਸਿਵਨਾਭਿ ਰਾਜੇ ਕੈ ਗਇਆ, ਰਾਜੇ ਕੇ ਬਾਗ ਬਸੇਰਾ ਕੀਆ ਸਮੁੰਦ੍ਰ ਕੇ ਪਾਰਿ ਤਬ ਰਾਜੇ ਸਿਉਨਾਭਿ ਕਾ ਨਉਲਖਾ ਬਾਗ ਸੁਕਾ ਪਇਆ ਥਾ ਸੋ ਹਰਿਆ ਹੋਆ ਫੁਲ ਵਾਲੈ ਫੁਲੁ ਪੜਿਆ ਪਤਾ ਵਾਲੈ ਪਤ੍ਰ ਪੜਿਆ ਫਲ ਵਾਲੈ ਫਲੁ ਪੜਿਆ ਤਬ ਮਘੇਰ ਬਗਵਾਨ ਦੇਖੈ ਤਾ ਬਾਗ ਬਰਸਾ ਕਾ ਸੁਕਾ ਪੜਿਆ ਥਾ ਸੋ ਹਰਿਆ ਹੋਆ ਹੈ। ਤਦਹੁ ਬਹਰਿ ਜਾਇ ਖਬਰਿ ਰਾਜੇ ਸਿਵਨਾਭਿ ਪਾਸਿ ਕੀਤੀਅਸੁ ਆਖਿਓਸੁ ਜੀ ਬਾਹਰਿ ਆਉ। ਇਕਸ ਫਕੀਰ ਕੇ ਬੈਠਣਿ ਨਾਲਿ ਬਾਗ ਹਰਿਆ ਹੋਆ ਹੈ। ਤਬ ਰਾਜੈ ਸਿਵਨਾਭਿ ਚੇਰੀਆਂ ਭੇਜੀਆਂ ਪਦਮਣੀਆ। ਪਦਮਣੀਆ ਆਇ ਨਿਰਤਿ ਲਾਗੀਆ ਕਰਣਿ। ਅਨੇਕ ਰਾਗ ਰੰਗ ਕੀਤੇ ਤਬ ਬਾਬਾ ਬੋਲਿਓ ਨਾਹੀਂ ਧਿਆਨ ਵਿਚ ਹੀ ਰਹਿਆ। ਤਬ ਪਿਛਹੁ ਰਾਜਾ ਸਿਉਨਾਭਿ ਆਇਆ ਆਇਕੈ ਲਗਾ ਪੁਛਣਿ ਆਖਿਓਸੁ ਗੁਸਾਂਈ ਤੇਰਾ ਨਾਮੁ ਕਿਆ ਹੈ ਕਵਨ ਜਾਤਿ ਹੈ ਤੁਮ ਜੋਗੀ ਹਓ ਕਿਰਪਾ ਕਰੀਐ ਤਾਂ ਭੀਤਰਿ ਮਹਲੀ ਚਲਹੁ। ਤਬ ਬਾਬਾ ਬੋਲਿਆ ਸਬਦੁ ਰਾਗ ਮਾਰੂ ਵਿਚ।

ਜੋਗੀ ਜੁਗਤਿ ਨਾਮ ਨਿਰਮਾਇਲੁ ਤਾਕੈ ਮੈਲੁ ਨ ਰਾਤੀ।

2 ਇਹ ਵਾਕ ਪੁਰਾਤਨ ਜਨਮ ਸਾਖੀ ਵਿਚ ਨਹੀਂ ਹੈ।

ਪ੍ਰੀਤਮ ਨਾਥੁ ਸਦਾ ਸਚੁ ਸੰਗੀ ਜਨਮ ਮਰਣ ਗਤਿ ਬੀਤੀ ॥੧॥
ਗੁਸਾਈ ਤੇਰਾ ਕਹਾ ਨਾਮ ਕੈਸੇ ਜਾਤੀ।
ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ ਰਹਾਉ ॥
ਤਬ ਰਾਜੇ ਪੁਛਿਆ ਜੀ ਤਮ ਬ੍ਰਹਮਣ ਹੋ? ਤਬ ਬਾਬਾ ਦੂਜੀ ਪਉੜੀ ਬੋਲਿਆ :
ਬ੍ਰਹਮਣ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ।
ਏਕੋ ਨਾਮ ਏਕੋ ਨਾਰਾਇਣ ਤ੍ਰਿਭਵਨ ਏਕਾ ਜਤੀ ॥੨॥

ਤਬ ਫਿਰਿ ਰਾਜੈ ਪੁਛਿਆ ਜੀ ਤੁਮ ਖਤ੍ਰੀ ਹਉ। ਤਬ ਗੁਰੂ ਬਾਬਾ ਜੀ ਤੀਜੀ ਪਉੜੀ ਬੋਲਿਆ

ਜਿਹਬਾ ਡੰਡੀ ਇਹ ਘਟੁ ਛਾਬਾ ਤੋਲਉ ਨਾਮ ਅਜਾਚੀ।
ਏਕੋ ਹਾਟੁ ਸਾਹ ਸਭਨਾ ਸਿਰਿ ਵਣਜਾਰੇ ਇਕ ਭਾਤੀ ॥੩॥
ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਉ ਦਿਨੁ ਰਾਤੀ ॥੪॥

ਤਬ ਰਾਜੇ ਸਿਵਨਾਭਿ ਪੁਛਿਆ ਜੀ ਤੁਮ ਗੋਰਖਨਾਥ ਹਉ। ਤਦਹੂ ਬਾਬਾ ਬੋਲਿਆ ਪਉੜੀ ਪੰਜਵੀ :

ਊਪਰਿ ਗਗਨ ਗਗਨ ਪਰਿ ਗੋਰਖ ਤਾਕਾ ਅਗਮ ਗੁਰੂ ਪੁਨਵਾਸੀ।
ਗੁਰ ਬਚਨੀ ਬਾਹਿਰ ਘਰਿ ਏਕੋ ਨਾਨਕ ਭਇਆ ਉਦਾਸੀ ॥੫॥

ਜਬ ਗੁਰੂ ਭੋਗ ਪਾਇਆ ਤਾਂ ਰਾਜਾ ਆਇ ਪੈਰੀ ਪਇਆ ਬੇਨਤੀ ਕੀਤੀਅਸੁ ਅਖਿਓਸੁ ਜੀ ਮਿਹਰਿ ਕਰਿ ਕੈ ਘਰ ਚਲਹੁ। ਤਬ ਬਾਬੇ ਆਖਿਆ ਜੋ ਮੈਂ ਪਿਆਦਾ ਨਾਹੀ ਚਲਦਾ। ਤਦਹੂ ਰਾਜੇਂ ਸਿਵਨਾਭਿ ਆਖਿਆ ਜੀ ਤੇਰਾ ਦਿੱਤਾ ਸਭ ਕਿਛੁ ਹੈ ਹੁਕਮ ਹੋਵੈ ਤਾਂ (ਘੋੜੈ ਹਾਥੀ ਚੜੀਐ ਅਤੇ ਜੀ ਤਖਤ ਰਵਾ ਚੜੀਐ)[3]। ਤਬ ਗੁਰੂ ਬਾਬੈ ਆਖਿਆ ਜੋ ਹੋ ਰਾਜਾ ਅਸੀਂ ਮਨੁਖ ਦੀ ਅਸਵਾਰੀ ਕਰਦੇ ਹਾ। ਤਬ ਰਾਜੇ ਆਖਿਆ ਜੀ ਮਨੁਖ ਭੀ ਬਹੁਤੁ ਹੈਨਿ ਚੜਿ ਚਲੀਐ। ਤਬ ਬਾਬੇ ਆਖਿਆ ਹੋ ਰਾਜਾ ਓਹੁ ਮਨੁਖ ਹੋਵੈ ਜੋ ਰਾਜ ਕੰਵਰ ਹੋਵੇ ਅਤੈ ਨਗਰ ਕਾ ਰਾਜਾ ਹੋਵੈ ਤਿਸਕੀ ਪਿਠਿ ਉਪਰਿ ਚੜਾਂ। ਤਬ ਰਾਜੇ ਆਖਿਆ ਤੇਰਾ ਕੀਤਾ ਰਾਜਾ ਮੈਂ ਹਾਂ ਚੜਿ ਚਲੀਐ। ਤਬ ਬਾਬਾ ਰਾਜੇ ਕੀ ਪਿਠਿ ਊਪਰਿ ਚੜਿਆ। ਤਬ ਲੋਕ ਲਗੈ ਆਖਣ ਜੋ ਰਾਜਾ ਕਮਲਾ ਹੋਆ ਹੈ। ਤਬ ਚੜਿ ਕਰਿ ਗਇਆ ਜਾਇ ਬੈਠਾ ਤਬ ਰਾਣੀ ਚੰਦਕਲਾ ਅਤੈ ਰਾਜਾ ਸ਼ਿਵਲਾਭੁ ਹਥਿ ਜੋੜਿ ਖੜੈ ਹੋਏ ਲਗੇ ਬੇਨਤੀ ਕਰਨਿ ਜੋ ਜੀ ਪਰਸਾਦ ਦਾ ਹੁਕਮੁ ਹੋਵੈ ਤਦਹੁ ਬਾਬੇ ਆਖਿਆ (ਜੋ ਹਮਾਰੈ ਬਰਤੁ ਹੈ)[4]। ਤਬ ਰਾਜੇ ਆਖਿਆ ਅਸਾਡਾ ਭਲਾ ਕਿਉਂ ਕਰਿ ਹੋਵੈ। ਤਬ ਗੁਰੂ ਆਖਿਆ ਜੋ ਮਨੁਖ ਕਾ ਮਾਸੁ ਹੋਵੇ ਤਾਂ ਅਹਾਰ ਕਰਾਂ। ਤਾਂ ਰਾਜੇ ਸਿਵਨਾਭ ਆਖਿਆ ਜੀ ਤੇਰਾ ਸਦਕਾ ਆਦਮੀ ਭੀ ਬਹੁਤ ਹੈਨਿ। ਤਬ ਬਾਬੇ ਆਖਿਆ ਹੋ ਰਾਜਾ ਉਹ ਆਦਮੀ ਹੋਵੈ ਜੋ ਰਾਜੇ ਦੇ ਘਰਿ ਇਕੋ ਪੁਤ੍ਰ ਹੋਵੈ ਅਤੇ ਬਾਰਹ ਬਰਸਾ ਦਾ ਹੋਵੈ ਤੇ (ਉਸ ਦਾ ਵਿਆਹ ਹੋਇ ਕੋ ਦਿਨ ਬਾਰਾਂ ਹੋਇ ਹੋਣ)[5] ਤਿਸ ਦਾ ਮਾਸ ਅਹਾਰ ਕਰਾਂ। ਤਬ ਰਾਜਾ ਅਤੇ ਰਾਣੀ ਚਿੰਤਾਵਾਨ ਹੋਏ। ਤਬ ਰਾਜੇ

3. ਸੁਖਪਾਲ ਪਰ ਚਲੀਏ। ਹੁਕਮ ਹੋਵੈ ਤਾਂ ਹਾਥੀ ਚੜੀਐ। (ਪ੍ਰਾਨ ਸੰਗਲੀ ਸ. ਸ ਪੰਨਾ 93)
4. ਪਾ: ਅਸੀਂ ਪਰਸਾਦ ਨਹੀਂ ਛਕਦੇ। (ਉਹੀ ਪੰਨਾ 94)
5. ਇਹ ਸਤਰ ਸ. ਸ. ਵਾਲੇ ਸੰਗ੍ਰਹਿ ਵਿਚ ਵਾਲਤੂ ਹੈ।

ਆਖਿਆ ਹੇ ਪਰਮੇਸ਼ਰ ਕੀ ਜੇ ਕਿਸੇ ਰਾਜੇ ਦੇ ਘਰਿ ਪੁਤ੍ਰ ਹੈ? ਤਾਂ ਰਾਣੀ ਕਹਿਆ ਤੇਰੇ ਕਹੇ ਸਿਉਂ ਕਿਉਂ ਕਿਰਿ ਦੇਵੇਗਾ। ਜਬ ਉਸ ਸਾਥਿ ਜੁਧ ਕੀਚੈ ਜਬ ਓਹੁ ਜੀਤੀਐ ਤਾ ਪੁਤ੍ਰ ਦੇਵੈ ਅਤੇ ਇਥੈ ਪੁਨਿ ਚਾਹੀਐ। ਤਬ ਰਾਣੀ ਆਖਿਆ ਹੇ ਰਾਜਾ ਅਸਾਡੇ ਘਰਿ ਤਾਂ ਇਕੋ ਪੁਤ੍ਰ ਹੈ ਉਸ ਕੀ ਜਨਮ ਪਤ੍ਰੀ ਦੇਖੁ। ਤਬ ਜਨਮ ਪਤ੍ਰੀ ਦੇਖੀ ਜਬ ਦੇਖਨਿ ਤਾਂ ਬਾਹਰ ਬਰਸਾਂ ਦਾ ਹੋਆ ਹੈ। ਤਬ ਕਹਿਆ ਬੇਟਾ ਤੇਰਾ ਸਰੀਰੁ ਗੁਰੂ ਕੈ ਕੰਮਿ ਆਂਵਦਾ ਹੈ ਤੇਰੀ ਕਿਆ ਮਨਸਾ ਹੈ। ਤਬ ਲੜਕਾ ਬੋਲਿਆ ਪਿਤਾ ਜੀ ਇਸ ਤੇ ਕਿਆ ਭਲਾ ਹੈ ਜੋ ਮੇਰਾ ਸਰੀਰੁ ਗੁਰੂ ਦੈ ਕੰਮਿ ਆਵੈ। ਤਬ ਰਾਜੇ ਆਖਿਆ ਇਸ ਨੂੰ ਸਤ ਦਿਨੇ ਵੀਵਾਹ ਕੀਤੇ ਹੋਏ ਹੈਨਿ ਇਸਕੀ ਇਸਤਰੀ ਭੀ ਪੁਛੀ ਚਾਹੀਐ ਤਬ ਰਾਣੀ ਅਤੇ ਰਾਜਾ ਆਇ ਨੁਹੁ ਕੇ ਪਾਸਿ ਜਾਇ ਬੈਠੇ। ਤਬ ਰਾਜਾ ਬੋਲਿਆ ਆਖਿਓਸੁ ਬੇਟੀ ਤੇਰੇ ਭਰਤੇ ਕਾ ਸਰੀਰੁ ਗੁਰੂ ਦੈ ਕੰਮਿ ਆਵਦਾ ਹੈ ਤੇਰੀ ਕਿਆ ਰਜਾਇ ਹੈ ਤਬ ਉਹ ਲੜਕੀ ਬੋਲੀ ਪਿਤਾ ਜੀ ਏਸ ਦਾ ਸਰੀਰੁ ਗੁਰੂ ਦੇ ਕੰਮਿ ਆਵੈ ਅਤੇ ਮੇਰਾ ਰੰਡੇਪਾ ਗੁਰੂ ਉਪਰਿ ਹੋਵੈ ਇਸਤੇ ਹੋਰ ਕਿਆ ਭਲਾ ਹੈ। ਤਬ ਚਾਰੇ ਗੁਰੂ ਪਾਸਿ ਆਇ ਖੜੇ ਹੋਏ ਤਦ ਰਾਜਾ ਸਿਉਨਾਭੁ ਬੋਲਿਆ ਆਖਿਓਸੁ ਜੀ ਏਹ ਲੜਕਾ ਹਾਜਰੁ ਹੈ। ਤਬ ਬਾਬੇ ਆਖਿਆ ਹੇ ਰਾਜਾ। ਇਉਂ ਮੇਰੇ ਕੰਮਿ ਨਾਹੀਂ ਪਰੁ ਮਾਤਾ ਇਸਕੀ ਬਾਹਾ ਪਕੜੈ ਅਤੇ ਇਸਤ੍ਰੀ ਇਸਕੈ ਪੈਰ ਪਕੜੈ ਅਤੇ ਤੂ ਹਥੈ ਛੁਰੀ ਲੈ ਕਰਿ ਜਬਹਿ ਕਰਹਿਂ ਤਾ ਮੇਰੈ ਕੰਮਿ ਹੈ। ਤਬ ਰਾਜੇ ਸਿਉਨਾਭਿ ਗੁਰ ਕਾ ਹੁਕਮੁ ਮੰਨਿਆ। ਹਥਿ ਛੁਰੀ ਲੈ ਕਰਿ ਬੇਟਾ ਜਬਹਿ ਕੀਤਾ ਰਿਨਿ ਕਰਿ ਆਣਿ ਆਗੈ ਰਖਿਆ। ਤਬ ਬਾਬਾ ਬੋਲਿਆ ਹੇ ਰਾਜਾ ਤੁਸੀਂ ਤਿੰਨੇ ਆਖੀ ਮੀਟਿ ਕਰਿ ਵਾਹਗੁਰ ਆਖਿ ਕਰਿ ਮਹਿ ਪਾਵਹੁ। ਤਬ ਰਾਜਾ ਅਤੈ ਰਾਣੀ ਅਤੇ ਰਾਜੇ ਕੀ ਨੁਹੁੰ ਤਿਹਾ ਆਖੀ ਮੀਟੀਆ ਵਾਹਗਰ ਕਹਿ ਕੈ ਜਾ ਮੁਹੁ ਪਾਇਆ ਤਾਂ ਚਾਰੇ ਬੈਠੇ ਹੈਨਿ। ਪਰ ਜਾ ਅਖੀਂ ਖੋਲਨ ਤਾਂ ਗੁਰੂ ਬਾਬਾ ਨਾਹੀਂ। ਤਬ ਰਾਜਾ ਬਿਆਕੁਲ ਹੋਇ ਗਇਆ ਉਦਿਆਨੁ ਪਕੜਿਅਸੁ। ਪੈਰਾਂ ਤੇ ਉਬਾਹਣਾ ਸਿਰ ਤੇ ਨੰਗਾ ਗੁਰੂ ਗੁਰੂ ਕਰਦਾ ਫਿਰੇ। ਤਬ ਬਾਰਹ ਮਹੀਨਿਆ ਪਿਛੈ ਆਇ ਦਰਸ਼ਨ ਦਿਤੋਸ। ਚਰਨੀ ਲਾਇਓਸ ਜਨਮ ਮਰਣੁ ਰਾਜੇ ਸਿਉਨਾਭਿ ਕਾ ਕਟਿਆ ਸਿਖ ਹੋਆ। ਸੈਦੋ ਅਤੇ ਘੇਹੋ ਪਾਹੁਲਿ ਹੁਕਮੁ ਨਾਲਿ ਦਿਤੀ ਸਾਰਾ ਸਿੰਘਲਾਦੀਪ ਸਿਖ ਹੋਆ ਗੁਰੂ ਗੁਰੂ ਲਾਗਾ ਜਪਣਿ। ਸਾਰਾ ਖੰਡ ਬਖਸਿਆ ਰਾਜੇ ਸਿਵਨਾਭ ਕੈ ਪਿਛੈ। ਬੋਲਹੁ ਵਾਹਗੁਰੂ।

ਸਿੰਘਲਾਦੀਪ ਕੀ ਸੰਗਤਿ ਕੀ ਰਹੁਰਾਸਿ। ਜਬ ਰਾਤਿ ਪਵੈ ਤਾਂ ਸਭੈ ਇਕਠੇ ਆਇ ਬਹਿਨਿ ਧਰਮਸਾਲਾ। ਤਬ ਇਕੁ ਸਿਖੁ ਪਰਸਾਦ ਰਾਤੀ ਕਹਿ ਜਾਵੈ ਭਲਕੇ ਇਕਠੇ ਜਾਇ ਖਾਵਨਿ। ਜਿਸ ਸਿਖ ਦੈ ਪਰਸਾਦ ਹੋਵੈ ਤਿਸਕੇ ਇਕੀਸ ਮਣ ਲੂਣ ਰਸੋਈ ਪਵੈ। ਤਿਤ ਮਹਲ ਗੁਹਜੀ ਬਾਣੀ ਪਰਗਾਸ ਹੋਈ। ਸ੍ਰੀ ਸਤਿਗੁਰ ਪ੍ਰਸਾਦਿ। ਲਿਖਤੰ ਪ੍ਰਾਣ ਸੰਗਲੀ ਸੁੰਨ ਮਹਲ ਕੀ ਕਥਾ, ਨਿਰੰਕਾਰ ਕਾ ਧਿਆਨੁ ਗਹਜੀ ਬਾਣੀ ਬਾਬੇ ਦਾ ਬੋਲਣਾ, ਪ੍ਰਾਣ ਪਿੰਡ ਕਾ ਮਥੰਤ। ਤਦਹੁ ਬਾਬਾ ਪਉਣ ਅਹਾਰ ਕਰਦਾ ਥਾ। ਸਮੰਦਰ ਕੇ ਪਾਰਿ ਹੋਈ। ਸਿੰਘਲਾਦੀਪ ਰਾਜੇ ਸਿਵਨਾਭ ਕੀ ਧਰਤੀ ਹੋਈ। ਤਦਹੁ ਨਾਲ ਸੈਦੋ ਅਤੇ ਸੀਹੋਂ ਦੋ ਸਿਖ, ਤਬ ਪ੍ਰਾਣ ਸੰਗਲੀ ਹੋਈ।

*ਅਧਿ : 6 (ਸ. ਸ. 6)*

ਅਬ ਪ੍ਰਾਣ ਸੰਗਲੀ ਕਾ ਛੇਵਾਂ ਧਿਆਉ ਸੁਸੰਬੇਦ ਬਾਬੇ ਜੀ ਦਾ ਬੋਲਿਆ। ਰਾਜੇ ਸਿਵਨਾਭ ਬੇਨਤੀ ਕੀਤੀ—ਗੁਰੂ ਜੀ ਪੰਚ ਤਤ ਕਿਸਨੂੰ ਆਖੀਐ ਸਪਤ ਦੀਪ ਦੇਹੀ ਮੈਂ ਕਿਸਨੂੰ ਆਖੀਐ, ਪਰਬਤ ਕਿਸਨੂੰ ਆਖੀਐ, ਨਉ ਖੰਡ ਚਉਦਾਂ ਭਵਨ ਦੇਹੀ ਮੈਂ ਕਿਸਨੂੰ ਆਖੀਐ, ਅਠਾਰਾ ਭਾਰ

ਬਨਾਸਪਤੀ ਕਿਸਨੂੰ ਆਖੀਐ। ਦੇਹੀ ਕਾ ਵਿਰਤੰਤ ਸਭ ਸੁਣਾਓ ਜੀ। ਰਾਜੇ ਦੀ ਬੇਨਤੀ ਸੁਣ ਕਰ ਸ੍ਰੀ ਬਾਬਾ ਜੀ ਅਗਮ ਬਾਣੀ ਬੋਲ ਉਠਿਆ।

***ਅਧਿ : 7***

ਜਾਂ ਛੇਵਾਂ ਧਿਆਓ ਸ੍ਰੀ ਬਾਬਾ ਜੀ ਰਾਜੇ ਨੋ ਉਪਦੇਸ ਕਰਦਾ ਸੀ ਤਾ ਗੋਰਖ ਨਾਥ ਜੀ ਤਥਾ ਭਰਥਰੀ ਨਾਥ ਸਿਧ ਮੰਡਲੀ ਨਾਲ ਆਇ ਪਹੁੰਚਿਆ, ਆਦੇਸ ਆਦੇਸ ਕੀਤਾ। ਤਾਂ ਬਾਬੇ ਭੀ ਆਦਿ ਪੁਰਖ ਕੋ ਆਦੇਸ ਕੀਤਾ। ਨਾਥ ਜੀ ਨੇ ਕਹਿਆ, ਤਪਾ ਜੀ ਸਾਰੀ ਸ੍ਰਿਸਟੀ ਕੋ ਉਪਦੇਸ਼ ਕਰਦੇ ਹੋ ਤੇ ਰਾਜੇ ਸਿਵਨਾਭ ਨੂੰ ਭੀ ਪਵਿੱਤਰ ਕੀਤਾ ਤੇ ਸਿਖ ਕੀਤਾ, ਹੁਣ ਅਸੀ ਤੁਸਾਡਾ ਦਰਸਨ ਪਰਸਨ ਕਰਨੇ ਆਏ ਹਾ। ਸੁਣਿਆ ਸੀ ਜੋ ਤਪਾ ਜੀ ਸੰਗਲਾਦੀਪ ਰਾਜੇ ਨੂੰ ਕਿਰਤਾਰਥ ਕਰਨੇ ਆਏ ਹੈਂ। ਸੋ ਇਹ ਗਲ ਸੁਣ ਕਰ ਨੌਂ ਨਾਥ ਚੌਰਾਸੀ ਸਿਧ ਆਏ ਹੈਂ ਤੇ ਤੁਸੀ ਭੀ ਪਰਮ ਸਿਧ ਜੋਗੀਸੁਰ ਹੋ—ਕੋਈ ਜੋਗ ਕੀ ਜੁਗਤਿ ਯੋਗ ਮ੍ਰਯਾਦਾ ਸਾਨੂੰ ਸਣਾਵੇ ਜੀ, ਕਿਰਪਾ ਕਰਿ ਕੈ। ਜਾਂ ਇਤਨੀ ਵਾਰਤਾ ਨਾਥ ਜੀ ਬੋਲੈ, ਤਾਂ ਸ੍ਰੀ ਬਾਬਾ ਜੀ ਹਸੇ, ਪ੍ਰਸੰਨ ਹੋ ਕਰ ਰਾਜੇ ਵਲ ਤੇ ਨਾਥ ਜੀ ਵੱਲ ਦੇਖ ਕਰ,ਸਤਵਾ ਧਿਆਓ ਅਗੰਮ ਬਾਣੀ ਸੁਸੰਬੇਦ ਬੋਲਿਆ—

***ਅਧਿ 7 (ii)***

ਜਦ ਬਾਬੇ ਸਿੱਧਾ ਨਾਲ ਗੋਸਟ ਕੀਤੀ ਦਿਲ ਦਾ ਗੁਭਰ ਕਢਕੇ ਸ੍ਰੀ ਬਾਬੇ ਜੀ ਕੀ ਉਸਤਤ ਕੀਤੀਓਨਿ, ਆਦੇਸ ਆਦੇਸ ਕਰਕੈ ਸਭ ਉਡਾਰੀਆਂ ਲੈ ਕੇ ਚਲੇ ਗਏ। ਤਾਂ ਬਾਬਾ ਤੇ ਮਰਦਾਨਾ ਦੋਵੇਂ ਜਗਤ ਦੇ ਜੀਆ ਦਾ ਉਧਾਰ ਕਰਦੇ ਹੋਏ ਰਾਮੇਸਰ ਦਾ ਦਰਸਨ ਕਰਨ ਚਲੈ। ਤਾਂ ਬਾਬਾ ਦੇਖੈ ਜੋ ਸਿਵਰਾਤਰੀ ਦੂਜੀ ਆਈ ਹੈ ਮਹਾਦੇਵ ਕਾ ਦਰਸਨ ਕਰਕੇ ਬਾਹਰ ਏਕਾਂਤ ਬੈਠੇ, ਤਿਥੇ ਹੀ ਸ੍ਰੀ ਗੋਰਖ ਨਾਥ ਤੇ ਭਰਥਰੀ ਦੋਵੇਂ ਆਇ ਨਿਕਲੇ। ਆਨ ਆਦੇਸ ਆਦੇਸ ਕੀਤੋਨੇ ਤਾ ਬਾਬੇ ਆਖਿਆ—ਆਦਿ ਪੁਰਖ ਕੋ ਆਦੇਸ। ਆਈਏ, ਨਾਥ ਜੀ, ਕੈਨੋਂ ਬੜੀ ਕਿਰਪਾ ਕੀਤੀ ਜੇ। ਤਾ ਨਾਥ ਜੀ ਬੋਲੇ—ਤਪਾ ਜੀ, ਸਭੇ ਸਿਧ ਜਿਧਰ ਤਿਧਰ ਰਮ ਗਏ ਤੇ ਸਾਡੇ ਚਿਤ ਵਿਚ ਫੇਰ ਏਹਾ ਆਹੀ ਜੋ ਤਪਾ ਜੀ ਕਾ ਫੇਰ ਦਰਸਨ ਕਰੀਏ, ਸੋ ਤਸਾਡਾ ਦਰਸਨ ਹੋਯਾ। ਤਪਾ ਜੀ, ਤਸੀਂ ਪਰਮ ਪੁਰਖ ਹੋ ਸਾਨੂੰ ਤਾਂ ਨਿਸਚਾ ਹੈ ਹੋਰ ਸਿਧਾਂ ਕਾ ਸੁਭਾਓ ਆਪ ਜਾਣਦੇ ਹੀ ਹੋ ਕਿਸੇ ਕਾ ਸਤੋਗੁਣੀ ਹੈ ਕੋਈ ਰਜੋਗੁਣੀ ਹੈ ਤੇ ਤੁਸੀਂ ਗੁਰ ਪਰਮੇਸਰ ਹੋ। ਸਾਨੂੰ ਤਾਂ ਇਹ ਨਿਸਚਾ ਹੋਯਾ ਹੈ ਜੋ ਤੁਸੀਂ ਹਮਾਰੇ ਗੁਰ ਨਾਥ ਜੀ ਹੋ, ਤੁਸਾਡੇ ਬਚਨ ਮੋਹਣੀ ਹੈਂ। ਸਭ ਸਿਧਾਂ ਦਾ ਮਨ ਮੋਹਿਆ ਗਇਆ ਹੈ ਤੇ ਸਾਡੇ ਚਿਤ ਭਾਵਨਾ ਵਧਦੀ ਜਾਂਦੀ ਹੈ ਜੋ ਸ੍ਰੀ ਤੁਪਾ ਜੀ ਦੇ ਬਚਨ ਹੋਰ ਭੀ ਸੁਣੀਏ ਤੇ ਹੋਰ ਇਥੇ ਬਚਨ ਅੰਮ੍ਰਿਤ ਪੀਜੀਏ। ਜੈਸੇ ਅੰਮ੍ਰਿਤ ਪੀਂਦੇ ਬਸ ਨਹੀਂ ਹੋਂਦੀ ਤਿਉਂ ਤੁਸਾਡੇ ਬਚਨ ਸੁਣਦੇ ਚਾਹਨਾ ਸੁਨਣੇ ਦੀ ਵਧਦੀ ਜਾਂਦੀ ਹੈ—ਤਿਸ ਮਹਲ ਬਾਬੇ ਬਿਸਮਾਦ ਦੇ ਘਰ ਗੋਸਟ ਕੀਤੀ—

***ਅਧਿ : 8***

ਜਾਂ ਏਹ ਸਤਵਾਂ ਧਿਆਓ ਪ੍ਰਾਣ ਸੰਗਲੀ ਕਾ ਬਾਬੇ ਸੁਣਾਇਆ ਤਾਂ ਗੋਰਖ ਨਾਥ ਜੀ ਤੇ ਭਰਥਰੀ ਨਾਥ ਬਹੁਤ ਬਿਸਮੈ ਕ੍ਰਿਤ ਕ੍ਰਿਤ ਹੋਏ। ਤੇ ਰਾਜੇ ਸਿਵਨਾਭ ਉਤੇ ਬਹੁਤ ਪ੍ਰਸੰਨ ਹੋਏ ਤੇ ਫੂਲਾਂ ਦੀ ਵਰਖਾ ਕੀਤੀ ਤੇ ਆਖਣ ਲਗੇ—ਜੋ ਜੀ ਧੰਨ ਰਾਜਾ ਹੈ ਤੇ ਧੰਨ ਧੰਨ ਆਪ ਹੋ ਜੀ। ਰਾਜੇ ਦੇ ਪ੍ਰਤਾਪ ਅਸਾਂ ਸੁਸੰਬੇਦ ਸੁਣਿਆ ਹੈ—ਧੰਨ ਗੁਰੂ ਨਾਨਕ ਜੀ। ਜੋਗ ਮਾਰਗ ਕੇ ਸਮੁੰਦ੍ਰ ਹੋ ਤੇ ਕਲਿਜੁਗ ਅੰਧਕਾਰ ਵਿਖੇ ਤਪਾ ਜੀ। ਤੁਸੀਂ ਸੂਰਜ ਸਿਵ ਪ੍ਰਗਟੇ ਹੋ। ਨਾਥਾ ਸਿਰਨਾਥ ਮਹਾਂ

ਵਿਸ਼ਨ ਪ੍ਰਗਟੇ ਹੋ। ਤਪਾ ਜੀ, ਤੁਮਾਰੀ ਬਾਣੀ ਸੁਣ ਕੈ ਹਮ ਕੋ ਬੜਾ ਪ੍ਰੇਮ ਉਪਜਿਆ ਹੈ। ਏਹੁ ਚਿਤ ਵਿਚ ਆਂਵਦਾ ਹੈ ਜੋ ਤਪਾ ਜੀ ਕੇ ਬਚਨ ਸੁਣਦੇ ਹੀ ਰਹੀਏ। ਜੈਸੇ ਅੰਮ੍ਰਿਤ ਪੀਵਤੇ ਬਸ ਨਹੀਂ ਹੋਂਦੀ। ਸੋ ਤਪਾ ਜੀ ! ਤੁਸਾਡਾ ਦਰਸਨ ਦੁਰਲਭ ਹੈ। ਤਾਂ ਤਪਾ ਜੀ, ਹੋਰ ਭੀ ਜੋਗ ਜੁਗਤ ਕੇ ਬਚਨ ਸੁਣਾਓ ਜੀ। ਜੈਸੇ ਆਪ ਕੇ ਬਚਨ ਹੈਂ ਐਸਾ ਨ ਕੋਈ ਸਿੱਧ ਕਹਤਾ ਹੈ ਨ ਕੋਈ ਦੇਵਤਾ ਨਾ ਕੋਈ ਨਾਥ ਨਾ ਕੋਈ ਗੁਰੂ ਪੀਰ, ਕੋਈ ਐਸਾ ਅਨੁਭਵ ਕਹਿ ਨਹੀਂ ਸਕਦਾ। ਕਲਿਜੁਗ ਵਿਚ ਤਮਾਰੇ ਬਚਨ ਕਲਪ ਬ੍ਰਿਛ ਹੈਨਿ—ਜਾਂ ਸਿਧਾਂ ਬਹੁਤ ਬੇਨਤੀ ਕੀਤੀ ਤਾਂ ਸ੍ਰੀ ਬਾਬਾ ਜੀ ਬਹੁਤ ਪ੍ਰਸੰਨ ਹੋ ਕਰਿ ਸੁਸੰਬੇਦ ਰੰਗ ਮਾਲਾ ਜੋਗ ਨਿਧਿ ਅਠਵਾਂ ਧਿਆਉ ਅਗਮ ਬਾਣੀ ਬੋਲ ਉਠਿਆ।

*ਅਧਿ : 9*

ਜਾਂ ਅਠਵਾ ਧਿਆਓ ਬਾਬੇ ਸੁਣਾਇਆ ਤਾਂ ਗੁਪਤ ਸਿਧ ਆਕਾਸਚਾਰੀਆ ਦਾ ਸਮੂਹ ਆਦਿ ਨਿਕਲਿਆ, ਆਦੇਸ ਆਦੇਸ ਕਰ ਕੇ ਬੈਠ ਗਏ ਤੇ ਬਾਬੇ ਭੀ ਆਦਿ ਪੁਰਖ ਕਉ ਆਦੇਸ ਕੀਤਾ। ਤੇ ਆਦਰ ਨਾਲ ਬੈਠਾਇ। ਤੇ ਰਾਜੇ ਭੀ ਸਭਨਾ ਨੂੰ ਪੈਰੀ ਪੋਣਾ ਕਰਤਾਰ ਕਰਤਾਰ ਕੀਤੀ ਤੇ ਜਥਾ ਜੋਗ ਪੂਜਾ ਸੇਵਾ ਕੀਤੀ। ਤਾਂ ਵੈ ਸਿਧ ਬੋਲੇ, ਨਾਨਕ ਤਪਾ ਜੀ, ਤੁਮਾਰਾ ਜਸੁ ਤੀਨ ਲੋਕਾਂ ਵਿਚਿ ਹੋਯਾ ਹੈ ਤੇ ਸੁਰਗ ਵਿਚ ਇੰਦ੍ਰ ਰਾਜੇ ਦੀ ਸਭਾ ਵਿਚ ਇਹ ਵਾਰਤਾ ਚਲੀ ਸੀ, ਅਠਾਸੀ ਹਜਾਰ ਰਿਸ਼ੀ ਮੁਨੀਸਵਰ ਬੈਠੇ ਸੇ, ਤੇਤੀਸ ਕਰੋੜ ਦੇਵਤੇ ਬੈਠੇ ਸੇ। ਤਾਂ ਕਪਲ ਮੁਨੀ ਸਿਧ ਤਪਾ ਜੀ ਕੀ ਬਹੁਤ ਉਸਤਤੀ ਕੀਤੀ। ਆਖਿਓਸੁ ਆਦਿ ਪੁਰਖ ਅਵਤਾਰ ਧਾਰਯਾ ਹੈ, ਕਲਿਜੁਗ ਵਿਚ ਨਾਨਕ ਤਪਾ ਹੋਯਾ ਹੈ ਤੇ ਹੁਣ ਸੰਗਲਾਦੀਪ ਦੇ ਰਾਜੇ ਸਿਵਨਾਭ ਨੂੰ ਉਪਦੇਸ ਕਰਨ ਆਯਾ ਹੈ।

ਇਹ ਵਾਰਤਾ ਸੁਣ ਕਰ ਹਮਾਰਾ ਚਿਤ ਗੁਰੂ ਜੀ ਕੇ ਦਰਸਨ ਨੂੰ ਉਮਗਿਆ। ਇਸ ਕਾਰਣ ਤੁਸਾਡਾ ਦਰਸਨ ਹੋਯਾ ਹੈ। ਧੰਨ ਭਾਗ ਹੈ ਸਾਡੇ ਜੋ ਪਰਮ ਗੁਰੂ ਜੀ ਦਾ ਦਰਸਨ ਹੋਯਾ ਹੈ ਤਾਂ ਤੇ ਤਪਾ ਜੀ, ਕੋਈ ਅਚਰਜ ਬਾਣੀ ਓਅੰਕਾਰ ਦਾ ਮਹਤਮ ਸੁਣਾਓ ਜੀ। ਤੇ ਜੋਗੀ ਕਿਸਨੂੰ ਆਖੀਏ ਤੇ ਸਿਧ ਕਿਸਨੂੰ ਆਖੀਏ। ਕਾਜ਼ੀ ਮੁਲਾਂ ਕਿਸਨੂੰ ਆਖੀਏ, ਗੁਹਜ ਬਾਣੀ ਕਿਸਨੂੰ ਆਖੀਏ, ਅਗਮ ਬਾਣੀ ਸੁਸੰਬੇਦ ਕਿਸਨੂੰ ਆਖੀਏ—ਏਨਾ ਬਚਨਾਂ ਦਾ ਉੱਤਰ ਕਿਰਪਾ ਕਰਿ ਸੁਣਾਈਏ। ਸਤ ਪੁਰਖਾ ਪਾਸ ਭਾਵੇਂ ਕੋਈ ਆਵੈ ਸਭ ਕਾ ਮਨ ਸੰਤੋਖ ਕਰਤੇ ਹੈਂ। ਸਤ ਪੁਰਖਾ ਦੇ ਬਚਨ ਹੀ ਕਾਮਧੇਨ, ਕਪਲਬ੍ਰਿਛ ਤੇ ਰਸਾਇਣ ਹੈਂ। ਤਾਂ ਤੇ ਗੁਰੂ ਜੀ ਆਤਮ ਪ੍ਰਬੋਧ ਸੁਣਾਈਏ। ਜਾ ਸਿਧਾਂ ਬਹੁਤ ਬੇਨਤੀ ਕੀਤੀ ਤਾਂ ਬਾਬਾ ਜੀ ਪ੍ਰਸੰਨ ਹੋਇ ਕਰ ਆਤਮ ਪ੍ਰਬੋਧ ਬਾਣੀ ਸੁਸੰਬੇਦ ਓਅੰਕਾਰ ਬੋਲ ਉਠਿਆ। ਧਿਆਓ ਨੌਵਾਂ।

*ਅਧਿ : 27 (ਸ. ਸ. 10)*

ਜਾਂ ਨਾਵਾਂ ਧਿਆਇ ਬੜਾ ਓਅੰਕਾਰ, ਸਿਧਾ ਨੂੰ ਸੁਣਾਇਆ ਤਾਂ ਗੁਪਤ ਸਿਧ ਗਦ ਪ੍ਰਸੰਨ ਹੋਏ—ਬਾਬੇ ਉਤੇ ਮੋਹੇ ਗਏ ਜਬਾਨ ਤੋਤਲਾਇ ਗਈ। ਉਪਮਾ ਆਖ ਨ ਸਕਨ। ਜਾਂ ਪਹਰ ਬਾਰਾਂ ਬਿਸਮੈ ਹੋਏ ਨੋ ਬੀਤੇ ਤਾਂ ਸਿਧਾ ਨੇਤ੍ਰ ਖੋਲੇ ਤੇ ਦੋਵੇ ਹਾਥ ਜੋੜ ਕਰ ਬੇਨਤੀ ਕਰੀ। ਕਿ ਹੇ ਗੁਰੂ ਪਰਮੇਸ਼ਵਰ । ਤੇਰੀ ਕੁਦਰਤ ਦਾ ਸੁਮਾਰ ਨਹੀਂ ਆਵਦਾ। ਜੋ ਤੂੰ ਕਿਤਨ ਕੁ ਬੁਧਿ ਦਾ ਧਨੀ ਹੈਂ। ਕਿਉਂ ਜੋ ਚਾਰ ਵੇਦ ਤੇ ਰਿਸੀਵਰ, ਜੀਅ ਜੰਤ, ਸਰਬ ਦੇਵਤੇ, ਸਿਧ ਤੇਰੀ ਮਹਿਮਾ ਕਰ ਨਹੀਂ ਸਕਤੇ, ਤਾਂ ਅਸੀਂ ਕੀ ਸੁਮਾਰ ਕਰੀਏ। ਪਰ ਜਗਤ ਗੁਰੂ ਜੀ ! ਇਕ ਹੋਰ ਬੇਨਤੀ ਅਸੀਂ ਕਰਦੇ ਹਾਂ : ਜੋ ਆਪ ਵਾਹਗੁਰੂ ਮੁਖ ਸੋ ਕਹੰਦੇ ਹੋ—ਸੋ ਗੁਰੂ ਤਾਂ ਜਗਤ ਕੇ ਆਪ ਬੈਠੇ ਪ੍ਰਤਖ

ਹੋ—ਤੇ ਗੁਰੂ ਜੀ ਵਾਹ ਸਬਦ ਦਾ ਸੁਮਾਰ ਸੁਣਾਓ। ਕਿਉਂ ਕਰ ਸਾਡੀ ਨਿਸਾ ਹੋਵੇ। ਜਾਂ ਸਿਧਾਂ ਬੇਨਤੀ ਬਹੁਤ ਕੀਤੀ ਤਾ ਬਾਬਾ ਬਿਸਮਾਦ ਦੇ ਘਰ ਹੋਇ ਬੋਲਿਆ :

ਧਿਆਓ ਦਸਵਾ ਸੁਸੰਬੇਦ ਅਗਮ ਬਾਣੀ (ਵਾਹ ਵਾਹ ਗੁਹਜੀ ਬਾਣੀ) ਨਿਰਬਾਣ ਕਾ।

*ਅਧਿ : 10 (ਸ. ਸ. 11)*

ਜਾਂ ਸ੍ਰੀ ਬਾਬੇ ਦਸਵਾਂ ਧਿਆਓ ਵਾਹ ਵਾਹ ਕਾ ਮਾਰਗ ਬਿਸਥਾਰ ਕਾ ਸੁਣਾਇਆ ਤਾਂ ਸਿਧਾਂ ਆਖਿਆ—ਹੇ ਗੁਰੂ ਜੀ, ਤੇਰੀ ਬਾਣੀ ਤੋਂ ਬਲਿਹਾਰ ਜਾਈਏ ਜੀ। ਤੇਰੀ ਰਸਨਾ ਵਿਚੋਂ ਅੰਮ੍ਰਿਤ ਬਚਨ ਨਿਕਲਤੇ ਹੈਂ ਜਿਨਾਂ ਦੇ ਸੁਣਨੇ ਤੇ ਇਹ ਸੰਸਾਰੀ ਜੀਵ ਪਰਮੇਸ਼ਵਰ ਹੋਂਦਾ ਹੈ। ਤੇਰੀ ਜਬਾਨ ਵਿਚ ਸੋਲਾ ਕਲਾਂ ਕਰਾਮਾਤ ਹੈ। ਤੇ ਤਪਾ ਜੀ ! ਤੇਰੇ ਬਚਨਾ ਕਰਿ ਸਾਡੇ ਹਿਤ ਵਿਚ ਚਾਂਦਨਾ ਹੋਇਆ ਹੈ—ਜੋ ਤੁਧਨੋਂ ਸਾਲਾਹਿਆ ਤੇਰੀ ਸਿਫਤ ਅਕਲ ਵਿਚ ਨਹੀਂ ਆਂਵਦੀ। ਤਾਂ ਤੇ ਤਪਾ ਜੀ ! ਉਦਾਸ ਹੋਇਕੇ ਜਗਤ ਵਿਚੋਂ ਕਿਉਂਕਰ ਬਰਤੀਏ। ਤੇ ਉਦਾਸ ਕਰਮ ਦਾ ਪਰਮਾਰਥ ਸੁਣਾਉ ਜੀ ਜੋ ਉਦਾਸ ਕਰਮ ਤੇ ਯੋਗ ਤੇ ਬੈਰਾਗ ਕਰਮ ਤੇ ਇਨ੍ਹਾਂ ਦਾ ਕ੍ਰਮ, ਜੁਗਤੀ ਅਰ ਜਤਨ ਕ੍ਰਿਪਾ ਕਰ ਸੁਣਾਈਏ ਜੀ। ਜਿਤ ਹਮਾਰਾ ਇਹ ਸੰਸਾਰ ਨਿਬਿਰਤ ਹੋਵੇ। ਜਾਂ ਸਿਧਾਂ ਪ੍ਰਸ਼ਨ ਪੁਛਿਆ ਤਾ ਸ੍ਰੀ ਬਾਬਾ ਜੀ ਗੁਹਜ ਬਾਣੀ ਅਗੰਮ ਮਹਲ ਕੀ ਕਥਾ ਧਿਆਉ ਯਾਰਵਾਂ ਪ੍ਰਾਣ ਸੰਗਲੀ ਜੀ ਕਾ—ਉਦਾਸ ਕਰਮ ਯੋਗ ਵੈਰਾਗ ਜੁਗਤ ਜਤਨ ਬਿਸਮਈ ਬਾਣੀ ਬੋਲ ਉਠਿਆ।

*ਅਧਿ : 11 (ਸ. ਸ. 12)*

ਸ੍ਰੀ ਬਾਬੇ ਜਦ ਇਹ ਧਿਆਉ ਯਾਰਵਾ ਉਪਦੇਸ ਕੀਤਾ ਤਾਂ ਮਕਤ ਰੂਪ ਜੋ ਹੈ ਚੇਲਾ ਰਾਜਾ ਸ਼ਿਵਨਾਭ ਸੋ ਸੁੰਨ ਮਹਲ ਮਨ ਪਵਨਾ ਇਸਥਿਤ ਭਏ। ਰਾਜਾ ਕੇ ਗ੍ਰਹ ਮੈਂ ਸਵਰਨ ਮੰਡਲ ਮੰਦਰ ਮੇਂ ਸਿੰਘਾਸਨ ਪਰ ਜੋ ਸ੍ਰੀ ਬਾਬਾ ਜੀ ਬਿਰਾਜਮਾਨ ਹੈਂ ਅਰ ਸ੍ਰੀ ਗੋਰਖ ਨਾਥ ਸੋ ਭੀ ਸਿੰਘਾਸਨ ਪਰ ਬੈਠੇ ਹੈਂ ਤਬਾ ਚਾਰੋਂ ਓਰ ਸਰਬ ਗੁਪਤ ਪ੍ਰਗਟ ਸਿਧ ਯਥਾ ਯਥਾ ਅਧਿਕਾਰ ਬੈਠੇ ਹੁਏ ਸਭ ਕਥਾ ਸੁਣ ਕਰ ਬਿਸਮੈਂ ਕੋ ਪ੍ਰਾਪਤ ਭਏ। ਹੋਰ ਰਾਣੀਆਂ ਝਰੋਖਿਉਂ ਪਰ ਬੈਠੀਆਂ ਸੋ ਭੀ ਸੁਣਕਰ ਸਭ ਕੇ ਮਨ ਪਵਨ ਇਸਥਿਤ ਹੋ ਗਏ। ਅਰ ਦੇਵਤਾ ਅਰ ਗੁਪਤ ਸਿਧ ਸਭ ਫੂਲੋਂ ਕੀ ਬਰਸ਼ਾ ਕਰਨੇ ਲਗੇ, ਜੈ ਜੈਕਾਰ ਸ਼ਬਦ ਕਰਨ ਲਗੇ। ਤੀਨ ਘੜੀ ਸਮਾਧ ਮੇਂ ਜੁੜ ਗਏ। ਬਹੁੜ ਸਭੈ ਹੀ ਜਾਗੇ। ਰਾਜਾ ਜੀ ਸਭ ਕੀ ਨਿਆਰੀ ਨਿਆਰੀ ਪਜਾ ਕਰੈਂ। ਰੋਜ ਹੀ ਸਭਾ ਕੋ ਯਥਾ ਯੋਗ ਸੰਤੋਸ ਕਰੈਂ। ਕਬੀ ਮੰਦਰ ਮੇਂ ਹੀ ਬੈਠੇ ਰਹੈਂ। ਕਬੀ ਦੇਵਤਾ, ਸਿਧ ਮੰਡਲੀ ਸਮੇਤ ਸਮੁੰਦਰ ਟਾਪੂਓਂ ਕਾ ਸੈਲ ਕਰਨ ਚਲੋਂ ਜਾਵਨ। ਤਹਾਂ ਗੁਪਤ ਪ੍ਰਗਟ ਸਿਧਾ ਕੀ ਸਭਾ ਲਗ ਜਾਂਵੈ। ਛਿਨ ਮਾਤ੍ਰ ਹੀ ਮੈ ਸਹਸ੍ਰ ਜੋਜਨ ਚਲੇ ਜਾਵਨ। ਜਹਾਂ ਰਮਣੀਕ ਸਥਾਨ ਹੋਵੈ। ਤਹਾਂ ਹੀ ਬੈਠ ਲੀਲਾ ਕਰੈਂ। ਤਾਂ ਫੇਰ ਗਿਯਾਰਵਾਂ ਧਿਆਉ ਸੁਣਕਰ ਰਾਜ ਮੰਦਰ ਮੇਂ ਰਾਜ ਸਿੰਘਾਸਨ ਪਰ ਬੈਠੇ ਹੁਏ ਸ੍ਰੀ ਬਾਬਾ ਜੀ ਕੇ ਸਨਮੁਖ ਸ੍ਰੀ ਗੋਰਖ ਨਾਥ ਜੀ ਬੋਲੇ ਅਧਿਆਇ ਬਾਰ੍ਵਾਂ (12)

*ਸ੍ਰੀ ਗੋਰਖੋਵਾਚ ॥*

ਤਪਾ ਜੀ ਤੁਮ ਧੰਨ ਹੋ। ਧੰਨ ਤੁਮਾਰੇ ਬਚਨ ਹੈਂ। ਸਰਬ ਜਗਤ ਕੇ ਕਲਯਾਨ ਕੇ ਕਾਰਣ ਹੈ . ਸੁਣਤੇ ਸੁਣਤੇ ਹਮ ਕੋ ਤ੍ਰਿਪਤ ਨਹੀਂ ਹੋਂਦੀ ਤਾਂ ਤੇ ਕ੍ਰਿਪਾ ਕਰਿ ਕੈ ਸੇਵਕ ਜਾਣ ਕਰ ਤਪਾ ਜੀ ਹੋਰ ਭੀ ਮਨ ਪਵਨ ਇਸਥਿਰ ਕੇ ਕਾਰਣ ਬਚਨ ਉਪਦੇਸ ਕਰੋ ਜੀ। ਤਾਂ ਸ੍ਰੀ ਬਾਬਾ ਜੀ ਬਹੁਤ ਪ੍ਰਸੰਨ ਹੋਏ ਅਰੁ ਆਖਿਉਸ ਨਾਥ ਜੀ ਤੁਮਰੇ ਬਚਨ ਉਪਕਾਰ ਕੇ ਹੇਤ ਹੈਂ। ਤਾਂ ਤੇ ਹੋਰ ਭੀ ਸੁਣੋ। ਤਾਂ ਸ੍ਰੀ ਗੁਰ ਅਗਮ ਨਿਗਮ ਸੁਸੰਬੇਦ ਅਮਰ ਬਾਣੀ ਬੋਲੈ।

*ਅਧਿ : 40 (ਸ. ਸ. 13)*

ਇਹ ਬਚਨ ਗੋਸਟ ਜਦ ਬਾਬੇ ਸੁਣਾਈ ਤਾਂ ਗੁਸਾਂਈ ਜੀ ਗੁਰੂ ਜੀ ਕੇ ਚਰਣੋ ਪਰ ਮੱਥਾ ਟੇਕਿਆ। ਤੇ ਹੱਥ ਜੋੜ ਕਰ ਆਖਿਓਸੁ ਜੀ ਏਤੀ ਅਵਧ ਮੈਰੀ ਏਵੈਂ ਬ੍ਰਿਥਾ ਗਈ। ਬੜੇ ਭਾਗ ਭਏ ਜੋ ਗੁਰੂ ਕੇ ਦਰਸਨ ਹੋਏ ਹੈਂ ਅਰ ਮੁਝ ਦਾਸ ਕੋ ਮੰਤ੍ਰ ਉਪਦੇਸ ਕਰੋ। ਤਾਂ ਬਾਬਾ ਬਹੁਤ ਹਸਿਆ। ਤੇ ਆਖਿਓਸੁ—ਗੁਸਾਈ ਜੀ। ਤੁਸੀਂ ਪਰਾਤਨ ਜੋਗੀਸਰ ਹੋ ਸਭ ਕੁਛ ਜਾਣਤੇ ਹੋ। ਗਸਾਈਂ ਜੀ ਆਖਿਆ ਜੀ ਮੈਂ ਸਭ ਕੁਛ ਜਾਣਤਾ ਹਾਂ ਪਰ ਤੁਮਾਰੇ ਬਚਨ ਸੁਣ ਕਰ ਮੇਰਾ ਹਿਰਦਾ ਸ਼ਾਤ ਪ੍ਰਕਾਸ ਹੋਇਆ ਸਾਰੀ ਵਿਦਿਆ ਮੇਰੇ ਬਚਨੋ ਪਰ ਕੁਰਬਾਨ ਹੈ ਜੀ। ਤਾ ਤੁਸੀਂ ਮੰਤਰ ਉਪਦੇਸ਼ ਕਰੋਗੇ, ਸੋ ਮੈਂ ਗੁਹਯ ਹਿਰਦੈ ਮੇ ਰਖਾਗਾ ਤਾਂ ਬਾਬੇ ਗੰਗਾ ਜੀ ਮੈਂ ਸਨਾਨ ਕਰਵਾਯਕੈ ਪੂਰਬ ਮੁਖ ਬੈਠਾਇ ਕੇ ਮੰਤਰ ਉਪਦੇਸ਼ ਕੀਤਾ। ਕਹੁ ਸਤਨਾਮ—ਇਹ ਚਾਰ ਅੱਖਰ ਸਤ ਹੈਂ—ਤੇ ਹੋਰ ਤ੍ਰਿਗੁਣ ਪਸਾਰ ਅਸਤ ਹੈ। ਸਤ ਸੇ ਪ੍ਰਗਟੇ ਹੈ ਸਤ ਕੈ ਆਸਰੇ ਹੈਂ। ਸੱਤ ਵਿਖੇ ਲੀਨ ਹੋਤਾ ਹੈ। ਇਤਨੇ ਹੀ ਮੈਂ ਸਮਝੋ। ਤਾਂ ਰਾਮਾ ਨੰਦ ਜੀ ਗੁਰਮੁਖ ਹੋ ਕੇ ਬਹੁਤ ਬਹੁਤ ਪ੍ਰਸੰਨ ਹੋਯਾ। ਆਖਿਓਸੁ ਜੀ, ਅੱਜ ਮੈਂ ਕ੍ਰਿਤ ਕ੍ਰਿਤ ਹੋਯਾ। ਅਨੇਕ ਪ੍ਰਕਾਰ ਕੀ ਧੂਪ ਦੀਪ ਨੈਵੇਦ ਫਲ ਫੂਲ ਸੋ ਪੂਜਾ ਕਰੀ। ਤੇ ਪਿਛਲੀ ਉਮਰ ਕੀ ਤਪਸਿਆ ਗੁਰੂ ਜੀ ਕੇ ਆਗੇ ਭੇਟਾ ਰਖੀ। ਬਾਬੇ ਪ੍ਰਸਾਦਿ ਵਰ ਇਹ ਦੀਆਂ ਜੋ ਤੁਮਕੋ ਸਦਾ ਸਤਨਾਮ ਸਿਮਰਣ ਰਹੈ। ਕਬਹੂੰ ਨ ਭੂਲੇ। ਇਹ ਬਰ ਲੇ ਕਰਿ ਅਪਣੇ ਆਸਨ ਪਰ ਗਯਾ ਜਾ ਈ ਕਥਾ ਕਬੀਰ ਜੀ ਨੇ ਸੁਣੀ ਜੋ ਸ੍ਰੀ ਰਾਮਾਨੰਦ ਜੀ ਸ੍ਰੀ ਬਾਬੇ ਕਾ ਸ਼ਿਸ਼ ਹੋਯਾ ਤਾਂ ਕਬੀਰ ਜੀ ਫਲ ਪਾਨ ਲੇ ਕੇ ਬਾਬੇ ਦਾ ਦਰਸ਼ਨ ਕਰਨ ਆਏ। ਆਏ ਕਰਤਾਰ ਕਰਤਾਰ ਕਰਿ ਬੈਠ ਗਏ। ਤਾ ਬਾਬੇ ਕਹਾ, ਆਓ ਭਗਤ ਕਬੀਰ ਕੁਸ਼ਲ ਹੈ? ਤਾ ਕਬੀਰ ਕਹਾ—ਗੁਰੁ ਜੀ, ਤੇਰੇ ਦਰਸ ਡਿਠੇ ਸਬ ਕੁਸਲ ਹੋਈ ਹੈ। ਪਰ ਜੀ ਮੈਨੇ ਸੁਣਿਆ ਹੈ ਜੋ ਰਾਮਾਨੰਦ ਜੀ ਕਾ ਸੰਸਾ ਆਪ ਨਿਵਾਰਨ ਕੀਆ ਹੈ ਤਾ ਤੇ ਮੇਰੇ ਭੀ ਸੰਸੇ ਕੋ ਛੇਦਨ ਕਰੋ। ਤੁਮ ਤੋ ਜਗਤ ਵਿਖੇ ਗੁਰੂ ਸੂਰਯ ਪ੍ਰਕਾਸ ਭਏ ਹੋ। ਸਰਬ ਜਗਤ ਕੇ ਕਲਯਾਨ ਨਮਿੱਤ ਤੁਮਾਰਾ ਅਵਤਾਰ ਹੈ। ਤਾਂ ਬਾਬੇ ਕਹਾ—ਤੁਸੀਂ ਭੀ ਬਚਨ ਕਰੋ :

ਗੋਸਟ ਕਬੀਰ ਜੀ ਨਾਲ ਹੋਈ—ਮਹਲਾ ੧ (ਵੇਖੋ ਮੂਲ ਪਾਠ—ਅਧਿ 40)

ਜਦ ਐਸੇ ਉਪਦੇਸ ਸ੍ਰੀ ਬਾਬੇ ਜੀ ਕਬੀਰ ਜੋਗ ਕੀਤਾ, ਤੇ 'ਸਤਨਾਮ' ਨਾਮ ਕਾ ਮੰਤ੍ਰ ਦਿੱਤਾ ਤਾਂ ਬਾਬੇ ਆਖਿਆ—ਇਹ ਚਾਰ ਅਖਰ ਤੇਰੇ ਹਿਰਦੇ ਕੇ ਤਮ ਹਰਨਹਾਰੇ ਹੈਂ। ਕਲਜੁਗ ਕੇ ਕਲੇਸ਼ ਮਿਟਾਵੁਨੇ ਕੋ ਬਿਸ਼ਨਵਤ ਸਮਰਥ ਹੈਂ। ਹਿਰਦੇ ਕੇ ਵਿਖੇ ਧਾਰਨ ਕਰਿ ਮਨ ਕੇ ਸੰਕਲਪ ਵਿਕਲਪ ਛੇਦਨੇਹਾਰਾ ਹੈ। ਸਰਬ ਸ਼ਾਸਤਰੋ ਕਾ ਅਰੁ ਸਰਬ ਮੰਤ੍ਰੋ ਕਾ ਅਰ ਦੇਵਤਿਓਂ ਕਾ ਇਹ ਬੀਜ ਹੈ ਜੈਸੇ ਬ੍ਰਿਕਸ ਕਾ ਬੀਜ ਹੈ—ਤੈਸੇ ਸਰਬ ਕਾ ਬੀਜ ਸੱਤ ਹੈ ਜਾਂ ਬਾਬੇ ਜੀ ਕਹਿਆ ਤੋ ਕਬੀਰ ਜੀ ਬਹੁਤ ਪ੍ਰਸੰਨ ਹੋਇਆ। ਤੇ ਆਖਿਓਸੁ —ਜੀ ਅੱਜ ਮੇਰੀ ਭਗਤ ਸੰਪੂਰਨ ਹੋਈ ਤੇ ਸਰਬ ਪੁੰਨੋਂ ਕਾ ਫਲ ਮੈਨੈ ਪਾਇਆ ਹੈ ਕਿਉਂ ਜੁ ਪਰਤੱਖ ਪਰਮੇਸ਼ਰ ਕਾ ਦਰਸਨ ਹੋਇਆ ਹੈ। ਧੰਨ ਭਾਗ ਹੈਂ ਮੇਰੇ। ਇਹ ਬਚਨ ਕਹਿ ਕਰ ਕਬੀਰ ਜੀ ਗੁਰੂ ਜੀ ਕੇ ਚਰਣੋਂ ਪਰ ਮੱਥਾ ਟੇਕਿਆ। ਜਾਂ ਨੇਤ੍ਰ ਖੋਲੈ ਤਾਂ ਬਾਬਾ ਗੁਪਤ ਹੋਇਆ। ਬਾਲਵਾ ਕੁੰਡ ਦੇਸ ਵਿਚ ਜਾਇ ਨਿਕਲਿਆ।

*ਅਧਿ : 12 (ਸ. ਸ. 14)*

ਸ੍ਰੀ ਬਾਬੇ ਜਦ ਤੇਰ੍ਹਵਾ ਧਿਆਉ ਸੁਣਾਇਆ ਤਾਂ ਰਾਜਾ ਸ਼ਿਵਨਾਭ ਹਾਥ ਜੋਰ ਕਰ ਬੋਲਿਆ ਜੋ ਹੇ ਸ੍ਰੀ ਗੁਰ ਪਰਮੇਸ਼ਰ ਜੀ। ਇਸ ਸੰਸਾਰ ਵਿਚ ਜੀਉ ਕਿਉਂਕਰ ਉਪਜਦਾ ਹੈ ਕਿਉਂਕਰ ਗਰਭ

ਵਿਚ ਰਹਿੰਦਾ ਹੈ ਤੇ ਸੰਸਾਰ ਕੀ ਆਦਿ ਉਤਪਤੀ ਕਿਉਂਕਰਿ ਹੈ। ਹੋਰ ਇਤਨੀਆਂ ਤਦਬੀਰਾਂ ਉਤਪਤੀ ਦੀਆ ਸੁਣੀਆਂ ਹੈਂ ਪਰ ਜੀ ਤੂੰ ਆਪ ਕਰਣ-ਕਾਰਣ ਹੈਂ। ਤੇਰਾ ਹੀ ਕੀਤਾ ਸਭ ਕੁਝ ਹੈ। ਤੈਥੋਂ ਕੁਝ ਛਪਿਆ ਨਹੀਂ। ਹੋਰ ਸ਼ਾਸਤਰਾ ਵਾਲੇ ਅਨੁਮਾਨ ਕਰਿਕੈ ਤੇ ਸੁਣ ਕਰਿ ਆਖਦੇ ਹੈਨ ਤੇ ਜੀ ਤੈਂ ਆਪ ਕਰਤਾ ਪੁਰਖ ਹੈ। ਭਾਵੇਂ ਤੂੰ ਬਹੁਤੇਰਾ ਹੀ ਆਪ ਨੰ ਛਪਾਵਨਾ ਹੀ ਹੈਂ ਪਰ ਜੀ ਤੇਰੀ ਕ੍ਰਿਪਾ ਨਾਲ ਅਸਾ ਤੈਨੂੰ ਪਾਇਆ ਹੈ ਤੇ ਸਮਝਿਆ ਹੈ ਜੋ ਤੇਰਾ ਕੀਤਾ ਸਭੋ ਆਕਾਰ ਹੈ ਤੂੰ ਆਦਿ ਪੁਰਖ ਗੁਪਤ ਪ੍ਰਗਟ ਤੂੰ ਹੀ ਹੈਂ। ਜਾਂ ਇਤਨੀ ਬੇਨਤੀ ਰਾਜੇ ਕੀਤੀ ਤਾਂ ਸ੍ਰੀ ਕਰਤਾ ਪੁਰਖ ਜੀ ਪ੍ਰਸੰਨ ਹੋਇ ਕਰਿ ਬਚਨ ਕੀਤਾ ਧਿਆਉ ਚੌਧਵਾਂ ਸੁੰਨ ਤੇ ਉਤਪਤੀ ਕੀਤੀ—ਬਿਸਮਾਦ ਬਾਣੀ ਪ੍ਰਗਟ ਕੀਤੀਆਸੁ।

*ਅਧਿ : 13 (ਸ. ਸ. 15)*

ਸ੍ਰੀ ਬਾਬੇ ਜਦ ਚੌਧਵਾਂ ਧਿਆਓ ਸੁਣਾਇਆ ਤਾਂ ਰਾਜਾ ਜੀ ਅਤੇ ਨਾਥ ਜੀ ਪ੍ਰਸੰਨ ਹੋਏ ਜੋ ਕਹਿਣ ਬਿਚ ਨਹੀ ਆਂਵਦਾਂ। ਸਭਨਾ ਦੇ ਹਿਰਦੇ ਕਮਲ ਵਿਗਾਸ ਹੋਤੇ ਭਏ। ਨਗ਼ਰ ਕੇ ਜੋ ਲੋਗ ਭਾਗਵਾਨ ਹੈਂ ਤੇ ਸਭ ਸੁਣਕਰ ਆਏ। ਸ੍ਰੀ ਬਾਬੇ ਜੀ ਕੋ ਬਾਰੰਬਾਰ ਪ੍ਰਣਾਮ ਕਰਤੇ ਭਏ। ਸ਼ੋਡਸ਼ ਪ੍ਰਕਾਰ ਕਰ ਪੂਜਾ ਕਰਤੇ ਭਏ। ਸ੍ਰੀ ਗੋਰਖਨਾਥ ਕੋ ਤਥਾ ਸਰਬ ਸਿਧਾਂ ਵਿਖੇ ਜੋ ਗੁਪਤ ਪ੍ਰਗਟ ਥੇ ਤਿਨ ਕੀ ਰਾਜਾ ਜੀ ਅਰੁ ਮੰਡਲੇਸ਼ਵਰ ਸਭ ਮਿਲਕਰ ਪੂਜਾ ਕਰਤੇ ਭਏ, ਭੋਜਨ ਵਸਤਰੋਂ ਕਰ। ਜਿਸ ਜਿਸ ਅਧਿਕਾਰ ਕੇ ਪੁਰਸ਼ ਥੇ ਸਭਨੋਂ ਕੀ ਪ੍ਰਸੰਨਤਾ ਸ਼੍ਰੀ ਰਾਜਾ ਜੀ ਕਰਤੇ ਭਏ। ਅਰੁ ਰਾਜੇ ਕੇ ਭਾਗ ਸਭ ਸਲਾਹਤੇ ਭਏ, ਤੇ ਸ਼੍ਰੀ ਬਾਬਾ ਜੀ ਜੋ ਪਵਨਹਾਰੀ ਹੈਂ ਤਿਨਕੀ ਜੈਕਾਰ ਬੋਲਤੇ ਭਏ; ਜਾਂ ਸਭ ਸਵਸਥ ਚਿਤ ਹੋਏ ਤਾ ਸ੍ਰੀ ਬਾਬਾ ਰਾਜਾ ਕੀ ਓਰ ਪ੍ਰਸੰਨ ਅੰਮ੍ਰਿਤ ਦ੍ਰਿਸਟੀ ਕਰ ਦੇਖਤੇ ਭਏ। ਜੈਸੇ ਵਰਖਾ ਸੇ ਭਰਾ ਹੂਆ ਮੇਘ ਵਰਸ਼ਾ ਕਰਨੇ ਕੋ ਆਇ ਸਮ੍ਰਿਧ ਹੋਤਾ ਹੈ ਤਉ ਪ੍ਰਿਥਵੀ ਬੜੇ ਵਿਲਾਸ ਕਉ ਪ੍ਰਾਪਤ ਹੋਤੀ ਹੈ ਅਰੁ ਮੋਰ ਪ੍ਰਸੰਨ ਹੋਤੇ ਹੈਂ ਤੈਸੇ ਸ੍ਰੀ ਗੁਰੂ ਜੀ ਕੋ ਕ੍ਰਿਪਾਲ ਦੇਖਿ ਕੈ ਰਾਜਾ ਹਾਥ ਜੋੜ ਕੇ ਬੇਨਤੀ ਕਰਤ ਭਯਾ।

ਸ੍ਰੀ ਰਾਜੋ ਵਾਚ—ਹੇ ਭਗਵਾਨ ! ਕ੍ਰਿਪਾ ਨਿਧਾਨ ਜੀ ॥ ਮੇਰੀ ਇਹ ਇਛਾ ਹੈ ਜੋ ਸ੍ਰੀ ਸਤਗੁਰੂ ਜੀ ਕੀ ਉਸਤਤਿ ਸੁਣਾਈਏ ਜੀ, ਤੇ ਨਿਰਜੋਗ ਭਗਤੀ ਕਾ ਵਿਸਥਾਰ ਸੁਣਾਈਏ ਜੀ। ਇਹ ਪ੍ਰਾਣ ਸੰਗਲੀ ਮੇਰੇ ਪ੍ਰਾਣੋਂ ਕਾ ਕਵੱਚ ਹੈ। ਮੇਰੇ ਕਲਿਆਣ ਕੇ ਹਿਤ ਹੈ। ਸ੍ਰੀ ਗੁਰੂ ਜੀ ਤੁਮਾਰੀ ਇਹ ਕਲਾ ਪ੍ਰਗਟ ਹੋਈ ਹੈ। ਜਾ ਰਾਜੇ ਜੀ ਬਹੁਤ ਬੇਨਤੀ ਕੀਤੀ, ਤਾਂ ਸ੍ਰੀ ਗੁਰੂ ਜੀ ਪ੍ਰਸੰਨ ਹੋਇ ਕੇ ਪੰਦਰ੍ਹਵਾ ਧਿਆਉ ਪ੍ਰਾਣ ਸੰਗਲੀ ਕਾ ਸੁਣਾਵਣੇ ਲਗੇ—

*(ਸ. ਸ. 16)*

ਸ੍ਰੀ ਬਾਬੇ ਜੀ ਜਾਂ ਪੰਦਰਵਾਂ ਧਿਆਉ ਸੁਣਾਇਆ ਤਾਂ ਰਾਜੇ ਸ਼ਿਵਨਾਭ ਬੇਨੰਤੀ ਕੀਤੀ ਜੀ ਮਿਹਰਬਾਨ। ਸਤਿਗੁਰ ਜੀ ਕੀ ਬੁਧ ਕੋਨ ਕਹੀਏ ਜਿਸ ਕਰਿ ਸਿਖ ਕਾ ਕਲਿਆਣ ਹੋਤਾ ਹੈ ਅਰੁ ਮੁਕਤਿ ਪਦਾਰਥ ਪਾਵਤਾ ਹੈ। ਅਰੁ ਜੀ ਗੁਰ ਬੁਧ ਤੇ ਪ੍ਰਗਾਸ ਜੋ ਹੋਤਾ ਹੈ ਸੋ ਕਿਉਂਕਰਿ ਹੋਤਾ ਹੈ। ਅਰ ਜੀ ਵਹੁ ਕੋਨ ਆਰਾਧਨ ਹੈ ਅਰੁ ਕੋਨ ਧਿਆਨ ਹੈ ਜਿਸ ਕਰਿ ਮੁਕਤਿ ਹੋਈਤਾ ਹੈ? ਸੋ ਕ੍ਰਿਪਾ ਕਰਿ ਵਰਨਣ ਕਰੋ ਜੀ। ਜਾਂ ਰਾਜੇ ਪ੍ਰਸ਼ਨ ਕਰਿਆ ਤਾ ਸਦਾ ਦਇਆਲ ਪੁਰਖ ਗੁਰ ਪਰਮੇਸਵਰ ਜੀ ਪਰਮ ਤਤਵ ਕਾ ਧਿਆਉ ਬੋਲੇ—

*(ਸ. ਸ. 17)*

ਸ੍ਰੀ ਬਾਬਾ ਜੀ ਜਦ ਸੋਲਵਾ ਧਿਆਉ ਸੁਣਾਇ ਕਰਿ ਚੁਪ ਹੋਏ ਤਾਂ ਰਾਜਾ ਜੀ ਹਥ ਜੋੜ ਕਰ

 

ਬਹੁਤ ਨਮਸਕਾਰ ਚਰਣੋਂ ਪਰ ਕਰਤਾ ਭਇਆ। ਬਹੁਤ ਬੇਨਤੀ ਕੀਤੀ ਜੋ ਹੇ ਸਮਰਥ ਗੁਰਦੇਵ ਜੀ ਤੁਸੀਂ ਜੋ ਸੰਤਾ ਦਾ ਪ੍ਰਤਾਪ ਬਾਰ ਬਾਰ ਵਰਨਣ ਕਰਤੇ ਹੋ, ਪਰ ਗੁਰੂ ਜੀ, ਅਪਨੇ ਮੁਖ ਤੇ ਸੰਤਾ ਕਾ ਮਹਾਤਮ ਫੇਰ ਸੁਣਾਈਏ ਜੀ ਜਿਸ ਕਰ ਹਮਾਰੇ ਹਿਰਦੇ ਕੈ ਸਮ ਤਮ ਦੂਰ ਹੋਵੈ। ਗੁਰੂ ਜੀ ਜਗਤ ਕੇ ਅਗਿਆਨ ਤਮ ਕੇ ਨਾਸ ਕਰਣੇ ਕੋ ਤੁਮ ਸੂਰਜ ਹੋ ਜੀ ਤਾਂ ਜੀ ਬੇਨਤੀ ਕੀਤੀ ਤਾਂ ਸ੍ਰੀ ਭਗਵਾਨ ਨਾਨਕ ਨਿਰੰਕਾਰ ਭਗਤ ਵਤਸਲ ਕ੍ਰਿਪਾ ਨਿਧਾਨ ਜੀ ਸਤਾਰਵਾ ਧਿਆਉ ਪ੍ਰਾਣ ਸੰਗਲੀ ਜੀ ਕਾ ਬੋਲਤੇ ਭਏ। ਕਲਾਵਤੀ ਬਾਣੀ।

*(ਸ. ਸ. 18)*

ਤਾਂ ਉਨ੍ਹਾਂ ਗੁਪਤ ਸਿਧਾ ਆਖਿਆ ਜੀ, ਤਪਾ ਜੀ, ਤੁਮਾਰੇ ਬਚਨ ਸਣ ਕਰ ਮੋਮ ਕੀ ਨਿਆਂਈਂ ਪੰਘਰ ਗਏ ਹਾ। ਜੀ ਤੇਰੇ ਬਚਨ ਰਸਾਇਣ ਹੈਂ ਜੈਸੇ ਪਰਮ ਔਸ਼ਧੀ ਪਾਰਦ ਕੋ ਜਮਾਇ ਦੇਤੀ ਹੈ, ਚੰਚਲਤਾ ਉਸ ਕੀ ਲੀਨਤਾ ਕੋ ਪ੍ਰਾਪਤ ਹੋਤੀ ਹੈ ਤੈਸੇ ਹੀ ਮਨ ਹਮਾਰੇ ਚੰਚਲ ਥੇ। ਸੋ ਤੁਮਾਰੇ ਅੰਮ੍ਰਿਤ ਰੂਪ ਬਚਨ ਔਸ਼ਧੀ ਕਰ ਇਸਥਿਤ ਭਏ ਹੈਂ। ਹੇ ਗੁਰੂ ਜੀ, ਰਤਨ ਜੜਿਤ ਸਿੰਘਾਸਨ ਪਰ ਬਿਰਾਜਮਾਨ ਹੋ ਅਰੁ ਪਦਮਾਸਨ ਪਰ ਇਸਥਿਤ ਹੋ, ਅਰੁ ਨਾਨਾ ਪ੍ਰਕਾਰ ਕੇ ਰੰਗੋ ਸਹਿਤ ਜੋ ਗੋਦੜੀ ਹੈ ਤਿਸਕੋ ਅੰਗ ਪਰ ਧਾਰੇ ਹਏ ਸੀਸ ਪਰ ਦਲਖ ਸੰਜਗਤ ਹੋ। ਅਰੁ ਮਹਾਰਾਜ ਜੀ ! ਸ੍ਰੀ ਨਾਥ ਜੀ ਆਪ ਕੇ ਦਖਣ ਓਰ ਬਿਰਾਜਮਾਨ ਹੈਂ ਅਰੁ ਮੰਡਲੇਸਵਰੋ ਕੀ ਪੰਕਤਾਂ ਅਰ ਗੁਪਤ ਪ੍ਰਗਟ ਸਿਧੋਂ ਕਰ ਵੇਸਟਿਤ ਹੋ। ਅਰੁ ਮਹਾਂ ਯੋਗੀਰਾਜ ਤਥਾ ਪੰਡਤੋਂ ਕਰ ਸੁਭਾਇਮਾਨ ਹੋ, ਅਰ ਨਾਨਾ ਰਤਨ ਮੁਕਤਾ ਮਣੀ ਹਾਰ ਤੁਮਾਰੇ ਅੰਗ ਬਰ ਸੋਭਾਇਮਾਨ ਹੈਂ। ਅਰੁ ਸਮਸ੍ਰ ਜੋ ਦਾੜੀ ਹੈ ਸੋ ਚਾਂਦੀ ਵਤ ਚਮਤਕਾਰ ਕਰਤੀ ਹੈ ਅਰੁ ਮੁਖ ਤੇ ਚੌਤਰਫੀ ਸੂਰਜ ਵਤ ਪ੍ਰਗਾਸਮਾਨ ਹੈ ਅਰ ਫੂਲੋਂ ਤਥਾ ਨਾਨਾ ਪ੍ਰਕਾਰ ਕੇ ਸੁੰਗਧੋਂ ਪਰ ਭੌਰੇ ਗੁੰਜਾਰਤੇ ਹੈਂ ਅਰ ਹੇ ਮਹਾਰਾਜ ! ਮੰਦਰ ਵਿਖੇ ਬਿਰਾਜਮਾਨ ਹੋ ਅਰੁ ਸਿਧ ਫੂਲੋਂ ਕੀ ਵਰਖਾ ਕਰਤੇ ਹੈਂ। ਅਰੁ ਮਹਾਦਿਵਯ ਅੰਗਨਾ ਆਰਤੀ ਕਰਤੀ ਹੈਂ—ਅਰ ਸਰਬ ਸਿਧ ਮੰਡਲ ਜੈ ਜੈਕਾਰ ਸਬਦ ਕਰਤੇ ਹੈਂ—ਜੋ ਤੁਮਹਾਰਾ ਇਹ ਧਿਆਨ ਹਿਰਦੈ ਵਿਖੇ ਧਾਰੇ ਸੋ ਮਨ ਬਾਂਛਤ ਧਰਮ ਅਰਥ ਕਾਮ ਮੋਕਸ ਕੋ ਪਾਵਤੇ ਹੈਂ। ਤੁਮ ਐਸੇ ਪਰਬ੍ਰਹਮ ਹੋ। ਹੇ ਪ੍ਰਭੂ ਜੀ। ਕਿਰਪਾ ਕਰਿ ਅੰਮ੍ਰਿਤ ਰੂਪ ਮਹਾਂਵਾਕ ਹੋਰ ਭੀ ਸੁਣਾਵੇ ਜੀ। ਇਹ ਸਰਬ ਹੀ ਮੰਡਲ ਜੋ ਹੈ ਸੋ ਮਾਨੋਂ ਕਮਲ ਹੈ। ਅਰ ਹੇ ਪ੍ਰਭੂ ! ਤਮ ਸੂਰਜ ਸਮਾਨ ਪ੍ਰਗਾਸਮਾਨ ਹੋ—ਸਰਬ ਕੋ ਪ੍ਰਕਾਸ ਕਰਤੇ ਹੋ। ਸਬ ਗੁਪਤ ਸਿਧਾ ਬਹੁਤ ਬੇਨਤੀ ਕੀਤੀ ਅਰੁ ਪੰਡਿਤ ਜੋ ਰਾਜਾ ਜੀ ਕਾ ਸੁਖੈਨ ਨਾਮਾ ਥਾ ਸੋ ਤਿਸਨੇ ਭੀ ਬੇਨਤੀ ਕੀਤੀ ਜੋ ਭੀ ਹਮਾਰਾ ਭੀ ਉਧਾਰ ਕਰੋ ਜੀ। ਤਾ ਸ੍ਰੀ ਜਗਤ ਗੁਰੂ ਜੀ ਪ੍ਰਸੰਨ ਹੋਇ ਕਰਿ ਅਠਾਰਵਾ ਧਿਆਉ ਸ੍ਰੀ ਪ੍ਰਾਣ ਸੰਗਲੀ ਜੀ ਕਾ ਗੁਹਜ ਬਾਣੀ ਨਿਰਜੋਗ ਭਗਤ ਸਚ ਖੰਡ ਕੇ ਪ੍ਰਭਾਵ ਪ੍ਰਭੂ ਗੁਣ ਨਿਧਾਨ ਸੁਸੰਬੇਦ ਵਰਨਨ ਕਰਤੇ ਭਏ—

*(ਸ. ਸ. 19)*

ਤਾਂ ਉਨਾਂ ਗੁਪਤ ਸਿਧਾਂ ਤੇ ਸ੍ਰੀ ਗੋਰਖਨਾਥ, ਭਰਥਰੀ ਨਾਥ ਕਹਿਆ, ਹੇ ਗੁਰੂ ਜੀ ! ਤੇਰੇ ਬਚਨ ਰਤਨ ਅਮੋਲਕ ਹੈਂ ਤੇ ਜੋਗ ਕੀ ਨਿਧਿ ਹੈਂ। ਜਿਤਨੇ ਸਾਸਤ੍ਰ ਹੈਂ ਸੋ ਕਥਾ ਰਾਜਿਆ ਦੀ ਤੇ ਵਰਤਣ ਸੰਸਾਰ ਦੀ ਕਹਿੰਦੇ ਹੈਂ। ਤੇ ਤਪਾ ਜੀ, ਅਸੀਂ ਤਾ ਸਿਧ ਹੋਏ ਅਰੁ ਸੰਸਾਰ ਤੋਂ ਬਿਹੰਗਮ ਹੋਏ ਤਾਂ ਤੇ ਤੁਮਾਰੇ ਬਚਨ ਸੁਣ ਕਰ ਮਨ ਮੇਂ ਭੂਖਣ ਕਰ ਰਾਖੇ ਹੈਂ। ਯੋਗ ਭੂਖਣ ਏਹੀ ਹੈ। ਯੋਗ ਰਤਨਾਕਰ ਤੁਮਾਰੇ ਬਚਨ ਹੈ। ਤਾਂ ਤੇ ਤਪਾ ਜੀ ਕ੍ਰਿਪਾ ਕਰਿ ਕੈ ਹੋਰ ਭੀ ਅੰਮ੍ਰਿਤ ਪਿਵਾਵੋ ਜੀ। ਜਾਂ

ਨਾਥ ਜੀ ਫੇਰ ਆਖਿਆ ਤਾਂ ਸ੍ਰੀ ਸਤਿਗੁਰੂ ਜੀ ਪ੍ਰਾਣ ਸੰਗਲੀ ਜੀ ਕਾ ਉਨੀਵਾਂ ਧਿਆਉ ਆਰੰਭ ਕੀਤਾ।

*ਅਧਿ : 19 (ਸ. ਸ. 20)*

ਸਭੇ ਹੀ ਸਿਧ ਬਹੁਤ ਪ੍ਰਸੰਨ ਹੋਏ ਤੇ ਆਖਣ ਲੱਗੇ, ਜੋ ਵਾਹ ਵਾਹ ਜੀ, ਤਪਾ ਜੀ ! ਤੁਸੀਂ ਸਰਵੱਗ ਹੋ, ਈਸਵਰ ਮਹਾਂ ਸਕਤ ਹੋ। ਸਭ ਜੋਗੀ ਸੁਣ ਕਰ ਅਚਰਜਮਾਨ ਅਤੇ ਲੋਭਾਇਮਾਨ ਹੋਏ ਹੈਂ—ਤੇ ਸਭਨਾ ਕੀ ਏਹੀ ਇਛਾ ਹੈ ਜੋ ਤਮਾਰੇ ਬਚਨ ਸੁਣਤੇ ਹੀ ਰਹੀਏ। ਜਾ ਸਿਧਾ ਬੜਾ ਪ੍ਰੇਮ ਪ੍ਰਗਾਸਿਆ ਤਾਂ ਸ੍ਰੀ ਗੁਰੂ ਪਰਮੇਸ਼ਵਰ ਜਗਤ ਗੁਰੂ ਜੀ ਬਹੁਤ ਪ੍ਰਸੰਨ ਹੋਇ ਕੈ ਬੋਲੈ ਜੋ ਨਾਥੋ ਸਿਧੋ ਜੀ । ਤੁਸੀਂ ਜਦ ਲਗ ਬਸ ਨ ਕਰੋਗੇ ਤਦ ਲਗ ਅਸੀਂ ਭੀ ਬਸ ਨਹੀਂ ਕਰਨਾ ਕਿਉਂ ਜੋ ਗੁਰ ਦਰਆਉ ਹੈ, ਅਨੰਤ ਹੀ ਲਹਰਾਂ ਹੈਂ, ਬੇਸੁਮਾਰ ਹੈਂ ਹੈਂ। ਤਾਂ ਸਭਨਾ ਆਦੇਸ਼ ਆਦੇਸ ਕੀਤਾ। ਤਾਂ ਸ੍ਰੀ ਗੁਰੂ ਜੀ ਯੋਗ ਸਮੁੰਦ੍ਰ ਰਤਨ ਮਾਲਾ ਯੋਗ ਕਰਮ ਯੋਗ ਯਤਨ ਗਿਆਨ ਪ੍ਰਚੰਡ ਬਿਬੇਕ ਸਾਰ ਧਿਆਉ ਬੀਸਵਾਂ ਬੜੀ ਰਤਨਮਾਲਾ ਸੁਸੰਬੇਦ ਪ੍ਰਗਾਸ ਕੀਤਾ—

*(ਸ. ਸ. 21)*

ਰਤਨ ਮਾਲਾ ਦਾ ਜਦ ਭੋਗ ਪਾਇਆ ਤਾਂ ਰਾਜਾ ਸਿਵਨਾਭ ਹਾਥ ਜੋੜ ਕਰ ਬੋਲਿਆ, ਹੇ ਗੁਰੂ ਪਰਮੇਸਰ ਜੀ ! ਇਹ ਬੁਧੀ ਹਮਾਰੀ ਮਹਾਂ ਮਲੀਨ ਹੈ। ਹੁਣ ਤੁਮਾਰੇ ਪ੍ਰਤਾਪ ਤੇ ਪ੍ਰਕਾਸ ਹੋਦਾਂ ਦੇਖਦੇ ਹਾਂ। ਗੁਰ ਜੀ । ਕਈ ਜਨਮਾ ਦਾ ਜੰਗਾਲ ਲਗਾ ਹੋਇਆ ਹੈ ਹੁਣ ਆਪ ਕੀ ਕ੍ਰਿਪਾ ਦ੍ਰਿਸਟਿ ਸੋ ਸੁਧ ਹੋਵੇਗਾ। ਤੇ ਸਭ ਤੇ ਪਰਾਵਰ ਤੁਮਾਰੀ ਕ੍ਰਿਪਾ ਨਾਲ ਉਚੀ ਨਦਰਿ ਹੋਵੇਗੀ। ਜਾਂ ਰਾਜੇ ਇਉਂ ਆਖਿਆ ਤਾਂ ਸ੍ਰੀ ਸਤਿਗੁਰੂ ਅੰਤਰ ਕੀ ਜਾਣ ਕਰਿ ਇਕੀਵਾ ਧਿਆਉ ਬੋਲੇ ਜੀਵ ਕੀ ਨਸੀਹਤ ਕੇ ਲਾਇਕ ਨਿਰਜੋਗ ਭਗਤਿ ਸੁਸੰਬੇਦ—

*ਅਧਿ : 36 (ਸ. ਸ. 22)*

ਸ੍ਰੀ ਸਤਿਗੁਰੂ ਜੀ ਨੇ ਜਦ ਇਕੀਵਾਂ ਧਿਆਉ ਸੁਣਾਇਆ ਤਾਂ ਭਰਥਰੀ ਬਹੁਤ ਹਰਖਮਾਨ ਹੋਇਆ। ਸਰਬ ਸਭਾ ਆਪਸ ਮੇਂ ਵਿਸਮੈਂ ਕਰਕੇ ਅਚਰਜ ਕੀ ਵਾਰਤਾ ਕਰਤੇ ਭਏ—ਜੋ ਤਪਾ ਜੀ ਪਰਤਖ ਪਰਮੇਸਵਰ ਹੈ। ਆਖਨ ਲਗੇ—ਤਪਾ ਜੀ, ਤੁਸੀਂ ਤਾਂ ਮੋਹਨ ਮੂਰਤਿ ਹੋ। ਸਭਨਾ ਕੇ ਹਿਰਦੈ ਪਰੇਰ ਕਰ ਆਪਣੇ ਓਰ ਲਗਾਇ ਲੀਏ ਹੈਂ—ਤੁਮ ਤੋ ਜਗਤ ਕੇ ਪ੍ਰੇਰਕ ਪਰਮਾਤਮਾ ਹੋ ਜੀ। ਹੇ ਗੁਰੂ ਜੀ । ਤੁਮਾਰੀ ਬਾਣੀ ਯੋਗ ਕੀ ਬੀਰਾਗ ਕੀ ਨਿਧਿ ਹੈ। ਸਚ ਖੰਡ ਕੀ ਜੁਗਤਿ ਪ੍ਰਗਟ ਹੋਤੀ ਹੈ—ਜਿਸ ਕਰ ਹਮ ਕੋ ਪ੍ਰਗਾਸ ਹੋਇਆ ਹੈ। ਤਾਂ ਤੇ ਕ੍ਰਿਪਾ ਕਰਿ ਹੋਰਿ ਅੰਮ੍ਰਿਤ ਪਿਲਾਓ ਜੀ। ਤਾਂ ਸ੍ਰੀ ਗੁਰੂ ਜੀ ਅਧਤ ਬਾਣੀ ਉਚਾਰ ਕਰਨੇ ਲਗੇ ਸੁਸੰਬੇਦ.........

*ਅਧਿ : 23 (ਸ. ਸ. 23)*

ਸ੍ਰੀ ਬਾਬਾ ਜੀ ਬਾਈਸਵਾਂ ਧਿਆਉ ਸੁਣਾਇਆ ਤਾ ਰਾਜੇ ਆਖਿਆ ਗੁਰੂ ਜੀ ਆਤਮ ਪ੍ਰਬੋਧ ਸੁਣਾਵੋ ਤਾਂ ਸ੍ਰੀ ਬਾਬਾ ਜੀ ਆਤਮ ਪ੍ਰਬੋਧ ਸੁਣਾਵਨ ਲਗੇ।

*ਅਧਿ : 25 (ਸ. ਸ. 24)*

ਪਹਿਲੇ ਦਿਨ ਆਤਮ ਪ੍ਰਬੋਧ ਸੁਣਾਇਆ ਤਾ ਰਾਤਰੀ ਕਉ ਸਭੀ ਨੇ ਸਮਾਧੀ ਲਗਾਈ। ਫਿਰ ਸਵੇਰੇ ਸਭ ਹੀ ਸ੍ਰੀ ਗੁਰ ਜੀ ਪਾਸ ਆਏ, ਕਰਤਾਰ ਕਰਤਾਰ ਕਹਿ ਕਰ ਬੈਠ ਗਏ। ਤਾਂ ਬਾਬੇ ਸ੍ਰੀ ਗੋਰਖਨਾਥ ਤਥਾ ਗੁਪਤ ਸਿਧੋਂ ਅਰੁ ਰਾਜੇ ਜੀ ਕੋ ਹਿਰਦੇ ਕਰ ਕਹਿਆ, ਜੋ ਆਜ ਸਮੁੰਦ੍ਰ ਕੇ ਕਿਨਾਰੇ ਚਲੋ। ਇਸ ਭਾਂਤਿ ਜਬ ਬਾਬੇ ਸਭ ਕੋ ਪ੍ਰੇਰਣਾ ਕਰੀ ਤਬ ਸਭਨੋ ਨੇ ਨੇਤ੍ਰ ਮੁੰਦੇ ਅਰੁ

ਸਮੁੰਦ੍ਰ ਕੀ ਚਾਹ ਕੀਨੀ, ਤਿਸੀ ਖਿਣ ਤਹਾ ਹੀ ਜਾਇ ਪ੍ਰਾਪਤ ਹੂਏ। ਸਭਾ ਸਹਿਤ ਸਿੰਘਾਸਨ ਸਹਤ ਸਭ ਹੀ ਨੇ ਅਪਨੇ ਕੋ ਵਹਾ ਦੇਖਾ। ਤਬ ਸ੍ਰੀ ਬਾਬੇ ਦਿਬ ਦ੍ਰਿਸ਼ਟੀ ਕਰ ਸਭ ਕੋ ਦੇਖਾ ਜੋ ਸਭਕਾ ਚਿਤ ਇਕਾਗਰ ਹੈ। ਇਤਨੇ ਮੈਂ ਰਾਜਾ ਜੀ ਬੋਲੇ . ਹੇ ਗੁਰੋ, ਸਮੁੰਦ੍ਰ ਕੈਸੀ ਲਹਰਾਂ ਦੇਤਾ ਹੈ। ਮਾਨੋ ਆਪ ਕੇ ਚਰਨੋਂ ਕੋ ਪਰਸਿਆ ਚਾਹਤਾ ਹੈ। ਅਰ ਤੁਮਾਰਾ ਬਿਸਨ ਰੂਪ ਵੁਹ ਭੀ ਇਸ ਮੈਂ ਹੈ ਪਰ ਇਹੁ ਮੈਂ ਭੂਲ ਕਰ ਕਹਾ ਹੈ ਕਿਉਂ ਜੁ ਤੁਮ ਹੀ ਆਪ ਹਮਾਰੇ ਕਲਿਆਣ ਕਰਨ ਕੋ ਆਏ ਹੋ ਤਾਂ ਤੇ ਕ੍ਰਿਪਾ ਕਰਿ ਅਪਣਾ ਸਹਸ੍ਰ ਨਾਮ ਸੁਣਾਵੇ ਜੀ। ਜਾਂ ਰਾਜੇ ਇਹ ਵਾਰਤਾ ਕਹੀ ਤਾਂ ਸ੍ਰੀ ਗੁਰੂ ਜੀ ਕ੍ਰਿਪਾ ਕਰਿ ਸਹਸ੍ਰ ਨਾਮ ਸੁਨਾਵਣ ਲਗੇ—ਅਚਰਜ ਬਾਨੀ ਸ੍ਰੀ ਬਾਬੇ ਜੀ ਕਾ ਸੁਸੰਬੇਦ—

*ਅਧਿ : 37 (ਸ. ਸ. 25)*

ਸਹਸ੍ਰ ਨਾਮ ਸਣਾਇਆ ਤਾਂ ਰਹਰਾਸ ਕਾ ਸਮਾ ਹੋਇਆ। ਸਭ ਹੀ ਸੰਧਿਆ ਕਾ ਧਿਆਨ ਕਰਨੇ ਲਗੇ। ਬਹੁਰਿ ਰਾਜੇ ਯਥਾ ਯੋਗ ਸਭ ਕੀ ਪੂਜਾ ਕੀਤੀ। ਮੋਤੀਆਂ ਕੀ ਮਾਲਾ ਫਲ ਸੁਗੰਧ ਖਟ ਰਸ ਵਿਅੰਜਨਹ ਕਰ ਭੋਗ ਲਗਾਇਆ। ਬਹੁਰਿ ਰਾਜ ਮੰਦਰ ਮੈਂ ਆਏ। ਰਾਤਰੀ ਕੋ ਸਮਾਧੀ ਮੈਂ ਜੁੜ ਗਏ। ਜਾਂ ਸਵੇਰ ਹੋਈ ਤਾਂ ਰਾਜੇ ਬਹੁਰਿ ਪੂਜਾ ਤੇ ਆਰਤੀ ਕੀਤੀ। ਤਾ ਗੋਰਖ ਨਾਥ ਜੀ ਕਹਿਆ, ਤਪਾ ਜੀ। ਕੁਛ ਈਸ਼ਵਰ ਕੇ ਗੁਣ ਗਾਵਹੁ ਜੀ। ਤਾਂ ਸ੍ਰੀ ਬਾਬਾ ਜੀ ਸਿਫ਼ਤ ਪਰਮੇਸ਼ਵਰ ਕੀ ਕਰਨੇ ਲਗੇ, ਬਿਹੰਗਮ ਬਚਨ।

*ਅਧਿ : 15 (ਸ. ਸ. 26)*

ਜਦ ਸਿਫ਼ਤ ਕਾ ਧਿਆਉ ਸੁਣਾਇਆ ਤਾ ਸਭ ਸਿਧ ਗੁਪਤ ਪ੍ਰਗਟ ਜੈ ਜੈ ਕਾਰ ਕਰਨੇ ਲਗੇ ਤੇ ਕਹਣੇ ਲਾਗੇ, ਤਪਾ ਜੀ। ਤੇਰੇ ਬਚਨ ਸੰਸੇ ਨਿਵਾਰਣ ਹਾਰੇ ਹੈਂ। ਹਮਾਰੇ ਹਿਰਦੇ ਪਰਮੇਸਵਰ ਸਾਥ ਜੁੜ ਗਏ ਹੈਂ। ਸਰਬ ਓਰ ਤੇ ਖੈਂਚ ਕਰ ਤੁਮਾਰੇ ਚਰਨ ਪਰ ਨਿਹਚਾ ਹੋਇਆ ਹੈ ਤੇ ਜਾਣਿਆ ਹੈ ਜੋ ਹਮਾਰਾ ਸੰਸਾਰ ਵਿਚ ਆਵਣਾ ਸਫ਼ਲ ਹਆ ਹੈ। ਕਿਉਂ ਜੁ ਨਿਹਸੰਸੈ ਏਕ ਰਸ ਆਤਮ ਵਿਸ਼ੈਲੀ ਬਾਣੀ ਸੁਣੀ ਹੈ। ਜਾਂ ਇਹ ਵਾਕ ਸਿਧਾਂ ਕੇ ਸਤਿਗਰ ਜੀ ਨੇ ਸੁਣੇ ਤਾਂ ਦਇਆਲ ਹੋ ਕੇ ਨਿਹਸੰਸਣੀ ਨਾਮ ਧਿਆਉ ਬੋਲੇ—

*ਅਧਿ : 31 (ਸ. ਸ. 27)*

ਫੇਰ ਸ੍ਰੀ ਗੁਰੂ ਕਹਿਆ ਹੇ ਰਾਜਾ। ਇਹ ਜੀਵ ਗਰਭ ਵਿਖੈ ਬਚਨ ਦੇ ਕਰ ਜਗਤ ਵਿਖੇ ਆਇਆ ਹੈ ਅਰੁ ਈਹਾਂ ਆਇ ਕਰਿ ਖਸਮ ਕੋ ਵਿਸਾਰ ਬੈਠੇ ਤਾਂ ਕਮਜਾਤ ਹੋਤਾ ਹੈ। ਤਾਂ ਤੇ ਜੋਗ ਹੈ ਜੋ ਅਹਿਨਿਸ ਗੁਰੂ ਕੇ ਸਬਦ ਨਾਲ ਲਿਵ ਕੀ ਤਾਰ ਲਾਵੈ ਤਾਂ ਨਿਰਮਲ ਹੋਵੈ ਤੇ ਸਲਲ ਵਿਖੇ ਸਲਲ ਸਮਾਵੇ। ਤਬ ਰਾਜੇ ਤੇ ਸਿਧਾਂ ਆਖਿਆ ਜੀ ਕਿਉਂਕਰਿ ਗਰਭ ਵਿਖੇਂ ਆਇਆ ਤੇ ਕੈਸੇ ਇਹੁ ਛੂਟਤਾ ਹੈ? ਸੋ ਕ੍ਰਿਪਾ ਕਰਿ ਕੈ ਸੁਣਾਈਏ ਜੀ। ਜਾਂ ਇਹ ਬੇਨਤੀ ਸੁਨੀ ਤਾਂ ਗਰਭਾਵਲੀ ਯੋਗ ਮਾਰਗ ਪ੍ਰਾਣ ਪਿੰਡ ਕਾ ਵੀਚਾਰ ਆਖਣ ਲਗੇ—

*ਅਧਿ : 20 (ਸ. ਸ. 28)*

ਰਾਜੇ ਕਹਿਆ, ਹੇ ਗੁਰੂ ਜੀ ਮਹਾਰਾਜ, ਤੁਮ ਮਿਹਰਬਾਨ ਹੋ, ਜਗਤ ਕੇ ਕਰਤਾ ਭੀ ਤੁਮ ਹੀ ਹੋ ਅਤੇ ਜਗਤ ਰੂਪ ਭੀ ਤੁਮ ਹੀ ਹੋ ਅਰੁ ਜਗਤ ਕੇ ਅੰਤ ਭੀ ਤੁਮ ਹੀ ਹੋ ਅਤੇ ਜੁਗ ਜੁਗ ਅਵਤਾਰ ਧਾਰ ਕਰ ਭਗਤੋਂ ਰਛਾ ਲੀਲਾ ਕਰਤੇ ਹੋ, ਤੁਮਾਹਰੀ ਗਤਿ ਮਿਤਿ ਕੋਈ ਨਹੀਂ ਜਾਣ ਸਕਦਾ। ਗੁਰੂ ਜੀ, ਸਤਜੁਗ ਤ੍ਰੇਤਾ ਦੁਆਪਰ ਵਿਖੇ ਜੋ ਲੀਲਾ ਤੁਸਾਂ ਕੀਤੀ ਹੈ ਸੋ ਭੀ ਕ੍ਰਿਪਾ ਕਰਿ

ਸੁਣਾਈਏ। ਏਹ ਸਭ ਹੀ ਗੁਪਤ ਪ੍ਰਗਟ ਸਿਧ ਤੇ ਰਾਜ ਕੁਮਾਰ ਜੀਵ ਜੰਤ ਤੁਮਾਰੀ ਓਰ ਦੇਖ ਰਹੇ ਹੈਂ। ਤੁਮਾਹਰੇ ਬਚਨ ਸੁਣ ਕਰ ਸਭ ਮਕਤ ਰੂਪ ਹੋਏ ਹੈਂ। ਜਾ ਰਾਜੇ ਇਸ ਪ੍ਰਕਾਰ ਬੇਨਤੀ ਕੀਤੀ ਤਾ ਬਾਬੇ ਦਸ ਅਵਤਾਰਾਂ ਦੀ ਵਾਰਤਾ ਸਸੰਬੇਦ ਵਰਣਨ ਕਰਣ ਲੱਗੇ—

*ਅਧਿ : 34 (ਸ. ਸ. 29)*

ਜਾਂ ਦਸਾਂ ਅਵਤਾਰਾਂ ਦੀ ਵਰਣਨਤਾ ਸੁਣਾਈ ਤਾਂ ਭਰਥਰੀ ਕਹਿਆ, ਗੁਰੂ ਜੀ ਕ੍ਰਿਪਾ ਸਾਰ ਜੋਗ ਸੁਣਾਵੋ ਜੀ ਜਿਸ ਕਰਿ ਜੋਗ ਜੁਗਤਿ ਕੋ ਪਾਈਏ ਅਤੇ ਸੁਰਤਿ ਸਬਦ ਸਿਉਂ ਜੁੜੇ। ਜੀਵ ਪਦ ਥੀਂ ਈਸਵਰ ਪਦ ਪ੍ਰਾਪਤ ਹੋਏ। ਤਪਾ ਜੀ ! ਤੁਮਾਰਾ ਦਰਸਨ ਹਮ ਕੋ ਦੁਰਲਭ ਹੈ। ਜੋ ਜੋ ਜੁਗਤਾਂ ਤੁਸਾਂ ਗੁਪਤ ਪ੍ਰਗਟ ਕਰ ਸੁਨਾਈ ਹੈ ਸੋ ਅਸਾਂ ਸੁਪਨੇ ਵਿਖੇ ਭੀ ਨਹੀਂ ਸੁਣੀਆਂ। ਜਾ ਭਰਥਰੀ ਨਾਥ ਬੇਨਤੀ ਕੀਤੀ ਤਾ ਸ੍ਰੀ ਸਤਿਗੁਰੂ ਅਗੋਚਰ ਵਸਤੂ, ਜੋਗ ਜੁਗਤਿ ਗਿਆਨ ਕਾ ਵਰਤੰਤ ਆਖਦੇ ਗਏ ਤੇ ਸੀਹਾ ਘੇਉ ਸੇਉ ਤਿੰਨੇ ਜੋ ਪਰਮ ਸਿਖ ਥੇ ਸੋ ਲਿਖਦੇ ਗਏ—ਸੋ ਧਿਆਉ ਕ੍ਰਿਪਾ ਸਾਰ ਜੋਗ ਕਾ ਲਿਖਿਆ—

*ਅਧਿ : 21 (ਸ. ਸ. 30)*

ਭਰਥਰੀ ਨਾਥ ਕਹਿਆ, ਧੰਨ ਸਤਿਗੁਰੂ ਤੁਮਾਰੇ ਬਚਨ ਹੈਂ। ਤ੍ਰਿਕਾਲ ਕਰਤਾ ਪੁਰਖ ਹੋ। ਗੁਰੂ ਜੀ, ਜੁਗ ਕਲਪ ਮਨਵੰਤਰ ਕਾਲ ਸੰਗਿਆ ਤੁਮ ਹੀ ਕੀਤੀ ਹੈ। ਦੇਖੋ ਗੁਰੂ ਜੀ ! ਬਾਗ ਕੀ ਬਾਦੀਂ ਓਰ। ਕੈਸੇ ਚੇਤ੍ਰ ਮੇਂ ਫੂਲੋਂ ਕਰਕੇ ਨੀਰੰਧਰ ਹੋਵੈ ਹੈ। ਅਰ ਭਵਰੇ ਗੰਜਾਰ ਕਰਤੇ ਹੈਂ ਮਾਨੋ ਚਤੁਰ ਨਾਹੀ ਸੁਗੰਧਤ ਫੂਲੋਂ ਕਾ ਪਿਤਾ ਹੈ। ਅਰੁ ਪਤ੍ਰ ਜੋ ਕੋਮਲੇ ਨਿਕਲੇ ਹੈਂ ਮਾਨੋ ਬਿਰਹ ਕੋ ਪ੍ਰਗਟ ਕਰਤੇ ਹੈਂ। ਜਦ ਭਰਥਰੀ ਇਉਂ ਆਖਿਆ ਤਾਂ ਤਿਸ ਕੇ ਪਰਥਾਇ ਸ੍ਰੀ ਬਾਬੇ ਬਾਰਾਂ ਮਾਹ ਜੋਗ ਨਿਧ ਬਿਰਹ ਕੇ ਘਰ ਬੋਲਿਆ—

*(ਸ. ਸ. 31)*

ਸ੍ਰੀ ਗੋਰਖਨਾਥ ਕਹਿਆ, ਤਪਾ ਜੀ, ਤੁਮ ਸਿਧ ਸ਼ਿਰੋਮਣੀ ਹੋ, ਨੌਂ ਨਾਥਾਂ ਵਿਚ ਪਰਮ ਨਾਥ ਹੋ ਤੇ ਤਪੀਆਂ ਵਿਚ ਮਹਾਂ ਤਪੀਸਰ ਹੋ, ਈਸਰਾਂ ਵਿਚ ਮਹਾਂ ਈਸਰ ਹੋ। ਇਹ ਜੀਵ ਭੂਲ ਕਰਿ ਹੋਰ ਕੋਈ ਈਸਰ ਕਹਤੇ ਹੋਵੇਂਗੇ ਤੁਮਕੋ ਲਧਾ ਹੈ। ਸਾਨੂੰ ਤਾਂ ਪ੍ਰਤਖ ਪਰਮੇਸਰ ਪ੍ਰਾਪਤ ਹੋਏ ਹੋ। ਗੁਰੂ ਜੀ ! ਪਾਂਚ ਤਤ ਤੇ ਪਚੀਸ ਪ੍ਰਕਿਰਤ ਕਾ ਵਿਸਥਾਰ ਸੁਣਾਵੋ ਜੀ ਜਿਸਕੇ ਸਮਝੇ ਘਟ ਪਿੰਡ ਕਾ ਮਹਰਮ ਹੋਈਏ। ਜਾ ਸ੍ਰੀ ਨਾਥ ਜੀ ਕਹਿਆ ਤਾਂ ਸ੍ਰੀ ਸਤਿਗੁਰੂ ਪਾਂਚ ਤਤ ਪਚੀਸ ਪ੍ਰਕਿਰਤ ਕਾ ਵਰਨਨ ਕਰਨੇ ਲਗੇ—

*ਅਧਿ : 33 (ਸ. ਸ. 32)*

ਤਾਂ ਰਾਜੇ ਸਿਵਨਾਭ ਆਖਿਆ, ਹੇ ਗੁਰੋ, ਮਨ ਸਦਾ ਚੰਚਲ ਹੈ। ਛਿਨ ਮੈਂ ਕਦੀ ਪਛਮ ਕੋ ਧਾਵਦਾ ਹੈ ਕਦੀ ਪਰਬ ਕੋ ਧਾਵਤਾ ਹੈ। ਜਬ ਤੁਮਾਰੇ ਸਬਦ ਕੋ ਸੁਰਤ ਲਾਵਤੇ ਹੈਂ ਤਬ ਇਸਥਿਰ ਨਹੀਂ ਰਹਤਾ। ਤਾਂ ਤੇ ਕ੍ਰਿਪਾ ਕਰਿ ਮੇਰੇ ਆਤਮਾ ਕੇ ਪ੍ਰਬੋਧ ਅਰਥ ਕੋਈ ਪਰਮ ਕ੍ਰਿਆ ਕਾ ਧਿਆਉ ਵਰਨਣ ਕਰੋ ਜਿਸ ਤੇ ਚੰਚਲ ਮਨ ਇਸਥਿਰ ਹੋਵੈ। ਜਬ ਰਾਜੇ ਬੇਨਤੀ ਕੀਤੀ ਤਾਂ ਸ੍ਰੀ ਸਤਿਗੁਰੂ ਆਤਮ ਪ੍ਰਬੋਧ ਕਾ ਧਿਆਉ ਵਰਨਣ ਕਰਨ ਲਗੇ—ਸਤ ਉਪਦੇਸ ਅਗਾਧ ਕਥਾ ਅਗਮ ਮਹਲ ਕੀ ਬਾਣੀ ਜੋਗ ਜਤਨ ਕਾ ਮੂਲ ਸਚ ਅਸਥਾਨ ਕਾ ਭੇਦ ਸੁਸੰਬੇਦ—

*ਅਧਿ : 35 (ਸ. ਸ. 33)*

ਸਿਧ ਮੰਗਲ ਨਾਥ ਬੋਲਾ—ਜੇ ਹੇ ਤਪਾ ਜੀ, ਤੁਮ ਤੋ ਪਰਮ ਸਿਵ ਹੋ ਸਰਬ ਕਲਾ ਸੰਪੂਰਣ ਹੋ। ਗੁਰੁ ਜੀ, ਅਸਾਂ ਤਾ ਨਿਸਚੇ ਜਾਣਿਆ ਹੈ ਜੋ ਸਿਧਾਂ ਕੇ ਹੰਕਾਰ ਨਿਵਾਰਣ ਕੇ ਵਾਸਤੇ ਪਰਮ ਬ੍ਰਹਮ ਰੂਪ ਹੋਇ ਅਵਤਰੇ ਹੋ। ਗੁਰੂ ਜੀ, ਬਿੰਦੁ ਕਿਉਂਕਰਿ ਇਸਥਿਰ ਕਰੈ? ਤੇ ਜੀ, ਚਾਰ ਆਸਣ ਜੋਗ ਕੇ ਜੋਗੀਸਰ ਕਹਤੇ ਹੈਂ ਸੋ ਕੌਣ ਹੈਂ? ਚਾਰ ਧਿਆਨ ਉਤਮ ਜੋਗ ਕੇ ਕੌਣ ਹੈ? ਚਕ੍ਰ ਭੇਦ ਭੀ ਸਣਾਵੇ ਜੀ। ਜਾਂ ਇਤਨੇ ਪ੍ਰਸਨ ਮੰਗਲ ਨਾਥ ਕੀਤੇ ਤਾਂ ਸ੍ਰੀ ਸਤਿਗੁਰ ਜੀ ਤਿਸ ਕਾ ਉਤਰ ਆਖਣ ਲਗੇ ਅਨਭਉ ਪ੍ਰਗਾਸ—

*ਅਧਿ : 30 (ਸ. ਸ. 34)*

ਤਾਂ ਸਭੇ ਗੁਪਤ ਪ੍ਰਗਟ ਸਭਾ ਬਿਸਮ ਭਏ। ਬਾਰੰਬਾਰ ਆਦੇਸ ਆਦੇਸ ਕਰਨੇ ਲਾਗੇ। ਧੰਨ ਧੰਨ ਵਾਹ ਵਾਹ ਆਖਣ ਲਗੇ। ਕੇਹੇ ਅੰਮ੍ਰਿਤ ਕਾ ਪ੍ਰਵਾਰ ਚਲਤਾ ਹੈ। ਫੇਰ ਗੋਰਖਨਾਥ ਜੀ ਕਹਿਆ, ਤਪਾ ਜੀ, ਅਸਟਾਂਗ ਯੋਗ ਕੀ ਸਰਬ ਅੰਗੋਂ ਕਰ ਨਿਸਾ ਕਰੋ। ਤੁਸੀਂ ਪੂਰਣ ਪੁਰਖ ਈਸਰ ਨਾਥ ਹੋ। ਤੁਮ ਕੋ ਪਾਇ ਕਰਿ ਫੇਰ ਹਿਰਦੇ ਕੇ ਸੰਸੇ ਨ ਮਿਟਾਏ ਲੇਵੈ ਸੋ ਮਹਾਂ ਬਾਲਕ ਹੈ। ਜਾਂ ਨਾਥ ਜੀ ਐਸੇ ਕਹਿਆ ਤਾਂ ਸ੍ਰੀ ਬਾਬਾ ਜੀ ਖੁਸ਼ੀ ਕੇ ਮਹਲ ਅਸਟਾਂਗ ਜੋਗ ਸਰਬਾਂਗ ਵਰਨਨ ਕਰਨ ਲਗੇ—

*ਅਧਿ : 59 (ਸ. ਸ. 35)*

ਸ੍ਰੀ ਬਾਬੇ ਇਹੁ ਅਸਟਾਂਗ ਜੋਗ ਸਰਬ ਅੰਗ ਭਿੰਨ ਭਿੰਨ ਵਰਨਨ ਕੀਤੇ ਤਾਂ ਸਭੇ ਸਿੱਧ ਬੜੇ ਹਰਖਮਾਨ ਹੋਏ ਅਤੇ ਬਹੁਤ ਬਿਸਮੈ ਕਉ ਪ੍ਰਾਪਤ ਭਏ ਅਤੇ ਗੁਪਤ ਸਿਧ ਬੜੀ ਉਪਮਾ ਕਰਤੇ ਭਏ ਅਤੇ ਮੰਡਲੇਸਵਰ ਨਾਨਾ ਪ੍ਰਕਾਰ ਕੇ ਬਸਤ੍ਰ ਅਲੰਕਾਰੋਂ ਕਰ ਪੂਜਤੇ ਭਏ। ਵਿਸ਼ਵ ਕੇ ਅਚਰਜ ਪਦਾਰਥ ਤੇ ਆਰਤੀ ਇਤਆਦਿ ਖੋੜਸ ਪ੍ਰਕਾਰ ਕਰਿ ਬੜੀ ਪ੍ਰਸੰਨਤਾ ਸੋਂ ਪੂਜਤੇ ਭਏ। ਅਰੁ ਨਾਥ ਜੀ ਨੇ ਕਹਿਆ—ਜੋ ਹੇ ਤਪਾ ਜੀ, ਤੇਰੇ ਵਾਕ ਹੈਂ—ਸੋ ਪਰਮ ਪਾਵਨ ਹੈਂ। ਜੇ ਕੋਈ ਪੜੇ ਤਥਾ ਲਿਖੈ ਤਥਾ ਵੀਚਾਰੈ ਰਹਤ ਮੋਂ ਵਰਤੇ ਸੋ ਸਿਵ ਕਲਿਆਣ ਮੂਰਤਿ ਹੋਵੇਗਾ। ਇਹ ਸਤ ਬਚਨ ਕਰ ਮਾਨਣਾ। ਤਾਂ ਸਭ ਹੀ ਦੇਵ ਮੰਡਲੀ ਜੈ ਜੈ ਸਬਦ ਕਰਤੇ ਭਏ। ਅਰੁ ਫੂਲੋਂ ਕੀ ਬਰਖਾ ਕਰਤੇ ਭਏ। ਤਬ ਰਾਜੇ ਸਿਵਨਾਭ ਬੁਹੜ ਸ੍ਰੀ ਗੁਰੁ ਜੀ ਕੋ ਤਥਾ ਨਾਥ ਆਦਿ ਸਰਬ ਸਿਧ ਮੰਡਲੀ ਕਉ ਖੋੜਸ ਪ੍ਰਕਾਰ ਕਰ ਪਜਤਾ ਭਇਆ ਅਰ ਅਪਨੇ ਭਾਗ ਸਲਾਹਤਾ ਭਇਆ। ਤਬ ਗੁਰੂ ਜੀ ਸਭਾ ਸਹਤ ਉਠ ਖੜੇ ਭਏ। ਆਗੇ ਆਗੇ ਸ੍ਰੀ ਗੁਰੁ ਤਪਾ ਨਾਥ ਜੀ, ਪਿਛੇ ਸਰਬ ਮੰਡਲੀ ਸਹਜੇ ਹੀ ਰਾਜ ਦੁਆਰ ਪਰ ਆਇ ਖੜੇ ਭਏ। ਸੋ ਰਾਜ ਮੰਦਰ ਕੈਸਾ ਹੈ—ਜੋ ਸਵਰਨ ਕੇ ਮੰਦਰ ਹੈਂ ਰਤਨੋ ਕਰ ਖੰਚਿਤ ਹੈ। ਤਿਸ ਦੁਆਰ ਪਰ ਪੰਡਤ ਰਾਜ ਪੁਤਰੋ ਕੋ ਪੜਾਵੰਤਾ ਥਾ ਤਿਸੀ ਸਮੇਂ ਪੰਡਤ ਸ੍ਰੀ ਗੁਰੂ ਜੀ ਕੇ ਚਰਣੋਂ ਪਰ ਆਇ ਲਾਗਾ ਅਰ ਬਾਲਕ ਭੀ ਚਰਣੋਂ ਪਰ ਪਰੇ। ਤਾਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ ਜੋ ਨਿਹਾਲ ਤੇ ਓਨਾ ਬਾਲਕਾਂ ਕੇ ਸਿਰ ਪਰ ਹਾਥ ਫੇਰਾ ਤ੍ਰਿਕਾਲ ਦਰਸੀ ਭਏ। ਤਾਂ ਬਾਬੇ ਕਹਿਆ, ਜੋ ਹੇ ਪੰਡਤ, ਤੂ ਇਨ ਕੋ ਕਿਆ ਪੜਾਵਤਾ ਹੈ। ਕਹੈ ਜੀ ਮੈਂ ਓਨਮ ਸਿੰਧ ਤੇ ਲੇ ਕਰ ਅਖਰ ਪੜਾਵਤਾ ਹੋਂ। ਤਾਂ ਬਾਬੇ ਕਹਿਆ ਪੰਡਤ ਤੂ ਪੜ। ਤਾਂ ਪੰਡਤ ਨੇ ਸਾਰੀ ਬਾਵਨ ਅਖਰੀ ਸੁਣਾਈ ਤੇ ਕਹਿਓਸੁ ਜੋ ਜੀ ਇਸ ਪੜੀਏ ਬਿਦਿਆ ਆਵਤੀ ਹੈ ਲੇਖਾ ਪਤਾ ਸੰਸਾਰ ਕੇ ਕਾਰਜੋਂ ਮੇਂ ਚਤੁਰ ਹੋਈਦਾ ਹੈ। ਤਾਂ ਬਾਬੇ ਕਹਿਆ, ਹੇ ਪੰਡਤਾ। ਏਹੁ ਬਾਲਕ ਤਾਂ ਤੈਂ ਪੜਾਏ ਨਹੀਂ ਏ ਤਾ ਗਵਾਵੇ। ਹੇ ਪੰਡਤਾ। ਤੂ ਸਮਝ ਕਿ ਏਹ ਜੋ ਬਾਲਕ ਲੇਖਾ ਪੜੇ ਤੇ ਬਹੁਤ ਗਲਾਂ

ਜਾਨੀਆ ਤਾਂ ਕਿਆ ਹੂਆ ਜੋ ਝਗੜੇ ਜੀਤੇ ਸੰਸਾਰ ਕੇ ਤੇ ਸਾਸਤ੍ਰ ਪੁਰਾਣ ਪੜਿਆ ਤਾਂ ਕਿਆ ਹੋਇਆ। ਤੇ ਗ੍ਰਹਣਾ ਸਾਹਾ ਜਾਣਿਆ ਤਾ ਕਿਆ ਹੋਇਆ ਤੇ ਪਦਮ ਸਹੰਸਾ ਕਾ ਲੇਖਾ ਕੀਤਾ ਤਾ ਕਿਸ ਕੰਮ ਆਇਆ ਜਾ ਨਜਰ ਮੂਲ ਧਿਰ ਨ ਪੜੀ ਤਾ ਸਭੇ ਕਰਮ ਬਿਰਥਾ ਭਏ। ਜਨਮ ਬਿਰਥਾ ਹੋਤਾ ਭਇਆ। ਐਸੇ ਸੰਸਾਰ ਰੂਪੀ ਖਹ ਵਿਚ ਏਹ ਪਏ ਜਿਸ ਵਿਚੋਂ ਜਨਮ ਜਨਮਾਂਤਰ ਕਦੇ ਭੀ ਨ ਨਿਕਲੇ। ਤੂੰ ਤਾਂ ਇਨਕੋ ਓਮ ਨਮੋਂ ਪੜਾਇ ਜਿਤ ਏਨਾ ਜੀਆ ਕਾ ਉਧਾਰ ਹੋਇ। ਤੈਂ ਤਾ ਏ ਸਭੇ ਨਰਕਪਾਤੀ ਕੀਤੇ ਥੇ। ਤਾਂ ਉਨਿ ਪੰਡਤ ਆਖਿਆ ਜੋ ਹੇ ਗੁਰੂ ਜੋ ਉਹ ਕਵਨ ਸਾਸਤ੍ਰ ਹੈ ਜਿਸ ਕੇ ਪੜੈ ਇਹ ਮੁਕਤ ਹੋਵੈ ਤੇ ਸੰਸਾਰ ਕੇ ਬਿਵਹਾਰ ਕਾ ਇਹੀ ਪੜਨਾ ਹੈ ਜੀ ਜਿਤ ਕਰਕੈ ਮਾਇਆ ਖਟੀਏ ਅਰੁ ਜੀ ਜਿਸ ਕਰਕੈ ਮੁਕਤਿ ਪਾਈਏ—ਸੋ ਕਵਨ ਪੜਨਾ ਹੈ? ਤਾ ਸ੍ਰੀ ਬਾਬੇ ਕਹਿਆ, ਹੇ ਪੰਡਤ, ਤੂ ਇਹੁ ਓਨਮ ਪੜਾਇ ਇਸ ਤੇ ਪਰਮਗਤ ਪਾਇ ਜਿਸ ਕੋ ਓਅੰਕਾਰ ਕਹੀਏ ਜਿਸ ਵਿਖੇ ਹਕੀਕਤ ਤਰੀਕਤ ਮਾਰਫਤ ਸਮਝੀਏ—ਇਹੁ ਸਬਦ ਕੀ ਪਉੜੀ ਹੈ। ਜਿਸ ਕੇ ਭਾਗ ਹੋਹਿੰ ਸੋ ਇਸ ਪਉੜੀ ਚੜੈ ਸਚਖੰਡ ਜਾਇ ਪ੍ਰਾਪਤ ਹੋਈਏ। ਤਾਂ ਸ੍ਰੀ ਸਤਿਗੁਰੂ ਜੀ ਪੰਡਤ ਕੇ ਪਰਥਾਇ ਅਗੋਚਰ ਬਾਨੀ ਮੁਕਤ ਰੂਪ ਬਹੁਤ ਪ੍ਰਸੰਨ ਹੋਇ ਕਰਿ ਆਖਣ ਲਗੇ। ਤਹਾ ਹੀ ਸਿੰਘਾਸਨ ਵਿਛ ਗਏ ਸਭ ਬੈਠ ਗਏ ਆਪਣੀ ਮੌਜ ਵਿਚ ਲਹਰ ਉਠੀ—

*(ਸ. ਸ. 36)*

ਜਦ ਸ੍ਰੀ ਬਾਬੇ ਜੀ ਓਅੰਕਾਰਾਦਿ ਵਰਨ ਸਬਦ ਅਗੋਚਰ ਵਸਤੂ ਕਾ ਪਰਮਾਰਥ ਸੁਨਾਇਆ ਤਾਂ ਪੰਡਤ ਚਰਨੌਂ ਮੈਂ ਪੜਾ, ਆਖਿਉਸੁ, ਮਿਹਰਬਾਨ ! ਸਾਨੂੰ ਕਲਿਆਣ ਰੂਪ ਬਾਣੀ ਸੁਣਾਈ ਹੈ ਸਾਡੇ ਚਿਤ ਨਿਰਮਲ ਹੋਇ ਆਏ ਹੈਂ ਜੈਸੇ ਬਿਲੌਰ ਅੰਦਰ ਬਾਹਰ ਸੁਧ ਹੋਤੀ ਹੈ। ਤੇ ਗੁਰੂ ਜੀ ਧੰਨ ਇਹ ਰਾਜਾ ਸਿਵਨਾਭ ਹੈ ਜਿਸ ਕੇ ਪਿਛੇ ਹਮਾਰਾ ਉਧਾਰ ਹੋਇਆ ਹੈ ਤੇ ਸਭੇ ਸਿਧ ਮੰਡਲੀ ਇਕਾਗਰ ਚਿਤ ਕਰੀ ਸਮਾਧ ਜੁੜ ਗਈ ਹੈ ਸਰੀਰ ਕੀ ਸਧ ਨਹੀਂ ਚਿਤਰ ਪੁਤਲੀ ਕੀ ਨਿਆਈਂ ਭਏ ਹੈ। ਹੇ ਗੁਰੋ ! ਤੁਮਾਰੇ ਬਚਨ ਅਮੋਲਕ ਔਸਧੀ ਹੈਂ ਜਿਸ ਕਰਿ ਸੰਸੇ ਨਿਰਮੂਲ ਭਏ ਹੈਂ। ਤਾਂ ਤੇ ਹੇ ਗੁਰੂ ਜੀ ! ਕ੍ਰਿਪਾ ਕਰਕੈ ਹੋਰ ਭੀ ਵਰਣ ਕਾ ਭੇਦ ਸੁਣਾਈਏ ਜੀ। ਜੀ, ਤੁਮਾਰਾ ਦਰਸ਼ਨ ਹਮ ਸੰਸਾਰੀਓਂ ਕੋ ਕਹਾ ਹੈ। ਹਮਾਰੇ ਦ੍ਰਿੜਤਾ ਕੇ ਅਰਥ ਉਦਵੇਗ ਤਿਆਗ ਕਰਿ ਅੰਮ੍ਰਿਤ ਕਾ ਪ੍ਰਵਾਹ ਚਲਾਵੋ ਜੀ। ਜਦ ਪੰਡਿਤ ਬਹੁਤ ਬੇਨਤੀ ਕੀਤੀ ਤਬ ਸ੍ਰੀ ਗੁਰੂ ਗੰਭੀਰ ਸਚਾ ਪੁਰਖ ਮਿਹਰਬਾਨ ਹੋਇਆ—ਸਚੀ ਬਾਣੀ ਦਾ ਪ੍ਰਵਾਹ ਪ੍ਰਕਾਸ ਕੀਤਾ।

*(ਸ. ਸ. 37)*

ਸ੍ਰੀ ਗੁਰੂ ਜੀ ਦੂਸਰੀ ਬਾਵਨ ਅਖਰੀ ਜਦ ਸੁਣਾਈ ਤਾਂ ਪੰਡਿਤ ਆਖਿਆ, ਹੇ ਪਰਮੇਸਵਰ ਜੀ। ਸੰਤੋਂ ਕੀ ਮਹਮਾ ਵੇਦ ਵਿਚ ਲਿਖੀ ਹੈ ਪਰ ਅੰਤ ਨਹੀਂ ਆਇਆ ਕਿਉਂ ਜੋ ਪਰਮੇਸਵਰ ਵਿਚ ਤੇ ਸੰਤਾ ਵਿਚ ਭੇਦ ਕੋਈ ਨਹੀਂ। ਜਿਉਂ ਪਰਮੇਸਵਰ ਬੇਸੁਮਾਰ ਹੈ ਤਿਉਂ ਸੰਤ ਭੀ ਬੇਸੁਮਾਰ ਹੈਂ। ਤਾਂ ਤੇ ਆਪਣੀ ਮਹਮਾ ਆਪ ਹੀ ਜਾਣੋ ਜਦ ਪੰਡਤ ਇਉਂ ਆਖਿਆ ਤਾਂ ਸਤਿਗੁਰੂ ਅੰਤਰ ਜਾਮੀ ਕੀ ਸਮਝ ਕਰਿ ਸੁਸੰਬੇਦ ਸੰਤ ਉਪਮਾ ਸੰਸਾਰ ਕੀ ਵਰਤਨ ਵਰਨਨ ਕਰਨ ਲਗੇ—

*ਅਧਿ : 38 (ਸ. ਸ. 38, 46)*

ਸ੍ਰੀ ਸਤਿਗਰ ਇਤਨੀ ਕਥਾ ਸੁਣਾਇ ਕੇ ਫੇਰ ਸੁਰ ਇਕਤਰ ਕਰਿ ਬਿਸਮਾਦ ਦੇ ਘਰਿ ਸਮਾਧੀ ਲਾਇ ਬੈਠਾ। ਤੇ ਸ੍ਰੀ ਨਾਥ ਜੀ ਤਥਾ ਸਰਬ ਸਿਧ ਮੰਡਲੀ ਸਮਸਤ ਧਿਆਨ ਵਿਖੇ ਜੁੜ ਗਏ। ਸ੍ਰੀ ਰਾਜਾ ਜੀ ਭੀ ਸਮਾਧ ਵਿਖੇ ਜੁੜ ਗਿਆ। ਜਾਂ ਤਿੰਨ ਮਹੀਨੇ ਬੀਤੇ ਤਾਂ ਸ੍ਰੀ ਗੋਰਖਨਾਥ

ਜੀ ਜਾਗੋ। ਤੇ ਗੁਰੂ ਜੀ ਕੇ ਅੰਤਰ ਪ੍ਰਵੇਸ ਕਰਿ ਕੈ ਜਗਾਇਆ। ਤਾ ਰਾਜਾ ਭੀ ਉਠ ਖੜਾ ਹੋਇਆ। ਗੁਰੂ ਜੀ ਕੋ ਭੋਗ ਲਗਾਇਆ ਅਰੁ ਪੂਜਾ ਕੀਤੀ। ਫੇਰ ਸਭ ਸਿਧਾ ਦੀ ਤੇ ਮੰਡਲੇਸਵਰੋਂ ਦੀ ਮਨੋਹਾਰ ਕਰ ਚਕੇ ਤਾ ਗੋਰਖਨਾਥ ਜੀ ਬੋਲੇ—ਤਪਾ ਜੀ, ਬ੍ਰਾਹਮਣ ਸਾਥ ਬਹੁਤ ਉਪਦੇਸ਼ ਕੀਤਾ ਈ, ਹੁਣ ਸਾਡੇ ਵਲ ਮਖ ਕਰੋ। ਤੇ ਅੰਦਰ ਗੁਰ ਮੰਦਰ ਵਿਚ ਚਲ ਬੈਠੇ। ਜਾ ਨਾਥ ਜੀ ਇਉ ਆਖਿਆ ਤਾ ਗੁਰੂ ਜੀ ਉਠ ਖੜੇ ਹੋਏ। ਸਭਾ ਸਹਤ ਤਾ ਸ੍ਰੀ ਬਾਬਾ ਜੀ ਕੇ ਸਨਮੁੱਖ ਹੋਇ ਕੇ ਨਾਥ ਜੀ ਨੇ ਪ੍ਰਸ਼ਨ ਕੀਤਾ। ਕਿ ਹੇ ਤਪਾ ਜੀ ! ਜੋਗ ਕੀ ਬਾਤ ਸੁਣਾਵੋ ਜੀ। ਤੁਮਾਰੇ ਮੁਖ ਤੇ ਅੰਮ੍ਰਿਤ ਪ੍ਰਵਾਹ ਚਲਤਾ ਹੈ। ਜਦ ਨਾਥ ਜੀ ਇਓ ਆਖਿਆ ਤਾਂ ਸਤ ਸਰੂਪ ਅਗਾਧ ਪੁਰਖ ਬਿਹੰਗਮ ਬਾਣੀ ਬੋਲਿਆ। ਸੁੰਨ ਨਿਰੰਤਰ ਕਾ ਧਿਆਓ ਸੁਸੰਵੇਦ।

*ਅਧਿ : 24 (ਸ. ਸ. 39)*

ਸਿਧਾ ਆਖਿਆ, ਗਰੂ ਜੀ। ਜੋਗ ਕੇ ਲਛਣ ਸੰਪੂਰਣ ਪਾਵਣੇ ਤੇ ਜਾਣੇ ਨਹੀਂ ਜਾਤੇ। ਜਿਤ ਰਹਤ ਕਰਿ ਜੋਗੁ ਜੁ ਪਰਮਾਤਮਾ ਨਾਲ ਜੁੜੈ ਸੋ ਤਤਬੀਰ ਸੁਣਾਵੋ ਜਿਤ ਲਿਵ ਤਾਰ ਲਗੇ ਤੇ ਹਿਰਦਾ ਸੁਧ ਹੋਵੈ। ਗੁਰੂ ਜੀ! ਤੁਸੀ ਸਭਨਾ ਕੇ ਕਲਿਆਣ ਵਾਸਤੇ ਜਗਤ ਵਿਚ ਆਏ ਹੋ। ਤਾ ਤੇ ਅਸੀ ਬਹੁੜਿ ਬਹੁੜਿ ਪੂਛਤੇ ਹੈਂ। ਸੋ ਕ੍ਰਿਪਾ ਕਰਿ ਦ੍ਰਿਸ਼ਟਾਤ ਜਗਤ ਬਾਂਧਿ ਕਰਿ ਸੁਣਾਈਏ ਜੀ ਜਿਸ ਕਰਿ ਹਮ ਜੋਗ ਕੇ ਜੋਗੁ ਹੋਈਏ ਜੀ। ਤਾਂ ਸ੍ਰੀ ਸਤਿਗੁਰ ਪਰਮ ਜੋਗੀਸਵਰ ਜੀ ਜੋਗ ਦਿਵਾਕਰ ਗ੍ਰੰਥ ਸੁਣਾਵਨ ਲਗੇ—

*ਅਧਿ : 32 (ਸ. ਸ. 40)*

ਜਦ ਸ੍ਰੀ ਬਾਬੇ ਮਿਹਰ ਕਰਕੇ ਯੋਗ ਦਿਵਾਕਰ ਗ੍ਰੰਥ ਸੁਣਾਇਆ। ਤਾ ਸਿਧਾ ਆਖਿਆ, ਧੰਨ ਸਮਰਥ ਬਾਬਾ ਨਾਨਕ, ਤੇਰੀ ਬੁਧਿ ਤੇ ਅਨੰਤ ਕੋਟਿ ਵਿਦਿਆ ਉਪਜਤੀ ਹੈ ਜਿਸ ਕਰਿ ਜੋਗੀ ਕੀ ਜਾਨਣਾ ਹੋਵੈ ਤੇ ਖਟ ਚਕ੍ਰ ਕਾ ਭੇਦ ਸਣਾਵੋ ਜੀ। ਜਦ ਸਿਧਾ ਬੇਨਤੀ ਕੀਤੀ ਤਾ ਜਾਗਤਾ ਪੁਰਖ ਕਲਿ ਮੈਂ ਨਿਸਤਾਰਣ ਯੋਗ ਸ੍ਰੀ ਬਾਬਾ ਜੀ ਮਿਹਰ ਦੇ ਘਰਿ ਦਇਆਲ ਪੁਰਖ ਸੁਸੰਬੇਦ ਬਾਣੀ ਬੋਲਿਆ—

*(ਸ. ਸ. 42)*

ਤਾਂ ਬਾਬੇ ਆਖਿਆ, ਹੇ ਪੁਤ੍ਰ ਸਿਵਨਾਭ, ਇਹ ਜੀਵ ਜਦ ਆਪਾ ਛਡੈ ਤਾਂ ਆਪ ਨੂੰ ਪਾਵੈ ਸਭਨਾ ਥਾਵਾਂ ਤੋਂ ਪ੍ਰੀਤਿ ਹਟਾਇ ਏਕ ਓਰ ਪ੍ਰੀਤਿ ਕਰੀਏ। ਤੇ ਹੋਰ ਚਿਤ ਦੀਆਂ ਚਿਤਵਨੀਆਂ ਗੁੰਮ ਕੀਚਨ ਤਾਂ ਪ੍ਰੀਤਮ ਵਿਚ ਸਮਾਏ। ਓਹੀ ਚੇਲਾ ਹੈ ਜੋ ਗੁਰ ਸਬਦ ਵਿਚ ਗੁੰਮ ਹੋਵੇ, ਲਿਵ ਤਾਰ ਏਹੀ ਲਾਵੈ ਜਿਸ ਤੇ ਹੋਰ ਸਭ ਭੂਲ ਜਾਵੈ। ਤੇ ਹੇ ਪੁਤ੍ਰ, ਤੇਰੇ ਦ੍ਰਿੜ੍ਹ ਭਾਵ ਤੇ ਹੋਰ ਭੀ ਆਤਮ ਪ੍ਰਗਾਸ ਸਣਾਵਦੇ ਹਾਂ ਜਿਸ ਤੇ ਪ੍ਰੀਤਿ ਪ੍ਰਾਇਣ ਹੋਈਏ। ਸ੍ਰੀ ਬਾਬੇ ਜੀ ਇਉਂ ਆਖਿ ਕੈ ਅਗਮ ਪੰਥ ਕੀ ਬਾਣੀ ਸੁਸੰਬੇਦ ਆਖਣ ਲਗਾ—

*ਅਧਿ : 39 (ਸ ਸ. 49)*

ਸਿਧਾ ਆਖਿਆ ਤਪਾ ਜੀ, ਨਿਰਬਾਣ ਜੋਗ ਕਾ ਧਿਆਉ ਸਨਣੇ ਕੀ ਹਮ ਕੀ ਬਾਂਛਾ ਹੈ ਜਿਸਕੇ ਸੁਨਣੇ ਤੇ ਨਿਰਬਾਣ ਪਦ ਦੀ ਪ੍ਰਾਪਤੀ ਹੋਤੀ ਹੈ। ਵਡੇ ਭਾਗ ਹਮਾਰੇ ਹੈਂ ਜੋ ਆਪਦਾ ਦਰਸਨ ਹੋਯਾ ਹੈ। ਗੁਰੂ ਜੀ, ਤੁਮਾਰੇ ਵਾਕ ਹਮਕੋ ਬੋਧ ਕੇ ਕਾਰਨ ਹੈਂ। ਅਗਮ ਨਿਗਮ ਕੋ ਪਰਤਖ ਕਰਤੇ ਹੈ। ਤੁਮਾਰਾ ਦਰਸਨ ਹਮ ਕੋ ਦੁਰਲਭ ਹੈ। ਜਾ ਸਿਧਾ ਬਹੁਤ ਬੇਨਤੀ ਕੀਤੀ ਤਾਂ ਸਤਿਗੁਰੂ ਨਿਰਬਾਣ ਗ੍ਰੰਥ ਕੀ ਗੋਸਟ ਵਰਨਣ ਕਰਨ ਲਗੇ ਤੇ ਸੀਹਾਂ ਘੇਊ ਸੇਊ ਉਤਮ ਸਿਖ

ਲਿਖਣ ਲੱਗੇ—

*ਅਧਿ : 28 (ਸ. ਸ. 50)*

ਸ੍ਰੀ ਬਾਬੇ ਕਹਿਆ ਗੋਰਖ ਨਾਥ ਜੀ, ਇਹ ਤੇਰਾ ਗੁਰੂ ਬੈਠਾ ਹੈ ਇਸ ਤੋਂ ਪੁਛ ਜੋ ਜੋਗੁ ਨਿਰਾਲੰਬ ਕਿਸ ਕੋ ਕਹੀਏ ਕਿਉਂ ਜੁ ਇਹ ਪੁਰਾਤਨ ਜੋਗੀ ਹੈ। ਜਾਂ ਬਾਬੇ ਆਖਿਆ ਤਾਂ ਮਛੰਦਰਨਾਥ ਜੀ ਹਸੇ ਅਰੁ ਬੋਲੇ—ਜੋ ਹੇ ਤਪਾ ਜੀ, ਤੁਸੀਂ ਸਮਰਥ ਗੁਰੂ ਹੋ। ਅਸਾ ਤਾਂ ਸਭੇ ਤੁਸਾਡੇ ਮਨੋਹਰ ਬਚਨ ਸੁਨਣੇ ਆਏ ਹਾਂ, ਤਾਂ ਤੇ ਕ੍ਰਿਪਾ ਕਰਿ ਤੁਮ ਹੀ ਸੁਣਾਵੋ ਜੀ। ਜਾ ਬਾਬੇ ਜੋਗ ਸਿਧਾਂ ਬਹੁਤ ਬੇਨਤੀ ਕੀਤੀ ਤਾਂ ਸ੍ਰੀ ਬਾਬਾ ਜੀ ਯੋਗ ਨਿਰਾਲੰਬ ਗ੍ਰੰਥ ਵਰਨਨ ਕਰਨ ਲਗੇ।

*ਅਧਿ : 42 (ਸ. ਸ. 59)*

ਜਾਂ ਬ੍ਰਹਮੰਡ ਪ੍ਰਕਰਣ ਬਾਬੇ ਨੇ ਸੁਨਾਯਾ ਤਾਂ ਰਾਜਾ ਜੋ ਹੈ ਸਿਵਨਾਭ ਬੇਨਤੀ ਕੀਤੀ ਉਸ—ਜੋ ਹੇ ਸ੍ਰੀ ਸਤਿਗੁਰ ਕਰੁਣਾ ਨਿਧਾਨ ਜੀ, ਜੈਸੇ ਆਪ ਨੇ ਬ੍ਰਹਮੰਡ ਪ੍ਰਕਰਣ ਕਾ ਵਰਨਣ ਕਰਿਆ ਹੈ ਤੈਸੇ ਹੀ ਕਿਰਪਾ ਕਰਕੇ ਭੋਗਲ ਪੁਰਾਣ ਪ੍ਰਥਾਇ ਭੀ ਕੁਛ ਸੁਨਾਈਏ। ਸੋ ਇਉਂ ਸੁਨ ਕਰ ਸ੍ਰੀ ਬਾਬੇ ਨਾਨਕ ਆਖਿ ਸੁਣਾਯਾ—ਸ੍ਰੀ ਭੋਗਲ ਪੁਰਾਣ ਮਹਲਾ ੧—

*ਅਧਿ : 43 (ਸ. ਸ. 60)*

ਸ੍ਰੀ ਬਾਬੇ ਕਹਯਾ ਹੇ ਰਾਜਾ, ਅਥ ਸਰਬਗੁਣੀ ਗ੍ਰੰਥ ਸੁਣ ਜਿਸ ਕੇ ਸੁਨੇ ਤੇ ਸਰਬ ਸਾਸਤ੍ਰ ਅਠਾਰਹ ਪੁਰਾਣ ਸੁਣੇ ਕਾ ਪੁੰਨ ਹੈ ਤੇ ਚਾਰ ਵੇਦ ਸੁਣੇ ਕਾ ਪੁਨ ਹੈ। ਐਸੀ ਬਾਣੀ ਅਬ ਤੁਝ ਕੋ ਸੁਣਾਵਉ ਹੋਂ। ਇਹ ਬਚਨ ਕਹਿ ਕਰ ਬਾਣੀ ਕਾ ਉਚਾਰਣ ਕਰਨੇ ਲਗੇ।

*ਅਧਿ : 44 (ਸ. ਸ. 61)*

ਹੇ ਰਾਜਾ ਜੀ, ਅਬ ਪ੍ਰੇਮ ਅਛਰੀ ਸੁਣ। ਜੋ ਦੋ ਵਿਸਵੇ ਜਪ ਕਾ ਫਲ ਹੈ ਢਾਈ ਬਿਸਵੇ ਪ੍ਰੇਮ ਅਛਰੀ ਕਾ ਫਲ ਹੈ।

*ਅਧਿ : 45 (ਸ. ਸ. 62)*

ਹੇ ਰਾਜਾ, ਜੁਗ ਜੁਗ ਵਿਖੇ ਭਗਤਾਂ ਕੀ ਰਖਿਆ ਕਰਦਾ ਆਯਾ ਹੈ। ਤਿਸਕਾ ਨਾਮ ਜੀਵਨ ਮੂਲ ਹੈ। ਤਾ ਤੇ ਸਦਾ ਗੁਰ ਕੇ ਸਬਦ ਸਿਉਂ ਲਿਵ ਲਾਈਏ ਤਾਂ ਨਿਰਭਉ ਪਦ ਪਾਈਤਾ ਹੈ। ਤਾਂ ਰਾਜੇ ਕਹਿਆ, ਹੇ ਗੁਰੋ, ਤੁਮ ਹੀ ਗੁਪਤ ਪ੍ਰਗਟ ਤੁਮ ਹੀ ਹੋ, ਨਿਰਗੁਣ ਸਰਗੁਣ ਰੂਪ ਤੁਮ ਹੀ ਧਾਰੇ ਹੋ, ਤਾ ਤੇ ਕ੍ਰਿਪਾ ਕਰਿ ਆਪਣੇ ਗੁਣ ਆਪ ਹੀ ਵਰਨਨ ਕਰੋ, ਹਮਾਰੇ ਕਲਿਆਨ ਕੇ ਅਰਥ। ਹੇ ਗੁਰੋ, ਅੰਮ੍ਰਿਤ ਬਚਨ ਸੁਨਾਵੋ ਜੀ। ਤਾਂ ਸ੍ਰੀ ਬਾਬਾ ਜੀ ਕ੍ਰਿਪਾ ਕਰਿ ਵਰਨਨ ਕਰਨ ਲਗੇ—

*ਅਧਿ : 46 (ਸ. ਸ. 63)*

ਤਾ ਓਨਾਂ ਸਿਧਾਂ ਆਖਿਆ, ਤਪਾ ਜੀ, ਭੇਖ ਜੋ ਤੁਸਾਂ ਪ੍ਰਗਟ ਕੀਤਾ ਹੈ, ਸੋ ਇਸ ਕਾ ਅਰਥ ਕਿਆ ਹੈ, ਤੇ ਭੇਖ ਕੀ ਰਹਤ ਸਾਨੂੰ ਦਸੋ ਜੋ ਸੇਲੀ ਕੀ ਆਖਦੀ ਹੈ ਟੋਪੀ ਕੀ ਆਖਦੀ ਹੈ? ਖਫਨੀ ਗੋਦੜੀ ਫ਼ਾਹੁੜੀ ਚੌਪਲੀ ਧੁਣੀ ਇਸ ਤੇ ਆਦਿ ਲੇ ਕਰਿ ਉਨਾਂ ਦਾ ਅਰਥ ਸਾਨੂੰ ਸੁਣਾਵੋ ਜੀ। ਸ੍ਰੀ ਬਾਬਾ ਜੀ ਪ੍ਰਸੰਨ ਹੋਇ ਕਰਿ ਸੁਸੰਬੇਦ ਬਾਣੀ ਉਚਰੀ —

*ਅਧਿ : 47 (ਸ. ਸ. 63)*

ਸਿਧਾਂ ਆਖਿਆ, ਤਪਾ ਜੀ, ਭੇਖ ਗੋਦੜੀ ਸਭੋ ਆਪਨੇ ਕਹੀ ਸੋ ਹਮ ਸੁਣ ਕਰਿ ਪਵਿਤ੍ਰ ਹੋਏ ਹੈ। ਧੰਨ ਤੁਮ ਹੋ ਅਰੁ ਧੰਨ ਤੁਮਾਰਾ ਪੰਥ ਹੈ। ਪਰ ਤਪਾ ਜੀ, ਤੁਮ ਜੋ ਬਹੁ ਰੰਗ ਗੋਦੜੀ

ਪਹਰੇ ਹੋ ਇਹੋ, ਇਸ ਕਾ ਅਰਥ ਸੁਨਾਵੋ ਜੀ। ਜਬ ਸਿਧਾਂ ਇਸ਼ਾਰਤ ਸਰੀਰ ਦੀ ਕੀਤੀ ਤਾਂ ਸ੍ਰੀ ਬਾਬਾ ਜੀ ਸੁਸੰਬਿਦ ਬਾਣੀ ਉਚਾਰਣ ਲਗਾ ਖੁਸੀ ਦੇ ਮਹਲ ਪ੍ਰਾਣ ਮਾਤ੍ਰ ਸੁਨੋ ਸਿਧੋ—

*ਅਧਿ : 49 (ਸ. ਸ. 65)*

ਸ੍ਰੀ ਗੋਰਖ ਨਾਥ ਜੀ ਕਹਿਆ, ਤਪਾ ਜੀ, ਚਕ੍ਰ ਚੋਪਲਾ ਜੋ ਜੋਗੀਸਰ ਪਹਰਤੇ ਹੈਂ ਤਿਸਕੇ ਮਾਯਨੇ ਸੁਨਾਵੋ ਜੀ। ਤਾਂ ਸ੍ਰੀ ਬਾਬੇ ਆਖਿਆ, ਨਾਥ ਜੀ, ਤੁਮਾਰੇ ਬਚਨ ਪਰਉਪਕਾਰ ਕੇ ਹੇਤ ਹੈਨ, ਪਰ ਤੁਸਾਡੀ ਆਗਿਆ ਹੈ ਤਾ ਤੇ ਯੋਗ ਮਣਿ ਮਾਤ੍ਰਾ ਸਨੋ। ਇਉਂ ਕਹਿ ਕਰਿ ਸ੍ਰੀ ਸਤਿਗੁਰੂ ਸੁਸੰਬਿਦ ਬਾਣੀ ਬੋਲਣ ਲਗੇ।

# ਪ੍ਰਸਨੋਤਰ ਮਾਲਾ ਮਹਲਾ ੧

---

ੴ ਸਤਿਗੁਰ ਪ੍ਰਸਾਦਿ

**ਗੋਸਟ ਸ੍ਰੀ ਰਾਮਾਨੰਦ ਜੀ ਨਾਲ ਹੋਈ।**

***ਸ੍ਰੀ ਰਾਮਾਨੰਦੋ ਵਾਚ :*** ਓਅੰਕਾਰ ਸਬਦ ਪ੍ਰਗਾਸਾ, ਤੁਮ ਤੇ ਸਤਿਗੁਰ ਹਮ ਤੇ ਦਾਸਾ।
ਏਕ ਸਬਦ ਕਾ ਪੂਛਤ ਭੇਵ, ਕ੍ਰਿਪਾ ਕਰੋ ਭਾਖੋ ਗੁਰਦੇਵ।
ਕਵਨ ਸਬਦ ਕਵਨ ਨਾਦੁ, ਕਵਨ ਗੋਸਟ ਕਵਨ ਬਾਦ।
ਕਵਨ ਪੂਛੇ ਕਵਲ ਕਹੇ, ਕਵਨ ਅਰੰਭ ਸੁਹੇਲਾ ਰਹੇ ॥੧॥

***ਸ੍ਰੀ ਗਰੋਵਾਚ :*** ਸਬਦੁ ਏਕ ਤਮਰਾ ਨਾਦ, ਸਮਝ ਗੋਸਟ ਅਨਸਮਝ ਬਾਦ।
ਮਨ ਪੂਛੇ ਉਨਮਨ ਗਹੇ, ਪਵਨ ਅਰੰਭ ਸੁਹੇਲਾ ਰਹੇ ॥੨॥

***ਸ੍ਰੀ ਰਾਮਾਨੰਦ :*** ਕਵਨ ਮਲੀਨ ਕਵਨ ਪ੍ਰਗਾਸ, ਕਵਨ ਘਰ ਆਸਨ ਰਹੇ ਉਦਾਸ।
ਕਵਨ ਘਰ ਮਨ ਨਿਹਚਲ ਰਹੈ, ਕਵਨ ਦਰਸਨ ਅਲਖ ਪੁਰਖ ਕੀ ਲਹੈ ॥੩॥

***ਸ੍ਰੀ ਗੁਰੂ :*** ਅਲਮਲ ਕਾਯਾ ਨਿਰਮਲ ਪ੍ਰਗਾਸ, ਸਹਜ ਆਸਨ ਮਨ ਰਹੈ ਉਦਾਸ
ਪ੍ਰੇਮ ਆਸਨ ਮਨ ਨਿਹਚਲ ਰਹੈ, ਅਕਲ ਦਰਸਨ ਅਲਖ ਪੁਰਖ ਕਉ ਲਹੈ ॥੪॥

***ਸ੍ਰੀ ਰਾਮਾਨੰਦ :*** ਕਵਨ ਕਾਯਾ ਕਵਨ ਜੀਓ, ਕਵਨ ਸੁੰਦਰੀ ਕਵਨ ਪੀਉ।
ਕਵਨ ਘਰ ਕਵਨ ਧਰਵਾਸ, ਕਵਨ ਰਤਨ ਲੈ ਖੇਲੈ ਬਿਲਾਸ ॥੫॥

***ਸ੍ਰੀ ਗੁਰੂ :*** ਕਾਯਾ ਕਰਨੀ ਕਾਰਨ ਜੀਉ, ਆਤਮਾ ਸੁੰਦਰੀ ਪ੍ਰਾਨ ਪੀਉ।
ਨਿਹਚਲ ਘਰ ਪਰਚੈ ਘਰ ਵਾਸ, ਪਾਂਚ ਰਤਨ ਲੈ ਖੇਲੈ ਬਿਲਾਸ ॥੬॥

***ਸ੍ਰੀ ਰਾਮਾਨੰਦ :*** ਕਵਨ ਆਵੈ ਕਵਨ ਜਾਇ, ਕਵਨ ਖੋਵੈ ਕਵਨ ਖਾਇ।
ਯਾ ਕਾ ਮੋਹਿ ਬੱਤਾਵਹੁ ਭੇਦ, ਪੂਛੇ ਸਿਖ ਕਹੋ ਗੁਰਦੇਵ ॥੭॥

***ਸ੍ਰੀ ਗੁਰੂ :*** ਸੰਜੋਗ ਆਵੈ ਵਿਜੋਗ ਜਾਇ, ਮਾਯਾ ਖੋਵੈ ਬ੍ਰਹਮ ਖਇ।
ਸਤਿਗੁਰ ਕਹੈ ਸੁਨ ਰਾਮਾਨੰਦ, ਬ੍ਰਹਮ ਗੋਸਟ ਮੈਂ ਪਰਮਾਨੰਦ ॥੮॥

***ਸ੍ਰੀ ਰਾਮਾਨੰਦ :*** ਕਵਨ ਬਟਾਉ ਕਵਨ ਬਾਟ, ਕਵਨ ਬਸਤੀ ਕਵਨ ਹਾਟ।
ਕਵਨ ਕੁੰਜੀ ਕਵਨ ਤਾਲ, ਕਵਨ ਖੋਲੈ ਕਵਨ ਰਖਵਾਲ ॥੯॥

***ਸ੍ਰੀ ਗੁਰੂ :*** ਜੀਉ ਬਟਾਊ ਜਨਮ ਬਾਟ, ਕਾਯਾ ਬਸਤੀ ਅਠਸਠ ਹਾਟ।
ਸਤਿਗੁਰ ਕੁੰਜੀ ਸਬਦ ਤਾਲਾ, ਸਤਿਗੁਰ ਖੋਲੈ ਗਰ ਰਖਵਾਲਾ ॥੧੦॥
ਪਵਨ ਬਟਾਊ ਕਾਯਾ ਬਾਟ, ਬ੍ਰਹਮ ਬਸਤੀ ਸਮਝ ਹਾਟ।

ਸਬਦ ਕੰਜੀ ਸੁਰਤਿ ਤਾਲਾ, ਖੋਲ ਪਰਚੈ ਤਉ ਸਬਦ ਰਖਵਾਲਾ ॥੧੧॥

*ਸ੍ਰੀ ਰਾਮਾਨੰਦ :* ਕਵਨ ਜੋਗੀ ਕਵਨ ਰਾਵਲ, ਕਵਨ ਧਾਨ ਕਵਨ ਚਾਵਲ।
ਕਵਨ ਅਪਦਾ ਭਵਨ ਪਾਨੀ, ਕਵਨ ਬੋਲੈ ਅਨਾਹਦ ਬਾਨੀ ॥੧੨॥

*ਸ੍ਰੀ ਗੁਰੂ :* ਅਲਖ ਜੋਗੀ ਅਕਲ ਰਾਵਲ, ਪ੍ਰਗਟ ਧਾਨ ਗੁਪਤ ਚਾਵਲ।
ਅਪਦਾ ਐਨੀ ਖਿਮਾ ਖੀਮਾਨੀ, ਸਬਦ ਨਾਦ ਬੋਲੈ ਅਨਾਹਦ ਬਾਨੀ ॥੧੩॥

*ਸ੍ਰੀ ਰਾਮਾਨੰਦ :* ਕਵਨ ਜੋਗੀ ਕਵਨ ਜੁਗਤਾ, ਕਵਨ ਸੁੰਦਰੀ ਕਵਨ ਭੁਗਤਾ।
ਕਵਨ ਸੰਸਾ ਕਵਨ ਜੋਗ, ਕਵਨ ਉਪਕਾਰ ਬਿਚਾਰ ਪਰਜੋਗੁ ॥੧੪॥

*ਗੁਰੂ :* ਅਲਖ ਜੋਗੀ ਅਕਲ ਜੁਗਤਾ ਆਤਮਾ ਸੁੰਦਰੀ ਪ੍ਰਾਣ ਭੁਗਤਾ।
ਸੰਸਾ ਰੋਗ ਸਬਦ ਜੋਗ, ਸੁਰਤਿ ਉਪਚਾਰ ਵਿਚਾਰ ਪਰਜੋਗੁ ॥੧੫॥

*ਸ੍ਰੀ ਰਾਮਾਨੰਦ :* ਕਵਨ ਮੰਤ੍ਰ ਕਵਨ ਮਾਲਾ ਕਵਨ ਤਿਲਕ ਕਵਨ ਜਪ ਮਾਲਾ।
ਕਵਨ ਧਿਆਨ ਕਵਨ ਧਰਮ, ਕਵਨ ਚਾਹੇ ਆਸਰਮ ॥੧੬॥

*ਗੁਰੂ :* ਨਾਮ ਮੰਤ੍ਰ ਸਚੁ ਮਾਲਾ, ਤਤੁ ਤਿਲਕ ਜੁਗਤਿ ਜਪ ਮਾਲਾ।
ਧਿਆਨ ਤਤ ਆਤਮਾ ਧਰਮ, ਸਹਜੇ ਚਾਹੇ ਸਚ ਆਸਰਮ ॥੧੭॥

*ਰਾਮਾਨੰਦ :* ਕਵਨ ਸਬਦ ਲੈ ਬਾਧੇ ਬੰਧ, ਕਵਨ ਸਬਦ ਰਹੇ ਨਿਰਬੰਧ।
ਕਵਨ ਸਬਦ ਲੈ ਉਨਮਨ ਰਹੈ, ਕਵਨ ਸਬਦ ਅਗਮ ਕੀ ਕਹੈ ॥੧੮॥

*ਗੁਰੂ :* ਗੁਰ ਕਾ ਸਬਦ ਲੈ ਬਾਧੇ ਬੰਧ, ਸਤਿਗੁਰ ਸਬਦ ਰਹੇ ਨਿਰਬੰਧ।
ਬਕਤਾ ਸਬਦ ਲੈ ਉਨਮਨ ਰਹੇ, ਪਰਚੈ ਸਬਦ ਅਗਮ ਕੀ ਕਹੇ ॥੧੯॥

*ਰਾਮਾਨੰਦ :* ਕਵਨ ਘਰਿ ਚਾਂਦ ਕਵਨ ਘਰ ਸੂਰ, ਕਵਨ ਘਰ ਬਾਜੈ ਅਨਹਦ ਤੂਰ।
ਤ੍ਰਿਕੁਟੀ ਤੇਜ ਕਰੇ ਝਨਕਾਰ, ਗਗਨ ਬਰਸੇ ਕੇਤੀ ਧਾਰ ॥੨੦॥

*ਗੁਰੂ :* ਅਰਧ ਚਾਂਦ ਉਰਧ ਸੂਰ, ਅੰਤਰ ਬਾਜੇ ਅਨਹਦ ਤੂਰ
ਤ੍ਰਿਕੁਟੀ ਤੇਜ ਕਰੇ ਝੁਨਕਾਰ, ਗਗਨ ਬਰਸੇ ਏਕੋ ਧਾਰ ॥੨੧॥

*ਰਾਮਾ ਨੰਦ :* ਕੈ ਆਦਮਿ ਸਿਰਜਾ ਕਰਤਾਰ, ਕੈ ਪਾਤ ਚਲੇ ਸੰਸਾਰ।
ਕੇਤੇ ਪੰਖ ਜਲੇ ਸਾਥਾ, ਪ੍ਰਿਥਮੀ ਕਹਯੋ ਕੇਤੇ ਹਾਥਾ ॥੨੨॥

*ਗੁਰੂ :* ਦੋਇ ਆਦਮ ਸਿਰਜਾ ਕਰਤਾਰ, ਦੋ ਪਾਤ ਚਲੇ ਸੰਸਾਰ।
ਪਾਂਚੇ ਪੰਛੀ ਚਲੇ ਸਾਥਾ, ਪ੍ਰਿਥਮੀ ਕਹਯੋ ਸਾਢੇ ਤੀਨ ਹਾਥਾ ॥੨੩॥

*ਰਾਮਾਨੰਦ :* ਪ੍ਰਿਥਮੀ ਕਹੀਏ ਕੇਤੇ ਖੰਡ, ਕੇਤਾ ਊਚਾ ਹੈ ਬ੍ਰਹਮੰਡ।
ਅੰਬਰ ਉਗਵੇਂ ਕੇਤੇ ਤਾਰੇ, ਇੰਦ੍ਰ ਬਰਸੇ ਕੇਤੇ ਧਾਰੇ ॥੨੪॥

*ਗੁਰੂ :* ਪ੍ਰਿਥਮੀ ਕਹੀਏ ਨਵ ਖੰਡ, ਚਾਰ ਉਂਗਲ ਊਚਾ ਬ੍ਰਹਮੰਡ।
ਅੰਬਰ ਉਗਵੇਂ ਹੈਂ ਦੋ ਤਾਰੇ, ਇੰਦ੍ਰ ਬਰਸੇ ਏਕੋ ਧਾਰੇ ॥੨੫॥

*ਰਾਮਾਨੰਦ :* ਕਵਨ ਇਹ ਪੇੜ ਕਾ ਭੰਡਾਰ, ਕਵਨ ਹੈ ਮਨ ਕਾ ਅਹਾਰ।
ਕਵਨ ਇਹ ਬਕਤੇ ਦਾ ਵਿਵਹਾਰ, ਕਵਨ ਤੇ ਹੋਵੈ ਉਪਕਾਰ।
ਕਵਨ ਸੇ ਕਹੀਏ ਕਾਯਾ ਅਵਤਾਰ ॥੨੬॥

*ਗੁਰੂ :* ਪ੍ਰਾਨ ਇਹ ਪੇੜ ਕਾ ਭੰਡਾਰ, ਸਬਦ ਹੈ ਮਨ ਕਾ ਅਹਾਰ।
ਬਬੇਕ ਇਕ ਬਕਤੇ ਕਾ ਵਿਵਹਾਰ, ਅਕਲ ਸਿਉਂ ਕੀਜੈ ਉਪਕਾਰ।

ਕਾਯਾ ਸੋ ਕਹੀਏ ਕ੍ਰਿਸਨਾਵਤਾਰ ॥੨੭॥

ਜੋ ਜੋ ਜੀਵ ਕਾ ਨਹੀਂ ਵਸ਼ੇਸ਼, ਚੇਤਨ ਹੋਇ ਸਤਿਗੁਰ ਕੋ ਦੇਖ।

ਬਕਤੇ ਕੇ ਨੈਨ ਸੁਨਤੇ ਕੇ ਸ੍ਰਵਨ, ਗੁਣੀਏ ਗੁਣ ਘਟ ਮੈਂ ਹਰ ਤ੍ਰਿਭਵਣ ॥੨੮॥

ਸਬਦ ਗੁਰੂ ਸੁਰਤਿ ਧੁਨਿ ਚੇਲਾ, ਕਹੈ ਧਿਆਨ ਮੰਤ੍ਰ ਮੈਂ ਮੇਲਾ।

ਨਾ ਖੇਲਬੋ ਜੂਆ ਨਾ ਹਾਰਬੋ ਦੂਆ, ਨ ਬੈਠਬੋ ਪਿੰਜਰ ਨਾ ਹੋਇਬੋ ਸੂਆ ॥੨੯॥

***ਸ੍ਰੀ ਰਾਮਾਨੰਦ :*** ਐਸੇ ਗੁਰਗਿਆਨ ਜੀਵਤ ਹੀ ਮੂਆ, ਰਾਮਾਨੰਦ ਸੁਆਮੀ ਨਿਹਚਲ ਹੂਆ।

ਕਿਰਪਾ ਕਰਿ ਗੁਰ ਨਾਨਕ ਰਾਮਾਨੰਦ ਸਿਖਿਆ ਦੀਆ,

ਖੰਡ ਮੰਡਲ ਬੀਚਾਰ ਦੀਆ ॥੩੦॥

(***ਸ. ਸ. 31***)

**ਮਹਲਾ ੧**

***ਸਲੋਕ :*** ਹਰਿ ਆਦਿ ਨਿਰੰਜਨ ਅਲਖ ਹੈ ਬੂਝਹੁ ਗੁਰ ਵੀਚਾਰ।

ਬਹੁ ਰੂਪ ਰੇਖ ਤੇ ਜੁਦਾ ਨਿਰਭਉ ਏਕੰਕਾਰ ॥੧॥

***ਪਉੜੀ :*** ਓਅੰਕਾਰ ਕਰਿ ਸਕਤਿ ਉਪਾਯੰ, ਤਾ ਸਿਉ ਤ੍ਰੈਗੁਣ ਖੇਲ ਰਚਾਯੰ।

ਪਾਂਚ ਤਤ ਕਾ ਜਗਤ ਬਨਾਇਆ, ਘਟ ਘਟ ਸੋਹੰ ਸਬਦ ਜਗਾਇਆ।

ਬਾਦ ਖਾਕ ਆਤਸ ਆਕਾਸੰ, ਪਾਂਚ ਤਤ ਮਿਲ ਕੀਓ ਪ੍ਰਗਾਸੰ।

ਇਉਂ ਤਤ ਤਤ ਕੀ ਕਥਾ ਵੀਚਾਰੀ, ਤਬ ਇਉਂ ਨਾਨਕ ਉਨ ਕੀ ਜੁਗਤ ਸੁਧਾਰੀ ॥੧॥

ਮਨ ਸਿਮਰਹੁ ਸਤਿਗੁਰ ਏਕੰਕਾਰੇ, ਤਬ ਨਾਨਕ ਪਹੁੰਚੇ ਹਰਿ ਦਰਬਾਰੇ ॥੧ਰਹਾਉ॥

***ਸਲੋਕ :*** ਜੁਗਤਿ ਸਵਾਰੀ ਜੋਗ ਸਿਉਂ ਨਿਰਮਲ ਭਏ ਸਰੀਰ।

ਤਬ ਨਾਨਕ ਘਟਿ ਘਟਿ ਕਉ ਨਿਰਖੈ ਗੁਣੀ ਗਹੀਰ ॥੧॥

***ਪਉੜੀ :*** ਪ੍ਰਿਥਮੀ ਤਤ ਘਟਿ ਸਵਾਸ ਸਮਾਯੰ। (ਰਸਨਾ ਜਲ ਜਾਠਰ ਦੀਪਾਯੰ) ॥

ਅਕਾਸ ਤਤਵ ਸੁੰਨ ਆਕਾਰਾ, ਤਿਹ ਸਬਦ ਅਗੋਚਰ ਦਸਵਾਂ ਦੁਆਰਾ।

ਪਾਂਚ ਤਤਵ ਕੀ ਇਹੁ ਬਿਧ ਪ੍ਰਗਟਾਈ, ਨਾਨਕ ਬੀਸ ਪਾਂਚ ਪ੍ਰਕਿਰਤ ਜਨਾਈ ॥੨॥

***ਸਲੋਕ :*** ਗੁਣ ਪਚੀਸ ਉਪਾਇ ਕੇ ਕਾਇਆ ਧਰੀ ਸਵਾਰ।

ਤਬ ਐਸੇ ਹੀ ਜਾਲ ਮਹਿ ਫਾਧਾ ਸਗਲ ਆਧਾਰ ॥੧॥

***ਪਉੜੀ :*** ਅਬ ਪ੍ਰਕਿਰਤਹੁੰ ਕਾ ਭੇਦ ਸੁਨੀਜੈ, ਭਿੰਨ ਭਿੰਨ ਕਰਿ ਨਾਮ ਧਰੀਜੈ।

ਹਾਡ ਮਾਸ ਤਵਚਾ ਅਰੁ ਨਾੜੀ, ਬਾਲ ਰੋਮ ਪ੍ਰਕਿਰਤ ਉਘਾੜੀ।

ਪ੍ਰਭ ਅਬਿਨਾਸੀ ਅਗਮ ਅਪਾਰਾ, ਵਹੁ ਸਭਕੇ ਭੀਤਰਿ ਸਭ ਤੇ ਨਿਆਰਾ।

ਏਹ ਪਾਚੋ ਗੁਨ ਪ੍ਰਿਥਵੀ ਪਰਵਾਨਾ, ਨਾਨਕ ਗੁਰ ਮਿਲ ਆਪ ਪਛਾਨਾ ॥੩॥

***ਸਲੋਕ :*** ਗੁਰ ਮਿਲ ਆਪ ਪਛਾਨੀਏ ਯਹੀ ਬਾਤ ਨਿਜ ਸਾਰ।

ਨਾਨਕ ਹਰਿ ਕੇ ਭਜਨ ਬਿਨ, ਜਨਮਹਿ ਮਰਹਿ ਗਵਾਰ ॥੧॥

***ਪਉੜੀ :*** ਅਬ ਗੁਣ ਆਪੇ ਲੇਹੁ ਬਿਚਾਰੈ, ਤਾਂ ਤੇ ਭਉਜਲ ਉਤਰਹੁ ਪਾਰੈ।

ਰਕਤ ਬਿੰਦ ਮੂਤ੍ਰ ਪ੍ਰਸਵੇਦਾ, ਥੂਕ ਰਾਧ ਜਾਨੋ ਕਫ ਭੇਦਾ।

ਏ ਗੁਣ ਪਾਂਚ ਆਪ ਕੇ ਜਾਨੋ, ਅਹਿਨਿਸ ਹਰਿ ਹਰਿ ਨਾਮ ਬਖਾਨੋ।

ਐਸੀ ਬਿਧਿ ਕਰਿ ਮੜੀ ਉਸਾਰੀ, ਨਾਨਕ ਪ੍ਰਭ ਸਿਉਂ ਲਾਗੀ ਤਾਰੀ ॥੪॥

***ਸਲੋਕ :*** ਤਾਰੀ ਲਾਗੀ ਰਾਮ ਸਿਉਂ ਪਾਇਆ ਅਤਿ ਬਿਸ੍ਰਾਮ ।
ਕਹਣ ਸੁਨਣ ਸਭ ਮਿਟ ਗਇਆ ਨਾਨਕ ਜਪਿਆ ਨਾਮ ॥੧॥
***ਪਉੜੀ :*** ਅਬ ਤੇਜ ਤਤ ਕੇ ਗੁਣ ਸੰਭਾਰ, ਯਾਂ ਬਿਧਿ ਪਾਵਹਿ ਮੋਖ ਦਆਰ ॥
ਭੂਖ ਪਿਆਸ ਨੀਂਦ ਅਧਿਕਾਈ, ਕਾਮ ਕ੍ਰੋਧ ਪ੍ਰਕਿਰਤ ਜਨਾਈ ।
ਏਹੁ ਗੁਣ ਤੇਜ ਸੁਨਹੁ ਰੇ ਮੀਤਾ, ਘਟ ਮਹਿ ਨਿਰਖਹੁ ਅਲਖੰ ਅਜੀਤਾ ।
ਪਾਂਚ ਤਤ ਕਾ ਮਗ ਬਤਾਇਆ, ਨਾਨਕ ਸਦ ਹੀ ਅਲਖ ਧਿਆਇਆ ॥੫॥
***ਸਲੋਕ :*** ਅਲਖ ਪੁਰਖ ਪਰਮਾਤਮਾ ਸਾਚਾ ਬੇਪਰਵਾਹ ।
ਵਹੁ ਨਾਨਕ ਕਿਸੈ ਨ ਲਖ ਸਕਿਓ ਸਭ ਥਾਕੇ ਅਵਗਾਹੁ ॥੧॥
***ਪਉੜੀ :*** ਅਬ ਵਾਇ ਤਤ ਕੇ ਗੁਣ ਸਮਝਾਯੰ, ਤਬ ਨਿਸਚੇ ਹੈ ਹਰਿ ਗੁਣ ਗਾਯੰ ।
ਗਾਵਨ ਧਾਵਨ ਬੋਲਨ ਹਾਸਾ, ਗਿਆਨ ਅਗੋਚਰ ਬਲ ਪ੍ਰਗਾਸਾ ।
ਬਿਧਿ ਬਿਧਿ ਕਰਿ ਕੈ ਸਭ ਘਟ ਸੋਧੀ, (ਸਾਸ ਸਾਸ ਭਜ ਬੰਧ ਵਿਰੋਧੀ) ।
ਇਹੁ ਪਾਂਚਿਉਂ ਪ੍ਰਕਿਰਤਿ ਵਾਇ ਕੀ ਜਾਨੀ, ਨਾਨਕ ਹਰਿ ਹਰਿ ਕਥਾ ਬਖਾਨੀ ॥੬॥
***ਸਲੋਕ :*** ਹਰਿ ਹਰਿ ਕਥਾ ਬਖਾਣੀਐ ਬਿਨਸੈ ਸਗਲ ਕਲੇਸ ।
ਨਾਨਕ ਮਨ ਮਹਿ ਰਾਖੀਐ ਸਤਿਗੁਰ ਕਾ ਉਪਦੇਸ ॥੧॥
***ਪਉੜੀ :*** ਅਬ ਗੁਣ ਅਕਾਸ ਕੇ ਸੁਨਹੁ ਪਿਆਰੇ, ਸਵਾਸ ਸਵਾਸ ਹਰਿ ਨਾਮ ਚਿਤਾਰੇ ।
ਲੋਭ ਮਹ ਲਜਿਆ ਦਿਖਲਾਈ, ਵਿਰੋਧ ਵੈਰ ਇਛਾ ਸਮਝਾਈ ।
ਏਹ ਪਾਂਚੋ ਗੁਣ ਅਕਾਸ ਲਗਾਯੰ, ਤਬ ਨਾਨਕ ਨਗਰੀ ਕੀ ਸਬ ਬਿਧਿ ਪਾਯੰ ।
ਇਉਂ ਸਹਜ ਸਹਜ ਮਨੁ ਪਵਨ ਸੁਧਾਰੇ, ਕਹੁ ਨਾਨਕ ਸਿਮਰਹੁ ਅਲਖ ਮੁਰਾਰੇ ॥੭॥
***ਸਲੋਕ :*** ਸਿਮਰਹੁ ਅਲਖ ਮੁਰਾਰ ਕੋ ਛੋਡਹੁ ਬਿਖੈ ਬਿਕਾਰ ।
ਨਾਨਕ ਪਵਨਾ ਉਲਟਹੋ ਸੋਧਹੁ ਘਟ ਭੰਡਾਰ ॥੧॥
***ਪਉੜੀ :*** ਪਾਂਚ ਤਤ ਅਰੁ ਗੁਣ ਪਚੀਸੰ, ਸਭ ਘਟ ਮਹਿ ਇਨਕਾ ਪ੍ਰਵੇਸੰ ।
ਅਬ ਤਤਵੋਂ ਕੇ ਸਵਾਦ ਬਤਾਏ, ਜੋ ਆਨੇ ਤਿਸ ਕੇ ਮਨ ਭਾਏ ।
ਪ੍ਰਿਥਵੀ ਮਧੁਰੀ ਆਪ ਸਲੋਨਾ, ਤੇਜ ਚਰਚਰਾ ਵਾਇ ਖਟੋਨਾ ।
ਅਕਾਸ ਸਵਾਦ ਕਉੜਾ ਹੈ ਭਾਈ, ਨਾਨਕ ਅਨਹਦ ਸਿਉ ਲਿਵਲਾਈ ॥੮॥
***ਸਲੋਕ :*** ਲਿਵ ਲਾਵਹੁ ਨਿਜ ਨਾਦ ਸਿਉਂ, ਖੋਲਹੁ ਦਸਵਾਂ ਦੁਆਰ ।
ਤਹ ਨਾਨਕ ਨਿਰਖਹੁ ਅਲਖ ਕਉ, ਅਗਮ ਰੂਪ ਕਰਤਾਰ ॥੧॥
***ਪਉੜੀ :*** ਅਬ ਸੁਭਾਵ ਤਤ ਕਾ ਲੀਜੈ, ਜਾਸੇ ਮਨੂਆ ਸਹਜ ਪਤੀਜੈ ।
ਪ੍ਰਿਥਵੀ ਅਸਥਿਰ ਕਰਿ ਬੈਠਾਈ, ਆਪ ਤਤ ਸੀਤਲ ਘਰ ਛਾਈ ।
ਊਸਨ ਤੇਜ ਚਾਲਹੀ ਵਾਯੰ, ਅਕਾਸ ਊਭ ਬਿਨ ਕਲਾ ਟਿਕਾਯੰ ।
ਇਹੁ ਸੁਭਾਉ ਤਤੋਂ ਕ ਭਾਖੇ, ਨਾਨਕ ਗੁਰ ਕਿਰਪਾ ਤੇ ਲਾਖੇ ॥੯॥
***ਸਲੋਕ :*** ਇਉਂ ਗੁਰ ਕਿਰਪਾ ਸਿਉਂ ਭੇਟੀਐ, ਨਿਰਭਉ ਪੁਰਖ ਅਲੇਖ ।
ਤਹਾਂ ਨਾਨਕ ਤਿਸੁ ਬ੍ਰਹਮ ਕਉ, ਘਟ ਹੀ ਅੰਤਰਿ ਦੇਖ ॥੧॥
***ਪਉੜੀ :*** ਅਬ ਤਤਹੁ ਕੇ ਜਾਨਹੁ ਰੰਗਾ, ਗੁਰਮੁਖ ਲਹੈ ਬਸੈ ਹਰਿ ਸੰਗਾ ।
ਪੀਲੀ ਪ੍ਰਿਥਮੀ ਆਪ ਸੁਪੇਦੰ, ਤੇਜ ਰੰਗ ਲਾਲੁ ਨਹਿ ਭੇਦੰ ।

ਬਾਇ ਰੰਗ ਹਰਿਆ ਹੈ ਭਾਈ, ਅਕਾਸ ਰੰਗ ਨੀਲ ਹੈ ਭਾਈ।
ਏ ਤਤਹੁੰ ਕੇ ਰੰਗ ਬਤਾਯੇਂ, ਤਬ ਨਾਨਕ ਅਚਰਜ ਕਥਾ ਸੁਨਾਯੇਂ ॥੧੦॥

***ਸਲੋਕ :*** ਅਚਰਜ ਰੂਪੀ ਆਤਮਾ ਲਖੀਏ ਗੁਰ ਬੀਚਾਰ
ਨਾਨਕ ਇਹੁ ਘਟ ਖੋਜੀਏ ਮਨ ਤਨ ਲਾਇ ਪਿਆਰ ॥੧॥

***ਪਉੜੀ :*** ਅਬ ਤਤੇ ਕਾ ਘਰ ਦਰ ਜਾਨੋ, ਤਾਹਿ ਬਿਹਾਰ ਅਚਾਰ ਪਛਾਨੋ।
ਘਰ ਪ੍ਰਿਥਮੀ ਕਾਲੇਜਾ ਕੀਨਾ, ਗੁਰ ਦੁਆਰ ਤਾਂਹਿ ਮਥ ਲੀਨਾ।
ਖਾਨ ਪਾਨ ਤਾ ਕਾ ਆਹਾਰਾ, ਲੋਭ ਲਾਲਚ ਜਾਨਹੁ ਬਿਵਹਾਰਾ।
ਇਹੁ ਪ੍ਰਿਥਮੀ ਕੇ ਘਰ ਦਰ ਭਾਈ, ਨਾਨਕ ਸਤਿਗੁਰ ਬੂਝ ਬੁਝਾਈ ॥੧੧॥

***ਸਲੋਕ :*** ਵਹੁ ਬੂਝਨਹਾਰਾ ਸਤਿਗੁਰੂ ਘਟਿ ਜਾਨੈ ਭੇਵ।
ਤਹ ਨਾਨਕ ਕੀਮਤਿ ਨਾ ਪਵੈ, ਕੀਜੈ ਪ੍ਰਭ ਕੀ ਸੇਵ ॥੧॥

***ਪਉੜੀ :*** ਦੂਜੇ ਆਪ ਤਤ ਘਰ ਸਾਧੇਂ, ਪਰਮੇਸਰ ਕੋ ਸਦਾ ਅਰਾਧੇਂ।
ਘਰ ਲਿਲਾਟ ਆਪ ਕਾ ਪਾਇਆ, ਤਾਂ ਕਾ ਇੰਦ੍ਰੀ ਦੁਆਰ ਬਨਾਇਆ।
ਨਾਰੀ ਤਿਸ ਆਹਰ ਪਛਾਨੇਂ, ਵਿਓਹਾਰੇ ਹੈ ਕਾਮੁ ਨਿਧਾਨੇਂ।
ਐਸੀ ਬਿਧਿ ਕਰ ਆਪ ਸਮਾਵੈ, ਨਾਨਕ ਤਾਂ ਕੋ ਕਾਲ ਨ ਖਾਵੈ ॥੧੨॥

***ਸਲੋਕ :*** ਵਹੁ ਕਾਲ ਜਗਤ ਕੋ ਖਾਇਆ ਹੈ ਛੂਟੈ ਨ ਉਭ ਪਇਆਲ।
ਨਾਨਕ ਪ੍ਰਭ ਕੀ ਸਰਨ ਮਹਿ ਨਹਿ ਪੋਹਹਿ ਜਮ ਕਾਲ ॥੧॥

***ਪਉੜੀ :*** ਅਬ ਤੇਜ ਤਤ ਕਾ ਭੇਦ ਪਛਾਨਾ, ਨਿਸ ਬਾਸਰ ਭਜੀਏ ਭਗਵਾਨਾ।
ਜੈਸੇ ਘਰ ਪਿਤ ਕਾ ਬੀਚਾਰ, ਜਾ ਕੋ ਤਾਕਾ ਚਛੁ ਦੁਆਰ।
ਦ੍ਰਿਸਟ ਦੇਖਣ ਹੈ ਆਹਾਰੈ, ਜੋਤ ਰੂਪ ਤਾ ਕਾ ਬਿਵਹਾਰੈ।
ਐਸੀ ਭਾਂਤ ਤੇਜ ਕੀ ਸਾਰੀ, ਨਾਨਕ ਸਤਿਗੁਰ ਕਉ ਬਲਿਹਾਰੀ ॥੧੩॥

***ਸਲੋਕ :*** ਬਲਿਹਾਰੀ ਇਸ ਜੀਅ ਕਉ ਸਤਿਗੁਰ ਚਰਨ ਮੰਝਾਰਿ।
ਨਾਨਕ ਤ੍ਰਿਕੁਟੀ ਧਿਆਨ ਧਰ ਖੋਲਹੁ ਬਜਰ ਕਿਵਾਰ ॥੧॥

***ਪਉੜੀ :*** ਅਬ ਤੁਮ ਸੁਨਹੁ ਬਾਇ ਪ੍ਰਕਾਰ, ਤਹਾ ਮਗਨ ਹੋਇ ਜਪੀਏ ਕਰਤਾਰ।
ਘਰ ਬਾਈ ਕਾ ਲਾਭ ਸਦਾਵੈ, ਨਾਸਕਾ ਤਾਂ ਕਾ ਦੁਆਰ ਕਹਾਵੈ।
ਖੁਸਬੋਈ ਸੁੰਘਨ ਆਹਾਰ, ਅਹੰ ਬਧਿ ਦੀਜੈ ਬਿਵਹਾਰ।
ਐਸੀ ਜੁਗਤ ਵਾਇ ਕੀ ਪਾਈ, ਨਾਨਕ ਪ੍ਰਭ ਜੀ ਭਏ ਸਹਾਈ ॥੧੪॥

***ਸਲੋਕ :*** ਪ੍ਰਭ ਜੀ ਸਦਾ ਸਹਾਇ ਹੈ ਭਗਤਿ ਕਰਹੁ ਲਿਵ ਲਾਇ।
ਨਾਨਕ ਖਟ ਚਕ੍ਰਹੁੰ ਕੋ ਬੰਧ ਕਰਿ ਗਗਨੰਤਰ ਕੋ ਧਾਇ ॥੧॥

***ਪਉੜੀ :*** ਅਬ ਆਕਾਸ ਕੀ ਕਲਾ ਪਛਾਨੋ, ਸੁੰਨ ਮੰਡਲ ਮੇਂ ਤੰਬੂ ਤਾਨੋ।
ਘਰ ਅਕਾਸ ਬ੍ਰਹਮੰਡ ਬਤਾਇਆ, ਤਾਂ ਕਾ ਸ੍ਰਵਣ ਦੁਆਰ ਲਖਾਇਆ।
ਨਾਦ ਰਾਗੁ ਸੁਣ ਨਾਮ ਅਹਾਰੰ, ਕ੍ਰੋਧ ਤਾਮਸੀ ਤਿਸਹਿ ਬਿਵਹਾਰੰ।
ਇਹ ਬਿਧਿ ਅਕਾਸ ਕੀ ਕਹਿ ਸਮਝਾਈ, ਤਬ ਨਾਨਕ ਹਰਿ ਚਰਨ ਚਿਤ ਲਾਈ ॥੧੫॥

***ਸਲੋਕ :*** ਹਰਿ ਚਰਨਨ ਚਿਤ ਲਾਇ, ਕਰ ਮੇਟਹੁ ਸਗਲ ਉਪਾਧਿ।
ਨਾਨਕ ਆਤਮ ਸੋਧ ਕੈ, ਲਾਵਹੁ ਸੁੰਨ ਸਮਾਧਿ ॥੧॥

*ਪਉੜੀ :* ਅਬ ਤਤਹੁੰ ਕੇ ਗੁਰੂ ਲਖਾਯੰ, ਤਿਨ ਕਉ ਚੀਨਿ ਪਰਮ ਪਦ ਪਾਯੰ।
ਗੁਰ ਧਰਤੀ ਮਨ ਦੇਵ ਸੁਧਾਰਾ, ਵਾਚ ਸਰੂਪੀ ਲਈਏ ਸਾਰਾ।
ਗੁਰੂ ਆਪ ਚੰਦਰਮਾ ਜਾਨੋ, ਬੁਧ ਰੂਪ ਦੇਵਤਾ ਮਾਨੋ।
ਗੁਰੂ ਤੇਜ ਹੈ ਦੇਵਤ ਸੂਰੰ, ਤਾਮਸ ਰੂਪ ਨਾਨਕ ਭਰਪੂਰੰ ॥੧੬॥

*ਸਲੋਕ :* ਵਹੁ ਤਾਮਸ ਰੂਪੀ ਸੂਰ ਹੈ ਤਪਸ ਰਹੈ ਆਕਾਸਿ।
ਤਹ ਨਾਨਕ (ਰਵਿ) ਰਥ ਫਿਰੈ ਦੈਤਾਂ ਕਰੈ ਬਿਨਾਸ ॥੧॥

*ਪਉੜੀ :* ਅਰੁ ਵਾਇ ਕਾ ਈਸਰ ਦੇਵਾ, ਅਨਹਦ ਰੂਪੀ ਕੀਜੈ ਸੇਵਾ।
ਆਕਾਸੈ ਗੁਰੂ ਅਬਿਗਤਾਨੰ, ਅਤੀਤ ਰੂਪੀ ਹੈ ਧਰਮ ਨਿਧਾਨੰ।
ਤਹਾ ਅਛਲ ਅਡੋਲ ਅਤੋਲ ਸਵਾਮੀ, ਵਹੁ ਸਭ ਬਿਧਿ ਜਾਨੈ ਅੰਤਰਜਾਮੀ।
ਇਉਂ ਕਈ ਵਾਰ ਕੀਓ ਪਾਸਾਰਾ, ਤਹਾਂ ਨਾਨਕ ਕਿਨੈ ਨ ਲਖਿਓ ਪਾਰਾ ॥੧੭॥

*ਸਲੋਕ :* ਜਹ ਅੰਤ ਨ ਪਾਰਾਵਰ ਹੈ ਪ੍ਰਭ ਕਾ ਬਿਖੜਾ ਮੇਲ।
ਤਬ ਨਾਨਕ ਜੋਤਿ ਉਜਾਰੀਏ ਬਿਨ ਬਾਤੀ ਬਿਨ ਤੇਲ ॥੧॥

*ਪਉੜੀ :* ਅਬ ਤਤਹੁੰ ਕੀ ਉਤਪਤਿ ਕਹੀਜੈ, ਗੁਰਮੁਖਿ ਹੋਇ ਅੰਮ੍ਰਿਤ ਰਸ ਪੀਜੈ।
ਅਬਗਤ ਸਿਉਂ ਆਕਾਸ ਉਪਜਾਰੰ, ਅਕਾਸੇ ਤੇ ਲੈ ਪਵਨ ਸੁਧਾਰੰ।
ਬਾਈ ਸਿਉਂ ਲੈ ਤੇਜ ਬਨਾਇਆ, ਤੇ ਤੇਜੈ ਲੈ ਤੋਇ ਪ੍ਰਗਟਾਇਆ।
ਤਿਸ ਜਲ ਬਿੰਬ ਪਰ ਧਰਤੀ ਸਾਜੀ, ਇਉਂ ਨਾਨਕ ਪ੍ਰਗਟੀ ਅਚਰਜ ਬਾਜੀ ॥੧੮॥

*ਸਲੋਕ :* ਇਉਂ ਅਚਰਜ ਬਾਜੀ ਤਾਰ ਕਰਿ ਆਪ ਰਹਿਆ ਨਿਰਬਾਨ।
ਜਨ ਨਾਨਕ ਬਨਤ ਬਨਾਇ ਕਰਿ ਬਹੜੋ ਕਰੋ ਬਖਾਨ ॥੧॥

*ਪਉੜੀ :* ਅਬ ਤਤਹੁੰ ਕੀ ਖਪਤ ਬਿਚਾਰੋ, ਪਵਨ ਉਲਟਿ ਮਨ ਅੰਤਰਿ ਧਾਰੋ।
ਮਹੀ ਗ੍ਰਾਸੀ ਜਲ ਸਿਉਂ ਭਾਈ, ਜਲ ਗ੍ਰਾਸ ਲੀਨਾ ਤੇਜ ਬਫਾਈ।
ਖਾਇਆ ਤੇਜ ਬਾਇ ਨੇ ਮੀਤਾ, ਬਾਈ ਸੋਖੀ ਗਗਨ ਪਵੀਤਾ।
ਅਕਾਸੈ ਕਉ ਓਅੰ ਖਾਯੰ, ਓਅੰ ਅਬਗਤ ਬੀਚ ਸਮਾਯੰ।
ਇਹ ਬਿਧਿ ਓਪਤਿ ਖਪਤ ਕੀ ਭਾਈ, ਵਹੁ ਨਾਨਕ ਅਵਗਤਿ ਲਖੀ ਨ ਜਾਈ ॥੧੯॥

*ਸਲੋਕ :* ਹਰਿ ਅਵਗਤ ਨਾਥ ਨਿਰੰਜਨਾ ਸਭ ਕੋ ਤਾਰਨਹਾਰ।
ਤਹ ਨਾਨਕ ਘਟ ਮਹਿ ਘੋਰੀਏ ਬਾਇ ਹਕਾਰ ਸਕਾਰ ॥੧॥

*ਪਉੜੀ :* ਅਬ ਸਵਾਸੋ ਸਵਾਸੀ ਭੇਦ ਲਖੀਜੈ, ਦੁਆਦਸ ਅੰਗੁਲ ਬਾਇ ਰਹੀਜੈ।
ਬੈਠਤ ਸਹਜੇ ਦੁਆਦਸ ਜਾਈ, ਦਸ ਅੰਗੁਲ ਫਿਰ ਬੈਠਤ ਆਈ।
ਚਲਤ ਅਠਾਰਹ ਅੰਗਲ ਜਾਵੈ, ਦਸ ਫਿਰ ਪਵਨਾ ਉਲਟਿ ਸਮਾਵੈ।
ਧਾਵਤ ਨਿਕਸੈ ਅੰਗੁਲ ਬਤੀਸਾ, ਬੀਸ ਜਾਇ ਫਿਰ ਦਸ ਪ੍ਰਵੇਸਾ।
ਅਠਤਾਲੀ ਅੰਗੁਲ ਸੋਵਤ ਖੋਵੈ, ਨਾਨਕ ਦਸ ਘਟ ਬਹੜਿ ਸਮੋਵੈ ॥੨੦॥

*ਸਲੋਕ :* ਇਉਂ ਬਹੁੜਿ ਸਮੋਵੈ ਪਵਨ ਘਟਿ ਦਸ ਅੰਗੁਲ ਪ੍ਰਮਾਨ।
ਜਨ ਨਾਨਕ ਐਸੀ ਜੁਗਤਿ ਕਰਿ ਛੂਟਹਿ ਪ੍ਰਾਣ ਨਿਦਾਨ ॥੧॥

*ਪਉੜੀ :* ਸਾਠ ਅੰਗਲ ਮੈਥੁਨ ਮੈ ਜਾਯੰ, ਦਮ ਬਾਕੀ ਘਟਿ ਫੇਰ ਸਮਾਯੰ।
ਸਹੰਸ ਛਤੀ ਸੋ ਦਸ ਪਰਵਾਨਾ, ਅਹਿਨਿਸ ਅੰਤਰ ਧਰੈ ਧਿਆਨਾ।

ਐਸੀ ਬਿਧਿ ਕਰ ਛੀਜਹਿ ਸਵਾਸਾ, ਤਾਂ ਤੇ ਹੋਵੈ ਦੇਹ ਬਿਨਾਸਾ।
ਚਿਤ੍ਰ ਗੁਪਤ ਜਬ ਮਾਗੈ ਲੇਖਾ, ਤਬ ਪਾਪ ਪੁੰਨ ਕੋ ਹੋਇ ਬਿਬੇਕਾ।
ਜੈਸੀ ਪ੍ਰਾਣੀ ਕਾਰ ਕਮਾਵੈ, ਤੈਸਾ ਹੀ ਨਾਨਕ ਫਲ ਪਾਵੈ ॥੨੧॥

***ਸਲੋਕ :*** ਤੈਸਾ ਹੀ ਫਲ ਪਾਈਐ, ਜੈਸੀ ਕਾਰ ਕਮਾਇ।
ਤਹ ਨਾਨਕ ਦਰਗਹ ਰਾਮ ਕੀ, ਵਰਤੈ ਸਚੁ ਰਜਾਇ ॥੧॥

***ਪਉੜੀ :*** ਅਬ ਪਾਂਚ ਨਾਮ ਮੁੰਦ੍ਰਾ ਕੇ ਜਾਨੋ, ਖੇਚਰ ਭੂਚਰ ਚਾਚਰ ਮਾਨੋ।
ਅਗੋਚਰ ਉਨਮਨ ਮੰਦ੍ਰਾ ਭਾਖੀ, ਗੁਰ ਕਿਰਪਾ ਸਿਉਂ ਇਹੁ ਬਿਧਿ ਲਾਖੀ।
ਅਬ ਖੇਚਰ ਕਾ ਸਨਹੁ ਅਚਾਰਾ, ਅੰਮ੍ਰਿਤ ਵਰਤੈ ਦਸਵੈਂ ਦੁਆਰਾ।
ਜਿਹਬਾ ਉਲਟਿ ਕਰਿ ਤਾਹਿ ਧਰੀਜੈ, ਸਹਜੈ ਹਰਿ ਰਸ ਅੰਮ੍ਰਿਤ ਪੀਜੈ।
ਇਉਂ ਖੇਚਰ ਮੁੰਦ੍ਰਾ ਬੰਦ ਲਗਾਨਾ, ਤਹ ਨਾਨਕ ਹਰਿ ਭਜ ਸੁੰਨ ਸਮਾਨਾ ॥੨੨॥

***ਸਲੋਕ :*** ਇਉਂ ਰਸ ਸੁੰਨ ਸਮਾਈਏ ਗਗਨੰਤਰ ਲਿਉ ਲਾਇ।
ਤਹ ਨਾਨਕ ਮਲ ਕਉ ਸੋਧ ਕਰਿ ਨਾਨਕ ਹਰਿ ਗੁਣ ਗਾਇ ॥੧॥

***ਪਉੜੀ :*** ਭੂਚਰੀ ਸਿਧ ਸਾਧਨਾ ਕਹੀਐ, ਮੇਰ ਡੰਡ ਕਾ ਮਾਰਗ ਲਹੀਐ।
ਪਵਨ ਸੋਧ ਕਰਿ ਮਨ ਠਹਰਾਇਆ, ਤਬ ਭੂਚਰ ਕਾ ਭੇਦ ਲਖਾਇਆ।
ਚਾਚਰੀ ਬੁਧਿ ਗਿਆਨ ਪ੍ਰਗਾਸਾ, ਘਟਿ ਘਟਿ ਦੀਸੈ ਬ੍ਰਹਮ ਨਿਵਾਸਾ।
ਆਪ ਚੀਨ ਸਭ ਭਰਮ ਗਵਾਯੰ, ਤਬ ਨਾਨਕ ਚਾਚਰ ਮੰਦ੍ਰਾ ਪਾਯੰ ॥੨੩॥

***ਸਲੋਕ :*** ਚਾਚਰ ਮੁੰਦ੍ਰਾ ਪਾਇ ਕਰਿ ਭਜੀਏ ਗੁਰ ਗੋਪਾਲ।
ਨਾਨਕ ਬਿਖਿਆ ਤਿਆਗ ਕਰਿ ਕਾਟੋ ਜਮ ਜੰਜਾਲ ॥੧॥

***ਪਉੜੀ :*** ਉਨਮਨੀ ਇਸਥਿਤ ਜਾਨੋ ਪਿਆਰੇ, ਨਿਸਚਲ ਹ੍ਵੈ ਹਰਿਗੁਣ ਸੰਭਾਰੇ।
ਤਟ ਤੀਰਥ ਕਾ ਫਿਰਨ ਮਿਟਾਨਾ, ਤਬ ਲਾਗਾ ਉਨਮਨ ਸਹਜ ਧਿਆਨਾ।
ਅਗੋਚਰੀ ਰਿਧਨਿ ਗਲ ਮੇ ਬਾਸਾ, ਦੂਖ ਭੂਖ ਭੈ ਮਿਟੈ ਪਿਆਸਾ।
ਸਭ ਇੰਦ੍ਰੀ ਜੀਤ ਅਗੋਚਰ ਰਾਖੈ, ਰਾਮ ਨਾਮ ਲੇ ਹਿਰਦੈ ਭਾਖੈ।
ਇਸ ਪ੍ਰਕਾਰ ਅਗੋਚਰ ਸਾਧੰ, ਤਬ ਚਾਚਰ ਪਦਾਰਥ ਸਹਜੈ ਲਾਧੰ।
ਸਗਲ ਜਗਤ ਤੇ ਰਹੈ ਉਦਾਸੀ, ਇਉਂ ਨਾਨਕ ਜਪੀਏ ਹਰਿ ਅਬਿਨਾਸੀ ॥੨੪॥

***ਸਲੋਕ :*** ਹਰਿ ਅਬਿਨਾਸੀ ਸਵੀਏ ਮੁਕਤ ਸੁਧਾਰਣ ਹਾਰੁ।
ਨਾਨਕ ਸਭ ਘਟ ਸੋਧ ਕਰਿ ਪ੍ਰਾਣਾਯਾਮ ਸੁਧਾਰ ॥੧॥

***ਪਉੜੀ :*** ਅਬ ਪਾਚੋ ਮੁਦ੍ਰਾ ਕੀ ਗਤਿ ਪਾਈ, ਜਬ ਸਤਿਗੁਰ ਪੂਰੇ ਭਾਖ ਸੁਨਾਈ।
ਇਹ ਮੁੰਦ੍ਰਾ ਸੋਧਨ ਕਠਿਨ ਲਖਾਯੰ, ਜੋ ਸਾਧੈ ਸੋ ਸਾਧੈ ਕਹਾਯੰ।
ਏਹ ਪਾਚੋ ਮੁੰਦ੍ਰਾ ਯੋਗ ਨਿਸਾਨਾ, ਜੋ ਸਾਧੈ ਸੋਈ ਪਰਧਾਨਾ।
ਕਰਨ ਕਠਿਨ ਹੈ ਕਹਨੁ ਸਹੇਲਾ, ਬਿਨ ਕਰਨੀ ਕੈਸੇ ਹਰਿ ਮੇਲਾ।
ਬਿਨ ਮੁੰਦ੍ਰਾ ਸਾਧੇ ਜਨਮ ਗਵਾਯੰ, ਅੰਤ ਕਾਲਿ ਜਮ ਕੈ ਵਸਿ ਆਯੰ।
ਇਉਂ ਨਾਨਕ ਊਚੇ ਕਹਯੋ ਪੁਕਾਰਾ, ਛਾਡਿ ਬਿਲੰਬ ਜਪੋ ਕਰਤਾਰਾ ॥ ੨੫॥

***ਸਲੋਕ :*** ਮਨੁ ਸਿਮਰਹੁ ਹਰਿ ਕਰਤਾਰ ਕਉ ਨਿਮਿਖ ਨ ਬਿਲਮ ਕਰੇਹੁ।
ਇਹ ਅਵਧ ਸਿਰਾਨੀ ਜਾਤ ਹੈ ਨਾਨਕ ਹਰ ਜਪ ਲੇਹੁ ॥੧॥

***ਪਉੜੀ*** : ਅਬ ਖਉ ਪਾਣੀ ਕੀ ਉਤਪਤਿ ਸੁਨਾਯੰ, ਆਠ ਪਹਰ ਹਰਿ ਕੇ ਗੁਣ ਗਾਯੰ।
ਪ੍ਰਿਥਮੇ ਸੇਤਜ ਲੇਹੁ ਸੁਧਾਰੇ, ਤਾਂ ਮੈ ਨਉ ਲਖ ਮੰਡਲ ਤਾਰੇ।
ਮੇਘ ਮੰਡਲ ਜਾਨੋ ਲਖ ਚਾਰਾ, ਅਸੂ ਲਖ ਪਰਬਤ ਹੈ ਧਾਰਾ
ਤਾਂ ਮਹਿ ਤੀਨ ਪਵਿਤ੍ਰ ਨਾਮੰ, ਤਾਂਬਾ ਤਾਰੇ ਕੰਚਨ ਧਾਮੰ।
ਇਕੀਸ ਲਖ ਜੋਨ ਠਹਰਾਨੀ, ਨਾਨਕ ਸੇਤਜ ਇਉਂ ਕਰਿ ਮਾਨੀ ॥੨੬॥

***ਸਲੋਕ*** : ਇਉਂ ਕਰਿ ਸੇਤਜ ਖਾਣਿ ਕੀ ਸਭ ਬਿਧਿ ਕਹੀ ਬਨਾਇ।
ਦੁਤੀਏ ਉਤਭੁਜ ਖਾਣਿ ਕਉ ਸੁਣੀਏ ਪ੍ਰੇਮ ਲਗਾਇ ॥੧॥

***ਪਉੜੀ*** : ਨਿਰੰਧ ਬਛ ਨਉ ਲਖ ਪ੍ਰਗਟਾਨੀ।
ਸੰਧ ਪਰਪ ਲਖ ਚਾਰ ਉਪਾਯੰ, ਕੰਦ ਮੂਲ ਲਖ ਆਠ ਜਨਾਯੰ।
(ਇਕੀਸ ਲਾਖ ਜੂਨੀ ਨਿਰਧਾਰੰ), ਤਹ ਨਾਨਕ ਉਤਭੁਜ ਕੀ ਗਤਿ ਸਾਰੰ ॥੨੭॥

***ਸਲੋਕ*** : ਉਤਭੁਜ ਕੀ ਗਤਿ ਸਾਰ ਕਰਿ ਸਿਮਰਹੁ ਹਰਿ ਭਗਵਾਨ।
ਇਉ ਤ੍ਰਿਤੀਏ ਅੰਡਜ ਖਾਣ ਕਉ ਲੀਜੈ ਜੁਗਤ ਪਛਾਨ ॥੧॥

***ਪਉੜੀ*** : ਅੰਡਜ ਕੀ ਅਬ ਕਥਾ ਸੁਣੀਜੈ, ਨਾਗ ਮੋਰ ਨਉ ਅਲਖ ਪ੍ਰਗਟੀਜੈ।
ਚਾਰ ਲਾਖ ਜਲਚਰ ਹੈ ਭਾਈ, ਪੰਖੇਰੂ ਲਖ ਆਠ ਉਡਾਈ।
ਤੀਨ ਨਾਮ ਤਹਾਂ ਖਰੇ ਸੁਭਾਗਾ, ਪੰਛ ਗਰੁੜ ਅਰੁ ਬਾਸਕ ਨਾਗਾ।
ਇਹੁ ਜੂਨੀ ਅੰਡਜ ਲਾਖ ਇਕੀਸੰ, ਤਹ ਨਾਨਕ ਜਪੀਏ ਹਰਿ ਜਗਦੀਸੰ ॥੨੮॥

***ਸਲੋਕ*** : ਹਰਿ ਜਗਦੀਸ ਅਰਾਧ ਕਰਿ ਤਜੀਏ ਸਭ ਜੰਜਾਲ।
ਫਿਰ ਚੌਥੇ ਜੇਰਜ ਖਾਨ ਕਉ ਨਾਨਕ ਲੇਹੁ ਸਮਾਲ ॥੧॥

***ਪਉੜੀ*** : ਜੇਰਜ ਕੀ ਬਿਧਿ ਇਉਂ ਸੰਭਾਰੇ, ਦੋ ਪਾਇਆ ਨਉ ਲਖ ਪ੍ਰਕਾਰੇ।
ਚਰਨ ਚਾਹੇ ਹਸਤੀ ਅਰੁ ਘੋੜਾ, ਤਹ ਮਾਸ ਖੋਰ ਆਨੋਂ ਲਖ ਜੋੜਾ।
ਤਾ ਮੈ ਤੀਨੋ ਨਾਮ ਨਿਧਾਨਾ, ਗਜ ਅਸਵ ਨਰ ਘੋੜਾ ਸੁਜਾਨਾ।
ਇਉਂ ਚਉਰਾਸੀ ਜੋਨ ਪਛਾਨੀ, ਜਬ ਕਿਰਪਾ ਕੀਨੀ ਅਲਖ ਨਿਧਾਨੀ।
ਜੇਰਜ ਖਾਣੀ ਇਉਂ ਬਿਸਥਾਰੰ, ਜਨ ਨਾਨਕ ਹਰਿਨਾਮ ਉਚਾਰੰ ॥੨੯॥

***ਸਲੋਕ*** : ਮਨ ਹਠਿ ਹਰਿਨਾਮ ਉਚਾਰ ਕਰਿ ਅੰਤਰ ਧਰੋ ਧਿਆਨੁ।
ਤਹ ਨਾਨਕ ਪੰਚਮ ਖਾਨ ਕਉ ਹੇਤਜ ਕਹੀਏ ਜਾਨੁ ॥੧॥

***ਪਉੜੀ*** : ਹੇਤਜ ਖਾਨ ਗੁਹਜ ਪ੍ਰਗਾਸੀ, ਨਉਂ ਲਖ ਕਾਮ ਕ੍ਰੋਧ ਕੀ ਫਾਸੀ।
ਚਾਰ ਲਾਖ ਕਲਪਨਾ ਭਾਰੀ, ਵਿਰੋਧ ਆਠ ਲਾਖ ਧਰ ਜਾਰੀ।
ਤਿਸਕੇ ਤੀਨੋ ਨਾਮ ਪੁਨੀਤਾ, ਸਤ ਸੰਤੋਖੀ ਜਸ ਸੁਚੀਤਾ।
ਇਹੁ ਬਿਧਿ ਜਾਨੀ ਹੇਤਜ ਖਾਨਾ, ਤਬ ਨਾਨਕ ਪਾਇਆ ਤਤ ਖਜਾਨਾ ॥੩੦॥

***ਸਲੋਕ*** : ਹਰਿ ਤਤ ਖਜਾਨਾ ਪਾਇ ਕਰਿ ਰਹੀਏ ਤ੍ਰਿਪਤ ਅਘਾਇ।
ਫਿਰ ਨਾਨਕ ਤ੍ਰਿਸਨਾ ਮਾਰ ਕਰਿ ਅਨਹਦ ਤੂਰ ਬਜਾਇ ॥੧॥

***ਪਉੜੀ*** : ਅਬ ਕਾਇਆ ਕੀ ਬਨਤ ਬਖਾਨੋ, ਰਕਤ ਅਢਾਈ ਮਾਸੇ ਜਾਨੋ।
ਮਾਸਾ ਸਵਾ ਬਿੰਦ ਠਹਿਰਾਨੋ, ਤਾਂ ਸਿਉਂ ਤਨ ਕਾ ਰਚਨ ਰਚਾਨੋ।
ਮਾਸ ਪ੍ਰਿਥਮ ਮੈ ਨਿਰਮਲ ਨੀਰਾ, ਦੁਤੀਏ ਮਾਸ ਕੀਆ ਖਮੀਰਾ।

ਫਿਰ ਮਾਸ ਤੀਸਰੇ ਗੋਲਾ ਰੁਧਰੰ, ਨਾਨਕ ਚਾਰ ਮਾਸ ਮਹਿ ਸਥਾਨ ਸਰੀਰੰ ॥੩੧॥

***ਸਲੋਕ :*** ਇਉਂ ਚਾਰ ਮਹੀਨੇ ਬੀਚ ਕਰਿ ਘੜਿਆ ਥਾਨ ਸੁਧਾਰ।
ਨਾਨਕ ਪੰਚਮ ਮਾਸ ਕਉ ਭਯੋ ਅਵਰ ਬਿਸਥਾਰ ॥੧॥

***ਪਉੜੀ :*** ਪੰਚਮ ਮਾਸੇ ਫੂਟੈ ਅੰਗੂਰਾ, ਖਸਟਮ ਮਾਸ ਉਗੇ ਸਸਿ ਸੂਰਾ।
ਸਪਤ ਮਾਸ ਪ੍ਰਾਣ ਪ੍ਰਗਾਸੰ, ਮਾਸ ਅਸਟਮੇ ਯੋਗ ਅਭਿਆਸੰ।
ਨਵੇਂ ਮਾਸ ਸੋਹੰ ਘਟ ਗਾਜੈ, ਗਗਨ ਮੰਡਲ ਮੈਂ ਅਨਹਦ ਬਾਜੈ।
ਦਸਵੇਂ ਮਾਸ ਸਵੰ ਗੜ ਚੜਿਆ, ਨਾਨਕ ਹੈ ਪੂਰਨ ਸਿਮਰਨ ਹਰਿਆ ॥੩੨॥

***ਸਲੋਕ :*** ਤਹ ਹਰਿ ਸਿਮਰਣ ਕਰਿ ਪਾਇਆ ਜਨਮ ਅਮੋਲਕ ਲਾਲ।
ਜਨ ਨਾਨਕ ਚਿੰਤ ਬਿਸਾਰ ਕਰਿ ਹਰ ਦਾਸ ਨਾਮ ਸਮਾਲ ॥੧॥

***ਪਉੜੀ :*** ਰਕਤ ਚਾਮ ਨਾੜੀ ਅਰੁ ਮਾਸੰ, ਚਾਰ ਧਾਤ ਮਾਤਾ ਪਰਗਾਸੰ।
ਹਾਡ ਬਾਲ ਬੀਰਜ ਉਪਕਾਰਾ, ਤੀਨ ਧਾਤ ਤੇ ਪਿਤਾ ਸੁਧਾਰਾ।
ਗਰਭ ਕੁੰਡ ਮੈਂ ਥਾ ਸੁਰ ਗਿਆਨੀ, ਜਬ ਲਾਗਾ ਰੋਲਾ ਸੁਧ ਬਿਸਰਾਨੀ।
ਅਤਿ ਵਿਆਕੁਲ ਹੋਇ ਰੋਇ ਪੁਕਾਰਾ, ਤਬ ਰਸ ਮੀਠਾ ਮੁਖ ਮੇਂ ਡਾਰਾ।
ਇਉਂ ਸਵਾਦ ਪਾਇ ਦੂਧੇ ਲਪਟਾਨਾ, ਤਹ ਨਾਨਕ ਹਰਿ ਰਸ ਛੋਡ ਭੁਲਾਨਾ ॥੩੩॥

***ਸਲੋਕ :*** ਮਨ ਹਰਿ ਰਸ ਛਾਡੇ ਪਤਿ ਨਹੀਂ ਜਨਮ ਸੁ ਬਿਰਥਾ ਜਾਇ॥
ਤਬ ਬਿਨ ਸਮਰਨ ਜਗਦੀਸ ਤੇ ਨਾਨਕ ਚੋਟਾ ਖਾਇ ॥੧॥

***ਪਉੜੀ :*** ਅਬ ਸੁਨ ਲੀਜੈ ਘਟ ਮਿਰਜਾਦਾ, ਤਜੀਏ ਸਗਲੇ ਬਾਦ ਬਿਵਾਦਾ।
ਸਵਾ ਹਾਥ ਜਾਨਹੁ ਸਿਰ ਪਾਟੰ, ਏਕੁ ਹਾਥ ਮੈ ਪਾਟ ਲਿਲਾਟੰ।
ਚਾਰ ਅੰਗਲ ਮੁਖ ਕਮਲ ਪਛਾਨੋ, ਛਬੀ ਅੰਗੁਲ ਅੰਦੂਲੀ ਮਾਨੋ।
ਤੇਰਾਂ ਅੰਗਲ ਕੀਆ ਕਲੇਜਾ, ਇਸ ਬਿਧਿ ਚੀਨੈ ਘਟ ਬੰਧੇਜਾ।
ਬਾਰਹ ਅੰਗੁਲ ਤਿਲੀ ਬਨਾਈ, ਨਾਨਕ ਤਾਂ ਸਿਉਂ ਜਲਨ ਠਹਰਾਈ ॥੩੪॥

***ਸਲੋਕ :*** ਵਹੁ ਜਲ ਕਾ ਕੋਠਾ ਦਾਹਨੇ, ਬਾਂਵੇ ਅਗਨ ਪ੍ਰਗਾਸ।
ਤਹ ਨਾਭ ਮਧੇ ਹੈ ਸੁਖਮਨਾ, ਨਾਨਕ ਸਹਜ ਨਿਵਾਸ ॥੧॥

***ਪਉੜੀ :*** ਬਜਰੀ ਕਾ ਘਰ ਅੰਗੁਲ ਬਾਰਾ, ਨੌਂ ਅੰਗੁਲ ਇੰਦ੍ਰੀ ਆਕਾਰਾ।
ਜਾਨੋ ਫਿਰਰਾ ਅੰਗੁਲ ਢਾਈ, ਪਾਂਚ ਅੰਗੁਲ ਹਿਰਦਾ ਠਹਰਾਈ।
ਹਡ ਇਕੋਤਰਸੋ ਲੇ ਜੋੜੀ, ਬਾਲ ਰੋਮ ਹੈਂ ਨੀਲ ਕ੍ਰੋੜੀ।
ਨਾਭ ਕਮਲ ਦਸ ਅੰਗੁਲ ਭਾਈ, ਤਾ ਮਹਿ ਪਵਨ ਰਹਿਆ ਘਰ ਛਾਈ।
ਅਠਸਠ ਹਾਟਾ ਘਰ ਮਹਿ ਧਾਰੰ, ਨਉ ਸੈ ਰਗ ਨਾੜੀ ਬਿਸਥਾਰੰ।
ਫਿਰ ਸੋਲਹ ਸੈ ਤਹਿ ਸੰਧ ਪਛਾਨੀ, ਜਨ ਨਾਨਕ ਬੂਝੀ ਅਕਥ ਕਹਾਨੀ ॥੩੪॥

***ਸਲੋਕ :*** ਅਕਥ ਕਹਾਨੀ ਬੂਝ ਕਰਿ ਤਰੀਏ ਭਵਜਲ ਪਾਰ।
ਨਾਨਕ ਸਭ ਜਗ ਧੰਧ ਹੈ ਸਿਮਰਹੁ ਹਰਿ ਕਰਤਾਰ ॥੧॥

***ਪਉੜੀ :*** ਇਉ ਸਗਲ ਪਿੰਡ ਕਾ ਕੀਆ ਵੀਚਾਰੰ, ਜਬ ਕਿਰਪਾ ਧਾਰੀ ਅਲਖ ਅਪਾਰੰ।
ਨਾੜ ਨਾੜ ਕੀ ਸਬ ਬਿਧਿ ਜਾਨੰ, ਸੁਖਮਨ ਪਿੰਗੁਲ ਇੜਾ ਪਛਾਨੰ।
ਜਲ ਨਿਧਿ ਪਿੰਗੁਲ ਸੁਖਮਨ ਬਾਈ, ਅਗਨ ਇੜਾ ਦੇਖਹੁ ਲਿਵ ਲਾਈ।

ਵਰਖ ਮਹੀਨੇ ਅਰੁ ਥਿਤ ਵਾਰਾ, ਸਵਾਸ ਗ੍ਰਾਸ ਕਾ ਲਖਹੁ ਸੁਮਾਰਾ।
ਦਸ ਸਾਧਨ ਕੀ ਜਿਨ ਮਿਤਿ ਪਾਈ, ਤਬ ਨਾਨਕ ਸਹਜੇ ਅਵਧ ਬਢਾਈ ॥੩੬॥

***ਸਲੋਕ :*** ਅਵਧ ਬਧੀ ਤਉ ਕਉਨ ਗੁਨ ਜਉ ਘਟ ਪ੍ਰੇਮ ਨ ਹੋਇ।
ਤਬ ਨਾਨਕ ਜੀਵਨ ਸਫਲ ਹੈ ਹਰਿ ਹਰਿ ਜਪੀਐ ਸੋਇ ॥੧॥

***ਪਉੜੀ :*** ਸਤਿਗੁਰ ਸਾਹਿਬ ਪਰਮ ਦਇਆਲਾ, ਸਭ ਜਗ ਕੀ ਕਰਤਾ ਪ੍ਰਤਿਪਾਲਾ।
ਜਿਹ ਬ੍ਰਹਮਾ ਬਿਸਨੁ ਸਿਵ ਰਟਨ ਲਗਾਯੰ, ਵਹੁ ਹਰ ਦਰਬਾਰ ਅਗਮ ਠਹਰਾਯੰ।
ਇਉਂ ਹਰਿ ਮਾਇ ਜਗ ਕੋ ਭਰਮਾਵੈ, ਤਹ ਬਿਨੁ ਹਰਿਨਾਮ ਨ ਠਾਹਰ ਪਾਵੈ।
ਅਹਿਨਿਸ ਚਿਤਵੈ ਪਾਪ ਅਨੇਕੰ, ਤਹ ਨੇਮ ਧਰਮ ਕੀ ਧਰ ਨ ਟੇਕੰ॥
ਇਹ ਤ੍ਰੈਗੁਣ ਮੈ ਏਤੋ ਜੰਜਾਲਾ, ਤਹ ਨਾਨਕ ਚੋਥੇ ਗੁਰੂ ਨਿਰਾਲਾ ॥੩੭॥

***ਸਲੋਕ :*** ਹਰਿ ਗੁਰੂ ਨਿਰਾਲਮ ਪੁਰਖ ਹੈ ਨਿਰਾਲੰਭ ਨਿਰਧਾਰ।
ਕਹੁ ਨਾਨਕ ਦ੍ਰਿਸਟ ਨ ਆਵਈ ਸੂਖਮ ਰੂਪ ਅਪਾਰ॥

***ਪਉੜੀ :*** ਅਸਟਾਂਗ ਜੋਗ ਕੀ ਸੁਨੋ ਕਹਾਨੀ, ਜਾਂ ਸੋ ਆਠੋ ਸਿਧੀ ਲੁਭਾਨੀ।
ਅਨਹਦ ਮਹਮਾਂ ਨਾਮ ਸੁਨਾਯੰ, ਲਘੁਮਾ, ਮ੍ਰਿਤਜਾ ਗਣਮਾ ਪਾਯੰ।
ਪ੍ਰਗਾਸਿਆ ਦ੍ਰਿਸਟਯਾ ਸਰੋਤਾ ਜਾਨੀ, ਤਿਲ ਪਰ ਸੰਗਲੀ ਸ੍ਰਿਸਟਿ ਲੁਭਾਨੀ।
ਫਿਰ ਸਿਧੀ ਅਠਾਰਹ ਕੀ ਬਿਧਿ ਸਾਰੀ, ਤਾਂ ਮੈ ਉਤਮ ਅਸਟ ਬਿਚਾਰੀ।
ਅਸਟਾਂਗ ਸਾਧ ਕਰਿ ਜੋਗ ਕਮਾਵੈ, ਤਬ ਨਾਨਕ ਅਸਟ ਸਿਧੀ ਕਉ ਪਾਵੈ ॥੩੮॥

***ਸਲੋਕ :*** ਅਸਟ ਸਿਧੀ ਨਵ ਨਿਧੀ ਮੈ ਭਰਮੈ ਸਗਲ ਜਹਾਨ।
ਵਹੁ ਨਾਨਕ ਅਘ ਅਡੋਲ ਹੈ ਅਲਖ ਪੁਰਖ ਭਗਵਾਨ ॥੧॥

***ਪਉੜੀ :*** ਅਬ ਆਠ ਅੰਗ ਕੀ ਜੁਗਤਿ ਕਮਾਯੰ, ਹਰ ਹਰ ਸੇਵ ਪਰਮ ਪਦ ਪਾਯੰ।
ਪ੍ਰਥਮੈ ਜਮ ਕੋ ਸਾਧੈ ਭਾਈ, ਯਾਰੀ ਚੋਰੀ ਚਿਤ ਨ ਲਾਈ,
ਲੰਪਟ ਜੀਤ ਖਿਮਾ ਮਨ ਧਾਰੈ, ਤਬ ਸਿਧੀ ਅਨੰਤਾ ਆਇ ਪੁਕਾਰੈ।
ਏ ਗੁਨ ਮੇਰੇ ਸੁਨਹੁ ਪਿਆਰੇ, ਨਿੰਦ੍ਰਾ ਤ੍ਰਿਖਾ ਭੂਖ ਨਿਵਾਰੈ।
ਕੋਸ ਸਹੰਸਰ ਕੀ ਬਿਧਿ ਜਾਨੈ, ਸਭ ਕੋ ਦੇਖੈ ਬਾਤ ਬਖਾਨੈ।
ਐਸੀ ਬਿਧਿ ਕਰਿ ਚੀਨੈ ਦੇਹਾ, ਤਬ ਨਾਨਕ ਲਾਗੈ ਪ੍ਰਭ ਸੌ ਨੇਹਾ ॥੩੯॥

***ਸਲੋਕ :*** ਹਰਿ ਸਿਉਂ ਨੇਹ ਲਗਾਈਏ ਤਜੀਏ ਅਵਰ ਜੰਜਾਲ।
ਫਿਰ ਤ੍ਰਿਵੈਣੀ ਨਹਾਇਕੇ ਨਾਨਕ ਨਾਮ ਸਮਾਲ ॥੧॥

***ਪਉੜੀ :*** ਦੂਜੇ ਅੰਗ ਨੇਮ ਸੁਣ ਲੀਜੈ, ਕਾਇਆ ਦੇਵਲ ਸੇਵ ਕਰੀਜੈ।
ਦਯਾ ਦਾਨ ਸੰਤੋਖ ਵਿਚਾਰੀ, ਤਾਂ ਤੇ ਮਹਿਮਾਂ ਕਰੀ ਸੰਭਾਰੀ।
ਅਪਨੇ ਲਛਨ ਭਾਖ ਸੁਨਾਵੈ, ਇਛਾਚਾਰੀ ਰੂਪ ਸਦਾਵੈ।
ਮਨੋ ਕਾਮਨਾ ਸਿਧ ਕਰਾਯੰ, ਜੋ ਚਾਹੈ ਸੋ ਰੂਪ ਬਟਾਯੰ।
ਮੋ ਕੋ ਲੀਜੈ ਨਿਕਟ ਬਹਾਲਾ, ਤਬ ਨਾਨਕ ਕੀਜੈ ਯਾਦ ਅਕਾਲਾ ॥੪੦॥

***ਸਲੋਕ :*** ਮਨ ਕੀਜੈ ਯਾਦ ਅਕਾਲ ਕਉ ਤਜੀਏ ਸਭ ਸਿੰਗਾਰ।
ਨਾਨਕ ਇਨ ਸਿਉਂ ਜੋ ਰਚੈ ਹੋਵੈ ਅਤ ਖੁਆਰ ॥੧॥

***ਪਉੜੀ :*** ਅਬ ਤੀਜੇ ਆਸਣ ਮਾਡੈ ਮੀਤਾ, ਮਨ ਦ੍ਰਿੜ ਕਰਿ ਲਾਗੈ ਨਾਮ ਪਰੀਤਾ।

ਕਾਮ ਕ੍ਰੋਧ ਮੋਹ ਪਰਹਾਰੈ, ਨੇਮ ਧਰਮ ਘਟ ਮਹਿ ਉਰਧਾਰੈ।
ਤਬ ਲਘੁਮਾਇ ਤਿਸੈ ਰੀਝਾਵੈਂ, ਸੋਭ ਰੂਪ ਅਪਨਾ ਦਿਖਲਾਵੈਂ।
ਦੇਹਿ ਛੋਡਿ ਊਚੇ ਘਟਿ ਵਾਸਾ, ਬਹੁੜਿਓ ਅਪਨੇ ਠਉਰ ਨਿਵਾਸਾ।
ਮੁਝ ਮੈਂ ਐਸੇ ਗੁਣ ਹੈਂ ਭਾਈ, ਨਾਨਕ ਗਾਵਹੁ ਮਨ ਸਿਉਂ ਲਾਈ ॥੪੧॥

***ਸਲੋਕ :*** ਇਸ ਮਨ ਕਉ ਕਹਾਂ ਲਗਾਇਐ ਬਿਖਿਆ ਸੁੰਦਰ ਰੂਪ॥
ਤਹ ਨਾਨਕ ਮਨੂਆ ਮਾਰੀਏ ਸਤਿਗੁਰ ਬਚਨ ਅਨੂਪ ॥

***ਪਉੜੀ :*** ਪ੍ਰਤਿਆਹਾਰ ਚੌਥਾ ਹੈ ਅੰਗਾ, ਪੂਰਕ ਤੇ ਕੁੰਭਕ ਨਿਹ ਭੰਗਾ।
ਰੇਚਕ ਸਹਜੇ ਪਵਨ ਉਤਾਰੈਂ, ਤਬ ਗਨਮਾਇ ਕਰਿ ਸਿੰਗਾਰੈਂ।
ਬਹੁ ਅਪਨੇ ਗੁਨ ਗਾਇ ਸੁਨਾਵੈ, ਅਮਰ ਹੋਇ ਨਾ ਮਰਨੈ ਪਾਵੈ।
ਹਉ ਐਸੀ ਬਿਧਿ ਕਰਿ ਆਈ ਸਰਨਾ, ਨਿਸਦਿਨ ਸੇਵੋ ਤੁਮਰੇ ਚਰਨਾਂ।
ਸਹਤ ਦੇਹ ਸੁਰਗੇ ਹੈ ਵਾਸਾ, ਤਹ ਨਾਨਕ ਕੀਜੇ ਭੋਗ ਬਿਲਾਸਾ ॥੪੨॥

***ਸਲੋਕ :*** ਭੈ ਭੋਗ ਬਿਲਾਸਾ ਝੂਠ ਹੈ ਦੇਇ ਨਾ ਅਥਵਾ ਚਾਰ।
ਨਾਨਕ ਛਿਨ ਭੰਗੁਰ ਘਟ ਦੇਹੁਰਾ ਅੰਤ ਛਾਰ ਕੀ ਛਾਰ।

***ਪਉੜੀ :*** ਸਮ ਅੰਗੀ ਪੰਚਮੁ ਮਨ ਰਾਜਾ, ਤਿਸ ਕੋ ਪਕੜ ਸਰੈ ਸਭ ਕਾਜਾ।
ਸਮ ਦ੍ਰਿਸਟੀ ਹੋਇ ਬ੍ਰਹਮ ਪਛਾਨੈ, ਜੋਗ ਜੁਗਤਿ ਕਉ ਘਟ ਮੈਂ ਆਨੈ।
ਤਬ ਮਿਤ੍ਰ ਆਇ ਪਹੁਚੀ ਘਰ ਰੂਪ, ਨਿਰਖਹੁ ਹਮਰਾ ਖੇਲ ਅਨੂਪ।
ਤੀਨ ਲੋਕ ਪਰ ਹੁਕਮ ਹਮਾਰਾ, ਤਹ ਫਿਰ ਨਹ ਕੋਈ ਨਾਕਣਹਾਰਾ।
ਹਮ ਕੋ ਅਪਨੇ ਸੰਗ ਮਿਲਾਵੈਂ, ਤਬ ਸਬੈ ਮਨੋਰਥ ਪੂਰ ਸਮਾਵੈਂ।
ਅਪਨਾ ਬਲ ਇਸ ਭਾਂਤ ਜਨਾਯਾ, ਜਨ ਨਾਨਕ ਹਰਿ ਹਰਿ ਸਿਮਰ ਸਮਾਯਾ ॥੪੩॥

***ਸਲੋਕ :*** ਮਨ ਹਰਿ ਹਰਿ ਸਿਮਰ ਸਮਾਈਐ ਤਜੀਏ ਤਿਰੀਆ ਸੰਗ।
ਤਹ ਨਾਨਕ ਇਨ ਕੇ ਮੇਲ ਸਿਉਂ, ਪਰਹੈ ਮਨ ਮੇ ਭੰਗ ॥੧॥

***ਪਉੜੀ :*** ਛੇਵੈਂ ਅੰਗ ਦਮ ਰੋਕਨ ਛੋਰੈਂ, ਸਵਾਸ ਪ੍ਰਣਾਮ ਕਰੈ ਮਨੁ ਘੋਰੈਂ॥
ਪਵਨ ਸਾਧ ਦਸ ਦੁਆਰਾ ਖੋਲੈਂ, ਤਬ ਆਇ ਪ੍ਰਗਾਸਿਆ ਮੁਖ ਤੇ ਬੋਲੈਂ।
ਐਸੀ ਮੈਂ ਹੌ ਸੁੰਦਰ ਨਾਰੀ, ਤੀਨ ਕਾਲ ਕੀ ਜਾਨਣਹਾਰੀ।
ਮਿਲਿ ਕਰਿ ਮੋਸੋ ਕਰੋ ਹੁਲਾਸਾ, ਭੂਤ ਭਵਿਖਐ ਹੋਇ ਪ੍ਰਗਾਸਾ।
ਭੂਤ ਪਿਛੇ ਆਗੇ ਭਵੇਖੈਂ, ਵਰਤਮਾਨ ਕਰਿ ਜਾਨ ਵਿਸੇਖੈਂ।
ਇਸ ਬਿਧਿ ਜਾਂ ਹੋਆ ਵਰਤਾਰਾ, ਤਹ ਨਾਨਕ ਤੀਨੋ ਕਾਲ ਉਜਾਰਾ ॥੪੪॥

***ਸਲੋਕ :*** ਮਨ ਲਖੇ ਉਤਾਰਾ ਨਾਮ ਕਾ ਤਿਮਰ ਕਰਹੁ ਸਭ ਦੂਰ।
ਕਹੁ ਨਾਨਕ ਕਾਮਨਾ ਅਤਿ ਬੁਰੀ ਕਰਿਹੈ ਚਕਨਾ ਚੂਰ ॥੧॥

***ਪਉੜੀ :*** ਅਬ ਸਪਤ ਅੰਗ ਮਹਿ ਧਿਆਨ ਲਗਾਵੈਂ, ਤਬ ਤ੍ਰਿਕੁਟੀ ਮਧੇ ਦ੍ਰਿਸਟਿ ਸਮਾਵੈਂ
ਤਹ ਅਵਰ ਦਿਸਾ ਨਾਹੀ ਕੁਛ ਪੇਖੈ, ਸਭ ਕੋ ਉਸਤਤ ਬ੍ਰਹਮ ਵਿਸੇਖੈ ॥
ਤਬ ਸ੍ਰੋਤਾ ਇਉਂ ਆਇ ਪੁਕਾਰੇ, ਤੁਮ ਸੁਕੰਤ ਹਉਂ ਮੁਗਧਾ ਨਾਰੇ।
ਅਕਾਸ ਰੂਪਿਣੀ ਸਰਬ ਵਿਆਪੇ, ਮੁਝ ਭਜਤੇ ਘਟਿ ਘਟਿ ਰਵਿ ਜਾਪੇ।
ਦੂਰ ਨਿਕਟ ਕੀ ਸਗਲੀ ਵਿਦਿਆ, ਸਹਜੇ ਪ੍ਰਗਟੇ ਮਿਟੈ ਅਵਿਦਿਆ।
ਅਬ ਕਰ ਲੀਜੈ ਮੁਝ ਕੋ ਦਾਸੀ, ਤਬ ਨਾਨਕ ਕਾਟੀ ਜਮ ਫਾਸੀ ॥੪੫॥

**ਸਲੋਕ :** ਮਨ ਲਖੋ ਉਜਾਰਾ ਨਾਮ ਕਰਿ ਪ੍ਰਭ ਸੋਂ ਧਰੋ ਧਿਆਨੁ ।
ਯਹਿ ਨਾਨਕ ਤਿਰੀਆ ਬਾਧਨੀ ਗ੍ਰਸਿ ਹੈ ਪਿੰਡ ਪ੍ਰਾਨੁ ॥੧॥
**ਪਉੜੀ :** ਅਬ ਅੰਗ ਧਾਰਣਾ ਕੀ ਬਿਧਿ ਪਾਯੰ, ਪਾਂਚ ਤਤਵ ਕੀ ਜੁਗਤਿ ਬਤਾਯੰ ।
ਫਿਰ ਤਨ ਮਨ ਸੋਧ ਕੀਆ ਮੈਦਾਨ, ਦੁਆਦਸ ਜੀਤਬ ਪਵਨਿ ਧਿਆਨ ।
ਪਹੁਚ ਗਗਨ ਹਰਿ ਸਿਉਂ ਲਿਵ ਲਾਈ, ਤਬ ਦ੍ਰਿਸਟਿਆ ਮਨ ਹਰਨੇ ਆਈ ।
ਉਨ ਅਪਨੇ ਲਛਨ ਸਗਲ ਬਿਚਾਰੇ, ਦੁਖ ਸੁਖ ਤੇ ਕਰਹਹੂੰ ਨਿਸਤਾਰੇ ।
ਮੈਂ ਪਾਂਚ ਤਤ ਸਿਉਂ ਪਰੇ ਪਰੇਰਾ, ਹਮ ਕਉ ਦੀਜੈ ਚਰਨ ਬਸੇਰਾ ।
ਮਨ ਇਛਾ ਸਭ ਹੀ ਫਲ ਪਾਯੰ, ਤਬ ਨਾਨਕ ਤਤਹਿ ਤਤ ਮਿਲਾਯੰ ॥੪੬॥
**ਸਲੋਕ :** ਜਬ ਤਤਹੂੰ ਤਤ ਮਿਲਾਈਏ ਘਟ ਮਹਿ ਪਵਨ ਸਮਾਇ ।
ਤਬ ਨਾਨਕ ਚੜੇ ਸੁਮੇਰ ਪਰ ਆਵਾਗਵਨੁ ਮਿਟਾਇ ॥੧॥
**ਪਉੜੀ :** ਅਬ ਨਵਮਾ ਅੰਗ ਸਮਾਧਿ ਸੁਨੀਜੈ, ਤਹ ਸਾਧਨ ਬਾਧਨ ਅਵਰ ਨ ਕੀਜੈ ।
ਮਗਨ ਹੋਇ ਧੁਨ ਸਮਤ ਲਗਾਯੰ, ਤਬ ਆਪਨ ਸਿਉਂ ਆਪੇ ਬਿਸਰਾਯੰ ।
ਫਿਰ ਲਾਗੀ ਤਾਰੀ ਗਗਨਿ ਮੰਝਾਰੇ, ਜਹ ਅਲਖ ਰੂਪ ਆਤਮ ਦ੍ਰਿਸਟਾਰੇ ।
ਇਉਂ ਨਿਰਖ ਜੋਤ ਕੋ ਮਨ ਮਗਨਾਨਾ, ਤਹ ਸਹਜੇ ਪਾਇਓ ਪਦ ਨਿਰਬਾਨਾ ।
ਤਬ ਮਨਸਾ ਸਿਧ ਆਇ ਪਗ ਲਾਗੀ, ਮੁਕਤ ਰੂਪ ਧਰ ਮਨ ਮਹਿ ਜਾਗੀ ।
ਐਸੇ ਗੁਣ ਅਨੁਮਾ ਵਰਤਾਯੰ, ਮਨ ਕੋ ਸੋਧ ਸਮਾਧਿ ਲਗਾਯੰ ।
ਬਿਨੁ ਜਿਹਬਾ ਜਪਓ ਕਰਤਾਰਾ, ਤਬ ਅਜਪਾ ਜਾਪ ਸਰੂਪ ਸੁਧਾਰਾ ॥੪੭॥
**ਸਲੋਕ :** ਹਉ ਜਪਤਾ ਜਾਪ ਸੁਧਾਰ ਕਰਿ ਪਕਰੋ ਜੋਗੁ ਅਚਾਰ ।
ਤਬ ਨਾਨਕ ਘਟ ਕਉ ਸੋਧ ਕਰਿ ਪਹੁੰਚੈ ਦਸਵਾ ਦੁਆਰ ॥੧॥
**ਪਉੜੀ :** ਅਸਟ ਜਤੀ ਨਉ ਨਾਥ ਕਹਾਯੰ, ਤਿਨ ਕੋ ਇਸਮ ਸਭੇ ਸਮਝਾਯੰ ।
ਆਦਿ ਨਾਥ ਉਨਮਨੁ ਪ੍ਰਗਟਾਯੋ, ਚਉਰੰਗਨਾਥ ਵਿਸਨੁ ਠਹਰਾਯੋ ।
ਸਤੁਨਾਥ ਬਿਸਨੇ ਬਿਸਥਾਰੰ, ਸੰਤੋਖ ਨਾਥ ਬ੍ਰਹਮਾ ਉਪਕਾਰੰ ।
ਓ ਅਨਹਦ ਸਬਦ ਪ੍ਰਗਾਸੰ, ਜਹ ਨਾਨਕ ਸਭਿ ਘਟਿ ਬ੍ਰਹਮ ਨਿਵਾਸੰ ॥੪੮॥
**ਸਲੋਕ :** ਹਰਿ ਬ੍ਰਹਮਾ ਨਿਵਾਸਾ ਸਗਲੇ ਮਹਿ ਖਾਲੀ ਠਉਰ ਨ ਕੋਇ ।
ਨਾਨਕ ਜਹ ਜਹ ਦੇਖੀਏ ਤਹਿ ਤਹਿ ਵਿਆਪਕ ਸੋਇ ॥੧॥
**ਪਉੜੀ :** ਅਬ ਭਿੰਨ-ਭਿੰਨ ਕਰਿ ਸੁਨਹੁ ਵਿਚਾਰਾ, ਭੈਰਵ ਨਾਥ ਜਲੈ ਥਲ ਸਾਰਾ ।
ਅਸੰਭੂ ਨਾਥ ਅਥੰਚਲ ਅਨੂਪੰ, ਜਗਨਨਾਥ ਹੈ ਬੋਧ ਅਨੂਪੰ ।
ਕਜਲੀ ਬਨ ਮਾਛੰਦ੍ਰ ਨਾਥਾ, ਗੋਰਖ ਨਾਥ ਘਟਿ ਘਟਿ ਹੈ ਸਾਥਾ ।
ਸਭ ਨਾਥਹਿ ਸਿਰ ਅਵਗਤ ਨਾਥੰ, ਤਾ ਸਿਮਰੈ ਸਗਲੇ ਦੁਖ ਲਾਥੰ ॥
ਇਉ ਨਉ ਨਾਥਹੁ ਕਾ ਭੇਦ ਬਤਾਇਆ, ਤਬ ਨਾਨਕ ਦੁਰਮਤਿ ਮਾਰ ਸਮਾਇਆ ॥੪੯॥
**ਸਲੋਕ :** ਮਨ ਦੁਰਮਤਿ ਮਾਰ ਸਮਾਈਏ ਦਇਆ ਕਰੇ ਭਗਵੰਤ ।
ਤਬ ਨਾਨਕ ਭੈ ਨ ਮੂਲ ਕੋ ਸੋਧਹੁ ਸਤਿਗੁਰ ਮੰਤ ॥੧॥
**ਪਉੜੀ :** ਪ੍ਰਿਥਮੇ ਗੋਰਖ ਜਤੀ ਅਤੀਤਾ, ਦੁਤੀਏ ਲਛਮਨ ਜਤੀ ਸਚੀਤਾ
ਤ੍ਰਿਤੀਏ ਭੈਰਵ ਜਤੀ ਸਦਾਯੰ, ਚੌਥੇ ਗਰੁੜ ਜਤੀ ਠਹਰਾਯੰ ।

ਹਨਵੰਤ ਜਤੀ ਪੰਚਮ ਬਲਵਾਨਾ, ਖਸਟਮ ਸੁਕ੍ਰ ਜਤੀ ਸਰ ਗਿਆਨਾ।
ਜਤੀ ਸਤੀ ਕੋ ਬਿਰਲਾ ਭਾਈ, ਤਹ ਨਾਨਕ ਅਵਰ ਸਭੈ ਭਰਮਾਈ ॥੫੦॥

***ਸਲੋਕ :*** ਅਵਰ ਸਭੈ ਭਰਮਾਈਆ ਮਾਇਆ ਰੂਪ ਨਿਹਾਰ।
ਬਿਰਲਾ ਸੋ ਜਨ ਠਹਿਰਿਆ ਨਾਨਕ ਸਬਦ ਵਿਚਾਰ ॥੧॥

***ਪਉੜੀ :*** ਕੋਇ ਨ ਜਾਨੈ ਪ੍ਰਭ ਕੀ ਸਾਰੇ, ਰਿਸੀ ਮੁਨਿ ਬ੍ਰਹਮਾ ਖੋਜਤ ਹਾਰੇ।
ਬਿਸਨ ਮਹੇਸਰ ਦੇਵੀ ਦੇਵਾ, ਉਭੇ ਸੇਵੈਂ ਅਲਖ ਅਭੇਵਾ।
ਸਨਕਾਦਿਕ ਬ੍ਰਹਮਾਦਿਕ ਹੂਏ, ਥਾਹਿ ਨ ਪਾਈ ਪਚ ਪਚ ਮੂਏ
ਕਿਆ ਕੋ ਪਾਵੈ ਪ੍ਰਭ ਕੇ ਖੇਲਾ, ਰਹੈ ਆਪ ਅਨੰਤਾ ਆਪ ਅਕੇਲਾ।
ਅਕਥ ਕਥਾ ਆਖੀ ਨਹੀ ਜਾਈ, ਜਿਉਂ ਭਾਵੈ ਤਿਉਂ ਖੇਲ ਖਿਲਾਈ।
ਇਉਂ ਨਾਨਕ ਦਾਸ ਕਹੈ ਬੀਚਾਰਾ, ਤਬ ਪਕੜਿਆ ਆਦਿ ਪ੍ਰਭੂ ਦਰਬਾਰਾ ॥੫੧॥

***ਸਲੋਕ :*** ਪਾਰ ਨਹੀਂ ਬਹੁ ਦੂਰ ਹੈ ਠਾਕੁਰ ਅਗਮ ਅਪਾਰ।
ਤਹ ਨਾਨਕ ਕੋਇ ਨ ਪਹੁਚਿਓ ਸਮਰਥ ਕੇ ਦਰਬਾਰ ॥੧॥

***(ਸ. ਸ. 36)***

***ਰਾਗ ਗਉੜੀ ਪੂਰਬੀ ਬਾਵਨ ਅਖਰੀ ਮਹਲਾ ੧***

***ਸਲੋਕ :*** ਆਦ ਨਿਰੰਜਨ ਨਿਰੰਕਾਰ ਕੀਆ ਜਾਂ ਕਾ ਹੋਇ।
ਆਦ ਅੰਤ ਅਰੁ ਮਧ ਹੈ ਨਾਨਕ ਅਵਰ ਨ ਕੋਇ ॥੧॥

***ਪਉੜੀ :*** ਓਅੰ ਨਮਸਕਾਰ ਪ੍ਰਭ ਸਾਚੇ, ਪ੍ਰਾਨ ਪਿੰਡ ਮੈਂ ਘਟ ਘਟ ਬਾਚੇ।
ਓਅੰ ਨਮਸਕਾਰ ਗੁਰ ਪੂਰੇ, ਮਨਸਾ ਕੇ ਦਾਤੇ ਸਰਨ ਕੇ ਸੂਰੇ।
ਓਅੰ ਨਮਸਕਾਰ ਸੰਤ ਸਾਧਾ, ਦਿਵਸ (ਰੈਣ) ਹਰ ਹਰ ਅਬਾਧਾ।
ਓਅੰ ਆਦ ਬ੍ਰਹਮ ਆਦੇਸੁ, ਨਾਨਕ ਦਾਸ ਸਭ ਤੇਰਾ ਭੇਖੁ
ਮਾਗਉਂ ਦਾਨ ਪ੍ਰਭੂ ਦੀਜੈ ਮੇਰੇ, ਟਾਹਲ ਕਰਉਂ ਆਗੇ ਜਨ ਤੇਰੇ ॥੧ਰਹਾਓ

***ਸਲੋਕ :*** ਨਿਰਮਾਇਲ ਪ੍ਰਭ ਨਿਰੰਕਾਰ ਨਿਰਗਨ ਸਰਗੁਨ ਤਾਹਿ।
ਨਿਰਗੁਨ ਕੇ ਗੁਨ ਬਹੁਤ ਹੈ ਦਾਸ ਨਾਨਕ ਕਹੇ ਨ ਜਾਹਿ ॥੧॥

***ਪਉੜੀ :*** ਓਅੰ ਉਤਪਤ ਕੀਓ ਉਕਾਰਾ, ਧਰਨ ਅਕਾਰ ਧਰੋ ਨਿਰੰਕਾਰਾ।
ਖੰਡ ਬ੍ਰਹਮੰਡ ਅਕਾਸ ਪਿਆਲਾ, ਚਾਰ ਖਾਣੀ ਤ੍ਰਿਗੁਣ ਇਕ ਚਾਲਾ।
ਨਿਰਗੁਣ ਤੇ ਸਰਗੁਣ ਹੋਇ ਆਇਆ, ਜਨਮ ਮਰਨ ਇਕੁ ਖੇਲੁ ਬਨਾਇਆ।
ਨਾ ਹਉਮੈਂ ਮਰੈ ਨ ਆਵੈ ਜਾਇ, ਨਾਨਕ ਦਾਸ ਹਰ ਕੀ ਸਰਨਾਇ ॥੨॥

***ਸਲੋਕ :*** ਸੁਕ੍ਰਿਤ ਮਹਿ ਤੇਉ ਬਸੈ ਜਿਨਾਂ ਸਾਧ ਸੰਗ ਨਿਵਾਸ।
ਨਾਨਕ ਦਾਸ ਜੋ ਹਰਿ ਹਰਿ ਭਜੇ ਹੋਇ ਸਾਚਾ ਪ੍ਰਗਾਸ ॥੧॥

***ਪਉੜੀ :*** ਸਸੈ ਸਚੁ ਪੁਰਖ ਆਰਾਧੋ, ਸਚੁ ਪੁਰਖ ਕਾ ਗਾਵਣ ਸਾਧੋ।
ਸਾਸ ਸਾਸ ਹਰਿ ਨਾਮ ਭਣੀਜੈ, ਸਤਿਗੁਰ ਮਿਲ ਹਰਿ ਸੇਵਾ ਕੀਜੈ।
ਸੇਈ ਸਾਹਿ ਸੇਈ ਵਣਜਾਰੇ, ਸਿਵ ਸੰਜਮ ਮਹਿ ਸਿਮਰਨਹਾਰੇ।
ਸਾਧ ਮਿਲੇ ਤੇ ਹਉਮੈਂ ਖੋਈ, ਸਾਧ ਬਿਨਾ ਸੰਤੋਖ ਨ ਹੋਈ।
ਸੋ ਸਾਧੂ ਜੋ ਨਾਮੁ ਧਿਆਵੈ, ਨਾਨਕ ਦਾਸ ਤਾ ਕੇ ਬਲਿ ਜਾਵੈ ॥੩॥

***ਸਲੋਕ :*** ਧਰ ਧਾਰੀ ਪ੍ਰਭ ਧਰਮ ਕਾ, ਜੋ ਬੀਜੈ ਸੋ ਪਾਇ ।
ਧਉਲ ਧਰਮ ਕਰਿ ਰਖਿਓਸੁ, ਨਾਨਕ ਦਾਸ ਟਿਕਾਇ ॥੧॥
***ਪਉੜੀ :*** ਧਧੈ ਧੀਰਜ ਪਕੜਹੁ ਭਾਈ, ਧਨ ਕਾਰਨ ਕਾਹੇ ਡਹਕਾਈ ।
ਧਰਮ ਕੀ ਪਦਵੀ ਤਿਸ ਕਉ ਆਈ, ਧਰ ਤੇ ਕਿਰਪਾ ਜਿਸੇ ਗੁਸਾਈ ।
ਧਰਮ ਕਰਮ ਕਰਿ ਪ੍ਰਾਣੀ ਛੂਟੈ, ਧਰਨੀ ਧਰ ਜਬ ਬੰਧਨਿ ਟੂਟੈ ।
ਧਾਵਤ ਮਿਟੈ ਸਤਿਗੁਰ ਤੇ ਭਾਈ, ਨਾਨਕ ਦਾਸ ਜਪਹੁ ਲਿਵ ਲਾਈ ॥੪॥
***ਸਲੋਕ :*** ਙਣਤ ਨ ਙਣੀਜੈ ਬਿਨ ਗੋਬਿੰਦ, ਙਣਤੀ ਸੰਗਲ ਬਿਕਾਰ ।
ਨਾਨਕ ਦਾਸ ਙਣਤੀ ਬੁਰੀ, ਙਣਤ ਡੁਬੇ ਸੰਸਾਰ ।
***ਪਉੜੀ :*** ਙੰਙੇ ਙਿਆਨੀ ਙਿਆਨ ਪਤੀਜੈ, ਸਚੁ ਧਰਮ ਬਿਨ ਙਣਤ ਨ ਭੀਜੈ ।
ਙਿਰਾਸੈ ਕਾਲ ਤਿਨਾ ਕੀ ਦੇਹੀ, ਜਿਹ ਆਨ ਕਥਾ ਰਿਦੈ ਅਸਨੇਹੀ ।
ਙਿਆਨ ਕਥਾ ਬਿਨ ਅੰਧ ਪ੍ਰਾਨੀ, ਙਆਨ ਸਭੇ ਜਪ ਸਤਿਗੁਰ ਬਾਨੀ ।
ਙਿਣਤ ਮਿਟੈ ਸਗਲੀ ਮਨੁ ਤੇਰੀ, ਨਾਨਕ ਦਾਸ ਮਿਟੈ ਹਉ ਫੇਰੀ ॥੫॥
***ਸਲੋਕ :*** ਈਹਾ ਊਹਾਂ ਮੁਖ ਉਜਲਾ ਹਿਰਦੈ ਰਾਖਹੁ ਸੋਇ ।
ਨਾਨਕ ਦਾਸ ਗੁਰਮੁਖ ਜਪਹੁ ਜਮ ਕੀ ਤ੍ਰਾਸ ਨ ਹੋਇ ॥੧॥
***ਪਉੜੀ :*** ਈਹਾ ਆਇ ਯਾਂਹੀ ਸੁਖ ਪਾਈਐ, ਨਾਮੁ ਦਾਨ ਇਸਨਾਨੁ ਕਮਾਈਐ ।
ਈਹਾਂ ਰਹਨਾ ਤੇਰਾ ਕਬਹੂੰ ਨਾਂਹੀ, ਸਮਝ ਦੇਖ ਤੁ ਮਨ ਕੇ ਮਾਹੀ ।
ਇਸ ਮਾਇਆ ਕਾ ਛਿਨ ਸੁਖ ਪਾਇ, ਇਤਨੇ ਕਾਰਨ ਜਨਮ ਗਵਾਇ ।
ਇਯਾ ਦਾਸਾ ਕੀ ਦਾਸੀ ਮਾਇਆ, ਨਾਨਕ ਦਾਸ ਜਿਨਾਂ ਗੁਰਮੁਖ ਧਿਆਇਆ ॥੬॥
***ਸਲੋਕ :*** ਏ ਜਗਦੀਸ ਸੁਨ ਬੇਨਤੀ ਅਪਨੇ ਚਰਨ ਦ੍ਰਿੜਾਇ ।
ਨਾਨਕ ਦਾਸ ਨ ਬੀਸਰੈ ਗੁਰਮੁਖ ਹਰਿ ਗੁਨ ਗਾਇ ॥੧॥
***ਪਉੜੀ :*** ਏ ਭਾਈ ਕਿਉਂ ਜਪਹੁ ਨ ਸੋਈ, ਏਹੁ ਰਤਨ ਤੈ ਜਨਮ ਲਇਓਈ ।
ਯਾ ਅਵਸਰ ਜੇ ਚੂਕੇ ਮੀਤਾ, ਤਾਂ ਤੁਮ ਜੂਨੀ ਭਰਮੋ ਨੀਤਾ ।
ਇਹੁ ਅਵਸਰ ਤਬ ਸਵਰੇ ਭਾਈ, ਗੁਰਮੁਖਿ ਰਾਮ ਨਾਮ ਲਿਵ ਲਾਈ ।
ਯਾ ਜੀਵਨ ਕਾ ਕਿਆ ਭਰਵਾਸਾ, ਹਰਿ ਜਮ ਸਿਮਰਹੁ ਨਾਨਕ ਦਾਸਾ ॥੭॥
***ਸਲੋਕ :*** ਊਚੀ ਪਦਵੀ ਤਉ ਪਾਵੈ ਜੇ ਉਤਮ ਕਰਮ ਕਰੈ ।
ਨਾਨਕ ਦਾਸ ਗੁਰਮੁਖਿ ਜਪੈ ਏਕੋ ਹਿਰਦੈ ਧਰੈ ।
***ਪਉੜੀ :*** ਉਤਮ ਹਰਿ ਹਰਿ ਭਗਤਿ ਕਰੀਜੈ, ਉਮਗਿ ਉਮਗਿ ਹਰਿ ਕਾ ਨਾਮੁ ਲੀਜੈ ।
ਉਜਲ ਹੋਇ ਤੁਮਾਰਾ ਹਾਥਾ, ਹਰਿ ਜਪ ਸਾਧ ਜਨਾ ਕੇ ਸਾਥਾ ।
ਉਤਮ ਮਤ ਗੁਰ ਕਾ ਉਪਦੇਸੁ, ਉਬਰਹ ਤਉ ਮਤ ਛੋਡੀ ਏਸੁ ।
ਊਹਾਂ ਮਤਿ ਗੁਰ ਕੀ ਕੰਮਿ ਆਵੈ, ਨਾਨਕ ਦਾਸ ਜਮ ਤੇ ਛੁਟਕਾਵੈ ॥੮॥
***ਸਲੋਕ :*** ਰਾਮੁ ਨਾਮ ਉਚਾਰੀਐ ਰੁਲਹ ਨ ਜੂਨੀ ਸਾਥ ।
ਨਾਨਕ ਦਾਸ ਤੇਊ ਊਬਰੇ ਜੋ ਰਾਤੇ ਰਘੁਨਾਥ ॥੧॥
***ਪਉੜੀ :*** ਰਾਰੇ ਰਾਮੁ ਨਾਮੁ ਨਿਤ ਜਪੀਐ, ਰਤੀ ਰਤੀ ਜਮ ਕਾ ਮਰਾ ਕਪੀਐ ।
ਰਾਜ ਇਕ ਮਹਿ ਰਵਿਆ ਨਾਮ, ਹੇ ਮਨ ਜਾਨਹੁ ਘਟਿ ਘਟਿ ਸਿਆਮੁ ।

ਰਤਨ ਨ ਖੋਹ ਕੌਡੀ ਸੰਗ ਰਹੀਐ, (ਸਾਚ ਛੋਡਿ ਕੈਸੇ ਨਿਰਬਹੀਐ) ॥
ਰਾਚਹੁ ਸਤਿਗਰ ਸਿਓ ਇਕ ਰੰਗੇ, (ਫਲ ਪਾਵਹੁ ਬਾਛਤ ਮਨ ਚੰਗੇ) ॥
ਰਿਧਿ ਸਿਧਿ ਸਭ ਗਰ ਤੇ ਪਾਈ, ਨਾਨਕ ਦਾਸ ਮਿਲੇ ਸੁਖਦਾਈ ॥੯॥

***ਸਲੋਕ :*** ਰੇ ਮਨ ਹਰਿ ਧਨ ਸੰਚੀਏ ਕਬਹੂੰ ਨ ਆਵੇ ਤੋਟ।
ਨਾਨਕ ਦਾਸ ਜੋ ਰਚਹ ਨਾਮ ਸਿਉ ਤਿਨ ਕਉ ਇਤ ਉਤ ਛੋਟ ॥੧॥

***ਪਉੜੀ :*** ਰਾਰੇ ਰਟਨ ਰਟਨ ਸੁਖ ਪਾਇਆ, ਰਾਮ ਨਾਮੁ ਜਿਨਾਂ ਗਰਮਖਿ ਧਿਆਇਆ।
ਰਲਿ ਸਾਧੂ ਸੰਗਿ ਸੁਕ੍ਰਿਤ ਕੀਨਾ, ਰੂੜਾ ਠਾਕਰ ਤਬਹੀ ਭੀਨਾ।
ਰਤਨਿ ਸੁ ਮਾਇਆ ਨਹੀ ਵਿਆਪੈ, ਰਮਈਏ ਕੇ ਗੁਣ ਸਦਾ ਹੀ ਜਾਪੈ।
ਰਾਮ ਨਾਮੁ ਰਹੈ ਰੰਗ ਰਾਤਾ, ਨਾਨਕ ਦਾਸ ਜਿਨਾਂ ਗੁਰਮੁਖਿ ਜਾਤਾ ॥੧੦॥

***ਸਲੋਕ :*** ਲਿਵ ਲਾਵਹੁ ਪਾਰਬ੍ਰਹਮ ਕੀ ਲਾਵਹੁ ਪ੍ਰੀਤਿ ਨ ਆਨ
ਨਾਨਕ ਦਾਸ ਸਤਿਗੁਰ ਮਿਲਹਿ ਸੋ ਸੇਵਕ ਪਰਵਾਨ ॥੧॥

***ਪਉੜੀ :*** ਲਲੈ ਲਰ ਲਾਗੋ ਗੋਪਾਲਾ, ਲਾਇ ਲੇਹ ਕੀਜੈ ਪ੍ਰਤਿਪਾਲਾ।
ਲਾਹਹੁ ਲੋਗ ਨਹੀ ਮੁਹਤਾਜੀ, ਲਬ ਲੋਭ ਕਾਮ ਕ੍ਰੋਧ ਕੀ ਬਾਜੀ।
ਲਾਇ ਨ ਇਤ ਬਾਜੀ ਸਿਉਂ ਹੇਤਾ, ਲਾਲ ਪਾਇਆ ਤੇ ਉਬਰੀਐ ਏਤਾ
ਲਾਵਹੁ ਪ੍ਰੀਤਿ ਨ ਰਾਈ ਸੰਗੀ, ਨਾਨਕ ਦਾਸ ਭਜਹ ਗਰ ਰੰਗੀ ॥੧੧॥

***ਸਲੋਕ :*** ਲਾਖ ਚਉਰਾਸੀ ਮਹਿ ਪਰਹਿ ਨਹਿ ਜਾਪਹੁ ਹਰਿ ਹਰਿ ਨਾਮੁ।
ਨਾਨਕ ਜਿਨ ਸੰਗ ਆਇਆ ਸਾਖਤ ਖੋਇਓ ਕਾਮੁ।

***ਪਉੜੀ :*** ਲੀਲਾ ਜਪੈ ਪ੍ਰਭ ਕੀ ਪ੍ਰਭ ਭਾਵੈ, ਲਾਜ ਛੋਡਿ ਹਰਿ ਕੇ ਗੁਣ ਗਾਵੈ।
ਲਾਗ ਰਹੈ ਜੋ ਗਰ ਸਰਨਾਈ, ਤਾ ਕੋ ਹੋਵੈ ਆਪ ਸਹਾਈ।
ਲਾਜ ਸੁ ਰਾਖੈ ਅਪਨੇ ਜਨ ਕੀ, ਠਾਕੁਰ ਕਰੇ ਭਗਤਾਂ ਕੇ ਮਨੁ ਕੀ।
ਲਾਹਾ ਹਰਿ ਧਨੁ ਬਾਧੈ ਪਾਲੈ, ਨਾਨਕ ਦਾਸ ਇਹੁ ਧਨ ਧੁਰ ਚਾਲੈ ॥੧੨॥

***ਸਲੋਕ :*** ਆਇਆਂ ਅਨੰਦ ਨ ਹੋਵਈ ਗਯਾਂ ਸੋਗ ਨ ਹੋਇ।
ਨਾਨਕ ਦਾਸ ਸੰਸੇ ਬਿਨਾ ਬਿਰਲਾ ਸਾਧੂ ਕੋਇ ॥੧॥

***ਪਉੜੀ :*** ਆਇਆ ਧੰਨੁ ਸੋਈ ਜਗ ਮਾਹੀ, ਅਜਪਾ ਜਾਪ ਹਰਿ ਰਸ ਫਲ ਖਾਈ।
ਐਸਾ ਭਗਤ ਹੋਵੈ ਜਨ ਤੇਰਾ, ਪੰਚਾਂ ਕੇ ਸੰਗਿ ਕਰਤ ਨਿਬੇਰਾ
ਅਮਰ ਭਇਆ ਜਗ ਅੰਤਰਿ ਸੋਈ, ਅਜਰ ਜਰੈ ਆਤਮ ਵਸਿ ਹੋਈ।
ਅਵਰ ਜੰਜਾਲ ਸਗਲੇ ਦੁਖ ਲਾਥੇ, ਨਾਨਕ ਦਾਸ ਮਿਲੈ ਗੁਰ ਸਾਥੇ ॥੧੩॥

***ਸਲੋਕ :*** ਯਾਰ ਹਮਾਰੇ ਸਾਜਨਾ ਜਿਸ ਸੰਗ ਜਪੀਏ ਨਾਉਂ।
ਨਾਨਕ ਦਾਸ ਅਰਾਧੀਐ ਗੁਰ ਮਿਲਿ ਪਾਵਉ ਥਾਉਂ ॥੧॥

***ਪਉੜੀ :*** ਯਾ ਤਨ ਛਟੈ ਰੇ ਮਨੁ ਮੇਰੇ, ਯਾ ਹਰਿ ਸੇਵਹੁ ਸਿਮਰ ਸਵੇਰੇ।
ਯਾ ਨਾਮ ਰਤਨ ਫਿਰ ਹਾਥ ਨ ਆਵੈ, ਇਸ ਬੇਲੇ ਕਰ ਮਨ ਪਛਤਾਵੈ।
ਯਹ ਅਵਸਰ ਯਹ ਤੇਰੀ ਬਾਰਾ, ਯਹ ਬਾਜੀ ਜੀਤ ਕੈ ਅਬ ਹੀ ਹਾਰਾ।
ਯਾ ਤਾ ਕਉ ਜਾਨਹੁ ਸਤਿਗੁਰ ਮੇਰੇ, ਨਾਨਕ ਦਾਸ ਨ ਜੂਨੀ ਫੇਰੇ ॥੧੪॥

***ਸਲੋਕ :*** ਅਨੰਤ ਨਾਮੁ ਨਹੀ ਜਪੈ ਜੀਅ ਅਲਖ ਨ ਪਾਈਐ ਪਾਰ।

ਨਾਨਕ ਦਾਸ ਅਰਾਧੀਐ ਗੁਰਮੁਖਿ ਸਿਰਜਨਹਾਰ ॥

***ਪਉੜੀ :*** ਆਇਆ ਸੁਫਲ ਤਿਨਾਂ ਕਾ ਮੀਤਾ, ਆਨ ਨ ਲਾਵਹਿ ਯਹਿ ਮਨ ਚੀਤਾ।
ਅੰਤਰਿ ਰਾਖਹੁ ਸਤਿਗੁਰ ਧਿਆਨਾ, ਅਵਰ ਪੁਰਖ ਤਬ ਮਿਲੈ ਸੁਜਾਨਾ।
ਅੰਤਰਿ ਸਬਦ ਘਟ ਕਿੰਗਰੀ ਬਾਜੈ, ਆਰਤੀ ਮੰਗਲੁ ਸਦਾ ਬਿਰਾਜੈ।
ਅਭੈ ਦਾਨ ਗੁਰ ਸਾਹਿਬ ਦੀਆ, ਨਾਨਕ ਦਾਸ ਪਾਇਆ ਸੁਖ ਜੀਆ ॥੧੫॥

***ਸਲੋਕ :*** ਛਣਤ ਬਿਚਾਰੀ ਮਨੈ ਮਹਿ ਮੁਕਤਿ ਨਹੀ ਬਿਨ ਰਾਮ।
ਉਧਰਹਿ ਨਾਨਕ ਦਾਸ ਸੇ ਜੋ ਉਚਰਹਿ ਹਰਿ ਹਰਿ ਨਾਮ।

***ਪਉੜੀ :*** ਛਛੇ ਛਿਰਸਤਿ ਪਲਟੇ ਪ੍ਰਾਨੀ, ਮਾਇਆ ਪ੍ਰੀਤਿ ਲਾਗੀ ਹੈਰਾਨੀ।
ਛੋਕਲਾ ਕਾ ਨਿਤ ਜਪੀਐ ਨਾਇਕ, ਗਰੀਬ ਨਿਵਾਜ ਸੰਤ ਸੁਖਦਾਇਕ।
ਛਤ ਪਾਵਹੁ ਸੰਤਾਂ ਸੰਗਿ ਮੀਤਾ, ਰਾਮ ਨਾਮ ਜਪਹੁ ਮਨੁ ਪ੍ਰੀਤਾ।
ਛੁਵਾ ਸਹਜ ਮਹਿ ਕਿੰਗੁਰੀ ਬਾਜੈ, ਨਾਨਕ ਦਾਸ ਜਮ ਕਾ ਭਉ ਭਾਗੈ ॥੧੬॥

***ਸਲੋਕ :*** ਕਿਰਤ ਭਇਆ ਸੋ ਹੋਵਸੀ ਦੁਖ ਬਿਪਤਾ ਸੁਖ ਰਾਜ।
ਨਾਨਕ ਦਾਸ ਹਰਿ ਮੁਖ ਜਪਹੁ ਦੁਖ ਸਖ ਬੇਮੁਹਤਾਜ ॥

***ਪਉੜੀ :*** ਕਕਾ ਕੇਵਲ ਰਾਮ ਜਪੀਜੈ, ਕਲੀ ਕਾਲ ਮਹਿ ਲਾਹਾ ਲੀਜੈ।
ਕੋਈ ਸੰਗਿ ਨ ਚਾਲੈ ਤੇਰੇ, ਕੂੜੀ ਬਿਭੂਤ ਲੇਨ ਕਉ ਹੇਰੇ।
ਕਵਤ ਤੁਮਾਰਾ ਕਿਸ ਕਾ ਤੂ ਮੀਤਾ, ਕੂੜੇ ਸਾਥ ਤੇ ਲਾਇਆ ਚੀਤਾ।
ਕਈ ਜਨਮ ਭਰਮ ਭਰਮਿ ਆਇਆ, ਤਬ ਕਵਨੋ ਕਿਸ ਕਾ ਤੂ ਜਾਇਆ।
ਕਸਮਲ ਪ੍ਰਾਛਤ ਜਾਇ ਪ੍ਰਾਨੀ, ਨਾਨਕ ਦਾਸ ਜਪਹੁ ਗੁਰਬਾਨੀ ॥੧੭॥

***ਸਲੋਕ :*** ਖਿਮਾ ਕੁਸਲ ਤਿਹ ਘਟਿ ਭਈ ਜਿਹ ਘਟਿ ਸਤਿ ਸੰਤੋਖ।
ਨਾਨਕ ਦਾਸ ਜੋ ਹਰਿ ਤਜੈ ਇਤ ਉਤ ਪਾਵੈ ਮੋਖ ॥੧॥

***ਪਉੜੀ :*** ਖਖੈ ਖੇਡ ਰਚੀ ਅਬਿਨਾਸੀ, ਖਾਣੀ ਚਾਰ ਜੂਨੀ ਲਖ ਚਉਰਾਸੀ।
ਖੜ ਬ੍ਰਹਮੰਡ ਪਤਾਲ ਜੀਓ ਉਪਾਏ, ਰਿਜਕ ਦੀਆ ਸਿਰ ਸਿਰ ਪਹਚਾਏ।
ਏਕ ਖੇਲ ਜੀਅ ਜੂਨੀ ਮਾਹਿ, ਇਕ ਪਰੇ ਬਿਗਚਹਿ ਆਵਹਿ ਜਾਹਿ।
ਖਿਮਾ ਕੁਸਲ ਸਤਿਗੁਰ ਤੇ ਪਾਵੈ, ਨਾਨਕ ਦਾਸ ਨਹੀਂ ਜੂਨੀ ਆਵੈ ॥੧੮॥

***ਸਲੋਕ :*** ਗੰਗਾ ਜਾਇ ਗੁਦਾਵਰੀ ਗ੍ਰਿਹ ਤਜ ਫਿਰੈ ਬਿਦੇਸ।
ਨਾਨਕ ਦਾਸ ਜਿਨ ਗੁਰ ਮਿਲੇ ਤੇ ਤੀਨ ਭਵਨ ਪ੍ਰਵੇਸ ॥੧॥

***ਪਉੜੀ :*** ਗਗੇ ਗਰਬ ਕਰੋ ਮਤ ਕੋਈ, ਗ੍ਰਿਹ ਜੋਬਨ ਧਰਿ ਸੰਗਿ ਨ ਹੋਈ।
ਗਿਆਨ ਗੋਸਟ ਕੁਰਬਾਨੀ ਗਾਵੈ, ਗਤਿ ਹੋਵੈ ਹਰਿ ਜਸ ਕਉ ਧਿਆਵੈ।
ਗਲੇ ਨ ਦੇਈ ਬਾਰੋ ਬਾਰਾ, ਗਹਹੁ ਗਰੀਬੀ ਤਜ ਅਹੰਕਾਰਾ।
ਗੁਰ ਆਗੈ ਸੋਈ ਕਿਛੁ ਕੀਜੈ, ਨਾਨਕ ਦਾਸ ਇਹ ਲਾਹਾ ਲੀਜੈ ॥੧੯॥

***ਸਲੋਕ :*** ਘੋਖਹੁ ਸੰਗਤਿ ਸਾਧ ਕੀ ਸਗਲੇ ਪਾਵਹੁ ਸੂਖ।
ਨਾਨਕ ਦਾਸ ਮਿਲ ਗੁਰ ਜਪਹੁ ਕਬਹੂੰ ਨ ਲਾਗੈ ਦੁਖ ॥੧॥

***ਪਉੜੀ :*** ਘੁੰਮਨਿ ਘੇਰ ਨ ਪਰੀਐ ਭਾਈ, ਜਤ ਸਤ ਸੰਜਮ ਸਦਾ ਧਿਆਈ।
ਘੋਲ ਕਰਹੁ ਪੰਚੋ ਕੇ ਨਾਲੇ, ਘਰ ਕੀ ਰਾਸ ਸਭ ਰਖਹੁ ਸਮਾਲੇ।

ਘੂਲਹੁ ਰੇ ਮਨ ਗੁਰ ਸਰਨਾਈ, ਅਵਰ ਘਾਲ ਸਭ ਬਿਰਥੀ ਜਾਈ।
ਘਨੇ ਬਿਗੂਤੇ ਗਰੀਬ ਗੁਮਾਨੀ, ਨਾਨਕ ਦਾਸ ਘਾਲ ਕਿਨਹੂੰ ਨ ਜਾਨੀ ॥੨੦॥

***ਸਲੋਕ :*** ਙਿਣ ਙਿਣ ਰਾਖਹੁ ਮਾਲ ਕਰ ਸਗਲ ਡੂਬਹ ਸੇ ਸਾਹੁ।
ਨਾਨਕ ਦਾਸ ਹਰਿ ਅਰਥ ਦੇਹਿ ਤੇਈ ਬੇਪਰਵਾਹਿ ॥੧॥

***ਪਉੜੀ :*** ਙਙੈ ਙਿਆਨ ਸਾਧੂ ਤੇ ਪਾਵੈ, ਙਿਆਨ ਕਥਾ ਸਾਧੂ ਸਮਝਾਵੈ।
ਙਿਣਤ ਮਿਟੈ ਮਨੂਆ ਠਹਿਰਾਵੈ, ਙਿਆਨ ਮਾਰਗ ਮਹਿ ਕੋਊ ਜਾਵੈ।
ਙਤਿ ਮੁਕਤ ਕਾ ਕਰਨੇਹਾਰੁ, ਪਾਈਐ ਗੁਰ ਕੈ ਸਬਦ ਬਿਚਾਰੁ।
ਙਙੈ ਙ੍ਰਿਸਤ ਸੰਗਾ ਸਭ ਤਾਰੇ, ਨਾਨਕ ਦਾਸ ਮਿਲੇ ਹਰਿ ਪਿਆਰੇ ॥੨੧॥

***ਸਲੋਕ :*** ਚਲਹ ਮਨਾ ਤਿਹ ਦੇਸ ਰੇ ਜਹਾਂ ਚਰਨ ਕਮਲ ਕਾ ਧਾਮੁ।
ਨਾਨਕ ਦਾਸ ਤਿਹ ਸਰਨ ਗਹੁ ਜੋ ਉਚਰਹਿ ਹਰਿ ਹਰਿ ਨਾਮੁ ॥੧॥

***ਪਉੜੀ :*** ਚਚੈ ਚਰਨ ਕਮਲ ਲਿਵ ਲਾਈਐ, ਫਿਰ ਫਿਰ ਜੂਨੀ ਗਰਭਿ ਨ ਆਈਐ।
ਚੌਥੇ ਪਦ ਮਹਿ ਜਾਇ ਸਮਾਵਹੁ, ਸਤਿਗੁਰ ਪੂਰਾ ਸਤਿ ਕਰ ਧਿਆਵਹੁ।
ਚਾਰ ਵਰਨ ਕਾ ਰਾਜਾ ਸੋਈ, ਮਿਲ ਸਾਧੂ ਸੰਗਤਿ ਹਉਮੈ ਖੋਈ।
ਚੂਕੀ ਸਭ ਜਮ ਕੰਕਰ ਕਾਨੀ, ਨਾਨਕ ਦਾਸ ਜੋ ਰਚੈ ਗੁਰਬਾਨੀ ॥੨੨॥

***ਸਲੋਕ :*** ਛੂਟੈ ਜੂਨੀ ਮੈਂ ਫਿਰਨੁ ਛਿਨ ਮਹਿ ਭਏ ਕ੍ਰਿਪਾਲ।
ਨਾਨਕ ਦਾਸ ਅਰਾਧੀਐ ਗੁਰਮੁਖ ਪੁਰਖ ਦਇਆਲ ॥੧॥

***ਪਉੜੀ :*** ਛਛੈ ਛਾਡਿ ਸੰਤ ਸੰਗ ਹੋਵਹੁ, ਛਿਦ੍ਰ ਤਾਪ ਸਭ ਮਨ ਤੇ ਖੋਵਹੁ।
ਛਲ ਬਲ ਛਾਡਹੁ ਰੇ ਮਨ ਮੇਰੇ, ਛੂਅਹੁ ਚਰਨ ਸਾਧੂ ਜਨ ਕੇਰੇ।
ਛਾਤੀ ਸੀਤਲੁ ਹੋਵਹਿ ਤੇਰੀ, ਛੂਟਕੇ ਹਉਮੈਂ ਬੰਧਨ ਬੇਰੀ।
ਛਿਨ ਭਰ ਚਤੇ ਗੁਰਮੁਖ ਧਿਆਵੈ, ਨਾਨਕ ਦਾਸ ਸਰਬ ਸੁਖ ਪਾਵੈ ॥੨੩॥

***ਸਲੋਕ :*** ਜਗ ਜੋਬਨ ਮਹਿ ਖੇਲੀਐ ਕਰੀਏ ਭੋਗ ਬਿਲਾਸ।
ਜਲ ਜਾਉ ਐਸਾ ਜੀਵਨਾ ਬਿਨੁ ਹਰਿ ਨਾਨਕ ਦਾਸ ॥੧॥

***ਪਉੜੀ :*** ਜਜੇ ਜਾਨਹੁ ਰਹਨੁ ਨ ਹੋਈ, ਰੈਨ ਦਿਵਸ ਸਿਮਰਹਿ ਪ੍ਰਭੁ ਸੋਈ।
ਜਾ ਕੀ ਕਿਰਪਾ ਹੋਇ ਤਿਹਾਰੀ, ਜਪੈ ਨਿਰੰਜਨ ਪ੍ਰਭ ਬਨਵਾਰੀ।
ਜਿਉਂ ਅਮਲੀ ਅਮਲ ਬਿਨੁ ਅਵਰੁ ਨ ਸੁਖਾਵੈ, ਜਨ ਕਉ ਜਸ ਬਿਨੁ ਅਵਰ ਨ ਭਾਵੈ।
ਜਾਇ ਪਰਹੁ ਸੰਤਨ ਸਰਨਾਈ, ਹਰਿ ਸਿਮਰਨ ਮਹਿ ਬਿਲਮ ਨ ਲਾਈ।
ਜੈ ਜੈਕਾਰ ਹੋਵੈ ਤ੍ਰਿਹੁ ਲੋਈ, ਨਾਨਕ ਦਾਸ ਮਿਲੈ ਗੁਰ ਸੋਈ ॥੨੪॥

***ਸਲੋਕ :*** ਝਾਲਾਘੇ ਉਠਿ ਧਿਆਇ ਆਠ ਪਹਰ ਲਿਵ ਲਾਇ।
ਨਾਨਕ ਦਾਸ ਸੰਸੇ ਮਿਟੈ ਜਨਮ ਮਰਨ ਦੁਖ ਜਾਇ ॥੧॥

***ਪਉੜੀ :*** ਝਝੈ ਝਨਕਰ ਹਰਿ ਪ੍ਰਭ ਮੀਤਾ, ਝੂਲੈ ਚਵਰ ਹਰਿ ਕਾ ਜਸ ਗੀਤਾ।
ਝਿਮ ਝਿਮ ਵਰਸੈ ਹਰਿ ਧਨ ਭਾਈ, ਝਰੈ ਨ ਦੇਹੀ ਕਾਲੁ ਨ ਖਾਈ।
ਝੂਠ ਸਮਗ੍ਰੀ ਜਾਨਹ ਬਾਦੇ, ਸਤਿਗੁਰ ਪੂਰੇ ਕੇ ਪਰਸਾਦੇ
ਝੁਲ ਪਇਆ ਜਗ ਮਹਿ ਜਨ ਤੇਰਾ, ਨਾਨਕ ਦਾਸ ਤੇਰੇ ਜਨ ਕਾ ਫੇਰਾ ॥੨੫॥

***ਸਲੋਕ :*** ਞਰੈ ਮਰੈ ਤੇ ਬਾਚੀਐ ਵਰਮ ਰਾਮ ਜਪ ਲੇਹੁ।

ਨਾਨਕ ਦਾਸ ਗੁਰ ਚਰਨ ਧਰਿ ਤਉ ਜਮ ਨਹੀਂ ਮਾਰੇ ਠੇਹ ॥੧॥

*ਪਉੜੀ :* ਦਵੈ ਜੀਵਨ ਮਰਣ ਗਇਆ, ਆਥ ਨ ਆਈ ਬਿਖੜੀ ਮਾਇਆ।
ਜਲ ਮਹਿ ਸੁਖ ਜੈਸੇ ਦ੍ਰਿਸਟਾਵੈ, ਕਰ ਬਾਤੇ ਤਉ ਹਾਥ ਨ ਆਵੈ।
ਧਰਕ ਜਬੈ ਜਮ ਕੰਚਰ ਲਾਈ, ਤਬ ਸੂਤਾ ਜਾਗੇਗਾ ਭਾਈ।
ਦਵਾ ਦਾਣਹੁ ਵਹੁ ਦਿਨ ਆਇਆ, ਨਾਨਕ ਦਾਸ ਭਜ ਗੁਰ ਸਰਨਾਇਆ ॥੨੬॥

*ਸਲੋਕ :* ਟੂਕ ਟੂਕ ਕੀਤਾ ਖੰਨੀਏ ਸਤਿਗੁਰ ਕੇ ਬਲਿ ਜਾਉ।
ਨਾਨਕ ਦਾਸ ਸਦਕੇ ਕੀਆ ਜਪੁ ਜਪੁ ਜੀਵੇ ਨਾਉ ॥੧॥

*ਪਉੜੀ :* ਟੂਟੇ ਬੰਧਨ ਮਾਇਆ ਕੇ ਫਾਹੇ, ਟੂਟੇ ਪਾਪ ਜਨ ਜਨਮ ਕੇ ਲਾਹੇ।
ਟਹਲ ਸਾਧੂ ਕੀ ਮਨੂਆ ਲਾਗੈ, ਟਕ ਟਕ ਚੂਕ ਪਰੇ ਦੁਖ ਭਾਗੈ।
ਟਰਨ ਫਿਰਨ ਤੇ ਤਨੁ ਠਹਰਾਵੈ, ਗੁਰ ਸਿਉਂ ਸਾਚੀ ਪ੍ਰੀਤਿ ਲਗਾਵੈ।
ਟਲ ਟੂਲ ਪਰੇ ਰਾਮ ਗੁਨ ਗਾਵੈ, ਨਾਨਕ ਦਾਸ ਜਮ ਨਿਕਟ ਨ ਆਵੈ ॥੨੭॥

*ਸਲੋਕ :* ਠਾਕੁਰ ਸਿਮਰਹੁ ਬਾਰ ਬਾਰ ਠਾਕ ਨ ਹਰ ਕੇ ਦੁਆਰ।
ਨਾਨਕ ਸਤਿਗੁਰ ਮਿਲ ਜਪੋ ਭਵਜਲ ਉਤਰਹੁ ਪਾਰ ॥੧॥

*ਪਉੜੀ :* ਠਠਾ ਠਾਕੁਰ ਜਪੀਦੇ ਭਾਈ, ਠਾਫ ਪਰੇ ਸਗਲਾ ਦੁਖ ਜਾਈ।
ਠਾਂਇ ਠਾਂਇ ਨਾਹੀ ਮਨੁ ਲਾਗੈ, ਠਉਰ ਰਹੈ ਦੁਨਿਆ ਭਉ ਤਿਆਗੈ।
ਠਰ ਸੀਤਲ ਹੋਇ ਮਨੂਆ ਤੇਰਾ, ਠਹਕ ਨ ਲਾਗੈ ਦੂਜੀ ਬੇਰਾ।
ਠਾਕ ਨ ਪਰੇ ਰਾਮ ਦਰ ਜਾਤੇ, ਨਾਨਕ ਦਾਸ ਗੁਰ ਕੇ ਰੰਗ ਰਾਤੇ ॥੨੮॥

*ਸਲੋਕ :* ਡੋਲਹੁ ਨਾਹੀਂ ਪ੍ਰਾਣੀਆ ਡਹਕ ਡਹਕ ਦੁਖ ਪਾਇ।
ਨਾਨਕ ਤੇ ਨਹੀ ਡੋਲਈ ਜੋ ਚਲੇ ਸਤਿਗੁਰ ਭਾਇ ॥੧॥

*ਪਉੜੀ :* ਡਡੇ ਕਰਹੁ ਡੰਡਵਤ ਪ੍ਰਾਨੀ, ਦੀਨ ਦਇਆਲ ਪੁਰਖ ਨਿਰਬਾਨੀ।
ਡਡੇ ਡੋਰੀ ਗੁਰਮੁਖ ਲਾਵੈ, ਡਾਕਨ ਕਾ ਤਬ ਕਛੂ ਨ ਬਸਾਵੈ।
ਡਰ ਸੰਤਨ ਕਾ ਅੰਤਰ ਹੋਵੈ, ਡੋਲ ਡੋਲ ਬਹੁ ਜਨਮ ਨ ਖੋਵੈ।
ਡਾਕ ਡੋਲ ਆਤਮ ਤੇ ਨਾਸੀ, ਨਾਨਕ ਦੇਵ ਮਿਲੇ ਅਬਿਨਾਸੀ ॥੨੯॥

*ਸਲੋਕ :* ਢੁਲਕ ਮਿਲਹੁ ਗੁਰਦੇਵ ਕੋ ਸੌਪਹੁ ਸਗਲੇ ਸੁਖ।
ਕਹਿ ਨਾਨਕ ਨਿਤ ਸਿਮਰੀਏ ਕਬਹੂੰ ਨ ਲਾਗੈ ਦੁਖ ॥੧॥

*ਪਉੜੀ :* ਢਢੇ ਢੂੰਢ ਕਰੋ ਮਨ ਮੇਰੇ, ਢੂੰਢ ਲਹੇ ਠਾਕੁਰ ਕੇ ਡੇਰੇ।
ਢੂੰਢਹੁ ਉਭਹੁ ਮਧੇ ਪਇਆਲਾ, ਢੂੰਢਹੁ ਤਟ ਤੀਰਥ ਧਰਮਸਾਲਾ।
ਢੂੰਢਹੁ ਸੁਰਗ ਲੋਕ ਬੈਕੁੰਠਾ, ਠਾਕੁਰ ਕਵਨ ਲੋਕ ਮਹਿ ਵੂਠਾ।
ਢੂੰਢਤ ਢੂੰਢਤ ਗੁਰ ਦਿਖਾਇਆ, ਨਾਨਕ ਹਰਿ ਘਟ ਘਟ ਮੈ ਪਾਇਆ ॥੩੦॥

*ਸਲੋਕ :* ਤਿਸ ਜਨ ਕੇ ਬਾਲਿਹਾਰਨੇ ਜੋ ਹਰਿ ਸਿਉਂ ਦੇਹ ਮਿਲਾਇ।
ਨਾਨਕ ਦਾਸ ਗੁਰਮੁਖਿ ਜਪੈ ਤਾਸ ਮਿਲੈ ਹਰਿ ਰਾਇ ॥੧॥

*ਪਉੜੀ :* ਤਤੇ ਤਾਕਉ ਸਿਮਰ ਪਿਆਰੇ, ਤਰੇ ਪਤਿਤ ਜਿਨ ਕੋਟ ਉਧਾਰੇ।
ਤਾਸਿਉ ਸਾਚੀ ਪ੍ਰੀਤਿ ਲਗਾਈਐ, ਤਿਲ ਭਰ ਮਨੁ ਤੇ ਨਾ ਬਿਸਰਾਈਐ।
ਤ੍ਰਾਸ ਮਿਟੈ ਰਵਿ ਸੁਤ ਕੀ ਭਾਈ, ਭਾਜ ਪਰਹੁ ਹਰਿ ਕੀ ਸਰਨਾਈ।

ਤਿਆਗਹੁ ਮਨਮਤਿ ਰਹੀਐ ਹਰਿ ਸੰਗੈ, ਨਾਨਕ ਦਾਸ ਮਿਲੈ ਗੁਰ ਰੰਗੈ ॥੩੧॥
***ਸਲੋਕ :*** ਥਕਹੁ ਨ ਸਿਮਰਨ ਨਾਮੁ ਤੇ ਆਲਸ ਕਰੋ ਨ ਬੀਰ ।
ਨਾਨਕ ਦਾਸ ਨ ਥਾਕੀਐ ਫਿਰ ਹੋਇ ਨ ਜਮ ਕੀ ਬੀਰ ॥੧॥
***ਪਉੜੀ :*** ਥਥੈ ਥੈਲੀ ਸੰਚੀ ਭਾਈ, ਪ੍ਰਿਅ ਸਿਉਂ ਪ੍ਰੀਤਿ ਨ ਕਬਹੂੰ ਲਾਈ ।
ਥੋੜੀ ਵਸਤੁ ਬਹੁਤ ਕਰਿ ਜਾਨੀ, ਥਕਤ ਭਇਆ ਤਿਸ ਮਾਂਹਿ ਪ੍ਰਾਨੀ ।
ਥਾਨ ਧਨੰਤਰ ਸਗਲੇ ਭਵਿਆ, ਥਾਪਿਓ ਥਾਪਨਹਾਰ ਨ ਰਵਿਆ ।
ਥਲ ਡੂੰਘਾ ਗੁਰ ਤੇ ਹਥਿ ਆਵੈ, ਨਾਨਕ ਦਾਸ ਨ ਜੂਨੀ ਪਾਵੈ ॥੩੨॥
***ਸਲੋਕ :*** ਦਾਮੋਦਰਿ ਹਰਿ ਸਿਮਰੀਐ ਦਰਦ ਮਿਟੈ ਗੁਨ ਗਾਇ ।
ਨਾਨਕ ਦਾਸ ਅਰਾਧੀਐ ਸਾਚੀ ਪ੍ਰੀਤਿ ਲਗਾਇ ॥੧॥
***ਪਉੜੀ :*** ਦਦੇ ਦਾਤ ਕਰੀ ਪ੍ਰਭ ਦਾਤੇ, ਦੀਨ ਦਇਆਲੁ ਭਗਤਾਂ ਸੰਗ ਰਾਤੇ ।
ਦਰਸਨ ਤਾਂ ਕੇ ਕਉ ਬਲਿਹਾਰੀ, ਦਸਹੁ ਦਿਸਾ ਰਵਿਆ ਬਨਵਾਰੀ ।
ਦਦੈ ਦੇਵਣਹਾਰ ਦਇਆਲਾ, ਦੇਂਦਾ ਰਿਜਕ ਜੀਆਂ ਪ੍ਰਤਿਪਾਲਾ ।
ਦਾਸਨ ਕਾ ਹਿਤਕਾਰੀ ਸਾਚੇ, ਨਾਨਕ ਦਾਸ ਗੁਰ ਕੇ ਸੰਗ ਰਾਚੇ ॥੩੩॥
***ਸਲੋਕ :*** ਧੰਨ ਧੰਨ ਤੇਈ ਸਾਧ ਜਨ ਜਿਨ ਮਨਿ ਵਸਿਆ ਹਰਿ ਨਾਉਂ ।
ਧਰਮ ਧੀਰਜ ਜੋ ਜਨ ਰਹਹਿ ਦਾਸ ਨਾਨਕ ਤਿਨ ਬਲਿ ਜਾਉ ॥੧॥
***ਪਉੜੀ :*** ਧਧੇ ਧੁਰ ਕਉ ਧਨੁ ਪਹੁੰਚਾਵਹੁ, ਧਰਮ ਕਰਹੁ ਹਰਿ ਕਾ ਜਸੁ ਗਾਵਹੁੰ ।
ਧੁਰ ਕੀ ਖਬਰ ਆਈ ਰੇ ਭਾਈ, ਧੋਰਾ ਹਰਿ ਕਾ ਨਾਮ ਸੁਹਾਈ ।
ਧਰਮ ਰਾਇ ਕੀ ਕਾਨ ਨ ਤਾਕਉ, ਗੁਰ ਕਉ ਸਬਦ ਬਸੈ ਉਰ ਜਾ ਕਉ ।
ਧੰਨਿ ਤੇਊ ਜਿਨਾਂ ਗੁਰੂ ਪਛਾਤਾ, ਨਾਨਕ ਦਾਸ ਜਿਨੀ ਹਰਿ ਜਾਤਾ ॥੩੪॥
***ਸਲੋਕ :*** ਨਾ ਕੋ ਬੇਲੀ ਜੀਆ ਕਾ ਬਿਨੁ ਨਾਮੁ ਤੇਰੇ ਜਗਦੀਸੁ ।
ਨਾਨਕ ਦਾਸ ਗੁਰਮੁਖਿ ਜਪੈ ਤਿਨ ਕੀ ਨਾਹੀ ਰੀਸ ॥੧॥
***ਪਉੜੀ :*** ਨੰਨੈ ਨਾਰਾਇਣ ਨਿਤ ਗਾਵੈ, ਨਿਮਖ ਨਿਮਖ ਨਿਰੰਕਾਰ ਧਿਆਵੈ ।
ਨਰਕ ਨਿਵਾਰਣ ਪ੍ਰਭ ਅਬਿਨਾਸੀ, ਨਰਸਿੰਘ ਕਾਟੈ ਜਮ ਫਾਸੀ ।
ਨਵਤਨ ਨੇਹੁ ਨਵੇਲਾ ਤਾ ਕਉ, ਨਉਂ ਖੰਡ ਮਹਿ ਜਪੀਐ ਜਸੁ ਤਾ ਕਉ ।
ਨਾਗਵਰ ਪ੍ਰਭ ਅੰਤਰਜਾਮੀ, ਨਾਨਕ ਦਾਸ ਜਪਹੁ ਗੁਰਮੁਖਿ ਸੁਆਮੀ ॥੩੫॥
***ਸਲੋਕ :*** ਪਰਤਗਿਆ ਹਰਿ ਨਾਮ ਕੀ ਜਪੈ ਸੁ ਮੁਕਤਾ ਹੋਇ ।
ਨਾਨਕ ਦਾਸ ਪਾਪੀ ਤਰੇ ਇਕ ਖਿਨ ਜਪਓ ਸੋਇ ॥੧॥
***ਪਉੜੀ :*** ਪਪੈ ਪਲ ਭਰ ਨਾਹੀ ਵਿਸਾਰਹੁ, ਗੁਰ ਉਪਦੇਸ ਅੰਤਰਿ ਮਨਿ ਧਾਰਹੁ ।
ਪਾਪ ਪ੍ਰਾਛਿਤ ਜਾਵਂ ਸਭ ਤੇਰੇ, ਪ੍ਰੀਤਿ ਲਾਇ ਜਪਹੁ ਮਨੁ ਮੇਰੇ ।
ਪ੍ਰਭ ਸਿਮਰਨ ਬਿਨ ਨਾ ਕੋਈ ਮੁਕਤਾ, ਪੂਰਨ ਏਕੋ ਦਾਤਾ ਭੁਗਤਾ ।
ਪ੍ਰੇਮ ਭਗਤਿ ਜਪ ਸਤਿਗੁਰ ਬਾਨੀ, ਨਾਨਕ ਦਾਸ ਪਾਵਹੁ ਪਦ ਨਿਰਬਾਨੀ ॥੩੬॥
***ਸਲੋਕ :*** ਫੇਰਿ ਪ੍ਰਾਪਤ ਨ ਪ੍ਰਾਨੀਆ ਜਿਨਾ ਕਰੀ ਨ ਸਾਧੂ ਸੇਵ ।
ਨਾਨਕ ਦਾਸ ਫਿਰ ਕਾਟੀਅਹਿ ਜਪ ਸਤਿਗੁਰ ਅਲਖ ਅਭੇਵ ॥੧॥
***ਪਉੜੀ :*** ਫਫੈ ਫਲੁ ਤਾਹੂ ਕਉ ਲਾਗਾ, ਫੇਰ ਛੋਡਿ ਹਰਿ ਕੇ ਰੰਗ ਜਾਗਾ ।

ਫਫੈ ਫੇਰ ਨ ਫੂਟੈ ਭਾਈ, ਫੇਰਿ ਨ ਭ੍ਰਮਹਿ ਰਾਮ ਗੁਨ ਗਾਈ।
ਫਾਹੇ ਕਾਟੈ ਸਬਦ ਬਿਚਾਰੇ, ਫੇਰ ਨ ਜੂਨੀ ਮਾਹਿ ਉਤਾਰੇ।
ਫੀਕਾ ਰੰਗ ਨ ਹੋਈ ਤੇਰਾ, ਨਾਨਕ ਦਾਸ ਬੂਝਹ ਗੁਰ ਨੇਰਾ ॥੩੭॥

***ਸਲੋਕ :*** ਬਨਿ ਬਨਿ ਢੂੰਢਤ ਮੈਂ ਫਿਰਿਓ ਬਨਵਾਰੀ ਕਹਿ ਠਾਇ।
ਨਾਨਕ ਦਾਸ ਤਿਨਾ ਪੂਛਿ ਲੇਹੁ ਬਸਹਿ ਜੁ ਹਰਿ ਕੈ ਨਾਇ ॥੧॥

***ਪਉੜੀ :*** ਬਬੈ ਬ੍ਰਹਮ ਸਗਲ ਮਹਿ ਦੀਸੈ, ਵਰਨਾ ਵਰਨ ਜਪਹੁ ਜਗਦੀਸੈ।
ਬ੍ਰਹਮ ਗਿਆਨ ਕਊ ਵਿਰਲਾ ਜਾਨੈ, ਬਾਹਰਿ ਅੰਤਰਿ ਏਕੁ ਪਛਾਨੈ।
ਬ੍ਰਹਮ ਸਗਲਾ ਅੰਭ ਅਰੁ ਮੰਜਨੁ, ਬ੍ਰਹਮ ਗਿਆਨ ਨੇਤ੍ਰਾ ਮਹਿ ਅੰਜਨੁ।
ਬਨਿਵਾਰੀ ਰਵਿਆ ਸਭ ਠਾਇ, ਨਾਨਕ ਦਾਸ ਗੁਰ ਦੀਆ ਦਿਖਾਇ ॥੩੮॥

***ਸਲੋਕ :*** ਭਉ ਭੰਜਨ ਸਿਉਂ ਬੇਨਤੀ ਭਗਤਉਂ ਕਾ ਦੁਖ ਕਾਟਿ।
ਨਾਨਕ ਦਾਸ ਸਉਦਾ ਕਰਉ ਪੂਰੇ ਗੁਰ ਕੇ ਹਾਟਿ।

***ਪਉੜੀ :*** ਭਭੈ ਭਰੇ ਭੰਡਾਰ ਤੁਮਾਰੇ, ਭਾਉ ਤਿਨਾਂ ਜੋ ਭਗਤ ਤੁਮਾਰੇ।
ਭਾਗ ਬਡੇ ਹੈਂ ਤਿਨਾਂ ਕੇ ਭਾਈ, ਭਉ ਭੰਜਨ ਸਿਉਂ ਜਿਨਾ ਪ੍ਰੀਤਿ ਲਗਾਈ।
ਭ੍ਰਮ ਭ੍ਰਮ ਜੂਨਿ ਮਾਹਿ ਨ ਹਾਰੈ, ਭਾਉ ਭਗਤਿ ਕਰਿ ਤਤੁ ਬੀਚਾਰੈ।
ਭਾਵੀ ਭਲੀ ਤਿਨਾਂ ਕੀ ਭਾਈ, ਨਾਨਕ ਦਾਸ ਗੁਰਮੁਖਿ ਲਿਵ ਲਾਈ ॥੩੯॥

***ਸਲੋਕ :*** ਮੰਮੈ ਰੇ ਮਨੁ ਸਮਝੀਐ ਮਾਇਆ ਪ੍ਰੀਤਿ ਨ ਲਾਇ।
ਨਾਨਕ ਦਾਸ ਜਮ ਤੇ ਛੂਟੈ ਦੂਜਾ ਭਾਉ ਚੁਕਾਇ ॥੧॥

***ਪਉੜੀ :*** ਮਤ ਕੀਜੈ ਰੇ ਮਨੁਮਤ ਪੂਰੀ, ਮਤ ਹਾਰਹੁ ਇਹੁ ਸੰਗਮ ਅਵਰੀ।
ਮਾਨ ਗਹੇ ਜਨਮ ਨ ਸਵਾਂਰੈ, ਮਨ ਨਹ ਲਾਈਐ ਗੁਰ ਬਿਨ ਅਵਰੇ।
ਮੰਮੈ ਮਗ ਕਾਹੇ ਜੰਮ ਕੇਰਾ, ਮੋਲ ਬਿਨਾ ਹੋਵੈ ਗੁਰ ਚੇਰਾ।
ਮਾਇਆ ਕੀ ਭੁਖ ਰਹੈ ਨ ਕਾਈ, ਨਾਨਕ ਦਾਸ ਹਰਿ ਜੂਨ ਨ ਪਾਈ ॥੪੦॥

***ਸਲੋਕ :*** ਸਾਧੋ ਜੀ ਮਤਿ ਦੀਜੀਐ ਮਨੁ ਮੋਹਨ ਗੁਨ ਗਾਉ।
ਨਾਨਕ ਦਾਸ ਅਰਾਧੀਐ ਗੁਰ ਮਿਲ ਸਾਚਾ ਨਾਉ ॥੧॥

***ਪਉੜੀ :*** ਮਮੇ ਮੋਹਨ ਕੇ ਗੁਨ ਗਾਵਹੁ, ਮਨੁ ਅਰੁ ਮੁਖ ਹਰਿ ਕਾ ਜਸੁ ਪਾਵਹੁ।
ਸੁਧ ਸੁਦਿਨ ਸਭ ਕਾਰਜ ਸਾਰੇ, ਮਾਤ ਪਿਤਾ ਜੈਸੇ ਪ੍ਰਿਤਪਾਰੇ।
ਮਾਇਆ ਛਲ ਛਲਤੀ ਹੈ ਭਾਈ, ਮਤਿ ਲੇਵਹੁ ਗੁਰ ਕੀ ਨਾ ਛਲਿ ਜਾਈ।
ਮਾਲ ਧਨ ਸੰਚਹੁ ਗੁਰਮੁਖਿ ਸੋਈ, ਨਾਨਕ ਦਾਸ ਫਿਰ ਜਨਮੁ ਨ ਹੋਈ ॥੪੧॥

***ਸਲੋਕ :*** ਯਾਰ ਮੀਤ ਸੁਨ ਬੰਧਨਾ ਜੂਏ ਜਨਮ ਨ ਹਾਰਿ।
ਨਾਨਕ ਦਾਸ ਗੁਰ ਸਿਉਂ ਰਚਉ ਭਵਜਲ ਉਤਰਹੁ ਪਾਰਿ ॥੧॥

***ਪਉੜੀ :*** ਯੋ ਮਨ ਲਾਗੀ ਰਾਮ ਪਿਆਰੇ, ਯਾਰ ਮੀਤ ਸੰਗੀ ਸਭ ਤਾਰੇ।
ਯਾਰ ਸੋਈ ਇਤ ਉਤ ਕਾ ਸੰਗੀ, ਮਾਇਆ ਪ੍ਰੀਤਿ ਕਸੁੰਭੇ ਰੰਗੀ।
ਯਾਰ ਤੁਮਾਰਾ ਸੰਗੀ ਪ੍ਰਾਨੀ, ਯਾ ਦਿਨ ਆਵਸ ਅੰਮ੍ਰਿਤ ਬਾਨੀ।
ਯਜੈ ਜਮ ਕੀ ਜੋਮ ਨ ਲਾਗੈ, ਨਾਨਕ ਟਹਲ ਕਰਹੁ ਗੁਰ ਆਗੈ ॥੪੨॥

***ਸਲੋਕ :*** ਰੇ ਮਨ ਰਾਹੁ ਨ ਛੋਡੀਏ ਜੋ ਗੁਰ ਦੀਏ ਬਤਾਇ।

 

ਨਾਨਕ ਦਾਸ ਵਿਗੁਚੀਐ ਛਡਿ ਪੈਂਡਾ ਉਛੜ ਪਾਇ ॥੧॥

***ਪਉੜੀ :*** ਰਾਰੇ ਰੇਨ ਸਾਧੂ ਕੀ ਹੋਈਐ, ਰਾਮ ਨਾਮ ਜਪ ਹਉਮੈਂ ਖੋਈਐ।
ਰੇ ਮਨ ਕਪਟ ਨ ਕਬਹੂੰ ਕੀਜੈ, ਰਾਮ ਰਾਇ ਪ੍ਰਭ ਸਾਚਿ ਪਤੀਜੈ ॥
ਰਤੀ ਨ ਬਿਲਮਹਿ ਸਿਮਰਨ ਭਾਈ, ਰਾਰੇ ਰੰਗ ਭੀਜੈ ਸੁਖਦਾਈ।
ਰਸਕਿ ਰਸਕਿ ਗੁਰਮੁਖਿ ਆਰਾਧੈ, ਨਾਨਕ ਦਾਸ ਸਭ ਮਿਟੈ ਉਪਾਧੈ ॥੪੩॥

***ਸਲੋਕ :*** ਲਲੈ ਲਾਹਾ ਲੀਜੀਏ ਮਾਇਆ ਪ੍ਰੀਤਿ ਤਿਆਗੁ।
ਨਾਨਕ ਦਾਸ ਨ ਘਰ ਮੁਸੈ ਰੇ ਮਨ ਰਾਖਹੁ ਜਾਗੁ ॥੧॥

***ਪਉੜੀ :*** ਲਲੈ ਲਹਰੀ ਕਾ ਬਲੁ ਭਾਰਾ, ਲੈਨ ਨ ਦੇਈ ਨਾਮ ਤੁਮਾਰਾ।
ਲਾਗ ਰਹੇ ਬਿਖਿਆ ਸੰਗਿ ਪ੍ਰਾਨੀ, ਲੋਭ ਲਹਰ ਸਭ ਅਵਧਿ ਵਿਹਾਨੀ।
ਲਿਵ ਲਾਵਹੁ ਗੁਰ ਪੂਰੇ ਸੇਤੀ, ਲੋਕਾਂ ਤੇ ਉਬਰੈ ਤੇਰੀ ਖੇਤੀ।
ਲੀਣ ਮਾਤ੍ਰ ਸਿਉਂ ਰਾਖਹੁ ਚਾਲਾ, ਨਾਨਕ ਦਾਸ ਦ੍ਰਿੜਹੁ ਗੁਰ ਚਾਲਾ ॥੪੪॥

***ਸਲੋਕ :*** ਬਨਵਾਲੀ ਬਿਨ ਸਿਮਰਨਾ ਸਗਲਾ ਬਿਰਥਾ ਜਾਇ।
ਨਾਨਕ ਦਾਸ ਪ੍ਰਭ ਸਦ ਸਦਾ ਵਾਹ ਵਾਹ ਕਰਿ ਧਿਆਇ ॥੧॥

***ਪਉੜੀ :*** ਵਵੈ ਵਤਨ ਵਸਾਏ ਆਪੇ, ਵਾ ਕਾ ਕੀਆ ਕਵਨ ਉਥਾਪੈ।
ਵਣ ਤ੍ਰਿਣ ਤ੍ਰਿਭਵਣ ਗੁਰੂ ਗੁਰ ਕੀਨਾ, ਬਾਬਲ ਅਮਰ ਸਵਾਇਆ ਦੀਨਾ।
ਵਖਰ ਪੂੰਜੀ ਬਾਬਾ ਤੇਰੀ, ਜਿਉਂ ਜਾਨਹੁ ਤਿਉਂ ਰਾਖਹੁ ਮੇਰੀ।
ਵਣਜਾਰੇ ਕੀਟ੍ਰ ਇਕ ਮੋਹ ਪੰਤਰੋ, ਨਾਨਕ ਦਾਸ ਤੁਮਾਰਾ ਅੰਗੋ ॥੪੫॥

***ਸਲੋਕ :*** ਵਾਹਿ ਵਾਹਿ ਵਡਿਆਈਆ ਵਰਨ ਨ ਸਕਉਂ ਅਨੇਕ।
ਨਾਨਕ ਦਾਸ ਨ ਅਵਰ ਕੋਇ ਮੈਂ ਲਈ ਤੁਮਾਰੀ ਟੇਕ ॥੧॥

***ਪਉੜੀ :*** ਵਵੈ ਵਾਰਿ ਵਾਰਿ ਹਰਿ ਜੀ ਕਉ ਧਿਆਵੈ, ਵਾਟਿ ਨ ਪਰਈ ਕਾਲੁ ਨ ਖਾਵੈ।
ਵਲ ਕਾ ਅੰਚ ਤੂਟੈ ਤੇਰਾ ਭਾਈ, ਭਾਜ ਪਰਹੁ ਸੰਤਨ ਸਰਨਾਈ।
ਵਚਨ ਗੁਰੂ ਕਾ ਸਿਰ ਪਰ ਰਾਖਹੁ, ਅੰਮ੍ਰਿਤ ਬਾਣੀ ਸਦਾ ਮੁਖ ਚਾਖਹੁ।
ਵਰ ਦੇਵੇ ਜੀਆ ਕਾ ਦਾਤਾ, ਦਾਸ ਨਾਨਕ ਪਾਵਹੁ ਪੁਰਖ ਬਿਧਾਤਾ ॥੪੬॥

***ਸਲੋਕ :*** ੜਾੜ ਕਰਤ ਸਾਕਤ ਮੂਏ ਜਿਨਾਂ ਰਿਦੈ ਨਹੀ ਤੋਖ।
ਨਾਨਕ ਦਾਸ ਸਤਿਗੁਰ ਬਿਨਾ ਪਾਵੈ ਨਹੀਂ ਸੰਤੋਖ ॥੧॥

***ਪਉੜੀ :*** ੜਾੜਾ ੜਾੜਿ ਮਿਟਾਵਹੁ ਬੀਰਾ, ਕੌਡੀ ਸੰਗ ਨ ਖੋਵਹੁ ਹੀਰਾ।
ੜਾੜਿ ਬੁਰੀ ਗੋਬਿੰਦ ਵਿਸਰਾਵੈ, ੜਾੜਿ ਕੀਤੀ ਕਿਛੁ ਹਾਥਿ ਨ ਆਵੈ।
ੜੜਕਿ ੜੜਕਿ ਬਹੁ ਭੂਪਤਿ ਥਾਕੇ, ਸੋਨੇ ਕੇ ਕੋਟ ਭਏ ਖੇਹੁ ਜਾਕੇ।
ੜਾੜਿ ਮਿਟੈ ਗੁਰਮੁਖਿ ਹਉ ਖੋਵੈ, ਨਾਨਕ ਦਾਸ ਫਿਰ ੜਾੜਿ ਨ ਹੋਵੈ ॥੪੭॥

***ਸਲੋਕ :*** ਸਾਹਿਬ ਕੀ ਮਨੁ ਟੇਕ ਲਿਓ ਅਵਰ ਨ ਕਰੀਓ ਆਸ।
ਸਗਲ ਮਨੋਰਥ ਪੂਰਿਆ ਹਰਿ ਜਪ ਨਾਨਕ ਰਾਸ ॥

***ਪਉੜੀ :*** ਸਸੈ ਸੋਧਹੁ ਬੇਦ ਪੁਰਾਨਾ, ਸਹਜ ਸੁਭਾਇ ਜਪਹੁ ਗੁਰ ਗਿਆਨਾ
ਸਤ ਸਤ ਗੁਰ ਜਾਨਹੁ ਸਾਚਾ, ਸਿਰਜਨਹਾਰੇ ਕੇ ਸੰਗਿ ਰਾਚਾ।
ਸੋ ਹਰਿ ਸਿਮਰਹ ਰੇ ਮਨ ਮੇਰੇ, ਸਵਰਹ ਕਾਰਜ ਸਗਲੇ ਤੇਰੇ।

ਸਾਸ ਗਿਰਾਸ ਕਾ ਦੇਵਨਹਾਰਾ, ਨਾਨਕ ਦਾਸ ਸੋ ਖਸਮ ਹਮਾਰਾ ॥੪੮॥

***ਸਲੋਕ :*** ਖਿਮਾ ਕਲਿਆਣ ਖੇਮ ਕੁਸਲ ਬਸਹਿ ਸਾਧ ਕੇ ਸੰਗੁ।
ਨਾਨਕ ਦਾਸ ਸੁਖ ਉਪਜੇ ਸੰਤ ਜਨਾਂ ਕੇ ਰੰਗੁ ॥੧॥

***ਪਉੜੀ :*** ਖਖੈ ਖਰੀ ਗਰੀਬੀ ਚਾਲੇ, ਖਿਨ ਖਿਨ ਗੁਰ ਕਾ ਸਬਦ ਸਮਾਲੇ।
ਖਾਵਤ ਖਰਚਤ ਤੋਟ ਨ ਆਵੈ, ਖੇਪ ਨ ਖਾਲੀ ਤੇਰੀ ਜਾਵੈ।
ਖਤਾ ਨ ਖਾਵੈ ਗੁਰ ਸੰਗ ਕੋਈ, ਬਿਨ ਭੂਲੇ ਫਿਰ ਮਿਲਨੁ ਨ ਹੋਈ।
ਖਖਾ ਭਾਵ ਕਰਿ ਖਰਾ ਪ੍ਰਾਨੀ, ਤਾਂ ਨਾਨਕ ਦਾਸ ਪਾਵਹੁ ਨਿਰਬਾਨੀ ॥੪੯॥

***ਸਲੋਕ :*** ਸੁਨ ਰੇ ਜੀਅ ਸਿਆਣਿਆ ਅਵਰੁ ਸਿਆਨਪੁ ਤਿਆਗੁ।
ਨਾਨਕ ਦਾਸ ਸਚੁ ਪ੍ਰੀਤਿ ਲਾਇ ਹਰ ਜਸੁ ਸੁਨੀਐ ਜਾਗ ॥੧॥

***ਪਉੜੀ :*** ਸਸੈ ਸੀਲ ਧਰਮ ਸੰਤੋਖ, ਸਚ ਧਰਮ ਨ ਲਾਗੈ ਦੋਖ।
ਸਚੁ ਸੰਜਮ ਮਹਿ ਸੇਵਾ ਕੀਜੈ, ਸਾਸ ਸਾਸ ਪ੍ਰਭ ਕਾ ਨਾਮੁ ਲੀਜੈ।
ਸੋਈ ਸਤਿਗੁਰ ਹਉਮੈਂ ਗੜ ਤੋੜੇ, ਸਸਿ ਘਰਿ ਸੂਰਜ ਆਨਿ ਨਿਹੋੜੇ।
ਸਰਨ ਗਹੀ ਮੋਹਿ ਨੀਚ ਤਿਹਾਰੀ, ਰਾਖਹੁ ਨਾਨਕ ਲਾਜ ਤਿਹਾਰੀ ॥੫੦॥

***ਸਲੋਕ :*** ਹਿਤ ਕਰਿ ਹਰਿ ਹਰਿ ਜਿਮਰੀਐ ਰਤੀ ਨ ਬਿਲਮਹੁ ਬੀਰ।
ਨਾਨਕ ਦਾਸ ਅਰਾਧੀਐ ਚੂਕੇ ਜਮ ਕੀ ਭੀਰ ॥੧॥

***ਪਉੜੀ :*** ਹਾਹੈ ਹਰਿ ਕਾ ਸਿਮਰਨ ਕਰੀਐ, ਹੋਰ ਨ ਦੂਜਾ ਹਿਰਦੈ ਧਰੀਐ।
ਹਰਿਨਾਖਸ ਕਾ ਜਿਨ ਭਉ ਕੀਨਾ,ਭਗਤ ਹੇਤ ਪ੍ਰਹਲਾਦ ਰਖ ਲੀਨਾ।
ਹੋਰ ਕਵਨ ਪ੍ਰਭ ਬਿਨ ਪ੍ਰਤਿਪਾਲੈ, ਹਰਿ ਜੀ ਪ੍ਰਭ ਜਨੁ ਕੇ ਸਾਸਿ ਨਿਹਾਲੈ।
ਹਰਿ ਕੀ ਕੀਰਤਿ ਕਰੇ ਹਰਿ ਭਾਵੈ, ਨਾਨਕ ਦਾਸ ਦਰਿ ਪਤਿ ਸਿਉਂ ਜਾਵੈ ॥੫੧॥

***ਸਲੋਕ :*** ਲੇਖੈ ਲੇਖਣ ਹੁਟ ਰਹੀ ਪ੍ਰਭ ਗੁਣ ਲਿਖੈ ਨ ਜਾਇ।
ਨਾਨਕ ਦਾਸ ਬੇਅੰਤ ਪ੍ਰਭ ਕੌਤਕ ਕਰਹੁ ਸਲਾਇ ॥੧॥

*(ਸ. ਸ. 37)*

***ਰਾਗ ਰਾਮਕਲੀ ਮਹਲਾ ੧***

***ਸਲੋਕ :*** ਸਾਧੂ ਕੀ ਉਪਮਾ ਸੁਨੋ ਜਿਹ ਸੁਨ ਬਹੁ ਕਿਰਤਾਰਥ ਭਏ।
ਅਰੁ ਵਰਤਨ ਸੰਸਾਰ ਕੀ ਨਾਨਕ ਸਭ ਗਿਣ ਲਏ ॥੧॥

***ਪਉੜੀ :*** ਸਾਧ ਸੰਗ ਕੀ ਸਿਫਤ ਸੁਨੀਜੈ, ਸਾਧ ਸੰਗ ਸਿਉ ਪ੍ਰਭ ਵਸਿ ਕੀਜੈ।
ਸਾਧ ਸੇਵਾ ਤੁਲ ਨਾਹੀ ਅਉਰੁ, ਸਾਧ ਸੇਵਾ ਮਨੁ ਆਵੈ ਠਉਰ।
ਸਾਧ ਕੀ ਸਿਫਤ ਅਉਰ ਕੇਤੀ ਗਣੋ, ਨਾਨਕ ਜੇਤੀ ਜਾਨੂ ਤਤੇ ਭਣੋ ॥੧॥
ਸਾਧ ਤੁਲ ਨਾਹੀ ਬੈਰਾਗੁ, ਸਾਧ ਤਲ ਨਾਹੀ ਕੋ ਤਿਆਗੁ।
ਸਾਧ ਤੁਲ ਨਾਹੀ ਕੋ ਜੋਗੁ, ਸਾਧ ਤੁਲ ਨਾਹੀ ਕੋ ਭੋਗ।
ਸਾਧ ਤੁਲ ਨਾਹੀ ਕੋ ਧਿਆਨ ਧਰਨਾ, ਸਾਧ ਤੁਲ ਨਾਹੀ ਵਸ ਕਰਨਾ ॥੨॥
ਸਾਧ ਤੁਲ ਨਾਹੀ ਸੰਨਿਆਸ, ਸਾਧ ਤੁਲ ਨਾਹੀ ਬਨਬਾਸੁ।
ਸਾਧ ਤੁਲ ਨਾਹੀ ਨੇਮ ਬਰਤੁ, ਸਾਧ ਤੁਲ ਨਾਹੀ ਉਦਾਸ ਵਿਰਤੁ।
ਸਾਧ ਤੁਲ ਨਹੀ ਜਗ ਅਰ ਦਾਨੁ, ਸਾਧ ਤੁਲ ਨਾਹੀ ਤੀਰਥ ਇਸਨਾਨੁ।

ਜੈਸੇ ਸਾਧ ਸੰਗ ਵਸ ਆਨੈ, ਤੈਸੇ ਅਵਰ ਨਾਹੀ ਕੋ ਜਾਨੈ।
ਸੋ ਸਾਧ ਸੰਗ ਕਹੋ ਹੈ ਕੈਸਾ, ਜੋ ਉਸ ਤੇ ਆਵੈ ਗੁਰ ਉਪਦੇਸਾ।
ਜਿਨ ਸਾਧ ਸੰਗ ਜੀਅ ਸਗਲ ਉਧਾਰੇ, ਨਾਨਕ ਸੇਵਕ ਕਵਨ ਬੈਕੁੰਠ ਸਿਧਾਰੇ ॥੩॥
ਸਾਧ ਸੰਗਿ ਕਈ ਕੋਟ ਤਰੰਤੇ, ਸਾਧ ਸੰਗਿ ਕਈ ਜਨ ਉਧਰੰਤੇ।
ਸਾਧ ਸੰਗਿ ਉਬਰੇ ਕਈ ਦਾਨਹੁ, ਸਾਧ ਸੰਗਿ ਭਏ ਸੁਘੜ ਸਜਾਨਹੁ।
ਸਾਧ ਸੰਗਿ ਉਧਰੇ ਚੋਰ ਜਾਰੇ, ਨਾਨਕ ਸਾਧ ਸੰਗਿ ਤਰੇ ਬਟਵਾਰੇ ॥੪॥
ਸਾਧ ਸੰਗਿ ਉਧਰੇ ਕਈ ਜੂਨ, ਸਾਧ ਸੰਗਿ ਤਰੇ ਗੁਨਾ ਗੂਨ।
ਸਾਧ ਸੰਗਿ ਉਧਰੇ ਚਾਰੋ ਵਰਨੁ, ਤ੍ਰਿਆ ਅਰੁ ਚੰਡਾਲ ਉਧਰੇ ਸੰਤ ਸਰਨਿ।
ਸਾਧ ਸੰਗ ਜੀਆ ਕਾ ਦਾਤਾ, ਸਾਧ ਸੰਗ ਜਗ ਮਾਹਿ ਪਛਾਤਾ ॥੫॥
ਰਜ ਤਮ ਸਤ ਤਾਰੇ ਕੋ ਗਣੇ, ਅਵਰ ਸੈਨ ਸਗਲੀ ਕੋ ਭਨੇ।
ਵਿਆਧ ਬਧਕ ਜੇਤੇ ਗਣ ਏਹਾ, ਗੋਪੀ ਗੋਪ ਜਾਦਵ ਗਣ ਲੇਹਾ।
ਸਾਧ ਸੰਗ ਕੀ ਸਿਫਤ ਸੁਨਾਵੈ, ਨਾਨਕ ਤਾ ਕਾ ਅੰਤੁ ਨ ਪਾਵੈ ॥੬॥
ਸੋ ਉਧਰੇ ਜੋ ਵੇਦ ਨ ਪੜ੍ਹੰਤੇ, ਸੋ ਉਧਰੇ ਜੋ ਕਥਾ ਨ ਸੁਣੰਤੇ।
ਸੋ ਉਧਰੇ ਜੋ ਵਰਤ ਨ ਰਾਖੈ, ਸੋ ਉਧਰੇ ਜੋ ਸਬਦੁ ਨ ਭਾਖੈ।
ਸੋ ਉਧਰੇ ਜੋ ਤਪ ਨ ਕਰਤੇ, ਨਾਨਕ ਸਾਧ ਸੰਗਿ ਖਲ ਤਰਤੇ ॥੭॥
ਸੋ ਉਬਰੇ ਜਿਨਾਂ ਮਨਿ ਭਾਉ, ਸੋ ਉਬਰੇ ਜਿ ਮੂੜ੍ਹ ਸੁਭਾਉ।
ਨੀਚ ਪਤਿਤ ਪਸੂ ਗਊ ਗੁਪਾਲਾ, ਸੋ ਉਧਰੇ ਰਾਜੇ ਭੂਪਾਲਾ।
ਅਵਰ ਕੇਤਕ ਦੀ ਕਰਉ ਸਮ੍ਹਾਲਾ, ਨਾਨਕ ਸਾਧ ਸੰਗਿ ਮਿਲ ਭਏ ਨਿਹਾਲਾ ॥੮॥
ਤਾਕੀ ਕੀਮਤ ਜੋਗੁ ਨ ਪਾਵੈ, ਤਾਕੀ ਉਪਮਾ ਵੇਦ ਕਿਆ ਗਾਵੈ।
ਵਰਤ ਨੇਮ ਤਪੀਏ ਤਪ ਕਰੰਤੇ, ਯਗ ਦਾਨ ਪ੍ਰਿਥਵੀ ਭਰਮੰਤੇ।
ਗਊ ਭੂਮਿ ਗਜ ਕੰਚਨ ਦਾਤੇ, ਨਾਨਕ ਤੁਲਾ ਦਾਨ ਕਰਤੇ ਪਛਤਾਤੇ ॥੯॥
ਵਰਨ ਭੇਖ ਦੀਏ ਨਹੀ ਪਾਇਆ, ਸੋ ਉਧਰੇ ਜਿਨ ਨਾਮੁ ਧਿਆਇਆ।
ਸੋ ਉਧਰੇ ਜੋ ਦਰਸਨ ਲਾਗੇ, ਸੋ ਉਧਰੇ ਜੋ ਅਨਦਿਨ ਜਾਗੇ।
ਐਸੀ ਨਦੀ ਸਮੁਦ੍ਰ ਮਿਲਾਨੀ, ਨਾਨਕ ਸਾਧ ਸੰਗਿ ਮਿਲ ਤਰੇ ਪ੍ਰਾਨੀ ॥੧੦॥

***ਸ੍ਰੀ ਪੰਡਿਤੋਵਾਚ ॥ ਪਉੜੀ :*** ਵਾਰ ਵਾਰ ਪ੍ਰਭ ਪੂਛੇ ਕਰਮਾ,
ਪਰਵਿਰਤਿ ਨਿਰਵਰਤਿ ਕੇ ਕੈਸੇ ਧਰਮਾ।
ਆਗੇ ਸੁਣੇ ਪ੍ਰਭੁ ਔਰ ਸੁਣਾਵਹੁ, ਆਪ ਅਜਪ ਗੁਰ ਅਵੇਰ ਜਪਾਵਹੁ।
ਪ੍ਰਭ ਜੀ ਇਹ ਕਹਿ ਦੀਜੈ ਮੋਹਿ, ਕਰੋ ਬਿਨੰਤੀ ਪੂਛੋ ਤੋਹਿ ॥੧੧॥

***ਸ੍ਰੀ ਗੁਰੋਵਾਚ : ਪਉੜੀ :*** ਸਰਬ ਮਾਹਿ ਵਿਆਪਕ ਜੋ ਰਹਿਆ, ਤਾਕਾ ਅੰਤੁ ਨ ਜਾਈ ਕਹਿਆ
ਅਤਿ ਉਪਮਾ ਸੋ ਕਹੀ ਨ ਜਾਇ, ਏਕੋ ਘਟਿ ਘਟਿ ਰਹਿਆ ਸਮਾਇ
ਉਸ ਕਉ ਸਿਮਰਉ ਸਦਾ ਥਿਰ ਦਾਤਾ,
ਨਾਨਕ ਜਿਸ ਸਮਰੇ ਨਿਰਭਉ ਹੋਇ ਜਾਤਾ ॥੧੨॥

***ਪੰਡਿਤੋਵਾਚ :*** ਇਹ ਮਨ ਚੰਚਲ ਭਰਮ ਭੁਲਾਨਾ, ਪੜ੍ਹਤ ਸੁਨਤ ਕਬਹੂੰ-ਨ ਠਹਿਰਾਨਾ ॥
ਕੋ ਇਸ ਮਨ ਕੋ ਭਰਮ ਭੁਲਾਈ, ਸੋ ਇਹੁ ਭਰਮ ਤੁਮ ਦੇਹੁ ਬਤਾਈ।

ਇਸ ਭਰਮ ਕੀ ਚਿੰਤਾ ਮਨ ਹੋਈ, ਪਰਮ ਨਿਵਾਰੇ ਸਤਿਗੁਰ ਸੋਈ ॥੧੩॥

*ਸ੍ਰੀ ਗੁਰੋਵਾਚ : ਪਉੜੀ :* ਇਸ ਭਰਮ ਕਾ ਇਹੀ ਬੀਚਾਰ, ਜਿਸ ਅੰਤਰਿ ਆਵੈ ਚੂਕ ਆਧਾਰ।
ਜਿਸ ਤੇ ਪ੍ਰਾਨ ਬਾਈ ਜੋ ਸਬਦ, ਉਸ ਤੇ ਪ੍ਰਗਟੇ ਸਬਦ ਕੁਸਬਦ।
ਸੋ ਸਬਦ ਪਰੇ ਤੇ ਪਰਿਆ, ਨਾਨਕ ਸੋ ਸਬਦੁ ਅਨੇਕ ਰੰਗ ਸਿਉ ਭਰਿਆ ॥੧੪॥
ਜਿਉਂ ਬਿਨ ਮਾਤ੍ਰ ਅਖਰ ਸੂਖਮ ਕਹਾਵੈ, ਮਾਤ੍ਰਾ ਤੇ ਅਸਥੂਲ ਹੋ ਜਾਵੈ।
ਸੂਖਮ ਅਖਰ ਏਕ ਤਰਫ ਜਾਇ, ਅਸਥੂਲ ਭਇਆ ਕਈ ਓੜ ਭਰਮਾਇ।
ਤਿਵ ਹੀ ਇਸ ਮਨੁ ਕਉ ਏਕ ਕਰਿ ਜਾਨੈ,
ਨਾਨਕ ਭਰਮ ਮਿਲਿਆ ਤਬ ਭਰਮਿ ਭੁਲਾਨੈ ॥੧੫॥
ਭਰਮ ਕਹੀਜੈ ਤਤੁ ਇੰਦਰੀਆਂ ਅਰੁ ਗੁਣ, ਏਹੀ ਭਰਮ ਭੁਲਾਵਹੀ ਤਾ ਕਉ ਸੁਣ।
ਤਾ ਕੇ ਸੰਗਿ ਨਾਹੀ ਠਹਰਾਵੈ, ਜਿਉਂ ਆਕਾਸ ਬਦਲ ਭਰਮਾਵੈ।
ਜਿਉਂ ਕਾਠ ਮਧ ਅਗਨੀ ਰਹੈ, ਸੂਖਮ ਤੇ ਅਸਥੂਲ ਹੋਇ ਦਹੈ ॥੧੬॥
ਜੈਸੇ ਆਪ ਸਾਥ ਆਪ ਪ੍ਰਗਟਾਵੈ, ਸੋ ਆਪ ਪ੍ਰਗਟ ਕਰਿ ਉਲਟ ਧਿਆਵੈ।
ਜਿਉਂ ਮਾਇਆ ਸਿਉ ਸੰਸਾਰ ਹੈ ਰਚਿਆ, ਜਿਉਂ ਤਾਰ ਸਾਥ ਡਉਰੂ ਹੈ ਖਚਿਆ।
ਤਿਉਂ ਬ੍ਰਹਮ ਸਾਥ ਮਾਇਆ ਹੈ ਰਲੀ, ਤਿਉ ਨਾਨਕ ਜਾਨਹੁ ਬੁਰੀ ਅਰੁ ਭਲੀ ॥੧੭॥
ਸੰਸਾਰ ਬਿਰਖ ਕਉ ਕੈਸਾ ਗਣੋ, ਉਸ ਕਉ ਜੈਸਾ ਦੇਖਉ ਤੈਸਾ ਭਣੋ।
ਬੀਜ ਕਰਮ ਜੜ ਵਾਸਨਾ ਜਾ ਕੇ, ਤ੍ਰੈ ਗੁਣ ਸੰਗ ਤਤੁ ਡਾਲੀ ਹੈ ਵਾ ਕੇ।
ਦਸ ਇੰਦਰੀ ਸਾਖ ਇਹੁ ਭਈ, ਪਤ੍ਰ ਕਫ ਬਾਈ ਪਿਤ ਸਭ ਗਣ ਲਈ ॥੧੮॥
ਭੋਗ ਮੋਹ ਪੁਹਪ ਫਲ ਚਾਰੇ ਇਹੁ, ਸਬਦ ਸਪਰਸ ਰੂਪ ਰਸ ਗੰਧ ਪਾਚੋ ਮਧ ਲੇਹੁ।
ਦੁਇ ਫ਼ਲ ਆਹੈਂ ਤਾਕੈ ਮਾਹਿ, ਇਕੋ ਪੁੰਨ ਇਕ ਪਾਪ ਕਮਾਹਿ।
ਦੋ ਪੰਛੀ ਹੈਂ ਸੁਖ ਅਰੁ ਦੁਖ, ਨਾਨਕ ਪ੍ਰਗਟਿਆ ਸੰਸਾਰੀ ਰੁਖ ॥੧੯॥
ਦੁਖ ਫਲ ਜੋ ਇਹੁ ਕਹੀਜੈ, ਗ੍ਰਿਸਤ ਨਾਮ ਤਾ ਕਾ ਭਲ ਲੀਜੈ।
ਐਸੇ ਕਰਿ ਹੀ ਭਇਆ ਏਹ ਜੀਉ,
ਕਬਹੂੰ ਭਇਆ ਆਤਮ ਸਿਉ ਕਬਹੂੰ ਹੋਇਓ ਸੀਉ।
ਕਾਮਨਾ ਕੀ ਚਿਤਵਨੀ ਨਿਤ ਕਰੈ, ਆਵਤ ਜਾਵਤ ਜਨਮੈ ਮਰੈ।
ਦੁਖ ਫਲ ਨਾਮ ਜਾ ਕਾ ਹੈ ਭੋਗ, ਨਾਨਕ ਤਾ ਕਾ ਕਬਹੂੰ ਨ ਚੁਕੈ ਰੋਗੁ ॥੨੦॥
ਦੂਜਾ ਸੁਖ ਨਾਮੁ ਫਲ ਜੋ ਕਹੀਜੈ, ਤਾਂ ਕੀ ਪਰਮਹੰਸ ਨਾਮੁ ਕਰਿ ਧਰੀਜੈ।
ਆਗਿਆ ਕਰਿ ਭਇਆ ਸੰਨਿਆਸੀ, ਸੋ ਕਦੇ ਨ ਦੁਖੀਆ ਸਦਾ ਸੁਖ ਵਾਸੀ।
ਸੁਖ ਫਲ ਨਾਮੁ ਜਾ ਕਾ ਆਹਾਰਾ, ਨਾਨਕ ਸਭ ਤਿਆਗ ਕਰੈ ਵਿਵਹਾਰਾ ॥੨੧॥
ਇਹ ਬਿਰਛ ਕੀ ਸਕਤੀ ਮਾਇਆ ਜਾਨੈ, ਤਿਸ ਬਿਰਖ ਪੇੜ ਕੋ ਲਦੇ ਪਛਾਨੈ।
ਜਬ ਲਗ ਇਸ ਬਿਰਖ ਕਉ ਕਾਟੋਂ ਨਾਹੀ, ਤਬ ਲਗ ਭਰਮ ਰਹੈ ਮਨ ਮਾਹੀ।
ਗੁਰ ਪੂਰੇ ਤੇ ਪਾਵੈ ਮੋਖ ਅਰੁ ਮੁਕਤ,
ਨਾਨਕ ਤਿਸ ਭਗਤਿ ਕਰਿ ਜਾਨੈ ਜੋਗ ਕੀ ਜੁਗਤ ॥੨੨॥
ਜੋਗ ਜੁਗਤਿ ਕਰਿ ਵਿਦਿਆ ਪਾਈ, ਸੋ ਵਿਦਿਆ ਹਥਿ ਕੁਠਾਰ ਲੈ ਭਾਈ।
ਧੀਰਜ ਧਨੁਖ ਹਥਿ ਰਾਖੈ ਕੋਈ, ਸੰਸਾਰ ਬਿਰਛ ਕਉ ਕਾਟੇ ਸੋਈ।

ਜਉ ਲਉ ਸੰਸਾਰ ਬਿਰਛ ਕਉ ਕਾਟੈ ਨਾਹੀ।
ਤਬ ਲਉ ਨਾਨਕ ਵਿਦਿਆ ਕੁਠਾਰ ਰਾਖੈ ਹਥਿ ਮਾਹੀ ॥੨੩॥

*(ਸ. ਸ. ਨੰ. 41)*

ਫੇਰ ਰਾਜੇ ਸਿਵਨਾਭ ਆਖਿਆ ਹੇ ਗੁਰ ਪਰਮੇਸਰ ਜੀ, ਏਕ ਪਰਮਾਤਮਾ ਵਿਖੈ ਇਹੁ ਮਨ ਜੁਗਤਾ ਨਾਹੀ। ਮਾਇਆ ਤੁਮਾਰੀ ਬੜੀ ਪਰਬਲ ਹੈ ਤੇ ਨ ਚੰਚਲ ਹੈ, ਠਹਰਤਾ ਨਹੀਂ। ਸੋ ਕਿਰਪਾ ਕਰਿ ਐਸਾ ਉਪਦੇਸ ਕਰੋ ਜਿਸ ਤੇ ਇਸ ਜੀਵ ਕਾ ਕਲਿਆਣ ਹੋਵੈ। ਜਦ ਰਾਜੇ ਬਹੁਤ ਬੇਨਤੀ ਕੀਤੀ ਤਾਂ ਸਤਿਗੁਰ ਪੂਰਨ ਪੁਰਖ ਆਤਮ ਯੋਗ ਕਾ ਧਿਆਉ ਸੁਣਾਵਨ ਲਗੇ। ਏਕ ਸਰੂਪ ਕਾ ਧਿਆਉ—

*ਰਾਮ ਕਲੀ ਮਹਲਾ ੧*

***ਸਲੋਕ :*** ਏਕ ਏਕ ਕੀ ਮਿਤਿ ਕਹੋ ਸਮਝ ਦੇਖ ਮਨ ਮਾਹਿ।
ਨਾਨਕ ਏਕੋ ਆਪਿ ਹੈ ਦੂਜਾ ਕੋਈ ਨਾਹਿ ॥੧॥
ਦੂਜੇ ਕਉ ਤੂ ਤਿਆਗ ਕੇ ਏਕਸ ਸਿਉ ਚਿਤੁ ਲਾਇ।
ਨਾਨਕ ਆਵਣੁ ਜਾਣੁ ਹੈ, ਨਾਨਕ ਹੋਹੁ ਸਹਾਇ ॥੨॥

***ਪਉੜੀ :*** ਓਅੰਕਾਰਾ ਏਕੁ ਪਛਾਨੈ, ਇਸ ਏਕੈ ਕਾ ਭੇਦ ਬਖਾਨੈ।
ਏਕੋ ਆਪਿ ਅਵਰੁ ਨਹੀ ਕੋਈ, ਸੁਗਲ ਆਤਮ ਏਕੋ ਹੈ ਸੋਈ।
ਏਕੋ ਸ੍ਰਿਸਟਿ ਏਕੋ ਹੈ ਰਾਜਾ, ਏਕੁ ਸਗਲੇ ਪੂਰਾ ਕਾਜਾ।
ਏਕ ਪੁਰਖ ਹੋਰ ਨਾਰਿ ਕਹਾਵੈ, ਓਹੀ ਏਕ ਲੈ ਕੰਠਿ ਲਗਾਵੈ।
ਤਿਸ ਤੇ ਰੰਗ ਅਨੇਕ ਉਪਾਏ, ਉਨਕੈ ਸੰਗਿ ਲੇ ਮਨੁ ਠਹਰਾਏ।
ਆਪੇ ਉਸ ਤੇ ਸਮਝਾ ਮਨ ਹੋਇ, ਆਪੈ ਭੂਲ ਅਭੂਲੇ ਸੋਇ।
ਆਪੇ ਗੁਰੂ ਚੇਲਾ ਭੀ ਆਪੇ,ਆਪੇ ਸਰਬ ਸੁਥਾਪਿ ਉਥਾਪੇ ॥੧॥

***ਸਲੋਕ :*** ਆਪਿ ਪ੍ਰਗਟਿਆ ਬਹੁ ਰੂਪ ਹੋਇ ਅੰਤ ਨ ਲਖਿਆ ਜਾਇ।
ਨਾਨਕ ਸੋ ਆਪਸ ਮਹਿ ਜਾਨਿਆ,ਜੋ ਬਹੁ ਰੂਪ ਕਹਾਇ ॥੨॥

***ਪਉੜੀ :*** ਪਹਿਲੇ ਆਪ ਇਕੇਲਾ ਹੋਈ, ਦੂਸਰੇ ਰੰਗ ਕਹਾਵੈ ਸੋਈ
ਸੋ ਉਹ ਰੰਗੁ ਲਖਿਆ ਨਹੀ ਜਾਈ, ਤਾਂ ਸਿਉਂ ਇਹੁ ਮਨੁ ਰਹਾ ਉਰਝਾਈ।
ਏਹੁ ਭਰਮੁ ਤੁਝ ਮਾਹਿ ਸਮਾਨਾ, ਸੋਈ ਭਰਮ ਸਭ ਘਟਿ ਮਹਿ ਜਾਨਾ।
ਪਹਿਲੇ ਆਪ ਜਾਨੇ ਸਭ ਠਉਰ, ਤਿਸ ਕਉ ਲਾਗੀ ਮਨਸਾ ਦਉਰ।
ਦੂਸਰੀ ਮਾਇਆ ਸਿਉ ਚਿਤੁ ਲਾਇਆ, ਤਿਸੁ ਏਕ ਕਉ ਪ੍ਰਗਟਿ ਦਿਖਲਾਇਆ।
ਸਹਜਿ ਸੁਭਾਇ ਰਹਿ ਜਾਵਹਿ ਭ੍ਰਾਂਤਾ, ਪ੍ਰੀਤਿ ਕਰੇ ਸੋ ਜਾਨਿਆ ਜਾਤਾ।
ਪ੍ਰੇਮ ਰੂਪ ਕੇ ਕਰਮ ਬਖਾਨੇ, ਸੋ ਮਨਸਾ ਕਰਤੀ ਮਨ ਭਾਨੇ ॥੨॥

***ਸਲੋਕ :*** ਬ੍ਰਹਮ ਰੂਪ ਨਹਿ ਜਾਨਿਓ ਲਾਗਾ ਹੇਤੁ ਸੰਸਾਰਿ।
ਇਹੁ ਮਾਇਆ ਕੇ ਲਛਨਾ ਨਾਨਕ ਦਿਲ ਮਹਿ ਧਾਰ ॥੧॥

***ਪਉੜੀ :*** ਜਬ ਲਗ ਦੂਜਾ ਪੈਦੇ ਨ ਹੋਈ, ਤਬ ਲਗ ਏਕ ਨ ਜਾਨੈ ਕੋਈ।
ਜਬ ਇਹ ਮਨਸਾ ਮਨ ਮਹਿ ਆਈ, ਅਨੇਕ ਤਰੰਗ ਤਾ ਸਿਉਂ ਹੋਇ ਜਾਈ।
ਇਹ ਰੂਪ ਕੀ ਪ੍ਰੀਛਾ ਮਨ ਲਾਇ, ਘਰ ਕਉ ਤਿਆਗ ਕਹਿ ਪਰ ਘਰਿ ਜਾਇ।
ਸਭ ਸੋ ਸੋ ਸੁਖਦਾਈ ਮੀਤਾ, ਸਹਜੇ ਉਦਰ ਲਾਗੋ ਤਿਸੁ ਚੀਤੁ।

ਮਾਇਆ ਸਮਝੀ ਤਾਂ ਆਪਾ ਸਭ ਗਇਆ, ਸਭਨੀ ਠਉਰ ਏਕੋ ਹੋ ਭਇਆ।
ਜਬ ਮਨ ਮੈਂ ਆਈ ਪ੍ਰੇਮ ਕੀ ਬਾਤ, ਤਬ ਏਕੈ ਕਉ ਜਾਨਿਆ ਨਹੀ ਜਾਤ।
ਬ੍ਰਹਮ ਰੂਪ ਜਬ ਸਭ ਮਹਿ ਪਾਇਆ, ਤਿਸ ਬ੍ਰਹਮ ਮਾਇਆ ਕਉ ਏਕ ਦਿਖਾਇਆ ॥੩॥

***ਸਲੋਕ :*** ਗਿਆਨ ਖੜਗ ਨਹੀ ਛੋਡੀਐ ਦੋਖੇ ਜੀਅ ਮੈ ਲਾਇ।
ਸਹਜੇ ਦੂਸਰ ਜਾਇਗੋ ਜਬ ਏਕੈ ਠਹਰਾਇ ॥੧॥

***ਪਉੜੀ :*** ਐਸੀ ਮਨ ਕੀ ਬਾਤ ਕਹਾਈ, ਦੂਜੇ ਚੇਲੇ ਸਿਉਂ ਮਨੁ ਲਾਈ।
ਤਿਸ ਕੇ ਸੰਗਿ ਕਹਤਾ ਹੈ ਬਾਤਾ, ਏਕਸ ਮਿਤ੍ਰ ਕਰਿ ਏਕੋ ਜਾਤਾ।
ਜਬ ਦੁਇ ਮਿਲਿ ਕਰਿ ਏਕ ਕਹਾਈ, ਬਹੁਰੋ ਏਕੋ ਏਕ ਹੋਇ ਜਾਹੀ।
ਇਸ ਮਨ ਕਉ ਜਾਨੈ ਸ ਜਾਨਿ ਪਛਾਨੈ, ਜੋ ਜਾਨੈ ਨਾਹੀ ਮਨ ਮਾਨੈ।
ਫਿਰਿ ਜੋ ਮਨਿ ਆਵੈ ਸੋਈ ਕਰਤਾ, ਤਿਸਕੈ ਭਉ ਮਹਿ ਭਉ ਮਨ ਧਰਤਾ।
ਜਿਨਿ ਜਾਨਿਆ ਹੈ ਆਰੰਭ ਉਪਸਾਰਾ, ਤਾਕਉ ਭਇਆ ਸਗਲ ਉਜੀਆਰਾ।
ਸਰਬ ਮਧੇ ਐਸੀ ਕਰਿ ਜਾਨੈ, ਸੋ ਬੁਰੀ ਭਲੀ ਕਉ ਏਕ ਕਰਿ ਮਾਨੈ ॥੪॥

***ਸਲੋਕ :*** ਜਿਨਿ ਬੁਰੀ ਭਲੀ ਕਾ ਮਾਰਗੋ ਹੈ ਸਮਝਿਆ ਮਨ ਮਾਹਿ।
ਨਾਨਕ ਤਾਂ ਕੇ ਜਾਨਣੇ ਸਦ ਸੁਖ਼ ਉਪਜੇ ਤਾਹਿ ॥੧॥

***ਪਉੜੀ :*** ਇਸ ਕਥਾ ਕਉ ਕਹੋ ਸਮਝਾਈ, ਤਾਂ ਕਾ ਭੇਦ ਮੋਹਿ ਦੇਹੁ ਬਤਾਈ।
ਤਿਸੁ ਮੁਨਿ ਨੇ ਕਿਉਂਕਰਿ ਹੈ ਕਹੀ, ਤਾਂ ਕੋ ਤੁਮ ਕਹੋ ਕਿਉਂਕਰਿ ਹੋਇ ਸਹੀ।
ਵਹੀ ਬਚਨ ਕਰਿ ਮੋਹਿ ਸੁਨਾਵਹੁ। ਹਮ ਕੋ ਭੀ ਲੇ ਚਰਨ ਲਗਾਵਹੁ।
ਕਉਨ ਬਾਤ ਹੈ ਉਸਨੇ ਕਹੀ, ਜਿਸੁ ਮਤਿ ਸਿਉਂ ਅਸਥਿਰ ਹੋਇ ਰਹੀ।
ਇਹ ਸੰਸਾਰ ਹੈ ਅਗਮ ਅਪਾਰਾ, ਕੈਸੇ ਕਰਿ ਲਗਿ ਉਤਰੈ ਪਾਰਾ।
ਕਿਉਂਕਰਿ ਇਹੁ ਕੋਤ ਭੂਲਿ ਜਾਇ, ਕਿਉਂਕਰਿ ਇਹੁ ਮਨੁ ਰਹੇ ਠਹਰਾਇ।
ਇਸ ਬਾਤ ਕਉ ਤਮ ਦੇਹ ਸਮਝਾਈ, ਅਗਾਧ ਕਥਾ ਕੀ ਕੈਸੇ ਮਿਤਿ ਪਾਈ ॥੫॥

***ਸਲੋਕ :*** ਅਗਾਧ ਕਥਾ ਜੋ ਸੁਨੀ ਤੈਸੇ ਤੁਮ ਭਾਖ ਸੁਨਾਇ।
ਨਾਨਕ ਜੋ ਆਪ ਮਹਿ ਪਾਈਐ ਸੋ ਬਿਧਿ ਦੇਹੁ ਬਤਾਇ।

***ਪਉੜੀ :*** ਮਨ ਕੀ ਬਾਤ ਐਸੀ ਮੋਹਿ ਜਾਨੀ, ਤਿਨ ਕਥ ਮੈਂ ਏਕੋ ਠਹਰਾਨੀ।
ਤਾਂ ਕੇ ਸਦਾ ਅਨੰਦੀ ਰਹੈ, ਦੂਜਾ ਭਾਉ ਨ ਮਨ ਮੈ ਗਹੈ।
ਅਉਰਾਂ ਜੀਅ ਦਯਾ ਹੀ ਕਰੈ, ਕਾਲ ਕੰਟਕ ਸਿਉ ਮੂਲ ਨ ਡਰੈ।
ਐਸੀ ਬਿਧਿ ਕਰਿ ਮੋਨੀ ਕਹਾਇਓ, ਤਿਨ ਐਸੀ ਜੁਗਤੀ ਕਰ ਮੰਦੇ ਪਾਇਓ
ਕਹਾ ਕਹਉਂ ਕਿਛੁ ਕਹਿਆ ਨ ਜਾਈ, ਚੇਲੇ ਕੋ ਐਸੀ ਮਨਿ ਆਈ।
ਬੁਰੀ ਭਲੀ ਸਗਲੀ ਸਿਓ ਨਿਆਰਾ, ਸੋ ਚੇਲਾ ਸਤਿਗੁਰੁ ਪਿਆਰਾ ॥੬॥

***ਸਲੋਕ :*** ਹਰਖ ਸੋਗ ਜਾਂ ਕੇ ਮਨ ਨਹੀ ਸਦਾ ਏਕਸਾ ਹੋਇ।
ਤਾਕਿ ਕੀਮਤਿ ਕਿਆ ਗਨਉਂ ਐਸਾ ਹੋਵੇ ਕੋਇ ॥੧॥

***ਪਉੜੀ :*** ਸੁਨਿ ਏਹ ਬਾਤ ਜੋ ਤੀਝ ਕਉ ਕਹਉਂ, ਇਸ ਮਾਇਆ ਕਉ ਮੰਝ ਬਸੰਤਰ ਦਹਉਂ।
ਇਨ ਮਾਇਆ ਜਗ ਸਗਲਾ ਖਾਇਆ, ਅਮਰ ਵੇਲ ਜਿਉਂ ਬਿਰਛ ਸੁਖਾਇਆ।
ਜਿਉਂ ਤਰਵਰ ਪਰ ਰਹੈ ਨਿਰਾਧਾਰੀ, ਆਪ ਜੀਵਤ ਹੈ ਉਸੇ ਬਿਡਾਰੀ।

ਜੇ ਕੋ ਆਪ ਸੁਆਰਥਾ ਹੋਈ, ਓ ਪਰਸਵਾਰਥ ਕਰੇ ਨ ਕੋਈ।
ਤਾ ਸੋ ਕਾਰਜ ਏਕ ਨ ਹੋਤਾ, ਜਿਉਂ ਰੋਗੀ ਸੁਖ ਨਾਹੀ ਸੋਤਾ।
ਇਹ ਸੁਖ ਤਿਆਗਿ ਚਿਤ ਧਰੋ ਨ ਕਾਈ, ਜੋ ਥਿਰ ਰਹੈ ਤਿਸੁ ਸਿਉਂ ਲਿਵਲਾਈ।
ਜਿਸੁ ਸਿਉਂ ਸੁਖ ਉਪਜਿਆ ਹੈ ਮੋਹਿ, ਸੋ ਸੁਖ ਮੋਹਿ ਬਤਾਓ ਤੋਹਿ ॥੭॥

***ਸਲੋਕ :*** ਸਭ ਬਿਖ ਫਲ ਕਉ ਤਿਆਗ ਦੇਹਿ ਮਨ ਮਹਿ ਮੂਲ ਨ ਭਾਖੁ।
ਨਾਨਕ ਇਹ ਬਿਧਿ ਜਾਨਿ ਕੈ ਅੰਮ੍ਰਿਤ ਫਲ ਕਉ ਚਾਖ ॥੧॥

***ਪਉੜੀ :*** ਜੇ ਗੁਰ ਕਹੇ ਸਤਿ ਕਰ ਮਾਨੈ, ਓ ਫਿਕਰ ਨਹੀ ਮਨ ਮਹਿ ਆਨੈ।
ਗੁਰ ਬਿਨੁ ਕਉ ਦੇਹਿ ਸਮਝਾਈ, ਜਿਸਤੇ ਦੁਖ ਸਗਲਾ ਮਿਟਿ ਜਾਈ।
ਸਭ ਸੰਸਾਰੁ ਬਿਖਿਆ ਕਰਿ ਪਾਇਆ, ਪੰਚ ਭੂਤ ਕਉ ਦੇਹੁ ਰਚਾਇਆ।
ਜੈਸੇ ਰੂਪ ਰੁਖਕੀ ਛਾਇਆ, ਤਿਸੁ ਸੰਗਿ ਰਹੇ ਨ ਕਾਟੀ ਜਾਇਆ।
ਧਰਨੀ ਬਸੰਤਰ ਇਛਾ ਮਾਇਆ, ਇਨੀ ਮਿਲਿ ਕਰਿ ਸਭੁ ਜਗਤੁ ਉਪਾਇਆ।
ਜਿਉਂ ਜਲਬਿੰਬ ਜਲੈ ਤੇ ਹੋਈ, ਤੈਸੇ ਬ੍ਰਹਮ ਸਿਉਂ ਮਾਇਆ ਉਪਜਿ ਖਲੋਈ ॥੮॥

***ਸਲੋਕ :*** ਕਿਉਂ ਕਰਿ ਭਿੰਨ ਭਿੰਨ ਜਾਨੀਐ ਏਕੋ ਰੂਪ ਦਿਖਾਇ।
ਨਾਨਕ ਕੈਸੇ ਪਾਇਐ ਪਰਗਟ ਕਹੋ ਸੁਨਾਇ ॥੧॥

***ਪਉੜੀ :*** ਪੰਚ ਭੂਤ ਜੋ ਕਹੀਐ ਇਹੁ, ਤਾ ਕੀ ਰਚਿ ਕਰਿ ਕੀਨੀ ਦੇਹ।
ਕਹਨ ਸੁਨਤ ਕਉ ਏਹੀ ਕਹਾਵਹਿ, ਸੋ ਆਤਮ ਇਸੁ ਮਾਹਿ ਸਮਾਵਹਿ।
ਜੈਸੇ ਚੰਦ ਜਲ ਮਹਿ ਦਿਖਾਵੈ, ਬਿਨੁ ਪਾਣੀ ਚੰਦੁ ਨਦਰਿ ਨ ਆਵੈ।
ਜੈਸੇ ਨੀਰ ਕੁੰਭ ਮਾਹਿ ਸਮਾਈ, ਕੁੰਭ ਛੁਟੇ ਜਲ ਰਹਿਆ ਨਾ ਜਾਈ।
ਤੈਸੇ ਸੂਰਜ ਇਨ ਮਹਿ ਜਾਨ, ਅਕਾਸ ਨਿਆਈ ਜਗਤ ਪਛਾਨ।
ਨਾ ਉਹ ਮਰੈ ਨ ਆਵੈ ਜਾਇ, ਘਟ ਘਟ ਭੀਤਰਿ ਰਹਿਆ ਸਮਾਇ।
ਐਸੇ ਕਥਾ ਕਉ ਲੇ ਮਨ ਧਰੋ, ਦੇਹੀ ਸਭਾਇ ਸਗਲ ਪਰਹਰੋ ॥੯॥

***ਸਲੋਕ :*** ਪ੍ਰੀਤ ਕਰਹੁ ਸਦ ਏਕ ਸਿਉਂ ਮਨ ਮਹਿ ਹੋਇ ਅਨੰਦ।
ਨਾਨਕ ਨਦਰੀ ਨਦਰਿ ਕਰਿ ਆਪੇ ਹੋਇ ਬਖਸੰਦੁ ॥੧॥

***ਪਉੜੀ :*** ਏਕ ਐਸੀ ਅਵਰ ਸੁਨਾਵਹੁ ਤੋਹਿ, ਜਿਸ ਕਰਿ ਮਨਿ ਰਾਖਉਂ ਖੰਡ ਸੁਨ ਓਹਿ
ਕਰਮ ਧਰਮ ਕਉ ਚਿਤ ਨ ਪਾਇ, ਸੋ ਉਹ ਕੈਸੇ ਮਕਤਿ ਸਿਧਾਇ।
ਤਾ ਕਾ ਰੂਪ ਕਛੁ ਲਖਿਆ ਨ ਜਾਈ, ਤਾਂ ਉਹੁ ਲੇਇ ਦ੍ਰਿਸ਼ਟੀ ਪਾਈ।
ਨਾ ਉਹ ਅੰਤਰਿ ਬਾਹਰਿ ਸੰਗਿ, ਨਿਰੰਕਾਰ ਸੋ ਏਕੈ ਰੰਗ।
ਸੋ ਆਤਮ ਰੂਪ ਰਹੇ ਤੁਝ ਮਾਹੀ, ਕਾਹੇ ਕਾਰਨਿ ਭਰਮ ਭੁਲਾਹੀ।
ਜਿਉਂ ਹੀ ਘਿਰਤੁ ਰਹੇ ਦਧਿ ਮਾਂਹੀ, ਜਬ ਮਥੀਏ ਨਿਆਰਾ ਹੋਇ ਜਾਹੀ।
ਜੈਸੇ ਕਉਲੇ ਸਾਖ ਕਹਾਹੀ, ਬੀਚਿ ਰਹੇ ਪਰ ਡੂਬੇ ਨਾਹੀ ॥੧੦

***ਸਲੋਕ :*** ਤੈਸੇ ਆਪ ਕਉ ਜਾਨੀਐ ਜੈਸੇ ਜਲਬਿੰਬ ਸਮਾਇ।
ਆਜੁ ਕਲਿ ਉਠ ਜਾਹਿੰਗਾ ਫਿਰ ਪੀਛੈ ਪਛੁਤਾਇ ॥੧॥

***ਪਉੜੀ :*** ਬਾਸਨਾ ਸੂੰਘਤ ਹੀ ਸੁਖ ਪਾਵੈ, ਔਰ ਵਾਸੋ ਮਨ ਮਹਿ ਸਾਂਤਿ ਨ ਆਵੈ।
ਜੋ ਕੋ ਵੇਦ ਆਗਿਆ ਨਹੀਂ ਮਾਨੈ, ਸੋ ਕਿਉਂ ਆਪਨਾ ਆਪ ਪਛਾਨੈ।

ਐਸੀ ਮਰਯਾਦਾ ਵੇਦ ਕੀ ਕਹੀ, ਤਿਸੁ ਮਨੁ ਮਾਨੈ ਸੋਈ ਲਹੀ।
ਜੇ ਉਹੁ ਭਲੀ ਬੁਰੀ ਕਉ ਮਨੁ ਨਹੀ ਮਾਨੈ, ਤਾਂ ਹੀ ਪਾਪ ਪੁੰਨ ਸਗਲੇ ਕਉ ਜਾਨੈ।
ਤਾਂ ਕਾ ਭਉ ਫਿਰ ਕਛੁ ਨ ਹੋਈ, ਐਸੀ ਬਿਧਿ ਮਨੁ ਲਾਵੈ ਕੋਈ।
ਤੁਹਿ ਇਨ ਸਿਉਂ ਕਛੁ ਕਾਰਜੁ ਨਾਂਹੀ, ਸਦਾ ਸੁਖ ਉਪਜੈ ਅਪਨੇ ਮਨ ਮਾਂਹੀ ॥੧੧॥

***ਸਲੋਕ :*** ਏਹ ਬਾਤ ਸੰਸਾਰ ਕੀ ਤਿਸੁ ਸਿਉ ਲਾਗਿ ਧਰੇ।
ਤਾਂ ਕੇ ਸਦਾ ਅਨੰਦ ਹੋਇ ਜੋ ਮਨ ਮੈ ਪਰ ਹਰੇ ॥੧॥

***ਪਉੜੀ :*** ਜੇ ਕੋ ਆਪ ਕਉ ਆਪ ਕਹਾਵੈ, ਯੋਗ ਅਰੰਭ ਨਹੀਂ ਮਨੁ ਠਹਰਾਵੈ।
ਨ ਜਾਨੈ ਜਪ ਤਪ ਸੰਜਮ ਪੂਜਾ, ਤਜਿ ਜੋਗੁ ਜੁਗਤਿ ਮਨਿ ਵਸਿਆ ਦੂਜਾ।
ਤਬ ਅਜਾਨਤਾ ਹੀ ਕਿਛੁ ਕਰੀ, ਜਬ ਜਾਵੈ ਦਿਨ ਏਕ ਨ ਘਰੀ।
ਜੈਸੇ ਸੁਪਨੇ ਕੇਰੀ ਬਾਤ, ਤਬ ਜਾਗੇ ਸੁਪਨਾ ਹੋਇ ਜਾਤ।
ਸੋ ਭਰ ਜੋਗ ਸੰਸਾਰ ਕੇ ਮਾਹਿ, ਜਾਨੈ ਨਿਕਟਿ ਨ ਆਵੈ ਤਾਹਿ।
ਜੋ ਕੋ ਕਿਸੀ ਕਉ ਮੁਖ ਨਹੀ ਲਾਵੈ, ਸੋ ਉਹ ਫਿਰਿ ਉਤ ਠਉਰ ਨ ਆਵੈ।
ਜੇ ਕੋ ਭੂਲ ਆਵੈ ਉਤ ਜਾਹਿ, ਬਹੁਰਿ ਨ ਕੋਈ ਭਲਾ ਕਹਾਇ ॥੧੨॥

***ਸਲੋਕ :*** ਜੋਗ ਜੁਗਤਿ ਤੇਰੇ ਮਨ ਮਾਹੀ, ਜਿਉਂ ਚੰਦ ਚਾਂਦਨੀ ਰਾਤਿ।
ਤਿਉਂ ਹੀ ਮਨ ਮੈਂ ਜਾਨ ਤੂੰ, ਜਿਉਂ ਸਰਜ ਚੜੇ ਪਰਭਾਤਿ ॥੧॥

***ਪਉੜੀ :*** ਜੋ ਕਿਛੁ ਕਹੀ ਸਮਝ ਮਨਿ ਆਈ, ਬੰਧ ਮੁਕਤਿ ਕੀ ਸੋਝੀ ਪਾਈ।
ਹੋਰ ਦਯਾ ਧਰਮ ਬਤਾਇ ਕਰਿ ਦੇਹ, ਜਾ ਸਿਉਂ ਮਨ ਪ੍ਰੀਤਿ ਉਪਜੈ ਏਹੁ।
ਸੁਨ ਤੁਝ ਕਹਉ ਪ੍ਰੀਤਿ ਕੀ ਰੀਤਿ, ਜੋ ਕਰਿ ਮੀਠੀ ਲਾਗੈ ਤਧ ਚੀਤਿ।
ਤਿਉਂ ਸੰਸਾਰ ਕਉ ਭੁਇੰਅਗਮ ਡਸਿਆ, ਤਿਉਂ ਇਹ ਬਿਖ ਕੇ ਸੰਗਿ ਰਸਿਆ।
ਜਬ ਲਗ ਦਾਰੂ ਲਗੈ ਨਾਹੀ, ਤਕ ਲਗ ਉਹ ਸੁਖ ਪਾਵੈ ਨਾਹੀ।
ਸਮਝ ਬੀਚਾਰਿ ਐਸੀ ਬਿਧਿ ਕੀਜੈ, ਮਿਲੇ ਗਾਰੜ ਦੇਹ ਨ ਛੀਜੈ
ਸਹਲ ਬਾਤ ਤਾ ਕਉ ਲੇ ਮਨ ਲਾਵੈ, ਬਿਨੁ ਬੂਝੇ ਠਹਿਰਿਆ ਨਹੀਂ ਜਾਵੈ ॥੧੩॥

***ਸਲੋਕ :*** ਸੁਨਿ ਏਹੁ ਤੋ ਕਉ ਕਹਤ ਹੌ ਜਬ ਲਗਿ ਮਨਿ ਅਹੰਕਾਰ।
ਜੋ ਜਲ ਥਲ ਕੋਲਾ ਕਰੇ ਨਾਨਕ ਕਰਮ ਵਿਕਾਰ।

***ਪਉੜੀ :*** ਏਹ ਸਭ ਮਤਿ ਜੋ ਤੁਝੇ ਦਿਖਾਈ, ਸਗਲ ਸੰਸਾਰ ਬਿਖਿਆ ਕਰ ਪਾਈ।
ਗਿਆਨ ਅਗਿਆਨ ਕਰੇ ਬਖਾਨਾ, ਸੋ ਪੀ ਪਰਗਟੁ ਕਰਿ ਦ੍ਰਿਸਟਾਨਾ।
ਤਾ ਕੀ ਜੁਗਤੀ ਏਹ ਬਤਾਈ, ਜਿਸੁ ਜੁਗਤੀ ਕਰਿ ਸੋਝੀ ਪਾਈ।
ਤਾਂ ਕੀ ਬਾਤ ਸਗਲ ਮਿਟਿ ਜਾਇ, ਐਸੀ ਜੁਗਤਿ ਕਉ ਮਨਿ ਵਸਾਇ।
ਗਿਆਨ ਅਗਿਆਨ ਭੀ ਬੁਧਿ ਕਰਿ ਜਾਨੈ, ਜਬ ਜਾਨੈ ਤਬ ਕਾਈ ਨ ਮਾਨੈ।
ਜਬ ਤਿਨਿ ਭਿੰਨ ਭਿੰਨ ਕਰਿ ਜਾਨਿਆ, ਗਿਆਨ ਅਗਿਆਨ ਕਉ ਏਕ ਕਰਿ ਮਾਨਿਆ।
ਜਿਉ ਸੁਪਨੇ ਮਹਿ ਚੋਰੁ ਦਿਖਾਵੈ, ਜਬ ਜਾਗੈ ਹੈਰਾਨ ਹੋਇ ਜਾਵੈ ॥੧੪॥

***ਸਲੋਕ :*** ਏਕੋ ਗਿਆਨ ਅਗਿਆਨ ਹੈ ਦੂਜਾ ਨਾਹੀ ਕੋਇ।
ਜਬ ਉਹੁ ਧਿਆਨ ਕਰਿ ਦੇਖਿਆ ਨਾਨਕ ਏਕੋ ਹੋਇ ॥੧॥

***ਪਉੜੀ :*** ਜੋ ਤੈਂ ਬਾਤ ਐਸੀ ਹੈ ਕੀਨੀ, ਸੋ ਮੈਂ ਹੈ ਸਭੁ ਸਚੁ ਕਰਿ ਲੀਨੀ।

ਜਬ ਲਗਿ ਏਹ ਕਲਪਨਾ ਕਰੈ, ਬੰਧ ਮੁਕਤਿ ਮੈ ਤਾਂਹੀ ਪਰੈ।
ਦੇਖੋ ਜਿਨ ਹੈ ਐਸੀ ਬੂਝੀ, ਤਾ ਕੋ ਅਕਥ ਕਥਾ ਸਭ ਸੂਝੀ।
ਲਾਖ ਕਰਮ ਮਾਇਆ ਕੇ ਕਰੈ, ਚਿਤ ਮਹਿ ਏਕ ਨ ਆਧੀ ਧਰੈ।
ਤਾ ਕੋ ਬਹੁਤਾ ਹੀ ਡਰ ਲਾਗੇ, ਜਬ ਲਗੁ ਬਿਖਿਆ ਨਾਹੀ ਤਿਆਗੇ।
ਕੋਟਿ ਸਾਧਨਾ ਜੇ ਜੀਅ ਧਰੈ, ਕੋਟਿ ਤੀਰਥ ਭ੍ਰਮਤਾ ਹੀ ਫਿਰੈ।
ਧਰਮ ਬਿਨਾ ਪਾਪ ਜਾਤੇ ਨਾਹੀ, ਭਾਵੈ ਕੋਟਿ ਤੀਰਥ ਸੰਜਮ ਕਰਾਹੀ ॥੧੪॥

***ਸਲੋਕ :*** ਜੈਸੀ ਜਾਨੀ ਤੈਸੀ ਬੂਝੀ ਦੇਖਹੁ ਮਨ ਮਹਿ ਲਾਇ।
ਜਬ ਮਨ ਏਕ ਕਰਿ ਜਾਨੀ, ਕੀਟੀ ਭ੍ਰਿੰਗ ਹੋਇ ਜਾਇ ॥੧॥

***ਪਉੜੀ :*** ਪਾਪ ਕਵਨ ਤਾਂ ਕੋ ਕਹਿ ਦੇਵਹੁ, ਜੀਅ ਆਤਮਾ ਕਾ ਕਹੋ ਸੰਦੇਵਹੁ।
ਕਉਨ ਜੀਉ ਆਤਮ ਹੈ ਕਉਨ, ਕਿਸਤੇ ਹੂਆ ਆਵਾਗਉਨ ॥
ਕਹਉਂ ਤੁਝੈ ਜੋ ਮਨ ਮਹਿ ਜਾਨੀ, ਐਸੀ ਬਾਤ ਇਹ ਵੇਦ ਬਖਾਨੀ।
ਆਤਮ ਏਕ ਸਗਲ ਮਹਿ ਆਹੀ, ਦੂਜਾ ਭਰਮੁ ਕਰਤੈ ਜਗ ਮਾਂਹੀ।
ਐਸੇ ਭਰਮ ਕਉ ਦ੍ਰਿਸਟਿ ਕਰਿ ਦੇਖੈ, ਦੂਸਰ ਨਹ ਏਕੋ ਕਰਿ ਪੇਖੈ।
ਅੰਤਰਿ ਬਾਹਰਿ ਏਕੋ ਜਾਨੈ, ਗੁਪਤ ਪ੍ਰਗਟਿ ਕਉ ਲਏ ਪਛਾਨੈ।
ਇਨ ਲੋਗਨ ਤੁਮ ਦੇਖਣਹਾਰ, ਸਗਲ ਜਗਤ ਏਕ ਕਰਿ ਧਾਰਿ ॥੧੬॥

***ਸਲੋਕ :*** ਏਕੋ ਆਤਮ ਸਗਲ ਜਗਤ ਦੂਸਰਾ ਮੂਲ ਨ ਜਾਨ।
ਨਾਨਕ ਏਹੋ ਆਤਮਾ ਘਟਿ ਘਟਿ ਲੇਹੁ ਪਛਾਨ ॥੧॥

***ਪਉੜੀ :*** ਇਸ ਕਰਮੈਂ ਕਉ ਕਹਉ ਕਿਤ ਜਾਈ, ਤਾਂ ਕੀ ਜੁਗਤਿ ਤੁਮ ਦੇਹੁ ਬਤਾਈ।
ਜੁ ਤੁਮੇ ਕਹੀ ਸੁ ਬਾਤ ਸੁਨੀਜੈ, ਏਕ ਵਾਰ ਫੁਨਿ ਸਮਝਿ ਪਤੀਜੈ।
ਏਕ ਬਾਤ ਮੈਂ ਵਿਆਸ ਕੀ ਕਹਉਂ, ਸੁਨਿ ਕਰਿ ਦ੍ਰਿੜੋ ਤ ਇਸਕੋ ਲਹਉਂ।
ਪਰ ਘਰਿ ਜਾਇ ਕੈ ਜੋ ਚਿਤ ਲਾਵੈ, ਅਪਨਾ ਘਰ ਤਿਸੁ ਖੁਸ ਨਹੀਂ ਆਵੈ।
ਜਬ ਇਨ ਪਰਾਈ ਬਾਤ ਹੈ ਮਾਨੀ, ਘਰ ਕੀ ਬਾਤ ਸਗਲੀ ਬਿਸਰਾਨੀ।
ਬਿਖਿਆ ਕਉ ਐਸੇ ਮਨਿ ਧਾਰੈ, ਜੋ ਸਮਝੈ ਸੋਈ ਬੀਚਾਰੈ।
ਜੇ ਕੋ ਐਸੀ ਦਿਸਾ ਨ ਮਾਨੈ, ਏਹੁ ਦੂਸਰਾ ਲੇਹੁ ਪਛਾਨੈ ॥੧੭॥

***ਸਲੋਕ :*** ਜਾਂ ਕੇ ਜਾਨਨਿ ਕਾਰਨੇ ਪੜਿ ਪੜਿ ਕਰੋ ਉਪਾਉ।
ਸੋਈ ਪੜਿਆ ਜਾਨੀਐ ਜੋ ਮਨ ਰਾਖੈ ਭਾਉ ॥੧॥

***ਪਉੜੀ :*** ਜਬ ਲਗ ਮਨਿ ਵਡਿਆਈ ਕਰੈ, ਤਬ ਲਗ ਹੀ ਉਸ ਸੇ ਚਿਤੁ ਧਰੈ।
ਜਬ ਲਗ ਗਿਆਨ ਤਿਸੁ ਮਨਿ ਨਹੀ ਆਵੈ, ਤਾ ਉਹ ਆਗਿਆ ਲੈ ਮਨਹਿ ਬਸਾਵੈ।
ਮੇਰੇ ਰੂਪ ਰੇਖਿਆ ਨਹੀ ਕਾਈ, ਰਹੇ ਚਿਤੰਨਤਾ ਸੋਝੀ ਪਾਈ।
ਜਬ ਇਹ ਦੂਜੇ ਸਿਉ ਚਿਤੁ ਲਾਏ, ਤਿਸੁ ਚੇਤੰਨ ਕਉ ਕਿਉਂਕਰਿ ਪਾਏ।
ਏਹ ਬੰਧਨ ਤਿਸ ਕਉ ਜਾਨ, ਬਿਨ ਜਾਤੇ ਬਹੁ ਕਰਹਿ ਗੁਮਾਨ।
ਜਬ ਲਗ ਤੁਝ ਮੈਂ ਹੈ ਅਗਿਆਨਾ, ਤਾ ਹੀ ਧਾਵਤ ਫਿਰੈ ਅਜਾਨਾ।
ਬਿਨ ਛੂਟੈ ਤੇ ਕਾਜੁ ਨ ਹੋਈ, ਜੇ ਕਰਿ ਜਤਨ ਕਰੇ ਜੇ ਕੋਈ ॥੧੮॥

***ਸਲੋਕ :*** ਜਬ ਲਗੁ ਕਿਛੁ ਮੁਖ ਸੇ ਕਹੈ ਅਰੁ ਮਨ ਮਹਿ ਧਰੇ ਗੁਮਾਨ।

ਨਾਨਕ ਏਹਾ ਭੂਲ ਹੈ ਇਸ ਭੂਲੇ ਨਉ ਜਾਨ ॥੧॥

***ਪਉੜੀ :*** ਸਗਲ ਬਿਆਪਨਾ ਜਗ ਹੈ ਏਹੀ, ਤਿਸਹੀ ਕਉ ਮਿਥਿਆ ਕਰਿ ਲੇਹੀ।
ਐਸੀ ਰਉਂਸ ਪਰੋਵੈ ਮਾਲਾ, ਤਾਂ ਕੋ ਹੋਵੈ ਸਗਲ ਉਜਾਲਾ
ਜੋ ਸੋਨੇ ਤੇ ਗਹਨਾ ਹੋਈ, ਫਿਰਿ ਚਾਹੈ ਕੰਚਨ ਹੈ ਸੋਈ।
ਏਕ ਮਾਟੀ ਬਹੁ ਭਾਂਤ ਕਹਾਈ, ਜਬ ਫੂਟੀ ਮਾਟੀ ਹੋਇ ਜਾਈ।
ਫੂਲ ਬਹੁਤ ਏਕੋ ਹੈ ਬਾਸੁ, ਤਿਉਂ ਤੂ ਅਪਨਾ ਆਪ ਪ੍ਰਗਾਸੁ।
ਬਿਨ ਮੈਲੇ ਕਪੜਾ ਨਹੀ ਧੋਈ, ਤਬ ਧੋਪੈ ਜਬ ਪਾਣੀ ਹੋਈ।
ਉਧਰਨ ਕੀ ਏਹ ਬਾਤ ਹੈ ਕਹੀ, ਦਿਲ ਸੋ ਲਾਇ ਦੇਖੋ ਤੁਮ ਸਹੀ।
ਜਿਉਂ ਸਿਆਹੀ ਪਰ ਰੰਗ ਨ ਹੋਈ,
ਤਿਉਂ ਬਿਖਿਆ ਤਿਆਗਿ ਮਲ ਲਗੈ ਨ ਕੋਈ ॥੧੯॥

***ਸਲੋਕ :*** ਦੇਖੋ ਸਗਲ ਸੰਸਾਰ ਮਹਿ ਜੋਤਿ ਰਹੀ ਠਹਰਾਇ।
ਏਕੋ ਸਭ ਮਹਿ ਵਰਤਦਾ ਦੇਖੋ ਮਨ ਮਹਿ ਲਾਇ।

***ਪਉੜੀ :*** ਏਕ ਬਾਤ ਤੁਝੇ ਕਹਿ ਦੇਵਊ, ਬਿਖਿਆ ਬਿਖੁ ਸਗਲੀ ਕਰਿ ਲੇਵਓ।
ਅਉਰ ਪੁਰਖ ਜੋ ਪਰਮ ਨਿਧਾਤਾ, ਕਹਹੁ ਸੁਨਾਵਹੁ ਤਾ ਕਓ ਗਿਆਤਾ।
ਕਿਸ ਕਾਰਨ ਬਿਖਿਆ ਸਿਊਂ ਰਾਤਾ, ਸੋ ਪੁਰਖਾ ਸਪ ਜਗ ਮਹਿ ਜਾਤਾ।
ਤ੍ਰੈ ਗੁਨ ਕੀ ਬਿਧਿ ਤਝੇ ਬਤਾਈ, ਜਿਤੁ ਸੁਖ ਪਾਵਹਿ ਲੇਹੁ ਮਨ ਲਾਈ।
ਏਹ ਅਰੰਭ ਹੈ ਤੁਝੇ ਸੁਨਾਇਓ, ਜਿਸੁ ਸੰਗਤਿ ਸੋ ਲੈ ਮਨ ਲਾਇਉ।
ਤੂ ਕਿਰਪਾ ਨਿਧਾਨ ਸਦਾ ਦੈਆਲਾ, ਜਾਂ ਤੇ ਹੋਈਐ ਸਦਾ ਨਿਹਾਲਾ।
ਜਾ ਕੀ ਨਦਰਿ ਸੋ ਕਾਰਜੁ ਪਾਵੈ, ਸਗਲ ਤਿਸਨ ਤਾ ਕੀ ਮਿਟਿ ਜਾਵੈ ॥੨੦॥

***ਸਲੋਕ :*** ਏਕੋ ਫਿਕਰੁ ਘਟਿ ਭੀਤਰੈ ਸਗਲਾ ਦੇਹ ਮਿਟਾਇ।
ਨਾਨਕ ਤਿਸ ਪਹਿ ਬੇਨਤੀ ਦੀਜੈ ਮਹਿ ਸੁਨਾਇ ॥੧॥

***ਪਉੜੀ :*** ਸੁਨਿ ਬਿਖਿਆ ਤ੍ਰਿਸਨਾ ਹੈ ਐਸੀ, ਜੈਸੀ ਜਾਨਿ ਕਹੇਗਾ ਤੈਸੀ।
ਜੋ ਮਨ ਰਾਖੈ ਐਸੀ ਆਸਾ, ਸੋਈ ਦੇਖਹੁ ਜਾਇ ਨਿਰਾਸਾ।
ਜੈਸੇ ਸੂਹਰ ਸਿੰਮਲ ਕਉ ਧਾਵੈ, ਫਲ ਪਾਕੇ ਕਿਛੁ ਹਾਥਿ ਨ ਆਵੈ।
ਜਾ ਕੀ ਪ੍ਰੀਤਿ ਓੜ ਨਹੀਂ ਹੋਈ, ਤਾ ਕਉ ਬੁਰਾ ਕਹੈ ਸਭ ਕੋਈ।
ਐਸੀ ਪ੍ਰੀਤਿ ਕਰਿ ਸਭੇ ਭੁਲਾਨੇ, ਜਿਸਨੋ ਬੰਧਨ ਪਵਹਿ ਸਤਰਾਨੇ।
ਪ੍ਰਿਥਮ ਤ੍ਰਿਆ ਹੋਇ ਰਪ ਦਿਖਾਵੈ, ਬਹੁੜਿ ਤਾਹੀ ਓਹੁ ਭਰਮਿ ਭੁਲਾਵੈ।
ਜਿਉਂ ਮਹੁਰਾ ਖਾਇ ਕੋ ਉਬਰੈ ਨਾਹੀ, ਸੋ ਮਹੁਰਾ ਕਾਹੇ ਕਉ ਖਾਹੀ ॥੨੧॥

***ਸਲੋਕ :*** ਇਹ ਤ੍ਰਿਆ ਹੈ ਨਾਗਨੀ ਸਗਲ ਜਗਤ ਕਉ ਖਾਇ।
ਤਾਂ ਕੇ ਡਸੇ ਨ ਉਬਰੈ ਦੇਖੋ ਚਿਤ ਕਉ ਲਾਇ।

***ਪਉੜੀ :*** ਐਸਾ ਨੇਹ ਬਤਾਇਓ ਤੋਹਿ, ਜਿਸੁ ਨਿਹਚਲੁ ਚਿਤੁ ਹੋਇ ਜਾਵੈ ਓਹਿ।
ਪ੍ਰਭ ਕੇ ਸਾਥਿ ਪ੍ਰੀਤਿ ਜੋ ਰਾਖੈ, ਏਹ ਪ੍ਰੀਤਿ ਅਸਥਿਰ ਕਉ ਭਾਖੈ।
ਇਕ ਮਨਿ ਹੋਇ ਅਰਾਧੇ ਕੋਇ, ਪਲ ਭੀਤਰਿ ਮੋ ਪਹੁਚੈ ਸੋਇ।
ਐਸੀ ਪ੍ਰੀਤਿ ਕੋ ਮਨ ਮੈ ਲਾਇ, ਹੋਇ ਸਮੂਹ ਦੇਖੋ ਸਮਝਾਇ।

ਐਸੀ ਪ੍ਰੀਤਿ ਕਰਿ ਜਗ ਮੋ ਫਿਰੈ, ਜਹਾਂ ਜਹਾ ਸਭ ਆਦਰ ਕਰੇ ।
ਸਦਾ ਅਨੰਦੁ ਮਨ ਤਾ ਕੇ ਹੋਇ, ਤਿਸ ਕੀ ਉਪਮਾ ਕਰੇ ਸਭ ਕੋਇ ।
ਜਬ ਇਹ ਪ੍ਰਭ ਕੇ ਸੰਗਿ ਸਮਾਨਾ, ਫਿਰਿ ਗਇਆ ਤਾ ਕਾ ਆਵਨ ਜਾਨਾ ॥੨੨॥

***ਸਲੋਕ :*** ਰਹੇ ਤੁਮਾਰੇ ਸਦਾ ਸੰਗਿ ਅਉਰ ਨ ਕਤਹੂੰ ਭਾਲ ।
ਉਲਟਿ ਦੇਖਿ ਘਟ ਭੀਤਰੇ ਪਲ ਪਲ ਤਿਸੇ ਸਮਾਲ ॥੧॥

***ਪਉੜੀ :*** ਏਕ ਸਾਖੀ ਤੁਝੇ ਕਹਿ ਸੁਨਾਵਊ, ਸਾਚ ਝਠ ਕੀ ਬਾਤ ਸਮਝਾਵਊ ।
ਇਹ ਸਾਖੀ ਕੀ ਕਹਿਹੋ ਇਹ ਬਾਤ, ਜੋ ਨਜਰਿ ਨ ਆਵ ਕਰਿ ਝੂਠ ਪਛਾਤ ।
ਏਹੋ ਸਗਲਾ ਝੂਠ ਪਸਾਰਾ, ਇਨ ਨੈਨਨ ਤੁਮ ਦੇਖੁ ਉਧਾਰਾ ।
ਏਹੈ ਸਾਚੀ ਬਾਤ ਬਖਾਨੀ, ਜੋ ਮਿਥਿਆ ਸੋ ਮਿਥਿਆ ਕਰਿ ਜਾਨੀ ।
ਜਾ ਕੇ ਮਨਿ ਪਰਤੀਤਿ ਨ ਆਵੈ, ਤਾਕੀ ਕਿਉਂਕਰਿ ਆਸ ਪੁਜਾਵੈ ।
ਜਾ ਕੋ ਦਾਗੁ ਕੋਈ ਦ੍ਰਿਸਟੀ ਪਾਈ, ਪਲ ਮੈ ਧੋਵਹੁ ਦੂਰਿ ਹੋਇ ਜਾਈ ।
ਜੇ ਲੋਇਨ ਮੈ ਨਜਰਿ ਨ ਆਵੈ, ਤਿਸੁ ਸਾਂਚ ਕਉ ਕਿਉਂਕਰਿ ਮਨਿ ਲਾਵੈ ।
ਜਬ ਲੋਇਨ ਸੋ ਚਾਂਦਨਾ ਭਇਆ, ਜਬ ਸਾਚ ਕਉ ਸਾਚ ਕਰਿ ਲਇਆ ॥੨੩॥

***ਸਲੋਕ :*** ਐਸੀ ਬਾਤ ਲੈ ਮਨ ਧਰੋ ਅਵਰ ਨ ਕਾਹ ਆਨ ।
ਸਦਾ ਅਨੰਦ ਸੁਖ ਤਿਹ ਹੀਐ, ਮਿਟ ਜਾਇ ਸਗਲ ਗੁਮਾਨ ॥੧॥

***ਪਉੜੀ :*** ਤਝੇ ਜੁ ਐਸੀ ਬਾਤ ਬਤਾਈ, ਇਹ ਕਿਉਂਕਰਿ ਹੈ ਸਮਝੀ ਜਾਈ ।
ਦੀਸੈ ਨਹੀ ਸੋ ਕੂੜ ਠਹਰਾਨੀ, ਸਾਚੀ ਸੋਈ ਜੋ ਮਨ ਮਹਿ ਜਾਨੀ ।
ਇਸ ਬਾਤ ਕਉ ਤਮ ਕਹੋ ਨਿਆਰਾ, ਜਿਸ ਦੇਖੇ ਸੋ ਹੋਇ ਉਜੀਆਰਾ ।
ਅਗਮ ਨਿਗਮ ਕੋ ਪਰਗਟ ਕੀਆ, ਸੋਈ ਬ੍ਰਹਮ ਸਹਾਈ ਥੀਆ ।
ਜੈਸੀ ਜਾਨੀ ਤੈਸੀ ਮਨਿ ਕੀਨੀ, ਜਬ ਜਾਨੀ ਭਲੀ ਕਰਿ ਲੀਨੀ ।
ਜੈਸੇ ਲੋਹ ਲਾਗੀ ਹੈ ਕਾਈ, ਜਬ ਦੂਰ ਭਈ ਸੋ ਸਾਰੁ ਕਹਾਈ ।
ਜੇਕਰ ਦਾਗੁ ਰਹੈ ਤਿਸ ਮਾਂਹੀ, ਗੁਰ ਕੇ ਮਿਲੇ ਦੂਰ ਹੋਇ ਜਾਂਹੀ ॥੨੪॥

***ਸਲੋਕ :*** ਹੋਇ ਅਨੰਦੁ ਨਿਸ ਦਿਨ ਸਦਾ ਜੋ ਰਚਿਆ ਇਸ ਨਾਲਿ ।
ਨਾਨਕ ਓਹੀ ਹੈ ਆਤਮਾ ਸਭ ਹੀ ਮਾਂਹਿ ਸਮਾਲਿ ॥੧॥

***ਪਉੜੀ :*** ਐਸੀ ਬਾਤ ਤੁਝੇ ਸਮਝਾਈ, ਪੀਛੇ ਝੂਠੀ ਕਰਿ ਦਿਖਲਾਈ ।
ਜਗਤੁ ਬੀਚ ਭੀ ਕਰੇ ਪਿਆਰੁ, ਇਸ ਮਨ ਸੋ ਇਹ ਦੇਹਿ ਬਿਸਾਰ ।
ਇਹੁ ਅਗਿਆਨ ਕਰਿ ਭਇਆ ਬਿਸਮਾਦੁ, ਅਪਨਾ ਆਪੁ ਨ ਆਵੈ ਯਾਦਿ
ਮੁਰੀਦਾ ਤੇ ਹੋਇ ਪੀਰ ਦਿਖਾਵੈ, ਬਹੁਰਿ ਬਹੁਰਿ ਅਰਦਾਸੀ ਪਾਵੈ ।
ਤਬ ਹੀ ਪੀਰ ਮੁਰੀਦ ਭੀ ਹੋਈ, ਜਿਚਰ ਆਪ ਨ ਜਾਨੈ ਕੋਈ ।
ਹਉਮੈਂ ਜਾਨੀ ਸਗਲ ਇਹ ਰੂਪ, ਤਾ ਮੈਂ ਜਾਨਿਆ ਏਕ ਸਰੂਪ ।
ਮੇਰੇ ਰੂਪ ਸਗਲ ਮਹਿ ਆਈ, ਜਬ ਦੇਖਉ ਆਪੇ ਸਭ ਮਾਹੀ ॥੨੫॥

***ਸਲੋਕ :*** ਮੇਰੀ ਜੋਤਿ ਹੈ ਸਗਲ ਮਹਿ ਜਹਾ ਕਹਾਂ ਪਰ ਜਾਇ ।
ਮੇਰੀ ਅੰਸ ਘਟਤੀ ਨਹੀ ਦੇਖੋ ਮਨ ਮਹਿ ਲਾਇ ॥੧॥

***ਪਉੜੀ :*** ਇਹ ਕਹਿ ਦੇਖਉ ਬਧਿ ਬਿਕਾਰਾ, ਸਗਲ ਮਾਹਿ ਆਤਮ ਪਸਾਰਾ ।

ਆਲਮ ਆਤਮ ਭਇਆ ਸੰਦੇਹੁ, ਜੈਸੇ ਪਾਪ ਪੁੰਨ ਕਾ ਨੇਹੁ।
ਜਿਉਂ ਪਤ ਮੂਏ ਬਾਪੁ ਪਛਤਾਵੇ, ਸਗਲ ਲੋਕ ਤਾਂ ਕੇ ਘਰਿ ਆਵੇ।
ਜਿਉਂ ਰੁਖ ਕਾਟਿ ਧਰਨੀ ਆਇ ਪਇਆ, ਕਾਸਟ ਏਕ ਬਹੁਤ ਬਿਧਿ ਭਇਆ।
ਇਉ ਤੂ ਜਾਣਿ ਬ੍ਰਹਮ ਹੈ ਏਕੋ, ਆਪਾ ਜਾਣੁ ਕਰਹੁ ਬਿਬੇਕੋ।
ਦੇਖੁ ਪਿਆਰੇ ਸੰਸਾਰ ਨ ਹੋਤਾ, ਆਪੇ ਆਪ ਏਕ ਪਰੋਤਾ ॥੨੬॥

***ਸਲੋਕ :*** ਨਾਨਕ ਸੂਰਜ ਬ੍ਰਹਮ ਹੈ ਸਭ ਉਜਿਆਰਾ ਹੋਇ।
ਆਤਮ ਤਾਰੇ ਦਿਵਸ ਜਿਉਂ ਨਜਰਿ ਨ ਆਵੈ ਕੋਈ ॥੧॥

***ਪਉੜੀ :*** ਜਿਸ ਕਉ ਸਤਿਗੁਰ ਹੋਇ ਦਇਆਲ, ਸੋ ਆਤਮ ਸਮਝੈ ਦਰਹਾਲ।
ਜਬ ਇਹ ਸੁਆਦ ਸੰਗਿ ਲਗ ਪਰੈ, ਤਾ ਕਉ ਨਦਰਿ ਨ ਆਤਮ ਪਰੈ।
ਜਿਉਂ ਜਲ ਊਪਰ ਬਿੰਬ ਕਹਾਈ, ਤੈਸੇ ਆਤਮ ਮਹਿ ਬਿਖਿਆਈ।
ਜੈਸੇ ਕਾਂਸੀ ਮਹਿ ਨਾਦੁ ਪ੍ਰਗਾਸੀ, ਉਲਟਿ ਨਾਦ ਕਾਂਸੀ ਰਲਿ ਜਾਸੀ।
ਜੈਸੇ ਬਰਸੇ ਮੇਘ ਕੀ ਧਾਰਾ, ਤਿਸ ਸਿਉਂ ਚਲੇ ਹੋਇ ਅਗਮ ਅਪਾਰਾ।
ਭਿੰਨ ਭਿੰਨ ਕਰਿ ਆਪੁ ਦਿਖਾਵੈ, ਹੋਇ ਸਮਦ੍ਰਿਸਟਿ ਪਰਮ ਪਦੁ ਪਾਵੈ।
ਐਸੀ ਬਿਧਿ ਸੰਸਾਰ ਮਤਿ ਖੋਈ, ਸਗਲ ਆਤਮਾ ਅਵਰ ਨ ਕੋਈ ॥੨੭॥

***ਸਲੋਕ :*** ਜਿਉ ਕਾਸਟ ਮਧੇ ਅਗਨਿ ਹੈ ਗੁਰ ਬਿਨ ਨਦਰਿ ਨ ਪਾਈ।
ਤਿਉਂ ਆਤਮ ਹੈ ਸਗਲ ਮਹਿ ਦੇਖਹੁ ਮਨ ਮਹਿ ਲਾਈ ॥੧॥

***ਪਉੜੀ :*** ਜੈਸੇ ਬੀਜ ਮੈਂ ਭਇਆ ਅਸਥੂਲਾ, ਤਿਸ ਤੇ ਹੋਇ ਡਾਲ ਅਰੁ ਫੂਲਾ।
ਫਲ ਲਗੇ ਕਿਛੁ ਨਦਰਿ ਨ ਆਵੈ, ਤੈਸੇ ਕਰਿ ਇਹ ਮਨੁ ਸਮਝਾਵੈ।
ਖੀਰ ਦੂਧ ਬਹੁ ਭਾਂਤੀ ਹੋਇ, ਜਾਨੈ ਏਕ ਕਰਿ ਮਾਨੈ ਸੋਇ।
ਜੋ ਹੈ ਆਤਮ ਸਗਲ ਕੇ ਬੀਚ, ਪੂਰਿ ਰਹਿਆ ਊਚ ਅਰ ਨੀਚ।
ਸੋਈ ਆਤਮਾ ਜਗਤ ਮਹਿ ਜਾਨੁ, ਸੋ ਆਤਮ ਘਟ ਮਹਿ ਪਛਾਨੁ।
ਸਦਾ ਆਨੰਦ ਆਤਮ ਕਾ ਰੂਪ, ਬੋਲਤ ਕਹੀਐ ਚਤੁਰ ਸਰੂਪ।
ਇਉ ਕਰਿ ਜਾਨੋ ਆਤਮ ਨਿਆਰਾ, ਨਾਨਕ ਜਹ ਦੇਖੋ ਤਹੀਂ ਪਸਾਰਾ ॥੨੮॥

***ਸਲੋਕ :*** ਦੇਖਿਆ ਨੈਨ ਸਮਾਰਿਕੈ ਆਤਮ ਰੂਪ ਸਭ ਮਾਹਿ।
ਨਾਨਕ ਸਭ ਵਿਚਿ ਪਸਰਿਆ ਖਾਲੀ ਕੋਈ ਨਾਹਿ।

***ਰਾਜੋਵਾਚ ਪਉੜੀ :*** ਸਭ ਇਹੁ ਆਤਮਾ ਏਕੋ ਆਹੀ, ਰਹੇ ਬਹੁ ਭਾਂਤੀ ਕਹਿ ਆਖਿ ਸੁਨਾਈ।
ਏਕਸੁ ਕਉ ਕਹਿ ਮੋਹਿ ਬਤਾਵਹੁ, ਲੈ ਕਰਿ ਅਪਨੀ ਚਰਨੀ ਲਾਵਹੁ।
ਜੈਸੇ ਅਗਨਿ ਸਗਲ ਕਉ ਜਾਲੇ, ਭਲੀ ਬੁਰੀ ਕਉ ਭਸਮ ਕਰਿ ਡਾਲੇ।
ਜਾਂ ਕੇ ਗਿਆਨ ਆਤਮ ਨਹੀਂ ਆਵੈ, ਤਾਂ ਹੀ ਇਹ ਮਨੁ ਭਰਮਿ ਭੁਲਾਵੈ।
ਜਬ ਬਿਨ ਅਪਨੇ ਆਪ ਕਉ ਜਾਨਿਆ, ਸਗਲ ਆਤਮ ਏਕੋ ਕਰਿ ਜਾਨਿਆ।
ਭਰਮਤ ਫਿਰੇ ਠੌਰ ਕਉ ਭਾਲੇ, ਭਰਮਤੁ ਭਰਮਤੁ ਨਜਰਿ ਨਿਹਾਲੇ।
ਮਨ ਅਗਿਆਨ ਤਬ ਹੋਇ ਅੰਧਿਆਰਾ,
ਮਿਟਿਆ ਅਗਿਆਨ ਹੋਇਆ ਉਜੀਆਰਾ ॥੨੯॥

***ਸ੍ਰੀ ਗੁਰੋਵਾਚ :*** ਜਬ ਲਾਗੁ ਗਿਆਨੁ ਜਾਨੈ ਨਹੀਂ ਤਬ ਲਗ ਕਰੇ ਅਗਿਆਨ।

ਨਾਨਕ ਪ੍ਰਗਟਿਆ ਚਾਂਦਨਾ ਗਿਆਨ ਅਗਿਆਨ ਬਖਾਨ ॥੧॥

***ਪਉੜੀ :*** ਏਹ ਅਚਰਜੁ ਦੇਖ ਭਯੋ ਹੈ ਭਾਰੀ, ਤਾਂ (ਕੀ) ਗਤਿ ਫੁਨਿ ਟਰੈ ਨ ਟਾਰੀ।
ਵਸਤੂ ਘਟਿ ਭੀਤਰਿ ਜਾਨੈ ਨਾਂਹੀ, ਢੂੰਢਤ ਫਿਰੇ ਭਰਮਤ ਜਗ ਮਾਂਹੀ।
ਜਬ ਕਹਿ ਸਮਝਾਇਓ ਏਹ ਗਿਆਨ, ਤਬ ਗਤਿ ਪਾਈ ਮਿਟਿਆ ਅਗਿਆਨ।
ਐਸੀ ਜਾਨਹੁ ਪੁੰਨ ਕੀ ਬਾਤ, ਜਿਸਨੋ ਸਗਲੀ ਟੂਟੇ ਭ੍ਰਾਂਤਿ।
ਜਬ ਲਗ ਬਾਸਨ ਪੁਖਤ ਨ ਹੋਈ, ਤਬ ਪਾਣੀ ਪਾਵੈ ਨਹੀਂ ਕੋਈ।
ਜਬ ਲਗਿ ਕੰਚਨ ਕਾਟਿ ਸਵਾਰੇ, ਤਾ ਕਉ ਅਗਨਿ ਨ ਕੋਈ ਧਾਰੇ।
ਜੈਸੀ ਗਤਿ ਹੋਇ ਇਸ ਜਗ ਕੇਰੀ, ਗੁਰ ਬਿਨ ਕੈਸੇ ਆਵੈ ਨੇਰੀ ॥੩੦॥

***ਸਲੋਕ :*** ਜਿਓ ਮਹਿ ਸਿਉਂ ਬਾਸਨੁ ਰਚੈ ਕੰਚਨ ਭੁਖਣਹਾਰ।
ਨਾਨਕ ਐਸੇ ਆਤਮਾ ਤਿਉਂ ਹੀ ਜਗ ਬਿਓਹਾਰ।

***ਪਉੜੀ :*** ਐਸੀ ਜਾਨਹੁ ਏਹ ਪਿਆਰੇ, ਜਿਨ ਸਗਲੇ ਪਤਿਤ ਉਧਾਰੇ।
ਜਾਸੀ ਮਾਇਆ ਜਾ ਕਾ ਬਿਓਹਾਰ, ਜਗ ਜਾਸੀ ਜਾ ਕਾ ਪਾਸਾਰ।
ਬ੍ਰਹਮ ਨ ਜਾਸੀ ਅਸਥਿਰ ਹੋਈ, ਜਾਸੀ ਧੰਧਾ ਕਰਤਾ ਸੋਈ।
ਜਾਸੀ ਬਾਸਨ ਜੋ ਘੜੇ ਅਪਾਰਾ, ਮਾਟੀ ਨਹੀਂ ਜਾਸੀ ਦੇਖ ਮਨ ਧਾਰਾ।
ਜਾਸੀ ਪਿੰਡ ਜੋਊ ਹੈ ਰਚਿਆ, ਜਾਸੀ ਭਰਮੁ ਜਿਤੈ ਖਪਿ ਪਚਿਆ।
ਆਤਮ ਨਾਸ ਕਦੇ ਨਹੀਂ ਹੋਈ, ਵਧੈ ਨਹੀਂ ਏਕੋ ਸੈਈ।
ਸਗਲ ਮੰਝ ਪਰਗਾਸੁ ਜੋ ਰਹਿਆ, ਤਾ ਕਾ ਰੂਪੁ ਪਰਗਟ ਕਰਿ ਕਹਿਆ ॥੩੧॥

***ਸਲੋਕ :*** ਜਾਸੀ ਸਗਲ ਸੰਸਾਰ ਇਹੀਂ ਓਪਤ ਹੋਸੀ ਬਾਦ।
ਨਾਨਕ ਆਤਮ ਬਿਨਸੈ ਨਹੀਂ ਜੋ ਹੈ ਆਦਿ ਜੁਗਾਦਿ ॥੧॥

***ਪਉੜੀ :*** ਅਪਨੇ ਆਪ ਕਉ ਆਪ ਦਿਖਾਇਆ, ਤਾ ਕਾ ਖੇਲ ਆਪ ਬਨਾਇਆ।
ਏਕ ਸਰੀਰ ਬਹੁ ਭਾਤੀ ਹੋਈ, ਸਗਲ ਰੂਪ ਮਹਿ ਰਵਿਆ ਸੋਈ।
ਅਨਿਕ ਤਰੰਗ ਉਠਹਿ ਜਲ ਮਾਹੀ, ਭਾਤ ਭਾਤ ਕਰਿ ਰੂਪ ਦਿਖਾਹੀ।
ਜਿਉਂ ਗ੍ਰਿਹਿ ਭੀਤਰਿ ਸੀਸਾ ਲਾਹੀ, ਏਕ ਤੇ ਅਨੇਕ ਹੋਇ ਜਾਹੀ।
ਸਦਾ ਸੰਗਿ ਬਾਹਰਿ ਨਹੀ ਰਹੈ, ਜੈਸੇ ਦਰਪਨ ਮਹਿ ਦਰਸਨ ਲਹੈ।
ਤਿਉਂ ਐਸੇ ਰੂਪ ਕਉ ਬਹੁ ਬਿਧਿ ਖੇਲੈ ਅਨੇਕ ਭਾਤਿ ਬਹੁ ਭਾਤਿ ਮੇਲੈ।
ਅਪਨੇ ਆਪ ਕਉ ਆਪੇ ਜਾਨੈ, ਆਪਨ ਰੂਪ ਆਪਿ ਪਛਾਨੈ ॥੩੨॥

***ਸਲੋਕ :*** ਇਸ ਘਟ ਭੀਤਰਿ ਅਪਨੇ ਕਰਤਾ ਸਦਾ ਅਨੰਦ।
ਅਪਨਾ ਆਪ ਆਪ ਮਹਿ ਜਾਨਿਆ ਨਾਨਕ ਤੇ ਨਿਰ ਬਿੰਦ ॥੧॥

***ਪਉੜੀ :*** ਮੇਰੀ ਮੇਰੀ ਜੋ ਕਰਤਾ ਅਹੈ, ਕਿਆ ਹੈ ਤੇਰਾ ਜੋ ਤ ਚਹੈ।
ਹੈ ਭੀ ਤੇਰਾ ਜਾ ਤੂੰ ਜਾਨੈ, ਅਪਨੇ ਭੀਤਰਿ ਆਪੁ ਪਛਾਨੈ।
ਗਿਆਨ ਕੀ ਬਾਤ ਹੈ ਤਝ ਕੋ ਕਹੀ, ਤਿਉਂ ਹੀ ਅਗਿਆਨ ਉਸ ਮਹਿ ਲਹੀ।
ਮੋਹ ਛੋੜਿ ਨਿਰਮੋਹ ਹੋਇ ਜਾਵੈ, ਸੋਈ ਨਿਰੰਜਨ ਰੂਪ ਦਿਖਾਵੈ।
ਦੂਜਾ ਭਾਉ ਬਡਾ ਹੈ ਰੋਗ, ਬਿਨ ਦਾਰੂ ਓਹ ਮਿਰਤਕ ਹੋਗੁ।
ਤਾ ਕਾ ਦਾਰੂ ਇਕ ਜੀਅ ਜਾਨੈ, ਸਗਲ ਸੰਸਾਰ ਮਿਥਿਆ ਕਰਿ ਮਾਨੈ।

ਨਜਰਿ ਆਵੈ ਸੋ ਸਗਲ ਬਿਕਾਰ, ਤਤੁ ਸੋਈ ਜਾਂ ਕੀ ਸਿਸਟਿ ਅਪਾਰ ॥੩੩॥

*ਸਲੋਕ :* ਦਾਰੂ ਰੋਗੀ ਕੋ ਨਹੀ ਦੇਖਹੁ ਨੈਨ ਪਸਾਰਿ।
ਆਪ ਸਹੀ ਤੇ ਜਾਨੀਐ ਨਾਨਕ ਜਗ ਬਿਓਹਾਰ ॥੧॥

*ਪਉੜੀ :* ਕਹੋ ਮੀਤ ਜੋ ਮਨ ਮਹਿ ਕਹੀ, ਗਿਆਨ ਬੂਝ ਭਰਮਤ ਕੋ ਲਹੀ।
ਜੋ ਇਹ ਬ੍ਰਹਮ ਗਿਆਨ ਮਨ ਧਾਰੇ, ਸੋ ਅਗਿਆਨ ਕਉ ਮਾਰਿ ਬਿਡਾਰੇ।
ਜੋ ਹੈ ਏਕ ਲੇਹੁ ਤਿਸ ਤਾਈ, ਜਬ ਜਾਨਿਆ ਤਬ ਨਿਧਧਧ ਹੋਇ ਜਾਈ।
ਦੇਸ ਪਰਦੇਸ ਢੂੰਢ ਫਿਰਿ ਆਵੈ, ਭਰਮੁ ਜਾਇ ਤਾਹੀ ਸੁਖ ਪਾਵੈ।
ਜੈਸੇ ਬਾਂਗੀ ਭਵੇਂ ਡੋਰ ਕੇ ਸੰਗਿ, ਤਿਉਂ ਭਰਮੇ ਮਾਇਆ ਕੇ ਅੰਗਿ।
ਅਵਲ ਗਿਆਨ ਕਉ ਸਮਝ ਮਨਿ ਆਈ, ਤਬ ਗਿਆਨ ਕੀ ਸਭ ਮਿਤਿ ਪਾਈ।
ਜਿਸ ਰੋਗੀ ਕਉ ਰੋਗ ਬਹੁ ਧਾਈ, ਵੈਦ ਮਿਲੇ ਚੰਗਾ ਹੋਇ ਜਾਈ ॥੩੪॥

*ਸਲੋਕ :* ਪਹਿਲੈ ਗਿਆਨ ਸਖਮ ਅਹੈ ਫਿਰ ਅਸਥੂਲ ਕਹਾਇ।
ਪਾਛੈ ਸੀਤਲ ਤਬ ਹੋਵੈ ਭਰਮਤ ਅਗਨਿ ਬੁਝਾਇ ॥੧॥

ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰ ਗ੍ਰੰਥਿ ਸਰਬੋਤਮ ਸਾਰੇ ਆਤਮਯੋਗ ਅਵਸਥਾ ਵਰਨੰਨਨਾਮ 41 ਸਮੋ ਧਿਆਉ ਸੰਪੂਰਣ ॥੪॥

## *(ਸ. ਸ. 42)*

## *ਧਿਆਉ ਆਤਮ ਪ੍ਰਗਾਸ*

*ਪਉੜੀ :* ਬਹੁੜਿ ਪ੍ਰੇਮ ਪ੍ਰੀਤਿ ਕੀ ਬਾਤ ਸੁਨਾਵਹ ਤਾ ਕੇ ਲਛਨ ਮੋਹਿ ਬਤਾਵਹੁ।
ਪ੍ਰਥਮੇ ਮਨ ਤੇ ਵਧਹਿ ਬਿਕਾਰਾ, ਪੀਛੇ ਉਪਜਤ ਗਿਆਨ ਅਪਾਰਾ।
ਉਸ ਕਉ ਮਿਥਿਆ ਰੂਪ ਕਹਾਹੀ, ਕਉਨ ਜੁਗਤਿ ਕਰਿ ਤਿਆਗੀ ਤਾਂ ਹੀ।
ਜਾਨ ਕਰਿ ਲੇਹੁ ਏਹੁ ਲਛ ਵਿਓਹਾਰਾ, ਤਾਂ ਕੇ ਭੀਤਰਿ ਕਰਹੁ ਬੀਚਾਰਾ।
ਤਿਸ ਕੈ ਭੀਤਰਿ ਗਿਆਨ ਹੋਇ ਰਹੈ, ਜਾਂ ਸਮਝੇ ਤਾਂ ਏਕੋ ਅਹੈ।
ਭਲੀ ਬੁਰੀ ਸਮਝਿ ਕਿਛੁ ਨਾਹੀ, ਦੇਖਿ ਪਛਾਨ ਸਮਝਿ ਮਨ ਮਾਹੀ।
ਜਬ ਜਾਨੇ ਤਾ ਤੇ ਕਿਛੁ ਕੀਜੈ, ਜਬ ਮਿਥਿਆ ਜਾਨੈ ਤਬ ਪਰਹੀਜੈ ॥੧॥

*ਸਲੋਕ :* ਪੰਚ ਭੂਤ ਹੈ ਸਗਲ ਮਹਿ ਸਾਚ ਕੂਰ ਕਿਛ ਨਾਹਿ।
ਸਭ ਮਹਿ ਜਾਨਿਆ ਆਤਮਾ ਤਦ ਸੁਖੁ ਥੀਆ ਤਾਹਿ ॥੧॥

*ਪਉੜੀ :* ਇਸ ਝੂਠੇ ਕਉ ਕਹਾ ਸੁਨਾਵਹੁ, ਆਲਮ ਸਚੁ ਕੁੜ ਸਮਝਾਵਹੁ।
ਇਹ ਬਿਧਿ ਬੇਦ ਸਾਸਤ੍ਰ ਕੀ ਹੋਈ, ਭਿਸਤੁ ਅਰੁ ਦੋਜਜਕ ਸਬ ਝੂਠ ਹੈ ਸੋਈ।
ਇਸ ਕੇ ਗੁਨ ਕਹੈ ਹੈ ਕੈਸੇ, ਜੇਤੇ ਜਾਨ ਕਹੋ ਭੀ ਤੈਸੇ।
ਜਬ ਘਟੁ ਮਹਿ ਸਚੁ ਝੂਠ ਹੈ ਆਹੀ, ਭਿਸਤ ਦੋਜਕ ਮਹਿ ਪੜਤੇ ਤਾਹੀ।
ਹਰਖ ਸੋਗ ਝੂਠ ਹੈ ਦੋ ਹੀ, ਸਾਚੁ ਭਿਸਤੁ ਅਵਰ ਨਹੀ ਕੋਈ।
ਜਬ ਨਹੀਂ ਜਾਨਿਆ ਤਬ ਹੀ ਉਰਝਾਇਆ,
ਸਮਝ ਪਰੀ ਕਰਿ ਪ੍ਰਗਟੁ ਦਿਖਾਇਆ ॥੨॥

*ਸਲੋਕ :* ਦੇਖਹੁ ਨਜਰਿ ਪਸਾਰ ਕਰਿ ਏਕੋ ਨਹੀਂ ਨਿਆਰਾ।
ਕਿਸ ਸੰਗ ਪ੍ਰੀਤਿ ਲਗਾਈਐ ਏਕੋ ਸਭ ਵਿਓਹਾਰਾ ॥੧॥

***ਪਉੜੀ :*** ਏਹ ਸਹਸਾ ਮਨ ਮਹਿ ਭਇਓ ਹੈ ਭਾਰੀ, ਦੂਰਿ ਕਰਹੁ ਇਸ ਕੋ ਹਿਤਕਾਰੀ।
ਇਸ ਸਰੀਰ ਸੰਗਿ ਹੈ ਐਸੇ, ਜਿਉਂ ਪਹਪੁ ਮੈਂ ਸੁਗੰਧ ਰਹੈਸੇ।
ਜਿਉਂ ਪੁਹਪ ਬਾਸ ਸਿਉਂ ਜੁਦਾ ਨ ਹੋਈ, ਤਿਉਂ ਏਕੋ ਏਕ ਕਹੇ ਸਭ ਕੋਈ।
ਨਾ ਕਿਛੁ ਏਹ ਨ ਮਰੀਏ ਦੇਹਾ, ਇਹ ਚਿੰਤਨ ਰੂਪ ਪ੍ਰਗਟਿਆ ਵਿਚਿ ਖੇਹਾ।
ਹਰਖ ਸੋਗ ਦੁਇ ਦਿਲ ਮਹਿ ਧਰਈ, ਆਸਾ ਮਨਸਾ ਜੀਵਨ ਕੀ ਕਰਈ।
ਨਾ ਕੋ ਜੀਵਤ ਨਾ ਕੋ ਮੂਆ, ਐਸਹ ਚਿਤਵਨ ਮਨ ਮਹਿ ਹੂਆ।
ਅਸਥਿਰ ਬਾਤ ਕੀ ਬਾਤ ਚਲਾਈ, ਤਾ ਕਉ ਸਮਝ ਕਰਿ ਕਹੋ ਸੁਖਦਾਈ ॥੩॥

***ਸਲੋਕ :*** ਨਾਨਕ ਐਸੀ ਬਾਤ ਕਉ ਕਿਉਂ ਮਨੂਆ ਭਰਮਾਹਿ।
ਆਤਮ ਰਾਮ ਹੈ ਸਗਲ ਮਹਿ ਦੂਜਾ ਕੋਈ ਨਾਹਿ ॥੧॥

***ਰਾਜੋਵਾਚ ॥ ਪਉੜੀ :*** ਦੈਆਲ ਹੋਇ ਕਰ ਮੋਹਿ ਸੁਨਾਇਓ,
ਮੈਂ ਆਪਨਾ ਆਪੁ ਸਰਵ ਮੈਂ ਪਾਇਓ।
ਇਸ ਅਗਮ ਦਰਿਆਉ ਨਹੀਂ ਪਾਰਵਾਰਾ, ਤਿਸ ਕੇ ਗਨ ਹੈ ਅਪਰੰਪਾਰਾ।
ਐਸੇ ਬਾਉ ਚਲੈ ਬਹੁ ਭਾਂਤੀ, ਤਿਸ ਕਉ ਆਤਮ ਸੁਭਾਉ ਉਪਜੇ ਕਈ ਜਾਤੀ।
ਜਿਉਂ ਸੁਮੇਰ ਚਲਨੇ ਰਹਿ ਜਾਇ, ਜਿਉਂ ਜਹਾਜ ਜਲ ਮਾਹਿ ਸਮਾਇ।
ਜਿਉਂ ਸਾਥ ਹੀ ਚਲਤ ਵਣਜਾਰਾ, ਸਹਜੇ ਸਹਜਿ ਕਰੇ ਵਾਪਾਰਾ।
ਜੈਸੇ ਕੋ ਡੋਬੇ ਜਲ ਮਾਂਹਾ, ਮੱਛੀ ਦਰੀਆਇ ਕਲੋਲ ਕਰਾਹੀ।
ਖੁਸੀਆ ਮਾਨੇ ਜਗ ਮਹਿ ਆਇ, ਆਪੇ ਆਪਿ ਸਮਝ ਸਮਾਇ ॥੪॥

***ਸ੍ਰੀ ਗੁਰੋ ਵਾਚ:***

***ਸਲੋਕ :*** ਆਪੇ ਜਗ ਮਹਿ ਖੇਲਤਾ ਖੁਸੀ ਰਹੇ ਬਹੁ ਭਾਂਤਿ।
ਤਾਂ ਕਉ ਕਿਆ ਕਛੁ ਲਗਈ ਜਾ ਕਉ ਆਵੈ ਧਾਂਤਿ ॥੧॥

***ਪਉੜੀ :*** ਅੰਮ੍ਰਿਤ ਨਾਮ ਹੈ ਜਿਸ ਜਨ ਪਾਇਆ, ਗੁਰ ਕਿਰਪਾ ਸੋ ਸਭ ਸੁਖ ਪਾਇਆ।
ਨਜਰਿ ਭਈ ਜੋ ਜਾਨੇ ਤਾਂ ਹੀ, ਤਿਸ ਜਾਤੇ ਤੇ ਮਨ ਠਹਰਾਈ।
ਤਾ ਕਾ ਕਹੋ ਏਕ ਵੀਚਾਰਾ, ਸਤਿਗੁਰ ਮਿਲੇ ਰਹਿ ਜਾਹਿ ਬਿਕਾਰਾ।
ਜਗ ਅਰੁ ਕ੍ਰਿਆ ਦਾਨ ਤੀਰਥ ਜਾਹੀ, ਉਨਕੈ ਸੰਗਿ ਬਹੁਤ ਮਨੁ ਲਾਹੀ।
ਜਨ ਜਾਨਿਆ ਅਬਿਨਾਸੀ ਜਾਨਿਆ, ਤਾ ਕਾ ਏਕਸ ਸੋ ਮਨੁ ਮਾਨਿਆ।
ਜੋ ਜਨ ਐਸੇ ਹੋਇ ਨਿਆਰੇ, ਤਾ ਕੋ ਜਗਤਿ ਕੈਸੇ ਮਨਿ ਧਾਰੇ।
ਜਿਸ ਕੇ ਘਟ ਮੈਂ ਗਿਆਨ ਹੈ ਆਇਆ, ਸਗਲਾ ਬਿਖਿਆ ਭਰਮ ਮਿਟਾਇਆ ॥੫॥

***ਸਲੋਕ :*** ਜਾਂ ਕੇ ਮਨ ਅਗਿਆਨ ਹੈ ਏਕ ਬਿਖਿਆ ਕਾ ਮੂਲ।
ਨਾਨਕ ਕਹੈ ਹੁਸੀਆਰ ਤਿਹ ਸੋ ਜਨ ਕਬਹੂ ਨ ਭੂਲ ॥੧॥

***ਪਉੜੀ :*** ਜਾਂ ਕੇ ਮਨਿ ਅਗਿਆਨ ਹੈ ਰਹਿਤਾ, ਮਿਥਿਆ ਸੋ ਸੋਈ ਜਨੁ ਗਹਤਾ।
ਜਾ ਕੀ ਦ੍ਰਿਸਟਿ ਹੈ ਲੋਭ ਪਰ ਧਾਵੈ, ਸੋ ਲੋਭ ਬਹੁ ਭਾਂਤਿ ਦਿਖਾਵੈ।
ਕਾਮੁ ਅਗਿਆਨ ਕਰੈ ਬਿਖਿਆ ਕੀ ਰੀਤਿ, ਤਾਂ ਕੇ ਸੰਗਿ ਉਹ ਕਰਤ ਪ੍ਰੀਤਿ।
ਸਾਧ ਸੰਗਿ ਜੋ ਪ੍ਰੀਤਿ ਲਗਾਈ, ਦਿਨ ਦਿਨ ਹੋਤੀ ਸਦਾ ਸਵਾਈ।
ਤਾ ਮੈਂ ਬ੍ਰਹਮ ਹੈ ਸਦਾ ਅਲੀਣਾ, ਤਾਂ ਕਉ ਪ੍ਰਕਿਰਤਿ ਸੁਭਾਉ ਨਹੀ ਕੋਉ ਕੀਨਾ।

ਆਪਸ ਕਉ ਜੋ ਬ੍ਰਹਮ ਪਛਾਨੈ, ਫਿਰਿ ਉਹ ਦੂਜਾ ਰੂਪੁ ਨ ਮਾਨੈ।
ਜਬ ਰਾਜਾ ਮੁਖ ਸਉਂ ਕਿਛੁ ਬਰਾ ਨ ਬੋਲੈ, ਤਾਂ ਪਰਜਾ ਅਡੋਲ ਨਹੀ ਡੋਲੇ।
ਜਾਂ ਕੀ ਪਰਜਾ ਅਗਿਆਕਾਰੀ ਹੋਈ, ਸੋ ਰਾਜਾ ਸੁਖ ਪਾਵੈ ਸੋਈ ॥੬॥

**ਸਲੋਕ :** ਉਹ ਸਾਹਿਬੁ ਜਗਤ ਕਾ ਤਾ ਕੇ ਤੁਲ ਨਹੀਂ ਕੋਇ
ਤਾ ਹੀ ਤਰਾਸ ਕਰੀਜੀਐ ਜੇ ਕੋ ਦੂਜਾ ਹੋਇ ॥੧॥

**ਪਉੜੀ :** ਜੋ ਸੁਘੜ ਸੁਜਾਣ ਆਤਮ ਕਉ ਜਾਣੇ, ਜੋ ਜਨ ਮਿਥਿਆ ਨਹੀਂ ਲਪਟਾਣੇ।
ਕਉਣ ਜੁਗਤਿ ਕਰਿ ਬਰੀ ਮਨਿਮਾਨੀ, ਐਸੀ ਜੁਗਤਿ ਤੁਝ ਕਹਾ ਪਛਾਨੀ।
ਆਤਮ ਰੂਪ ਸਗਲ ਘਟ ਮਾਹੀ, ਸੋ ਆਤਮ ਸੰਗਿ ਸਗਲ ਸਮਾਂਹੀ।
ਕਿਉਂ ਕਰਿ ਜਾਨਿ ਤੇ ਮਿਥਿਆ ਕੀਨੀ, ਐਸੀ ਬਿਧਿ ਤੈਂ ਕਿਉਂ ਕਰਿ ਚੀਨੀ।
ਏਹ ਸਗਲ ਸੰਸਾਰ ਮਿਥਿਆ ਕਰਿ ਜਾਨਹੁ, ਜਾਨ ਪਛਾਨ ਏਕ ਕਰਿ ਮਾਨਹੁ।
ਜਿਨਿ ਸੰਸਾਰ ਸੰਗ ਮੋਹ ਹੈ ਬੰਧਾ, ਦੂਖ ਆਗੈ ਜਾਨੈ ਨਹੀਂ ਅੰਧਾ।
ਬਹੁਰੂਪੀ ਹੋਇ ਇਹੁ ਦਉਰੇ, ਠਾਕੇ ਬਹੁ ਬਿਧਿ ਰਹੈ ਨਹੀਂ ਅਉਰੇ ॥੭॥

**ਸਲੋਕ :** ਜਬ ਜਾਨੇ ਸੁਧ ਆਤਮਾ ਨਾਨਾ ਬਿਧਿ ਸੰਸਾਰੁ।
ਨਾਨਕ ਤੁਲਹੇ ਬਾਹਰੇ ਕਿਉਂ ਕਰਿ ਉਤਰੇ ਪਾਰਿ ॥੧॥

**ਪਉੜੀ :** ਈਹਾਂ ਊਹਾ ਮੁਕਤ ਓਹ ਹੋਈ, ਮਨਸਾ ਦੇਹੀ ਕਉ ਜਾਨੈ ਕੋਈ।
ਕਹੋ ਸਾਧ ਜਨਾ ਲੈ ਐਸੀ, ਜੈਸੀ ਜਾਨੋ ਕਹੋਗੇ ਤੈਸੀ।
ਸਭ ਝੂਠੇ ਰਸ ਕਰਿ ਭੋਗੈ ਭੋਗੁ, ਜਬ ਜਾਨੇ ਤਾ ਹੀ ਸੁਖ ਹੋਗੁ।
ਏਹ ਦੇਹ ਹੈ ਆਵਣ ਜਾਣੀ, ਤਾ ਕੋ ਆਤਮ ਬੀਚਿ ਸਥਿਰ ਕਰਿ ਮਾਨੀ।
ਆਤਮ ਵਾਂਗੁ ਨਿਆਰਾ ਰਹੈ, ਰਹੈ ਬੀਚ ਤੈਸੇ ਸੰਗ ਨ ਗਹੈ।
ਏਹ ਸਰੀਰ ਸਭ ਕਾਰਜ ਕਰੈ, ਤਿਸੁ ਕਾਰਜ ਲਗਿ ਲਿਵ ਮਨਿ ਧਰੈ।
ਤਿਸਤੇ ਬੁਰੀ ਭਲੀ ਕਰਿ ਮੀਠੀ ਮਾਨੈ,
ਫਿਰਿ ਰਹਿਆ ਨ ਜਾਇ ਹਰਾਮੁ ਮਨੁ ਮਾਨੈ ॥੮॥

**ਸਲੋਕ :** ਦੇਖਿ ਸੁਭਾਵ ਸੰਸਾਰ ਕੇ ਸਗਲਾ ਕੂੜਾ ਜਾਨਿਆ।
ਨਾਨਕ ਖੰਡਿਤ ਨਿੰਦ੍ਹਾ ਜੋ ਕਰੇ ਤਿਸ ਅਕਲੇ ਮਨੁ ਮਾਨਿਆ ॥੧॥

**ਪਉੜੀ :** ਪਾਛੈ ਜੋ ਹੈ ਬਚਨ ਸੁਨਾਈ, ਗਿਆਨ ਵੰਤ ਮਨ ਮੂਲ ਨ ਲਾਈ।
ਜਾ ਕੀ ਸੁਰਤਿ ਐਸੀ ਮਨਿ ਹੋਈ, ਹੋਇ ਨਿਰਾਸ ਜਾਨੈਗਾ ਸੋਈ।
ਗਿਆਨ ਸਪੂਰਨ ਜੋ ਆਘਾਵੈ, ਤਾਂ ਕੀ ਕੀਮਤਿ ਕਹੀ ਨ ਜਾਵੈ।
ਜਬ ਸੂਰਜ ਪ੍ਰਗਾਸ ਹੈ ਕੀਆ, ਉਸ ਕੇ ਤੁਲ ਸਸੀਅਰ ਨਹੀਂ ਥੀਆ।
ਜਬ ਮਸਾਲ ਜੋਤਿ ਹੈ ਜਾਗੀ, ਦੀਪਕ ਜੋਤਿ ਤਾਂ ਤੇ ਜਾਇ ਭਾਗੀ।
ਐਸੀ ਮਾਨਿੰਦ ਮਨ ਕੀ ਜਾਨੈ, ਜੋ ਦੇਖੈ ਸੁ ਕੂੜ ਕਰਿ ਮਾਨੈ।
ਬੀਚਾਰਿ ਬੀਚਾਰਿ ਕਰਿ ਲੇਵੈ ਦੇਵੈ, ਗਿਆਨਵੰਤ ਐਸੀ ਬਿਧਿ ਸੇਵੈ ॥੯॥

**ਸਲੋਕ :** ਜਾਂ ਕੇ ਮਨਿ ਤ੍ਰਿਸਨਾ ਨਹੀਂ ਅਰੁ ਮਨਸਾ ਚਲੇ ਨ ਚੀਤ।
ਤਾਂ ਕੇ ਸਦਾ ਅਨੰਦ ਸੁਖ ਅਉ ਦੇਖੇ ਨਿਤ ਨੀਤ ॥੧॥

**ਪਉੜੀ :** ਜਿਨਿ ਆਤਮ ਹੈ ਇਕ ਕਰਿ ਜਾਨਿਆ,
ਤਿਸੁ ਸੁਖ ਭਇਆ ਜਾ ਕਾ ਮਨੁ ਮਾਨਿਆ।

ਸੁਖ ਪਾਵੈ ਜਾ ਕੈ ਮਨਿ ਭਾਵੈ, ਮਨ ਪਵਨਾ ਨੇ ਇਕਤੁ ਮਿਲਾਵੈ।
ਤਿਸ ਸਮ ਪੂਜਾ ਅਵਰੁ ਨ ਕੋਈ, ਜਾ ਕੈ ਮਨਿ ਐਸੀ ਦ੍ਰਿੜ ਹੋਈ।
ਜਬ ਲਗ ਸੰਸਾਰ ਕਰਮ ਕਮਾਹਿ, ਬਿਨ ਗਿਆਨ ਕੈਸੇ ਮਨ ਠਹਰਾਇ।
ਆਤਮ ਕੇ ਸਾਥ ਪ੍ਰੀਤਿ ਨਹੀਂ ਕੀਨੀ, ਕਰਮਾਂ ਕਉ ਭਲੀ ਕਰਿ ਲੀਨੀ।
ਜੋ ਸਾਤਕ ਠਉਰ ਬਹੈ ਸੋ ਗਿਆਨੀ, ਰਾਜਸ ਤਾਮਸ ਮਨ ਨਹੀਂ ਆਨੀ।
ਜੋ ਜਨ ਐਸੇ ਸੁਖ ਸੋ ਪਾਵੈ, ਤਾਂ ਕੇ ਕਰਮ ਦਿਸਟੀ ਨਹੀਂ ਆਵੈ ॥੧੦॥

***ਸਲੋਕ :*** ਜੈਸੇ ਰਾਣਾ ਰਾਉ ਸਭ ਲੋਕ ਹੈ, ਜਗ ਮੇਂ ਕਰਤ ਉਪਾਉ।
ਜੋ ਬਾਲ ਖੇਲੇ ਖੇਲਨਾ, ਤਾ ਕਾ ਏਹੁ ਸੁਭਾਉ ॥੧॥

***ਪਉੜੀ :*** ਪਾਪ ਪੁੰਨ ਕਿਛੁ ਲਾਗੇ ਨਾਂਹੀ, ਜਾਂ ਕੀ ਪ੍ਰੀਤਿ ਨਾਮ ਸੰਗਿ ਆਹੀ।
ਜੋਗ ਗਿਆਨ ਬਹੁ ਭਾਤਿ ਦਿਖਾਵੈ, ਤਾ ਕਾ ਰੂਪੁ ਨ ਲਖਿਆ ਜਾਵੈ।
ਸਗਲ ਜਗਤ ਏਕ ਕਰਿ ਦੇਖੈ, ਤਿਸੁ ਜਨ ਕਉ ਕੋਈ ਬੁਰਾ ਨ ਪੇਖੈ।
ਜਹ ਜਾਵੈ ਤਹ ਜਾਇ ਠਹਰਾਵੈ, ਤਾਂ ਕਾ ਕੋਈ ਅੰਤੁ ਨ ਪਾਵੈ।
ਜੋ ਚਾਰਿ ਕੂੰਟ ਮਹਿ ਬ੍ਰਹਮ ਹੈ ਰਵਿਆ, ਜਹ ਜਹ ਭਾਣਾ ਤਹਾ ਜਾਇ ਗਵਿਆ।
ਜਿਨਿ ਹੈ ਆਤਮ ਰਾਮੁ ਕਰਿ ਜਾਨਿਆ, ਤੇ ਜਨ ਨਾਹੀ ਭਰਮਿ ਭੁਲਾਨਿਆ।
ਜਿਨਕੇ ਅੰਤਰਿ ਭਉ ਨਹੀਂ ਆਵੈ, ਤਾਂ ਕੀ ਦ੍ਰਿਸਟਿ ਨਹੀਂ ਠਹਰਾਵੈ ॥੧੧॥

***ਸਲੋਕ :*** ਸੋ ਤੂ ਦੇਖਿ ਏਹ ਨਜਰਿ ਕਰਿ ਜਗ ਕੀ ਐਸੀ ਰੀਤਿ।
ਨਾਨਕ ਜਿਉਂ ਤਰਿ ਪਤਰਿ ਝਰਿ ਪਰਹਿ ਬਹੁਰਿ ਨ ਲਾਗਹਿ ਤੀਤ ॥੧॥

***ਪਉੜੀ :*** ਜਿਉਂ ਅਕਾਸ ਹੈ ਉਚ ਕਹਾਵੈ, ਜੋ ਦੇਖੈ ਤਿਸੁ ਦਿਸਟੀ ਆਵੈ।
ਇਸ ਗਿਆਨ ਕੀ ਇਹੀ ਮਤਿ ਕਹੈ, ਲੈਨ ਦੇਨ ਸੋ ਨਿਆਰਾ ਰਹੈ।
ਏਕ ਦ੍ਰਿਸਟਿ ਕਰਿ ਸਭ ਜਗ ਜਾਨੈ, ਜਿਉ ਜਲ ਭੀਤਰਿ ਬਿੰਬ ਸਮਾਨੈ.
ਐਸੀ ਬਿਧਿ ਜਾ ਕੇ ਮਨਿ ਆਵੈ, ਲੈਣਾ ਦੇਣਾ ਕਹਾਂ ਠਹਰਾਵੈ।
ਹੇ ਨਿਰਮਲ ਮਨੁ ਸਮਝ ਸੁਜਾਨਾ, ਭਰਮ ਭੂਲਾ ਤਬ ਔਰ ਦਿਖਾਨਾ।
ਐਸੀ ਬਿਧਿ ਆਈ ਮਨ ਮੇਰੇ, ਲੈਨ ਦੇਨ ਕੇ ਰਹ ਗਏ ਝੇਰੇ।
ਇਤ ਬਿਧਿ ਜਗ ਕੇ ਮਾਹਿ ਸਮਾਈ, ਠਉਰ ਠਉਰ ਰਹੀ ਬਿਲਮਾਈ ॥੧੨॥

***ਸਲੋਕ :*** ਤਿਸੁ ਜਾਨੋ ਅਹਿਨਿਸ ਸਦਾ ਰਹਤ ਸਰਬ ਕੇ ਅੰਗ।
ਨਾਨਕ ਲੈਨ ਦੇਨ ਕੀ ਕਿਛ ਨਹੀ ਜਿਉਂ ਸੰਗੀ ਕੇ ਸੰਗ ॥੧॥

***ਪਉੜੀ :*** ਜਬ ਇਤਬਾਰ ਸੁਖ ਕਾ ਪਾਵੈ, ਜੋਗ ਗਿਆਨ ਤਾ ਕੇ ਮਨਿ ਆਵੈ।
ਪੁਨਿ ਉਪਦੇਸ ਜੋਗ ਕਾ ਕਰੈ, ਜਿਸ ਸੋ ਪਰਵੇਸ ਬਹੁਤੁ ਮਨ ਧਰੈ।
ਤਾਂ ਤੇ ਪੂਛਉਂ ਏਹ ਸੁਭਾਉ, ਲੈਨ ਦੇਨ ਕਾ ਕਉਨ ਉਪਾਉ।
ਜੋ ਗੁਨ ਦੇਹ ਕੇ ਸਗਲ ਬਿਸਾਰਹੁ, ਹੋਇ ਬਿਦੇਹੀ ਕੁਲ ਉਧਾਰਹੁ।
ਏਹ ਦੇਹੀ ਹੈ ਜਗ ਪਰਵਾਰਾ, ਜਿਉਂ ਨੀਰ ਜਲ ਖਿਉ ਗਹਾਰਾ।
ਏਹ ਦੇਹ ਕੀ ਬਾਤ ਮਨਿ ਲਾਵਹੁ, ਹੋਇ ਲੀਨ ਤਾਂ ਕੀ ਮਿਤਿ ਪਾਵਹੁ।
ਜਿਉਂ ਪਾਨੀ ਕਉ ਮੈਲ ਨ ਹੋਈ, ਤਿਉਂ ਕਾਲਖ ਕਉ ਦਾਗੁ ਨ ਕੋਈ ॥੧੩॥

***ਸਲੋਕ :*** ਹਰਖ ਸੋਗ ਕਉ ਜਾਨੈ ਨਹੀ ਆਸ ਨਿਰਾਸਾ ਹੋਇ।

ਨਾਨਕ ਭਲੀ ਬੁਰੀ ਕਿਛੁ ਉਪਜੈ ਨਹੀਂ ਭਗਤ ਕਹਾਵੈ ਸੋਇ ॥੧॥

*ਪਉੜੀ :* ਜ਼ਾ ਕੇ ਮਨਿ ਐਸੀ ਬਿਧਿ ਓਈ, ਤਿਸਕਾ ਬੁਰਾ ਮਾਨੈ ਨਹੀਂ ਕੋਈ।
ਲਹਰਿ ਕੀ ਗਤਿ ਆਵੈ ਨਾਹੀ, ਇਸ ਬਿਧਿ ਕਉ ਕੈਸੇ ਸਮਝਾਈ
ਜੋ ਐਸੀ ਬਿਧਿ ਪੂਰਨ ਰਹੈ, ਬਿਨੁ ਜਹਾਜ ਕੈਸੇ ਮਾਰਗੁ ਲਹੈ
ਆਪਨੇ ਕੀਏ ਡੋਲ ਆਪ, ਆਪੇ ਸਮਝੇ ਅਪਨਾ ਆਪ।
ਜਿਉਂ ਭਾਨ ਪਰਨ ਦ੍ਰਿਸਟਿ ਆਵੈ, ਤਾ ਕੀ ਕਿਰਣਿ ਜਗਤ ਉਪਜਾਵੈ।
ਬੁਰਾ ਭਲਾ ਜਾਂ ਕੇ ਮਨ ਮਾਹੀ, ਆਮਦ ਰਫਤ ਤਾ ਤੇ ਮਿਟਿ ਜਾਹੀ।
ਸਭ ਸੰਸਾਰ ਏਕ ਹੈ ਜਾਤਾ, ਤਾਂ ਕਾ ਰੰਗੁ ਦਿਖਾਵੈ ਬਹੁ ਭਾਂਤਾ ॥੧੪॥

*ਸਲੋਕ :* ਜਾ ਕੇ ਮਨਿ ਆਨਦੁ ਹੈ ਸਭੈ ਬ੍ਰਹਮ ਕੀ ਜਾਤਿ
ਅਪਨਾ ਆਪ ਸੀਧਾ ਕਰਹੁ ਨਾਨਕ ਟੂਟੈ ਭ੍ਰਾਂਤਿ ॥੧॥

*ਪਉੜੀ :* ਚੇਤੰਨ ਪੁਰਖ ਹੈ ਏਕ ਸਰੂਪ, ਜਗ ਫਾਸੀ ਹੈ ਰੰਗ ਅਨੂਪ।
ਜਾ ਕੈ ਮਨ ਐਸੀ ਮਤਿ ਆਵੈ, ਲੈਨ ਦੇਨ ਕੀ ਮਿਤਿ ਨਹੀਂ ਪਾਵੈ।
ਤਾ ਹੀ ਫਾਸੀ ਫਾਸ ਪਾਈ, ਜਬ ਮਨੁ ਭਰਮਿ ਸਿਉਂ ਭਰਮਿ ਭੁਲਾਈ।
ਹਰਖ ਸੋਗ ਹੈ ਅਪਰ ਅਪਾਰਾ, ਤਾ ਕੇ ਫਾਸੇ ਜਗ ਸੰਸਾਰਾ।
ਤਾ ਹੀ ਮਕਤਾ ਜਗ ਮਹਿ ਰਹੇ, ਹੋਇ ਨਿਰਾਸ ਕਛੁ ਮਨ ਨਹੀਂ ਚਹੈ।
ਲਾਗਿ ਪਰੇ ਸਿਉ ਬੰਧਨ ਹੋਈ, ਬੰਧਨ ਤਿਆਗੇ ਬੰਧਨੁ ਨਹੀਂ ਕੋਈ।
ਹਉਮੈ ਜਾਇ ਮਕਤਿ ਕਉ ਪਾਵੈ, ਮੁਕਤਾ ਹੋਇ ਸੁ ਮੁਕਤ ਸਿਧਾਵੈ ॥੧੫॥

*ਸਲੋਕ :* ਨਾਨਕ ਤਾਹੀ ਫਾਸੇ ਨਾਹੀ ਜਬ ਲਗ ਸਮਝੇ ਜੀਉ।
ਇਹੀ ਮੁਕਤ ਬਿਉਹਾਰ ਹੈ, ਸਮਝਿ ਸਮਝਿ ਕਰਿ ਪੀਉ ॥੧॥

*ਪਉੜੀ :* ਤਾ ਕੀ ਕੀਮਤਿ ਕੈਸੇ ਕਰਿ ਲਹੈ, ਕੌਨ ਜੋਗ ਜੁਗਤਿ ਕਰਿ ਰਹੈ।
ਤੀਨ ਭਾਂਤਿ ਕੇ ਗੁਨ ਸੰਸਾਰੀ, ਉਸ ਸਉਂ ਪ੍ਰਗਟਿਆ ਜਗਤ ਅਪਾਰੀ।
ਹਰਖ ਸੋਗ ਜਾ ਮਨ ਹੋਈ, ਤਿਸ ਕਉ ਤਿਆਗਿ ਦੇਵੈ ਜਨ ਸੋਈ।
ਬਹੁੜਿ ਬੰਧਨ ਤਾ ਕਉ ਨਹੀਂ ਹੋਵੈ, ਜਬ ਬੁਝੈ ਤਾਂ ਹੀ ਸੁਖ ਸੋਵੈ।
ਨਿਰਖਿ ਨਿਰਖਿ ਕਰਿ ਸਭ ਬਿਧਿ ਜਾਨੈ, ਸੋਈ ਮਨ ਕੇ ਮਰਦੇ ਮਾਨੈ।
ਕੀਏ ਅਨਕੀਏ ਲਾਗਿ ਹੈ ਤਾਂਹੀ, ਗੋਬਿੰਦ ਭਜਨ ਜਾਂ ਕੇ ਮਨਿ ਨਾਹੀ
ਐਸੀ ਬਿਧਿ ਕਉ ਜਾਨੇ ਕੋਈ, ਹਰਖ ਸੋਗ ਤੇ ਮੁਕਤਾ ਹੋਈ ॥੧੬॥

*ਸਲੋਕ :* ਹਰਖ ਸੋਗ ਅਰੁ ਪਾਪ ਪੁੰਨ, ਦੋਉ ਸਮ ਕਰਿ ਆਹਿ।
ਨਾਨਕ ਜਗ ਬਿਉਹਾਰ ਹੈ, ਦੂਜਾ ਕੋਈ ਨਾਹਿ ॥੧॥

*ਪਉੜੀ :* ਜਬ ਇਹ ਤਤ ਬਿੰਦੁ ਕਰਮੀ ਪਰੈ, ਫਿਰ ਪੂਰਨ ਪੁਰਖ ਕਉ ਲੇ ਚਿਤੁ ਧਰੈ।
ਜੈਸੇ ਆਰਸੀ ਪਰ ਮੈਲੁ ਹੋਇ ਜਾਈ, ਬਿਨੁ ਮਾਜੇ ਮਲੁ ਲਹੈ ਨ ਕਾਈ।
ਜਿਉਂ ਜਗ ਕੀ ਇਛਾ ਮਨ ਮੈਂ ਕਰਈ, ਸੋਈ ਪੁਰਖ ਹਉਮੈ ਚਿਤੁ ਧਰਈ।
ਐਸੀ ਸਰਤਿ ਜਾਂ ਕੇ ਚਿਤੁ ਹੋਈ, ਜਹਾਂ ਜਾਇ ਨਹੀਂ ਜਾਇ ਖਲੋਈ।
ਪਾਪ ਪੰਨ ਕਉ ਦੂਰਿ ਕਰਿ ਭਾਈ, ਸਦਾ ਅਨੰਦ ਤਾ ਕੇ ਹੋਇ ਜਾਈ।
ਮਨ ਮਤਿ ਤਿਆਗਹੁ ਮੇਰੇ ਮੀਤਾ, ਮਾਇਆ ਅੰਸ ਨ ਰਾਖਹੁ ਚੀਤਾ।

ਏਹ ਸੁਪਨਾ ਹੈ ਜਗ ਸੰਸਾਰਾ, ਮਾਤ ਪਿਤਾ ਸੁਤ ਬੰਧਪ ਦਾਰਾ ॥੧੭॥

***ਸਲੋਕ :*** ਨਾਨਕ ਸਭ ਮਿਥਿਆ ਚਿਤਵਨੀ, ਚਾਹ ਰਹੇ ਜਗ ਮਾਹਿ।
ਇਸ ਕਉ ਜਾਨਿ ਮੇਰੀ ਨਹੀ, ਆਜੁ ਕਾਲਿ ਉਠ ਜਾਹਿ। ॥੧॥

***ਪਉੜੀ :*** ਜਬ ਲਗਿ ਮਨ ਮਹਿ ਤ੍ਰਿਸਨਾ ਹੋਈ, ਨਹੀਂ ਠਉਰ ਹੈ ਜਗ ਪੈ ਸੋਈ।
ਕਰੈ ਬੈਰਾਗੁ ਤਾਂ ਹੀ ਸੁਖ ਪਾਵੈ, ਤਾਂ ਕੇ ਹਉਮੈਂ ਨਿਕਟਿ ਨ ਆਵੈ।
ਹਉਮੈ ਬੰਧਨ ਹੈ ਜਗ ਮਾਹੀ, ਤਾਂ ਕਉ ਛੋਡਿ ਤਾ ਹੀ ਸੁਖ ਪਾਹੀ,
ਅਉਰ ਚਾਹੇ ਸੋਈ ਸਭ ਕਰੇ, ਤਿਸਕਾ ਡਰ ਮਨ ਤੇ ਪਰਹਰੈ।
ਜਿਨ ਜਨ ਮੈਲੁ ਮਨੈ ਕੀ ਖੋਈ, ਤਿਸੁ ਜਮ ਕਾ ਤ੍ਰਾਸੁ ਨ ਲਾਗੈ ਕੋਈ।
ਜਾਂ ਕਾ ਚਿਤੁ ਸਪੂਰਨ ਰਹੇ, ਤਬ ਮਾਇਆ ਹੀ ਤ੍ਰਿਭਿਕ ਡਰ ਰਹੇ।
ਜਿਉ ਬਾਸਨ ਸਾਪੂਰਨ ਭਰੇ, ਫਿਰਿ ਤਿਸੁ ਊਪਰਿ ਇਕ ਬੂੰਦ ਨ ਪਰੈ ॥੧੮॥

***ਸਲੋਕ :*** ਜਾਂ ਕੇ ਮਨ ਹਠੈ ਊਪਜਨਾ, ਪੂਰਨ ਗਿਆਨ ਪ੍ਰਗਾਸ।
ਨਾਨਕ ਆਸਾ ਮਿਟ ਗਈ, ਤਾ ਤੇ ਭਇਆ ਨਿਰਾਸ ॥੧॥

***ਪਉੜੀ :*** ਕਈ ਬਾਰ ਮਾਤ ਪਿਤਾ ਸੁਤ ਧੀਆ, ਕਈ ਬਾਰ ਕੁਟੰਬ ਧਾਰੀ ਥੀਆ।
ਕਈ ਬਾਰ ਸਾਧ ਸੰਗਤਿ ਕੇ ਮਾਹੀ, ਤਾਂ ਕੇ ਭੀਤਰਿ ਕੇਲ ਕਰਾਂਹੀ।
ਕਈ ਬਾਰ ਤਪੀਸਰ ਹੂਆ, ਤਾ ਕੇ ਮਨਿ ਉਪਜੇ ਨਹੀਂ ਦੁਆ।
ਜਾਂ ਕੇ ਮਨ ਪਰਤੀਤ ਹੈ ਮੀਤਾ, ਤਾ ਕੇ ਦੂਸਰ ਭਾਉ ਨ ਚੀਤਾ।
ਪਰਤੀਤ ਕੀਏ ਦੁਖ ਰਹੇ ਨ ਕੋਈ, ਬਿਨੁ ਪਰਤੀਤ ਕਹਾ ਸੁਖ ਹੋਈ।
ਜਿਸਕੇ ਮਨਿ ਪਰਤੀਤਿ ਨ ਆਵੈ, ਤਾਂ ਹੀ ਹੀਆ ਭਰਮਿ ਭੁਲਾਵੈ।
ਜਬ ਮਨ ਸਦਾ ਰਹੋ ਹੁਸਿਆਰ, ਤਾ ਕਉ ਦੁਖ ਲਾਗੈ ਨਹੀਂ ਭਾਰੂ ॥੧੯॥

***ਸਲੋਕ :*** ਹਸਤੀ ਕਿਰਮ ਬਰਾਬਰੇ ਸਭ ਹੈਂ ਏਕ ਸਮਾਨ।
ਨਾਨਕ ਪੈਂਡਾ ਸਾਧ ਕਾ ਏਹੀ ਲੇਹੀ ਪਛਾਨ ॥੧॥

***ਪਉੜੀ :*** ਜਾਂ ਕੇ ਮਨ ਮਹਿ ਐਸੀ ਹੋਈ, ਕਰਤਾ ਕਰੈ ਹੋਵੈ ਭੀ ਸੋਈ।
ਮਨ ਤੇ ਆਸਾ ਸਗਲ ਮਿਟਾਵਹੁ, ਸੁਖ ਸੇਤੀ ਅਪਨੇ ਘਰਿ ਜਾਵਹੁ।
ਕਰਮ ਅਕਰਮ ਜੋ ਕਰਦਾ ਅਹੇ, ਸੋਈ ਓਹ ਭੈ ਵਿਚ ਮ੍ਰਿਤ ਰਹ।
ਰਜ ਕਰਿ ਭੂਚੇ ਕਰਮਾ ਮਾਂਹੀ, ਭਾਵੈ ਕਿਛੁ ਕਰੈ ਫਿਰਿ ਛੂਟੈ ਨਾਹੀਂ।
ਪਾਪ ਪੁੰਨ ਹੈ ਆਵਨ ਜਾਨਾ, ਕਦੀ ਤੂ ਸਮਝ ਹੋ ਮਗਧ ਅਜਾਨਾ।
ਦਿਲ ਮਹਿ ਰਾਖੋ ਐਸੀ ਬਾਂਤਾ, ਤੁਹਿ ਸੰਸਾਰ ਹੈ ਕੈਸਾ ਨਾਂਤਾ।
ਆਸਾ ਤੇ ਦੁਖ ਬਹੁਤਾ ਲਾਗੈ, ਤਾ ਤੇ ਨਿਆਰਾ ਹੋਇ ਕਰਿ ਭਾਗੈ ॥੨੦॥

***ਸਲੋਕ :*** ਉਸਕਾ ਕੀਆ ਸਿਰ ਪਰ ਸਹੀਐ, ਐਸੀ ਮਨ ਠਹਰਾਇ।
ਨਾਨਕ ਤਾ ਜਗ ਦੇਖੇ ਅਨੰਦ ਸਿਉਂ, ਲੀਜੈ ਮਨ ਮੈਂ ਲਾਇ ॥੧॥

***ਪਉੜੀ :*** ਦੇਖੋ ਨਰ ਚੀਟੀ ਕੇ ਮਾਹੀ, ਆਪੇ ਬਿਨੁ ਖਾਲੀ ਕੋ ਨਾਹੀ।
ਤਾਂ ਕੀ ਚਿੰਤਾ ਕਰੇ ਮਨ ਮਾਹਿ, ਬਿਨੁ ਜਾਤੇ ਸੋ ਬਹੁ ਦੁਖ ਪਾਹਿ।
ਅਨੇਕ ਰੰਗ ਮਾਇਆ ਵਰਤਾਰਾ, ਨਾਹੀ ਕੋਈ ਏਕ ਨਿਆਰਾ।
ਜੋ ਜਾਨੈ ਸੁਖ ਪਾਵੈ ਸੋਈ, ਸੋਈ ਜਨੁ ਹੈ ਅਸਥਿਰ ਹੋਈ।

ਦ੍ਰਿਸਟਿ ਦ੍ਰਿਸਟਿ ਹੈ ਇਹ ਬਿਓਹਾਰਾ, ਜੋ ਜਾਨੈ ਤਿਸੁ ਕਾਰਜ ਸਾਰਾ।
ਤਿਆਗੇ ਸੋਇ ਪ੍ਰੀਤਿ ਮਨ ਗਹੈ, ਬਿਨ ਸਮਝੈ ਕੈਸੇ ਕੋ ਲਹੈ।
ਐਸੇ ਜਾਨ ਸਦਾ ਮਨ ਰਹੈ, ਸੋਈ ਅਸਥਿਰ ਜੋਗੀ ਬਹੈ ॥੨੧॥

***ਸਲੋਕ :*** ਆਵਣ ਜਾਣਾ ਏਕ ਸਾ ਏਹੀ ਚਾਨਣ ਕਾ ਮੂਲ ॥੧॥
ਜਬ ਬੂਝਾ ਅਸਥਿਰ ਭਇਆ ਨਾਨਕ ਮਿਟ ਗਇਆ ਸਲੁ ॥੧॥

***ਪਉੜੀ :*** ਠਉਰ ਠਉਰ ਕਹੀਅਤੁ ਹੈ ਜੇਤੀ, ਜਾਨ ਅਜਾਨ ਭੇਤ ਅਭੇਤੀ।
ਭਲੀ ਬੁਰੀ ਹੈ ਕਰਮ ਅਕਰਮਾ, ਤਾ ਕੇ ਜਾਨਹੁ ਸਗਲੇ ਭਰਮਾ।
ਤਿਸ ਕਉ ਜਾਨਹੁ ਬੂਝਹੁ ਨੇਰੇ, ਐਸੀ ਠਉਰ ਨਿਹਚਲ ਹੈ ਮੇਰੇ।
ਜੋ ਅਜੀਤ ਕਉ ਜੀਤੈ ਨਾਹੀਂ, ਤਾਂ ਕੀ ਆਸ ਨਿਸਦਿਨ ਵਧਿ ਜਾਹੀ।
ਹਉਮੈਂ ਇਸ ਮਨ ਤੇ ਬਿਸਰਾਨੀ, ਇਤ ਬਿਧਿ ਕੇਵਲ ਸੋ ਮਨ ਮਾਨੀ।
ਅਪਨੇ ਆਪ ਕਉ ਜਬ ਮਨ ਬੂਝੈ, ਬਿਨੁ ਬੂਝੇ ਕਿਛੁ ਅਉਰ ਨ ਸੂਝੈ।
ਹਰਖ ਸੋਗ ਕੀ ਮਨ ਨਹੀ ਕਾਈ, ਸਮਝ ਅਸਮਝ ਕੀ ਤਬ ਮਿਤਿ ਪਾਈ ॥੨੨॥

***ਸਲੋਕ :*** ਜੈਸੇ ਹੈ ਤੈਸੇ ਕਹੇ ਦੇਖ ਸਮਝ ਕੀ ਬਾਤ।
ਨਾਨਕ ਤਾ ਹੀ ਪਾਈਐ ਜਬ ਅਪਨਾ ਆਪੁ ਪਛਾਤ ॥੧॥

***ਪਉੜੀ :*** ਇਹ ਸੁਖ ਦੁਖਕੇ ਕਰਮ ਸੁਨਾਏ, ਜਿਤੁ ਬਿਧਿ ਹੈ ਇਹ ਮਨੁ ਸਮਝਾਏ।
ਜਾ ਕੇ ਮਨਿ ਐਸੀ ਬਿਧਿ ਆਈ, ਸੁਰਤਿ ਮਤਿ ਹੈ ਭਈ ਸਵਾਈ।
ਜਿਸਕੇ ਐਸੀ ਪ੍ਰੀਤਿ ਮਨ ਮਾਨੇ, ਬਿਨ ਗੁਰ ਅਉਰ ਦੂਸਰ ਨਹੀਂ ਮਾਨੈ।
ਲੈਨ ਦੇਨ ਕੀ ਬਿਧਿ ਸਭ ਤਿਆਗੀ, ਐਸੀ ਬਿਧਿ ਪਾਵੈ ਵਡਭਾਗੀ।
ਇੰਦ੍ਰੀ ਰਸ ਕਸ ਭੋਗ ਹੈ ਜੇਤੇ, ਇਹ ਸਭ ਤਿਆਗਿ ਕਹੀਅਤ ਹੈ ਭੇਤੇ।
ਮਨੂਆ ਸਿੰਘ ਸਰੂਪ ਜਬ ਹੋਈ, ਬਨ ਭੀਤਰਿ ਮਿਰਗ ਨ ਰਹਤਾ ਕੋਈ।
ਜਾ ਸੂਰਜ ਉਦਿਤ ਭਇਆ ਉਜੀਆਰਾ, ਚਾਂਦ ਚਿੜੀ ਕਉ ਭਇਆ ਅੰਧਿਆਰਾ ॥੨੩॥

***ਸਲੋਕ :*** ਬ੍ਰਹਮ ਗਿਆਨ ਮਨਿ ਉਪਜਿਆ, ਜੈਸੇ ਬਿਰਖ ਕੀ ਬਾਤ
ਜਿਤੁ ਤਨਿ ਏਹੈ ਉਪਜੈ, ਗਿਰੇ ਪੁਰਾਨੇ ਪਾਤ ॥੧॥

***ਪਉੜੀ :*** ਸਭ ਭੀਤਰਿ ਵਰਤੇ ਵਰਤਾਰਾ, ਆਪੇ ਕਰਨ ਕਰਾਵਨ ਹਾਰਾ।
ਜੋ ਕਿਛੁ ਹੋਇ ਸੁ ਤੁਮਤੇ ਹੋਇ, ਭੀਤਰਿ ਬਾਹਰਿ ਏਕੋ ਸੋਇ।
ਕਾਰਨ ਕਰਤਾ ਔਰ ਨ ਕੋਈ, ਜੋ ਚਾਹੇ ਸੋਈ ਕਿਛੁ ਹੋਈ।
ਕਰਮ ਅਕਰਮ ਸੁ ਮੁਕਤਾ ਕਹੀਐ, ਭਲੀ ਬੁਰੀ ਤੇ ਨਿਆਰਾ ਕਹੀਐ।
ਜਾਗ੍ਰਤ ਸੁਪਨ ਸੁਖੋਪਤ ਤੁਰੀਆ, ਆਸਾ ਮਨਸਾ ਭਲੀ ਨ ਬੁਰੀਆ।
ਪਾਪ ਪੁੰਨ ਕਿਛੁ ਜਾਨੈ ਨਾਹੀ, ਜੋ ਜਾਨੇ ਮਨ ਉਪਜੇ ਤਾਹੀ।
ਏਹ ਕਰਮ ਦੇਹੀ ਕੇ ਆਹੀ, ਬਿਨੁ ਦੇਹੀ ਸੋ ਉਪਜੇ ਨਾਹੀ ॥੨੪॥

***ਸਲੋਕ :*** ਐਸ ਕਰਮ ਹੈ ਦੇਹ ਕੇ ਤਿਸੈ ਨ ਲਾਵਹੁ ਚੀਤ।
ਨਾਨਕ ਮਨ ਮੈਂ ਸਮਝ ਕੇ ਕਰਮ ਕਮਾਵਹੁ ਮੀਤ ॥੧॥

***ਪਉੜੀ :*** ਗੁਰ ਐਸੀ ਹੈ ਰੀਤਿ ਸੁਨਾਈ, ਇਹ ਕਹਿ ਦੇਹੁ ਲੇਹੁ ਮਨ ਲਾਈ।
ਭਲੀ ਬੁਰੀ ਜੋ ਜਾਨੈ ਕੋਈ, ਜਾਗ੍ਰਤ ਸੁਪਨ ਤਿਸਹੀ ਤੇ ਹੋਈ।

ਦੋਸਤ ਦੁਸ਼ਮਨ ਤਾਂ ਕੇ ਹੈ ਏਕ, ਸਾਧ ਚੋਰ ਕਾ ਨਾਹਿ ਬਿਬੇਕ।
ਜਾਂ ਕੀ ਬੰਧ ਮੁਕਤਿ ਦੂਰ ਹੈ ਭਾਈ, ਆਤਮ ਪਰਾਤਮ ਪਛਾਨਿ ਕਰਿ ਲਾਈ।
ਡਰ ਭਉ ਭਾਗਾ ਭਇਆ ਮਨੁ ਮਾਹੀ, ਫਿਰ ਡਰ ਭਉ ਲਾਗੈ ਹੈ ਕਾਹੀ।
ਭਿੰਨ ਭਿੰਨ ਹੈ ਏਕ ਸਮਾਨਾ, ਦੁਖ ਸੁਖ ਕੀ ਬਾਤ ਮਨ ਸਮਝ ਸੁਜਾਨਾ ॥੨੫॥

***ਸਲੋਕ :*** ਜਾਂ ਕੇ ਮਨ ਨਹੀ ਕਲਪਨਾ, ਅਕਲਪ ਭਿਛਿਆ ਕਰਿ ਖਾਇ।
ਬੇਦਾਵੇ ਹੋਇ ਖੇਲਨਾ, ਜਗ ਮਹਿ ਸਾਧ ਕਹਾਇ ॥੧॥

***ਪਉੜੀ :*** ਯਾਰ ਮੀਤ ਸੁਨੋ ਜਨ ਭਾਈ, ਆਤਮ ਤਤ ਕੀ ਸਮਝ ਬਤਾਈ।
ਐਸੇ ਜਾਨੇ ਤਤ ਕੀ ਬਾਤਾ, ਜਿਨ ਸਮਝੇ ਤੇ ਜਾਨਿਆ ਜਾਤਾ।
ਐਸੇ ਹੀ ਬਿਧਿ ਕਹੀ ਸੁਨਾਈ, ਤਾਂ ਤੇ ਫਿਰ ਕਿਛੁ ਸਮਝਿਆ ਜਾਈ।
ਅਚਰਜ ਰੂਪ ਜਾ ਕਾ ਦਿਸਟਾਵੈ, ਹੋਇ ਸੁਖਦਾਈ ਸੁਖ ਕਉ ਪਾਵੈ।
ਜਾ ਕੇ ਮਨਿ ਸਬੁਧਿ ਹੈ ਆਈ, ਖਿਣ ਭੀਤਰਿ ਹੈ ਮੁਕਤਿ ਸਿਧਾਈ।
ਜਾ ਕੇ ਮਨਿ ਗਿਆਨ ਮਤਿ ਆਵੈ, ਸੁ ਏਕ ਜਨਮ ਸੋ ਮੁਕਤਿ ਕਹਾਵੈ।
ਜਿਨ ਆਤਮ ਹੈ ਦੇਹ ਪਛਾਨੀ, ਤਿਨ ਸਾਥੈ ਨਾਨਕ ਕਰਿ ਜਾਨੀ ॥੨੬॥

***ਸਲੋਕ :*** ਏਕੋ ਧਰਤੀ ਤੇਜ਼ ਏਕ ਏਕੋ ਬੀਜਨਹਾਰ।
ਨਾਨਕ ਪ੍ਰਾਣੀ ਏਕ ਹੈ ਜਿਤੁ ਜਮੈ ਸੰਸਾਰ ॥੧॥

***ਪਉੜੀ :*** ਪ੍ਰਭ ਦੀਆਲ ਜੋ ਤੁਝ ਹੈ ਕਹੀ, ਹਰਖ ਸੋਗ ਕਉਣ ਬਿਧਿ ਰਹੀ।
ਏਕ ਬਿਖਿਅ ਕੇ ਬੰਧਨ ਆਈ, ਮਾਇਆ ਹਿਰਿ ਬੰਧਨ ਕੋ ਨਾਹੀ,
ਐਸੀ ਬਿਧਿ ਲਾਇ ਮਾਨੁ ਧਰੀਜੈ, ਜੈਸੀ ਭਾਵੈ ਤੈਸੀ ਕੀਜੈ।
ਏਹ ਤਤ ਕਾ ਲੇਹੁ ਬੀਚਾਰਾ, ਜਿਸ ਸੌ ਪ੍ਰਗਟੈ ਬਹੁਤ ਪਿਆਰਾ।
ਬਹੁਤ ਚਤੁਰਾਈ ਕਾਮ ਨ ਆਵੈ, ਉਦਮੁ ਸੁਨਿ ਉਦਮੁ ਹੋਇ ਜਾਵੈ।
ਪੰਚ ਭੂਤ ਕਉ ਜਾਨੈ ਕੋਈ, ਤਾ ਕੇ ਐਸੀ ਸੋਝੀ ਹੋਈ।
ਜਾਂ ਕੇ ਮਨਿ ਹੈ ਤਤੁ ਭੇਦੁ ਆਇਆ; ਤਾ ਕਾ ਭਰਮੁ ਹੈ ਸਗਲ ਮਿਟਾਇਆ ॥੨੭॥

***ਸਲੋਕ :*** ਜਾ ਕੇ ਮਨਿ ਆਸਾ ਨਹੀ, ਅਰੁ ਚਾਹ ਨ ਉਪਜੈ ਕੋਇ।
ਨਾਨਕ ਬਿਨੁ ਆਸਾ ਜੋ ਦੇਖੀਐ, ਜੋ ਕੀਜੈ ਸੋ ਹੋਇ ॥੧॥

***ਪਉੜੀ :*** ਰਾਗ ਰੰਗ ਦੇਹੀ ਕੇ ਆਹੀ, ਤੁਹੀ ਨਿਆਰਾ ਰੂਪ ਕਹਾਹੀ।
ਜਾਂ ਕੇ ਕਰਮ ਨਾਹੀਂ ਕਰਮ ਬਿਕਾਰ, ਇਹ ਮਨ ਸਮਝ ਕਰੋ ਸੰਸਾਰ।
ਇਹ ਤਤੁ ਭੂਤ ਸਗਲ ਮਹਿ ਆਹੀ, ਸਗਲ ਤਤ ਆਤਮ ਪ੍ਰਗਟਾਹੀ,
ਤਹਕੀਕ ਜਾਨਹੁ ਸਮਝਹੁ ਕਰਿ ਐਸੀ, ਫਿਰ ਕਰ ਦੇਖਹੁ ਬਾਲਕ ਜੈਸੀ।
ਸੁਨ ਮੀਤ ਇਸਕਾ ਕਰਹੁ ਨ ਵਿਸਵਾਸ, ਮਾਇਆ ਕੀ ਤੁਮ ਤਿਆਗੋ ਆਸ।
ਤਤ ਰੂਪ ਤੂੰਹੀ ਭਗਵਾਨ, ਪਰਕਿਰਤੀ ਕਾ ਤਜਿ ਅਭਿਮਾਨ।
ਜਿਸ ਦੇਹ ਕਾ ਫਿਕਰ ਮਨ ਹੋਈ, ਵਧਤੀ ਘਟਤੀ ਜਾਨਹੁ ਸੋਈ ॥੨੮॥

***ਸਲੋਕ :*** ਵਧਤੀ ਘਟਤੀ ਜਾਣੀਐ ਬਿਰਧ ਬਾਲਤਣ ਭਾਇ।
ਨਾਨਕ ਜੋ ਹੈ ਆਤਮਾ ਏਕ ਸਰੂਪ ਦਿਖਾਇ ॥੧॥

***ਪਉੜੀ :*** ਆਤਮ ਰਹੇ ਨ ਆਵੇ ਜਾਈ, ਤੈਸੇ ਦੇਹ ਜੀਅ ਕਿਛੁ ਨਾਹੀ ਸਕਾਈ।

ਤਾ ਕਉ ਹਰਖ ਨ ਜਾ ਤੇ ਸੋਗ, ਆਤਮ ਸੁਖਦਾਈ ਸਦ ਹੋਗੁ।
ਹੈ ਹੁਸਿਆਰ ਤਹਾਂ ਤੇ ਆਹੀ।
ਐਸੀ ਬੂਝੇ ਤਾਂ ਮਨ ਮਾਨੇ, ਲੈਨ ਦੇਨ ਏਕ ਤਰਫ ਜਾਨੇ।
ਬ੍ਰਹਮ ਏਕ ਦੂਜਾ ਕੋ ਨਾਹੀ, ਤਾ ਕੇ ਸੁਭਾਉ ਤਿਆਗਹੁ ਮਨ ਮਾਹਿ।
ਤੇਰਾ ਵਰਨ ਸਗਲ ਹੈ ਅੰਦਰਿ, ਥਾਨ ਥਨੰਤਰਿ ਰਹਦਾ ਮੰਦਰਿ ॥੨੯॥

**ਸਲੋਕ :** ਜਾਹ ਦੇਖੈ ਨਿਰਗੁਣ ਰੂਪ ਹੈ ਅਵਰ ਨ ਕੋਇ ਕਰੇਇ।
ਜਿਉਂ ਕੁੰਭ ਭੀਤਰਿ ਦੇਖਾਈਐ ਏਕੋ ਨਦਰੀ ਪਾਇ ॥੧॥

**ਪਉੜੀ :** ਹਉਮੈਂ ਕੇਰੀ ਤਜੀਐ ਰੀਤਿ, ਆਤਮ ਕੋ ਜਾਨਹੁੰ ਖਰਾ ਅਤੀਤੁ।
ਏਹੋ ਜਾਨ ਗਿਆਨ ਅਗਿਆਨਾ, ਆਪ ਅਉਰ ਔਰ ਕਰਿ ਜਾਨਾ।
ਇਕੁ ਘਰ ਬਾਰੀ ਅਰੁ ਸੰਸਾਰੀ, ਭਲੀ ਬੁਰੀ ਹੇ ਏਕ ਨਿਆਰੀ।
ਮਾਇਆ ਮਾਇਆ ਸਭ ਜਗੁ ਕਹੈ, ਬ੍ਰਹਮ ਰੂਪ ਕੋਈ ਜਨੁ ਲਹੈ।
ਸਹਜ ਸੁਭਾਇ ਹੋਇ ਸੋ ਹੋਵੈ, ਗੁਨ ਅਉਗਨ ਦੋਨਉ ਕਉ ਧੋਵੈ।
ਕਰਮ ਅਕਰਮ ਕੀਏ ਅਪਾਰਾ, ਜਿਸ ਸਿਉਂ ਪ੍ਰੀਤਿ ਬਨੀ ਸੰਸਾਰਾ।
ਸਗਲ ਸਾਥਿ ਰਹੋ ਸੁਖਦਾਈ, ਨਿਸਦਿਨ ਖੁਸੀ ਰਹੇ ਅਧਿਕਾਈ ॥੩੦॥

**ਸਲੋਕ :** ਮੀਤਾ ਐਸੀ ਸਮਝ ਤੂੰ ਛੋਡਹੁ ਸਗਲ ਧਿਆਨ।
ਨਾਨਕ ਤੁਹੀਂ ਚੇਤੰਨ ਹੈਂ ਸਗਲ ਜਾਨਤ ਕਉ ਜਾਨ ॥੧॥

**ਪਉੜੀ :** ਖਟ ਸਾਸਤ੍ਰ ਕਉ ਉਚਰਿ ਸੁਨਾਈ, ਬਿਨ ਕੀਏ ਸੋਝੀ ਨਹੀ ਪਾਈ।
ਛਤੀਹ ਬਿੰਜਨ ਖਾਇ ਅਘਾਈ, ਕੀਏ ਕਰਮ ਬਿਰਥੇ ਨਹੀਂ ਜਾਈ।
ਧਿਆਨੁ ਧਰੇ ਸਗਲ ਸਮਾਧੀ ਸੇਤੀ, ਜੋ ਮਨ ਆਵੈ ਕਰਿ ਕਰਤੇ ਤੇਤੀ।
ਮਨ ਨਿਰਮੋਹ ਸਭਸ ਸੋ ਕੀਜੈ, ਪਰਕ੍ਰਿਤਿ ਤਾਂ ਕੀ ਸਗਲੀ ਤਜਿ ਲੀਜੈ।
ਏਹ ਆਸਾ ਦੁਖ ਕਾ ਮੂਲ ਕਹਾਏ, ਤਿਸ ਕੇ ਭੀਤਰਿ ਸਗਲ ਹੋਇ ਜਾਏ।
ਜੋ ਇਸ ਕਰਮਾ ਕਾ ਕਰੈ ਉਪਚਾਰਾ, ਧੰਨ ਸੋਈ ਜੋ ਰਹੈ ਨਿਆਰਾ।
ਉਦਮ ਸੇ ਬਹੁਤਾ ਦੁਖ ਹੋਈ, ਭੂਲਾ ਫਿਰੈ ਸੋਝੀ ਨਹੀਂ ਕੋਈ ॥੩੧॥

**ਸਲੋਕ :** ਕੀਆ ਕਮਾਇਆ ਸਭ ਵੰਞਸੀ, ਆਵੈ ਨਹੀ ਅਰਾਮੁ।
ਨਾਨਕ ਮੁਕਤਾ ਥੀਵਸੀ ਧਰਮਾਰਥ ਮੁਕਤਿ ਅਰੁ ਕਾਮੁ ॥੧॥

**ਪਉੜੀ :** ਬਿਖਿਆ ਤਿਆਗੇ ਬਿਰਕਤ ਹੋਈ, ਬਿਖਿਆ ਕਉ ਲਾਗੇ ਮੁਕਤਿ ਨ ਕੋਈ।
ਮੁਕਤਿ ਬਿਖਿਆ ਸਿਉਂ ਭਇਆ ਨਿਆਰਾ, ਤਾਂ ਕੇ ਭੀਤਰਿ ਚਾਂਦਨ ਸਾਰਾ।
ਜੋ ਤੈ ਪਾਈ ਗਿਆਨ ਕੀ ਰੀਤਾ, ਬਿਖਿਆ ਗਈ ਨਿਰਮਲ ਭਇਆ ਚੀਤਾ।
ਜਬ ਲਗੁ ਕਿਛੁ ਲੇਵੈ ਕਿਛੁ ਦੇਵੈ, ਤਾ ਕੇ ਮਨਿ ਆਵੈ ਨਹੀਂ ਭੇਵੈ।
ਤਾਂ ਕੋ ਮਨ ਹੈ ਐਸੀ ਹੋਇ, ਤਾਂ ਕੇ ਜੀਅ ਸੁਖ ਨਾਹੀ ਕੋਇ।
ਬਿਖਿਆ ਬਸੀ ਤੇ ਬਹੁ ਦੁਖ ਪਾਇ, ਬਿਖਿਆ ਗਈ ਨਿਰਵਿਰਤਿ ਹੋਇ ਜਾਇ।
ਜਗ ਸੋ ਬੁਧਵਾਨੁ ਤੇਉ ਜਾਨੇ ਬਾਲ ਅਵਸਥਾ ਸੋ ਮਨ ਮਾਨੇ ॥੩੨॥

**ਸਲੋਕ :** ਬਿਖਿਆ ਗਈ ਦੁਖ ਸੁਖ ਗਇਆ, ਮਨ ਉਪਜਿਆ ਬੈਰਾਗੁ।
ਨਾਨਕ ਚਹੁੰ ਕੁੰਟੀ ਹੈ ਸੁਖ ਭਇਆ, ਤਾ ਕੇ ਮਸਤਕਿ ਭਾਗੁ ॥੧॥

**ਪਉੜੀ :** ਕਰਿ ਅਭਿਮਾਨ ਮੁਕਤ ਕਉ ਚਾਹੇ, ਸੋਈ ਸਦਾ ਅਗਿਆਨੀ ਆਹੇ।
ਦੁਖੁ ਨ ਕੋਈ ਰਹ ਛੇ ਧਾਵੈ, ਰਾਹੁ ਗਇਆ ਦੁਖ ਸਗਲਾ ਜਾਵੈ।
ਕਈ ਬਾਰ ਹੈ ਸਿਉ ਸਿਉ ਕਰਤਾ, ਕਈ ਬਾਰ ਨਾਰਾਇਣ ਜਪਤਾ।
ਜਬ ਇਤ ਸਮਝਿ ਭਈ ਮਨ ਮਾਹੀ, ਤਬ ਇਸ ਕਉ ਭੂਲਿ ਸਭ ਜਾਈ।
ਜਬ ਸੰਸਾਰ ਸੋ ਲਾਵੈ ਅੰਗ, ਤਿਸੁ ਸਿਉਂ ਲਾਗਿ ਜਾਇ ਬਹੁ ਰੰਗ।
ਤਿਸ ਤੇ ਭੂਲਾ ਫਿਰੈ ਸਉਰੈ ਨਾਹੀਂ ਕਾਜਾ, ਭਾਵੈ ਰਾਣਾ ਭਾਵੈ ਰਾਜਾ।
ਜਾ ਤੇ ਸਗਲ ਸੰਸਾਰ ਬਿਸਰ ਨਹੀਂ ਜਾਇ, ਤਉ ਲਉ ਭਰਮਤ ਭਰਮ ਭੁਲਾਇ ॥੩੩॥

**ਸਲੋਕ :** ਜਬ ਲਗੁ ਸਭ ਬਿਸਰੇ ਨਹੀ ਤਬ ਲਗੁ ਕਾਜੁ ਨ ਹੋਇ।
ਨਾਨਕ ਭੂਲੇ ਤੇ ਉਪਜੇ ਕਹਾ ਕਾਜ ਨ ਹੋਇ ॥੧॥

**ਪਉੜੀ :** ਸਾਦੀ ਗਮੀ ਕਉ ਮਨ ਨਹੀ ਜਾਨੇ, ਹਰਖ ਸੋਗ ਦਿਲ ਮੇਂ ਨਹੀਂ ਆਨੇ,
ਉਸਤਤਿ ਨਿੰਦਾ ਵਲਿ ਸੁਰਤਿ ਨ ਹੋਈ, ਇਹ ਬਿਧਿ ਭਰਮਿ ਨ ਉਪਜੈ ਕੋਈ।
ਕਬਹੂੰ ਨਾਰ ਸਿਉਂ ਹੇਤ ਬਧਾਵੈ, ਕਬਹੂੰ ਸਿੰਘ ਸਰੂਪ ਹੋਇ ਜਾਵੈ।
ਨਾਰ ਸਿੰਘ ਹੋਇ ਏਕ ਸਮਾਨਾ, ਇਸ ਬਿਧਿ ਸੋ ਰਹੇ ਮੁਕਤ ਸੁਜਾਨਾ।
ਦੁਖ ਸੁਖ ਘਰ ਕਹੀਅਤ ਹੈ ਨਾਰੀ, ਸੋ ਤਾ ਕੇ ਦਿਲ ਲਾਗੀ ਪਿਆਰੀ।
ਸਾਧ ਹੋਇ ਕਰਿ ਗਰਭ ਨ ਕਰੇ, ਸੋ ਅਚਰਜ ਸਮ ਕਰ ਲੈ ਧਰੈ।
ਭਲੀ ਬੁਰੀ ਪ੍ਰੀਤਿ ਪਲੀਤ ਮਨ ਸਾਰੇ, ਅਵਰ ਅਨੇਕ ਸਬਦ ਮਨ ਮਾਹਿ ਬੀਚਾਰੇ ॥੩੪॥

**ਸਲੋਕ :** ਮੋਹ ਪਿਆਰ ਅਰੁ ਹੇਤੁ ਸਭ ਤਾਕੇ ਏਕ ਸਮਾਨ।
ਸੇਵਾ ਕਰਿ ਫਲ ਮਾਗੀਐ ਨਾਨਕ ਸਾਧੂ ਜਾਨ ॥੧॥

*(ਸ. ਸ. 43)*

ਸ੍ਰੀ ਰਾਜਾ ਸਿਵਨਾਭ ਏਹੁ ਆਤਮ ਪ੍ਰਗਾਸ ਧਿਆਉ ਸੁਣ ਕਰਿ ਮੈਣ ਕੀ ਤਰਾ ਗਦਗਦ ਹੋਤਾ ਭਇਆ। ਬਹੁਰ ਬਹੁਰ ਚਰਣੋ ਪਰ ਮਸਤਕ ਟੇਕੇ। ਤੇ ਸਭ ਸਿਧ ਮੰਡਲੀ ਕੇ ਹਿਰਦੇ ਪਰਮ ਅੰਮ੍ਰਿਤ ਸਿਉਂ ਗਦ ਗਦ ਹੋਤੇ ਭਏ। ਤਾਂ ਰਾਜੇ ਕਹਿਆ, ਹੇ ਗੁਰੋ। ਹਮ ਕ੍ਰਿਤ ਕ੍ਰਿਤ ਭਏ ਹੈਂ। ਹੇ ਗੁਰ ਪਰਮੇਸਰ ਜੀ, ਖੰਡ ਬ੍ਰਹਮੰਡ ਤੁਮਾਰੀ ਹੀ ਲੀਲਾ ਹੈ। ਹੇ ਪ੍ਰਭੂ, ਤੁਮਾਰਾ ਮਹਾਤਮ ਕਹਣੇ ਕੋ ਸਮਰਥ ਨਹੀਂ ਹੋ ਸਕਤੇ। ਪਰ ਹਮ ਕੋ ਇਹੀ ਨਿਸਚਾ ਭਇਆ ਹੈ ਜੋ ਪ੍ਰਣਵ ਨਾਮ ਤੁਮਾਰਾ ਹੈ, ਬੀਜ ਕਹੀਏ, ਪਰਾਵਰ, ਪਰਮਾਤਮਾ, ਪਰਮੇਸਰੀ ਕਹੀਏ, ਵਰਣ ਰੂਪ, ਮਾਤ੍ਰਾ ਰੂਪ, ਵੇਦ ਬ੍ਰਹਮ ਕਹੀਏ। ਗੁਰ ਪਰਮੇਸਰ ਹੋ, ਗਿਆਨ ਸੂਰਜ ਹੋ, ਅਜਰਾਮਰ ਹੋ, ਭਗਵਦ-ਇਤਿ ਆਦਿਕ ਨਾਮ ਤੁਮਾਰੇ ਹੈਂ ਸੋ ਸਮਸਤੋ ਕੇ ਕਲਿਆਣ ਕਰਣੇ ਕੋ ਸਮਰਥ ਹੈਂ, ਹੇ ਸਾਰਗ੍ਰਾਹੀ ਗੁਰੋ। ਓਅੰਕਾਰ ਕਾ ਮਹਾਤਮ ਬਿਸਥਾਰ ਕ੍ਰਿਪਾ ਕਰਿ ਸੁਣਾਈਏ ਜਿਸ ਕਰਿ ਖੰਡ ਬ੍ਰਹਮੰਡ ਕੀ ਏਕਤਾ ਜਾਣੀਏ। ਜਾਂ ਰਾਜੇ ਬਹੁਤ ਬੇਨਤੀ ਕੀਤੀ ਤਬ ਸ੍ਰੀ ਸਤਿਗੁਰੂ ਕ੍ਰਿਪਾ ਨਿਧਾਨ ਜੀ ਸ੍ਰੀ ਭਗਵਾਨ ਜੀ ਗੁਹਜ ਕਥਾ ਸੁਨਾਵਨ ਲਗੇ—ਵੀਸ ਪ੍ਰਗਾਸ ਗ੍ਰੰਥ ਸੁਸੰਬੇਦ ਬੀਜ ਮੰਤ੍ਰ ਸੰਸਾਰ ਕਾ।

*(ਸ. ਸ. 43)*

### *ਰਾਗ ਰਾਮਕਲੀ ਮਹਲਾ ੧*

**ਸਲੋਕ :** ਸ੍ਰੀ ਸਤਿਗੁਰ ਪਦ ਸਿਮਰ ਕੈ ਬੀਰਜ ਦੇਉਂ ਬਤਾਇ।
ਸੋਈ ਕਰਤਾ ਪਾਰਬ੍ਰਹਮੁ ਨਾਨਕ ਦੇਵ ਕਹਾਇ ॥੧॥

**ਪਉੜੀ** ਓਅੰ ਬੀਜ ਮੰਤ੍ਰ ਕਾ ਏਹੀ ਬੀਚਾਰ, ਤਾਂ ਕਾ ਅੰਤੁ ਨ ਪਾਰਾਵਰ।
ਸਰਬ ਧਰਮ ਕਾ ਮੂਲ ਹੈ ਕੀਆ, ਜਹਾਂ ਪਾਰਬ੍ਰਹਮ ਨਿਵਾਸਾ ਲੀਆ।
ਤਾ ਕਾ ਕਹੀਐ ਸਿਮਰਣ ਏਹੁ, ਨਾਨਕ ਦਾਸ ਪ੍ਰਗਟਿ ਕਰਿ ਲੇਹੁ ॥੧॥
ਭੂਤੰ ਚਾਕ੍ਰ ਕਹੀਏ ਵਡ ਪੀਤਾਮਾ, ਤਿਸ ਓਅੰਕਾਰ ਕਹੀਅਤ ਹੈ ਨਾਮਾ।
ਓਸ ਕੀ ਮਾਤ੍ਰਾ ਕਹੀਐ ਤੀਨ, ਅਕਾਰ ਉਕਾਰ ਮਕਾਰ ਪ੍ਰਬੀਨ।
ਜਬ ਇਹੁ ਮਾਤ੍ਰਾ ਹੋਵੈ ਇਕ ਠਾਇ, ਨਾਨਕ ਵਡ ਓਅੰਕਾਰ ਕਹਾਇ ॥੨॥
ਪਹਲੇ ਅਕਾਰ ਵਰਤਾਰਾ ਲੀਜੈ, ਮਹੀ ਬ੍ਰੰਹਮਾ ਤੇਜੀ ਰਿਗਵੇਦ ਕਹੀਜੈ।
ਇਨ ਚਾਰੋ ਮਿਲ ਭਇਆ ਅਕਾਰ, ਇਸ ਅਕਾਰ ਕਉ ਦੇਖਹੁ ਨੈਨ ਪਸਾਰ।
ਤਾਂ ਆਕਾਰ ਸਬਦ ਮਨੁ ਬਸੈ, ਨਾਨਕ ਐਸੇ ਸਬਦ ਕਉ ਰਸੈ ॥੩॥
ਅੰਤਰਿਖ ਕਹੀਐ ਅਕਾਸ, ਤਾ ਕਾ ਜੁਜਰ ਬੇਦ ਪ੍ਰਗਾਸ।
ਤੀਜਾ ਸਨਾਤਨ ਬਿਸਨੁ ਕਹਾਵੈ।
ਇਹ ਤੀਨ ਮਿਲ ਓਅੰਕਾਰ ਕੀ ਮਿਤ ਪ੍ਰਗਟਾਈ, ਨਾਨਕ ਜਾਣਿ ਲੇਹੁ ਮੇਰੇ ਭਾਈ ॥੪॥
ਹੋਰ ਦਸ ਇੰਦ੍ਰਿਆ ਅਵਰ ਸਿਆਮ ਵੇਦ ਬਖਾਨ, ਤਾ ਕਾ ਦੇਵ ਮਹਾਂ ਦੇਵ ਪਛਾਨ।
ਇਹ ਤੀਨ ਇਕਤ੍ਰ ਜਬ ਭਏ, ਤਿਸ ਤੇ ਮਕਾਰ ਸਬ ਉਪਜਏ।
ਏਤੀ ਮਕਾਰ ਸਬਦ ਕੀ ਉਤਪਤੀ ਕਹੀ,
ਨਾਨਕ ਤੀਨ ਅਖਰ ਅਕਾਰ ਉਕਾਰ ਮਕਾਰ ਕਉ ਲਹੀ ॥੫॥
ਸੁਨ ਅਕਾਰ ਸਬਦ ਬ੍ਰਹਮ ਹੈ ਭਇਆ, ਅਰੁ ਬਿਸਨੁ ਨਾਮ ਉਕਾਰ ਮਥਿ ਲਇਆ।
ਮਕਾਰ ਸਬਦ ਕਹਤੇ ਮਹਾਂ ਦੇਵ, ਏਹਾ ਤੀਨ ਅਖਰਾ ਕਾ ਸੁਣੀਅਹੁ ਭੇਵ।
ਇਨੋ ਤੀਨੋ ਮਿਲ ਕਰ ਓਅੰਕਾਰ ਪ੍ਰਗਟਾਇਆ,
ਨਾਨਕ ਸੋਈ ਓਅੰਕਾਰ ਸਭ ਮਹਿ ਸਮਾਇਆ ॥੬॥
ਤਿਸ ਕੇ ਤੀਨ ਰੰਗ ਸੁਨਾਵਊਂ, ਰਕਤ ਸਿਆਮ ਸੇਤ ਲਖਾਵਊਂ।
ਰਕਤਰ ਬਰਨ ਅਕਾਰਹਿੰ ਭੇਤ, ਉਂਕਾਰ ਸਬਦ ਕਾ ਰੰਗ ਹੈ ਸੇਤ।
ਮਕਾਰੇ ਸਿਆਮ ਰੰਗ ਦ੍ਰਿਸਟੇਤ।
ਇਹ ਤੀਨ ਰੰਗ ਜੁੜ ਇਕ ਰੰਗ ਹੋਇ ਜਾਇ, ਨਾਨਕ ਰੰਗ ਰੰਗ ਕੀ ਸੋਝੀ ਪਾਇ ॥੭॥
ਪਹਿਲੇ ਉਤਪਤ ਭਇਆ ਅਕਾਰ, ਪੀਛੇ ਹੋਇਆ ਓਅੰਕਾਰ।
ਤੀਜਾ ਭੀ ਮਕਾਰ ਲਗਾ ਆਇਆ, ਤਿਨਹੀ ਵਡਾ ਓਅੰਕਾਰ ਸਦਾਇਆ।
ਏਹੁ ਓਤਿ ਪੋਤਿ ਓਅੰਕਾਰ ਕੀ ਲੇਹੁ, ਨਾਨਕ ਵਡਾ ਓਅੰਕਾਰ ਹੈ ਏਹੁ ॥੮॥
ਆਗੈ ਓਅੰਕਾਰ ਕੇ ਚਲੇ ਹੈ ਥਾਨਿ, ਆਕਾਰ ਨਾਭ ਕਵਲ ਤੇ ਉਪਜਾਨਿ।
ਤਹਾਂ ਹੀ ਭਇਆ ਬ੍ਰਹਮ ਕਾ ਵਾਸਾ, ਉਅੰਕਾਰ ਸਬਦ ਹਿਰਦੈ ਪ੍ਰਗਾਸਾ।
ਤਾ ਮੰਹਿ ਬਿਸਨੁ ਦੇਵਤਾ ਰਹੈ, ਨਾਨਕ ਓਅੰਕਾਰ ਸਬਦ ਕੀ ਇਹ ਬਿਧਿ ਕਹੈ ॥੯॥
ਮਕਾਰ ਸਬਦ ਤ੍ਰਾਲੂ ਤੇ ਥਾਇ, ਮਹਾਂਦੇਵ ਤਿਸ ਮਾਹਿ ਰਹਾਇ।
ਐਸੀ ਬਿਧਿ ਕਰਿ ਸਕਤਿ ਉਪਾਈ, ਏ ਚਾਰ ਮਿਲ ਓਅੰਕਾਰ ਕਹਾਈ।
ਐਸੀ ਬਿਧਿ ਕਉ ਜਾਣੈ ਕੋਇ, ਨਾਨਕ ਮੁਕਤਿ ਪ੍ਰਾਪਤ ਹੋਇ ॥੧੦॥
ਜਾ ਤੇ ਸਗਲ ਭਇਆ ਸੰਸਾਰ, ਵਾਕਾ ਬੀਰਜ ਹੈ ਓਅੰਕਾਰ।

ਸਭ ਓਅੰਕਾਰ ਤੇ ਉਪਜਿ ਖਲੋਈ, ਚਾਰ ਅਚਾਰ ਬੀਰਜ ਹੈ ਦੋਈ।
ਪਰ ਮਸਤਕ ਜਾਹਗਾ ਹੈ ਨਾਮ, ਨਾਨਕ ਤਹਿ ਓਅੰਕਾਰ ਕਾ ਭਲਾ ਮੁਕਾਮੁ ।।੧੧।।
ਚਾਰ ਧਿਆਨ ਤੀਨ ਅਸਥਾਨ, ਦਸ ਅਰੁ ਪਾਚ ਅਵਰ ਬਖਿਆਨ।
ਤੀਨ ਅਖਰ ਫੁਨਿ ਆਚੋਂ ਅੰਗ, ਤਾਂ ਕਾ ਭੇਦ ਅਬ ਕਹੋਂ ਨਿਸੰਗ।
ਤੀਨੋ ਮਿਲ ਓਅੰਕਾਰ ਕਹਾਇਆ, ਨਾਨਕ ਅਚਰਜ ਰੂਪ ਸਭ ਨਦਰੀ ਆਇਆ ।।੧੨।।
ਚਾਰ ਧਿਆਨ ਅਰੁ ਚਹੁੰ ਕਉ ਮਨ ਧਾਰਿ, ਨਾਭ ਹਿਰਦਾ ਤਾਲੂ ਹੋਰ ਦਸਵਾਂ ਦੁਆਰ
ਅਵਰ ਦਸ ਮਾਤ੍ਰਾ ਇਨਹੀ ਕਉ ਜਾਨ, ਤਾਕਾ ਨਾਮ ਬੈਰਾਖੜੀ ਪਛਾਨ।
ਆਠੋਂ ਜਮ ਨੇਮ ਆਸਣ ਪ੍ਰਣਾਯਾਮ, ਧਿਆਨ ਧਾਰਣ ਸਮਾਧਿ ਪ੍ਰਾਪਤ ਹੈ ਧਾਮ।
ਤੀਨ ਅਖਰ ਅਕਾਰ ਉਕਾਰ ਮਕਾਰ, ਨਾਨਕ ਤੀਨ ਮਾਤ੍ਰਾ ਏਹੀ ਨਿਹਾਰ ।।੧੩।।
ਪਾਂਚੋ ਦੇਵਤਾ ਕਾ ਕਰੋ ਪਰਵੇਸ, ਬ੍ਰਹਮਾ ਬਿਸਨੁ ਅਉਰ ਮਹੇਸ।
ਚੋਥੀ ਸਕਤੀ ਆਦਿ ਹੈ ਮਾਇਆ, ਪੰਜਵਾਂ ਅਉਰ ਭੀਮ ਸੇਨ ਕਹਾਇਆ।
ਇਹ ਓਅੰਕਾਰ ਕਾ ਭੇਦ ਸੁਨੀਜੈ, ਨਾਨਕ ਤਾ ਕੀ ਇਹ ਬਿਧਿ ਲੀਜੈ ।।੧੪।।
ਸਭਸ ਕਾ ਹੈ ਕਾਰਨ ਕਰਤਾਰ, ਚਾਰ ਵੇਦ ਮੁਖ ਲਇਆ ਉਚਾਰਿ।
ਓਅੰਕਾਰ ਤੇ ਭਇਆ ਸਾਰਾ ਬ੍ਰਹਮੰਡ, ਚਾਰ ਅਚਾਰ ਅਵਰ ਹੈ ਖੰਡ।
ਸੋ ਓਅੰਕਾਰ ਸਭਕਾ ਈਸਰ ਕਹਾਵੈ, ਨਾਨਕ ਤਾਕੀ ਇਹ ਮਿਤਿ ਗਾਵੈ ।।੧੫
ਇਹ ਓਅੰਕਾਰ ਵਡਾ ਕਰਿ ਦੇਖ, ਜਿਸ ਜਪੈ ਸਿਉਂ ਹੋਇ ਵਿਸੇਖ.
ਜੋ ਪੁਰਖ ਇਸ ਕਉ ਨਹੀ ਜਾਨੈ, ਨਾ ਉਹ ਸਮਝੈ ਨ ਪੜਹਿ ਬਖਾਨੈ।
ਓਅੰ ਓਅੰਕਰੇ ਜੇ ਕੋਈ, ਸੋ ਓਅੰ ਭਜਨ ਤੇ ਮੁਕਤਾ ਹੋਈ।
ਜਿਨ ਓਅੰਕਾਰ ਕੋ ਵਡਾ ਧਿਆਇਆ,
ਨਾਨਕ ਤਿਸ ਹਰਿ ਪ੍ਰਭੁ ਨਦਰਿ ਆਇਆ ।।੧੬।।
ਏਕ ਅਖਰ ਸਿਉਂ ਹੈ ਓਅੰਕਾਰ, ਤਾਂ ਕਾ ਰੂਪ ਸੁਣਿ ਅਪਰ ਅਪਾਰ।
ਅਹਿਨਿਸ ਤਾਂ ਕਾ ਸਿਮਰਣ ਕਰਹੁ, ਅਵਰ ਅਭਿਆਸ ਲੈ ਮਨ ਮਹਿ ਧਰਹੁ।
ਤਿਸ ਓਅੰਕਾਰ ਮਹਿ ਸਰਵ ਹੈ ਗਿਆਨ,
ਨਾਨਕ ਸੋ ਸਭਨ ਕਾ ਕਰਤਾ ਈਸਵਰ ਜਾਨ ।।੧੭।।
ਜੇ ਤੂ ਆਤਮ ਕਉ ਦੇਖਿਆ ਚਾਹੈ, ਸੋ ਐਸੀ ਭਾਂਤਿ ਜਪਹੁ ਮਨ ਮਾਹੈ।
ਧੀਰਜ ਰੂਪੀ ਅਗਨਿ ਕਰ ਰਾਖ, ਅਰੁ ਮਨੋਹਰਿ ਨਾਮੁ ਮੁਖ ਭਾਖ।
ਜਿਉਂ ਗ੍ਰੇਹੀ ਗ੍ਰਿਹਿ ਕੀ ਪਜਾ ਕਰਹਿ, ਨਾਨਕ ਤਿਉਂ ਮਨੁ ਕਉ ਇਕਤੁ ਕਰਿ ਧਰੈ ।।੧੮।।
ਪਹਿਲੇ ਸਰੀਰ ਕਉ ਲੈ ਤਲੈ ਕੀ ਲਕੜੀ ਕਰਹੁ, ਊਪਰ ਕੁੰਭ ਰੇਤ ਕਰਿ ਧਰਹੁ।
ਚੋਥਾ ਧਿਆਨ ਲੈ ਬੀਚ ਲਗਾਇ, ਅਵਰ ਬ੍ਰਹਮ ਅਗਨਿ ਮਥਿ ਮਥਿ ਉਪਜਾਇ।
ਦਸ ਇੰਦ੍ਰੀਆਂ ਕਉ ਭਸਮ ਕਰਿ ਡਾਰੈ, ਨਾਕਲਐਸਾ ਜੋਗੀ ਜੁਗਤਿ ਸਮਾਲੈ ।।੧੯।।
ਪਹਿਲੇ ਐਸੀ ਸਾਧਨ ਕਰੀਐ, ਇਕਤ ਠੌੜਿ ਲੈ ਮਨ ਕਉ ਧਰੀਐ।
ਫੁਨਿ ਮਨੁ ਅਪਨੇ ਕਉ ਇਕਤ੍ਰ ਕਰਿ ਰਾਖੈ, ਤਿਸ ਓਅੰਕਾਰ ਅਖਰਿ ਲੈ ਭਾਖੈ।
ਤਿਸ ਓਅੰਕਾਰ ਕਾ ਕਰਹੁ ਅਭਿਆਸ, ਨਾਨਕ ਤਾਕਾ ਦਾਸਨ ਦਾਸ ।।੨੦।।
ਓਅੰ ਓਅੰ ਮਾਤ੍ਰਾ ਕਉ ਪੜੇ ਦਿਨ ਰਾਤਿ, ਸਾਸਿ ਸਾਸਿ ਜਪ ਟੂਟੇ ਭ੍ਰਾਤਿ।

ਇਸ ਜਾਪ ਕਉ ਜਪੈ ਜਨ ਕੋਈ, ਤਾਂ ਕਉ ਓਅੰਕਾਰ ਰੂਪ ਪ੍ਰਾਪਤ ਹੋਈ।
ਇਸ ਓਅੰਕਾਰ ਕੀ ਸਿਫਤ ਸੁਨਾਇ, ਨਾਨਕ ਪ੍ਰਣਵੈ ਸਹਜ ਸੁਭਾਇ ॥੨੧॥
ਸਰੀਰ ਵਿਖੈ ਜੋ ਹੈ ਆਕਾਸ, ਤਿਸ ਭੀਤਰ ਲੈ ਮਨ ਪ੍ਰਗਾਸ।
ਆਤਮਾ ਵਿਖੈ ਅਕਾਸ ਕੋ ਜੋੜੇ, ਅਵਰ ਸੁਭਾਇ ਕੋ ਰਾਖੈ ਹੋੜੈ।
ਜਬ ਇਹ ਜੁੜੈ ਤੋ ਭਇਆ ਅਨੰਦ, ਪਾਪੀ ਕਾ ਸਭ ਟੂਟਾ ਫੰਦ।
ਮੋਖ ਪਦਵੀ ਕੋ ਪ੍ਰਾਪਤ ਭਇਆ, ਪ੍ਰਣਵੈ ਨਾਨਕ ਮਿਟ ਗਇਆ ਦੂਆ ॥੨੨॥
ਅਲਪ ਅਹਾਰੀ ਨਿੰਦ੍ਰਾ ਥੋੜੀ, ਪਵਨ ਤੀਨ ਵਿਧਿ ਰਾਖੀ ਹੋੜੀ।
ਪੂਰਨ ਕੁੰਭਕ ਰੇਚਕ ਤ੍ਰੈ ਬਿਧ, ਇਹ ਬਿਧਿ ਸਮਝੈ ਹੋਵੈ ਸਿਧ।
ਤੀਨ ਭਾਂਤ ਕਾ ਕਰਹੁ ਧਿਆਨ, ਨਾਨਕ ਤਾਂ ਕਾ ਕਰਹੁ ਬਖਿਆਨ ॥੨੩॥
ਲੇਤੀ ਬਾਰ ਕਉ ਪੂਰਕ ਕਹਿਤੇ, ਕੁੰਭਕ ਸੋ ਜੋ ਸੰਪੂਰਣ ਭਰਤੇ।
ਰੇਚਕ ਕਹਾ ਜਬ ਛੋਡਿਆ ਪਵਣ, ਤਾ ਕਾ ਮਿਟ ਜਾਇ ਆਵਾਗਵਣ।
ਇਹ ਤੀਨ ਬਿਧਿ ਲੈ ਪਵਨ ਵਸਿ ਕਰੈ, ਨਾਨਕ ਤਾਂ ਹੀ ਅਸਥਿਰ ਥਿਰੈ ॥੨੪॥
ਜੈਸੇ ਦੀਪਕ ਕੀ ਜੋਤਿ ਰਹੈ ਠਹਿਰਾਈ, ਤੈਸੇ ਇਹ ਮਨੁ ਨਿਹਚਲੁ ਹੋਇ ਜਾਈ।
ਐਸਾ ਮਨੁ ਅਸਥਿਰ ਜਬ ਭਇਆ, ਤਿਸਦੇ ਅਨਹਦੁ ਹੈ ਉਪਜਿ ਖਲੋਇਆ।
ਜਿਉਂ ਘੰਟਾ ਸਣੀਐ ਹੈ ਬਾਜੈ, ਨਾਨਕ ਤੈਸਾ ਸਬਦ ਅਨਹਦ ਹੈ ਗਾਜੈ ॥੨੫॥
ਜਬ ਜੋਗੀ ਪਰਖ ਪਰਖ ਮਨ ਧਰੈ, ਤਾਂ ਬ੍ਰਹਮ ਚਤੁਰਮੁਖ ਕਾ ਧਿਆਨ ਨਿਹਰੈ।
ਜਬ ਕੁੰਭਕ ਕਓ ਕੰਭ ਕਰਿ ਪੂਰੇ, ਤਬ ਬਿਸਨੁ ਸਾਥਿ ਮਨੁ ਲਾਵਹੁ ਸੂਰੇ।
ਰੇਚਕ ਸਾਥ ਹੈ ਸੁਰਤਿ ਲਗਾਈ,
ਨਾਨਕ ਮਤਸਕਿ ਮਹਾਂ ਦੇਵ ਕਾ ਧਿਆਨ ਠਹਿਰਾਈ ॥੨੬॥
ਜਬ ਪਰਿਨਾਮੁ ਕਉ ਕਰਿ ਕਰਿ ਛੋਡੈ, ਫਿਰ ਨਾਸਕਾ ਸਰੀਰ ਕਲੈ ਕਰਿ ਗੋਡੈ।
ਜਿਸਕਾ ਕਦੇ ਨ ਹੋਵੈ ਨਾਸਿ, ਤਿਸ ਅਖਰ ਕਾ ਕਰਹੁ ਅਭਿਆਸ।
ਜੋ ਇਸਤੇ ਪਰੇ ਪਰਾਤਮਾ ਕਹੀਐ, ਫਿਰ ਤਿਸ ਦਾ ਚਿਤਵਨ ਕਰਦਿਆ ਰਹੀਐ ॥੨੭॥
ਬਾਂਵੀ ਨਾਸਿਕਾ ਦੁੰਹ ਅੰਗੁਲੀ ਸਿਉਂ ਰੋਕ ਧਰੀਜੈ।
ਅਰ ਦਾਹਨੀ ਨਾਸਕਾ ਪਵਨ ਵਸਿ ਕੀਜੈ।
ਇਹੁ ਪੂਰਖ ਕਾ ਪਰਿਨਾਮ ਬਤਾਇਆ, ਇਤ ਬਿਧਿ ਪਵਨੁ ਸੁ ਵਸਗਤਿ ਆਇਆ।
ਅਵਰ ਜਿਹਬਾ ਕਉ ਦੰਤੈ ਵਿਚਿ ਗ੍ਰਹਿ ਰਾਖੈ,
ਨਾਨਕ ਹਲਣ ਨ ਦੇਈ ਗੁਰ ਸਬਦੀ ਭਾਖੈ ॥੨੮॥
ਸ੍ਰੀ ਭਗਵਾਨ ਜੀ ਕਾ ਧਿਆਨ ਬਤਾਇ, ਅਰੁ ਨੀਲ ਬਰਨ ਜਾ ਕਾ ਕਹਾਇ,
ਸੋ ਪ੍ਰਭ ਨਾਭ ਕਵਲ ਮਹਿ ਰਹੈ, ਚਤੁਰ ਭੁਜਾ ਵਾ ਕੀਆਂ ਹੈ ਕਹੈਂ।
ਤਿਸ ਕਓ ਕੰਭਕ ਹੀ ਕਰਿ ਜਾਨੈ, ਦੋਨੋ ਨਾਸਕਾ ਰੋਕ ਪਵਨ ਅੰਤਰ ਮਹਿ ਆਨੈ ॥੨੯॥
ਜੇਤਾ ਖਿੰਚੈ ਤੇਤਾ ਛੋੜੈ, ਐਸੀ ਸਾਧਨਾ ਸਿਉਂ ਮਨੁ ਹੋੜੈ।
ਬਾਵੈ ਖਿੰਚੈ ਦਾਹਨੇ ਜਾਇ, ਦਾਹਨ ਖਿੰਚ ਬਾਵੈ ਸਿਧਾਇ।
ਐਸੀ ਬਿਧਿ ਕਰਿ ਪਵਨ ਵਸਿ ਧਰੀਐ,
ਨਾਨਕ ਇਓਂ ਇਸ ਮਨ ਕਉ ਲੈ ਬਸਿ ਕਰੀਐ ॥੩੦॥

ਬ੍ਰਹਮੇ ਕਾ ਰਕਤ ਵਰਨ ਮੁਖ ਹੈ ਚਾਰ, ਕੁੰਭਕ ਹਿਰਦੈ ਮਾਹਿ ਨਿਹਾਰ।
ਆਸਣ ਤਾ ਕਾ ਕਵਲੇ ਮਾਹਿ, ਸੋ ਜਗਤ ਕਾ ਪਿਤਾ ਕਹਾਇ।
ਤਿਸ ਕਵਲ ਕਉ ਕਹੈ ਸੁਮੇਰੁ, ਨਾਨਕ ਤਾ ਕਾ ਸਮਝਹੁ ਫੇਰਿ ॥੩੧॥
ਜੇਤੇ ਅਖਰ ਅਰੁ ਮਾਤ੍ਰਾ ਹੈਨਿ, ਸੋ ਸਭ ਬਿੰਦ ਕੇ ਮਾਹਿ ਬਸੇਨਿ।
ਸੋ ਇਸ ਨਾਦਿ ਕਉ ਕਿਨ ਹੂੰ ਨਹਿ ਜਾਨੀ, ਜਿਸ ਕੇ ਆਸਰੇ ਰਹੇ ਬਿੰਦ ਠਹਰਾਨੀ।
ਬਿੰਦ ਕਹੀਐ ਪਰਮੇਸਰ ਦੀ ਅੰਸੁ, ਨਾਨਕ ਜੋ ਰਾਖੈ ਤਿਸ ਉਸਰੇ ਕੁਲ ਬੰਸ ॥੩੨॥
ਓਅੰਕਾਰ ਕਉ ਜਾਣੇ ਨਾਦ ਕੀ ਧੁਨਿ, ਤਿਸ ਕਉ ਇਉਂ ਵਸਿ ਕਰੀਐ ਸੁਨਿ।
ਮੁਖ ਨਾਸਕਾ ਮਧ ਪਵਨ ਵਸਿ ਧਾਰੇ, ਤਉ ਧੁਨਿ ਉਚੈ ਤਿਸਕੈ ਦਰਬਾਰੈ।
ਐਸੀ ਜੁਗਤਿ ਕਰਿ ਜੋਗ ਕਉ ਪਾਲੈ,
ਨਾਨਕ ਸੋਈ ਉਭਰੇ ਜੋ ਹਰਿ ਨਾਮਿ ਸਮਾਲੈ ॥੩੩॥
ਨਖ ਸਿਖ ਤੇ ਜੋ ਤੀਨ ਹੈ ਨਾਰੀ, ਇੜਾ ਪਿੰਗੁਲਾ ਸੁਖਮਨ ਬੀਚਾਰੀ।
ਤਾ ਕੇ ਮਹਲੇ ਪਵਨ ਚੜਾਇ, ਚਾੜੇ ਪਵਨ ਬਹੁਤ ਸੁਖ ਪਾਇ,
ਨਾਨਕ ਬੋਲੈ ਐਸੀ ਬਾਤਾ, ਤਿਸ ਕੈ ਸੰਗ ਰਹੋ ਹੋਇ ਮਾਤਾ ॥੩੪॥
ਇੜਾ ਨਾੜਿ ਜੋ ਬਾਂਵੀ ਅਹੈ, ਸੋ ਚੰਦ੍ਰਮੇ ਕਾ ਘਰ ਮਥਿ ਲਹੈ।
ਅਰੁ ਸੁਖਮਨਾ ਨਾੜਿ ਜੋ ਦਾਹਨੀ ਕਹੀਐ, ਸੋ ਸੂਰਜ ਕੇ ਘਰ ਦ੍ਰਿਸਟਈਐ।
ਜਬ ਸੁਖਮਨਾ ਕੇ ਮਧ ਹੈ ਬਾਤਾ, ਨਾਨਕ ਤਿਸ ਤੇ ਸੋਹੰ ਹੰਸਾ ਸਬਦੁ ਪਛਾਤਾ ॥੩੫॥
ਅਵਰ ਅਜਪਾ ਮੰਤ੍ਰ ਕਾ ਰੂਪ ਬਤਾਵੈ, ਜਿਸੁ ਹਕਾਰ ਸਬਦ ਸਉਂ ਬੇਦ ਉਪਜਾਵੈ।
ਜਬ ਇਹੁ ਪਵਨ ਬਾਹਰ ਕਉ ਜਾਈ, ਸੋ 'ਹੰ' ਕਾਰ ਹੈ ਸਬਦ ਕਹਾਈ।
ਜਬ ਅੰਤਰਿ ਪਵਨ ਕਰੈ ਪ੍ਰਗਾਸ, ਤਬ 'ਸ' ਕਾਰ ਸਬਦ ਉਤਪਤਿ ਹੈ ਤਾਸਿ।
ਸੋ ਕੈਸਾ ਕਹੀਐ ਸੋਹੰ ਜਾਪ, ਨਾਨਕ ਬ੍ਰਹਮ ਰੂਪ ਜਾ ਕਾ ਪਰਤਾਪ ॥੩੬॥
ਸਕਤਿ ਰੂਪ ਜੋ ਬਾਂਵੀ ਨਾਰਿ, ਤਾ ਕਉ ਚੰਦ੍ਰਮੇ ਕਾ ਘਰ ਨਿਹਾਰ।
ਦਾਹਣ ਨਾੜਿ ਦਾਹਣੀ ਹੋਇ, ਸੂਰਜ ਕਾ ਘਰ ਕਹੀਐ ਸੋਇ।
ਇੜਾ ਪਿੰਗੁਲਾ ਸਮ ਕਰਿ ਭਾਖ, ਬਾਂਵੀ ਦਾਹਨੀ ਦ੍ਰਿਸਟਿ ਨ ਰਾਖ।
ਜਹਾਂ ਨਾਦ ਕੀ ਧੁਨਿ ਤਹਾਂ ਧਿਆਨ ਲਗਾਵੈ,
ਨਾਨਕ ਇਹੁ ਲਿਵ ਲਕਸ ਸਮਾਧਿ ਕਹਾਵੈ ॥੩੭॥
ਜਬ ਲਿਵ ਲਛ ਸਮਾਧਿ ਹੈ ਲਾਗੀ, ਤਬ ਦੇਹ ਕੀ ਸੁਰਤਿ ਭੂਲ ਕਰ ਭਾਗੀ।
ਐਸੀ ਦ੍ਰਿਸਟ ਧਾਰਿ ਬ੍ਰਹਮ ਸਿਉ ਜੁੜਤ ਹੈ ਜਾਇ,
ਓਅੰ ਇਕ ਅਖਰ ਜੋ ਓਅੰਕਾਰ ਕਹਾਇ।
ਤਬ ਤਿਸ ਪਾਰਬ੍ਰਹਮ ਸਿਉ ਮਗਨ ਹੋਇ ਜਾਤਾ,
ਨਾਨਕ ਐਸੇ ਓਅੰ ਸਬਦ ਪਛਾਤਾ ॥੩੮॥
ਨ੍ਰਿਪਤਾਲਿ ਕਹਾਵੈ ਮੂਲ ਦੁਆਰ, ਤਿਸਤੇ ਪਵਨ ਕਉ ਲੈ ਸੁਖਮਨਾ ਧਾਰਿ।
ਤਦ ਪਰਮਾਨੰਦ ਕਾ ਦਰਸੀ ਹੋਇ, ਤਦ ਪਰਮਾਨੰਦ ਕਉ ਜਾਨੈ ਕੋਇ।
ਕੈਸਾ ਹੈ ਓਹ ਪਰਮਾਨੰਦ, ਨਾਨਕ ਤਲੈ ਉਪਰ ਸਬਦ ਵਰਤੰਤ ॥੩੯॥
ਅਤ ਉਰਧ ਕਹੀਐ ਦਸਵਾਂ ਦੁਆਰਾ, ਸੁਖਮਨ ਮਧ ਕਰਿ ਮਾਰਗ ਬੀਚਾਰਾ।

ਤਿਸ ਮਾਰਗ ਹੋਇ ਦਸਵੈ ਚੜੈ, ਤਬ ਜਾਇ ਬਡੇ ਪੁਰਖ ਕੀ ਸਰਨੀ ਪੜੈ।
ਬੁਰੀ ਨਾਸਕਾ ਸਗਲੀ ਕਉ ਤਿਆਗੈ, ਨਾਨਕ ਜਾ ਕਉ ਐਸੀ ਧੁਨਿ ਲਾਗੈ ॥੪੦॥
ਅਨਹਦ ਸਬਦੁ ਜਾ ਕਉ ਹੈ ਕੇਤੇ, ਤਿਸ ਕਉ ਜੋਗ ਪੁਰਖ ਸੁਣਿ ਲੇਤੇ।
ਤਿਸ ਸਬਦ ਤੇ ਉਠਤਿ ਹੈ ਧੁਨਿ, ਓਸ ਧੁਨਿ ਤੇ ਉਪਜੀ ਜੋਤਿ ਹੈ ਸੁਣ।
ਤਿਸ ਜੋਤਿ ਸੁਜੋਤਿ ਮਹਿ ਮਗਨ ਹੋਇ ਜਾਈ,
ਨਾਨਕ ਬਿਖ ਬਾਸਨਾ ਹੋਰ ਸਭ ਮਿਟ ਗਈ ਤਾਂ ਤੇ ਪਰਾਈ ॥੪੧॥
ਜਬ ਜੋਤਿ ਬਿਖੈ ਮਨ ਮਗਨੁ ਹੋਇ ਗਇਆ,
ਤਿਸ ਬਿਸਨੁ ਕੇ ਮਦ ਕਉ ਪ੍ਰਾਪਤ ਭਇਆ।
ਬਹੁੜਿ ਤਿਸਕੇ ਊਪਰਿ ਬ੍ਰਹਮ ਕਹਾਵੈ, ਸੋਈ ਬ੍ਰਹਮ ਪਰਾਤਮਾ ਕਹਿਲਾਵੈ।
ਓਸ ਹੀ ਬਿਖੈ ਆਤਮਾ ਹੈ ਲੀਣ, ਨਾਨਕ ਦਾਸ ਇਹੁ ਸਬਦਿ ਪ੍ਰਬੀਣ ॥੪੨॥
ਜਬ ਬ੍ਰਹਮ ਕਉ ਜਾਇ ਪ੍ਰਾਪਤ ਭਇਆ, ਫੁਨਿ ਆਵਣ ਜਾਵਣ ਤਾ ਕਾ ਮਿਟ ਗਇਆ।
ਤਿਸ ਕਉ ਚਿਤਰਣ ਰੂਪ ਰਿਦੈ ਮਹਿ ਪ੍ਰਗਾਸਿਆ,
ਅਗਿਆਨ ਨਾਸ ਅੰਧਕਾਰ ਸਭ ਨਾਸਿਆ।
ਜੇਤੇ ਅਰਥ ਹੈ ਸਾਧਨਾ ਕੇ ਸੰਪੂਰਣ ਭਏ,
ਨਾਨਕ ਜਾਇ ਪ੍ਰਾਤਮੇ ਵਿਖੈ ਲੀਨ ਹੋਇ ਗਏ ॥੪੩॥
ਰਿਦੈ ਕਮਲ ਵਿਖੈ ਜੋ ਪਦਮ ਕਹਾਵੈ, ਤਿਸ ਕਮਲ ਪਦਮ ਕੇ ਅਸਟ ਦਲ ਬਤਾਵੈ।
ਸਵਰਨ ਕੀ ਨਿਆਈ ਹੈ ਜਾ ਕਾ ਰੂਪ, ਅਰ ਕੇਸਰ ਵਾਰ ਅਤ ਕ੍ਰਾਂਤ ਸਰੂਪ।
ਬਾਸਨਾ ਸਾਧਿ ਸੁਜਰ ਹੈ ਕਰਿਆ,
ਨਾਨਕ ਤਾਂ ਕਉ ਅੰਗੁਸਟ ਮਾਤ੍ਰ ਕਰਿ ਧਰਿਆ ॥੪੪॥
ਅੰਗੁਸਟ ਮਾਤ੍ਰ ਕਵਲ ਹੈ ਥੀਆ, ਤਿਸ ਦੀ ਆਰਜਾ ਇਹ ਮਥੁ ਲੀਆ।
ਮਨ ਕਹਤੇ ਹੈ ਹਉਂ ਨਹੀ ਜਾਨਹੁ, ਜੋ ਰਿਦੈ ਆਕਾਸ ਸੁ ਅੰਗੁਸਟ ਪ੍ਰਮਾਨ ਕਰਿ ਮਾਨਹੁ।
ਜੋਗੀ ਪੁਰਖ ਰਿਦੈ ਵਿਖੈ ਇਸਕਾ ਕਹਿਹੈ ਧਿਆਨ,
ਨਾਨਕ ਰਿਦੈ ਸਰਬ ਈਸਰ ਕਉ ਭੀ ਅੰਗੁਸਟ ਪਵਨ ਕਰਿ ਜਾਣ ॥੪੫॥
ਆਦਿ ਸੁੰਨ ਨਾਭ ਕਮਲ ਮਹਿ ਪੋਲਾ, ਮਧ ਸੁੰਨ ਰਿਦੈ ਵਿਖੈ ਅਕਾਸ ਕਉ ਟੋਲਾ।
ਅੰਤ ਸੁੰਨ ਹੈ ਦਸਵਾ ਦੁਆਰ, ਤਿਸ ਕਉ ਰਾਖਹੁ ਹਿਰਦੈ ਧਾਰ।
ਸੋ ਪੁਰਖ ਪਾਪ ਪੁੰਨ ਤੇ ਮੁਕਤਾ ਹੋਇ, ਨਾਨਕ ਸੁੰਨ ਪਛਾਨੈ ਕੋਇ ॥੪੬॥
ਸੁੰਨ ਕਉ ਭੀ ਜਾਨ ਆਤਮਾ ਕਹਾਈ, ਹਰਖ ਸੋਗ ਤੇ ਰਹਤ ਹੋਇ ਜਾਈ।
ਆਪਨ ਸੁੰਨ ਸੁੰਨ ਸਿਵ ਜੋੜੀ, ਅਵਰ ਮਨ ਜਾਤੇ ਕਉ ਰਾਖੈ ਹੋੜੀ।
ਜਬ ਹੀ ਸੁੰਨ ਸਾਥ ਹੇ ਜੁੜਿਆ, ਨਾਨਕ ਸਰਪਰ ਜਾਇ ਮਿਲੈ ਕਿਨੈ ਨ ਹੋੜਿਆ ॥੪੭॥
ਨਾਭ ਕਮਲ ਕੀ ਮਿਰਜਾਦਾ ਏਹੁ, ਤਾ ਕੀ ਦਸ ਅੰਗੁਲੀ ਕਹੇਹੁ।
ਕੇਲੇ ਕਵਲ ਕੀ ਨਿਆਈ ਸੋਭਾਇ, (ਧੂਪ ਪ੍ਰਗਾਸ ਬਿਗਾਸ ਬਿਗਸਾਇ)
ਅਵਰ ਕਵਲੁ ਨਿਰਮਲੁ ਕਹਾਇ, ਹੋਰੁ ਊਂਧਾ ਤਾ ਕਾ ਮੁਖ ਬਤਾਇ।
ਕੇਲੇ ਕਵਲ ਕੀ ਨਿਆਂਈ ਸੋਭਾ ਹੈ ਜਿਸਕੀ, ਚੰਦ੍ਰਮੇ ਕੀ ਹੈ ਜੋਤੀ ਤਿਸਕੀ।
ਵਡੇ ਦਲ ਸੰਪੂਰਣ ਜਾ ਕੈ, ਨਾਨਕ ਨਿਰਮਲੁ ਸੋਭਾ ਹੈ ਤਾ ਕੈ ॥੪੮॥

ਇਹੁ ਨਾਭ ਕਵਲ ਆਨੰਦ ਸੋ ਥਾਨਿ, ਅਰ ਬਿਸਨੁ ਜੀ ਕਾ ਪਰਮ ਪਦ ਜਾਨਿ ।
ਦਿਬ ਗਿਆਨ ਜਾਨਿਆ ਨਹੀ ਜਾਤਾ, ਅਰਾਧਨਾ ਅਰੁ ਪਵਨਾ ਨ ਜਾਇ ਕਿਤੇ ਭਾਂਤਾ ।
ਐਸੀ ਇਸ ਕਵਲ ਕੀ ਮਿਰਜਾਦਾ ਕਹੀ,
ਨਾਨਕ ਗੁਰ ਮਿਲ ਕਰਿ ਸੋ ਸਭ ਲਹੀ ॥੪੯॥
ਉਧੋ ਮੁਖ ਕਵਲ ਜੋ ਨਿਜ ਸਰੂਪ ਕਹਾਇਆ,
ਸੋ ਰਿਦੈ ਹੀ ਓਰ ਪਰ ਕਿਉਂ ਨਹੀਂ ਜਾਇਆ ।
ਅਰੁ ਰਿਦੈ ਕਵਲ ਕਉ ਊਧਾ ਕਹੀਐ, ਤਿਸ ਕਉ ਗਿਆਨ ਕੈਸਾ ਉਪਜਈਐ ।
ਸੁਣੀਐ ਸਭ ਕੀ ਐਸੀ ਬਾਤਾ, ਨਾਨਕ ਬੋਲੈ ਸਹਜ ਸੁਭਾਤਾ ॥੫੦॥
ਜੋਗੀ ਪੁਰਖ ਜਬ ਪਵਨ ਉਲਟਾਵੈ, ਤਬ ਊਂਧੇ ਤੇ ਸੀਧਾ ਹੋਇ ਜਾਵੈ ।
ਜਬ ਓਹ ਕਵਲਾ ਸੂਧਾ ਹੂਆ, ਸਰੀਰ ਕਾ ਵਿਆਧ ਮਿਟ ਗਇਆ ਦੂਆ ।
ਤਬ ਸਰੀਰ ਕਉ ਆਵੈ ਸਾਤਾ, ਤਬ ਨਾਨਕ ਸਤਿਗੁਰੂ ਪਛਾਤਾ ॥੫੧॥
ਅਸਟ ਦਲ ਕਵਲ ਕੀ ਬਾਤ ਚਲਾਈ, ਬਤੀਸ ਪੰਖੜੀ ਤਾ ਕੀ ਕਹੀ ਭਾਈ ।
ਤਿਸ ਕੇ ਵਿਖੈ ਬਿੰਦ ਠਹਿਰਾਨੀ, ਤਾ ਕਾ ਧਿਆਨ ਕਰੇ ਜਨ ਗਿਆਨੀ ।
ਮੁਖ ਤੇ ਲੈ ਕਰਿ ਦਸਹਿ ਦੁਆਰਿ, ਨਾਨਕ ਉਸ ਕਉ ਲੇ ਕਰਿ ਮਧ ਬੀਚਾਰ ॥੫੨॥
ਤਿਸ ਕੇ ਬੀਚ ਰਹਤਾ ਹੈ ਭਾਨ, ਭਾਨ ਮਧ ਚੰਦ੍ਰ ਅਸਥਾਨ ।
ਚੰਦ੍ਰਮੇ ਬੀਚ ਭਈ ਹੈ ਬਾਹਨ, ਬਾਹਨ ਬੀਚ ਪ੍ਰਭਾ ਜਿਉਤਿ ਪ੍ਰਗਟਾਇਨ ।
ਪ੍ਰਭਾ ਬੀਚ ਕਰਿ ਭਇਆ ਪ੍ਰਗਾਸ, ਨਾਨਕ ਪ੍ਰਣਵੈ ਹਰਿ ਕਾ ਦਾਸ ॥੫੩॥
ਤਿਸ ਪ੍ਰਭਾ ਮਰ ਬੈਸਨਿ ਕੀ ਜਾਈ, ਉਹਾ ਦਸ ਦੇਵਤੇ ਰਹੈਂ ਠਹਰਾਈ ।
ਓਜ ਠੌਰ ਨਾਨਾ ਪਰਕਾਰਿ, ਲਾਲ ਜਵੇਹਰ ਕੇਤੇ ਬਿਸਥਾਰ ।
ਅਨੇਕ ਰਤਨਾ ਕੀ ਜੋਤਿ ਹੈ ਤਾ ਕੇ, ਨਾਨਕ ਸੂਰਜ ਕੋਟਿ ਉਜਾਲਾ ਵਾ ਕੈ ॥੫੪॥
ਤਾ ਕੇ ਬੀਚ ਬਸੈ ਨਾਰਾਇਣ ਜਿਸਕੇ ਨਾਮ ਅਨੇਕ ਕਹਾਇਣ ।
ਤਾਂ ਕੇ ਗਲ ਮਹਿ ਸੋਭੈ ਮਣੀ, ਕਵਲ ਫੂਲ ਨੈਨ ਕਉ ਭਣੀ ।
ਰਹੇ ਜਲ ਭੀਤਰਿ ਡੋਲ ਨਾਹੀ, ਨਾਨਕ ਐਸੀ ਠੌਰ ਬਤਾਈ ॥੫੫॥
ਸ੍ਰੀ ਨਾਰਾਇਣ ਰੂਪ ਬਤਾਵੈ, ਜੈਸੇ ਪੁਰਖ ਬੈਰਾਠਿ ਕਹਾਵੈ ।
ਤਿਸ ਬੈਰਾਠ ਕੇ ਚੋਦਹਿ ਬ੍ਰਹਮੰਡ, ਤਾਂ ਤੇ ਸਪਤ ਪਾਤਾਲ ਸਪਤ ਹੈ ਖੰਡ ।
ਤ੍ਰਗਲ ਸਪਤ ਨੀਚੇ ਪਾਤਾਲ, ਨਾਨਕ ਸਪਤ ਤ੍ਰਗਲ ਊਪਰ ਨਿਹਾਲ ॥੫੬॥
ਤਲੈ ਪਗ ਕੇ ਅਸਥਲ ਹੈ ਲੋਕ, ਪਾਦ ਕੇ ਉਪਜੇ ਵਿਰਲਾ ਥੋਕ
ਨਿਤਨਲ ਲੋਕ ਜੰਘਕੇ ਮਾਹਿ, ਅਰ ਸਿੰਥਲ ਲੋਕ ਜਬ ਠਹਿਰਾਹਿ ।
ਤਤਲ ਲੋਕ ਜੰਨ ਕੇ ਊਪਰ ਰਹਤਾ, ਨਾਨਕ ਗੁਹਜ ਗੁਦਾ ਮਹਿ ਰੋਸਾਤਲ ਕਹਿਤਾ ।
ਪਾਤਾਲ ਲੋਕ ਕਟਿ ਮਾਹਿ ਸਮਾਨਾ, ਨਾਨਕ ਸਪਤ ਪਤਾਲ ਸਪਤ ਠੌੜ ਟਿਕਾਨਾ ॥੫੭॥
ਭੂਲੋਕ ਨਾਭ ਕਮਲ ਮਹਿ ਰਹੈ, ਭਵਰ ਲੋਕ ਕੁਕਿਖ ਸਿਉਂ ਕਹੈ ।
ਸੁਰਗ ਲੋਕ ਹਿਰਦੇ ਕੈ ਬੀਚ, ਅਰੁ ਅਮਰੁ ਲੋਕ ਸੀਨੇ ਮਾਹਿ ਬਸੀਚ ।
ਜਨ ਲੋਕ ਕੰਠ ਮਹਿ ਬਸੈ, ਤਮ ਲੋਕ ਤਿਸ ਊਪਰ ਵਸੈ ।
ਸਤਮੈਂ ਸਤਲੋਕ ਮਸਤਕਿ ਕਹੀਐ,

ਨਾਨਕ ਚਉਦਹ ਭਵਨ ਕੀ ਏਹ ਮਤਿ ਲਹੀਐ ॥੫੮॥
ਇਹ ਚਉਦਹਿ ਭਵਨ ਬੈਰਾਠ ਕਾ ਸਰੀਰ ਹੈ ਅੰਗ ਕਹਾਇ।
ਐਸੀ ਜੋਗੁ ਜੁਗਤਿ ਕਰਿ ਪਰਮੇਸੁਰ ਕਉ ਭਜਹੁ ਧਿਆਨ ਲਗਾਇ।
ਜੋ ਖੰਡੇ ਸੋ ਬ੍ਰਹਮੰਡੇ, ਜੋ ਬ੍ਰਹਮੰਡੇ ਸੋਈ ਖੰਡੇ।
ਜਬ ਪਿੰਡ ਸਾਧਿਆ ਸਾਧਿਆ ਸਾਰਾ ਜਹਾਨ,
ਨਾਨਕ ਤਿਸ ਪਿੰਡ ਕਾ ਕਰਹੁ ਧਿਆਨ ॥੫੯॥
ਉਸ ਓਅੰਕਾਰ ਕੋ ਐਸਾ ਕਰਿ ਜਾਨੈ, ਏਕ ਅਖਰ ਰੂਪੁ ਪਰਮੇਸੁਰ ਕਰਿ ਮਾਨੈ।
ਤਾਂ ਕੀ ਅਸਥਿਰ ਦੇਹ ਮਹਿ ਹੋਈ,
ਤਿਸ ਰੂਪ ਕਉ ਭੀ ਅੰਗਸਟ ਮਾਤ੍ਰ ਕਰਿ ਧਿਆਵਹੁ ਸੋਈ।
ਐਸਾ ਜੋਗੀ ਜੋਗ ਕਮਾਵੈ, ਨਾਨਕ ਓਅੰਕਾਰੁ ਸਬਦੁ ਲੈ ਮਨਿ ਵਸਾਵੈ ॥੬੦॥
ਸ੍ਰੀ ਭਗਵਾਨ ਜੀ ਕਾ ਦਰਸਨ ਦੇਖਾਈ, ਆਦਿ ਭੁਜਾ ਕਉ ਕਹਹੁ ਸਿਝਾਈ।
ਏਕੁ ਭੁਜਾ ਮਹਿ ਸੰਖ ਹੈ ਧਰਿਆ, ਦੂਜੀ ਭੁਜਾ ਮਹਿ ਚਕ੍ਰ ਹੈ ਕਰਿਆ।
ਤੀਜੀ ਭੁਜਾ ਮਹਿ ਰਾਖੀ ਗਦਾ, ਚਉਥੀ ਭੁਜਾ ਵਿਚ ਹੈ ਪਰਮ ਪਦਾ ॥੬੧॥
ਪੰਜਵੀਂ ਭੁਜਾ ਮਹਿ ਮੂਸਲ ਰਹੈ, ਛਠਵਾਂ ਰੂਪ ਮਹਿ ਖੜਗ ਕਉ ਲਹੈ।
ਸਤਵੀਂ ਭੁਜਾ ਧਨੁਖੁ ਬਖਾਣ, ਅਸਟਮੀ ਭੁਜਾ ਅਜੀਤ ਹੈ ਬਾਣ।
ਇਸ ਆਠ ਭੁਜਾ ਕਾ ਕੀਆ ਵਰਤਾਰਾ, ਇਹ ਸਭ ਰਿਦੇ ਕੇ ਬੀਚ ਬੀਚਾਰਾ।
ਅਰ ਚਾਰ ਮੁਖ ਤਾ ਕਾ ਭੀ ਧਿਆਨ ਧਰੀਜੈ,
ਨਾਨਕ ਤਾ ਸ੍ਰੀ ਭਗਵਾਨ ਜੀ ਕਾ ਦਰਸਨੁ ਕਰੀਜੈ ॥੬੨॥
ਅਰੁ ਸ੍ਰੀ ਕ੍ਰਿਸਨ ਜੀ ਕਾ ਧਰਹੁ ਧਿਆਨ, ਤਾਂ ਕੀ ਕੋਟਿ ਸੂਰਜ ਕੀ ਜੋਤਿ ਪਛਾਨੁ।
ਹਾਰ ਕੋਟਿ ਚੰਦ੍ਰਮੇ ਕੀ ਸੀਤਲਾਈ ਹੈ ਜਾ ਕਉ, ਚਰਨਾਂ ਮੇਂ ਘੁਜਾਰ ਹੈ ਤਾ ਕਉ।
ਹਾਥੋਂ ਸਿਉਂ ਬਾਹਠੇ ਉਸ ਕੇ, ਕੰਠ ਕਿ ਵਿਖੈ ਅਰਬੰਦ ਜਿਸੁ ਕੇ।
ਵਾ ਕਾ ਧਿਆਨ ਧਰਹੁ ਮਨੁ ਲਾਈ, ਨਾਨਕ ਸੋ ਜਨ ਪਰਮ ਗਤਿ ਪਾਈ ॥੬੩॥
ਚਹੁੰ ਜੁਗ ਕੇ ਚਾਰ ਬਰਨੁ ਬਖਾਨੇ, ਸਤਜੁਗ ਵਿਖੇ ਸੇਤੁ ਬਰਨੁ ਬਖਾਨੇ।
ਤ੍ਰੇਤੇ ਮਾਹਿ ਬਰਨ ਹੈ ਲਾਲ, ਦੁਆਪਰ ਪੀਤ ਬਰਨੁ ਸਮਾਲ।
ਕਲਿਜੁਗ ਮਹਿ ਨੀਲ ਬਰਨ ਹੈ ਭਇਆ,
ਨਾਨਕ ਚੰਹੁ ਜੁਗਾਂ ਕੇ ਬਰਨ ਕਰਿ ਲਇਆ ॥੬੪॥
ਪਹਿਲੇ ਸਰਗਨ ਰਪ ਬਤਾਇਆ, ਹੁਣ ਆਗੈ ਨਿਰਗੁਣ ਸਰੂਪ ਹੈ ਬਤਾਇਆ।
ਸੁਧ ਸੂਖਮ ਆਕਾਰ ਕਹਾਈ, ਤਿਸਕਾ ਪ੍ਰਮਾਣ ਕਥਿਆ ਨ ਜਾਈ।
ਐਸੇ ਈਸ ਕਉ ਐਸਾ ਜਾਣੈ, ਨਾਨਕ ਦਾਸ ਵਾ ਕੈ ਗੁਰਬਾਣੈ ॥੬੫॥
ਜੈਸੇ ਧਾਰ ਤੇਲ ਕੀ ਆਹੀ, ਤਿਸ ਮਹਿ ਛੇਦ ਪੜੰਤਾ ਨਾਹੀ।
ਜੈਸੇ ਅਗਨਿ ਉਜਾਲਾ ਹੋਤਿ, ਤੈਸੇ ਉਸਕੇ ਰੂਪ ਕੀ ਜੋਤਿ।
ਐਸਾ ਪ੍ਰੀਤਮ ਕਾ ਰੂਪ ਦਿਖਾਇਆ, ਨਾਨਕ ਦਾਸ ਇਹੁ ਭੇਦ ਬਤਾਇਆ ॥੬੬॥
ਜੋ ਅਖਰ ਹੈ ਕੰਨਿਆਂ ਮਾਤ੍ਰਾ ਸਿਉਂ ਨਿਆਰਾ, ਸੋ ਅਖਰ ਲੈ ਮਨੁ ਵਸਿ ਧਾਰਾ।
ਐਸਾ ਪੁਰਖ ਬੁਧੀਵਾਨ ਜਬ ਹੋਈ, ਤਿਸ ਪੁਰਖ ਕਉ ਇਕ ਮਨੁ ਧਿਆਵੈ ਸੋਈ।

ਐਸਾ ਭਗਵਾਨ ਜੀ ਕਾ ਸਿਮਰਨ ਕਰੈ,
ਨਾਨਕ ਐਸੇ ਧਿਆਨ ਕਉ ਲੈ ਚਿਤ ਮੈਂ ਧਰੈ ॥੬੭॥
ਅਵਰ ਅਨੇਕ ਪ੍ਰਕਾਰ ਕਾ ਵਿਗਿਆਨ ਮਨਿ ਆਵੈ,
ਸਾ ਕੈਸਾ ਵਿਗਿਆਨ ਕਹਾਵੈ ।
ਅਨੇਕ ਭਾਂਤਿ ਕਾ ਕਹੀਅਤ ਹੈ ਸਾਰਿ, ਤਿਉਂ ਹੀ ਹੂਆ ਏਹੁ ਸੰਸਾਰਿ ।
ਇਸ ਸੰਸਾਰ ਕਉ ਪਰਮੇਸਰ ਜਾਨ, ਅਵਰ ਸਾਧਨਾ ਤੇ ਨਾ ਸਕਹਿ ਪਛਾਨ ।
ਤਾ ਕੇ ਰੂਪ ਨ ਰੇਖਾ ਕਾਹੀ, ਉਸ ਕਾ ਵੈਰੀ ਮਿਤ ਕੋ ਨਾਹੀ ॥੬੮॥
ਤਾਂ ਕੇ ਰੂਪ ਰੇਖ ਕਿਛੁ ਕਹਿਆ ਨ ਜਾਈ, ਤਾ ਕਾ ਹੈ ਇਹੁ ਗਿਆਨ ਬਤਾਈ ।
ਆਦਿ ਅੰਤਿ ਮਧ ਹੈ ਸਭ ਜਾਈ, ਪੂਰਿ ਰਹਿਆ ਠਾਕੁਰ ਸਭ ਥਾਈ ।
ਤਿਸ ਕਾ ਭੀ ਇਹੁ ਧਰਹੁ ਧਿਆਨੁ, ਨਾਨਕ ਜਿਸ ਸਿਉਂ ਉਪਜੈ ਗਿਆਨੁ ॥੬੯॥
ਜਬ ਸੰਸਾਰ ਉਤਪਤਿ ਨਹਿ ਭਾਈ, ਤਬ ਆਦਿ ਪੁਰਖ ਹੈ ਉਹੀ ਕਹਾਈ ।
ਜਬ ਸੰਸਾਰ ਉਪਜਿ ਕਰਿ ਗਇਆ, ਤਬ ਭੀ ਪੂਰਨ ਓਹੀ ਰਹਿਆ ।
ਅਬ ਸਭ ਮੈਂ ਹੈ ਪੂਰਨ ਓਹੀਂ, ਆਦਿ ਅੰਤ ਮਧ ਪੂਰ ਰਹਾ ਸੋਈ,
ਜੋਗੀ ਜਾਨੇ ਅੰਕਿਤ ਜੋਈ ।
ਜਿਨ ਇਹੁ ਆਤਮ ਇਉਂ ਚਿਤ ਲਾਈ, ਨਾਨਕ ਜੋਗੀ ਇਹ ਲਛਨ ਗਾਈ ॥੭੦॥
ਅਬ ਐਸੇ ਜੋਗੀਸਰ ਭਾਖੈ, ਨਿਜ ਦ੍ਰਿਸਟੀ ਆਕਾਸੈ ਰਾਖੈ ।
ਪਲਕਾਂ ਕਤਹੂੰ ਲਗਾਵੈ ਨਾਹੀ, ਅਕਾਸ ਰੂਪ ਚਿਤਵੈ ਮਨਿ ਮਾਹੀ ।
ਦ੍ਰਿਸਟਾਂਤ ਤਾ ਕਾ ਇਹੁ ਕਹਾਵੈ, ਨਾਨਕ ਜਥਾ ਕੁੰਭਿ ਆਕਾਸ ਦਿਖਾਵੈ ॥੭੧॥
ਤਿਸ ਤੇ ਪਰੇ ਮਹਾਂ ਆਕਾਸ, ਸੋ ਆਕਾਸ ਘਟ ਮਹਿ ਪ੍ਰਗਾਸ ।
ਘਟ ਛੂਟਹਿ ਆਕਾਸਹਿ ਹੋਈ, ਐਸੀ ਬਿਧਿ ਕਉ ਜਾਨੈ ਕੋਈ ।
ਤੈਸੇ ਕਰਮ ਤਿਆਗਿ ਕਰਿ ਦੇਹਿ, ਨਾਨਕ ਪਾਰਬ੍ਰਹਮ ਤੂੰ ਏਹਿ ॥੭੨॥
ਏਹ ਪ੍ਰਕਿਤਿ ਤੇ ਭਇਆ ਸਰੀਰ, ਚੌਤੀਸ ਤਤ ਸਿਉਂ ਭਇਆ ਖੰਬੀਰ ।
ਸੋ ਭੀ ਘਟ ਕੀ ਨਿਆਈ ਕਹੀਐ, ਤਹਾਂ ਅਕਾਸ ਜਿਉਂ ਆਤਮ ਲਹੀਐ ।
ਸੋਇ ਆਤਮਾ ਨਿਆਰਾ ਹੂਆ, ਆਇਆ ਜਾਨਾ ਮਿਟ ਗਇਆ ਦੂਆ ।
ਬੁਧ ਬੋਧ ਏਹ ਸਿਮਰਣ ਕਰੈ, ਨਾਨਕ ਭਰਮ ਤਿਆਗਿ ਨਿਹਚਲ ਸਿਵਰਰੇ ॥੭੩॥
ਹਿਰਦੈ ਭੀਤਰਿ ਕਹੀਐ ਕਵਲ, ਦੀਪਕ ਕਿਰਣ ਜੋਤਿ ਹੈ ਨਿਰਮਲ ।
ਤਿਸਹਿ ਅੰਗੁਸਟ ਮਾਤ੍ਰ ਸਿਵ ਕਹਿਤੇ, ਓਅੰਕਾਰ ਹਿਰਦੈ ਸਿਵ ਲਹਤੇ ।
ਸੋਵਤ ਬੈਠਤ ਚਲਤੇ ਜਾਓ, ਤਾ ਕਉ ਸੁਚ ਪਵਿਤ੍ਰ ਹੋਇ ਧਿਆਉ ।
ਤਿਸਦਾ ਸਿਮਰਣ ਕਰਦੇ ਰਹਣਾ, ਨਾਨਕ ਜੋਗ ਜੁਗਤਿ ਸਿਉਂ ਚੇਤਨ ਰਹਣਾ ॥੭੪॥
ਐਸੀ ਵਿਦਿਆ ਬਈ ਮਨਿ ਜਾਕੈ, ਚਾਰ ਵੇਦ ਮੁਖਾਗ੍ਰ ਹੈ ਤਾ ਕੈ,
ਪਰਮਾਤਮ ਆਤਮ ਜਾਨੈ ਨਾਹੀ, ਤੇ ਬੇਮੁਖ ਬੇਫਲ ਹੋਇ ਜਾਹੀ,
ਜਥਾ ਅੰਧ ਦਰਪਣ ਦਿਖਲਾਈ, ਨਾਨਕ ਨਿਜ ਮੁਖ ਗਿਆਨ ਨ ਪਾਈ ॥੭੫॥
ਤਾ ਤੇ ਬਿਖ ਬਾਸਨਾ ਤਜਿ ਨਿਰਬਿਰਤ, ਇਉਂ ਕਰਿ ਕੀਜੈ ਹਰਿ ਕੀ ਭਗਤਿ,
ਭਗਤਿ ਕੀਏ ਮਲਿਨਤਾ ਜਾਇ, ਨਿਜ ਆਤਮ ਦੀ ਸੋਝੀ ਪਾਇ,
ਜੋ ਬਿਖਿਆ ਕੋ ਸਕੈ ਨ ਤਿਆਗ, ਸੰਦੇਹ ਨਿਸਟ ਕਹੀਐ ਅਭਾਗ ॥੭੬॥

ਦੇਹ ਮਲੀਨ ਅੰਤਰ ਹੈ ਭਾਈ, ਵਸਤੁ ਚਾਰ ਨਿਰਮਲ ਕਰਿ ਗਾਈ।
ਗਿਆਨ ਧਿਆਨ ਸਿਮਰਣ ਅਰੁ ਸੇਵਾ, ਜਬ ਲਗ ਇਨਕਾ ਲਹਿਓਂ ਨ ਭੇਵਾ।
ਦੋਇ ਬਾਤ ਕਾ ਮਰਮ ਨਾ ਜਾਨਾ, ਉਤਮ ਨਾਮੁ ਅਮਲਤੁ ਨ ਮਾਨਾ।
ਤੇ ਨਰ ਪਵਿਤ੍ਰ ਕਬਹੀ ਨਹਿ ਹੋਤੇ, ਨਾਨਕ ਦੇਹ ਮਲੀਨ ਨ ਧੋਤੇ ॥੭੭॥
ਇਸ ਦੇਹੀ ਕੇ ਨਵ ਹੈਂ ਦੁਆਰੇ, ਸੋਈ ਛਿਦ੍ਰ ਵਰਖੈ ਹੁਸਿਆਰੇ।
ਸ੍ਰਵਹਿ ਸਦਾ ਕੋਰੇ ਘਟ ਨਿਆਈ, ਚਲਹ ਸਦਾ ਸੁਖ ਅਚਲ ਦੁਖਾਈ।
ਜੇ ਜਲ ਮਾਟੀ ਸਿਉਂ ਸੁਖ ਚਾਹੀ, ਕੁਚਲ ਪਾਤ੍ਰ ਸੂਚਾ ਕਬ ਨਾਂਹੀ ॥੭੮॥
ਜੇ ਬਹੁ ਗ੍ਰੰਥ ਪੁਰਾਨ ਸੁਨਾਵੈ, ਰਿਸੀ ਗੁਣੀ ਬੁਧੀਵਾਨ ਕਹਾਵੈ।
ਨਾਨਾਚਾਰ ਬਿਚਾਰ ਕਰੰਤਾ, ਅਗਮ ਨਿਗਮ ਬਾਣੀ ਉਚਰੰਤਾ।
ਲੇਖੇ ਕਰਨੀ ਏਕ ਨ ਪਰੇ, ਜਬ ਲਗ ਨਿਰਮਲ ਗਿਆਨ ਨ ਧਰੇ
ਪੁੰਨ ਦਾਨ ਸਚੁ ਸੋਚ ਕਰੰਤਾ, ਜਗ ਖੁਆਹਿ ਤੀਰਥ ਭਰਮੰਤਾ।
ਗਿਆਨ ਧਿਆਨ ਬਹੁਤ ਹੈ ਜਾਨੇ, ਸੁਫਲ ਨ ਹੋਤੇ ਬਿਨ ਬ੍ਰਹਮ ਪਛਾਨੇ।
ਬ੍ਰਹਮ ਜਾਨਨਾ ਇਹ ਬਿਧਿ ਭਾਈ, ਸਰਬ ਬ੍ਰਹਮ ਨਾਨਕ ਲਿਵ ਲਾਈ ॥੮੦॥
ਬੇਦ ਪੜੇ ਕਾ ਕਿਆ ਗੁਨ ਭਾਈ, ਆਤਮ ਪਰਮਾਤਮ ਜਾਨਿਓ ਨਾਹੀ।
ਸੋ ਵਹੁ ਪੁਰਖ ਪਸ਼ੂ ਜਗ ਮਾਹੀ, ਫਿਰ ਫਿਰ ਜੂਨੀ ਆਵੈ ਜਾਂਹੀ।
ਆਵਨ ਜਾਨਾ ਤਾ ਕਾ ਮਿਟ ਜਾਈ, ਨਾਨਕ ਬ੍ਰਹਮ ਜਾਨ ਨਿਜ ਰੂਪ ਸਮਾਈ ॥੮੧॥
(ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥੇ ਪ੍ਰਣਵ ਗ੍ਰੰਥ ਨਾਮ ਤ੍ਰਿਤਾਲਸਮੋ ਧਿਆਉ ਸੰਪੂਰਣ) ॥੪੩॥

*(ਸ. ਸ. 44)*

੧ਓ ਸਤਿਗੁਰਪ੍ਰਸਾਦਿ। ਸ੍ਰੀ ਬਾਬੇ ਪ੍ਰਣਵ ਪ੍ਰਕਾਸ ਵਿਸਥਾਰ ਕਰ ਸੁਨਾਯਾ ਤਾਂ ਗੋਰਖ ਨਾਥ ਜੀ ਬੋਲੈ ਕਿ ਤਪਾ ਜੀ। ਅਗੇ ਕਪਲ ਤੇ ਆਦਿ ਜੋ ਮਹਾ ਸਿਧ ਹੋਏ ਹੈ ਤਿਨਾਂ ਨਾਨਾ ਪ੍ਰਕਾਰ ਦੀ ਵਿਦਿਆ ਸਾਸਤ੍ਰ ਪ੍ਰਗਟ ਕੀਤੇ ਹੈਂ ਤੇ ਸਿਵ ਗੌਰੀ ਜੀ ਨੇ ਕਿਤਨੇ ਮੰਤ੍ਰ ਤੰਤ੍ਰ ਵਿਦਿਆ ਪ੍ਰਗਟ ਕੀਤੀ ਹੈ ਸੰਸਾਰ ਕੇ ਜੀਆਂ ਦੇ ਦੁਖ ਨਿਵਾਰਣ ਅਰਥ ਉਪਕਾਰ ਅਰਥ ਪ੍ਰਗਟ ਕੀਤੇ ਹੈਂ। ਤਾਂ ਤੇ ਤੁਮ ਭੀ ਕ੍ਰਿਪਾ ਕਰਿ ਸੁਣਾਈਏ ਜੀ ਜੋ ਪਾਠ ਭੀ ਥੋੜਾ ਹੋਵੈ ਅਤੇ ਸਭਨਾ ਦੁਖਾ ਤੇ ਚਲੇ। ਤਾਂ ਸ੍ਰੀ ਬਾਬਾ ਜੀ ਸਰਵਗ ਪੁਰਖ ਬਚਨ ਕੀਤੋਸੁ—ਘੇਊ ਸੇਊ ਸੀਹੇ ਲਿਖਿਆ—

*(ਸ. ਸ. 44)*

***ਰਾਗ ਰਾਮਕਲੀ ਬੜੀ ਰਛਿਆ ਲਿਖੀ ਮਹਲਾ ੧***

੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ। ਜਪੁ। ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।

ਆਪ ਤੇਜ ਬਾਇ ਪ੍ਰਿਥਵੀ ਆਕਾਸ ਹੈ। ਉਤਪਤ ਪਰਲੋ ਹੈ। ਇਸ ਕਾ ਬਲ ਇਹੁ ਹੈ ਇਕ ਲਖ ਅਸੀ ਹਜਾਰ ਭੂਤ ਪ੍ਰੇਤ ਰਾਕਸਸ ਮਨ ਅੰਦਰ ਵਸਦੇ ਹੈਂ। ਤਿਸਦੀ ਉਤਪਤ ਪਵਨ ਹੈ। ਇਸਕਾ ਬਲੁ ਇਹੁ ਹੈ :

ਬਾਂਧੁ ਸੁਰਤ ਮਤ ਚਿਤ ਲਾਇ, ਤ੍ਰਈ ਲੋਕ ਬਾਧੋ ਮਨ ਲਾਇ। ਰਾਜਾ ਪਰਜਾ ਬਾਂਧੋ ਮਨ ਚਿਤ ਲਾਇ, ਪੜਿਆ ਨਾਮ ਨਿਰਬਾਣ। ਨਾਨਕ ਬਾਂਧੇ ਦੇਵ ਸਮਾਣ। ਡਾਕਣ ਭੂਕਣ ਬਾਧੋ ਗੁਰ ਸਬਦੀ

ਬੀਚਾਰ—ਨਾਨਕ ਬਾਧੇ ਦਸ ਦੁਆਰਿ। ਨਾਨਕ ਨਿਰਮਲ ਹਰ ਗੁਨ ਗਾਇ—ਸਤਿਗੁਰ ਚਰਨ ਰਹੈ ਲਿਵ ਲਾਇ। ਨਾਨਕ ਪੜਿਆ ਪਦ ਨਿਰਬਾਣ। ਜੇਤੀ ਮੁਸਕਲ ਤੇਤੀ ਆਸਾਨ। ਸਤਿਨਾਮ ਸਭ ਮਹਿ ਪ੍ਰਵਾਨ। ਮਸਾਨ ਪਵਨ ਕਾਰੂ ਜਮ ਬੇਟਾ—ਕ੍ਰਿਤਨੀ ਮਾਤਾ ਸਕਤੀ ਮੁਕਤੀ। ਪਸੂਚਕਾ ਰਾਕਸ ਸਗਲੇ ਬੰਧੀ ਪਾਏ—ਦੇਵ ਅਗਨ ਕਾ ਰੂਪ ਇੰਦ੍ਰ ਕਾ ਬੇਟਾ। ਕਾਲਕਾ ਮਾਤਾ ਦਾਨੋ ਗੁਟਕਾ। ਉਰਨੀ ਮਾਤਾ। ਪਤਾਲ ਕਾ ਬੀਰ। ਬਟ ਕਾ ਬੀਰ। ਹਸੰਤਾ ਬੀਰ। ਮਿਤ੍ਰ ਬਿਨੋਦਿਆ ਬੀਰ। ਕਾਮਵੰਤ। ਬੀਰ। ਟੂਣੀਆ ਬੀਰ। ਭੈਰੋ ਬੀਰ ਨਰ ਸਿੰਘ ਬੀਰ ਸਓਸਲਾ ਬੀਰ ਮਿਸਲਾ ਬੀਰ ਕੁਸਲਾ ਬੀਰ। ਨਿਰਦਰੀ ਨਿਰੰਦਰੀ ਨਿਰੇਸਰੀ ਕੇਸਰੀ ਬਿਜਿਆ ਬਿਸੇਧਰੀ। ਕਾਕਮੀ ਕਕਮੀ ਕਕਮਖਮੀ ਨਿਬਮੀ ਉਨਮੀ ਪੁਨਮੀ। ਇਤਨੀਆਂ ਭੈਣਾ ਜੋ ਹੋਰ ਹੈਨਿ—ਮੋਹਨੀ, ਜੋਗਨੀ, ਜਿਗ੍ਰਨੀ, ਜਿਕ੍ਰਨੀ, ਜੋਗਨੀ, ਤ੍ਰਿਲਾਚਨੀ। ਅੰਜਨੀ, ਕੰਚਨੀ, ਨਿਰੰਜਨੀ, ਨਿਰੰਚਨੀ, ਕਾਲਸਪਰੀ। ਏਹੁ ਜੋਰ ਨਾਨਕ ਜੀਉਰੇ ਉਣਵੰਜਾ ਕ੍ਰੋੜ ਧਰਤੀ ਉਪਰ ਜੋ ਭੂਤ ਸਕਤਿ ਭੁਗਤੀ ਪਸੂਚਕ ਨਾਕ ਸਭ ਲਾਗੇ ਪਾਯੰ। ਲਾਹੇ ਕਾ ਸੰਗਲਿ ਪਾਵ ਗਲ, ਸਾਰ ਕੀ ਮੋਗਰੀ ਮਾਰੀ ਸਿਰਿ। ਨਾਨਕ ਦਾਸ ਕੀਤਾ ਆਕਾਰ। ਆਗਿਆ ਕੀਨੀ ਆਪ ਨਿਰੰਕਾਰ। ਬਚਨ ਤੇ ਬਾਹਰ ਖਾਇ ਸਿਰਿ ਮਾਰੁ। ਜਨ ਨਾਨਕ ਤੇਰੀ ਰਖ। ਸੰਤ ਕੋ ਦੋਖੀ ਕਉ ਆਨ ਮਖ ਭਖ। ਫੁਰ ਹੋ ਮੰਤ੍ਰ ਸਬਦ ਸਾਚਾ, ਪਿੰਡ ਕਾਚਾ, ਨਾਨਕ ਤੇਰੀ ਬਾਚਾ ॥੧॥

ਹਾਕਨੀ, ਡਾਕਨੀ, ਸਾਕਨੀ, ਸੰਖਾਰੀ—ਗੁਰ ਨਿਰੰਕਾਰ ਕੋ ਸਬਦ ਸਿਉਂ ਬਾਂਧ ਡਾਰੀ। ਦ੍ਰਿਸਟ ਕਰੇ, ਮੁਸਟ ਕਰੇ, ਵੈਰ ਕਰੇ, ਕਾਲ ਕਰੇ, ਉਕ ਨਜਰ ਕਰੇ, ਜਾਦੂ ਕਰੇ, ਟੂਣਾ ਕਰੇ, ਬਲ ਕਰੇ, ਕਾਮਣ ਕਰੇ, ਭੈਰੋਂ ਕਰੇ, ਭੂਤ ਕਰੇ। ਉਲਟ ਵਾਹੂ ਕੇ ਸਿਰ ਪਰੇ। ਰਾਜ ਕੇ ਤੇਜ ਮੈਂ ਚੋਰ ਕੀ ਘੋਰ ਮੇਂ, ਡਰੇ ਡੋਗਰੇ, ਜਲੈ, ਥਲੈ, ਬਾਟ ਔ ਘਾਟ ਮੇਂ, ਘਟੈ ਅਵਘਟੈ ਤਿਸਕੀ ਰਛਿਆ ***ਨਾਨਕ ਨਿਰੰਕਾਰ*** ਜੀ ਆਪ ਕਰੇ। ਸਾਹਨਿ ਸਿਰ ਸਾਹੁ ਦੀਨ ਦੁਨੀਆ ਕੇ ਪਨਾਹ। ਸਤ ਕਾ ਕੋਟ ਧਰਮ ਕੀ ਖਾਈ। ***ਭਾਈ ਬਹਲੋ ਕੀ ਚੌਕੀ ਨਾਨਕ ਸਾਹ ਕੀ ਦੁਹਾਈ।***

***ਅਥ ਵਿਧਿ ਲਿਖੀ :***

ਜਿਸ ਕਾ ਨਾਮੁ ਲੇਕਰਿ ਪੜੇ ਤਿਸ ਕਉ ਵਾਵਗੁਰੂ ਜੀ ਕੀ ਰਛਿਆ ਹੋਵੈ। ਵਾਰੀ ਤ੍ਰੈ ਪੜਨਾ। ਪ੍ਰਾਤਾ ਕਾਲ ਅੰਮ੍ਰਿਤ ਵੇਲੇ ਇਸਨਾਨ ਕਰ। ਅਰੁ ਜੇ ਨੌਚੰਦੇ ਐਤਵਾਰ ਕੇ ਦਿਨ ਭੋਜ ਪਤ੍ਰ ਉਤੇ ਅਸਟਗੰਧ ਨਾਲ ਲਿਖ ਕਰ ਸਿਰ ਰਖੇ, ਐਤ ਕੇ ਐਤ ਧੂਪ ਦੇਵੈ ਗੁਗਲ ਕਾ। ਜੇ ਧੋਇ ਪੀਆਵੈ ਤਾਂ ਕਸਟੀ ਕਾ ਕਸਟ ਮਿਟੈ। ਜੇ ਸਮਾਧਿ ਲਗਾਵਣ ਯਾ ਮੰਤ੍ਰ ਸਾਧਨ ਕਰਨ ਲਗੇ ਤਾ ਇਸ ਮੰਤ੍ਰ ਕੋ ਤਿੰਨ ਵਾਰ ਪੜੇ, ਜਲ ਕਾ ਛੀਟਾ ਦਸੋ ਦਿਸ ਓਰ ਛਿੜਕ ਦੇਵੇ। ਦਿਗਬੰਧ ਹੋਵੈ। ਸਭਨਾ ਕੰਮਾਂ ਪਰ ਚਲਦਾ ਹੈ। ਜੋ ਇਕ ਹਜਾਰ ਰੋਜ ਪੜੈ ਤਾ ਸਭ ਦੇਵਤੇ ਮੁਲਾਕਾਤ ਕਰਨ। ਜੇ ਗੁਰ ਪਰਮੇਸਰ ਕਾ ਧਿਆਨ ਧਰ ਪੜੈ ਸੁਚ ਪਵਿਤ੍ਰ ਧੂਪ ਦੀਪ ਪ੍ਰਸਾਦ ਰਖ ਕੈ ਪੜੈ ਤਾਂ ਸੰਗਤ ਸਚੇ ਦੀ ਲਾਇਕ ਹੋਵੈ, ਤੇ ਅੰਤਕਾਲ ਸ੍ਰੀ ਗੁਰੂ ਜੀ ਕੇ ਸਚੇ ਖੰਡ ਨੂੰ ਪ੍ਰਾਪਤ ਹੋਵੈ ॥੧॥ ਇਤਿ ਸੰਪੂਰਣ ॥

***ਜਪੁਜੀ ਕੀ ਵਿਧਿ :*** ਪਹਿਲੀ ਪਉੜੀ ਨਿਤ ਹੀ ਤ੍ਰਿਕਾਲ ਸੰਧਿਆ ਪਾਂਚ ਸੌ ਜਪੈ ਤ੍ਰਿਕਾਲ ਗਿਆਨੀ ਹੋਇ ਬਾਂਛਤ ਪ੍ਰਾਪਤ ਹੋਇ। ਸ੍ਰੀ ਗੁਰਦੇਵ ਜੀ ਕੇ ਦਰਸਨ ਹੋਇ ॥੨॥

***ਅਥ ਮਹਾਂ ਮੰਤ੍ਰ ਮਹਾਂ ਵਿਦਿਆ ਲਿਖੀ ਮਹਲਾ ੧ ਰਾਗੁ ਰਾਮਕਲੀ :***

ਓਅੰਕਾਰ ਆਦਿ ਅਕਾਰ ਰਛਿਆ ਕਰੈ ਨਿਰੰਕਾਰ :

ਦਸਤਾ ਕਰਤਾ ਬੇਦਨ ਹਰਤਾ ਤੁਹੀ ਸ੍ਰੀ ਏਕੰਕਾਰ ਦੂਜਾ ਗਤੀ।

ਤੀਨ ਲੋਕ, ਚਾਰ ਬੇਦ, ਪਾਂਚ ਪਾਂਡੋ, ਛੇ ਮਾਰਗ, ਸਪਤ ਸਮੰਦ੍ਰ, ਅਸਟ ਦਿਸਾ। ਨਵ ਗ੍ਰਹਿ, ਦਸ ਰਾਵਣ, ਯਾਰਾਂ ਰੁਦ੍ਰ, ਬਾਰਾਂ ਰਾਸ਼ੀ, ਤੇਰਹ ਤੰਬੋਲ। ਚੌਦਹ ਭਵਨ, ਪੰਦਰਹ ਥਿਤੀ, ਸੋਲਹ ਕਲਾ, ਚਾਰ ਖਾਣੀ, ਚਾਰ ਬਾਣੀ। ਪੰਚ ਭੂਆਤਮਾ, ਨਉ ਨਾਥ, ਚੋਰਾਸੀ ਸਿਧ, ਚੋਸਠ ਜੋਗਨੀ, ਬਵੰਜਾ ਬੀਰ, ਅਸਟ ਕੁਲੀ ਨਾਗ, ਤੇਤੀਸ ਕ੍ਰੋੜੀ ਦੇਵਤਾ, ਇਕ ਲਖ ਅਸੀ ਹਜਾਰ ਪੇਗੰਬਰ। ਸਵਾ ਲਾਖ ਪਰਬਤ, ਚੋਰਾਸੀ ਲਾਖ ਜੀਆ ਜੋਨ, ਆਕਾਸ ਪਇਆਲ, ਮਿਤ੍ਰ ਮੰਡਲ। ਜੋ ਕਿਛੁ ਇਸਕੇ ਪਿੰਡ ਪ੍ਰਾਨ ਵਿਚ ਹੋਵੈ—ਦੇਵ ਦਾਨੋ ਭੂਤ ਪ੍ਰੇਤ ਰਾਕਸਸ ਭੋਕਸ, ਹੁਕ ਭੂਕਰ, ਦੀਆ ਦਿਲਾਇਆ, ਕੀਆ ਕਿਰਾਇਆ; ਘੇਲ ਘਿਸਾਰ ਬੈਸਾਰ। ਵਿਆਘਰ, ਅਗਨ, ਪ੍ਰਖਾਰ, ਕੂਏ ਪੋਖਰ, ਪਾਓ, ਖਰਸ ਸਹੰਸ, ਓਅੰਕਾਰ ਕੇ ਹਾਡ ਚਾਮ ਗੜੀ ਫੋੜੀ ਲਹਰ ਜਹਰ ਨਿਨਾਵੀ ਨਾਰੂਆ। ਮਕਾਲਮੁਲਬੀਮੁਲ। ਖੁੜੀਆ ਬਾਇਨ ਦੰਦ ਦਾਰੂ। ਗੀਂਗਣੀ ਜਲੰਦ੍ਰ। ਅਵਨਾਨਾਰੜੀ, ਘੜ ਅਨਾਰ। ਪ੍ਰਮੇਵ ਕੋੜ ਅਠਾਰਾਂ। ਜੋ ਕਿਛੁ ਇਸਕੇ ਵਿਚ ਹੋਵੈ। ਆਧ ਵਿਆਧ ਉਪਾਧ ਨ ਰਹੈ। ਜਨ ਨਾਨਕ ਤੇਰੀ ਰਖ। ਸੰਤ ਕੇ ਦੋਖੀ ਕੋ ਆਨ ਮੁਖ ਭਖ। ਗੁਰੂ ਕੀ ਸਕਤਿ; ਸਿਖ ਕੀ ਭਗਤਿ। ਗੁਰਹੋ ਮੰਤ੍ਰ ਸਬਦ ਸਾਚਾ। ਪਿੰਡ ਕਾਚਾ। ਸ੍ਰੀ ਗੁਰੂ ਜੀ ਕਾ ਵਾਚਾ ਫੋਰੈ। ਸਭ ਸਿਧ ਕੀ ਆਨ ॥੧॥

ਇਹ ਵਿਧਿ ਹੈ : ਇਕ ਹਥ ਸਿਉਂ ਪਾਣੀ ਕਢੈ। ਸਤ ਵੇਰ ਮੰਤ੍ਰ ਪੜੈ। ਲੋਹਾ ਫੇਰਨਾ। ਵਾਹਗੁਰੂ ਕਾ ਸਦਕਾ ਸਭੇ ਦੁਖ ਦੂਰ ਹੋਵੈ। ਸਭਨਾ ਕੀਮਾ ਪਰ ਚਲਦਾ ਹੈ। ਇਸ ਜੀਵ ਕੇ ਜੀਵ ਕੀ ਰਛਿਆ ਹੈ। ਜੇ ਉਤਲੇ ਮੰਤ੍ਰ ਕੀ ਜੁਗਤ ਨਾਲ ਸਾਧੈ ਤਾਂ ਸਰਵ ਸਿਧ ਕਰਤਾ ਹੈ। ਸੰਸਾਰ ਦੇ ਸਭੇ ਕਾਰਜ ਪੂਰੇ ਕਰਦਾ ਹੈ। ਹੋਰ ਬਹੁਤ ਕਿਆ ਲਿਖਿਐ। ਇਤਿ ਮਹਾਂ ਵਿਦਿਆ ਸੰਪੂਰਣ ॥੩॥

***ਅਥ ਰਛਿਆ ਬਾਬੇ ਨਾਨਕ ਜੀ ਕੀ***

ਓਅੰ ਸੰਕਾ ਡਾਇਨ ਮਨਸਾ ਭੂਤ—ਸਾਕਨੀ, ਡਾਕਨੀ ਸਿਆਰੀ ਖਿਆਰੀ। ਗੁਰੂ ਨਿਰੰਕਾਰ ਕੇ ਸਬਦ ਸਿਉ ਬਾਂਧ ਡਾਰੀ। ਡੀਠ ਕਰੈ, ਮੂਲ ਕਰੈ ਬਲ ਕਰੈ ਬੈਰ ਕਰੈ ਟੂਣਾ ਕਰੈ ਜਾਦੂ ਕਰੈ, ਉਲਟ ਵਾਹੂ ਸਿਰ ਪੜੇ। ਰਾਜ ਕੇ, ਤੇਜ ਕੇ, ਚੋਰ ਕੇ ਘੋਰ ਮੈ ਜਲੈ ਥਲੈ ਘਟੈ ਔਘਟੇ। ਸ੍ਰੀ ਗੁਰੂ ਨਾਨਕ ਰਛਿਆ ਕਰੈ। ਓਅੰ ਬਘੰਬਰ ਚਿਤੰਬਰ ਔਰ ਮ੍ਰਿਗ ਛਾਲਾ। ਫਿਰ ਬੋਲੈ ਤੋ ਮਾਰੋ ਹਨਮੰਤ ਜੀ ਕੀ ਤਾਲਾ। ਲੋਹੇ ਕਾ ਕੋਟ ਤਾਂਬੇ ਕਾ ਦਰਵਾਜਾ ਜਲਬਿੰਬ ਕੀ ਖਾਈ। ***ਭਾਈ ਬਹਲੋ ਕੀ ਚੌਕੀ ਨਾਨਕ ਸਾਹ ਕੀ ਦੁਹਾਈ।*** ਇਹ ਭੀ ਸਰਵ ਰਛਿਆ ਹੈ ॥੪॥

***੧ੴ ਰਖਿਆ ਗੁਰੂ ਬਾਬੇ ਨਾਨਕ ਜੀ ਕੀ***

ਮੰਤ੍ਰ ਬਾਬੇ ਨਾਨਕ ਜੀ ਕਾ। ਦ੍ਰਿਸਟ ਮੁਸਟ ਕਾ, ਕਾਇਆ ਮਤੰਤ੍ਰ। ਬਾਬੇ ਨਾਨਕ ਜੀ ਕੀ ਮੜੀ ਸੰਕੜੀ। ਕੌਨ ਕੋ, ਚੋਰ ਕੋ, ਸੋਰ ਕੋ, ਸਾਂਡ ਕੋ, ਸਰਪ ਕੋ। ਬਾਬਾ ਨਾਨਕ ਚਲੇ ਦਿਸਾਵਰੋ ਕੋ। ਦੋ ਚਲੇ ਕਾਇਆਂ ਨਗਰੀ ਕੀ ਰਖਿਆ। ਸਾਕਣੀ ਤਾਕਣੀ ਡਾਕਨੀ ਭੂਤਨੀ ਖਬੀਸਨੀ ਦੇਵਕੀ। ਅਲੀ ਬੀਰ ਕਹਾਂ ਕੋ ਚਲੇ। ਇਸ ਮੁਸਟ ਕੋ ਦੇਖਤੇ ਚਲੇ। ਮਹਾਂ ਸਦਾਵਰੀ ਕਹਾਂ ਕੋ ਚਲੈ। ਖੜੇ ਬੈਠੇ ਕੋ ਦੇਖਤੇ ਚਲੇ। ਮੀਆਂ ਸੇਖ ਸਦੋ ਕਹਾ ਕੋ ਚਲੇ। ਬੁਰੇ ਭਲੇ ਕੋ ਦੇਖਤੇ ਚਲੇ। ਅਲੂਣੀ ਚਮਿਆਰੀ ਕਹਾਂ ਕੋ ਚਲੀ। ਅਠ ਸਠ ਜੋਗਨੀ ਕੋ ਦੇਖਤੀ ਚਲੀ। ਅਥ ਵਾਜੈ ਇਹੁ ਬਨ ਛੋਡਿ ਅਵਰ ਬਨ ਕੋ ਭਜਹਿ। ਇਹੁ ਬਨ ਹਮ ਕਉਂ ਮਾਗਿਆ ਦੇਹਿ। ਨਿਖਤ੍ਰ ਦੁਹਾਈ ਪਾਤਸਾਹ ਕੀ ਲੇਹਿ। ਸਕਤ ਪ੍ਰਸੰਗ ਪਵਨ ਕਾ ਮੇਲਾ। ***ਲੋਹੇ ਕਾ ਕੋਟ ਸਬਦ ਕੀ ਖਾਈ। ਭਾਈ ਬਹਲੋ ਕੀ ਚੌਕੀ ਨਾਨਕ ਪਾਤਿਸਾਹੁ ਕੀ ਦੁਹਾਈ*** ॥੫॥

***੧ਓ ਰਛਿਆ ਬਾਬੇ ਨਾਨਕ ਜੀ ਕੀ ਸਤਰੂ ਦਮਨ ॥***

***੧ਓ ਰਖਿਆ ਬਾਬੇ ਨਾਨਕ ਜੀ ਕੀ ॥***

ਬਜਰ ਕੀ ਕੋਠੜੀ ਬਜਰ ਕੇ ਕਿਵਾਰ, ਤਹਾ ਬੈਠਾ ਪਿੰਡ ਪ੍ਰਾਨ ਅਧਾਰਿ।
ਜੋ ਆਵੈ ਮਾਰ ਮਾਰ ਕਰੰਤਾ, ਸੋ ਪਾਵੈ ਪਾਊਂ ਪੜੰਤਾ।
ਮਾਰਨਹਾਰੇ ਹਾਥ ਕਲੰਕ, ਦੇਖਤੇ ਕੀ ਆਖ ਕਲੰਕ।
ਸੁਨਤੇ ਕਾਨ ਕਲੰਕ, ਕਹਤੇ ਕੀ ਜਬਾਨ ਕਲੰਕ ॥

ਪਹਿਲਾ ਦੂਆ ਤੀਸਰਾ ਚੌਥਾ ਭੀ ਛਡਿ ਜਾਇ। ਫਲਾਨੇ ਕੇ ਸਾਸ ਕਾ ਗੁਰੂ ਨਾਨਕ ਜੀ ਸਹਾਇ। ਵਾਹਗੁਰੂ ਜਪੰਤਿ ਰਖਿਆ ਹੋਇ ॥੬॥

***੧ਓ ਰਖਿਆ ਬਾਬੇ ਨਾਨਕ ਜੀ ਕੀ ॥***

ਓਅੰ ਜਾਗ ਪਹਿਰੋ, ਬਿਜਾਗ ਪਹਿਰੋ, ਪਹਿਰੋ ਲੋਹਾ ਸਾਰ।
ਅਪਨੇ ਜੀਆ ਤੇ ਦੂਤ ਬਿਡਾਰੋ, ਗੁਰੂ ਨਾਨਕ ਰਾਖਣਹਾਰ।
ਦਿਨ ਰਾਖੈ ਰਾਤਿ ਰਾਖੈ, ਪਵਨ ਰਾਖੈ ਪਾਨੀ ਰਾਖੈ, ਰਾਚੈ ਚੰਦ ਸੂਰ ॥
ਧਰਤੀ ਮਾਤਾ ਸਦਾ ਰਾਖੈ ਕਾਲ ਕੰਟਕ ਦੂਰ।

***ਲੋਹੇ ਕਾ ਕੋਟ ਤਾਂਬੇ ਕੀ ਖਾਈ, ਬਹਲੋ ਕੀ ਚੌਕੀ ਨਾਨਕ ਸਾਹ ਪਾਤਸ਼ਾਹ ਕੀ ਦੁਹਾਈ।*** ਜਹਾਂ ਲਗ ਲਾਗੈ ਤਾੜੀ। ਤਹਾ ਲਗ ਲਾਗੈ ਜਮ ਦੂਤ ਦੁਸਮਨ ਕੋ ਬਜਰ ਕੀ ਕਿਵਾਰੀ ॥੧॥ ਇਸ ਮੰਤ੍ਰ ਕੋ ਜੋ ਕੋਈ ਪੜੇ। ਨਿਤ ਸਵਾ ਲਾਖ ਪਾਠ ਕਰੇ। ਹੋਮ ਸੰਜੁਗਤ ਕਰੇ ਤਾ ਸ੍ਰੀ ਦੇਵੀ ਜੀ ਕਾ ਦਰਸਨ ਕਰੇ। ਜੇ ਨਾ ਹੋਇ ਆਵੈ ਤਾ ਭੀ ਸਿਰ ਰਖੈ। ਜੁਧ ਵਿਚ ਸਿਰ ਰਖੈ ਸਸਤ੍ਰ ਤੇ ਰਛਿਆ ਕਰੈ। ਜਿਧਰ ਜਾਇ ਤਿਧਰ ਫਤੇ ਹੋਇ। ਐਤਵਾਰ ਧੂਪ ਦੇਣਾ।

***ਦੋਹਰਾ*** ਆਰਬਲ ਤੁਮਰੀ ਵਡੀ ਹੋਇ ਸਤਰੂ ਰਹੇ ਨ ਕੋਇ,
ਆਤਮ ਪਦ ਕੋ ਪਾਇਲੇ ਸਦਾ ਅਨੰਦੀ ਹੋਇ ॥੭॥

(ਇਤਿ ਸ੍ਰੀ ਪ੍ਰਾਣ ਸੰਗਲੀ ਗੁਰੂ ਗ੍ਰੰਥੇ ਬੀਰ ਵਿਦਿਆ ਸਰਵ ਰਛਾ ਵਰਨਨ ਨਾਮ ਚੌਤਾਲੀਸਵੋਂ ਧਿਆਉ ਸੰਪੂਰਣ।)

*(ਸ. ਸ. 45)*

*੧ਓ ਸਤਿਗੁਰ ਪ੍ਰਸਾਦਿ*

ਜਾਂ ਇਹ ਮੰਤ੍ਰਾਂ ਦਾ ਧਿਆਉ ਬਾਬੇ ਸੁਣਾਇਆ ਤਾਂ ਮਛੰਦ੍ਰ ਨਾਥ ਜੋਗੀ ਆਇਆ। ਅਖਿਓਸੁ। ਤਪਾ ਜੀ। ਆਦੇਸੁ ਆਦੇਸੁ ਤਾ ਬਾਬੇ ਆਖਿਆ, ਨਾਥ ਜੀ ਆਈਏ। ਆਦਿ ਪੁਰਖ ਕੋ ਆਦੇਸੁ। ਬੈਠੀਏ। ਤਾ ਗੋਰਖ ਨਾਥ ਜੀ ਉਠ ਖੜੇ ਹੋਏ। ਮੱਛਿੰਦ੍ਰ ਨਾਥ ਜੀ ਕੇ ਚਰਣੋ ਪਰ ਮਥਾ ਟੇਕਿਆ। ਭਰਥਰੀ ਨਾਥ ਜੀ ਨੇ ਤਥਾ ਸਰਬ ਸਿਧੋ ਅਦੇਸ ਅਦੇਸ ਕੀਤਾ। ਬਾਬੇ ਅਪਨੇ ਪਾਸ ਬੈਠਾਇਆ। ਤੇ ਰਾਜੇ ਸਿਵਨਾਭ ਭੀ ਬਹੁਤ ਪੂਜਾ ਪੈਰੀ ਪੌਣਾ ਕੀਤਾ। ਸਭੇ ਬੈਠ ਗਏ। ਫੂਲੋਂ ਕੇ ਹਾਰ ਸਭ ਕੇ ਗਲੇ ਰਾਜੇ ਜੀ ਨੇ ਪਾਏ। ਐਸੀ ਫੂਲੋਂ ਕੀ ਖੁਸਬੋਈ ਹੋਈ ਜੋ ਭਵਰੇ ਗੁੰਜਤੇ ਫਿਰੇਂ ਤਾਂ ਫੇਰ ਮਛੰਦ੍ਰ ਨਾਥ ਆਖਿਆ—ਤਪਾ ਜੀ ਸਾਡੀ ਭੀ ਕਥਾ ਸੁਨਨੇ ਕੀ ਇਛਾ ਹੈ। ਕਛੁ ਜੋਗ ਦੀਆ ਗਲਾਂ ਸੁਣਾਵੋ ਜੀ। ਤਾ ਸ੍ਰੀ ਸਤਿਗੁਰੂ ਬਿਸਮਾਦ ਦੇ ਘਰ ਬਾਣੀ ਸੁਸੰਬੇਦ ਬੋਲਿਆ :

***ਰਾਗ ਰਾਮਕਲੀ ਸਿਧ ਗੋਸਟ ਮਹਲਾ ੧ ॥***

ਮਛੰਦ੍ਰ ਜੋਗੀ ਜਿਨ ਛੋਡੇ ਰਾਜ, ਜੋਗ ਪਾਇ ਸਭ ਸਉਰੇ ਕਾਜ।
ਗੋਰਖ ... ਚੇਲਾ ਭਇਆ, ਰਾਜ ਛੋਡਿ ਜੋਗ ਮਨੁ ...

ਨਾਥ ਦਇਆ ਗੋਰਖ ਕਉ ਕਰੀ, ਗਿਆਨ ਕਲਾ ਗੋਰਖ ਮਨ ਧਰੀ।
ਗੋਰਖ ਚਰਨੀ ਲਾਗਾ ਪਾਇ, ਨਾਥ ਮਿਲੇ ਅੰਤਰ ਲਪਟਾਇ।
ਅੰਤਰ ਏਕ ਏਕ ਕਰਿ ਮਿਲੇ, ਸਹਜ ਨਾਮ ਸੰਤੋਖ ਸੁਹੇਲੇ ॥੨॥
[1]ਮੱਛਿੰਦ੍ਰ ਕਹੈ ਸੁਨਿ ਗੋਰਖ ਚੇਲਾ, ਹਮ ਤੁਮ ਏਹ ਭਇਆ ਹੈ ਮੇਲਾ।
ਹਮਰਾ ਸਬਦ ਬੇਟਾ ਬੀਚਾਰ, ਹਮ ਉਤਰਹਿ ਸਾਗਰ ਕੈ ਪਾਰਿ ॥੫॥
ਮਛੰਦ੍ਰ ਸੰਗਲਦੀਪ ਕਉ ਗਇਆ, ਸੋਲਹ ਸੈ ਰਾਣੀ ਭੋਗਣ ਪਇਆ।
ਭਇਆ ਕੁਟੰਬ ਬਸਾ ਪਰਵਾਰ, ਭੂਲ ਗਇਆ ਸਭ ਜੋਗ ਆਚਾਰ ॥੬॥
ਮਛਿੰਦ੍ਰ ਗਿਆਨ ਸਬਦੁ ਬੀਚਾਰਾ, ਮਾਨ ਕੀਆ ਫਿਰ ਜੋਗ ਸੰਭਾਰਾ।
ਤੀਸ ਬਰਸ ਜਬ ਭੋਗਤੇ ਭਇਆ, ਸਬਦ ਸੁਰਤਿ ਗੋਰਖ ਸਦਿ ਲਇਆ ॥੭॥
ਨਾਨਕ ਪ੍ਰਣਵੈ ਸੁਨਹ ਜੋਗਿੰਦ੍ਰਾ, ਜਾਂ ਕੈ ਅੰਤਰਿ ਲੋਇ।
ਗੁਰ ਕਾ ਸਬਦੁ ਜੋਊ ਜਨੁ ਮਾਨੈ, ਮੁਕਤਿ ਤਿਸੈ ਕੀ ਹੋਇ ॥੮॥
ਨਿਰਮਲ ਬਾਣੀ ਅੰਤਿ ਨਿਰੰਤਰਿ, ਸਹਜਿ ਪਿਆਲਾ ਪੀਵਹੁ।
ਪਾਰਬ੍ਰਹਮ ਨਿਰਬਾਣੀ ਸੇਵਹੁ, ਸਦਾ ਮੁਕਤ ਤੁਮ ਜੀਵਹੁ ॥੯॥
ਸਹਸ ਅਠਾਸੀ ਬੇਦ ਪਢੰਤੇ, ਕਥਨੀ ਕੀਨੀ ਬਿਆਸ।
ਸਚੁ ਸਬਦੁ ਲੈ ਨਾਨਕ ਪ੍ਰਣਵੈ, ਤੀਨ ਜੋਗਿੰਦ੍ਰਾ ਪਾਸਿ ॥੧੦॥
ਸਤ ਸਤੀ ਤੇ ਤਿਰੀਆ ਭੂਲੀ, ਤਾਂ ਤੇ ਧਰਮੁ ਛੁਡਾਇਆ।
ਰਾਜਾ ਰਾਵਣੁ ਰਾਜੁ ਕਰੇ ਥਾ, ਹਿਰ ਸੀਤਾ ਘਰਿ ਆਇਆ ॥੧੧॥
ਖੀਰ ਦੇਵਣ ਤੇ ਗਊਆ ਥਾਕੀ, ਨੀਰ ਬਹਣ ਤੇ ਨਾਲਾ।
ਛਾਇਆ ਹੀ ਤੇ ਬਿਰਖਾ ਥਾਕੇ, ਦੂਧ ਪੀਣ ਤੇ ਬਾਲਾ ॥੧੨॥
ਜਮੁ ਕੀ ਫਾਸੀ ਬਿਖਮੁ ਹੈ ਛਾਥਾ ਸਭੁ ਸੰਸਾਰੁ।
ਜਿਨ ਜਮੁ ਕਾਲੁ ਨ ਜੀਤਿਓ ਜਲ ਬਲ ਹੋਏ ਛਾਰੁ ॥੧੩॥
ਨਿਰਭਉ ਬਾਣੀ ਅਗਮੁ ਹੈ ਅਗਮ ਅਗੋਚਰ ਰਾਹ।
ਫਕੀਰੀ ਕਰਿ ਕਰਿ ਛੁਟਸੀ ਫਾਸਨਿਗੇ ਪਤਿਸਾਹੁ॥੧੪॥
ਨਾਨਕ ਬੋਲੈ ਗੁਰਮਤਾ ਤੀਨ ਜੋਗਿੰਦ੍ਰਾ ਪਾਸਿ।
ਅਗਮ ਅਗੋਚਰ ਬਾਣੀ ਸਚੀ ਤਹ ਹਮਰੀ ਰਹਰਾਸਿ।
ਅਨਹਦ ਵਾਸਾ ਸੁੰਨ ਘਰਿ ਰਹੈ ਤੁਮਾਰੇ ਪਾਸ ॥੧੫॥
ਮਾਇਆ ਤੇ ਜਬ ਭਏ ਨਿਰਾਲਮੁ ਸੁਰਤਿ ਸਬਦ ਕਰਿ ਛੂਟੇ।
ਅਗਮ ਅਗੋਚਰ ਸਾਹਿਬ ਜਿਨਕਾ ਤੇ ਜਮ ਜਾਲ ਤੇ ਛੂਟੇ ॥੧੬॥
ਘਟਿ ਘਟਿ ਦੇਖੈ ਆਪੇ ਪੇਖੈ ਆਪੇ ਕਰੈ ਵਿਡਾਣਾ।
ਆਪੇ ਬਿਰਧ ਵਡਾ ਹੋਇ ਬੈਠੇ ਆਪੇ ਖਰਾ ਅਯਾਣਾ ॥੧੭॥
ਚਾਰੇ ਜੁਗ ਮਹਿ ਗੁਰਮਤਿ ਪਾਈ ਡੀਠਾ ਅਲਖ ਅਪਾਰੋ।
ਗਗਨ ਮੰਡਲ ਮਹਿ ਏਕੋ ਵਰਤੇ ਪੰਚ ਤਤ ਬੀਚਾਰੋ॥
ਦਿਸਟਿ ਅਪਾਰ ਗੁਰ ਸਬਦੀ ਖੁਲੈ ਦੇਖੈ ਦਸਵਾ ਦੁਆਰੋ।

---

1. ਦੋ ਬੰਦ ਮੂਲ ਵਿਚ ਨਹੀਂ ਹਨ, 3 ਅਤੇ 4 (ਸੰਪਾਦਕ)

ਗਣ ਗੰਧਰਬ ਮਿਲ ਖੋਜਨ ਲਾਗੇ ਜਿਨ ਖੋਜਿਆ ਤਿਨ ਪਾਇਆ।
ਕਹੁ ਨਾਨਕ ਜਿਨ ਤਤ ਬੀਚਾਰਿਆ ਸੋ ਬੈਕੁੰਠ ਸਿਧਾਇਆ ॥੧੮॥
ਅਪੁ ਤੇਜ ਵਾਇ ਪ੍ਰਿਥਵੀ ਆਕਾਸ, ਪੰਚ ਤਤ ਕਾ ਪਵੈ ਨਿਵਾਸ।
ਪੰਜਵਾਂ ਤਤ ਨਿਰੰਜਨ ਕਹੀਐ, ਆਤਮ ਬਿਨੰਤ ਵਾ ਤੇ ਲਹੀਐ ॥੧੯॥
ਪੰਚ ਤਤ ਕਰਿ ਦੇਹੀ ਹੋਈ, ਦੀਪਕੁ ਅੰਤਰਿ ਵਰਤੇ ਲੋਈ।
ਐਸੀ ਹਮਰੇ ਗੁਰ ਤੇ ਹੋਈ, ਸੁੰਨ ਮੰਡਲ ਮਹਿ ਵਾਸ ਸਮੋਈ।
ਜੋ ਕਥੀਐ ਸੋ ਸੁਨਹੁ ਬੀਚਾਰੁ, ਹਮਰਾ ਜਾ ਕਾ ਅੰਤੁ ਨ ਪਾਰੁ ॥੨੦॥
ਵਿਣ ਕਰਣੀ ਨਹੀ ਸਾਗਰ ਤਰੀਐ, ਧਾਵਤ ਵਰਜਿ ਰਹਾਉ।
ਜੋਗੁ ਜੁਗਤਿ ਬਾਛਹੁ ਅਵਧੂਤਾ, ਇਹ ਸਾਚਾ ਅਰਥਾਉ ॥੨੧॥
ਨਾਨਕ ਪਣਵੈ ਸੁਣ ਜੋਗਿੰਦ੍ਰਾ, ਗੁਰਮਤਿ ਪੂਰੀ ਹੋਈ।
ਅਲਖ ਅਗੋਚਰ ਗੁਰੂ ਹਮਾਰਾ ਵਰਤੇ ਸਭਨੀ ਲੋਈ ॥੨੨॥
ਚਾਰੇ ਜੁਗ ਗੁਰ ਸੇਵਾ ਕੀਨੀ ਮਨ ਤੇ ਦੁਬਿਧਾ ਦੂਰ ਟਰੀ।
ਪ੍ਰਣਵਤ ਨਾਨਕ ਸੁਣਿ ਅਉਧੂਤਾ ਵਰਤੈ ਏਕੋ ਏਕੁ ਹਰੀ ॥੨੩॥
ਜੋਗੁ ਜੁਗਤਿ ਬਿਸਥਾਰ ਕਥੀਅਲੇ ਦੇਖੈ ਮਨਿ ਬੀਚਾਰਿ।
ਗੁਰ ਕੀ ਸੇਵਾ ਜੋ ਨਰੁ ਰਾਤਾ ਸਾਗਰ ਉਤਰੇ ਪਾਰਿ ॥੨੪॥
ਸੁਖਮਨਾ ਇੜਾ ਪਿੰਗੁਲਾ ਖੋਜੈ ਸਬਦੁ ਅਨਾਹਦੁ ਪਾਏ।
ਤਤੁ ਤਤੁ ਵਿਰਲੇ ਮਨਿ ਵਸਿਆ ਗੁਰ ਸਬਦੀ ਘਰਿ ਆਏ ॥੨੫॥
ਇਹੁ ਮਨੁ ਧਾਰੇ ਧਾਵਤੁ ਵਰਜੈ ਹਉਮੈ ਦੂਜਾ ਦੂਰਿ ਕਰੈ।
ਏਕੋ ਏਕੁ ਏਕੁ ਕਰਿ ਜਾਣੈ ਗੁਰਪ੍ਰਸਾਦੀ ਪਾਰਿ ਪਰੈ ॥੨੬॥
ਅਹੰਕਾਰ ਲੋਭੁ ਸਭੁ ਜੀਤੈ ਨੀਚੀ ਨਦਰੀ ਨਦਰਿ ਨਿਹਾਲੁ ਕਰੈ।
ਨਾਨਕ ਬੋਲੈ ਤੂ ਸੁਣਿ ਗੋਰਖ ਸਾਚੇ ਸਾਚਿ ਸਮਾਇ ਰਹੈ ॥੨੭॥
ਹਰਿ ਹੀ ਹਰ ਅਹੰਕਾਰ ਚੁਕਾਵੈ, ਸਚੇ ਸਚਿ ਸਮਾਏ।
ਸਚੁ ਸਬਦੁ ਕਉ ਜੋ ਨਰ ਚੀਨੈ, ਚਉਥਾ ਪਦੁ ਅਰਥਾਏ ॥੨੮॥
ਐਸੀ ਕਰਣੀ ਕਰਹੁ ਨ ਪੁਰਖਾ, ਜਿਤੁ ਛੀਜੈ ਤਨੁ ਜਾਈ।
ਦੁਕਟਤ ਕਰਣੀ ਕਬਹੂੰ ਨ ਕੀਜੈ, ਜਨਮੁ ਅਕਾਰਥ ਲਾਈ ॥੨੯॥
ਅਨਹਦੁ ਸਬਦੁ ਅਗੋਚਰ ਬਾਣੀ, ਇੜਾ ਪਿੰਗੁਲਾ ਨਾਰੀ।
ਸੁਣਿ ਜੋਗਿੰਦ੍ਰਾ ਨਾਨਕ ਪ੍ਰਣਵੈ, ਚਉਥਾ ਪਦੁ ਵੀਚਾਰੀ ॥੩੦॥
ਚਉਥੇ ਪਦ ਕਉ ਜੋ ਨਰ ਚੀਨੈ, ਸਦਾ ਸਦਾ ਦਰਬਾਰੀ।
ਲੋਭ ਮੋਹ ਤੇ ਮਨਸਾ ਰਾਖੈ ਧਾਵਤ ਤ੍ਰਿਸਨਾ ਮਾਰੀ।
ਜੋਗ ਜੁਗਤਿ ਕਉ ਨਾਨਕ ਪ੍ਰਣਵੈ ਪੂਰੇ ਗੁਰ ਕੈ ਸਦ ਬਲਿਹਾਰੀ ॥੩੧॥
ਕਹੈ ਮਛਿੰਦ੍ਰ ਸੁਣਹੋ ਗੋਰਖ ਮਾਇਆ ਕਾ ਉਪਕਾਰੋ।
ਸਤ ਸਬਦੁ ਤਿਰੀਆ ਨਹੀ ਮਾਨੈ ਕਿਤੁ ਬਿਧਿ ਹੋਇ ਉਧਾਰੋ ॥੩੨॥
ਤਿਸੁ ਤਿਰੀਆ ਤੇ ਸਭ ਜਗੁ ਉਪਜੈ ਸੋ ਤਿਰੀਆ ਜਗੁ ਮਾਨੀ।
ਸੋ ਤਿਰੀਆ ਅਪਨੈ ਮਦ ਮਾਤੀ ਤਿਰੀਆ ਹੈ ਪਰਵਾਨੀ ॥੩੩॥

ਮਦ ਕੀ ਮਾਤੀ ਕਾਇਆ ਕਾਚੀ ਰੂਪਿ ਬਨੀ ਅਪਾਰੋ ।
ਜਿਸ ਕਉ ਖਬਰਿ ਨਹੀ ਗੁਰ ਅਪਨੇ ਕਿਉ ਕਰਿ ਖਾਵੈ ਸਾਰੋ ।
ਤਿਰੀਆ ਕਾ ਗੁਰੂ ਭਰਤਾ ਕਹੀਐ ਸੁਨ ਗੋਰਖ ਬੀਚਾਰੋ ॥੩੪॥
ਸੇਵਾ ਸਬਦੁ ਮਾਨੈ ਜੀਅ ਅੰਤਰਿ ਗੁਰ ਕੀ ਚਰਨੀ ਲਾਗੈ ਧਾਇ ।
ਆਠ ਪਹਰ ਪ੍ਰੇਮ ਧਰੈ ਭਰਤਾ ਸੋ ਅਮਰਾ ਪੁਰਿ ਜਾਇ ॥੩੫॥
ਅੰਮ੍ਰਿਤ ਪੀਜੈ ਗੁਰਮਤਿ ਲੀਜੈ ਉਧਰੈ ਸਭ ਸੰਸਾਰੋ ।
ਗੁਰ ਕਾ ਸਬਦੁ ਉਰ ਅੰਤਰਿ ਧਾਰਹੁ ਸਾਚੇ ਸਾਚੁ ਪਿਆਰੋ ॥੩੬॥
ਸਚ ਸਬਦੁ ਗੁਰ ਪਰਚਾ ਪਾਇ, ਸਚ ਸਬਦੁ ਘਾਲ ਪਵੈ ਥਾਇ ।
ਸਚੁ ਸਬਦੁ ਦਰਗਹ ਪਹੁੰਚਾਇ ॥੩੭॥
ਨਾਮ ਰਤੇ ਤਿਨ ਰੂਪੁ ਅਪਾਰ, ਨਾਮ ਰਤੇ ਦਰਗਹ ਸਚਿਆਰੁ ।
ਨਾਮ ਰਤੇ ਗੁਨ ਗਿਆਨ ਬੀਚਾਰ, ਨਾਮ ਰਤੇ ਸੇ ਉਤਰੇ ਪਾਰਿ ।
ਨਾਨਕ ਨਾਮ ਰਤੇ ਪਾਵਹਿ ਮੋਖ ਦੁਆਰ ॥੩੮॥

ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥੇ ਸ੍ਰੀ ਮਛੰਦਰ ਸਿਧ ਗੋਸਟ ਵਰਨਨ ਨਾਮ ਪੈਤਾਲੀਸਮੋ ਧਿਆਉ ਸੰਪੂਰਣ ॥੪੫॥

*(ਸ. ਸ. 47)*

*੧ੴ ਸ੍ਰੀ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ ।*

ਸਿਧਾਂ ਫੇਰ ਆਖਿਆ, ਤਪਾ ਜੀ ਤੇਰੀ ਰਸਨਾ ਥੋਂ ਕੁਰਬਾਨ ਜੀ । ਜਿਸਤੇ ਸਭੇ ਭਰਮ ਮਿਟਤੇ ਹੈ । ਹੇ ਗੁਰੋ । ਯੋਗ ਕੇ ਕਰਮ ਕਿਤ ਬਿਧਿ ਹੈਂ । ਕ੍ਰਿਪਾ ਕਰ ਸੁਣਾਯੇ । ਜਿਸ ਸੁਣੇ ਤੇ ਪਾਰਗ੍ਰਾਮੀ ਹੋਵੇ । ਮਹਾ ਯੋਗੀਸਰ ਯੋਗ ਕੀ ਮੂਰਤ ਹੋ । ਜਾਂ ਸਿਧਾਂ ਫੇਰ ਬੇਨਤੀ ਕੀਤੀ ਤਾਂ ਸਤਿਗੁਰੁ ਪੂਰਣ ਪੁਰਖ ਸੁਸੰਬੇਦ ਬਾਣੀ ਬੋਲਿਆ .

***ਧਿਆਉ ਕਰਮਯੋਗ—ਰਾਗ ਰਾਮਕਲੀ ਮਹਲਾ ੧***

***ਸਿਧੋਵਾਚ-ਸਲੋਕ :*** ਇਸ ਯੋਗ ਕਰਮ ਕੋ ਜੋ ਨਰ ਲਾਗੇ ਸੋ ਬੀਰਜ ਸੰਸਾਰ ।
ਕਵਨ ਕਰਮ ਜਿਤ ਬ੍ਰਹਮ ਹੋ ਜਾਈਏ ਤਾ ਕੋ ਕਹੋ ਵੀਚਾਰ ॥੧॥
***ਸ੍ਰੀ ਗੁਰੋ ਵਾਚ :*** ਜੋਗ ਜੁਗਤਿ ਨ ਜਾਨੈ ਕਰਮ ਕਮਾਵੈ, ਕਰਮ ਅਕਰਮ ਦੁਇ ਬੀਜ ਕਹਾਵੈ ।
***ਪਉੜੀ :*** ਬ੍ਰਹਮ ਕਰਮ ਕਰਿ ਬ੍ਰਹਮ ਹੀ ਹੋਈ,
ਨਾਨਕ ਕਰਮਾਂ ਸਿਉਂ ਜੂਨਿ ਪੜਤ ਹੈ ਸੋਈ ॥੧॥
ਬ੍ਰਹਮ ਕਰਮ ਸਿਉਂ ਹੋਤਾ ਨਰ, ਖਿਮਾਂ ਧਰਮ ਸਿਉਂ ਪਾਵੈ ਸ੍ਰੀ ਦਰਿ ।
ਰੁਦ੍ਰ ਕਰਮ ਸਿਉਂ ਪ੍ਰਾਪਤ ਬ੍ਰਿਖ ਹੋਈ, ਨਾਨਕ ਕੀਆ ਕਰਮ ਮਿਟਤਾ ਨਾਹੀ ਕੋਈ ॥੨॥
ਦੇਖਹ ਦਹਸਿਰ ਸੀਤਾ ਲੈ ਗਇਆ, ਤਿਸ ਕਰਮਾ ਸਿਉਂ ਤਾ ਕਾ ਖਉ ਭਇਆ ।
ਕਰਮਾ ਹੀ ਤੇ ਬਾਲਿ ਸੰਹਾਰਿਆ, ਰਾਮ ਚੰਦ ਲੈ ਮਾਰਿ ਬਿਡਾਰਿਆ ॥੩॥
ਕਰਮਾ ਕਰਿ ਬਲਿ ਖੜਿਆ ਪਇਆਲੁ, ਕਰਮਾ ਸਿਉਂ ਪਾਂਡਵ ਪਏ ਜੰਜਾਲੁ ।
ਕਰਮਾ ਕੀ ਗਤਿ ਨਜਰਿ ਨਿਹਾਲੁ, ਨਾਨਕ ਕਰਮ ਨਹੀਂ ਮਿਟਤੇ ਦੇਖ ਸਮਾਲੁ ॥੪॥
ਕਰਮਾ ਸਿਉ ਸਸੀਅਰ ਹੈ ਭਰਮੈ, ਕਰਮ ਹੀ ਕਰਿ ਸੂਰਜ ਨਹੀਂ ਬਿਲਮੈ ।
ਕਰਮਾ ਸਿਉ ਧਰਣੀ ਹੈ ਭੀਜੈ, ਨਾਨਕ ਕਰਮ ਨ ਮਿਟਈ ਦੇਖ ਪਤੀਜੈ ॥੫॥

ਐਸੇ ਕਰਮ ਸਿਉਂ ਮੁਕਤਿ ਸਿਧਾਵੈ, ਸਰਵ ਕਰਮ ਤਿਸ ਕੇਰਿ ਬਤਾਵੈ।
ਇਨ ਕਰਮਾ ਸਿਉਂ ਬੁਧ ਮਨ ਆਈ,
ਨਾਨਕ ਕੀਆ ਕਰਮ ਅਬਿਰਥਾ ਨਹੀਂ ਜਾਈ ॥੬॥
ਪੁਰਬ ਕਰਮ ਸਿਉਂ ਹੋਵੈ ਰਾਜਾ, ਪੂਰਬ ਕਰਮ ਸਿਉਂ ਜੋਗ ਬਿਰਾਜਾ।
ਪੂਰਬ ਕਰਮ ਸਿਉਂ ਤਪਾ ਕਹਾਵੈ, ਨਾਨਕ ਕਰਮਾ ਕੀ ਗਤਿ ਕੋਈ ਪਾਵੈ ॥੭॥
ਪੂਰਬ ਕਰਮ ਸਿਉਂ ਹੋਵੈ ਗਿਆਨੀ, ਪੂਰਬ ਕਰਮ ਸਿਉਂ ਪੜਿ ਬੇਦ ਪਛਾਨੀ।
ਪੂਰਬ ਕਰਮ ਸਿਉਂ ਹੋਇ ਧਨਵੰਤਾ, ਨਾਨਕ ਕਰਮਾ ਗਤਿ ਕੋਇ ਪੁਰਖ ਲਹੰਤਾ ॥੮॥
ਜਾਂ ਕੇ ਮਸਤਕਿ ਇਹ ਲਿਖਿਆ ਲੇਖ, ਜੇਹਾ ਹੈ ਲਿਖਿਆ ਤੇਹਾ ਵੇਖ।
ਭਲੀ ਬੁਰੀ ਸਿਉਂ ਹੋਵੈ ਹਾਨ, ਨਾਨਕ ਐਸੇ ਕਰਮ ਸਿਉ ਭ੍ਰਮਤਾ ਜਾਨ ॥੯॥
ਸੁਰਗ ਲੋਕ ਕੇ ਪੁਰਖ ਕਹਾਵਹਿ, ਮੁਨਿ ਗੰਧਰਬ ਰਿਸੀ ਜੋਗੀ ਸਦਾਵਹਿ।
ਬੰਧਨ ਕਰਮ ਸਗਲਿਆਂ ਕੋ ਹੋਈ,
ਨਾਨਕ ਨਿਹਕਰਮ ਗਤਿ ਸਮਝਹਿ ਜਨ ਹੋਈ ॥੧੦॥
ਨਿਰੰਜਨ ਪੁਰਖ ਨਿਹਕਰਮ ਸਦਾਇ, ਸਰਵ ਕੇ ਭੀਤਰਿ ਜੋ ਰਹਿਆ ਸਮਾਇ।
ਜੈਸੇ ਪੁਹਪ ਮਧ ਬਸਤੀ ਹੈ ਬਾਸ,
ਨਾਨਕ ਜਿਉਂ ਖੀਰ ਸਿਉਂ ਘ੍ਰਿਤ ਕਰੇ ਪ੍ਰਗਾਸੁ ॥੧੧॥
ਚੌਰਾਸੀ ਲਖ ਹੈ ਜੋਨਿ ਉਪਾਈ, ਤਾ ਮਹਿ ਨਿਰਭੈ ਭੂਤ ਹੋ ਰਹਿਆ ਸਮਾਈ।
ਜਲ ਥਲ ਮਹੀਅਲ ਬੀਚ ਸਮਾਨਾ, ਨਾਨਕ ਤਾਂ ਕੇ ਗੁਨ ਕਾ ਕਰੇ ਬਖਾਨਾ ॥੧੨॥
ਚੌਰਾਸੀ ਲਖ ਆਤਮ ਕਉ ਜਾਨਹੁ, ਸੋ ਆਤਮ ਘਟ ਮਹਿ ਪਛਾਨਹੁ।
ਓਹ ਸਰਵ ਭੂਤ ਨਿਰੰਜਨ ਦੇਵ, ਤਾ ਕੀ ਭਿੰਨ ਭਿੰਨ ਪ੍ਰਕਿਰਤਿ ਤਜ ਲੇਵ ॥੧੩॥
ਸਰਬ ਪ੍ਰਕਿਰਤ ਬਸੇ ਦੇਹ ਮਾਹਿ, ਜੈਸੇ ਜਲ ਮਹਿ ਕਵਲ ਠਹਿਰਾਹਿ।
ਨਿਰਗੁਨ ਪੁਰਖ ਕਉ ਪ੍ਰਕਰਤ ਨਹਿ ਲਾਗੈ,
ਨਿਰਲੇਪ ਭਇਆ ਪ੍ਰਕਿਰਤਿ ਸਭ ਭਾਗੈ ॥੧੪॥
ਕਰਮ ਸੁਭਾਉ ਦੇਹ ਕੇ ਕਹੀਅਹਿ, ਪ੍ਰਕਿਰਤਿ ਸੁਭਾਉ ਭਿੰਨ ਕਰਿ ਲਹੀਅਹਿ।
ਤੈਸੇ ਗੁਨ ਵਰਤਹਿ ਤਿਸ ਸਾਥ, ਨਾਨਕ ਨਿਰਲੇਪ ਹੋਹੁ ਨਿਰਗੁਨ ਆਵੈ ਹਾਥਿ ॥੧੫॥
ਨਿਰਗੁਨ ਸਰਗੁਨ ਸੇ ਕਹੀਅਤ ਹੈ ਸੋਈ, ਪਰਲੋ ਸੰਸਾਰੀ ਗੁਨਾਂ ਸਿਉ ਹੋਈ।
ਅਰੁ ਨਾਭ ਤਤੁ ਕਹਾਂ ਤੇ ਉਪਜੇ, ਨਾਨਕ ਬੋਲੈ ਕਿਸ ਤੇ ਨਿਪਜੈ ॥੧੬॥
ਪਰਮਾਤਮਾ ਨਿਰਗੁਣ ਤੇ ਹੂਆ, ਜਿਉਂ ਆਤਮਾ ਸੁਰਗ ਤੇ ਹੂਆ ਹੈ ਦੂਆ।
ਪਰਮਾਤਮਾ ਬੰਧਉ ਗੁਰ ਗਿਆਨ, ਨਾਨਕ ਜੀਉ ਆਤਮਾ ਕਰਮ ਸਿਉ ਜਾਨ ॥੧੭॥
ਪਰਮਾਤਮਾ ਨਿਰਗੁਣ ਤਤ ਕਹਾਵੈ, ਤਿਵ ਨਿਸਪ੍ਰੇਹੀ ਫਲ ਕੋਇ ਨ ਚਾਵੈ।
ਨਹਿ ਤਿਸ ਹਰਖ ਨਹੀ ਤਿਸ ਸੋਗ, ਨਾਨਕ ਸੋਈ ਪ੍ਰਾਤਮਾ ਨਿਰਗੁਨ ਕਰਿ ਹੋਗ ॥੧੮॥
ਪਰਾਤਮੇ ਕੇ ਸੀਤ ਨ ਲਾਗੈ ਓਸ, ਦੁਖ ਸੁਖ ਕਾ ਨਹੀ ਵਿਆਪੈ ਜੋਸੁ
ਪ੍ਰਾਤਮਾ ਨਿਹਕਾਲ ਨਹੀ ਓਹ ਮਰਤਾ, ਨਾਨਕ ਤਾਂ ਕਾ ਪਿੰਡ ਨ ਕਬਹੀ ਪੜਤਾ ॥੧੯॥
ਅਨਕ ਕਰਮ ਹੈ ਜੋ ਨਰ ਕਰੈ, ਅਰੁ ਅਨੇਕ ਕਰਮ ਲੈ ਮਨ ਮਹਿ ਧਰੇ।
ਭ੍ਰਮ ਕਾ ਬੰਧਨ ਲੋਕਾ ਕੋ ਹੋਈ, ਨਾਨਕ ਨਿਹਕਰਮ ਕਰਿ ਬੰਧਨ ਨਹੀਂ ਹੋਈ ॥੨੦॥

ਜਾਂ ਮਨ ਚਾਹਤਾ ਪੁੰਨ ਅਰੁ ਪਾਪੈ, ਮਨਸਾ ਬੀਰਜ ਹੋਇ ਉਗਵੀ ਤਾ ਕੋ।
ਹੋਰ ਮਨ ਸਿਉਂ ਵਾਈ ਉਪਜੈ ਨਾਹੀ, ਨਾਨਕ ਅਸਥਿਰ ਮਨ ਨਾਹੀ ਹੋਇ ਜਾਹੀ ॥੨੧॥
ਬ੍ਰਹਮ ਗਿਆਨ ਹਿਰਦੇ ਨ ਵਿਚਾਰੀ, ਸਤ ਸੰਤੋਖ ਕੋ ਮਨ ਨਹੀਂ ਧਾਰੀ।
ਸੁਚ ਅਸੁਚ ਗਤਿ ਜਾਣੈ ਨਾਹੀ, ਨਾਨਕ ਨਿਰਲੇਪ ਗਤਿ ਕਿਉਂਕਰਿ ਠਹਰਾਈ ॥੨੨॥
ਏਹ ਮਨੁ ਸਗਲਿਆ ਮਾਹਿ ਸਮਾਨਾ, ਇਹ ਮਨ ਚੰਚਲ ਹੋਇ ਪ੍ਰਗਟਾਨਾ।
ਏਹ ਮਨੁ ਭੋਗੀ ਭੋਗ ਭੁਗੰਤਾ, ਨਾਨਕ ਕਵਨ ਜੁਗਤ ਨਿਰਲੇਪ ਰਹੰਤਾ ॥੨੩॥
ਏਧ ਮਨੁ ਭਰਮੇ ਭਰਮਿ ਭੁਲਾਵੈ, ਇਹ ਮਨੁ ਮਾਨ ਅਭਿਮਾਨੁ ਚਿਤ ਲਾਵੈ।
ਏਹ ਮਨੁ ਕਰਮ ਅਕਰਮ ਕਮਾਈ, ਨਾਨਕ ਏਹ ਮਨੁ ਨਿਹਕਰਮ ਸਦਾਈ ॥੨੪॥
ਏਹ ਮਨੁ ਬੈਰੀ ਇਹ ਮਨੁ ਮੀਤ, ਇਹ ਮਨੁ ਨਿਹਚਲੁ ਇਹ ਮਨੁ ਚੀਤ।
ਏਹ ਮਨੁ ਹਰਖ ਸੋਗ ਮਹਿ ਆਵੈ, ਨਾਨਕ ਤਾਂ ਕੀ ਗਤਿ ਕੋਈ ਆਖਿ ਸੁਨਾਵੈ ॥੨੫॥
ਇਹ ਮਨੁ ਜੀਵੈ ਇਹ ਮਨੁ ਮਰੀ, ਏਹ ਮਨੁ ਈਸਰ ਬ੍ਰਹਮ ਹਰੀ।
ਇਹ ਮਨੁ ਆਵੈ ਇਹ ਮਨੁ ਜਾਇ, ਨਾਨਕ ਇਹ ਮਨੁ ਸਰਬ ਮਹਿ ਰਹਿਆ ਸਮਾਇ ॥੨੬॥
ਮਨ ਹੀ ਆਦਿ ਅੰਤ ਹੈ ਪੂਰਣ, ਮਨ ਹੀ ਸਮੇਂ ਮਾਂਹਿ ਸੰਪੂਰਣ।
ਮਨ ਹੀ ਸਸੀਅਰ ਮਨ ਹੀ ਭਾਨ, ਨਾਨਕ ਮਨ ਹੀ ਅੰਭ ਬਸੰਤਰ ਤੂ ਜਾਨ ॥੨੭॥
ਮਨ ਹੀ ਧਰਤੀ ਮਨ ਹੀ ਆਕਾਸ, ਮਨ ਹੀ ਸਿਵ ਸਕਤੀ ਪ੍ਰਗਾਸ।
ਮਨ ਹੀ ਕਾਲੁ ਮਨ ਹੀ ਜੀਉ, ਨਾਨਕ ਮਨ ਹੀ ਧੁਪ ਛਾਉਂ ਅਰ ਸੀਉ ॥੨੮॥
ਮਨ ਹੀ ਪੁੰਨ ਪਾਪ ਕੋ ਕਰਤਾ, ਮਨ ਹੀ ਸਾਦੀ ਗਮੀ ਨਿਧਰਤਾ।
ਮਨ ਹੀ ਦੇਵੈ ਮਨ ਹੀ ਲੇਵੈ, ਨਾਨਕ ਇਹੁ ਮਨੁ ਖੁਸੀ ਕਰੇਵੈ ॥੨੯॥
ਮਨ ਹੀ ਮਾਇਆ ਮੋਹ ਵਧਾਇਆ, ਮਨ ਹੀ ਤ੍ਰਿਸਨਾ ਭਰਮਿ ਭੁਲਾਇਆ।
ਮਨ ਹੀ ਕਾਮ ਕ੍ਰੋਧ ਹੈ ਮੋਹ, ਨਾਨਕ ਏਹ ਕਰਤਾ ਲੋਭ ਅਰੁ ਧ੍ਰੋਹ ॥੩੦॥
ਮਨ ਹੀ ਨਿੰਦਕ ਹੈ ਨਿੰਦਿਆ ਮਾਂਹਿ, ਮਨ ਹੀ ਭਰਮੈ ਭਰਮ ਭੁਲਾਹਿ।
ਮਨ ਹੀ ਅਵਧੂਤੀ ਮਨ ਹੀ ਘਰਿ ਬਾਰੀ, ਨਾਨਕ ਮਨ ਹੀ ਮੁਕਤਿ ਬੈਕੁੰਠ ਸਿਧਾਰੀ ॥੩੧॥
ਮਨ ਹੀ ਜੋਗੀ ਮਨ ਹੀ ਉਦਾਸੀ, ਮਨ ਹੀ ਜੰਗਮ ਜਤੀ ਸੰਨਿਆਸੀ।
ਮਨ ਹੀ ਸੂਫੀ ਮਨ ਹੀ ਬੈਰਾਗੀ, ਨਾਨਕ ਮਨ ਹੀ ਗਿਆਨ ਧਿਆਨ ਸੰਗਿ ਲਾਗੀ ॥੩੨॥
ਜੈਸੇ ਉਤਪਤਿ ਬ੍ਰਹਮ ਸਿਉ ਹੋਈ, ਤਾਂ ਕੀ ਮਿਤਿ ਕਹਿ ਸਕੈ ਨ ਕੋਈ।
ਤੈਸੇ ਹੀ ਇਸ ਮਨ ਕਉ ਜਾਨੈ, ਨਾਨਕ ਜਿਸ ਸਿਉ ਮਨ ਪ੍ਰਗਟਾਨੈ ॥੩੩॥
(ਇਤਿ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥਿ ਕਰਮਯੋਗ ਵਰਨਨ ਨਾਮ ਸੈਂਤਾਲੀਸਮੋ ਧਿਆਉ ਸੰਪੂਰਣ ॥੪੭॥)

### *(ਸ. ਸ. 48)*

### *੧ਓ ਸ੍ਰੀ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ*

ਰਾਜੇ ਆਖਿਆ, ਗੁਰੂ ਜੀ। ਮਨ ਮਹਾਂ ਚੰਚਲ ਹੈ ਕਬਹੂੰ ਇਸਥਿਰ ਨਹੀਂ ਹੋਤਾ। ਤੁਮਾਰੇ ਸਬਦ ਸੁਣਤੇ ਸਾਂਤੀ ਪ੍ਰਾਪਤ ਹੋਈ ਹੈ ਤਾ ਤੇ ਪ੍ਰਬੋਧ ਬਾਣੀ ਸੁਣਾਈਏ ਜੀ। ਗੁਰੂ ਜੀ, ਤੇਰੇ ਬਚਨ ਰਸਾਇਣ ਹੈਂ। ਇਹ ਮਨ ਹਮਾਰਾ ਲੋਹੇ ਕੀ ਤਰਾਂ ਕਾਲਾ ਹੋਇਆ ਹੈ। ਤਾਂ ਤੇ ਬਚਨ ਰੂਪੀ ਪਾਰਸ ਛੁਹਾਇ ਕਰ ਹਮ ਕੋ ਮਿਲਾਇ ਲੀਜੀਏ। ਜਾਂ ਰਾਜੇ ਬੇਨਤੀ ਕੀਤੀ ਤਾਂ ਸਮਰਥ ਗੁਰ ਮਨ ਪ੍ਰਬੋਧ ਗ੍ਰੰਥ ਸੁਨਾਵਨ ਲਗੇ।

### ਰਾਗੁ ਸੂਹੀ ਮਹਲਾ ੧

***ਸਲੋਕ :*** ਆਪ ਸਮਝ ਸਮਝਾਇ ਨਿਜ ਆਪੇ ਹੀ ਕੋ ਸੋਧ।
ਨਾਨਕ ਇਉਂ ਹੀ ਜਾਨੀਐ ਲੀਜੈ ਮਨ ਪ੍ਰਬੋਧ ॥੧॥

***ਪਉੜੀ :*** ਓ ਆਪੇ ਕਾਲ ਆਪੇ ਅਕਾਲਾ, ਆਪੇ ਪਾਲੇ ਆਪ ਅਪਾਲਾ।
ਆਪੇ ਸਰਵਰ ਆਪੇ ਮਾਹੀ, ਆਪ ਅਹੇੜੀ ਜਾਲ ਲਗਾਈ।
ਆਪੇ ਮਾਰੇ ਆਪ ਜਿਵਾਲੇ, ਆਪੇ ਛੋਡੇ ਆਪ ਸਮਾਲੇ।
ਜੋਇ ਆਪ ਕੋ ਉਲਟਿ ਕਰਿ ਲਹੈ, ਨਾਨਕ ਦਾਸ ਉਦਾਸੀ ਕਹੈ ॥੨॥
ਏਕੋ ਬ੍ਰਹਮ ਏਕੋ ਹੈ ਮਾਇਆ, ਗੁਪਤ ਪ੍ਰਗਟ ਕਰਿ ਆਪ ਛਪਾਇਆ।
ਤ੍ਰੈਗੁਣ ਧਾਰਿ ਭਇਆ ਅਕਾਰਾ, ਏਕੁ ਅਕਾਰ ਉਕਾਰ ਮਕਾਰਾ।
ਤਾਂ ਤੇ ਇਕ ਘਰਿ ਬਾਰੀ ਇਕ ਦਰਿਬਾਰੀ, ਇਕ ਹੈ ਜੋਗੀ ਜੋਗ ਬੀਚਾਰੀ।
ਏਕੋ ਬਾਪ ਏਕ ਹੈ ਮਾਈ, ਨਾਨਕ ਸਭ ਮੈਂ ਏਕ ਸਮਾਈ ॥੩॥
ਓਅੰਕਾਰ ਪਰੇ ਕਿਛੁ ਨਾਹੀ, ਕਿਆ ਕੋ ਦੇਖੈ ਦੇਖ ਬਤਾਈ।
ਓਅੰ ਅਲੇਪ ਸੁੰਨ ਕਾ ਵਾਸੀ, ਮਨਸਾ ਧਾਰਿ ਜੋਤਿ ਪ੍ਰਗਾਸੀ।
ਪ੍ਰਗਟੀ ਜੋਤਿ ਭਇਆ ਉਜਿਆਲਾ, ਧਰਨ ਅਕਾਸ ਮਝ ਪਇਆਲਾ।
ਅੰਮ੍ਰਿਤ ਬਰਖੈ ਛਹਬਰ ਲਾਇ, ਨਾਨਕ ਕਹੈ ਸੋਹੰ ਕੋ ਧਿਆਇ ॥੪॥
ਇਹੁ ਵਿਦਿਆ ਹੈ ਅਗਮ ਕੀ ਬਾਨੀ, ਤਾ ਕੀ ਕੀਮਤਿ ਕਿਨਹੂ ਨਹਿ ਜਾਨੀ।
ਤਿਸ ਭੀਤਰਿ ਹੈ ਅਕਲ ਸਮਾਇਆ, ਜਿਨ ਖੋਜਿਆ ਤਿਨ ਹੀ ਜਨ ਪਾਇਆ।
ਖੋਜਿ ਖੋਜਿ ਕਰਿ ਮਹਰਮ ਹੂਆ, ਉਪਜੀ ਸੁਰਤਿ ਬਿਨਸਿਆ ਸਭ ਦੂਆ।
ਜਿਨ ਇਸ ਵਿਦਿਆ ਕਾ ਪਾਇਆ ਭੇਦ, ਨਾਨਕ ਕਹੈ ਤਿਸ ਕਾਲ ਨ ਛੇਦ ॥੪॥
ਕਾਲ ਕੇ ਅੰਦਰ ਏਹੁ ਪਸਾਰਾ, ਕਾਲ ਕੇ ਅੰਦਰ ਸਗਲ ਸੰਸਾਰਾ।
ਕਾਲ ਕੇ ਅੰਦਰ ਓਪਤਿ ਖਪਤ, ਕਾਲ ਕੇ ਅੰਦਰ ਸਿਵ ਅਰ ਸਕਤਿ।
ਕਾਲ ਕੇ ਅੰਦਰ ਜੋਗ ਅਰ ਜੁਗਤਿ, ਕਾਲ ਕੇ ਅੰਦਰ ਭੋਗ ਅਰ ਭੁਗਤਿ।
ਕਾਲ ਕੇ ਅੰਦਰ ਅਪਰ ਅਪਾਰਾ, ਨਾਨਕ ਤਾ ਮੈਂ ਸਚੁ ਹੈ ਰਹਉ ਨਿਆਰਾ ॥੬॥
ਖਪ ਜਾਇਗੀ ਖਲਕਤ ਸਾਰੀ, ਮਾਤ ਪਿਤਾ ਸੁਤ ਬੰਧਪ ਨਾਰੀ।
ਖਪ ਜਾਏਂਗੇ ਮਹਤੇ ਰਾਜੇ, ਖਪ ਜਾਏਂਗੇ ਮੰਦੂ ਛਾਜੇ
ਖਪ ਜਾਏਗੇ ਬੇਦ ਪੜੰਤੇ, ਖਪ ਜਾਏਂਗੇ ਕਰਮ ਕਰੰਤੇ।
ਖਪ ਜਾਏਗੀ ਦੇਹ ਤੁਮਾਰੀ, ਨਾਨਕ ਕਹੈ ਲੇਹੁ ਜੋਗ ਬਿਚਾਰੀ ॥੭॥
ਗੁਰ ਚਰਨੀ ਜਨ ਆਵੈ ਕੋਈ, ਤਿਸ ਅਗਮ ਨਿਗਮ ਕੀ ਸੋਝੀ ਹੋਈ।
ਅਵਸਰ ਵੇਲੇ ਹੋਇ ਸਹਾਈ, ਜੋਗ ਜਗਤਿ ਕੋ ਦੇਹ ਬਡਾਈ।
ਜਿਉਂ ਕਾਸਟ ਹੈ ਚੰਦਨ ਸੰਗ ਉਧਰੈ, ਤਿਉਂ ਨਾਦ ਬਿੰਦੁ ਥੰਮ ਜੋਗੀ ਸੁਧਰੇ।
ਪੜੇ ਨ ਪਿੰਡ ਨਹਿ ਲਗੈ ਸਰਾਪ, ਨਾਨਕ ਪ੍ਰਣਵੈ ਗੁਰ ਕੇ ਜਾਪ ॥੮॥
ਘਰ ਕੋ ਖੋਜ ਘਰੇ ਮੈਂ ਜੋਗੀ, ਘਰ ਮੈਂ ਭੋਗ ਘਰੇ ਮੈਂ ਭੋਗੀ।
ਘਰ ਮਹਿ ਸਤ ਸਤੀ ਜੋ ਕਰੇ, ਬ੍ਰਹਮ ਕਰਮ ਕਾ ਹਿਰਦੈ ਧਰੇ।

ਘਰ ਮਹਿ ਤਪੀਆ ਤਪ ਕੋ ਪਾਲੈ, ਜਿਉਂ ਦੀਪਕ ਪਾਤੰਗੇ ਜਾਲੈ।
ਭਵਰ ਗੁਫਾ ਮਹਿ ਵਾਹਣ ਵਹੈ, ਨਾਨਕ ਇਤ ਉਤ ਘਰ ਕੋ ਲਹੈ।੯॥
ਗਣ ਗਣ ਥਾਕੇ ਨਾਹਿ ਸੁਮਾਰ, ਅੰਤੁ ਨਾਹੀ ਕਿਛੁ ਪਾਰਾਵਾਰ।
ਬੋਲਤਾ ਸੁਨਤਾ ਨਜਰ ਨ ਆਵੈ, ਓਹੁ ਦੇਖੈ ਨਹੀਂ ਆਪ ਦਿਖਾਵੈ।
ਆਪਿ ਛਪਾਇ ਰਹਿਆ ਹਰਿ ਸੰਗ, ਰੂਪ ਦਿਖਾਵੈ ਰੰਗ ਬਿਰੰਗ।
ਗਿਨਤੀ ਕੀ ਕਿਛੁ ਅੰਤ ਨ ਆਵੈ, ਨਾਨਕ ਕਿਆ ਕੋ ਗਣਤ ਸਨਾਵੈ ॥੧੦॥
ਚਲੈਗਾ ਰਥ ਚਲੈ ਰਥਵਾਉ, ਚਲੈ ਪਨਹਾਰੀ ਚਲੈ ਦਰਿਆਉ।
ਚਲੈ ਜਹਾਜ ਸਭ ਵਖਰ ਸੇਤੀ, ਚਲੈ ਸਾਹੁ ਖਰੀਦਿ ਜਿਨ ਕੀਤੀ।
ਚਲੈਗਾ ਪੰਖੀ ਰੁਖ ਬਿਰਖ ਬਸੇਰਾ, ਤਦ ਭੀ ਆਵੈ ਚਲਣ ਵੇਰਾ।
ਚਲਤੀ ਵੇਰ ਖਿਣ ਟਿਕਣ ਨ ਪਾਵਹਿ, ਨਾਨਕ ਕਹੈ ਫਿਰ ਪਛੋਤਾਵਹਿ ॥੧੧॥
ਛਲ ਹੈ ਮਾਇਆ ਆਵਣ ਜਾਣੀ, ਛਲ ਹੈ ਬੈਸੰਤਰ ਛਲ ਹੈ ਪਾਣੀ।
ਛਲ ਹੈ ਲੋਹਾ ਛਲ ਹੈ ਸਾਰ, ਛਲ ਹੈ ਪੌਣਾ ਸਿਰ ਕਾ ਜੰਦਾਰ।
ਛਲ ਹੈ ਸੂਰਜ ਛਲ ਹੈ ਸਸਿ, ਛਲ ਹੈ ਦਾਮਨਿ ਚਮਕ ਡਰਾਵਸਿ।
ਛਲ ਜਾਵਨ ਕਰਿ ਲੋਹੁ ਕਮਾਈ, ਚੇਤਹੁ ਨਾਨਕ ਇਹ ਛਲ ਛਲ ਜਾਈ ॥੧੨॥
ਜੋ ਆਇਆ ਤਿਸ ਸਭ ਸੈ ਜਾਣਾ, ਤੂੰ ਭੀ ਆਜ ਕਾਲਿ ਮਿਹਮਾਣਾ।
ਥੋੜੀ ਕਾਰਣਿ ਪਚਿ ਪਚਿ ਮਰਹਿ, ਜਹਾ ਜਾਣਾ ਪਰਵਾਹ ਨ ਕਰਹਿ।
ਜਾਨੇ ਕਾ ਕਿਛੁ ਕਰੋ ਸਮਾਨ, ਅਜੇ ਨ ਸਮਝੈ ਮੁਗਧ ਅਜਾਨ।
ਅਵਸਰ ਵੇਲੇ ਜਾਂ ਕਾਰਜ ਪਾਸੀ, ਨਾਨਕ ਕਹੈ ਫਿਰਿ ਕਿਸ ਪਹਿ ਜਾਸੀ ॥੧੩॥
ਝਾਲੂ ਥੀਆ ਸਭ ਰੈਣ ਵਿਹਾਣੀ, ਖੁਲੇ ਦਰਵਾਜੇ ਉਠਿ ਸਿਧਾਣੀ
ਬੰਧੈ ਭਾਰਿ ਚਲੈ ਪੈਂਡੋਈ, ਫਿਰਿ ਮੁੜਿ ਕਿਸੇ ਨ ਦੇਖੈ ਕੋਈ।
ਇਕ ਹੋਏ ਤੁਰੀਆ ਅਸਵਾਰ, ਇਕ ਲੈ ਚਲੇ ਸਿਰ ਪਰ ਭਾਰ।
ਇਕ ਦੁਖ ਲਾਗੇ ਪਏ ਬਿਲਲਾਹਿ, ਸੋ ਨਾਨਕ ਅਪਨਾ ਕੀਆ ਆਪੇ ਪਾਹਿ।੧੪॥
ਆਪੇ ਜਾਨ ਕਰਿ ਕੀਆ ਕਮਾਇਆ, ਜੋ ਕਿਛੁ ਦੀਆ ਸੋਈ ਕਮਾਇਆ।
ਅਵਰ ਨ ਚਲਸੀ ਕੋਈ ਉਪਾਉ, ਨਾ ਹੀ ਖਬਰ ਵੇਚ ਕਰਿ ਖਾਉ।
ਅਗੈ ਨ ਕੋਈ ਮਿਲੈ ਅਸਿਨਾਉ, ਪੀਛੈ ਕਾ ਉਹ ਜਾਣੈ ਨਾਉ।
ਬਿਨੁ ਪ੍ਰੀਤਮ ਕਵਨ ਜਾਣੈ ਪੀਰਾ, ਨਾਨਕ ਕਹੈ ਮਾਂਗ ਖਾਇ ਫਕੀਰਾ ॥੧੫॥
ਏਥੈ ਟਿਕਣਾ ਨਹੀਂ ਆਵਣ ਜਾਣੀ, ਕਾਹੇ ਪਚਿ ਪਚਿ ਮਰੇ ਪ੍ਰਾਣੀ।
ਵਾਦ ਅਹੰਕਾਰਿ ਕਰੈ ਅਭਿਮਾਨੀ, ਓੜਕ ਪਿੰਡ ਛਡ ਜਾਇ ਨਦਾਨੀ।
ਟੂਟੈ ਨੇਹੁ ਕਿ ਹੋਇ ਪਿਆਰੁ, ਟੂਟੈ ਪਵਨ ਬਹੁ ਕੀਏ ਅਹੰਕਾਰ।
ਹੈ ਕੋਈ ਬਲੀ ਕਾਲ ਕੋ ਹੋੜੈ, ਨਾਨਕ ਕਹੈ ਜੋ ਟੂਟੀ ਜੋੜੈ ॥੧੬॥
ਠਵੜਿ ਠਵੜਿ ਉਸਹੀ ਕਾ ਡੇਰਾ, ਜਹਿ ਜਹਿ ਦੇਖੋ ਤਹੀਂ ਬਸੇਰਾ।
ਇਸ ਠਗ ਕੇ ਹੈਂ ਹੁਨਰ ਘਨੇਰੇ, ਰੇ ਮਨ ਮੂੜੇ ਚੇਤ ਸਵੇਰੇ।
ਠਗ ਜਾਇ ਹਰ ਰੰਗੀ ਭਾਤੀ, ਹੇਰਿਆ ਕਹੈ ਦਿਨਸ ਅਰ ਰਾਤੀ
ਹੋਇ ਭਿਲਾੜਾ ਫਾਸੀ ਪਾਵੈ, ਨਾਨਕ ਕਹੈ ਇਉਂ ਠਗ ਠਗਾ ਜਾਵੈ ॥੧੭॥

ਮਾਰੈ ਕਾਲ ਜੈਸੇ ਭੁਇਅੰਗਾ, ਤਰਸਿ ਨ ਨਿਰਖਹਿ ਕਹੇ ਨਿਸੰਗਾ ।
ਭਸਤਾ ਬੈਠੇ ਭਸਤਾ ਸੋਏ, ਭਸਤਾ ਫਿਰਤੇ ਭਸੇ ਖੜੋਏ ।
ਭਸੇ ਖਾਨ ਪੀਨ ਬਹੁ ਭੋਗੀ, ਜਿਸ ਭਸੇ ਸਿਉਂ ਹੋਵੈ ਰੋਗੀ ।
ਭਸਨੇ ਕਾ ਕਿਛੁ ਕਰਹੁ ਇਲਾਜ, ਨਾਨਕ ਕਹੈ ਫਿਰ ਉਡ ਜਾਈ ਬਾਜੁ ॥੧੮॥
ਢੂੰਢਤ ਕਹਾਂ ਫਿਰਹੁ ਦੀਵਾਨੇ, ਢੂੰਢਨਹਾਰ ਢਿਗ ਮਾਹਿ ਸਮਾਨੇ ।
ਜਿਸ ਢਿਗ ਕੀ ਤੂੰ ਕਰਹਿ ਚਤੁਰਾਈ, ਸੋ ਢਿਗ ਢਹਿ ਮਾਟੀ ਰਲਿ ਜਾਈ ।
ਅਜੈ ਨ ਬੂਝੈ ਪਸਵਾ ਢੋਰਾ, ਰਹੈ ਰੇ ਗੁਡੀਆ ਟੂਟੀ ਡੋਰਾ ।
ਸਬਦਿ ਢੂੰਢਿ ਜੋ ਜੋਗ ਕਮਾਵੈ, ਨਾਨਕ ਕਹੈ ਤਾਂ ਹੀ ਗਤਿ ਪਾਵੈ ॥੧੯॥
ਨਾਹੀ ਕੋ ਤੇਰਾ ਨ ਤੂੰ ਕਿਸਹੀ ਕਾ, ਬਿਨ ਮਹਿਮਾ ਸੁਖ ਨਾਹੀ ਜੀ ਕਾ ।
ਚਲਤੀ ਬੇਰ ਸਭ ਨਿਸਿ ਖਲੋਈ, ਪਲ ਭਰ ਟਿਕਣ ਨ ਦੇਵੈ ਕੋਈ ।
ਨਾਗਾ ਆਇਆ ਨਾਗਾ ਜਾਇ, ਖਿਚਾਰ ਦੇਖਿ ਕਿਛੁ ਸੰਗ ਨ ਧਾਇ ।
ਅਵਸਰ ਵੇਲੇ ਜਾ ਜਮ ਘੇਰੇ, ਨਾਨਕ ਕਹੈ ਮਨ ਚੇਤ ਸਵੇਰੇ ॥੨੦॥
ਉਠ ਚਲਨਾ ਜਬ ਲਿਖਿਆ ਆਇਆ, ਹਾਸਲ ਹੁਕਮ ਭਇਆ ਪਰਾਇਆ ।
ਜੋ ਸੰਗੀ ਸੋ ਭਏ ਪਰਾਏ, ਆਪੋ ਅਪਨੇ ਉਠ ਸਿਧਾਏ ।
ਲੰਘਣਿ ਸੋਈ ਵਾਟ ਦੁਹੇਲੀ, ਬਿਨ ਸਤਿਗੁਰ ਕੋ ਨਾਹੀ ਬੇਲੀ ।
ਬੁਰੀ ਭਲੀ ਦੁਇ ਉਠ ਕਰਿ ਲਾਗੀ, ਕਹੁ ਨਾਨਕ ਕਹਾ ਜਾਇਆ ਭਾਗੀ ॥੨੧॥
ਥੋੜੀ ਰਹੀ ਬਹੁਤ ਹੈ ਗਈ, ਕੀਆ ਕਰਾਇਆ ਸਿਰ ਪਰ ਸਹੀ ।
ਕਰਹਿ ਹਿਸਾਬ ਜਬ ਦੇਨਾ ਆਇਆ, ਦੇਇ ਨਸੀਅਤਿ ਕੈਦੇ ਪਾਇਆ ।
ਬਾਕੀ ਕਾ ਤੁਮ ਕਰਹੁ ਜਵਾਬਿ, ਨਾਂ ਹੀ ਅਕਸਰ ਹੋਹੁੰ ਖਰਾਬ ।
ਭੂੰਚਨ ਕਾਰਨ ਜੂਨੀ ਪਾਈਐ, ਨਾਨਕ ਕਹੈ ਇਉ ਸਮਝ ਕਮਾਈਐ ॥੨੨॥
ਦਰਬਾਰ ਕੇ ਕਹੋ ਨੀਸਾਨਾ, ਜੋ ਕੋ ਕਹੈ ਸੋਈ ਪਰਧਾਨਾ ।
ਤਾ ਤੇ ਉਤਮ ਧਿਆਨ ਨਿਤ ਧਾਰਾ, ਲੈਣ ਦੇਣ ਤੇ ਰਹੇ ਨਿਆਰਾ ।
ਤਾ ਤੇ ਉਤਮ ਸਬਦ ਕਾ ਪੂਰਾ, ਅਕੈ ਤ ਉਤਮ ਰਣ ਮਹਿ ਸੂਰਾ ।
ਦਇਆ ਧਰਮ ਸਿਰ ਉਪਰਿ ਤਾਂ ਕੋ, ਨਾਨਕ ਕਹੈ ਭਜਹੁ ਸਰਨ ਗੁਰਾਂ ਕੇ ॥੨੩॥
ਧੰਨ ਸਾਹਿਬ ਜਿਨ ਜਗਤ ਉਪਾਈ, ਧੰਨ ਸਾਧੂ ਜੋ ਕਰਹਿ ਕਮਾਈ ।
ਧੰਨ ਸਾਹੁ ਜਿਨ ਹਰਿ ਧਨ ਰਾਸਿ, ਧੰਨ ਰਾਜਾ ਜੋ ਕਰੈ ਤਪਾਸਿ ।
ਧੰਨ ਲਿਖਾਰੀ ਲਿਖਣਹਾਰ, ਬੁਰਾ ਭਲਾ ਲਿਖ ਬੰਧੇ ਭਾਰ ।
ਨਾਨਕ ਐਸੀ ਮਿਤਿ ਪ੍ਰਗਟਾਇ, ਮਨ ਅਪਨੇ ਕੋ ਲੇ ਸਮਝਾਇ ॥੨੪॥
ਨਰਕ ਘੋਰ ਦੇਵਤ ਤਰਸਾਨਾ, ਪੇਖ ਪੇਖ ਕਰਿ ਭਇਆ ਹੈਰਾਨਾ ।
ਨਰਕ ਘੋਰ ਮਹਿ ਕੇਤੇ ਜੀਆ, ਤਾ ਕਾ ਅੰਤ ਨ ਕਿਨਹੂੰ ਲੀਆ ।
ਕੇਤੇ ਨਾਗੇ ਅਰੁ ਭੁਖੇ ਮਰਹਿ, ਆਠੋ ਪਹਿਰ ਪੁਕਾਰਾ ਕਰਹਿ ।
ਮਾਰਗ ਭੂਲਾ ਚੋਟਾਂ ਖਾਇ, ਨਾਨਕ ਕਹੈ ਸਮਝ ਕਰਿ ਧਾਇ ॥੨੫॥
ਪਾਪੀ ਪਤਿਤ ਹੋ ਗਨੈ ਨ ਜਾਈ, ਨਰਕ ਮਝਾਰ ਮਹਿ ਠੇਲ ਮਿਲਾਈ ।
ਕੇਤੇ ਚੋਰ ਕੇਤੇ ਹੈ ਜਾਰਾ, ਕੇਤੇ ਠਗ ਕੇਤ ਹਤਿਆਰਾ ।

ਕੇਤੇ ਨਿੰਦਕ ਕੇਤੇ ਅਹੰਕਾਰੀ, ਕੇਤੇ ਪਏ ਪੁਕਾਰਹਿ ਗਰਭ ਮਝਾਰੀ।
ਕੇਤੇ ਕਹਿ ਕਹਿ ਗਣੀ ਸੁਨਾਇ, ਨਾਨਕ ਤਾਂ ਕੋ ਅੰਤੁ ਨ ਪਾਇ ॥੨੬॥
ਫਾਸਹਿ ਕਾਮ ਕ੍ਰੋਧ ਅਹੰਕਾਰਿ, ਫਾਸਹਿ ਪ੍ਰੀਤਿ ਲਗਹਿ ਸੰਗ ਨਾਰਿ।
ਫਾਸਹਿ ਲਬ ਲੋਭ ਸੰਸਾਰਾ, ਫਿਰਿ ਫਿਰਿ ਜਲਤਾ ਅਗਨਿ ਮਝਾਰਾ।
ਫਾਸਹਿ ਕਰਮ ਕਰੈ ਨਹੀਂ ਬੂਝੈ, ਜਿਉਂ ਲਿਉ ਲਾਗੀ ਨਹਿ ਮਿਰਗਹਿ ਸੂਝੈ।
ਫਾਸੀ ਫਾਥਾ ਦਰਿ ਦਰਿ ਰਵੈ, ਨਾਨਕ ਕਹੈ ਫਿਰਿ ਸੁਖ ਨ ਸਵੈ ॥੨੭॥
ਬਾਲੂ ਕੇ ਘਰਿ ਕੇਲ ਕਰੰਤਾ, ਆਜਿ ਕਾਲ ਗਿਰ ਧਰਨਿ ਪੜੰਤਾ।
ਜਲ ਭੀਜੈ ਜਾਵੈ ਢਲ ਕਾਇ, ਛੁਟੈ ਪਵਨ ਖਿੰਡੇ ਉਡਾਇ।
ਅਗਨਿ ਤਪੈ ਤਾ ਮਾਰੈ ਜਾਲਿ, ਬੂਝਤ ਹੀ ਮਿਟ ਜਾਇ ਜੰਜਾਲ।
ਬ੍ਰਹਮ ਗਿਆਨੀ ਹੋਇ ਬੂਝੇ ਗਿਆਨਾ, ਨਾਨਕ ਕਹੈ ਮਿਟ ਜਾਇ ਗੁਮਾਨਾ ॥੨੮॥
ਭੋਗ ਕੀਏ ਉਪਜੈ ਬਹੁ ਰੋਗੁ, ਰਹਿਤ ਬਿਨਾ ਕਹੁ ਕੈਸੇ ਜੋਗ।
ਸੁਆਦ ਖਾਇ ਨਹੀਂ ਕਦਿ ਆਘਾਨਾ, ਗੰਧ ਸਾਥਿ ਸਦਾ ਗਲਤਾਨਾ।
ਸੁਨ ਸੁਨ ਸਬਦਿ ਨ ਕਬਹੂੰ ਡਰੈ, ਦੀਪਕ ਹਾਥ ਕੂਪ ਮਹਿ ਪਰੈ।
ਪੰਚ ਰੋਗ ਗਏ ਹੈਂ ਧਾਇ, ਨਾਨਕ ਕਹੈ ਸੋ ਕਹੋ ਠਹਿਰਾਇ ॥੨੯॥
ਪ੍ਰਿਥਮੇ ਮਾਇਆ ਆਸਾ ਮਨੁ ਕਰੈ, ਦੂਜੀ ਮਇਆ ਮਨਸਾ ਦਿਸ ਫਿਰੈ।
ਤੀਜੀ ਮਾਇਆ ਖੁਧਿਆ ਭਰਮਿ ਭੁਲਾਇਆ,
ਚੋਥੀ ਤ੍ਰਿਸਨਾ ਮਾਇਆ ਜਨਮ ਗਵਾਇਆ।
ਪੰਜਵੀਂ ਨਿੰਦ੍ਰਾ ਮਾਇਆ ਕਾਲ ਵਸ ਕੀਤਾ, ਏਹੁ ਪੰਚ ਨਾਰ ਰਹੈ ਸੰਗੀਤਾ।
ਬਲ ਹਿਰ ਲੀਤਾ ਪਾਚੋ ਨਾਰੀ, ਕਿਆ ਅਵਧੂਤੀ ਕਿਆ ਘਰ ਬਾਰੀ।
ਪੰਚ ਨਾਰਿ ਕੋ ਵਸ ਗਤਿ ਲਿਆਵੈ, ਨਾਨਕ ਕਹੈ ਸੋ ਜੋਗ ਕਮਾਵੈ ॥੩੦॥
ਯਾਰ ਮੀਤ ਸੁਨਿ ਨਾਮ ਜਪੀਜੈ, ਜਿਸ ਸਿਮਰਹਿ ਕਿਛੁ ਵਿਘਨ ਨ ਥੀਜੈ।
ਦਇਆ ਦਾਨ ਪਾਪਾਂ ਕਉ ਹਰੈ, ਕਰਮ ਧਰਮ ਕਰਿ ਪ੍ਰਾਨੀ ਤਰੈ।
ਭਾਈ ਮੀਤ ਸਬਦ ਨਿਸਤਾਰੇ, ਆਪ ਤਰੈ ਕੁਲ ਸਗਲ ਉਧਾਰੇ।
ਭਗਤ ਭਾਇ ਜਾ ਕਾ ਮਨੁ ਮਾਨਾ, ਨਾਨਕ ਕਹੈ ਸੁਨ ਮੀਤ ਸੁਜਾਨਾ ॥੩੧॥
ਰੰਗ ਲਾਗਾ ਸੰਗ ਸ੍ਰੀ ਗੋਪਾਲਾ, ਸਾਚ ਰੰਗ ਸਿਉ ਭਇਆ ਗੁਲਾਲਾ।
ਤੇਰੇ ਰੰਗ ਕੀ ਤੂੰਹੀ ਜਾਨੈ, ਅਕੈ ਸੋ ਜਾਨੈ ਜੋ ਤੁਝੈ ਪਛਾਨੈ।
ਨਿਵ ਨਿਵ ਭਗਤਿ ਕਰੈ ਚਿਤ ਲਾਇ, ਸੁਖ ਦੁਖ ਕਬੀ ਨ ਲਾਗੈ ਆਇ।
ਜਿਹਬਿਆ ਅੰਮ੍ਰਿਤ ਬਚਨ ਸੁਨਾਵੈ, ਨਾਨਕ ਕਹੈ ਸੋ ਲਾਲੀ ਪਾਵੈ ॥੩੨॥
ਗਤਿ ਮਿਟੈ ਸੇਵਾ ਮਨੁ ਭੀਨਾ, ਜਿਉਂ ਨਾਰਿ ਕੰਤ ਅਪਨਾ ਕਰਿ ਲੀਨਾ।
ਗਰਬ ਗਇਆ ਸੁਹਾਗਨਿ ਹੋਈ, ਕੋਟ ਪਾਪ ਅਘ ਲਾਹੈ ਧੋਈ।
ਨਾਰਿ ਖਸਮ ਕੇਰੇ ਮਨ ਭਾਨੀ, ਸਖੀ ਸਹੇਲੀ ਭਈ ਹੈਰਾਨੀ।
ਜਾ ਮਿਲਿਆ ਪੜਦਾ ਕਰਿ ਦੂਰੇ, ਨਾਨਕ ਕਹੈ ਤਿਸ ਸਰਧਾ ਪੂਰੇ ॥੩੩॥
ਲੋਹੇ ਕਾ ਮੁਖ ਤਾਹਿ ਦਿਖਾਵੈ, ਜਾਇ ਸੀਆਹੀ ਲਾਲੀ ਪਾਵੈ।
ਲੈ ਲੈ ਤਾਇ ਸਭ ਤਨ ਕੁਟਾਇਆ, ਜਾ ਵਧਿਆ ਲੈ ਸਾਨ ਚੜਾਇਆ।
ਰੰਦਿ ਰਾਧਿ ਫਿਰਿ ਸਿਕਲ ਜਾਂ ਕੀਆ, ਜਨਮ ਵਟਾਇਆ ਤਾ ਕੀਮਤ ਥੀਆ।

ਮੁਰਸਿਦ ਮਿਲੇ ਸਿਉਂ ਦਰਸਨ ਹੋਈ, ਨਾਨਕ ਕਹੈ ਲੋਹੁ ਸਭ ਧਨ ਹੋਈ ॥੩੪॥
ਵੈਰ ਵਿਰੋਧ ਗਇਆ ਜਿਸ ਜਨ ਤੇ, ਕੋਈ ਨ ਉਪਜੈ ਗਿਨਤੇ ਮਨੁ ਤੇ।
ਅਕਲਪ ਭਿਖਿਆ ਲੈ ਭੋਜਨ ਖਾਈ, ਸਤ ਕੀ ਟਲੀ ਲੈ ਅੰਗ ਵਲਾਈ।
ਨਿਰਭਉ ਨਗਰੀ ਆਸਨੁ ਮਾਂਡੇ, ਗਿਆਨ ਬਾਨ ਲੈ ਦੁਟਜਨ ਡਾਂਡੇ।
ਝੂਠ ਗਇਆ ਆਇਆ ਸਭ ਪਲੇ, ਨਾਨਕ ਕਹੈ ਓਈ ਪਿੜ ਮਲੇ ॥੩੫॥
ਸ਼ਾਂਤ ਭਈ ਸੰਗਤਿ ਸਭ ਖੋਈ, ਇਛਾ ਮਿਟੀ ਸਹਸਾ ਨਹੀਂ ਹੋਈ।
ਕੀਆ ਤਿਆਗਿ ਝੂਠ ਨਹੀਂ ਬੋਲੈ, ਗਿਆਨ ਭਜੈ ਦੁਰਮਤਿ ਨਹੀਂ ਡੋਲੈ।
ਗੁਰਮਤ ਸਿਉਂ ਸਭ ਮਿਟਿਆ ਡਰ, ਸ਼ਾਂਤ ਭਈ ਤਨ ਹੋਇਆ ਠਰਿ।
ਗੁਰ ਪੂਰੇ ਏਹੁ ਮਤਿ ਦ੍ਰਿੜਾਈ, ਨਾਨਕ ਕਹੈ ਤਿਸ ਭਜ ਸਰਨਾਈ ॥੩੬॥
ਖੋਜੀ ਖੋਜਲੀਆ ਉਠ ਧਾਣਾਂ, ਜਹਾਂ ਮੂਲ ਤਹਾ ਜਾਇ ਮਿਲਾਣਾਂ।
ਉਜਰ ਨ ਕੋਈ ਵਸਤ ਸਿਵਾਤੀ, ਪ੍ਰਗਟ ਭਹੀ ਹੈ ਸਭ ਲੈ ਜਾਤੀ।
ਨਾਇਕ ਹੋਇਆ ਮਿੰਨਤਦਾਰ, ਸਗਲ ਚੋਰ ਕੋ ਮਾਰਿ ਬਿਡਾਰਿ।
ਚੋਰ ਮੂਏ ਮਿਟ ਗਈ ਦੁਰਾਲਾ, ਕਹੁ ਨਾਨਕ ਹੋਇਆ ਨਗਰ ਸੁਖਾਲਾ ॥੩੭॥
ਕਈ ਅਗਮ ਮੰਤ੍ਰ ਜਪ ਕੋਤੇ ਨਾਉ, ਕਈ ਭਾਉ ਪੂਜਾ ਹੈ ਥਾਉ।
ਕਈ ਅਗਮ ਭਗਤ ਹੈ ਜੋਗੀ ਉਦਾਸੀ, ਕਈ ਮੂਰਖ ਮੁਗਧ ਜੋਨਿ ਤ੍ਰਿਪਤਾਸੀ।
ਕਈ ਅਗਮ ਗਿਆਨੀ ਗਨ ਦਾਤਿ ਪਛਾਣੈ, ਅਖਰ ਸੋਧਿ ਨਾਮ ਕੋ ਜਾਣੈ।
ਜੋ ਉਪਜਿਆ ਸੋ ਅਖਰ ਮਾਂਹੀ, ਬਿਨ ਅਖਰ ਕਿਛੁ ਦੀਸੈ ਨਾਹੀ।
ਤਾ ਕਾ ਕਿਆ ਕੋ ਕਰੈ ਸੁਮਾਰ, ਜਪ ਲੈ ਨਾਨਕ ਪ੍ਰਭੁ ਨਿਰੰਕਾਰ ॥੩੮॥
ਸਚੁ ਘਰਿ ਰਵੈ ਨਿਰੰਕਾਰ ਨਿਰਾਲਾ, ਬੁਰੀ ਭਲੀ ਕਾ ਕਰੈ ਮਸਾਲਾ।
ਖੰਡ ਬ੍ਰਹਮੰਡ ਨਜਰਿ ਨਿਹਾਰੈ, ਜਾਣੈ ਰੂਪ ਸਰੂਪ ਕਰਨਿ ਉਕਾਰੈ।
ਨਿਬਹੀ ਖੇਪ ਸਾਹੁ ਘਰਿ ਆਇਆ, ਲਾਗ ਮੂਲ ਹੈ ਭਇਆ ਸਵਾਇਆ।
ਮਿਲਿ ਪਰਵਾਹ ਦੀਨੀ ਵਧਾਈ, ਨਾਨਕ ਸਾਥ ਹਰਿ ਹਰਿ ਗੁਨ ਗਾਈ ॥੩੯॥
ਹਰਿ ਹਰਿ ਉਚਰਹੁ ਲਾਇ ਪਿਆਰ, ਹੈ ਭੀ ਹੋਸੀ ਹੋਵਣਹਾਰ।
ਹਰਿ ਉਚਰਣ ਤੇ ਹਰਿ ਜਸ ਗਾਇਆ, ਸਾਧ ਜਨਾਂ ਮੀਠਾ ਕਰਿ ਭਾਇਆ।
ਉਚਰਹ ਬ੍ਰਹਮਾ ਬਿਸਨੁ ਮਹੇਸਾ, ਕਰਿ ਜੋਗੀ ਜੰਗਮ ਭਗਵੇ ਭੇਸਾ।
ਹਰਿ ਹਰਿ ਉਚਰਹੁ ਕੋਟਿ ਤੇਤੀਸਾ, ਨਾਨਕ ਜਪ ਲੇਹੁ ਪ੍ਰਭ ਜਗਦੀਸਾ ॥੪੦॥

(ਇਤਿ ਸ੍ਰੀ ਪ੍ਰਾਨ ਸੰਗਲੀ ਸ੍ਰੀ ਗੁਰੂ ਗ੍ਰੰਥਿ ਮਾਨ ਪ੍ਰੋਬੋਧ ਗ੍ਰੰਥ ਵਰਨਨ ਨਾਮ ਅਠਤਾਲੀਸਵੋ ਧਿਆਉ ਸੰਪਰਣ ॥੪੮॥)

*(ਸ. ਸ. 51)*

***੧ਓ ਸ੍ਰੀ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ ॥ ਬੰਧ ਮੁਕਤ ਗ੍ਰੰਥ***

***ਰਾਗ ਆਸਾ ਮਹਲਾ ੧***

***ਸ੍ਰੀ ਗੋਰਖਨਾਥ ਵਾਚ : ਸਲੋਕ :*** ਅਥ ਬੰਧ ਮੁਕਤ ਸਾਰ ਲਛਣ ਬਤੀਸ।
ਅਵਰ ਭਗਤ ਕੇ ਲਛਣ ਭਣਜੈ ਨਾਨਕ ਜਗਦੀਸ ॥੧॥

***ਸ੍ਰੀ ਗੁਰੋਵਾਚ :*** ਸੁਨ ਬੰਧ ਮੁਕਤ ਕਾ ਏਹੀ ਵੀਚਾਰ, ਅਰੁ ਬ੍ਰਹਮ ਗਿਆਨ ਹੈ ਅਗਮ ਅਪਾਰ।

**ਪਉੜੀ :** ਬੰਧ ਮੁਕਤ ਕੈਸੇ ਕਰਿ ਹੋਇ, ਸਾਧ ਭਗਤ ਲਛਣ ਹੈ ਦੋਇ।
ਤਾ ਕੇ ਗੁਣ ਸੁਣ ਏਹੁ ਕਹਾਵਹਿ, ਨਾਨਕ ਮਾਇਆ ਤੇ ਉਪਜੈ ਸਭ ਮਾਹਿ ਸਮਾਵੈ ॥੧॥
ਰਹਾਉ ॥੧॥ ਦੁਖ ਸੁਖ ਭੋਗ ਅਰੁ ਮੋਹ, ਤਨ ਮਨ ਮਮਤਾ ਏਹ ਸਭਹੀ ਧ੍ਰੋਹ।
ਇਹ ਮਾਇਆ ਕਾ ਸੰਗ ਹੈ ਜਿਉਂ ਸੋਵਤ ਪੁਰਖ ਹੈ ਜਾਣ।
ਨਾਨਕ ਸੋਵਤ ਭਾਸਤਾ ਜਾਗਤੇ ਭਇਆ ਹੈਰਾਣ ॥੨॥
ਬ੍ਰਹਮ ਵੀਚਾਰ ਮੋਂ ਇਉਂ ਹੀ ਹੈ ਕਹੀ, ਵਿਦਿਆ ਅਵਿਦਿਆ ਜਾਣ ਕਰਿ ਲਹੀ।
ਤਿਸਤੇ ਉਪਜੇ ਬੰਧ ਅਰੁ ਮੁਕਤ, ਕੋ ਬਿਰਲਾ ਸਮਝੇ ਜੋਗ ਕੀ ਜੁਗਤ।
ਆਦਿ ਮਾਇਆ ਕਰਿ ਜੀਉ ਉਪਾਇਆ, ਨਾਨਕ ਦੇਹ ਮਹਿ ਤਾਂ ਹੀ ਆਇਆ ॥੩॥
ਅਬਿਦਿਆ ਕਰਿ ਬੰਧਨ ਮਹਿ ਪਰਿਆ, ਅਰੁ ਵਿਦਿਆ ਸਿਉਂ ਮੁਕਤਾ ਹੈ ਕਰਿਆ।
ਬੰਧ ਮੁਕਤ ਕੇ ਲਛਨ ਸੁਨੋ, ਇਕ ਕੋ ਏਕ ਠੌਰ ਮਹਿ ਗਿਨੋ।
ਇਨ ਕੇ ਕੋਹ ਕੌਨ ਹੈ ਧਾਮ, ਨਾਨਕ ਜਹਾ ਏ ਜਾਇ ਕਰੇ ਬਿਸ੍ਰਾਮ ॥੪॥
ਇਸ ਦੇਹ ਮਹਿ ਬੰਧ ਮੁਕਤਿ ਕੀ ਜਾਇ; ਆਤਮਾ ਪਰਾਤਮਾ ਸੋਈ ਕਹਾਇ।
ਦੋਨੋ ਪੰਛੀ ਵਾ ਕੋ ਗਨੋ, ਸੁੰਦਰ ਰੂਪ ਤਾਂ ਹੀ ਕੋ ਭਨੋ।
ਆਪਸ ਮਾਹੀ ਸਖਾ ਕਹਾਵੈ, ਨਾਨਕ ਆਪੋ ਅਪਨੀ ਇਛਾ ਕਰਿ ਧਾਵੈ ॥੫॥
ਦੇਹ ਬਿਰਖ ਮਹਿ ਕੀਆ ਹੈ ਵਾਸਾ, ਤਾਂ ਕੇ ਲਛਨ ਕਰੋ ਪ੍ਰਗਾਸਾ।
ਏਕੁ ਖੁਧਿਆ ਕਰਿ ਵਿਆਪਤ ਭਇਆ, ਤਨ ਕਿਛੁ ਅੰਨ ਅਹਾਰ ਭੀ ਲਇਆ।
ਔਰ ਕਾਰਜ ਸੰਸਾਰੀ ਕਰੈ, ਨਾਨਕ ਕਰਮ ਅਕਰਮ ਕੋ ਮਨ ਮਹਿ ਧਰੈ ॥੬॥
ਕਾਮਾਂ ਕੇ ਵਸ ਭਇਆ ਸਰੀਰਾ, ਤ੍ਰੈਗੁਣ ਭਾਰੀ ਕਰਮ ਬਿਸਥੀਰਾ।
ਅਗਿਆਨੀ ਅਹੰ ਬੁਧ ਬੰਧਨ ਮਹਿ ਪਾਵੈ, ਗਿਆਨੀ ਹੋਇ ਸੋ ਮੁਕਤ ਸਿਧਾਵੈ।
ਗਿਆਨਵਾਨ ਬਿਰਕਤ ਜਬ ਹੋਇ, ਨਾਨਕ ਬੰਧਨ ਪਰੇ ਨ ਕੋਇ ॥੭॥
ਦੇਖਣ ਸੁਨਣ ਵਾਸਨਾ ਤੀਨ, ਕਰਨਾ ਫਿਰਨਾ ਸੁਆਦ ਪ੍ਰਬੀਨ।
ਸਪਤਮੋਂ ਭੋਗਣ ਫੁਰਨੇ ਮਾਹੀ, ਗਿਆਨੀ ਇਕ ਮਾਹਿ ਫੰਧਾਵੈ ਨਾਹੀ।
ਏਹੁ ਸੁਭਾਉ ਦੇਹੀ ਕੇ ਮਾਹਿ, ਨਾਨਕ ਇਨਕੋ ਤਿਆਗਿ ਤਾ ਹੀ ਸੁਖ ਪਾਹਿ ॥੮॥
ਜੈਸੇ ਬਾਇ ਸਰਜ ਆਕਾਸ, ਇਨ ਕੇ ਸੁਭਾਉ ਕਾ ਕਰੋ ਪ੍ਰਗਾਸ।
ਇਨ ਨਿਜ ਸੁਭਾਉ ਕਾ ਨਾਹੀ ਲੇਪ, ਸਭ ਵਿਆਪਕ ਸਭ ਮਾਹਿ ਅਲੇਪ।
ਐਸਾ ਗਿਆਨੀ ਹੋਵੈ ਕੋਇ, ਨਾਨਕ ਸਭ ਅਘ ਡਾਰੇ ਧੋਇ ॥੯॥
ਜਾਂ ਕੋ ਸਗਲ ਸੁਪਨਾ ਨਿਵਿਰਤ ਹੋ ਜਾਹਿ, ਜਿਉਂ ਸੁਪਨੇ ਸੁਪਨਾ ਕਹਾਇ।
ਐਸੀ ਜਿਸਕੀ ਬਾਸਨਾ ਦੂਰ ਹੈ ਭਈ, ਸਗਲ ਇੰਦ੍ਰੀਆਂ ਕੀ ਦੁਰਮਤਿ ਹੈ ਗਈ।
ਯਦਯਪ ਦੇਹਿ ਕੇ ਗਣ ਦੇਹਿ ਸੰਗਿ ਆਹੀ,
ਤਿਉਂ ਨਾਨਕ ਲੇਪ ਗਨਾਂ ਕਾ ਲਾਇਆ ਨਾਹੀ ॥੧੦॥
ਦੁਖ ਸੁਖ ਦੋਨਾ ਸਮ ਕਰਿ ਲੇਹਿ, ਹਰਖ ਸੋਗ ਮਨ ਤੇ ਤਜ ਦੇਹਿ।
ਬੁਰੇ ਭਲੇ ਗੁਣ ਅਵਗੁਣ ਜਾਣੈ, ਪਾਪ ਪੁੰਨ ਹੋਇ ਏਕ ਸਮਾਣੈ।
ਨਿੰਦਿਆ ਉਸਤਤਿ ਤੇ ਰਹਤਾ ਹੋਇ, ਨਾਨਕ ਇਛਾ ਕਰ ਨਿਮਾਣਾ ਸੋਇ ॥੧੧॥
ਸਭਨਾ ਮੋ ਸਮ ਦ੍ਰਿਸਟਤਾ ਕਹੀਐ, ਮਿਤ੍ਰ ਸਤਰੂ ਸੰਗਿ ਏਕ ਹੋਇ ਰਹੀਐ।

ਆਤਮੇ ਸੰਗਿ ਪ੍ਰੀਤਿ ਹੈ ਜਾਂ ਕੀ, ਕਬਹੂੰ ਨ ਭਰਮੈ ਅਸਥਿਰ ਮਤਿ ਤਾਂ ਕੀ।
ਸਬਦ ਕੁਸਬਦ ਮਾਹਿ ਨਹਿ ਲੀਨ, ਕੰਚਨ ਪਾਕ ਬਰਾਬਰ ਕੀਨ।
ਏਹ ਜੀਵਨ ਮੁਕਤ ਕੇ ਹੈ ਲਛਣ ਭਾਈ,
ਨਾਨਕ ਜਿਸ ਮਨਿ ਵਸੈ ਸੋ ਮੁਕਤਿ ਸਿਧਾਈ ॥੧੨॥
ਹੋਇ ਭਗਤ ਭਗਤਿ ਕੇ ਲਛਣ ਧਰੇ, ਉਹ ਬੰਧਨ ਬਾਨੀ ਕੋ ਮਨ ਨਹੀ ਧਰੇ।
ਬੰਧਨ ਬਾਨੀ ਸਿਉਂ ਹੋਇ ਗਰਭ ਕਾ ਵਾਸੀ, ਬੰਧਨ ਬਾਨੀ ਸਿਉਂ ਅਗਿਆਨ ਪ੍ਰਗਾਸੀ।
ਬੰਧਨ ਬਾਧੀ ਨਾਨਕ ਇਹ ਕਾਏ, ਜਿਸ ਮਹਿ ਰਾਮ ਨਾਮ ਗੁਣ ਨਾਹੀ ਗਾਏ ॥੧੩॥
ਤਿਸੁ ਬਾਨੀ ਕੋ ਮਨਿ ਮੂਲਿ ਨ ਧਾਰੁ, ਜਿਉਂ ਹੈ ਬੁਰੀ ਭਾਰਜਾ ਕਰੇ ਖੁਆਰੁ।
ਜੈਸੇ ਸੰਤਤਿ ਬੁਰੀ ਕਹਾਵੈ, ਜੈਸੇ ਦੂਧ ਬਿਨੁ ਧੇਨੁ ਨ ਭਾਵੈ।
ਤੈਸੇ ਇਸ ਮਹਿ ਸੁਖ ਨਹੀਂ ਕੋਈ, ਨਾਨਕ ਬੰਧਨ ਬਾਨੀ ਸਿਉਂ ਮੁਕਤਿ ਨ ਹੋਈ ॥੧੪॥
ਹਰਿ ਕੇ ਜਾਨਨੇ ਕੀ ਪ੍ਰੀਤਿ ਮਨ ਕਰੈ, ਸੋ ਜਨ ਐਸੀ ਭਗਤਿ ਚਿਤ ਧਰੈ।
ਅਨੇਕ ਰੰਗ ਮਾਇਆ ਕਾ ਭਰਮ, ਤਿਤ ਕੋ ਤਿਆਗ ਹੋਵੇ ਨਿਹਕਰਮ।
ਰਾਜਸ ਅਰੁ ਤਾਮਸ ਗੁਨ ਕਾ ਕਰੇ ਤਿਆਗ,
ਨਾਨਕ ਜੋ ਸਰਬ ਮਹਿ ਰਵਿਆ ਤਾ ਕੋ ਲਾਗ ॥੧੫॥
ਜਬ ਏਹੁ ਐਸੇ ਜੋਗ ਕੋ ਲੈ ਮਨਿ ਧਾਰੇ, ਏਹੁ ਮਨ ਵਸਿ ਨ ਆਵੇ ਤਾ ਕਿਆ ਵੀਚਾਰੇ।
ਸਤਿ ਕਰਮ ਸੋ ਨਿਰਾਸ ਹੋਇ ਜਾਈ, ਸਤਿਗੁਰ ਕਾ ਸਬਦ ਸੁਣੈ ਸੁਣਾਈ।
ਵਾਹਗੁਰੂ ਕੋ ਜਪੇ ਜਪਾਵੇ, ਨਾਨਕ ਗੁਰ ਕਾ ਸਬਦ ਮਨਿ ਵਸਾਵੇ ॥੧੬॥
ਹਰਿ ਕੋ ਗੁਨ ਲੈ ਮਨ ਮਹਿ ਰਾਖੈ, ਕਥਾ ਕੀਰਤਨ ਪ੍ਰੀਤਿ ਸਿਉਂ ਭਾਖੈ।
ਸੋ ਕੈਸੀ ਹੈ ਏਹਾ ਹਰਿ ਕੀ ਕਥਾ, ਜਿਸੁ ਸੁਨਤਿ ਦਰਦ ਦੁਖ ਲਥਾ।
ਸੋ ਗੁਨ ਬਾਰ ਬਾਰ ਕਰਿ ਗਾਵੈ, ਨਾਨਕ ਅਪਨਾ ਜਨਮੁ ਸੁਕਾਰਜ ਲਾਵੈ ॥੧੭॥
ਧਰਮ ਅਰਥ ਹੋਰ ਹੈ ਕਾਮੁ, ਏਹੁ ਤੀਨ ਪਦਾਰਥ ਰਖੁ ਹਰਿਨਾਮੁ।
ਐਸੇ ਹੋਵੇ ਭਗਤ ਜਨ ਤੇਰਾ, ਜਿਸ ਕੋ ਭਇਆ ਸਰਾ ਹਰਿ ਕੇਰਾ।
ਸੋਈ ਤਿਸੁ ਨਿਹਚਲ ਭਗਤਿ ਕੋ ਪਾਵੈ, ਨਾਨਕ ਓਹ ਭਗਤ ਬ੍ਰਹਮ ਹੋਇ ਜਾਵੈ ॥੧੮॥
ਇਸ ਭਾਂਤਿ ਸਾਧ ਸੰਗ ਸਿਉਂ ਪਾਈ ਹਰਿ ਭਗਤਿ,
ਹਰਿ ਭਗਤਿ ਕਰਿ ਤਿਆਗੈ ਸੰਗਤਿ।
ਸੰਗਤਿ ਸਾਧ ਸੰਗ ਸਿਉਂ ਬੈਕੁੰਠ ਸਿਧਾਵੈ, ਤਤ ਕਾਲ ਸੋ ਹਰਿ ਪਦ ਪਾਵੈ।
ਸਾਧ ਲਛਣ ਕੀ ਬਾਤਿ ਸੁਣੀਜੈ, ਨਾਨਕ ਸੁਣਿ ਲਛਣ ਲੈ ਕਾਨਿ ਧਰੀਜੈ ॥੧੯॥
ਤਾਂ ਕੇ ਲਛਣ ਕਹੋ ਬਤੀਸ, ਜਿਸ ਸਿਉਂ ਆਇ ਮਿਲੈ ਜਗਦੀਸ।
ਸਾਧ ਸੋਈ ਜਿ ਹੋਇ ਦਿਆਲ, ਸਾਧ ਸੋਈ ਜੋ ਹੋਇ ਸਦਾ ਕਿਰਪਾਲ।
ਸਾਧ ਸੋ ਜੋ ਬੈਰ ਨ ਕਰੈ, ਸਾਧ ਸੋ ਜੋ ਡੀਗਾ ਪਾਉਂ ਨ ਧਰੈ ॥੨੦॥
***ਸ੍ਰੀ ਗੋਰਖ:*** ਨਿਰਬਾਣ ਸਬਦ ਕਾ ਕਰੇ ਬੀਚਾਰਿ, ਆਤਮੇ ਅਪਨੇ ਕਾ ਕਰੇ ਬਿਸਥਾਰਿ।
ਕਾਮ ਕ੍ਰੋਧ ਲੋਭ ਨਹੀ ਮੋਹਿ, ਲਬ ਪਾਪ ਦੁਰਮਤਿ ਨਹੀਂ ਧ੍ਰੋਹ।
ਖਿਮਾ ਸਾਤਿ ਅਰੁ ਸਤਿ ਹੈ ਵਾਦੀ, ਮਨ ਤੇ ਭਲੀ ਬੁਰੀ ਸਭ ਤਿਆਗੀ।
ਪਰਉਪਕਾਰੀ ਕੋਮਲ ਚੀਤ, ਪਵਿਤਰਤਾਈ ਕਰੈ ਮਨ ਨੀਤ ॥੨੧॥

ਕਿਸੈ ਨ ਨਿੰਦੇ ਸੰਜੈ ਕਿਛੁ ਨਾਹੀਂ, ਇੰਦ੍ਰੀ ਸੋ ਰਹਿਤਾ ਹੋਇ ਜਾਈ।
ਅਲਪ ਅਹਾਰੀ ਸਾਤਕ ਰੂਪ, ਅਪਨੇ ਧਰਮ ਵਿਖੈ ਹੋਇ ਅਸਥਿਰ ਸਰੂਪ।
ਸਦਾ ਸਾਵਧਾਨ ਰਹੇ ਨਿਰਾਕਾਰੀ, ਧੀਰਜਵੰਤ ਖਤ ਗੁਨ ਵੀਚਾਰੀ ॥੨੨॥
ਖੁਧਿਆ ਤ੍ਰਿਖਾ ਭੋਗ ਅਰੁ ਮੋਹ, ਜਰਾ ਮਿਰਤੁ ਸੁਣ ਖਟ ਗੁਨ ਏਹੁ।
ਹੋਇ ਅਮਾਨੀ ਚਤਰ ਕਹਾਵੈ, ਅਜਾਜੀ ਅਬਾਛੀ ਮਿਤ੍ਰ ਸਦਾਵੈ।
ਐਸਾ ਗਿਆਨੀ ਗਿਆਨਵੰਤ ਜਨ ਹੋਵੈ ਕੋਈ,
ਅਰੁ ਸੰਸਾਰੀ ਦੇਖ ਛੋਡਿ ਮੁਕਤ ਫੁਨਿ ਹੋਈ ॥੨੩॥
*ਨਾਨਕ ਵਾਚ :* ਮਨ ਇੰਦ੍ਰੀ ਦੋਨੋ ਕੋ ਜੀਤੇ, ਬਰਤ ਨੇਮ ਕਰਿ ਗੁਰ ਪ੍ਰਤੀਤੇ।
ਦੇਹਿ ਪ੍ਰੀਛਾ ਜਾਨੈ ਕੋਈ, ਸੋ ਕਲਾਵਾਨ ਹੋਇ ਮਲ ਲਾਹੈ ਧੋਈ।
ਸਤਿਗੁਰ ਕੀ ਆਗਿਆ ਸਿਉਂ ਪਾਵੇ ਗੁਣ ਦੋਖ,
ਨਾਨਕ ਇਉਂ ਕਰਿ ਤਿਆਗੈ ਤਾਂ ਪਾਵਹਿ ਮੋਖ ॥੨੪॥
ਐਸੇ ਬਤੀਸ ਲਛਨ ਕਹੈ ਸੰਜੁਗਾਤ, ਹਰਿ ਭਗਤਿ ਕਰਿ ਹੋਵੈ ਮੁਕਤ।
ਏਹ ਸਾਧ ਕੇ ਲਛਨ ਗਾਏ, ਸਾਧ ਹੋਇ ਇਨ ਸਿਉਂ ਮਨੁ ਲਾਇ।
ਇਨ ਸਿਉਂ ਆਗੇ ਭਗਤੀ ਕਾ ਅੰਗ, ਨਾਨਕ ਦਰਸਨ ਪਰਸਨ ਸਧਾਕਾ ਸੰਗ ॥੨੫॥
ਅਹਿਨਿਸ ਸੇਵਾ ਪੂਜਾ ਕਰੈ, ਮਨ ਤਨ ਅਰਪਿ ਆਗੇ ਕਰਿ ਧਰੈ।
ਦੇ ਪਰਦਖਿਣ ਲਾਗੇ ਪਾਇ, ਗੁਣ ਗਾਵੇ ਹੋਰ ਚਰਣ ਧਿਆਇ।
ਸਗਲੇ ਕਰਮ ਪ੍ਰਭ ਨਮਿਤ ਕਰੈ, ਨਾਨਕ ਖਟਿ ਘਾਲਿ ਕਰਿ ਆਗੇ ਧਰੈ ॥੨੬॥
ਤੀਰਥ ਬਰਤ ਪੁੰਨ ਅਰੁ ਦਾਨ, ਨਿਰਤ ਸੁਰਤ ਗੋਸਟ ਅਰੁ ਗਿਆਨ।
ਵਰਤ ਨੇਮ ਜਗ ਅਰੁ ਪੂਜਾ, ਪੁਹਪ ਪਾਤ੍ਰ ਕਰਿ ਮੰਡਲ ਕੂਜਾ।
ਪ੍ਰਭ ਨਿਮਿਤ ਮੰਦ੍ਰ ਧਰਮਸਾਲਾ, ਨਾਨਕ ਪ੍ਰੀਤਿ ਸਾਥ ਕਰੈ ਪ੍ਰਤਿਪਾਲਾ ॥੨੭॥
ਪ੍ਰਭ ਨਿਮਿਤ ਭੂਮਿ ਅਰੁ ਗਾਉਂ, ਪ੍ਰਭ ਨਿਮਿਤ ਵਾਇ ਕੂਪ ਵਾਉਂ।
ਪ੍ਰਭ ਨਿਮਿਤ ਬਾਗ ਬੁਧ ਥਾਨ, ਪ੍ਰਭ ਨਿਮਿਤ ਸਗਲ ਸਾਮਾਨ।
ਪੂਜਾ ਸੇਵਾ ਕਾਮਨਿ ਨ ਕਰੈ, ਨਾਨਕ ਕਰਿ ਸੇਵਾ ਮਨੁ ਮਾਹੀ ਜਰੈ ॥੨੮॥
ਜੋ ਵਸਤੁ ਮਨੁ ਮੀਠਾ ਲਾਗੈ, ਸੋ ਵਸਤੁ ਧਰ ਸਾਧਾਂ ਆਗੇ।
ਸੋ ਵਸਤੁ ਹੋਇ ਜਾਇ ਅਨੰਤ, ਐਸੀ ਭਗਤ ਜਪੈ ਜਨ ਸੰਤ।
ਏਹੁ ਨਉਂ ਦਸ ਪ੍ਰਕਾਰ ਕੀ ਜੁਗਤ, ਨਾਨਕ ਸੰਤਾਂ ਕੀ ਕੀਨੀ ਜੁਗਤ ॥੨੯॥
ਸੂਰਜ ਅਗਨਿ ਬ੍ਰਹਮ ਕੀ ਪੂਜਾ, ਏਹੁ ਸਭ ਏਕ ਅਵਰ ਨਹੀਂ ਦੂਜਾ।
ਗਊ ਬੈਸਨੋ ਅਕਾਸ ਅਰੁ ਬਾਇ, ਜਲ ਭੂਮ ਆਤਮਾ ਸਮਸਤ ਕਹਾਇ।
ਏਹੁ ਭਗਤੀ ਹੈ ਪੂਜਾ ਕੀ ਠਉੜ, ਨਾਨਕ ਤਿਨ ਭਗਤੀ ਕੋ ਲਾਗੇ ਦਉੜ ॥੩੦॥
ਸੂਰਜ ਕੇ ਸੇਵਾ ਮੰਤ੍ਰ ਮਾਇਆ ਧਰ ਧਰਨਾ, ਅਗਨਿ ਮਾਰ ਪੂਜਾ ਹੋਮ ਕਰਨਾ।
ਬ੍ਰਹਮ ਕੀ ਪੂਜਾ ਸੁਦ ਸੇਵਾ ਕਰੈ, ਜਥਾ ਅਰਥ ਲੈ ਆਗੈ ਧਰੈ।
ਗਊ ਕਉ ਰਾਖੈ ਅੰਨ ਅਰੁ ਤ੍ਰਿਣ, ਨਾਨਕ ਬੈਸਨੋ ਕੋ ਬੰਧਪ ਕਰਿ ਗਿਣ ॥੩੧॥
ਅਕਾਸ ਬਾਇ ਜਲ ਤੇਜ ਭੂਮ ਬਖਾਨੈ, ਤਿਸ ਆਤਮੇ ਕੋ ਖੇਤਰ ਖੇਤਰਗਿ ਕਰਿ ਜਾਨੈ।
ਖੇਤਰ ਭਈ ਦੇਹ ਖੇਤਰਗਿ ਹੈ ਆਤਮਾ, ਸੋ ਸਭ ਮਹਿ ਜਾਣਹੁ ਏਹ ਪਰਮਾਤਮਾ।

ਸੋ ਆਤਮਾ ਸਭ ਮਾਹਿ ਰਚੰਤਾ, ਤੂੰ ਸਭ ਬਿਧਿ ਜਾਣੈ ਮੇਰੇ ਹੋਰ ਭਗਵੰਤਾ ॥੩੨॥
ਸਭਸੈ ਕਾ ਸੁਖਦਾਈ ਹੋ ਰਹੈ, ਏਹੁ ਆਤਮੇ ਕੀ ਸੇਵਾ ਕਰੈ।
ਜੋ ਰਿਦੇ ਮਾਹਿ ਹਰਿ ਰੂਪ ਧਿਆਵੈ, ਤਿਸ ਰੂਪ ਕਉ ਕੈਸੇ ਕਰਿ ਪਾਵੈ।
ਸੰਖ ਚਕ੍ਰ ਗਦਾ ਕਮਲਨੈਨ ਜੁਗਤ ਸਿਉਂ ਜਾਤਾ,
ਨਾਨਕ ਹਰਿ ਪ੍ਰਭ ਕੋ ਪੂਜੋ ਕਰਿ ਐਸੀ ਭਾਂਤਾ ॥੩੩॥
ਜੋ ਕਿਸੇ ਕੇ ਪਰਕਾਰਜਿ ਧਾਵੈ, ਸੋ ਏਹੁ ਅਸਟਿ ਪੁਤ ਜਗ ਕਹਾਵੈ।
ਤਤਾ ਕੋ ਜਾਣੈ ਪੂਜਾ ਪਛਾਨੈ, ਏਹੁ ਭਗਤਿ ਮਨੁ ਦ੍ਰਿੜ ਕਰ ਮਾਨੈ।
ਤਿਸ ਭਗਤਿ ਸਿਉਂ ਗਿਆਨ ਮਹਿ ਆਵੈ, ਗਿਆਨ ਤੇ ਸਭ ਸੇਵਾ ਭਾਵੈ ॥੩੪॥
ਸੇਵਾ ਸਿਵ ਕਰਿ ਭਗਤਿ ਠਹਿਰਾਇ, ਹਰਿ ਭਗਤਿ ਸਿਉਂ ਸੰਤ ਸੰਗ ਪਾਇ।
ਸੰਤ ਸੰਗ ਸਿਉਂ ਸਾਧਾਂ ਕਾ ਮੁਖਚਾਰੀ, ਐਸੀ ਭਗਤਿ ਵਸਿ ਹੋਇ ਮੁਰਾਰੀ।
ਐਸੀ ਭਗਤਿ ਸਿਉਂ ਜੋ ਮਨੁ ਲਾਵੈ, ਨਾਨਕ ਸੋ ਹਰਿ ਭਗਤ ਏਕ ਹੋਇ ਜਾਵੈ ॥੩੫॥

(ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗੂੰਥਿ ਬੰਧ ਮੁਕਤ ਸਰੀਰ ਬ੍ਰਿਛ ਵਰਨਨ ਨਾਮ ਇਕਾਵਨੋ ਧਿਆਉ ਸੰਪੂਰਣ।

*(ਸ. ਸ. 52)*

*੧ੴ ਸਤਿਗੁਰ ਪ੍ਰਸਾਦਿ।*

ਸ੍ਰੀ ਬਾਬੇ ਆਖਿਆ, ਨਾਥ ਜੀ, ਮੁਦ੍ਰਾ ਪਹਰਨੇ ਕਰਕੈ ਵਿਭੂਤ ਤੇ ਮੇਖਲਾ ਸਿੰਗੀ ਸੇਲੀ ਤੇ ਜਟਾਂ ਕਰਕੇ ਤਾਂ ਜੋਗੀ ਨਹੀਂ ਆਖੀਦਾ, ਜੋਗ ਕੀ ਜੁਗਤ ਧਾਰੇ ਤਾਂ ਹੀ ਜੋਗੀ ਹੋਤਾ ਹੈ। ਗਲੀਂ ਜੋਗ ਨਹੀਂ। ਤਾਂ ਸ੍ਰੀ ਮਛੰਦ੍ਰ ਨਾਥ ਆਖਿਆ, ਜੋ ਤਪਾ ਜੀ, ਚਾਰ ਵਰਨਾਂ ਦਾ ਧਰਮ ਸਭਨਾਂ ਅਚਾਰੀਓਂ ਨੇ ਵਰਣਨ ਕੀਤਾ ਹੈ ਪਰ ਸੰਤਾਂ ਕੇ ਭੇਖ ਕੇ ਬਰਨੋਂ ਕੀ ਮਾਲਾ ਕਿਸੇ ਨਹੀਂ ਸੁਣਾਈ। ਤਾਂ ਤੇ ਵਰਨਮਾਲਾ ਕ੍ਰਿਪਾ ਕਰਕੈ ਤੁਸੀ ਸੁਣਾਵੋ ਜੀ। ਭਗਤ ਮਾਲਾ ਗਿਆਨ ਮਾਲਾ ਭੀ ਸੁਣਾਈਏ ਜੀ। ਜਾਂ ਮਛੰਦਰ ਨਾਥ ਆਖਿਆ ਤਾ ਸ੍ਰੀ ਬਾਬਾ ਜੀ ਵਰਨ ਮਾਲਾ ਸਹਤ ਗਿਆਨ ਮਾਲਾ ਅਤੇ ਭਗਤ ਮਾਲਾ ਕੇ ਸੁਨਾਵਣ ਲਗੇ।

*ਰਾਗ ਰਾਮਕਲੀ ਮਹਲਾ ੧ ਵਰਨਮਾਲਾ*

***ਸਲੋਕ:*** ਧਿਆਨ ਧਰਹੁ ਸਤਿਗੁਰ ਕਾ ਗੁਰੂ ਚਰਨੀ ਚਿਤੁ ਲਾਇ।
ਨਾਨਕ ਸੇ ਜਨ ਉਧਰਸਹਿ ਜਿਤ ਘਟਿ ਗਿਆਨੁ ਠਹਰਾਇ ॥੧॥

***ਪਉੜੀ:*** ਸਾਧੋ ਸਿਮਰਹੁ ਵਰਨ ਕੀ ਮਾਲਾ, ਜਿਤ ਸਿਮਰੇ ਸਭ ਜਾਹਿ ਜੰਜਾਲਾ।
ਅਰਧ ਉਰਧ ਮਧ ਅਲਖ ਸਮਾਇਆ, ਸਗਲ ਪੰਥ ਖਟ ਦਰਸਨ ਧਿਆਇਆ।
ਨਾਨਕ ਦਾਸ ਕਰੇ ਅਰਦਾਸ, ਰਾਖ ਲੇਹੁ ਕਰਿ ਅਪਨੇ ਦਾਸ ॥੧॥
ਗਿਰਹੀ ਸੋ ਜੋ ਰਹੇ ਹੁਸਿਆਰੀ, ਖਟ ਦਰਸਨ ਕਾ ਆਗਿਆਕਾਰੀ।
ਭਾਉ ਭਗਤਿ ਕਰਿ ਸੇਵ ਕਮਾਵੈ, ਨਾਮ ਜਪਤਿ ਬੈਕੁੰਠ ਸਿਧਾਵੈ।
ਦਇਆ ਧਰਮ ਸਿਉਂ ਕਾਇਆ ਧੋਈ, ਨਾਨਕ ਗਿਰਹੀ ਕਹੀਐ ਸੋਈ ॥੨॥
ਜੋਗੀ ਜੋਗ ਜੁਗਤਿ ਘਰਿ ਆਵੈ, ਸਹਜ ਘਰਿ ਬੈਸਿ ਨਿਰੰਜਨੁ ਧਿਆਵੈ।
ਨਿਰਵੈਰੁ ਹੋਇ ਨਿਰਭਉ ਘਰਿ ਜਾਇ, ਸੰਜਮ ਬਾਹਿ ਕੀ ਜੁਗਤਿ ਕਮਾਇ।
ਦਇਆਵੰਤ ਹੋਇ ਰਹੈ ਅਤੀਤ, ਨਾਨਕ ਕਹੈ ਤਿਸੁ ਨਿਰਮਲ ਚੀਤਿ ॥੩॥

ਸੋਇ ਅਉਧੂਤੀ ਅਉਧ ਮਿਟਾਈ, ਅਸਟਾਂਗ ਜੋਗ ਰਹੈ ਲਿਵ ਲਾਈ।
ਨਿਰਖ ਨਿਰਖ ਕਰਿ ਕਰੇ ਸੰਤਾਪ, ਤਾ ਕਉ ਆਗੇ ਪੁੰਨ ਨ ਪਾਪ।
ਅਖਰ ਅਖਰ ਕੀ ਜਿਨਿ ਮਿਤਿ ਪਾਈ, ਨਾਨਕ ਸੋ ਅਊਧੂਤ ਸਦਾਈ ॥੪॥
ਮਨੁ ਉਦਮ ਕਰੇ ਸੋਈ ਉਦਾਸੀ, ਜੋ ਉਪਜੇ ਸੋ ਕਰੇ ਬਿਨਾਸੀ
ਓਪਤਿ ਕੋ ਲੇ ਰਾਖੈ ਖਪਤਿ, ਤਹਾ ਹੀ ਹੋਇ ਹੈ ਨਿਹਚਲ ਭਗਤਿ।
ਆਜ ਕਾਲ ਇਹ ਭੀ ਉਠ ਜਾਇ, ਨਾਨਕ ਕਹੈ ਉਦਾਸ ਕਮਾਇ ॥੫॥
ਗ੍ਰਿਹ ਕਉ ਤਜ ਕਰਿ ਕਰਉ ਬੈਰਾਗੁ, ਜੋਗ ਅਭਿਆਸ ਸਿਉਂ ਉਖਮ ਤਿਆਗ।
ਹੋਇ ਪਦ ਗੋਨੀ ਤੀਰਥ ਜਾਇ, ਕੋਟਿ ਜਗ ਫਲ ਤਾਂਹੀ ਪਾਇ,
ਨਾਨਕ ਕਹੈ ਹਰਿ ਚਰਣ ਸਮਾਇ ॥੬॥
ਹੋਇ ਪਾਖੰਡੀ ਜਾਨੈ ਖੰਡੇ, ਗੁਰ ਕੀ ਮਤਿ ਲੈ ਮਨ ਕਉ ਡੰਡੇ।
ਮਾਇਆ ਕਉ ਲੈ ਆਤਸ ਪਾਈ, ਨਿਰਮਲ ਹੋਇ ਨਿਰਾਸ ਹੋ ਜਾਈ।
ਪਉਨ ਪੁਰਖ ਸੁਹਾਗ ਮਹਿ ਆਵੈ, ਨਾਨਕ ਤਾ ਹੀ ਖੰਡ ਸਮਾਵੈ ॥੭॥
ਅਉਘੜ ਜਾਨਹੁ ਅਉਘਟ ਘਾਟ, ਜਾਂ ਕੀ ਮੁਸਕਿਲ ਬਿਖੜੀ ਵਾਟ।
ਘਟ ਭੀਤਰ ਮਹਿ ਦੇਖੁ ਬੀਚਾਰ, ਤਾ ਕੇ ਮਧ ਕਰੋ ਵਾਪਾਰ।
ਨੌਂ ਦੁਆਰ ਕਉ ਜਤਨ ਕਰਿ ਰਾਖੇ, ਨਾਨਕ ਸੋਈ ਅਉਘਟ ਭਾਖੇ ॥੮॥
ਘੋਰੀ ਹੋਇ ਘੋਰ ਪੰਥ ਮਹਿ ਪਰੈ, ਦੀਪਕ ਬਾਲ ਮੰਦਿਰ ਮਹਿ ਧਰੈ।
ਥਾਨ ਥਾਨ ਕੀ ਦਿਸਟ ਪਸਾਰੇ, ਬਜ੍ਰ ਗਦਾ ਲੇ ਦੁਸਟਾ ਮਾਰੇ।
ਗੁਰ ਕੇ ਸਬਦੈ ਚਾਨਣਾ ਭਇਆ, ਨਾਨਕ ਕਹੈ ਘੋਰ ਮਿਟ ਗਇਆ ॥੯॥
ਰਾਵਲਿ ਹੋਇ ਰਲਿ ਜਾਵੈ ਮਾਟੀ, ਖਿਮਾ ਮੰਦ੍ਰ ਲੈ ਕਾਨੋ ਥਾਟੀ।
ਕਿੰਗੁਰੀ ਵਾਜੈ ਸਹਜ ਧੁਨਿ ਬਾਣੀ, ਪ੍ਰੇਮ ਸਿੰਙੀ ਸਤ ਝੋਲੀ ਜਾਣੀ।
ਅਲਖ ਨਾਮ ਸਉ ਪਤ੍ਰ ਕਉ ਧੋਈ, ਨਾਨਕ ਕਹੈ ਰਾਵਲ ਹੈ ਸੋਈ ॥੧੦॥
ਖੇਚਰੀ ਪੰਥ ਕਉ ਕਾਟਹਿ ਚਾਰ, ਵਿਨੁ ਗੁਰ ਚਰਨਾ ਜਾਵੈ ਮਾਰ।
ਜਮ ਪੰਥ ਕੀ ਖੋਵੈ ਚਾਟ, ਸਤਿਗੁਰ ਮਿਲੇ ਰਹੇ ਜਮੁ ਹਾਟ।
ਚਰਨ ਕਮਲ ਜਾਂ ਕੇ ਮਨ ਦਿੜੇ, ਨਾਨਕ ਕਹੈ ਸੋ ਕਬਹੂੰ ਨ ਖਿੜੇ ॥੧੧॥
ਠੀਕਰ ਪੰਥ ਠਿਕਰਾਈ ਮੇਟੈ, ਪਰ ਨਾਰੀ ਸਿਉਂ ਸੰਗ ਨ ਭੇਟੈ।
ਪਾਪ ਛੋਡਿ ਸੁਕਟਨ ਵਲਿ ਧਾਇ, ਤਿਸ ਜਮੁ ਚੋਟ ਨ ਲਾਗੇ ਕਾਇ।
ਬੁਰਿਆਈਆਂ ਕਾ ਛੋਡੇ ਸਾਥ, ਨਾਨਕ ਕਹੈ ਸੋ ਠੀਕਰ ਨਾਥ ॥੧੨॥
ਨਿਰਬਾਣੀ ਜਾਇ ਮਿਲੈ ਦੁਖ ਭੰਜਨ, ਨੇਤ੍ਰੀ ਹੋਇ ਸਮਾਨੇ ਅਜੰਨੁ।
ਸੋਭਵੰਤ ਹੋਇ ਰੂਪ ਦਿਖਾਵੈ, ਕਰ ਕਿਰਪਾ ਪ੍ਰਭ ਅਪਨੇ ਭਾਵੈ।
ਭਇਆ ਸੁਹਾਗ ਲਾਗਾ ਜਬ ਰੰਗੁ, ਨਾਨਕ ਤਾ ਸਿਉਂ ਨਿਰਮਲੁ ਅੰਗੁ ॥੧੩॥
ਜੋਗੀ ਪ੍ਰੇਮ ਪ੍ਰੀਤਿ ਜੋ ਗਾਵੈ, ਏਕ ਠੌਰ ਕਰਿ ਮਨਿ ਨ ਲਗਾਵੈ।
ਮਨੁ ਪਰਬੋਧ ਕਰਿ ਸੁਰਤਿ ਠਹਰਾਇ, ਲਾਗੇ ਸੁਰਤਿ ਪਰਮ ਗਤਿ ਪਾਇ।
ਸੁਰਤਿ ਰਾਖੈ ਸੋ ਹੋਵੈ ਜੁਗਤਾ, ਕਹੈ ਨਾਨਕ ਉਹ ਜੀਵਨ ਮੁਕਤਾ ॥੧੪॥
ਅਤੀਤ ਸੋਈ ਜੋ ਅੰਤਿ ਨਿਬੇੜੇ, ਤਾਮਸਿ ਮਾਰਿ ਸਬਦ ਸੰਗਿ ਝੇੜੇ।

ਰਹੈ ਨਿਆਰਾ ਸੂਛਮ ਸੰਗ, ਵਰਨ ਚਿਹਨ ਨਹੀਂ ਜਾਂ ਕੇ ਰੰਗ।
ਵੈਰ ਵਿਰੋਧ ਨਹੀਂ ਅਭਿਮਾਨ, ਨਾਨਕ ਕਹੈ ਅਤੀਤ ਸੁਜਾਨ ॥੧੫॥
ਵੈਸਨਉ ਰਹੈ ਜਤਨ ਕੈ ਨਾਲਿ, ਤੀਰਥ ਨਾਵੈ ਪ੍ਰਾਤਾਕਾਲਿ।
ਦਾਨ ਪੁੰਨ ਦਇਆ ਮਨਿ ਆਵੈ, ਸਾਧ ਸੰਗਤਿ ਸਿਉਂ ਮਨੂਆ ਲਾਵੈ।
ਹਰਿ ਰਸ ਪੀਵੈ ਕਰਿ ਅੰਮ੍ਰਿਤ ਧਾਰਾ, ਨਾਨਕ ਕਹੈ ਸੋ ਬਿਸਨੁ ਪਿਆਰਾ ॥੧੬॥
ਜਾਤੀ ਹੋਇ ਕਰਿ ਜਾਤਿ ਸਿਵਾਨੈ, ਜਾਤ ਜਾਤ ਮਹਿ ਹਰਿ ਪ੍ਰਭ ਜਾਨੈ।
ਜੀਉ ਜੀਉ ਕੀ ਰਛਿਆ ਕਰੈ, ਧਰਮ ਰੇਖ ਨਾਹੀ ਪਰਹਰੈ।
ਅਪਨਾ ਜੀਉ ਲੈ ਗਫਾ ਬਹਾਲੈ, ਨਾਨਕ ਕਹੈ ਸੋ ਜਤ ਕਉ ਪਾਲੈ ॥੧੭॥
ਜੰਗਮ ਹੋਇ ਜੈਸੇ ਦਲ ਸੂਰਾ, ਮਾਰੂ ਵਾਜਤ ਰਹੇ ਹਜੂਰਾ।
ਮੁਜਰਾ ਕਰੇ ਖਸਮ ਕੇ ਆਗੇ, ਸਨਮੁਖ ਹੋਇ ਹਰਿ ਲੋਹਾ ਝਾਗੇ।
ਜੀਉ ਹੋਮ ਕਰਿ ਦਲਿ ਮਹਿ ਪਾਈ, ਨਾਨਕ ਸੋਈ ਵਜਾ ਲਿਖਾਈ ॥੧੮॥
ਸਤੀ ਹੋਇ ਕਰਿ ਸਤ ਕਉ ਨਹੀਂ ਛੋਡੇ, ਆਸਤ ਕਉ ਲੇ ਧਰਤੀ ਗੋਡੇ।
ਬਲ ਕਉ ਮਾਰਿ ਕਰੈ ਭਸਮੰਤ, ਪਰਉਪਕਾਰੀ ਹੋਵੈ ਜੰਤੁ।
ਅਦਲ ਕਰੇ ਬਹਿ ਤਖਤ ਨਿਆਉ, ਨਾਨਕ ਤਾ ਕਾ ਪ੍ਰਗਟੈ ਨਾਉ ॥੧੯॥
ਸੁਰਤਿ ਨਾਥ ਸੁਨਿ ਬਚੇ ਕੀ ਬਾਨੀ, ਮੁੰਦ੍ਰਾ ਪਹਿਰੇ ਜੁਗਤਿ ਪਛਾਨੀ।
ਗੁਰ ਕਾ ਮੰਤ੍ਰ ਜਪਹੁ ਆਦੇਸੁ, ਜਾਂ ਕਾ ਨਿਰਮਲ ਹੈ ਉਪਦੇਸੁ।
ਝੂਠ ਹਿਰੇ ਸਤਿਗੁਰ ਕੈ ਭਾਇ, ਨਾਨਕ ਕਹੈ ਨਾਥ ਲਿਵ ਲਾਇ ॥੨੦॥
ਖੇਚਰ ਨਾਥ ਗਿਆਨ ਮਨਿ ਧਰਹੁ, ਨਿਰ ਆਰੰਭ ਹੋਇ ਸਾਗਰੁ ਤਰਹੁ।
ਭਰਮ ਤਿਆਗਿ ਹੋਵਹੁ ਨਿਹ ਭਰਮਾ, ਕਰਮ ਤਿਆਗਿ ਹੋਵਹੁ ਨਿਹਕਰਮਾ।
ਕੁਸਬਦੁ ਤਿਆਗਿ ਸੁਸਬਦ ਲੈ ਹਾਥ, ਨਾਨਕ ਕਹੈ ਸੋਈ ਹੈ ਨਾਥ ॥੨੧॥
ਭੂਚਰ ਨਾਥ ਵੀਚਾਰ ਕਰਿ ਧਾਵਹੁ, ਮੋਹ ਛੋਡ ਨਿਰਮੋਹੁ ਹੋ ਜਾਵਹੁ।
ਨਿਰਾ ਬੰਧ ਹੋਇ ਬੰਧਨ ਕਾਟੇ, ਨਿਹਸੰਕ ਹੋਇ ਕਰਿ ਜਾਵਹੁ ਬਾਟੇ।
ਬਾਣੁ ਤਿਆਗਿ ਭਇਆ ਨਿਰਬਾਣੁ, ਨਾਨਕ ਕਹੈ ਸੋ ਨਾਥ ਪਛਾਣੁ ॥੨੨॥
ਅਗੋਚਰ ਨਾਥ ਬਬੇਕ ਕਉ ਨਾਥੇ, ਸਰਬ ਅੰਗ ਜਾਂ ਕੇ ਹੈ ਸਾਥੇ।
ਸਾਵਧਾਨ ਹੋਇ ਦ੍ਰਿਸਟਿ ਲਗਾਈ, ਸਾਸ ਗਿਰਾਸ ਕਉ ਲੇ ਕਰਿ ਖਾਈ।
ਸਸਿ ਸਤਿ ਕਰ ਤਾ ਕਉ ਬੁਝੈ, ਨਾਨਕ ਕਹੈ ਬਬੇਕੀ ਸੂਝੈ ॥੨੩॥
ਸੂਚਾ ਹੋਇ ਅਸੂਚ ਕਉ ਜਾਲੈ, ਉਨਮਨ ਨਾਥ ਸੀਲ ਕਉ ਪਾਲੈ।
ਸੰਜਮ ਰਖੈ ਨ ਖਿਨਸੈ ਜਾਇ, ਸਤ ਰਾਖੇ ਗੁਰ ਲਏ ਮਿਲਾਇ।
ਸਰੋਤ੍ਰੀ ਕਰੈ ਨਾ ਕਾਹੂੰ ਨਾਲਿ, ਨਾਨਕ ਕਹੈ ਸੋ ਨਾਥ ਸਮਾਲਿ ॥੨੪॥
ਸੰਤੋਖ ਨਾਥ ਸੰਤੋਖ ਕਰਿ ਬਹੈ, ਅਜਾਚੀ ਹੋਇ ਖਿਮਾ ਕਰਿ ਰਹੇ।
ਉਖਮ ਮਿਟੇ ਅਬਾਚੀ ਜਾਨ, ਅਮਾਨੀ ਭਇਆ ਗਇਆ ਅਭਿਮਾਨ।
ਅਸਥਿਰ ਰਹੇ ਨ ਲਾਵੈ ਭੂਖ, ਨਾਨਕ ਕਹੈ ਸੋ ਕਾਟੈ ਦੂਖ ॥੨੫॥
ਸਹਜ ਨਾਥ ਪਾਵੈ ਘਰ ਸਹਜਿ, ਹਿਰਦਾ ਦ੍ਰਿੜ ਕਰਿ ਰਾਖੈ ਗੁਹਜਿ।
ਤਪਤ ਮਿਟਾਵੈ ਹੋਇ ਸੀਤਲਾਈ, ਛੋਡਿ ਸਿਆਣਪ ਬਹੁ ਚਤੁਰਾਈ।

ਦਖ ਪਲੂਰ ਲਾਗੇ ਸੁਖ ਧਾਇ, ਨਾਨਕ ਕਹੈ ਸਹਜਿ ਘਰਿ ਪਾਇ,
ਨਿਰਵੈਰ ਨਾਥ ਨਿਰਵੈਰ ਹੋਇ ਜਾਵੈ, ਛੋਡੇ ਪਰਪੰਚ ਸਚੁ ਧਿਆਵੈ ॥੨੬॥
ਦਾਵਾ ਛੋਡਿ ਨਿਰਦਾਵੇ ਰਹੈ, ਆਸਾ ਤਜਿ ਨਿਰਾਸਾ ਹੋਇ ਬਹੈ।
ਲੇਪ ਨ ਲਾਗੈ ਨਿਰਮਲ ਭੇਖ, ਨਾਨਕ ਕਹੈ ਨਿਰਵੈਰ ਸੋ ਪੇਖ ॥੨੭॥
ਸੁੰਨ ਨਾਥ ਜਾਨੈ ਸਭ ਸੁੰਨ, ਤਾਂ ਕਉ ਵਿਆਪੇ ਪਾਪ ਨ ਪੁੰਨ।
ਲੈ ਲਛ ਕੀ ਹੋਇ ਸਮਹੀਤ, ਧਿਆਨ ਲਾਇ ਕਰਿ ਦੇਖਹੁ ਚੀਤ।
ਬਹੁਤ ਸਮਾਧੀ ਮਨ ਪਰਬੋਧੇ, ਨਾਨਕ ਕਹੈ ਸੋ ਸੁੰਨ ਕਉ ਸੋਧੇ ॥੨੮॥
ਨਿਰੰਕਾਰ ਕੋ ਨਾਮ ਅਨੰਤਾ, ਜਿਤੁ ਲਗਿ ਪਾਰਿ ਪਵਹਿ ਤੇਰੇ ਸੰਤਾ।
ਏਕੋ ਅਖਰ ਨਾਮੁ ਤੁਮਾਰਾ, ਗਿਆਨੀ ਧਿਆਨੀ ਕਰਹੁ ਵਿਚਾਰਾ।
ਅਖਰ ਨਾਮ ਮਿਲੈ ਸੋ ਉਧਰੇ, ਨਾਨਕ ਕਹੈ ਸੋਈ ਜਨ ਸੁਧਰੇ ॥੨੯॥
ਤੀਰਥ ਨਾਮ ਜਪਹੁ ਮਨ ਮਾਹਿ, ਜਹ ਤਪੇ ਤਪੀਸੁਰ ਭਗਤਿ ਕਮਾਹਿ।
ਦਾਤੇ ਭਗਤੇ ਜੋਗੀ ਪੀਰ, ਤੁੰਗ ਨ ਗਿਰਹੀ ਸਤੀ ਫਕੀਰ।
ਹਿਰਦੇ ਭਉ ਕਰਿ ਤੀਰਥ ਨਾਵੈ, ਨਾਨਕ ਕਹੈ ਤਾਹੀਂ ਗਤਿ ਪਾਵੈ ॥੩੦॥
ਆਸ੍ਰਮ ਨਾਥ ਜਪੇ ਜਪਿ ਜੀਵੈ, ਪਾਣੀ ਧੋਤੇ ਹਛਾ ਥੀਵੈ।
ਗਈ ਮੈਲੁ ਨ ਰਹੀਐ ਕਾਈ, ਜਾਂ ਪਾਣੀ ਕਉ ਭੇਟਿਆ ਜਾਈ।
ਤਿਉਂ ਮਨ ਕੀ ਮੈਲੁ ਨਾਮ ਸੈ ਲਹੈ, ਨਾਨਕ ਸੋ ਆਸ੍ਰਮ ਹੈ ਬਹੈ ॥੩੧॥
ਆਰਨ ਰਾਮ ਮਿਲਿ ਜੋਤਿ ਜਗਾਈ, ਤੀਨ ਭਵਨ ਜਾਂ ਕੀ ਰੁਸਨਾਈ .
ਇਨ ਖੁਧਿਆ ਸਗਲੇ ਹੈਂ ਬੋੜੇ, ਭਲੀ ਬਰੀ ਕਿਸੇ ਕੁ ਨਹੀ ਛੋੜੇ।
ਜਿਨ ਲੈ ਅਪਨੇ ਵਸਗਤਿ ਕੀਤੀ, ਨਾਨਕ ਕਹੈ ਸੋ ਹੀ ਜਗਜੀਤੀ ॥੩੨॥
ਚਤੁਰਥ ਬ੍ਰਹਮਾ ਬਿਸਨ ਮਹੇਸਾ, ਤਾ ਮਿਲ ਕੈ ਏਕੈ ਹੋਇ ਵੇਸਾ।
ਪੜਿ ਪੜਿ ਪੰਡਿਤ ਕਰਹਿ ਵੀਚਾਰੁ, ਕਿਸੈ ਨ ਪਾਇਆ ਪਾਰਾਵਾਰ .
ਰੇ ਮਨ ਨਾਮੁ ਸਿਮਰਿ ਚਿਤੁ ਲਾਈ, ਨਾਨਕ ਕਹੈ ਸੋਈ ਗਤਿ ਪਾਈ ॥੩੩॥
ਆਕਾਸ ਪਇਆਲ ਰਵਿਆ ਤਿਹ ਲੋਈ, ਤਾਂ ਕੀ ਕੀਮਤਿ ਕਹਣ ਨ ਹੋਈ।
ਬੇਦ ਪੁਰਾਨਾ ਕਹੇ ਇਕ ਬਾਤ, ਠਉਰ ਠਉਰ ਮਹਿ ਤੁਮ ਹੀ ਰਾਤ।
ਵਡਾ ਸਾਹਿਬ ਵਡਾ ਨਾਉਂ, ਨਾਨਕ ਕਹੈ ਉਹ ਹੈ ਥਾਉਂ ॥੩੪॥
ਸਾਗਰ ਨਾਮ ਗਿਰਾਰ ਹੈ ਕੀਨਾ, ਸ੍ਰਵਨ ਨ ਸੁਨਿ ਆਖੋਂ ਹੀ ਚੀਨਾ।
ਸੁਰਤਿ ਦੂਧ ਲੈ ਦਹੀ ਜਮਾਵੈ, ਸੀਤਲ ਹੋਇ ਨੀਰ ਘਰਿ ਪਾਵੈ।
ਏਹ ਕਾਇਆ ਸਾਗਰ ਮਹਿ ਲੀਜੇ, ਨਾਨਕ ਕਹੈ ਤਾਂ ਹੀ ਮਨੁ ਭੀਜੈ ॥੩੫॥
ਸਤਿਗੁਰ ਨਾਮ ਮੰਦਰ ਹੈ ਕੀਆ, ਇਸ ਮਨ ਖੁਧਿਆ ਕੋ ਜੰਦ੍ਰਾ ਦੀਆ।
ਸੁਮੇਰ ਨੀਰ ਹਾਥ ਫਿਰਿ ਲਰਿਆ, ਸੁਰਤਿ ਸਹਜਿ ਜਾਹਿ ਊਪਰਿ ਚੜਿਆ।
ਸ੍ਰੀ ਗੁਰੂ ਸਬਦ ਗਰ ਸਤ ਸਣਾਇਆ, ਨਾਨਕ ਤਿਨ ਗੁਰ ਪੂਰਾ ਪਾਇਆ ॥੩੬॥
ਬ੍ਰਹਮਪਰੀ ਮੈਂ ਬ੍ਰਹਮ ਗਿਆਨ, ਕਨਿਕਪੁਰੀ ਕਿਸਨ ਕਾ ਥਾਨ।
ਸਿਵਪੁਰੀ ਦੇਵ ਕੀ ਧੂਜਾ, ਕਾਟੇ ਜਮੁ ਫੰਦ ਬਿਨਸੇ ਸਭ ਦੂਜਾ।
ਧਰਮਪਰੀ ਧਰਮਰਾਇ ਬਿਰਾਜੇ, ਇੰਦ੍ਰ ਪੁਰੀ ਇੰਦ੍ਰ ਘਣ ਗਾਜੇ।

ਸਤਪੁਰੀ ਮਹਿ ਬਸੈ ਨਿਰੰਕਾਰ, ਨਾਨਕ ਦਾਸ ਜਪੇ ਤੁਮਾਰ।
ਭਾਰਥੀ ਭਾਰਥ ਖੰਡ ਨਾਮ ਕਲਾ, ਭੇਦ ਭਾਉ ਕਰਿ ਗੁਨੀ ਹੈ ਮਿਲਾ।
ਆਸ ਤਿਆਗਿ ਨਿਰਾਸ ਸਮਾਇਆ, ਤਜਿ ਭ੍ਰਮ ਉਤਰਿ ਅਉਘਟ ਹੈ ਨਾਇਆ।
ਪਲਕ ਸਿਉਂ ਉਲਟਿ ਪਲਟਿ ਪ੍ਰਿਤ ਸਾਜੇ, ਨਾਨਕ ਐਸਾ ਬ੍ਰਹਮ ਹੈ ਨਾਭ ਬਿਰਾਜੇ ॥੩੮॥
ਗੁਰਸਤੀ ਹਾਥ ਗੁਹਲ ਹੈ ਇੰਦ੍ਰੀ, ਦੁਆਰ ਦੁਆਰ ਕਉ ਲੇਵਹ ਮੁੰਦ੍ਰੀ।
ਮੁਖ ਨਾਸਿਕਾ ਅਖੀਂ ਕਾਨਾ, ਕੰਠ ਰਿਦਾ ਕੁਖ ਨਾਭ ਸਮਾਨਾ।
ਗੁਰਸਤੀ ਬ੍ਰਹਮ ਭਉਨ ਮਹਿ ਰਾਤਾ, ਨਾਨਕ ਕਿਨਹੂੰ ਸਾਧੂ ਜਾਤਾ ॥੩੯॥
ਸੰਨਿਆਸੀ ਹੋਇ ਸੁਖ ਕਾ ਵਾਸੀ, ਸਗਲ ਰੋਗ ਕਉ ਲੇਇ ਗ੍ਰਾਸੀ।
ਪੰਚ ਭੂਆਤਮਾ ਜਿਨਿ ਵਸਿ ਕੀਆ, ਨਉ ਗ੍ਰਿਹ ਬੰਧਿ ਮੁਕਤਿ ਹੈ ਥੀਆ।
ਤੀਨ ਭਵਨ ਕੀ ਸੋਝੀ ਹੋਇ, ਨਾਨਕ ਕਹੈ ਸੰਨਿਆਸੀ ਸੋਇ ॥੪੦॥
ਹੋਇ ਨਿਰਬਾਣੀ ਬੁਝੈ ਨਿਰਬਾਣ, ਸਗਲ ਆਤਮੇ ਬ੍ਰਹਮ ਪਛਾਨ।
ਆਤਮਾ ਬੂਝ ਕਰਿ ਨਿਰਮਲ ਹੋਈ, ਨਿਰਬਾਣ ਸਬਦਿ ਸਿਉਂ ਦੇਹੀ ਧੋਈ।
ਨਾਨਕ ਪ੍ਰਣਵਤ ਐਸੀ ਬਾਨੀ, ਸੋ ਨਿਰਬਾਣੀ ਹਰਿ ਕਉ ਜਾਣੀ ॥੪੧॥
ਸੋਇ ਦਿਗੰਬਰ ਹੋਇ ਦੇਗ ਕਾ ਪੂਰਾ, ਮਨ ਸਿਉਂ ਜੂਝੈ ਤਾਂ ਹੀ ਸੂਰਾ।
ਅਗਨੀ ਸੇਤੀ ਇਹੁ ਤਨੁ ਜਾਰੇ, ਆਪੁ ਗਵਾਇ ਕਾਰਜ ਕਰਿ ਸਾਰੇ।
ਹੋਇ ਮਨੂਰ ਭਇਆ ਜਬ ਖਾਕ, ਨਾਨਕ ਕਹੈ ਸੋ ਪਾਕੀ ਪਾਕ ॥੪੨॥
ਸੋ ਉਰਧਬਾਹੂ ਜੋ ਬਾਹ ਉਚਾਵੈ, ਅਪੁਨਾ ਆਪੁ ਕਰਿ ਨੀਚ ਦਿਖਾਵੈ।
ਏਕੁ ਏਕੁ ਕਰਿ ਏਕੁ ਧਿਆਵੈ, ਜੋ ਮਾਂਗੇ ਸੋਈ ਫਲੁ ਪਾਵੈ।
ਤਿਸ ਕਾ ਦੀਆ ਭਲਾ ਕਰਿ ਮਾਨੈ, ਨਾਨਕ ਕਹੈ ਸੋ ਤਤ ਕਉ ਜਾਨੈ ॥੪੩॥
ਆਗਾਸ ਮੋਨਿ ਆਗਾਸ ਧੁਨਿ ਧਰੈ, ਦੇਖਨ ਸੁਨਨ ਬੋਲਨ ਪਰਹਰੈ।
ਇੰਦ੍ਰ ਕੀ ਨਿਆਈ ਛਹਬਰ ਲਾਈ, ਗਰਜ ਗਰਜ ਕਰਿ ਗਗਨ ਸਮਾਈ।
ਚੰਦ ਸੂਰਜ ਕਉ ਏਕੁ ਕਰਿ ਮਾਨੈ, ਨਾਨਕ ਕਹੈ ਆਗਾਸ ਮੁਨਿ ਜਾਨੈ ॥੪੪॥
ਨਾਟਕੀ ਹੋਇ ਨਾਟਕ ਮਨੁ ਦੀਜੈ, ਇੜਾ ਪਿੰਗੁਲਾ ਸੁਖਮਨਾ ਸਿਉਂ ਭੀਜੈ।
ਤਪਤ ਸਿਰਤ ਬਿਸੂਚ ਮਿਟਾਈ, ਸੁੰਨ ਪਾਤ ਹੋਨਾ ਨਹੀਂ ਪਾਈ।
ਪਹਿਲੇ ਅਪਨੀ ਬੇਦਨ ਜਾਇ, ਨਾਨਕ ਕਹੈ ਜਗ ਵੈਦੁ ਸਦਾਇ ॥੪੫॥
ਚੇਟਕ ਹੋਇ ਕਰਿ ਚੇਟਕ ਲਾਈ, ਭਇਆ ਪਖੰਡੀ ਜਨਮੁ ਗਵਾਈ।
ਜੰਤ੍ਰ ਮੰਤ੍ਰ ਸਭ ਮਾਇਆ ਕਾਰਨਿ, ਗ੍ਰਿਹ ਕੁਟੰਬ ਤਜਿ ਲਾਗਾ ਹਾਰਨਿ।
ਕਾਹੇ ਕਾਰਨਿ ਸੁਖ ਸੋ ਭਾਗਾ, ਨਾਨਕ ਕਹੈ ਫਿਰਿ ਉਠਿ ਜਮੁ ਲਾਗਾ ॥੪੬॥
ਰਸ ਰਸ ਰਸੇ ਰਸਾਇਣੁ ਹੋਈ, ਗੁਪਤੁ ਰਹੇ ਨਹੀ ਜਾਨੈ ਕੋਈ।
ਜਬ ਪ੍ਰਗਟੇ ਤਬ ਲਾਗਾ ਪਾਪੁ, ਠਉਰ ਨ ਪਾਵੈ ਜਬ ਲਗੇ ਸਰਾਪੁ।
ਪਾਰਸ ਮਿਲਿ ਕਰਿ ਕੰਚਨ ਹੋਈ, ਨਾਨਕ ਕਹੈ ਸੁਖ ਪਾਵੈ ਸੋਈ ॥੪੭॥
ਠਾਢੇਸਰ ਸਿਉਂ ਮਨ ਕਉ ਠਹਿਰਾਈ, ਦਰਮਤਿ ਸੇਤੀ ਚਿਤੁ ਨ ਲਾਈ।
ਰਹੇ ਅਡੋਲ ਨ ਕਾਹੂ ਭਾਗੇ, ਬਿਨ ਫੂਲਾ ਫਲ ਨਾਹੀ ਲਾਗੇ।
ਧੂਪ ਛਾਵ ਸਭ ਸਿਰ ਪਰ ਸਹੈ, ਨਾਨਕ ਕਹੈ ਸੋ ਠਾਢਾ ਰਹੈ ॥੪੮॥

ਸੋ ਬ੍ਰਹਮਚਾਰੀ ਆਚਾਰ ਬਿਓਹਾਰੀ, ਪਹਿਲੇ ਦੇਹੀ ਸੁਧ ਕਰ ਧਾਰੀ।
ਬਰਤ ਪੂਜਾ ਸੁਚ ਸੰਜਮ ਕਰੇ, ਚੋਰੀ ਜਾਰੀ ਨਿੰਦਾ ਪਰਹਰੇ।
ਕਾਮ ਕ੍ਰੋਧ ਕੇ ਨਿਕਟਿ ਨ ਜਾਇ, ਨਾਨਕ ਕਹੈ ਸੋ ਅਠਸਠਿ ਨ੍ਹਾਇ ॥੪੯॥
ਸਤੀ ਸੋਈ ਜੋ ਸਤੁ ਕਮਾਵੈ, ਅਪੁਨਾ ਆਪੁ ਪ੍ਰਗਟਿ ਦਿਖਾਵੈ।
ਹੋਇ ਮਹਾਂ ਸਤੀ ਜਾਇ ਅਗਨਿ ਸਮਾਹੀ, ਜੀਵਤ ਮੁਈ ਸਭਸੇ ਕਉ ਭਾਈ।
ਐਸੀ ਜੁਗਤ ਜੋ ਹਰਿ ਸਿਉਂ ਲਾਇ, ਨਾਨਕ ਕਹੈ ਸੋ ਸਤੀ ਕਹਾਇ ॥੫੦॥
ਗੋਦੜ ਸੋ ਮਾਟੀ ਰਲਿ ਜਾਈ, ਹਰਖ ਸੋਗ ਨਹੀਂ ਤਾਤ ਪਰਾਈ।
ਮਨ ਕਉ ਮਾਰਿ ਟੋਪ ਸਿਰਿ ਧਰੇ, ਦਇਆ ਗੋਦੜੀ ਲੈ ਊਪਰਿ ਕਰੇ।
ਹੋਇ ਸੰਤੋਖੀ ਤਿਲਕੁ ਲਗਾਈ, ਨਿਰਮਲ ਮਾਲਾ ਲੈ ਗਲਿ ਪਾਈ।
ਮੂਲ ਕਮੰਡਲ ਉਦਕ ਸਮਾਇ, ਪ੍ਰਾਨ ਫਰੂਆ ਕਰਿ ਭੋਜਨ ਖਾਇ।
ਸੰਜਮ ਕੁਪੀਨ ਕਰਿ ਅੰਗਿ ਵਲਾਇ, ਨਾਨਕ ਕਹੈ ਸੋ ਗੋਦੜ ਕਹਾਇ ॥੫੧॥
ਬੈਸਨਉ ਸੋ ਜੋ ਬਾਸਨ ਕਉ ਧੋਵੈ, ਬਿਸਨ ਦੇਵ ਕਰਿ ਸੂਚਾ ਹੋਵੈ।
ਅਜਪਾ ਜਾਪ ਚਾਰਚਾ ਕੀਨੀ, ਭਉ ਕਉ ਜਪ ਤਪ ਸੰਜਮ ਕਰਿ ਧਰਨੀ।
ਆਰਤੀ ਸੰਧਿਆ ਚੌਰ ਦੁਲਾਈ, ਨਾਨਕ ਸੋ ਬੈਸਨਉ ਠਾਕੁਰ ਕਉ ਪਾਈ ॥੫੨॥
ਭਗਤ ਸੋਈ ਜਿਨ ਹਰਿ ਸੰਗਿ ਵਾਸੁ, ਸੁਖ ਭੋਗ ਕੀ ਨਾਹੀ ਪਿਆਸੁ।
ਮਾਨ ਅਪਮਾਨ ਸਗਲ ਮਿਟਿ ਜਾਵੈ, ਹੋਇ ਨਿਰਾਸਾ ਬ੍ਰਹਮ ਸਮਾਵੈ।
ਧਨ ਕੁਟੰਬ ਮੁਕਤਾ ਹੋਇ ਰਾਤਾ, ਨਾਨਕ ਹਰਿ ਮਿਲਿ ਏਕੋ ਜਾਤਾ ॥੫੩॥
ਰਾਮ ਦਾਸੁ ਸਦੂ ਹਰਿ ਕਾ ਦਾਸੁ, ਸੇਵਾ ਪੂਜਾ ਜਾਂ ਕੀ ਵਾਸੁ।
ਜੋ ਕਿਛੁ ਕਹੈ ਤਿਤੈ ਉਠਿ ਲਾਗੈ, ਟਹਲ ਕਮਾਵੈ ਹਰਿ ਕੇ ਆਗੈ।
ਹਾਕ ਜੋੜਿ ਬੇਨਤੀ ਕਰੇ, ਨਾਨਕ ਕਹੇ ਸੋਈ ਜਨ ਤਰੈ ॥੫੪॥
ਸੋਈ ਮੋਨੀ ਜਿਉਂ ਬਿਰਛੁ ਸਦਾਇ, ਠੌਰ ਠੌਰ ਕਰਿ ਆਪੁ ਕਟਾਇ।
ਟੂਕੇ ਟਾਕੇ ਬੋਲੈ ਨਾਹੀ, ਖੰਡ ਖੰਡ ਕਰਿ ਆਪੁ ਚੀਰਾਹੀ।
ਕਰਿ ਦਰਸਨੁ ਖੜ ਮਹਲ ਲਗਾਨਾ, ਨਾਨਕ ਕਹੈ ਖਸਮ ਮਨਿ ਮਾਨਾ ॥੫੫॥
ਤਪਸੀ ਹੋਇ ਸਾਰ ਤਪੁ ਕਰੈ, ਮੀਨ ਮਾਰਗ ਲੈ ਸਾਗਰ ਤਰੇ।
ਜਲੁ ਸੀਤਲ ਛੋਡਿ ਤਪਤ ਉਰਝਾਨਾ, ਜਲ ਸਿਉਂ ਨਿਕਸਿਆ ਕਾਲੁ ਗ੍ਰਸਾਨਾ।
ਬਹੁੜ ਉਲਟਿ ਕਰਿ ਨੀਰ ਸਮਾਇ, ਨਾਨਕ ਕਹੈ ਫਿਰਿ ਕਾਲੁ ਨ ਖਾਇ ॥੫੬॥
ਤਪੀਆ ਸੋ ਜੋ ਤਪ ਕੀ ਨਿਆਈ, ਲਾਗੋ ਤਪਤ ਵਿਕਲ ਹੋਇ ਜਾਈ।
ਸਗਲ ਮਤਿ ਤਨ ਕੀ ਬਦਲਾਨੀ, ਜੋ ਦੇਖੈ ਸੋ ਹੋਇ ਹੈਰਾਨੀ।
ਖਾਨ ਪੀਅਨ ਕੀ ਸੁਰਤਿ ਨ ਰਹੈ, ਨਾਨਕ ਕਹੈ ਬਿਨੁ ਅਗਨੀ ਦਹੈ ॥੫੭॥
ਬਕਤਾ ਸੋ ਜੋ ਸਚ ਘਰਿ ਰਵੈ, ਬਿਨ ਗੁਰ ਸਬਦੇ ਅਵਰ ਨ ਲਹੈ।
ਨਿੰਦ ਬਿੰਦ ਨਹੀਂ ਤਾਤ ਪਰਾਈ, ਨੀਚ ਹੋਇ ਕਰਿ ਆਪੁ ਬਚਾਈ।
ਗੁਰਸਾਖੀ ਸਿਉਂ ਰਾਖੇ ਚੀਤੁ, ਨਾਨਕ ਕਹੈ ਤਿਨੁ ਬਕਤਾ ਜੀਉ ॥੫੮॥
ਦਾਤਾ ਸੋਇ ਜੋ ਜਗ ਕਾ ਦਾਤਾ, ਘਟਿ ਰਵਿਆ ਕਿਨੇ ਮਹਰਮੁ ਜਾਤਾ।
ਜਿਨਿ ਜਾਤਾ ਸੋ ਸਯਣ ਸੋਈ, ਦੁਰਮਤਿ ਮੈਲੁ ਨ ਰਹੀਆ ਕੋਈ।

ਪਾਕ ਹੋਇ ਕਰਿ ਪਾਕੁ ਧਿਆਇਆ, ਨਾਨਕ ਕਹੈ ਸਾਦਾਤ ਕਹਾਇਆ ॥੫੯॥
ਹਜਰਤ ਕਾਜੀ ਨਾਮ ਹੈ ਜਾਂ ਕਾ, ਦੋਸਤ ਦੁਸਮਨ ਨਹੀਂ ਕੋਈ ਵਾਕਾ।
ਕਾਜੀ ਹੋਇ ਕਜਾਇ ਪਛਾਨੈ, ਊਚ ਨੀਚ ਏਕੋ ਕਰਿ ਜਾਨੈ।
ਅਗਮ ਨਿਗਮ ਕਉ ਦੇਇ ਬਤਾਈ, ਨਾਨਕ ਸੋ ਕਾਜੀ ਹਜਰਤ ਕਉ ਪਾਈ ॥੬੦॥
ਮੂਲਾਂ ਸੋ ਜੋ ਮਨ ਕਉ ਮਾਰੈ, ਕਾਮ ਕ੍ਰੋਧ ਸੰਗਿ ਜਨਮ ਨ ਹਾਰੈ।
ਪੰਚ ਤੀਸ ਮਨਿ ਹਿਤ ਕਰਿ ਰਾਖੈ, ਬਿਨਾ ਕੁਰਾਨ ਅਵਰ ਨਹੀ ਭਾਖੈ।
ਨਾਨਕ ਕਹੇ ਏਕ ਵੀਚਾਰੁ, ਸੋ ਮੁਲਾਂ ਮਨ ਧਰੇ ਪਿਆਰ ॥੬੧॥
ਤੁਰਕ ਤਕਬਰ ਮਹਜ ਹਰਾਮ, ਮਿਹਰ ਤਵਜਹ ਜਪਿ ਲੈ ਨਾਮ।
ਸਰੀਅਤ ਰੋਜਾ ਨਿਮਾਜ ਕਮਾਵੈ, ਹਕੀਕਤ ਤਰੀਕਤ ਮੰਝ ਸਮਾਵੈ।
ਮਾਰਫਤਿ ਬ੍ਰ ਕਰਿ ਪ੍ਰੀਤਿ ਲਗਾਇ, ਨਾਨਕ ਕਹੈ ਸੋ ਤੁਰਕ ਕਹਾਇ ॥੬੨॥
ਮੁਸਲਮਮਾਨੁ ਮੁਸਲਮੁ ਹੋਇ ਬਹੈ, ਦਾਵਾ ਛੋਡਿ ਨਿਰਦਾਵੇ ਹੋਇ ਰਹੇ।
ਕਰਿ ਸਬੂਰੀ ਗੁਸਾ ਖੋਵੈ, ਹਿਰਦਾ ਸੁਧ ਪਾਕ ਕਰਿ ਧੋਵੈ।
ਦਇਆਲ ਹੋਇ ਖੈਰ ਕਮਾਇ, ਨਾਨਕ ਕਹੈ ਸੋ ਭਿਸਤੁ ਸਮਾਇ ॥੬੩॥
ਸੇਖ ਸੋਈ ਜਿਸੁ ਸਾਹਿਬ ਯਾਦ, ਸਚੁ ਛੋਡਿ ਨਹੀ ਲਾਗੈ ਬਾਦ।
ਮਿਥਿਆ ਸਗਲੀ ਦੂਰਿ ਨ ਪੇਖੈ, ਬਿਨੁ ਸਚੇ ਹੋਰ ਕਿਤੁ ਨ ਲੇਖੈ।
ਸਨਮੁਖ ਰਹੇ ਅਰੁ ਸਚੁ ਕਮਾਵੈ, ਨਾਨਕ ਕਹੇ ਸੋ ਸੇਖ ਕਹਾਵੈ ॥੬੪॥
ਪੀਰ ਹੋਇ ਪਹਿਚਾਨੈ ਰਾਹੁ, ਭੈ ਵਿਚਿ ਰਹੈ ਹੋਇ ਬੇਪਰਵਾਹੁ।
ਧੋੜਾ ਧੜਾ ਬਹਰ ਨ ਦੇਈ, ਦੇਖ ਦੇਖ ਕੇ ਪੈਰ ਧਰੇਈ।
ਜੀਅ ਜੰਤੁ ਕੀ ਜਿਨਿ ਮਨ ਦਇਆ, ਨਾਨਕ ਕਹੈ ਨਿਰਭਉ ਹੋਇ ਗਇਆ ॥੬੫॥
ਮੰਦਰਿ ਪਸਰਿ ਹੋਵੈ ਮੰਦਾਰੀ, ਨਦਰਿ ਨਿਹਾਰੈ ਚਾਰੇ ਬਾਰੀ।
ਸੁਰਤਿ ਬਾਂਧਿ ਰਹਤ ਕਉ ਰਹੈ, ਦ੍ਰਿੜ ਕਰਿ ਮਨੂਆ ਅਸਥਿਰ ਹੋਇ ਬਹੈ।
ਨਿਰਾਹਰ ਹੋਇ ਨਿਰਤਿ ਨਿਹਾਰੇ, ਨਾਨਕ ਕਹੈ ਸੋ ਅਲਖ ਬੀਚਾਰੇ ॥੬੬॥
ਦਰਵੇਸ ਸੋਈ ਜੋ ਦਰ ਆਲਾਏ, ਦਰ ਤੇ ਆਗੇ ਧੂਆ ਪਾਏ।
ਖੋਲਿ ਦਰਵਾਜਾ ਅੰਤਰਿ ਜਾਏ, ਦੇਸ ਦੇਸ ਕੀ ਸੋਝੀ ਪਾਏ।
ਦੁਖ ਦਰਦ ਸਗਲ ਮਿਟਿ ਗਇਆ, ਨਾਨਕ ਕਹੈ ਦਰ ਆਗੇ ਪਇਆ ॥੬੭॥
ਲੰਗੋਟੀ ਬੰਧਿ ਕਰਿ ਇੰਦ੍ਰੀ ਸਾਧੇ, ਦੂਤ ਦੁਸਮਨ ਕਉ ਕਸਿ ਕਰਿ ਬਾਂਧੇ।
ਇੰਦ੍ਰੀ ਬੰਧਿ ਨਗਰ ਬਸਿ ਕੀਆ, ਇਹੁ ਮਨੁ ਵਿਰਤਾ ਅਸਥਿਰ ਥੀਆ।
ਸਾਦੀ ਗਮੀ ਕਿਛੁ ਦਿਲ ਨਹੀਂ ਲਿਆਵੈ, ਨਾਨਕ ਕਹੈ ਸੋ ਅਲਹੁ ਧਿਆਵੈ ॥੬੮॥
ਨਾਂਗਾ ਸੋ ਬਾਲਕ ਕੀ ਨਿਆਈ, ਜੈਸੇ ਬਾਲਕ ਗੋਦ ਠਹਰਾਈ।
ਜੋ ਦੇਖੈ ਸੋ ਭਲਾ ਕਰਿ ਮਾਨੈ, ਹਰਖ ਸੋਗ ਨਾਹੀ ਕੋਈ ਆਨੈ।
ਬਾਲ ਅਵਸਥਾ ਨਿਰਭਉ ਹੋਇ ਰਹੈ, ਨਾਨਕ ਕਹੈ ਸੋ ਬ੍ਰਹਨਾ ਅਹੈ ॥੬੯॥
ਬੇਕੈਦ ਸੋਈ ਜੋ ਕੈਦ ਸੌ ਬਾਹਰਿ, ਬੰਧਨ ਤੋੜਿ ਕਰਿ ਹੋਵੈ ਜਾਹਰਿ।
ਜਬ ਨਿਕਸਿਆ ਫਿਰ ਹੋਵੈ ਜਾਹਿਰ,
ਜਬ ਨਿਕਸਿਆ ਫਿਰ ਬੋਲੈ ਨਾਹੀ, ਉਸਨ ਸੀਤ ਤਿਸ ਲਾਗੈ ਕਾਂਹੀ।

ਵਾਉ ਸਾਥਿ ਵਾਉ ਰਲਿ ਜਾਇ, ਨਾਨਕ ਕਹੈ ਬੇਕੈਦ ਸਦਾਇ ॥੭੦॥
ਫਕੀਰ ਸੋਈ ਜਿਸੁ ਸਹਜਿ ਫਕੀਰੀ, ਸਿਰ ਪਰ ਜਾਗੇ ਚੁਹਦ ਜਹੀਰੀ।
ਕਰਿ ਸਬੂਰੀ ਆਲਸੀ ਹੋਇ, ਫਿਰ ਜੀਵਨ ਕਾ ਫਿਕਰ ਨ ਹੋਇ।
ਤ੍ਰੈਗੁਨ ਤਿਆਗਿ ਚਉਥੇ ਠਹਿਰਾਨਾ, ਨਾਨਕ ਅੰਭੈ ਅੰਭਿ ਸਮਾਨਾ ॥੭੧॥
ਖੁਦਾਈ ਸੋ ਮਨ ਖੁਦੀ ਨਾਹੀਂ ਜਾ ਕੈ, ਦੀਨ ਛੋਡਿ ਦੁਨੀਆਂ ਨਹੀਂ ਤਾ ਕੇ।
ਆਲਮੀਨ ਜਾਨੈ ਸਭ ਮਾਂਹੀ, ਹਿਰਸ ਖੁਦੀ ਜਿਸੁ ਗੁਸਾ ਨਾਹੀ।
ਪਾਕ ਨਾਮੁ ਲੈ ਰਾਹ ਦਿਖਾਇ, ਨਾਨਕ ਕਹੈ ਸੋ ਭਿਸਤਿ ਸਿਧਾਇ ॥੭੨॥
ਉਦਿਆਨੀ ਸੋ ਉਦਿਆਨ ਮਹਿ ਬਸੈ, ਦੇਖਿ ਸੰਸਾਰ ਤਰਸ ਕਰਿ ਨਸੈ।
ਮਨਸਾ ਧਾਰਿ ਨਗਰ ਨਹੀਂ ਜਾਇ, ਕੰਦ ਮੂਲ ਲੈ ਚੁਣਿ ਫਲੁ ਖਾਇ।
ਹਰਿ ਹਰਿ ਸਿਮਰਨ ਸਿਉਂ ਚਿਤ ਲਾਇ, ਨਾਨਕ ਕਹੈ ਸਾਧੂ ਸੰਗੁ ਪਾਇ ॥੭੩॥
ਮਿਰਤਕ ਹੋਇ ਕਰਿ ਬਹੈ ਸਮਾਧੀ। ਓਸ ਕਉ ਮੀਂਹ ਨਹੀਂ ਲਾਗੈ ਆਂਧੀ।
ਪੀਛੇ ਤੇ ਫਿਰਿ ਕਰਨੀ ਹੋਇ, ਤਾ ਕੋ ਪ੍ਰੇਤ ਕਹੈ ਨਹੀ ਕੋਇ।
ਧੰਨ ਧੰਨ ਆਖੇ ਸੰਸਾਰੁ, ਨਾਨਕ ਕਹੈ ਤਿਸੁ ਮੁਕਤਿ ਦੁਆਰੁ ॥੭੪॥
ਰਹੇ ਮਸਾਣੀ ਗੁਰ ਕਉ ਜਾਣੀ, ਜੁਗਤੁ ਹੋਇ ਕਰਿ ਰਹਤੁ ਪਛਾਣੀ।
ਪੜਿ ਪੜਿ ਮੰਤ੍ਰ ਮਸਾਣ ਜਗਾਈ, ਜਬ ਲਾਗੇ ਤਬ ਤਰਨ ਨ ਜਾਈ।
ਗੁਰ ਕੈ ਸਬਦਿ ਬਹੁੜਿ ਫਿਰ ਸੋਵੈ, ਨਾਨਕ ਕਹੈ ਤਾਂ ਪੁਖਤਾ ਹੋਵੈ ॥੭੫॥
ਨਾਮ ਰਤਨੁ ਸਾਧ ਸੰਗਿ ਪਾਇਆ, ਮੁਕਤ ਹੂਆ ਹਰਿ ਪ੍ਰਭੁ ਚਿਤਿ ਆਇਆ।
ਰਤਨ ਜਨਮੁ ਸਉਰਿਆ ਲਗਿ ਸੇਵਾ, ਕਾਮ ਰਤਨ ਕਾ ਭਾਇਆ ਭੇਵਾ।
ਜਬ ਜਪੇ ਤਤ ਸਬਦ ਅਰਾਧੇ, ਨਾਨਕ ਕਹੈ ਸੋਈ ਜਨੁ ਸਾਧੇ ॥੭੬॥
ਅਸਥਿਰ ਭਇਆ ਨ ਆਵੇ ਜਾਈ, ਬਹੁੜਿ ਪਿੰਡ ਨ ਧਰਨਾ ਪਾਈ।
ਸਤਿਗੁਰ ਕਾ ਸਬਦੁ ਲੇ ਮਨਿ ਵਸਾਈ, ਤਾ ਕਉ ਬਹੁੜਿ ਕਾਲੁ ਨ ਖਾਈ।
ਅਸਥਿਰ ਹੋਆ ਘਰੁ ਸਹਜਿ ਸਮਾਨਾ, ਨਾਨਕ ਕਹੈ ਤਾ ਹੀ ਮਨੁ ਮਾਨਾ ॥੭੭॥
ਮਨੁ ਰਾਜਾ ਲੈ ਵਸਿਗਤਿ ਕਰੈ, ਗਗਾ ਖੋਲਿ ਬਬਾ ਪਾਖਰੁ ਧਰੈ।
ਦਦਾ ਖੜਗ ਲੈ ਕਰੇ ਸੰਗ੍ਰਾਮ, ਮਨ ਕਉ ਮਾਰਿ ਜਪਹੁ ਹਰਿ ਨਾਮੁ।
ਪੰਚ ਪੰਚੀਸ ਚਰਨੀ ਆਇ ਲਾਗੇ, ਨਾਨਕ ਕਹੈ ਫਿਰਿ ਅਨਹਦ ਬਾਜੈ ॥੭੮॥
ਜਾਗ੍ਰਤ ਅਵਸਥਾ ਖਟ ਕਰਮ ਕਰਿ ਜਾਗੈ, ਭਇਆ ਉਜਾਲਾ ਅੰਧੇਰਾ ਭਾਗੈ।
ਸਪਨੁ ਦੇਖਿ ਸੁਪਨੇ ਕੀ ਨਿਆਈ, ਜੋ ਉਪਜੇ ਸੋ ਰਹਨੁ ਨ ਪਾਈ।
ਸੁਖੋਪਿਤ ਨਾਮ ਰਤਨ ਲਿਵ ਲਾਈ, ਜਿਤੁ ਸਿਮਰੇ ਫਿਰਿ ਜੂਨੀ ਨ ਪਾਈ।
ਤੁਰੀਆ ਮਾਹਿ ਏਕੁ ਕਰਿ ਜਾਨਹੁ, ਨਾਨਕ ਕਹੈ ਤਬ ਰਾਮ ਪਛਾਨਹੁ ॥੭੯॥
ਗਿਆਨੀ ਹੋਇ ਗਿਆਨ ਸਿਉਂ ਰਚੈ, ਹੋਇ ਨਿਆਰਾ ਲੇਪ ਸਿਉ ਬਚੈ।
ਵਰਨ ਚਿਹਨ ਕਛੁ ਨਹੀ ਵਿਆਪੈ, ਗਰਮੀ ਸਰਦੀ ਏਕਹਿ ਜਾਪੈ।
ਊਚ ਨੀਚ ਮਹਿ ਜਾਇ ਸਮਾਈ, ਨਾਨਕ ਕਹੈ ਗਿਆਨ ਕਉ ਪਾਈ ॥੮੦॥
ਉਨਮਨ ਸਿਊ ਜਬ ਜਾਇ ਸਮਾਨਾ, ਸੇਵਕ ਹੋਇ ਗੁਰ ਸੰਗਿ ਮਿਲਾਨਾ।
ਗੁਰ ਕਉ ਮਿਲ ਕਰਿ ਹੀਰਾ ਭਇਆ, ਗੁਰ ਚੇਲਾ ਹੋਇ ਏਕ ਹੋ ਗਇਆ।

ਸਤਿਗੁਰ ਮਿਲੇਂ ਕਾ ਏਹੁ ਸੁਭਾਉ, ਨਾਨਕ ਕਹੈ ਸੋ ਸਹੇ ਨ ਤਾਉ ॥੮੧॥
ਪ੍ਰਥਮੇ ਥਾਨ ਤ੍ਰਿਬੇਨੀ ਕਰੈ, ਅਠਸਠਿ ਹਾਟ ਕੀ ਸੋਝੀ ਪਰੈ।
ਤ੍ਰਿਕੁਟੀ ਧਿਆਨ ਤ੍ਰੈ ਗੁਨ ਤਿਆਗ, ਮਨ ਧਿਆਨ ਮਸਤਕਿ ਜੋਤਿ ਜਾਗੇ।
ਦੁਆਰ ਧਿਆਨ ਕਾ ਮਰਹਮੁ ਭਇਆ, ਨਾਨਕ ਤਾ ਤੇ ਕਾਲੁ ਨਸਿ ਗਇਆ ॥੮੨॥
ਊਰਮ ਧੂਰਮ ਜੋਤਿ ਉਜੀਆਰਾ, ਚਾਰ ਜੁਗਤ ਕਾ ਤਹਾ ਵਰਤਾਰਾ।
ਤਮ ਗੁਣ ਸਤਗੁਣ ਰਜਗੁਣ ਮਾਇਆ, ਕਰਿ ਓਅੰਕਾਰ ਜਗੁ ਧੰਧੇ ਲਾਇਆ।
ਗਪਤ ਪ੍ਰਗਟ ਏਕੋ ਕਰਿ ਰਹਿਆ, ਨਾਨਕ ਦਾਸੁ ਜਸੁ ਤਾ ਕਾ ਕਹਿਆ ॥੮੩॥
ਧੰਨ ਧੰਨ ਗੁਰੂ ਜਿਨ ਪ੍ਰਭੁ ਦਿਖਾਇਆ, ਜਾਂ ਕੋ ਭੇਟੇ ਹਰਿ ਪ੍ਰਭੁ ਪਾਇਆ।
ਗੁਰੂ ਰਾਮ ਸਿਉ ਨਾਹੀਂ ਭੇਦੁ, ਪ੍ਰਤਉ ਸਾਸਤ੍ਰ ਸਿਮਰਿਤ ਬੇਦ।
ਤਾਂ ਕੀ ਉਪਮਾ ਗਨੀ ਨ ਜਾਇ, ਨਾਨਕ ਕਹੈ ਗੁਰ ਚਰਨ ਸਮਾਇ ॥੮੪॥
ਸਪੂਰਣ ਪੁਰਖ ਆਪਿ ਦੈਆਲਾ, ਸਗਲ ਜੀਅ ਆਪੇ ਪ੍ਰਤਿਪਾਲਾ।
ਅਖਰ ਅਖਰ ਕੀ ਜੁਗਤਿ ਬਤਾਈ, ਐਸੇ ਹੋਇ ਤੈਸੀ ਗਤਿ ਪਾਈ।
ਨਾਨਕ ਦਾਸ ਨਾਮ ਕਾ ਦਾਸਾ, ਕਰਿ ਕਿਰਪਾ ਹੋਇ ਸਾਧ ਸੰਗਿ ਵਾਸਾ ॥੮੫॥
(ਇਤਿ ਸ੍ਰੀ ਬਰਨਮਾਲਾ ਬਰਨਨ ਨਾਮ ਬਾਵਨ ਧਿਆਉ ਪ੍ਰਥਮਾਂਸੁ ਸੰਪੂਰਣ ॥੫੨॥੧)

*੧ਓ ਸਤਿਗੁਰ ਪ੍ਰਸਾਦਿ*

*ਰਾਗ ਰਾਮਕਲੀ ਮਹਲਾ ੧ ਧਿਆਉ ਗਿਆਨ ਮਾਲਾ ਕਾ ਚਲਿਆ।*

*ਪਉੜੀ :* ਐਸਾ ਗਿਆਨ ਜਪਹੁ ਮਨ ਲਾਈ, ਜਿਸੁ ਸਿਮਰੇ ਸਿਉਂ ਮੁਕਤਿ ਸਿਧਾਈ। ਰਹਾਉ।
ਅਵਲਿ ਫਕੀਰੀ ਫਨਾਹ ਕਉ ਜਾਣੁ, ਆਖਰਿ ਫਕੀਰੀ ਹਯਾਤੀ ਪਛਾਣੁ।
ਖਾਨੇ ਫਕੀਰੀ ਕਿਨਾਇਤ ਰਹਣਾ, ਲੁਕਿਆ ਫਕੀਰੀ ਸਬਰ ਕਰਿ ਬਹਣਾ।
ਤਾਜ ਫਕੀਰੀ ਖਾਮੋਸ ਖੀਚਾਰੀ, ਜਿਕਰ ਫਕੀਰੀ ਹੈ ਬੇਦਾਰੀ ॥੧॥
ਦੀਨੁ ਫਕੀਰੀ ਮੁਸਲਿਮ ਭਇਆ, ਮਰਨ ਫਕੀਰੀ ਅਦਬੁ ਕਰਿ ਲਇਆ।
ਗੰਜ ਫਕੀਰੀ ਰਹੈ ਮਸਕੀਨੁ, ਸੁੰਨਤ ਫਕੀਰੀ ਮਾਰਫਤ ਪ੍ਰਬੀਨ।
ਫਰਜ ਫਕੀਰੀ ਫਰਮੂਦ ਇਲਾਹੀ, ਨਾਨਕ ਐਸਾ ਫਕੀਰੁ ਹੈ ਬੇਪਰਵਾਹੀ ॥੨॥
ਸੰਤੋਖ ਤੁਲਿ ਨਾਹੀ ਇਹੁ ਪਿਤਾ, ਖਿਮਾ ਕੇ ਤੁਲਿ ਕਹਾ ਹੋਇ ਮਾਤਾ।
ਜਪ ਕੈ ਤੁਲਿ ਨਾਹੀ ਕੋ ਤਪ, ਧਰਮ ਤੁਲਿ ਨਾਹੀ ਕੋ ਬਰਤੁ।
ਕਾਮ ਤੁਲਿ ਨਾਹੀ ਕੋ ਰਤਨੁ, ਜਤ ਕੇ ਤੁਲਿ ਕਹਾ ਹੋਇ ਜਤਨੁ ॥੩॥
ਖੁਧਿਆ ਤੁਲਿ ਨਾਹੀ ਕੋ ਅਗਨਿ, ਬੈਰਾਗ ਤੁਲਿ ਕਿਆ ਹੋਵੈ ਨਗਨਿ।
ਪਖਾਣ ਕੇ ਤੁਲਿ ਨਾਹੀ ਰਮੇਤੈਨ, ਨਿਦ੍ਰਾ ਤੁਲਿ ਕਿਆ ਹੋਵੈ ਰੈਨ।
ਜਾਗ੍ਰਿਤ ਕੇ ਤੁਲਿ ਨਾਹੀ ਕੋ ਧਿਆਨੁ, ਨਾਦ ਤੁਲਿ ਸਉਂ ਬਿੰਦ ਨ ਗਾਨੁ ॥੪॥
ਮਨ ਕੇ ਤੁਲਿ ਨਾਹੀ ਕੋ ਰਾਜਾ, ਗੁਣ ਤੁਲਿ ਕਿਆ ਕਹੀਐ ਪਰਜਾ।
ਸਬਦੁ ਤੁਲਿ ਨਾਹੀ ਕੋ ਅਖਰ, ਗਿਆਨ ਕੇ ਤੁਲਿ ਕੋ ਹੋਵੈ ਪਾਖਰੁ।
ਗੁਰ ਕੇ ਤੁਲਿ ਨ ਪੰਡਿਤ ਕਹਾਇ ॥੫॥
ਭਾਵ ਤੁਲਿ ਨਾਹੀ ਕੋ ਸੇਵਾ, ਸਾਧ ਕੇ ਤੁਲਿ ਕਿਆ ਪੂਜਹਿ ਦੇਵਾ।
ਪੁੰਨ ਕੇ ਤੁਲਿ ਨਾਹੀ ਕੋ ਪਰਮਲੁ, ਰਹਤ ਕੇ ਤੁਲਿ ਕਿਆ ਹੋਵੈ ਨਿਰਮਲੁ।

ਬੁਧ ਤੁਲਿ ਨਾਹੀ ਕੋ ਬਲੁ, ਸੁਪਨੇ ਤੁਲਿ ਨ ਹੋਵੈ ਛਲੁ ॥੬॥
ਅਜਪਾ ਤੁਲਿ ਨਾਹੀ ਕੋ ਜਾਪੁ, ਬਾਲ ਅਵਸਥਾ ਤੁਲਿ ਨ ਪ੍ਰਤਾਪੁ।
ਕਰਮਾਂ ਤੁਲਿ ਨਾਹੀ ਕੋ ਲੇਖੁ, ਸਮਝਨਿ ਤੁਲਿ ਕਿਆ ਹੋਇ ਬਿਸੇਖੁ।
ਜੋਗ ਤੁਲ ਕਿਆ ਹੋਵੈ ਗਿਆਨੁ, ਆਤਮਾ ਤੁਲਿ ਨਾ ਹੋਇ ਧਿਆਨੁ ॥੭॥
ਖਾਬ ਬਰਾਬਰਿ ਨਹੀ ਕੋ ਬਾਣੁ, ਕਰਣੀ ਤੁਲਿ ਕਿਆ ਹੋਇ ਪਰਾਣੁ।
ਬਿਖਿਆ ਤੁਲਿ ਨਾਹੀ ਕੋ ਬੰਧੁ, ਮਾਇਆ ਤੁਲਿ ਕਿਆ ਹੋਵੈ ਧੰਧੁ।
ਪਰਉਪਕਾਰੀ ਤੁਲਿ ਨਾਹੀ ਕੋ ਛਾਇਆ, ਅਹਾਰ ਬਰਾਬਰ ਨਹੀਂ ਅਘਾਇਆ ॥੮॥
ਦਾਨ ਬਰਾਬਰਿ ਨਾਹੀ ਮੀਤੁ, ਅਨਹਦ ਤੁਲਿ ਕਿਆ ਹੋਵੈ ਗੀਤ।
ਮਨਿਸਾ ਤੁਲਿ ਨਾਹੀ ਕੋ ਪੰਖਾ, ਕਾਇਆ ਤੁਲਿ ਨਾਹੀ ਕੋ ਪਰਖਾ।
ਮੁਕਤਿ ਤੁਲਿ ਨਾਹੀ ਕੋ ਪਦੁ, ਗਰੀਬੀ ਬਰਾਬਰਿ ਕਿਆ ਹੋਵੈ ਰਦੁ ॥੯॥
ਸੁੰਨਿ ਬਰਾਬਰਿ ਨਾਹੀ ਰਹਤ, ਅਬਿਗਤਿ ਤੁਲਿ ਕਿਆ ਹੋਵੈ ਕਹਤ।
ਸੁਨਤਾ ਰਹਤਾ ਬਿਰਲਾ ਜਨੁ ਕੋਈ, ਪੜੇ ਸੁਣੇ ਨਾਨਕ ਸੁਖੁ ਹੋਈ।
ਸਪੂਰਣ ਹੋਈ ਗਿਆਨ ਕੀ ਮਾਲਾ, ਪ੍ਰਣਵਤ ਨਾਨਕ ਸੁਣਹੁ ਜਨ ਬਾਲਾ ॥੧॥
(ਇਤਿ ਸ੍ਰੀ ਗਿਆਨਮਾਲਾ ਬਾਵਨ ਧਿਆਉ ਦੁਤੀਆ ਅੰਸ ਸੰਪੂਰਣ ॥੫੨॥੨॥

### *ੴ ਸਤਿਗੁਰ ਪ੍ਰਸਾਦਿ*

### *ਰਾਗ ਗੂਜਰੀ ਮਹਲਾ ੧ ਧਿਆਉ ਭਗਤ ਮਾਲਾ ਕਾ। ਬਾਬਾ ਨਾਨਕ ਬੋਲਿਆ।*

ਕਬੀਰ ਭਗਤ ਧੁਰਹੁ ਦਾ ਮੇਰਾ ਸੋ ਮੇਰੈ ਮਨਿ ਭਾਵੈ।
ਗੋਰਖ ਸੰਗ ਸਦਾ ਰਲਿ ਖੇਲੈ ਅਉਧੂ ਗੁਰਜ ਬਜਾਵੈ।
ਮੈ ਤਾ ਫਰੀਦ ਭਿੰਨ ਨਹੀਂ ਕੋਈ ਕੁਦਰਤਿ ਆਖਿ ਸੁਣਾਵੈ।
ਬਾਬਾ ਨਾਨਕ ਸੰਗਿ ਕਰੈ ਅਸਿਵਾਰੀ ਸੋ ਕਲਿਜੁਗ ਊਪਰਿ ਧਾਵੈ ॥੧॥
ਨਾਮਦੇਓ ਮੇਰੇ ਕਪੜੇ ਸੀਵੈ ਰਵਿਦਾਸ ਪਨਹੀ ਪਹਿਨਾਵੈ।
ਬਿਦਰਿ ਮੇਰੇ ਪਾਵ ਪਖਾਲੈ ਸਹਿਨਾਈ ਨਉਲਾਵੈ।
ਪ੍ਰਹਲਾਦ ਭਗਤ ਦੇ ਕਾਰਜ ਸਾਰੇ ਧਰੂਹ ਅਗੈ ਪਹਿਨਾਵੈ।
ਧੰਨੇ ਜਟ ਕੀ ਗਊ ਚਰਾਈਂ ਦੁਧੋ ਦਹੀ ਪਿਲਾਵੈ।
ਸਦਾਮੇ ਦਾ ਮੈ ਦਾਲਿਦੁ ਭੰਨਿਆ, ਸੋ ਮੈਥੋ ਚਣੇ ਚੁਰਾਵੈ।
ਤਿਲੋਚਨ ਦਾ ਮੈ ਹਾਲੀ ਲਗਾ ਮੂਰਖ ਸੁਆਦ ਨ ਆਵੈ।
ਆਪੁ ਸੋਵੈ ਲੇਫ ਨਿਹਾਲੀ ਮੈਨੋ ਦਰ ਦੀਵਾਨ ਰਖਾਵੈ।
ਪੀਪੇ ਦੀ ਮੈਂ ਸੇਵਕ ਬੀਠੀ ਦੁਰਗੇ ਦਾ ਭਗਤ ਕਹਾਵੈ।
ਠੰਕਾ ਬੰਕਾ ਸੋ ਭਗਤ ਧੁਰੰਹ ਦੇ ਮੇਰੇ ਚੁਣ ਦਾਣੇ ਕਾਰ ਕਮਾਵੈ।
ਨਾਮਾ ਭਗਤੁ ਧੁਰਹੁ ਦਾ ਮੇਰਾ ਭਾਉ ਭਗਤਿ ਜੁਗਤਿ ਕਮਾਵੈ।
ਬੈਰਾਠ ਨਗਰੀ ਭੀਲੋ ਭੀਲ ਉਧਾਰੇ, ਪੈਰ ਧੋਏ ਚਰਣਾਗਤਿ ਪਾਏ।
ਸਧਨਾ ਕਸਾਈ ਦਾਦੂ ਪੀਜਾਰਾ ਉਧਾਰੇ ਕੀਟਾ ਮ੍ਰਿਘ ਛੁਡਾਏ।
ਬਲਿ ਰਿਸ਼ੀ ਜਸਰਥ ਕੀ ਸੋਭਾ ਕੀਨੀ ਗਿਰਾ ਸੰਗਿ ਰਾਸ ਸੰਖ ਬਜਾਏ।
ਰਾਮ ਚੰਦੁ ਦੀ ਸੀਤਾ ਬਿਹੋੜੀ, ਲੰਕਾ ਰਾਜੁ ਭਭੀਛਨ ਪਾਏ।

ਰਾਮ ਚੰਦ੍ਰ ਲਛਮਣ ਉਧਾਰੇ, ਸਦਾ ਰਹੈ ਨਿਰਦਾਵੈ।
ਨਾਰਦ ਭਗਤ ਅਬਰੀਕ ਜਾ ਕਾ ਅੰਤੁ ਨ ਪਾਇਆ, ਤਾ ਕਾ ਮਛੀ ਗੁਰੂ ਕਹਾਇਆ।
ਗੋਪੀ ਚੰਦੁ ਰਾਜਾ ਭਰਥਰੀ ਉਧਾਰੇ ਸੇ ਨਰਕੋ ਥੋ ਕਢ ਲੈ ਆਇਆ।
ਹਰੀ ਚੰਦ ਰਾਜਾ ਚੂਹੜਿਆ ਦੇ ਬੇਚਿਆ, ਜਿਨਿ ਮਾਇਆ ਦਾ ਗਰਬ ਰਖਾਇਆ।
ਰਾਜੇ ਕਰਣ ਦੇ ਦੰਦ ਭੰਨੇ ਸੋਗ ਮੈ ਸੁਖੀ ਕਹਾਇਆ।
ਬਲਿ ਰਾਜਾ ਪਇਆਲ ਕੋ ਧਸਾਇਆ ਸੋ ਬਮਨੋ ਕੋ ਖੀਰ ਖੁਲਾਵੈ।
ਸੁਕਰ ਬਾਮਨ ਦੀ ਅਖੀ ਕਢੀ ਸੋ ਹਰਿ ਸੌ ਦਗਾ ਕਮਾਵੈ।
ਰਾਜੇ ਦੁਰਜੋਧਨ ਦਾ ਗਰਬ ਨਿਵਾਰਿਆ, ਨਗਰੋ ਬਿਦਰ ਕਢਾਵੈ।
ਜੋ ਮੇਰੇ ਭਗਤ ਕਉ ਦਖਿਆਵੈ, ਸੋ ਮੋਹਿ ਕਦੇ ਨ ਭਾਵੈ।
ਮੂਸੇ ਕੀ ਮਹਿਮਾਨੀ ਖੋਈ ਖਾਖ ਮਛਲੀ ਦੀ ਭਰਾਵੈ।
ਬਹੁਤੇ ਜਗ ਕੀਏ ਸਗੜ ਰਾਜੈ, ਸੋ ਰੋਦਾ ਬਿਆਰਾਵੈ।
ਨਘ ਰਾਜੇ ਲੇ ਬਰਬਰ ਜੋੜਿਆ ਜੂਨਿ ਸਰਪ ਕੀ ਪਾਈ।
ਮਾਰ ਖਤ੍ਰੀ ਨਿਖਤਾਨ ਕੀਤੇ ਬਲੇ ਨੋ ਤਪਾ ਦਿਖਾਵੈ।
ਗਿਰਹੋ ਚਲ ਪਾਂਡੋ ਦੇ ਗਇਆ ਕੈਰੋਂ ਦੀ ਖੂਹਣਿ ਖਪਾਏ।
ਦ੍ਰੋਪਦੀ ਕਾ ਪੜਦਾ ਢਕਿਆ ਅੰਗੀਨ ਕੁਪੀਨ ਪਹਿਨਾਵੈ।
ਕੰਸ ਕੇਸ ਮਾਰ ਕਉਸ ਕੀਤੇ ਮਥਰਾ ਦੇ ਰਾਜ ਕਿਸਨ ਜੀ ਪਾਵੈ।
ਨੰਦ ਗੁਜਰ ਕੀ ਗਊ ਚਰਾਵੈ, ਬਿਦਰਾਬਨ ਮਹਿ ਜੋਗ ਕਮਾਵੈ।
ਗਨਿਕਾ ਮੈਨੋ ਪਿਘੁੜਹਿ ਚਾਵ ਤੋਤਾ ਕਰਿ ਪੜਾਵੈ।
ਅਭਕ ਮੈਨੋ ਦਧਿ ਪਿਲਾਵੈ ਬੇਟਾ ਕਰਿ ਹੁਲਰਾਵੈ।
ਸਾਧ ਸੰਗਤਿ ਮੁਕਤਾ ਖੇਲੇ, ਸਦਾ ਰਹੇ ਨਿਰਦਾਵੈ।
ਚੜਦੀ ਪਪਚ ਨਤੈ ਛਿੜ ਪਵੈ ਜਗ ਵਿਚ ਸਾਕਾ ਪਾਵਾ।
ਅੰਤਰਿ ਕਰੋੜੀ ਤੇਰੇ ਸੰਤ ਉਧਾਰੇ ਲੈ ਜਾਇ ਗਗਨ ਬਸਾਵੈ।
ਜਨ ਨਾਨਕ ਦਾਸ ਫਕੀਰ ਉਧਰਾਦਾ, ਭੇਦੀ ਕਲ ਕੇਵਲ ਨਾਮੁ ਜਪਾਵੈ ॥੧॥
(ਭਗਤ ਮਾਲਾ ਸੰਪੂਰਣ ਹੋਈ। ਸ੍ਰੀ ਪ੍ਰਾਨ ਸੰਗਲੀ ਬਾਵਨੋ ਧਿਆਉ ਸੰਪੂਰਣ ॥੫੨॥)

*(ਸ. ਸ. 53)*

***੧ਓ ਸਤਿਗੁਰ ਨਿਰਬਾਣ ਪ੍ਰਸਾਦਿ ਪਰਮ ਗਿਆਨ ਰਾਗੁ ਰਾਮਕਲੀ ਮਹਲਾ ੧***

***ਸ੍ਰੀ ਗੁਰੋ ਵਾਚ :***

***ਸਲੋਕ :*** ਪਰਮ ਗਿਆਨ ਕੀ ਬਾਤ ਕੋ ਸੁਨੀਏ ਹਿਤ ਚਿਤ ਪਾਇ,
ਨਾਨਕ ਇਸ ਪਰਮ ਗਿਆਨ ਕੋ ਮਨ ਧਰੇ ਅਵਿਨਾਸੀ ਪਦ ਕੋ ਪਾਇ।

***ਪਉੜੀ :*** ਕੋਈ ਅਵਿਨਾਸੀ ਪੁਰਖ ਕੀ ਸਰਨੀ ਆਵੈ, ਸੋਇ ਸੁਗਿਆਨ ਕੋ ਲੈ ਮਨਿ ਬਸਾਵੈ।
ਜਿਸ ਦੀ ਕਦੇ ਵਿਨਾਸ ਨ ਹੋਈ, ਤਿਸ ਕੀ ਸਰਨੀ ਆਵੈ ਜਨ ਕੋਈ।
ਊਆ ਕਾ ਧਰਮ ਕਰ ਬਤਾਈ, ਨਾ ਓਹ ਉਪਜੈ ਨਾ ਕਦੇ ਬਿਸਰਾਈ ॥੧॥
ਤਾ ਕੀ ਉਪਮਾ ਮੈਂ ਵਰਨਿ ਨ ਸਾਕੋਂ, ਅਰੁ ਉਸਕਾ ਗਿਆਨ ਲੈ ਕੇਤਾ ਭਾਖੋਂ।
ਤਿਸਕੇ ਫਲ ਕੀ ਮਤਿ ਕੁਛ ਕਹੀ ਨ ਜਾਈ, ਉਸਕੀ ਕੇਤੀ ਗਨੀ ਵਡਿਆਈ।

ਤਾਂ ਕਾ ਅੰਤੁ ਨ ਪਾਰਾਵਾਰੁ, ਨਾਨਕ ਸਾਹਿਬ ਅਗਮ ਅਪਾਰ ॥੨॥
ਜਿਸ ਗਿਆਨ ਕੀ ਉਪਮਾ ਆਖੀ, ਤਿਸੁ ਗਿਆਨ ਕੋ ਲੈ ਮਨ ਰਾਖੀ।
ਤਿਸ ਕੇ ਅਖਰ ਤੀਨ ਕਹਾਵਹਿ, ਗਕਾਰ ਅਕਾਰ ਨਕਾਰ ਲਗਾਵਹਿ।
ਏਹੁ ਤੀਨੋ ਅਖਰ ਲਇ ਮਨੁ ਮਹਿ ਲਾਈ,
ਨਾਨਕ ਆਵਾਗਵਣ ਤਾ ਕਾ ਮਿਟ ਜਾਈ ॥੩॥
ਗਕਾਰ ਸੋਈ ਜੋ ਗੋਇ ਉਠਾਵੈ, ਅਕਾਰ ਹੈ ਆਪੇ ਪ੍ਰਤਿਪਾਲਿ ਸਮਾਵੈ।
ਨਕਾਰ ਕਹੀ ਜੋ ਕਰੇਗਾ ਨਾਸ, ਐਸਾ ਗਿਆਨ ਭਇਆ ਪ੍ਰਗਾਸ।
ਏਹੁ ਗਿਆਨ ਕੀ ਬਡਿਆਈ ਕਹੀ, ਨਾਨਕ ਪਰਖ ਲਏ ਜਨ ਸਹੀ ॥੪॥
ਨਾ ਉਹ ਮਰੈ ਨ ਆਵੈ ਜਾਇ, ਏਕੋ ਸਭ ਮਹਿ ਰਹਿਆ ਸਮਾਇ।
ਉਸ ਹੀ ਤੇ ਸਭ ਪਰਗਟਿ ਭਈ, ਆਗੇ ਪਿਛੇ ਮਧ ਗਣ ਲਈ।
ਦੇਖੋ ਸਭ ਮਹਿ ਰਹਿਆ ਸਮਾਇ, ਉਸ ਨਾਨਕ ਬੀਜ ਮੰਤ੍ਰ ਬਿਧਿ ਧਿਆਇ ॥੫॥
ਏਹੀ ਹੈ ਤੀਨ ਗੁਣ ਤਾ ਕੇ ਕਹੋ ਪ੍ਰਕਾਰ, ਜਿਸ ਸੋ ਪਰਗਟ ਹੂਆ ਸੰਸਾਰ।
ਬ੍ਰਹਮ ਰੂਪ ਜੋ ਪੁਰਖ ਕਹਾਵੈ, ਸੋ ਭੀ ਤਿਸ ਮਾਇਆ ਕੇ ਵਸਿ ਆਵੈ।
ਜੋ ਤੀਨਾ ਗੁਨਾਂ ਸਿਉਂ ਰਹਤਾ ਹੋਈ, ਨਾਨਕ ਗੁਣ ਪ੍ਰਕਾਰਿ ਪਛਾਨੈ ਸੋਈ ॥੬॥
ਪਹਿਲੇ ਆਏ ਸਤਿਗੁਣ ਪ੍ਰਕਾਰ, ਨਿਰਮਲ ਪਵਿਤ੍ਰ ਜਾ ਕੇ ਬਿਓਹਾਰ।
ਇੰਦ੍ਰੀਆਂ ਸਿਉਂ ਨਿਰਮਲ ਪਰਗਾਸਿ, ਹਿਰਦੈ ਮਾਹਿ ਸਤਿਗੁਰ ਕਾ ਵਾਸੁ
ਫੁਨਿ ਸਗਲ ਰੋਗ ਤੇ ਭਇਆ ਅਰੋਗ, ਨਾਨਕ ਏਹ ਲਛਣ ਹੈ ਸਤਿਗੁਣ ਜੋਗੁ ॥੭॥
ਹੋਰ ਰਜੋਗੁਣ ਕੇ ਹੈ ਲਛਣ ਏਹੀ, ਆਤਿ ਸੈ ਲੈ ਕਰਿ ਕੁਟੰਬ ਸੰਦੇਹੀ।
ਅਰੁ ਮੋਹ ਮਮਤਾ ਕਰਿ ਬੰਧਿਆ ਦੇਹ, ਹਉਂ ਇਨਕਾ ਮੇਰੇ ਹੈਂ ਏਹੁ।
ਦਰਬ ਖਟਨ ਕੀ ਤ੍ਰਿਸਨਾ ਬਹੁ ਧਾਵੈ, ਨਾਨਕ ਰਜ ਗੁਣ ਕੇ ਐਸੇ ਗੁਣ ਗਾਵੈ ॥੮॥
ਅਬ ਤੁਮ ਗੁਣ ਦੀ ਬਾਤ ਸੁਨੀਜੈ, ਤਮ ਗੁਣ ਸੇ ਅਗਿਆਨ ਪ੍ਰਗਟੀਜੈ।
ਹੋਰ ਗੋਬਿੰਦ ਭਜਨ ਤੇ ਬੇਮੁਖ ਹੋਈ, ਆਲਸ ਨਿੰਦ੍ਰਾ ਮਾਂਹਿ ਵਿਗੋਈ।
ਏਹ ਤੀਨੋ ਗੁਣ ਦੇਹਧਾਰੀ ਕੋ ਮੋਹ ਲੈ ਜਾਹਿ, ਨਾਨਕ ਗੁਣ ਲਛਣ ਏਹੁ ਕਹਾਹਿ ॥੯॥
ਸਾਂਤਕ ਗੁਣ ਸੁਖ ਕੋ ਪ੍ਰਗਟਾਵੈ, ਰਜਗੁਣ ਭੀ ਹੈ ਕਰਮ ਬਤਾਵੈ।
ਤਮ ਗੁਣ ਗਿਆਨ ਕੋ ਦੂਰਿ ਕਰਿ ਰਾਖੈ। ਆਸਾ ਵਿਧਾਤਾ ਹਿਤ ਕਰਿ ਭਾਖੈ।
ਏਤੇ ਹੈਨਿ ਏਹੁ ਗੁਣ ਲਛਣ ਵਰਤਹਿ ਇਸ ਦੇਹਿ ਮਾਹਿ।
ਨਾਨਕ ਕਬਹੂੰ ਘਟੇ ਕੋਈ ਕਬਹੂੰ ਕੋਈ ਵਧ ਜਾਹਿ ॥੧੦॥
ਬਧਨੇ ਕੀ ਮਰਿਆਦਾ ਏਹੁ, ਤਾਂ ਕੋ ਲਛਨ ਮਨਿ ਧਰੇਹੁ।
ਦਸ ਦੁਆਰ ਦੇਹੀ ਕੇ ਮਾਹਿ, ਸੋ ਭੀ ਹੈਂ ਨਿਰਮਲ ਹੋਇ ਜਾਂਹਿ।
ਨੇਤ੍ਰਹੁ ਵਿਖੈ ਹੈ ਨਿਰਮਲ ਜੋਤਿ, ਨਾਸਕਾ ਵਿਖੈ ਖੁਸਬੋਈ ਹੋਤਿ।
ਸ੍ਰਵਨ ਵਿਖੈ ਸੁਰਤਿ ਵਧ ਜਾਇ, ਮੁਖ ਅਰੋਗ ਕੋਈ ਰੋਗ ਨ ਧਾਇ।
ਅਵਰ ਦੋਨੋਂ ਹੈ ਤਲੇ ਕੇ ਦੁਆਰ, ਪਰਮੇਸਰ ਕੇ ਜਾਨਣੇ ਕਾ ਕਰੇ ਬੀਚਾਰ।
ਏਤੇ ਲਛਣ ਤਾਂ ਕੇ ਸੁਣ ਲੇਹੁ, ਨਾਨਕ ਸਤਿਗੁਣ ਜਾਨਹੁ ਬਧਿਆ ਏਹੁ ॥੧੨॥
ਏਹਿ ਕਹਾਵਹਿ ਰਾਜਸੀਆਂ ਕੇਰੇ ਗੁਣ, ਤਿਸਤੇ ਲਛਣ ਕਹੋਂ ਤੁਮ ਸੁਣ।

ਦਰਬ ਖਟਨ ਕਾ ਲੋਭ ਮਨ ਹੋਈ, ਸਦਹੀ ਕਾਰਜ ਕਰਤਾ ਹੈ ਸੋਈ।
ਓਹ ਨਿਕੰਮਾ ਕਿਸੇ ਸਮੇ ਨ ਹੋਤਾ, ਨਾਨਕ ਮਾਨੁਖ ਦੇਹੀ ਨ ਸੁਖ ਪੇ ਸੋਤਾ ॥੧੩॥
ਤਮ ਗੁਣ ਲਛਣ ਏਹੁ ਕਹਾਈ, ਇੰਦ੍ਰੀਆਂ ਸੋ ਅਗਿਆਨ ਪ੍ਰਗਟਾਈ।
ਇਸਤਰੀ ਪੁਤਰ ਸਿਉਂ ਬਹੁਤਾ ਮੋਹੁ, ਕਾਮ ਕ੍ਰੋਧ ਅਵਰ ਹੈ ਧ੍ਰੋਹੁ।
ਏਤੇ ਲਛਣ ਤਮ ਗੁਣ ਕੇ ਕਹੈ, ਨਾਨਕ ਪ੍ਰਕਾਰ ਤਾ ਕੇ ਏਹੁ ਲਹੈ ॥੧੪॥
ਸਤਗੁਣ ਮਹਿ ਏਹ ਤਿਆਗੈ ਕੋਈ, ਵਾਕੋ ਉਤਮ ਪਦ ਪ੍ਰਾਪਤ ਹੋਈ।
ਜੋ ਰਜਗੁਣ ਕਰਿ ਦੇਹ ਤਿਆਗੀ, ਸੋ ਮਾਨੁਖ ਦੇਹਿ ਪਾਵੈ ਵਡਭਾਗੀ।
ਅਰੁ ਤਾਮਸ ਮਹਿ ਦੇਹੀ ਛੁਟਿ ਜਾਇ, ਸੋ ਨਾਨਕ ਨੀਚ ਜੂਨ ਕੋ ਪਾਇ ॥੧੫॥
ਤੀਨ ਗੁਣਾਂ ਕੇ ਏਹੁ ਫਲ ਬਤਾਏ, ਸਤਗੁਣ ਫਲ ਨਿਰਮਲ ਹੋਇ ਜਾਏ।
ਰਜਗੁਣ ਕਾ ਫਲ ਕਹੀਅਤ ਹੈ ਦੁਖ, ਤਮ ਗੁਣ ਫਲ ਅਗਿਆਨ ਬਹੁ ਭੁਖ।
ਇਨ ਕੇ ਏਹਿ ਤੀਨੇ ਫਲ ਕਹੈ, ਨਾਨਕ ਭਿੰਨ ਭਿੰਨ ਕਰਿ ਲਹੈ ॥੧੬॥
ਸਾਤਕ ਪਰਕਿਰਤਿ ਸੁਰਗ ਲੋਕ ਕੋ ਜਾਵੈ, ਰਾਜਸੀ ਪਰਕਿਰਤੀ ਭੂ ਲੋਕ ਸਿਧਾਵੈ।
ਜਾਂ ਕੀ ਪਰਕਿਰਤਿ ਤਾਮਸੀ ਹੋਈ, ਪਾਤਾਲ ਲੋਕ ਮਹਿ ਜਾਵੈ ਸੋਈ।
ਹਰਿ ਪ੍ਰਭ ਮਿਲਨ ਕੇ ਲਛਣ ਕਹੀ, ਖੋਜੀ ਹੋਇ ਸੁ ਖੋਜ ਕਰ ਲਹੀ ॥੧੭॥
ਪ੍ਰਭ ਕੋ ਤੀਨਾ ਤੇ ਰਹਤਾ ਦੇਖ, ਸੋਈ ਤੀਨ ਗੁਣਾਂ ਕਾ ਕਰਤਾ ਪੇਖ।
ਜੋ ਐਸੇ ਹੀ ਕਰਿ ਪ੍ਰਭ ਕਉ ਜਾਨੈ, ਸੋਈ ਜਾਇ ਮਿਲੈ ਹੈ ਪਦ ਨਿਰਬਾਣੈ।
ਅਵਰ ਸਭਸੈ ਕਾ ਨਿਆਉਂ ਕਰਣੈਹਾਰਾ,
ਨਾਨਕ ਸਭ ਕੇ ਭੀਤਰਿ ਸਭ ਮਾਹਿ ਨਿਆਰਾ ॥੧੮॥
ਜੋ ਐਸੇ ਪ੍ਰਭ ਕਾ ਕਰੇ ਧਿਆਨ, ਓਹੀ ਹਰਿ ਕੋ ਲਹੈ ਪਛਾਨ।
ਉਸਕੋ ਜਮਣ ਮਰਣ ਜਰਾ ਨਹੀਂ ਰੋਗ, ਜੋ ਇਨਾਂ ਤ੍ਰਿਹੁੰ ਗੁਣਾ ਸਿਉਂ ਮੁਕਤਾ ਹੋਗੁ।
ਜਿਸ ਇਸ ਦੇਹਿ ਕਾ ਪਾਇਆ ਗਿਆਨ, ਤਾਂ ਕਾ ਮਿਟ ਗਇਆ ਆਵਣ ਜਾਣ ॥੧੯॥
ਜਿਸਕੋ ਇਨਾਂ ਤਿਹਾ ਗੁਣਾਂ ਕੇ ਬੰਧਨ ਪਾਂਹਿ, ਸੋ ਜੀਅ ਮੁਕਤ ਕਿਵ ਕਰਿ ਹੋਇ ਜਾਂਹਿ
ਤਾਂ ਕੇ ਲਛਣ ਏਹੁ ਬਤਾਵੋ, ਗੁਰ ਕਿਰਪਾ ਤੇ ਆਖਿ ਸੁਣਾਵੋ।
ਜੇ ਕੋ ਗੁਣ ਦੇਹੀ ਮਹਿ ਉਪਜੈ ਕਰਤੈ, ਸੋ ਗੁਣਾਂ ਕੇ ਮੋਹੇ ਮੋਹਿ ਨ ਪੜਤੇ ॥੨੦॥
ਅਰੁ ਮਨ ਵਿਖੈ ਕਛੁ ਕਲਪੈ ਨਾਹੀ, ਇਹੁ ਗੁਣ ਵਰਤਹਿ ਮੇਰੇ ਮਨ ਮਾਹੀ।
ਇਨਾ ਗੁਣਾਂ ਕੀ ਬਾਂਛਾ ਕਾਈ ਨਹੀਂ ਕਰੈ, ਸੋ ਇਨਾ ਗੁਣਾ ਕੋ ਲੈ ਵਸਿ ਧਰੈ।
ਇਨਾ ਸਿਉਂ ਮੇਰਾ ਕਿਛੁ ਕਾਰਜ ਭੀ ਨਾਹੀ,
ਏਹੁ ਜੋ ਹੈਂ ਸੋ ਬਿਸਨੁ ਕੀ ਮਾਇਆ ਸਿਉਂ ਪ੍ਰਗਟਾਹੀ ॥੨੧॥
ਜੈਸੇ ਸੁਭਾਉ ਸਾਥ ਮਿਲ ਗੁਣ ਵਰਤੀਜੈ, ਤੈਸੇ ਆਤਮੇ ਰਾਮ ਕੋ ਨਿਆਰਾ ਕਰਿ ਲੀਜੈ।
ਜਿਉਂ ਸਮਝਿ ਕਰਿ ਗੁਣਾ ਕਾ ਮੋਹਿਆ ਮੋਹਿਆ ਨ ਜਾਈ, ਐਸੇ ਕਰਿ ਇਉਂ ਮਨੁ ਸਮਝਾਈ।
ਨਾਨਕ ਤਾਂ ਕੇ ਲਛਣ ਭਾਖੇ, ਸੋ ਲਛਣ ਲੈ ਮਨ ਮਹਿ ਰਾਖੈ ॥੨੨॥
ਦੁਖ ਸੁਖ ਮਨ ਮਹਿ ਏਕ ਸਮਾਨਾ, ਕਚਨ ਮਾਟੀ ਏਕ ਕਰਿ ਜਾਨਾ।
ਸਦਾ ਸਾਂਤਿਕੀ ਸੁਭਾਉ ਹੁਵੈ ਜਾ ਕੇ, ਉਸਤਤਿ ਨਿੰਦਿਆ ਨਾਹੀ ਤਾਂ ਕੇ।
ਆਏ ਹਰਖ ਨ ਗਇਆ ਸੋਗੁ, ਨਾਨਕ ਮਿਤ੍ਰ ਸਤਰੂ ਸੰਗ ਏਕਸਾ ਹੋਗੁ ॥੨੩॥

ਸੰਗਲ ਆਰੰਭ ਸੇ ਰਹਤਾ ਹੋਇ ਜਾਈ, ਬੁਰਾ ਭਲਾ ਨਹੀਂ ਮਨਿ ਬਸਾਈ।
ਭਰਮਤ ਸਗਲੀ ਮਾਰ ਮਿਟਾਵੈ, ਸਬਦ ਸਿਉਂ ਨਿਹਬਸਦ ਹੋਇ ਜਾਵੈ।
ਕਾਮ ਕ੍ਰੋਧ ਅਵਰੁ ਬੁਰਿਆਈ, ਲਬ ਪਾਪ ਨਹੀਂ ਚਤੁਰਾਈ।
ਏਤੇ ਪ੍ਰਕਾਰ ਅਤੀਤ ਕੈ ਕਹੇ, ਨਾਨਕ ਅਤੀਤ ਹੋਇ ਸਮਝ ਕਰਿ ਲਹੈ ॥੨੪॥
ਜੋ ਤੀਨ ਗੁਣਾਂ ਤੇ ਰਹਤ ਕਹਾਈ, ਸੋ ਇਹੁ ਪ੍ਰਕਾਰ ਲਹੈ ਮਨੁ ਲਾਈ।
ਨਿਹ ਕੇਵਲ ਭਗਤਿ ਕਰਿ ਬ੍ਰਹਮ ਕੋ ਸੇਵੇ, ਹਰਿ ਸਿਮਰਨ ਭਜਨ ਕਰਿ ਮਨ ਮਹਿ ਲੇਵੇ।
ਦੂਸਰੇ ਕਿਸੇ ਕਾ ਨਾਮ ਨ ਲੇਈ, ਨਾਨਕ ਐਸੇ ਭਗਤਿ ਕਰੇਈ ॥੨੫॥
ਦੁਇ ਕਰਿ ਜੋੜ ਬੇਨਤੀ ਕਰੈ, ਲੈ ਹਰਿ ਪ੍ਰਭੁ ਆਗੈ ਮਾਥਾ ਧਰੈ।
ਤੁਮ ਹੀ ਹਮਰੇ ਦੀਨ ਦਇਆਲਾ, ਤੁਮ ਹੀ ਦੁਖ ਭੰਜਨ ਕਿਰਪਾਲਾ।
ਤੁਮ ਹੀ ਜੁਗਤ ਮੁਕਤ ਕੇ ਦਾਤੇ, ਤੁਮ ਹੀ ਸਗਲ ਸ੍ਰਿਸਟਿ ਮਹਿ ਜਾਤੇ ॥੨੬॥
ਹਮ ਹੀ ਤੁਮਰੇ ਦਾਸ ਬੀਚਾਰੇ, ਤੁਮ ਹੀ ਹਮਰੇ ਦੇਵਨਹਾਰੇ।
ਹਉਂ ਦੀਨ ਹਉਂ ਆਧੀਨ ਤੁਮਾਰਾ, ਤੁਮ ਦੀਨ ਦਇਆਲ ਹੋ ਪ੍ਰਭੁ ਹਮਾਰਾ।
ਅਬ ਹਮ ਪਰੇ ਹਾਰ ਸਰਨ ਤੁਮਾਰੀ, ਤੁਮ ਕਿਰਪਾ ਧਾਰੋ ਕ੍ਰਿਸਨ ਮੁਰਾਰੀ ॥੨੭॥
ਇਉਂ ਦਾਸ ਹੋਇ ਹਰਿ ਸਰਨੀ ਆਵੈ, ਐਸੇ ਇਕ ਮਨ ਹੋਇ ਹਰਿ ਭਗਤਿ ਕਮਾਵੈ।
ਓਹ ਤੀਨਾ ਗੁਣਾਂ ਸਿਉਂ ਅਤੀਤ ਕਹਾਈ, ਓਹ ਦੇਹਿ ਸਾਥ ਹੀ ਮੁਕਤ ਸਿਧਾਈ।
ਏਹੁ ਜੀਵਨ ਮੁਕਤ ਕੇ ਲਛਣ ਕਹੈ, ਨਾਨਕ ਅਤੀਤ ਪ੍ਰਕਾਰ ਮਾਰਗ ਕਉ ਲਹੈ ॥੨੮॥
ਜਾ ਕੀ ਸਰਣ ਜਾਇ ਅਤੀਤ ਭਜ ਪਾਈ, ਤਿਸ ਪ੍ਰਭ ਕੋ ਜਾਨਿ ਕਰਿ ਲੀਜੈ ਭਾਈ।
ਹਰਿ ਪ੍ਰਭ ਕਾ ਪ੍ਰਤਾਪ ਸੁਨਾਵੈ, ਸੋ ਇਤਨੀਆਂ ਬਾਤਾ ਬ੍ਰਹਮ ਕਹਾਵੈ।
ਤਾਂ ਕੇ ਨਾਮ ਕਹੋ ਸੁਨ ਲੀਜੈ, ਨਾਨਕ ਤਾ ਕੀ ਸਾਖ ਭਣੀਜੈ ॥੨੯॥
ਏਕ ਬਿਸ ਰੂਪ ਬ੍ਰਹਮ ਹੈ ਆਪੇ, ਅਰੁ ਵੇਦ ਪੁਰਾਣ ਭੀ ਬ੍ਰਹਮ ਕਰਿ ਥਾਪੇ।
ਹੋਰ ਮੁਕਤ ਨਾਮ ਭੀ ਬ੍ਰਹਮ ਸਦਾਵੈ, ਫੁਨਿ ਤੀਰਥ ਦਾਨ ਸੁਣਿ ਬ੍ਰਹਮ ਕਹਾਵੈ।
ਇਨ ਸਭਨਾ ਬ੍ਰਹਮਾ ਕਾ ਏਕੋ ਧਨੀ,
ਨਾਨਕ ਹਰਿ ਕੀ ਸੋਭਾ (ਹਰਿ) ਸਿਉਂ ਬਨੀ ॥੩੦॥
ਤਿਸ ਬ੍ਰਹਮ ਕੋ ਕੈਸੇ ਗਣੋ, ਸੋ ਆਵਾਗਵਣ ਤੇ ਰਹਤਾ ਭਣੋ।
ਓਹ ਸਾਸਿ ਸਾਸਿ ਹੈ ਸਦਾ ਰਖਵਾਲਾ, ਧਰਮ ਰੂਪ ਸਰਬ ਪ੍ਰਿਤਪਾਲਾ।
ਸੁਖ ਸਾਗਰ ਅੰਮ੍ਰਿਤ ਸਿਉਂ ਭਰਿਆ, ਨਾਨਕ ਤਾਂ ਕਾ ਅੰਤੁ ਨ ਪਾਰਾਵਰਿਆ ॥੩੧॥
ਲਾਲ ਜਵਾਹਰ ਮਾਨਿਕ ਹੀਰਾ, ਗਹਿਰ ਗੰਭੀਰ ਹੈ ਗੁਣੀ ਗਹੀਰਾ।
ਜੋ ਤੀਨ ਲੋਕ ਮਹਿ ਰਹਿਆ ਸਮਾਈ, ਉਸ ਬੇਅੰਤ ਧਨੀ ਕੀ ਕੀਮਤਿ ਨਹਿ ਪਾਈ।
ਉਹ ਤੀਨ ਗੁਣਾਂ ਤੇ ਨਿਆਰਾ ਕਹੀਐ,
ਨਾਨਕ ਸੁਖ ਨਿਧਾਨ ਭਗਵਾਨ ਕੋ ਲਹੀਐ ॥੩੨॥

(ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਪਰਮ ਗਿਆਨ ਵਰਨਨ ਨਾਮ ਤ੍ਰਿਵੰਜਵੋ ਧਿਆਉ ਸੰਪੂਰਣ ॥੫੩॥)

*(ਸ. ਸ. 54)*

***੧ਓ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ॥ ਮਹਾਂ ਗਿਆਨ ਕਾ ਧਿਆਉ।***

ਰਾਗ ਬਸੰਤ ਮਹਲਾ ੧ ਸ੍ਰੀ ਗੁਰੋਵਾਚ ਮਹਲਾ ੧

ਸੁਣ ਲੀਜੈ ਮਹਾ ਗਿਆਨ ਕੋ ਸੁਨਤ ਬ੍ਰਹਮ ਪਦ ਪਾਇ।
ਬਹੁ ਬਿਧ ਨਾਨਕ ਭੇਦ ਹੈ ਨਿਰਭਉ ਨਿਰਵਾਣ ਕਹਾਇ ॥੧॥

***ਪਉੜੀ :*** ਸਗਲ ਜਗਤ ਮਾਇਆ ਬੀਸ ਕੀਨਾ, ਜਿਉਂ ਕਾਗ ਫਾਸੀ ਵਸਿ ਦੀਨਾ।
ਸੁਖ ਦੇ ਕਾਰਨ ਮਾਇਆ ਸੰਚੇ, ਨਾਨਕ ਭਵ ਬੰਧਨ ਤੇ ਕੈਸੇ ਬਚੇ ॥੧॥

***ਸ੍ਰੀ ਮਛੰਦ੍ਰੋਵਾਚ :*** ਕਰੈ ਦਾਨ ਜਗ ਤੀਰਥ ਇਸਨਾਨ, ਨੇਮ ਬਰਤ ਸੁਚ ਦਇਆ ਪਰਾਨ।
ਬੇਦ ਸਾਸਤ੍ਰ ਵਿਦਿਆ ਵਦ ਗਾਈ, ਨਾਨਕ ਨਿਰਬਾਣ ਪਦ ਦੇਹੁ ਬੁਝਾਈ ॥੨॥

***ਸ੍ਰੀ ਗੁਰੋਵਾਚ :*** ਨਾਮ ਦਾਨ ਇਸਨਾਨ ਮਨ ਦਇਆ, ਜਗ ਬੇਤਾ ਕਿਰਿਆ ਕਰਿ ਲਇਆ।
ਸਾਧ ਸੇਵਾ ਸਿਉਂ ਬੇਮੁਖ ਹੋਈ, ਨਾਨਕ ਤਾਂ ਕੀ ਥਾਂਇ ਪਵੈ ਨ ਕੋਈ ॥੩॥
ਜਗ ਦਾਨ ਅਚਾਰ ਕਰੰਤੇ, ਗ੍ਰਿਹ ਕੰਚਨ ਤੁਲਾ ਦਾਨਿ ਅਨੰਤੇ।
ਅਨੇਕ ਪ੍ਰਕਾਰ ਕੀ ਕਰਤੇ ਪੂਜਾ, ਅਨੇਕ ਕਰਮ ਸਿਉਂ ਹੋਇ ਅਲੂਜਾ ॥
ਅਵਰ ਸਾਧ ਭਗਤਿ ਕੀ ਸੇਵਾ ਨਾਹੀ, ਨਾਨਕ ਸੋਈ ਨਰ ਹੈ ਭ੍ਰਸਟ ਕਹਾਈ ॥੪॥
ਕੋਟ ਜੁ ਦਾਨ ਅਚਾਰ ਕਰੰਤੇ, ਗ੍ਰਿਹ ਕੰਚਨ ਤੁਲ ਦਾਨ ਦੇਵੰਤੇ।
ਪਰਾਤਮ ਤਤ ਕੋ ਨਾਹੀ ਜਾਨਿਆ, ਨਾਨਕ ਸੋ ਮੁਕਤਾ ਕਿਉਂ ਜਾਇ ਪਛਾਨਿਆ ॥੫॥
ਕੋਟਿ ਕੋਟਿ ਪੁੰਨ ਜਗ ਕਰੇਈ, ਜੁਗ ਅਸਵ ਗੈਵਰ ਦਾਨ ਦੇਈ।
ਕੋਟਿ ਜੁਗ ਦਾਨ ਕਰੇ ਹਜਾਰ, ਨਾਨਕ ਨਾਹੀ ਮੁਕਤਿ ਬਿਨ ਹਰਿ ਪਿਆਰ ॥੬॥
ਜੋ ਕੋਟਿ ਜਨਮ ਪਾਪਾ ਕਾ ਕਰਤਾ, ਅਰੁ ਪਾਰਬ੍ਰਹਮ ਹੈ ਹਿਰਦੈ ਧਰਤਾ।
ਤਾਂ ਕੋ ਪਾਪ ਕਾ ਲੇਪ ਨ ਲਾਗੈ ਕੋਈ, ਨਾਨਕ ਬਿਸੁਨਪੁਰੀ ਕੋ ਪ੍ਰਾਪਤ ਹੋਈ ॥੭॥
ਇਸਤ੍ਰੀ ਹਤਿਆ ਜਿਸ ਕੋ ਲਾਗੀ, ਗਊ ਬ੍ਰਾਹਮਣ ਵਲਿ ਦ੍ਰਿਸਟਿ ਅਭਾਗੀ।
ਜੇ ਕਰਿ ਪਾਰਬ੍ਰਹਮ ਕੀ ਸਰਨੀ ਆਵੈ, ਨਾਨਕ ਉਹ ਭੀ ਮੁਕਤ ਸਿਧਾਵੈ ॥੮॥
ਮਨ ਨਿਹਚਲ ਹੋਇਆ ਮੁਕਤ ਸਿਧਾਈ, ਮਨ ਨਿਹਚਲ ਹੋਵੈ ਅਸਥਿਰ ਹੋਇ ਜਾਈ।
ਮਨ ਨਿਹਚਲ ਹੋਵੈ ਗਿਆਨ ਮਨ ਵਸੈ, ਨਾਨਕ ਮਨ ਨਿਹਚਲ ਤੇ ਕਾਲਿ ਭੀ ਨਸੇ ॥੯॥
ਕਿਆ ਕਾਲ ਕਿਆ ਜੀਵ ਕਹਾਏ, ਅਵਰ ਮਿਰਤ ਕੋ ਭੀ ਦਿਲਵਾਏ।
ਕਿਆ ਪੁੰਨ ਕਿਆ ਕਹੀਐ ਪਾਪ, ਨਾਨਕ ਤਾਂ ਕਾ ਏਹੁ ਪ੍ਰਤਾਪ ॥੧੦॥
ਜੀਉ ਕਾਲ ਹੈ ਏਕ ਕਹਾਵੈ, ਉਹ ਭੀ ਬਹੁੜਿ ਮਿਰਤਕ ਕੋ ਪਾਵੈ।
ਓਹੀ ਪੁੰਨ ਪਾਪ ਕਾ ਕਰਤਾ, ਨਾਨਕ ਓਹੀ ਨਿਰਾਸ ਕਰਮ ਲਹਤਾ ॥੧੧॥
ਓਹੀ ਦਾਤਾ ਓਹੀ ਹੈ ਭੁਗਤਾ, ਓਹੀ ਜੋਗੀ ਓਹੀ ਹੈ ਜੁਗਤਾ।
ਓਹੀ ਹਰਖ ਸੋਗ ਮਹਿ ਆਵੈ। ਨਾਨਕ ਓਹੀ ਲੇਪ ਨਿਰਲੇਪ ਕਹਾਵੈ ॥੧੨॥
ਓਹੀ ਸੁੰਨ ਓਹੀ ਅਸਥੂਲਾ, ਓਹੀ ਡਾਲ ਪਤ੍ਰ ਹੈ ਮੂਲਾ।
ਓਹੀ ਉਪਤ ਓਹੀ ਸੰਸਾਰੀ, ਨਾਨਕ ਓਹੀ ਆਤਮ ਜਿਨ ਸਗਲ ਉਧਾਰੀ ॥੧੩॥
ਇਸ ਮਹਿ ਗਿਆਨ ਕਾ ਕਰੋ ਬਿਚਾਰ, ਜਿਸ ਸਿਉਂ ਪਾਈਐ ਮੁਕਤ ਦੁਆਰ।
ਤਾ ਕੀ ਜੁਗਤਿ ਕਹਹਿ ਅਨੇਕ, ਨਾਨਕ ਉਸਕੋ ਕਰੇ ਬਿਬੇਕ ॥੧੪॥

ਜੋ ਮੁਕਤ ਨਾਮ ਕੋ ਜਾਨੈ ਨਾਹੀ, ਸੋਈ ਨਰ ਹੈ ਮੂੜ ਕਹਾਈ।
ਜਿਸਕੀ ਬੁਧਿ ਅਗਿਆਨ ਸਿਉਂ ਹੋਵੈ ਰੋਗੀ, ਨਾਨਕ ਦੁਖ ਸੁਖ ਕੋ ਹੈ ਓਹੀ ਭੋਗੀ ॥੧੫॥
ਕਵਨ ਮੁਕਤ ਤੀਰਥ ਤਪ ਗਿਆਨ, ਕਵਨ ਪੂਜਾ ਜਗ ਕਿਰਿਆ ਦਾਨ।
ਕਵਨ ਤਪੀਆ ਹੈ ਤਪ ਕਰੰਤੇ, ਨਾਨਕ ਕਵਨ ਅਵਧੂਤ ਤਨ ਭਸਮ ਚੜੰਤੇ ॥੧੬॥
ਓਹ ਨਾਹੀ ਮੁਕਤ ਜੋ ਧਰੈ ਧਿਆਨ, ਓਹ ਨਾਹੀ ਮੁਕਤ ਪੜਿ ਕਰੈ ਗਿਆਨ।
ਓਹ ਨਾਹੀ ਮੁਕਤ ਅੰਨ ਕੋ ਤਿਆਗੈ,
ਨਾਨਕ ਹੋਵੈ ਮੁਕਤ ਗਿਆਨ ਇੰਦ੍ਰੀ ਕਉ ਲਾਗੇ ॥੧੭॥
ਓਹ ਨਾਹੀ ਮੁਕਤ ਤੀਰਥ ਕੇ ਨ੍ਹਾਏ, ਓਹ ਨਾਹੀ ਮੁਕਤਿ ਜੋ ਭਸਮ ਚੜਾਏ।
ਓਹ ਨਾਹੀ ਮੁਕਤ ਮ੍ਰਿਗਾਨੀ ਲੀਏ,
ਨਾਨਕ ਹੋਵੈ ਮੁਕਤਿ ਗਿਆਨ ਇੰਦ੍ਰੀ ਵਸਿ ਕੀਏ ॥੧੮॥
ਓਹ ਨਾਹੀ ਮੁਕਤ ਖਟ ਸਾਸਤ੍ਰ ਉਚਾਰੇ, ਓਹ ਨਾਹੀ ਮੁਕਤ ਅਚਾਰ ਬਿਵਹਾਰੇ।
ਓਹ ਨਾਹੀ ਮੁਕਤ ਜੋ ਕਰਤੇ ਧਰਮ,
ਨਾਨਕ ਸੋਈ ਮੁਕਤ ਤਿਆਗੇ ਇੰਦ੍ਰੀਆਂ ਕੇ ਧਰਮ ॥੧੯॥
ਓਹ ਨਾਹੀ ਮੁਕਤ ਜਗ ਕਿਰਿਆ ਜਾਪ, ਓਹ ਨਾਹੀ ਮੁਕਤ ਵਧੇ ਪਰਤਾਪ।
ਓਹ ਨਹੀ ਮੁਕਤ ਜਗ ਵਿਸਿਆ ਕੇ ਕੀਏ,
ਨਾਨਕ ਹੋਵੈ ਮੁਕਤਿ ਵਸਿ ਇੰਦ੍ਰੀ ਕੇ ਥੀਏ ॥੨੦॥
ਮੁਕਤ ਨ ਹੋਵੈ ਨਗਨ ਕਹਾਏ, ਮੁਕਤ ਨ ਹੋਵੈ ਜਟਾ ਵਧਾਏ।
ਮੁਕਤ ਨ ਹੋਵੈ ਬਨ ਮਹਿ ਰਹੈ, ਨਾਨਕ ਸੋਈ ਮੁਕਤ ਇੰਦ੍ਰੀ ਭੇਦ ਲਹੈ ॥੨੧॥
ਮੁਕਤ ਨ ਹੋਵੈ ਕਿਰਿਆ ਕੀਏ, ਮੁਕਤ ਨਹੀਂ ਰਥ ਹਸਤੀ ਦੀਏ।
ਮੁਕਤਿ ਨਹੀਂ ਕੀਏ ਭੂਮੀ ਦਾਨ, ਨਾਨਕ ਹੋਵੈ ਮੁਕਤਿ ਵਸਿ ਇੰਦ੍ਰੀ ਗਿਆਨ ॥੨੨॥
ਜੋ ਗਿਆਨ ਇੰਦ੍ਰੀ ਕੋ ਵਸਿ ਨਹੀਂ ਧਾਰੈ, ਅਰ ਮਨ ਬੁਧ ਚਿਤ ਅਹੰਕਾਰ ਨ ਮਾਰੈ।
ਸਬਦ ਸਪਰਸ ਰੂਪ ਰਸ ਗੰਧ ਕੋ ਤਿਆਗੇ ਨਾਹੀ,
ਓਹ ਨਾਨਕ ਕੈਸੇ ਮੁਕਤਿ ਸਿਧਾਹੀ ॥੨੩॥
ਜਬ ਲਗ ਗਿਆਨ ਇੰਦ੍ਰੀ ਕਾ ਭੇਦ ਨ ਆਵੈ, ਕਰਮ ਅਕਰਮ ਸੁਧ ਨਹੀਂ ਪਾਵੈ।
ਜਬ ਲਗ ਮਨ ਕਾ ਭਰਮ ਨ ਜਾਈ, ਨਾਨਕ ਕੈਸੇ ਮੁਕਤਿ ਸਿਧਾਈ ॥੨੪॥
ਕੈਸੇ ਕਰਿ ਅੰਤਰਿ ਸੁਧ ਹੋਈ, ਕੈਸੇ ਮੈਲੁ ਉਤਾਰੇ ਧੋਈ।
ਕੈਸੇ ਨਿਰਮਲ ਹੋਵੈ ਕਾਇਆ, ਨਾਨਕ ਕੈਸੇ ਮਨ ਠਹਿਰਾਇਆ ॥੨੫॥
ਆਤਮ ਸੁਧ ਤੇ ਹੋਵੈ ਮਹਾਨਿ, ਮਹਾਂ ਗਿਆਨ ਸਿਉਂ ਮਨੁ ਨਿਰਮਲ ਜਾਨ।
ਮਨ ਨਿਰਮਲ ਹੋਵੈ ਗੁਰ ਧਿਆਏ, ਨਾਨਕ ਧਰਮ ਕੀਏ ਪਾਪਾਂ ਮੈਲੁ ਜਾਏ ॥੨੬॥
ਹੋਰ ਬੁਲੇ ਭਲੇ ਕਰਮ ਸੰਸਾਰੀ, ਤਾ ਕੋ ਬੰਧਨ ਪਾਵਹਿ ਅਤਿ ਭਾਰੀ।
ਉਨ ਕੀ ਜੋਗ ਜੁਗਤਿ ਨਹੀਂ ਪਾਵੈ ਕੋਈ,
ਨਾਨਕ ਜਿਸ ਸਿਉਂ ਬਹੁੜ ਨ ਉਪਜਣ ਹੋਈ ॥੨੭॥
ਜੋਗੀ ਕਰਮ ਸਿਉਂ ਨਿਹਕਰਮ ਕਹਾਈ, ਗਿਆਨ ਸੰਪੂਰਣ ਲੈ ਮਨਿ ਵਸਾਈ।
ਮਹਾਂ ਗਿਆਨ ਸਿਉਂ ਲੈ ਚਿਤੁ ਲਾਵੈ, ਨਾਨਕ ਸੋ ਜੋਗੀ ਨਹੀਂ ਜਾਵੈ ॥੨੮॥

ਜਿਸ ਜੋਗੀ ਮਨਿ ਨਾਹੀ ਅਭਿਮਾਨ, ਕ੍ਰਿਆ ਸੁਰ ਜਗ ਨਾਹੀ ਧਿਆਨ।
ਪੰਚ ਭੂਤ ਕਾ ਕਰੈ ਵਿਚਾਰ, ਨਾਨਕ ਸੋ ਜੋਗੀ ਹੈ ਅਪਰ ਅਪਾਰ ॥੨੯॥
ਜੋਗੀ ਬੀਰਜ ਸਿਉਂ ਅਬੀਰਜ ਭਇਆ; ਸਗਲ ਕਰਮਾਂ ਨਿਸਪ੍ਰੇਹੀ ਹੋਇ ਗਇਆ।
ਨਿਹਕਰਮੀ ਤਤੁ ਸਭ ਹੀ ਭਏ, ਨਾਨਕ ਸੋ ਜੋਗੀ ਹਰਿ ਏਕ ਹੋਇ ਗਏ ॥੩੦॥
ਜਿਸ ਜੋਗੀ ਕੋ ਸੀਤ ਨਹਿ ਗਰਮੀ, ਦੁਖ ਸੁਖ ਤੇ ਓਹ ਮੂਲ ਨ ਭਰਮੀ।
ਭਿਖਿਆ ਸਿਉਂ ਮੁਕਤਾ ਕਰਿ ਲੀਆ, ਨਾਨਕ ਸੋ ਜੋਗੀ ਅਬੀਰਜ ਥੀਆ ॥੩੧॥
ਪਾਰਬ੍ਰਹਮ ਤਤਾ ਕਾ ਜਾਨਹੁ, ਤਾਂ ਕੀ ਦਸ ਇੰਦ੍ਰੀ ਪ੍ਰਕਿਰਤੀਆ ਮਾਨਹੁ।
ਆਤਮਾ ਤਤੁ ਈਸਰ ਹੈ ਭਾਈ, ਨਾਨਕ ਜੋਗ ਤਤ ਨਿਰਾਸ ਕਹਾਈ ॥੩੨॥
ਜੋਗ ਤਤ ਹੈ ਮਹਾਂ ਗਿਆਨ, ਆਤਮਾ ਜਾ ਕ ਸੁਧ ਸਮਾਨ।
ਗਿਆਨ ਖੜਗ ਪ੍ਰਾਤਮਾ ਕਰਿ ਲੇਹਿ, ਨਾਨਕ ਤਿਸ ਜੋਗੀ ਕੀ ਨਿਹਚਲ ਦੇਹਿ ॥੩੩॥

(ਇਤਿ ਸ੍ਰੀ ਪ੍ਰਾਣ ਸੰਗਲੀ ਸ੍ਰੀ ਗੁਰੂ ਗ੍ਰੰਥਿ ਮਹਾਂ ਗਿਆਨ ਵਰਨਨ ਨਾਮ ਚੋਰੰਜਵੋ ਧਿਆਉ ਸੰਪੂਰਣ ॥੫੫॥)

*(ਸ. ਸ. 56)*

***੧ਓ ਸਤਿਗੁਰ ਪ੍ਰਸਾਦਿ ਰਾਗੁ ਕਲਿਆਣ ਮਹਲਾ ੧—ਬ੍ਰਹਮ ਜੋਗ ਗੋਸਟ***

***ਸਲੋਕ :*** ਬ੍ਰਹਮ ਜੋਗ ਸਤਿਗੁਰ ਤੇ ਪਾਇਆ, ਨਾਨਕ ਪੂਰੇ ਗੁਰ ਰਾਹੁ ਦਿਖਾਇਆ ॥੧॥
ਬ੍ਰਹਮ ਪ੍ਰਤਾਪ ਕਉ ਕਹੋ ਸੁਨਾਇ, ਜਹ ਏਹ ਜੋਗੀ ਰਹੋ ਮਨੁ ਲਾਇ।
ਤਿਸ ਕਾ ਦੇਵਤਾ ਕਹੋ ਗੁਸਾਈਂ, ਤਾ ਕੇ ਚਰਨ ਰਹੋਂ ਲਿਵ ਲਾਈ ॥੧॥
ਬ੍ਰਹਮ ਪ੍ਰਤਾਪ ਸਭ ਕਹਿਆ ਨ ਜਾਇ, ਅੰਤਰਿ ਸਬਦੁ ਲੈ ਮਨਿ ਵਸਾਇ।
ਤਾਂ ਕਾ ਦੇਵਤਾ ਧਿਆਨ ਕਹਾਵੈ, ਨਿਹਚਲ ਰਹੈ ਜੂਨਿ ਨਹੀਂ ਆਵੈ ॥੨॥
ਸਤ ਸਰੂਪ ਕਉ ਕੈਸੇ ਪਾਵੈ, ਤਾਂ ਕੇ ਵਸਗਤਿ ਕਿਉਂ ਕਰਿ ਆਵੈ।
ਬਿਨੁ ਕੀਮਤਿ ਨਹੀਂ ਸੋਝੀ ਪਾਇ, ਕਹੁ ਇਹ ਰਤਨ ਕੈਸੇ ਠਹਰਾਇ ॥੩॥
ਇਹੁ ਮਨੁ ਚਲਤਾ ਜਾਨਿ ਨ ਦੀਜੈ, ਭੈ ਮਹਿ ਰਾਖੈ ਪਿੰਡ ਨ ਛੀਜੈ।
ਐਸੇ ਸਬਦ ਕਉ ਲੇਹੁ ਮਨੁ ਲਾਇ, ਨਾਨਕ ਪ੍ਰਣਵੈ ਰਤਨੁ ਨ ਜਾਇ ॥੪॥
ਕੈਸੀ ਬ੍ਰਹਮ ਕੈਸੀ ਹੈ ਮਾਇਆ, ਕਿਉਂ ਕਰਿ ਇਹੁ ਮਨੁ ਮਨਸਾ ਖਾਇਆ।
ਕਿਸ ਸਬਦ ਸਿਉਂ ਇਹ ਸਚੁ ਕਮਾਇਆ, ਕਹੋ ਸਬਦੁ ਜਿਤੁ ਨਿਜ ਪਦ ਪਾਇਆ ॥੫॥
ਅਮਰ ਹੈ ਬ੍ਰਹਮ ਖਪਤ ਭਈ ਮਾਇਆ, ਗਿਆਨ ਅਗਿਆਨ ਲਗਿ ਮਨਸਾ ਖਾਇਆ।
ਸਤਿਗੁਰ ਮਿਲੇ ਸੋ ਸਚੁ ਕਮਾਈ, ਦੁਰਮਤਿ ਜਾਇ ਤਾਂ ਨਿਜ ਪਦੁ ਪਾਈ ॥੬॥
ਕਹੁ ਕਿਤ ਸਬਦ ਅਗਿਆਨ ਕਉ ਮਾਰੈ, ਕਿਸ ਸਬਦ ਸਿਉਂ ਗਿਆਨ ਬਿਚਾਰੈ।
ਤਿਸ ਸਬਦ ਕੀ ਕਹੀਐ ਏਹ ਬਾਣੀ, ਜਿਸ ਸੇ ਪਾਵੈ ਏਹੁ ਪਦੁ ਨਿਰਬਾਣੀ ॥੭॥
ਗੁਰ ਕੈ ਸਬਦਿ ਅਗਿਆਨ ਬਿਡਾਰਹੁ, ਸਚੁ ਸਬਦ ਸਿਉਂ ਗਿਆਨਹਿ ਧਾਰਹੁ।
ਪ੍ਰਣਵਤ ਨਾਨਕ ਏਹ ਸਚੀ ਬਾਤਾ, ਜਾਗ੍ਰਤ ਰਹੋ ਸਦਹ ਦਿਨ ਰਾਤਾ ॥੮॥
ਕਿਤੁ ਬਿਧਿ ਜਾਗੇ ਕੈਸੇ ਸੋਵੈ, ਆਵਤ ਜਾਵਤ ਕਿਸ ਕਉ ਹੋਵੈ।
ਕਹਾਂ ਤੇ ਉਪਜੈ ਕਹਾਂ ਜਾਇ ਸਮਾਵੈ, ਰਸਨਾ ਕੈਸੇ ਹਰਿਗੁਨ ਗਾਵੈ ॥੯॥
ਧਰਮਾਂ ਸਿਉਂ ਜਾਗੇ ਪਾਪ ਹੈ ਸੋਤਾ, ਸਸਿ ਭਾਨ ਕਉਢੂ ਗਉਨ ਨਿਤ ਹੋਤਾ।

ਨਾਭ ਸਿਉ ਉਪਜਿ ਕਰਿ ਹਿਰਦੈ ਫਿਰਿ ਆਵੈ,
ਤਬ ਜਿਹਬਾ ਸਿਉ ਹਰਿ ਗੁਨ ਗਾਵੈ ॥੧੦॥
ਕਉਨ ਗੁਰੂ ਕਿਆ ਪੂਜਾ ਕੀਜੈ, ਜਿਸੁ ਸਬਦ ਸਿਉਂ ਕਾਇਆ ਮਥਿ ਲੀਜੈ
ਤਾ ਕਾ ਅੰਤੁ ਨ ਪਾਇਆਂ ਜਾਇ, ਇਹੁ ਮਨੁ ਕੈਸੇ ਰਹੈ ਅਘਾਇ ॥੧੧॥
ਸਬਦ ਗੁਰੂ ਤਾ ਕੀ ਅਬਿਗਤ ਪਜਾ, ਸਬਦ ਗੁਰੂ ਤੇ ਮਿਟ ਜਾਇ ਦੂਜਾ।
ਅੰਮ੍ਰਿਤ ਪੀ ਕਰਿ ਰਹਾ ਅਘਾਈ, ਪ੍ਰਣਵਤ ਨਾਨਕ ਇਵ ਸੋਝੀ ਪਾਈ ॥੧੨॥
ਕਹਾਂ ਇਹ ਅੰਮ੍ਰਿਤ ਬਰਖੈ ਕਹਾਂ ਜਾਇ ਪਰੈ, ਕਹਾਂ ਤੇ ਲੈ ਕਰਿ ਕਹਾਂ ਖੜਿ ਧਰੈ।
ਕੈਸੇ ਹੰਸਾ ਚੁਨਿ ਮੋਤੀ ਖਾਇ, ਅਨੇਕ ਪ੍ਰਕਾਰ ਇਕ ਕਹਉ ਸੁਨਾਇ ॥੧੩॥
ਭਾਨ ਅਸਥਾਨ ਮਹਿ ਅੰਮ੍ਰਿਤ ਹੈ ਬਰਖੈ, ਸਸਿ ਅਸਥਾਨ ਪਰੈ।
ਊਚ ਅਸਥਾਨ ਸਿਉਂ ਲੇਕਰਿ, ਨੀਚ ਅਸਥਾਨ ਖੜਿ ਧਰੈ।
ਆਕਾਸ ਹੰਸਾ ਚੁਨਿ ਮੋਤੀ ਖਾਇ, ਪ੍ਰਣਵਤ ਨਾਨਕ ਸੁਣੀਐ ਭਾਇ ॥੧੪॥
ਕੈਸੇ ਜੋਗੀ ਚਲੈ ਸਿਧਾਵੈ, ਕਹ ਤੇ ਗਿਰਹੀ ਆਵੈ ਜਾਵੈ।
ਕਿਸ ਸਬਦ ਸਿਉਂ ਅੰਮ੍ਰਿਤ ਝਰੈ, ਨਾਨਕ ਕਿਸ ਸਬਦਹੁੰ ਮਨਮੁਖ ਮਰੈ ॥੧੫॥
ਮਨਸਾ ਤੇ ਜੋਗੀ ਚਲੈ ਸਿਧਾਵੈ, ਆਸਾ ਤੇ ਗਿਰਹੀ ਆਵੈ ਜਾਵੈ।
ਸੁਰਤਿ ਸਬਦ ਸਿਉਂ ਅੰਮ੍ਰਿਤ ਝਰੈ, ਨਿੰਦ੍ਾ ਕਾਲ ਤੇ ਮਨਮੁਖ ਮਰੈ ॥੧੬॥
ਮਨਸਾ ਨ ਹੋਤੀ ਜੋਗੀ ਕੈਸੈ ਕਰਿ ਧਾਵੈ, ਆਸਾ ਨ ਹੋਤੀ ਗਿਰਹੀ ਕੈਸੇ ਆਵੈ ਜਾਵੈ।
ਸਬਦ ਨ ਹੋਤਾ ਕਹਾਂ ਹੋਤੀ ਸੁਰਤਿ, ਨਿੰਦਾ ਨ ਹੋਤੀ ਕਹਾਂ ਹੋਤੀ ਮਿਰਤਿ ॥੧੭॥
ਮਨਸਾ ਨ ਹੋਤੀ ਨਿਰਭਉ ਜੋਗੀ ਹੋਤਾ, ਆਸਾ ਨ ਹੋਤੀ ਗਿਰਹੀ ਸਹਜਿ ਪੈ ਸੋਤਾ।
ਸਬਦੁ ਨ ਹੋਤਾ ਜੋਤਿ ਮਹਿ ਹੋਤੀ ਸੁਰਤਿ,
ਨਿੰਦ੍ਾ ਨ ਹੋਤੀ ਸਹਜਿ ਸਮਾਇ ਜਾਤੀ ਮਿਰਤਿ ॥੧੮॥
ਕਿਸ ਕਉ ਕਹੀਐ ਜੋਗੀ ਕਿਸ ਕਉ ਕਹੀਐ ਭੋਗੀ, ਕਿਉਂ ਕਜਿ ਕਾਲੁ ਵਿਆਪੈ ਰੋਗੀ।
ਕਿਸ ਸਬਦੁ ਸਿਉਂ ਗੁਰਮਤਿ ਆਈ, ਸਤਿਗੁਰ ਹੋਇ ਸੁ ਦੇਇ ਬਤਾਈ ॥੧੯॥
ਮਨੁ ਹੈ ਜੋਗੀ ਪਵਨ ਹੈ ਭੋਗੀ, ਖੁਧਿਆ ਕਾਲੁ ਵਿਆਪੈ ਰੋਗੀ।
ਤਤੁ ਸਬਦੁ ਲੈ ਗੁਰਮਤਿ ਪਾਵੈ, ਨਾਨਕ ਬੋਲੈ ਇਉਂ ਮਨ ਸਮਝਾਵੈ ॥੨੦॥
ਕਿਸ ਸਬਦ ਸਿਉਂ ਉਲਟੇ ਸਾਸੁ, ਕਿਸ ਸਬਦ ਸਿਉਂ ਕਵਲ ਬਿਗਾਸੁ।
ਕਿਸ ਸਬਦ ਤੇ ਮਨੁ ਆਘਾਵੈ, ਕਿਸ ਸਬਦ ਸਿਉਂ ਮਨ ਠਹਰਾਵੈ ॥੨੧॥
ਊਚ ਸਬਦ ਸਿਉਂ ਉਲਟੇ ਸਾਸੁ, ਨੀਚ ਸਬਦ ਸਿਊ ਕਵਲ ਬਿਗਾਸੁ।
ਸੰਤੋਖ ਸਬਦ ਤੇ ਮਨੁ ਆਘਾਵੈ, ਨਾਨਕ ਗੁਰਸਬਦੀ ਪਉਨ ਠਹਰਾਵੈ ॥੨੨॥
ਸਬਦ ਕਾ ਕਹੁ ਦੇਵਤਾ, ਆਕਾਸ ਕਾ ਸਿਕਦਾਰੁ।
ਮਨਸਾ ਕਾ ਕਰਤਾ ਕਹੋ, ਗਿਆਨ ਕਾ ਸਮਝਿ ਬੀਚਾਰ ॥੨੩॥
ਸਬਦ ਕਾ ਸਤਿਗੁਰੂ ਦੇਵਤਾ, ਆਕਾਸ ਕਾ ਆਦਿ ਸਿਰਦਾਰ।
ਮਨਸਾ ਕਾ ਕਰਤਾ ਮਨ, ਗਿਆਨ ਕੋ ਸਬਦ ਬੀਚਾਰਿ ॥੨੪॥
ਸੁੰਨ ਮਹਿ ਕਹਾ ਰਹਿਤਾ ਹੈ ਚੰਦਾ, ਪ੍ਰਾਨ ਮਾਹਿ ਕਹਾ ਭਾਨ ਬਸੰਦਾ।
ਸਰਗੁਨ ਮਹਿ ਕਹਿ ਨਿਰਗੁਨ ਰਹਤਾ, ਦੇਹੀਂ ਕਿਉਂ ਕਰਿ ਦੁਖ ਸੁਖ ਸਹਤਾ ॥੨੫॥

ਸੁੰਨ ਭੀਤਰਿ ਮਸਤਕਿ ਘਰ ਚੰਦਾ, ਤਨ ਮਹਿ ਭਾਨ ਪਦ ਨਿਕਟਿ ਬਸੰਦਾ।
ਸਰਗੁਨ ਮਹਿ ਨਿਰਗੁਨ ਹੈ ਰਹਤਾ, ਦੇਹੀ ਹਰਖ ਸੋਗ ਕਰਿ ਦੁਖ ਸੁਖ ਸਹਤਾ ॥੨੬॥
ਜੈਸੇ ਸਲਲੈ ਸਲਲ ਮਿਲਾਇਆ, ਜੈਸੇ ਘਿਰਤੇ ਘਿਰਤੁ ਰਲਾਇਆ।
ਨਿਰਗੁਨ ਸਰਗੁਨ ਏਕ ਕਰਿ ਮਾਨੀ, ਨਾਨਕ ਜੋਤੀ ਜੋਤਿ ਸਮਾਨੀ ॥੨੭॥
ਤਿਸ ਕਾ ਘਰ ਕਹੁ ਕਹਾ ਦੁਆਰ, ਜਿਸ ਕੇ ਮਧ ਕਰੇ ਬਿਓਹਾਰ।
ਕਿਸ ਮਾਰਗਿ ਏਹੁ ਹਰਿ ਹਰਿ ਧਿਆਵੈ, ਕਿਉਂਕਰਿ ਪਰਚਿ ਸਰੀਰੁ ਸਮਾਵੈ ॥੨੮॥
ਸੁੰਨ ਘਰ ਤਾ ਕਾ ਦਸ ਹੈ ਦੁਆਰ, ਪ੍ਰਾਨ ਨਾਥ ਜੋਗੀ ਕਰੈ ਬਿਓਹਾਰ।
ਉਰਧ ਮਾਰਗ ਏਹ ਹਰਿ ਹਰਿ ਧਿਆਵੈ, ਮਨ ਪਰਚੈ ਸੋ ਸਰੀਰ ਸਮਾਵੈ ॥੨੯॥
ਕੈਸੇ ਏਹੁ ਮਨੁ ਸਿਉਂ ਘਰਿ ਆਵੈ, ਕੈਸੇ ਇਹੁ ਮਨੁ ਸੁਖਮਨ ਧਿਆਵੈ।
ਆਸਨ ਸਿਧ ਤੇ ਸਿਮਰਨੁ ਥੀਆ, ਬੰਕ ਨਾੜਿ ਰਸੁ ਅੰਮ੍ਰਿਤ ਪੀਆ ॥੩੦॥
ਬੰਕ ਨਾੜਿ ਕੀ ਕਹੀ ਤੁਮ ਬਾਤ, ਹਰਿ ਰਸ ਪੀਤੇ ਆਵੈ ਸ਼ਾਂਤਿ।
ਮਿਥਿਆ ਕਉ ਤਿਆਗੇ ਸਰਪਨੀ ਬਿਖ ਜਾਇ, ਨਾਮ ਸੰਗਿ ਬੰਕ ਨਾੜਿ ਠਹਰਾਇ ॥੩੧॥
ਬੰਕ ਨਾੜਿ ਕੀ ਬਰਨੀ ਬਾਤ, ਅੰਮ੍ਰਿਤ ਪੀਤੇ ਆਵੈ ਸ਼ਾਂਤਿ।
ਸਰਪਨ ਕੀ ਬਿਖ ਕਿਉਂਕਰਿ ਜਾਇ, ਬੰਕ ਨਾੜਿ ਕਿਉਂਕਰਿ ਠਹਰਾਇ ॥੩੨॥
ਕੈਸੇ ਹੋਇ ਬਾਲਕ ਕੈਸੇ ਹੋਇ ਤਰੁਨਾ, ਕੈਸੇ ਜੀਵਨ ਕੈਸੇ ਮਰਨਾ।
ਕੈਸੇ ਕਾਲੁ ਬਿਆਪੇ ਆਇ, ਸਤਿਗੁਰ ਹੋਇ ਸੋ ਦੇਇ ਬਤਾਇ ॥੩੩॥
ਜਨਮੇ ਬਾਲਕ ਬਡਾ ਹੋਇ ਤਰਨਾ, ਕੈਸੇ ਜੀਵਨ ਕੈਸੇ ਮਰਨਾ।
ਕਾਹੇ ਕਾਲੁ ਬਿਆਪੇ ਆਇ, ਨਾਨਕ ਕਹੈ ਸੁਨਹੁ ਚਿਤੁ ਲਾਇ ॥੩੪॥
ਕਹਾਂ ਉਪਜੈ ਜੋਤਿ ਭਇਆ ਉਜਿਆਰਾ, ਕਹਾ ਤੇ ਨਿੰਦਾ ਥੀਆ ਅੰਧਿਆਰਾ,
ਜੋਤਿ ਹਿਰੀ ਚਾਦਨ ਕਹਾ ਸਮਾਨਾ, ਕਹੁ ਨਾਨਕ ਇਹੁ ਮਨ ਠਹਰਾਨਾ ॥੩੫॥
ਉਪਜੀ ਜੋਤਿ ਭਇਆ ਉਜੀਆਰਾ, ਤਬ ਭਈ ਨਿੰਦ੍ਾ ਭਇਆ ਅੰਧਿਆਰਾ।
ਜੋਤਿ ਹਿਰੀ ਸੋ ਚਾਂਦਨ ਸਹਜਿ ਸਮਾਨਾ, ਨਾਨਕ ਮਨੁ ਨਿਜ ਘਰਿ ਠਹਰਾਨਾ ॥੩੬॥
ਕਿਸ ਸਬਦ ਸਿਉਂ ਲਾਗੇ ਧਿਆਨੁ, ਕਿਸ ਸਬਦ ਮਿਟੇ ਅਭਿਮਾਨੁ।
ਕਿਸ ਸਬਦ ਸਿਉਂ ਜੋਗ ਕਮਾਵੈ, ਕਿਤੁ ਸਬਦਿ ਮਨੁ ਨਿਹਚਲੁ ਪਾਵੈ ॥੩੭॥
ਸਬਦ ਪਰਚੇ ਸੋ ਲਾਗੇ ਧਿਆਨੁ, ਸਤਿਗੁਰ ਪਰਚੇ ਮਿਟੇ ਅਭਿਮਾਨੁ।
ਆਤਮ ਚੀਨੈ ਜੋਗੁ ਕਮਾਵੈ, ਸਬਦੁ ਪਰਚੈ ਮਨੁ ਨਿਹਚਲੁ ਪਾਵੈ ॥੩੮॥
ਕੈਸੇ ਅਰਧਿ ਸੰਧਿ ਕਉ ਸੋਧੈ, ਕਿਸ ਸਬਦ ਕਰਿ ਮਨੁ ਪਰਬੋਧੈ।
ਕੈਸੇ ਪ੍ਰਾਨੀ ਮਨ ਕਉ ਗਹੇ, ਪਿੰਡ ਛੋਡਿ ਪੁਨਿ ਕਿਤੁ ਘਰਿ ਰਹੇ ॥੩੯॥
ਅਰਧ ਉਰਧ ਪਵਨ ਕਉ ਸੋਧੈ, ਸਬਦ ਸਤਿ ਸੋ ਮਨੁ ਪਰਬੋਧੈ।
ਗਿਆਨ ਸਬਦ ਕਰਿ ਮਨੁ ਕਉ ਗਹੈ, ਪਿੰਡ ਕਉ ਛੋਡਿ ਪ੍ਰਾਨ ਤ੍ਰਿਭਵਨ ਰਹੇ ॥੪੦॥
ਤ੍ਰਿਬੇਨੀ ਮਾਹਿ ਜਬ ਮਨੁ ਆ ਰਹਿਤਾ, ਕੈਸੇ ਪਵਨੁ ਪੁਨਿ ਮਨੂਆ ਬਹਤਾ।
ਇਸ ਸਬਦੇ ਕਉ ਕਹੋ ਬਤਾਈ, ਕਿਉਂਕਰਿ ਜੋਗੀ ਜੁਗਤਿ ਕਮਾਈ ॥੪੧॥
ਅਰਧ ਉਰਧ ਮਧ ਤਾਲਾ ਦੀਜੈ, ਏਕੋ ਹੀ ਲਿਵ ਧਾਰੈ।
ਮਨ ਕਉ ਬੰਧਿ ਪਵਨੁ ਵਸਿ ਕੀਜੈ, ਮਨੁ ਮਾਰਿ ਤ੍ਰਿਬੇਣੀ ਸਾਰੈ ॥੪੨॥

ਜੈਸੇ ਤਿਲ ਮਹਿ ਤੇਲੁ ਕਢਿ ਲੀਜੈ, ਜੈਸੇ ਦੂਧ ਮਹਿ ਘ੍ਰਿਤ ਮਥਿ ਲੀਜੈ।
ਜੈਸੇ ਕਾਸਟ ਮਹਿ ਜੋਤਿ ਜਗਾਈ, ਤੈਸੇ ਇਹੁ ਮਨੁ ਮਥੀਐ ਭਾਈ ॥੪੩॥
ਚੜਤੇ ਭਾਨ ਉਤਰਤੇ ਚੰਦੇ, ਕਾਲੁ ਵਿਆਪੇ ਮਾਰੇ ਬੰਦੇ।
ਸਸਿ ਅਰੁ ਭਾਨ ਏਕ ਘਰਿ ਹੋਇ, ਜੀਵਤ ਮਰੈ ਫਿਰਿ ਕਾਲੁ ਨ ਕੋਇ ॥੪੪॥
ਨੌ ਤ੍ਰੈ ਚਾਰਿ ਮਿਲਿ ਸੋਲਹ ਕੀਨੇ, ਓਇ ਚਾਰਿ ਅੰਤਰਿ ਸਉਂ ਲੀਨੈ।
ਮਨੁ ਅਰੁ ਪਉਨ ਗਿਆਨ ਤਨ ਕਥਿਆ, ਨਾਨਕ ਸੋਲਹ ਕਲਾ ਸੰਪੂਰਣ ਮਥਿਆ ॥੪੫॥
ਨਉਂ ਦਰ ਤਾਰਿ ਪੰਚਾਂ ਵਸਿ ਕੀਜੈ, ਤਾਂ ਕਉ ਮੁਹਕਮ ਤਾਲਾ ਦੀਜੈ।
ਪ੍ਰਣਵਤ ਨਾਨਕ ਸੁਨਹੁ ਜਨ ਗਿਆਨੀ, ਐਸੀ ਜੁਗਤਿ ਮਨੁ ਨਿਰਮਲੁ ਜਾਨੀ ॥੪੬॥

*(ਸ. ਸ. 57)*

***ੴ ਸਤਿਗੁਰ ਨਾਨਕ ਨਿਰਬਾਦ ਪ੍ਰਸਾਦਿ ਕਰਮ ਵਿਭਾਗ ਯੋਗ ਕਾ ਧਿਆਉ***
***ਰਾਗੁ ਬਿਲਾਵਲ ਮਹਲਾ ੧***

***ਸ੍ਰੀ ਸਿਵਨਾਭੋ ਵਾਚ :***
***ਸਲੋਕ :*** ਕਰਮ ਯੋਗ ਕੀ ਕਥਾ ਕੋ ਸਤਿਗੁਰ ਮੋਹਿ ਬਤਾਇ,
ਮਨਸਾ ਪੂਰਣ ਸਤਿਗੁਰੂ ਨਾਨਕ ਦੇਵ ਕਹਾਇ ॥੧॥
***ਸ੍ਰੀ ਗੁਰੋਵਾਚ :***
***ਸਲੋਕ :*** ਸ੍ਰੀ ਪਾਰਾਬ੍ਰਹਮ ਕੋ ਸਿਮਰਕੇ ਸੁਣੀਐ ਮਨ ਚਿਤ ਲਾਇ।
ਨਾਨਕ ਮਨ ਬੀਚਾਰੀਏ ਪਦ ਬੈਕੁੰਠ ਸਿਧਾਇ ॥੧॥
***ਪਉੜੀ :*** ਸੁਰਗ ਨਰਕ ਕੀ ਬਾਤ ਬਖਾਨੈ, ਪ੍ਰਭ ਕਿਰਪਾ ਤੇ ਕਛੁ ਪਛਾਨੈ।
ਦੋ ਪੰਥ ਕਹਾਵੈ ਤਨ ਕੇ ਮਾਹਿ, ਏਕ ਭਿਸਤ ਇਕ ਦੋਜਕ ਜਾਹਿ।
ਤਾਂ ਕਾ ਭਿੰਨ ਭਿੰਨ ਕਰਉਂ ਬਿਚਾਰ, ਨਾਨਕ ਪਾਵੈਂ ਮੋਖ ਦੁਆਰ ॥੧॥
ਪਹਲੇ ਸੁਰਗ ਲਛਣ ਹੈ ਆਏ, ਸਭ ਸੁਖ ਉਪਜੈ ਦੁਖ ਨਹੀ ਪਾਏ।
ਜਾਂ ਕੇ ਰਿਦੈ ਹੋਵੈ ਅਤਿ ਸੁਧ, ਗਿਆਨ ਜੋਗ ਕਰਿ ਨਿਹਚਲ ਬੁਧਿ।
ਜਗ ਧਰਮ ਨਾਮ ਅਰ ਦਾਨੁ, ਪੜਨ ਸੁਣਨ ਤੀਰਥ ਇਸਨਾਨ।
ਇੰਦ੍ਰੀਆ ਜੀਤੈ ਨਵਰ ਮਨ ਰਾਖੈ, ਨਾਨਕ ਐਸਾ ਮਾਰਗ ਭਾਖੈ ॥੨॥
ਜੋਗ ਕਮਾਵੈ ਕਰਿ ਨਿਰਮਲ ਚੀਤੁ, ਕਿਸੈ ਨ ਦੋਖੀ ਸਭਸ ਕਾ ਮੀਤੁ।
ਸਤਵਾਦੀ ਕ੍ਰੋਧ ਕਉ ਤਿਆਗੈ, ਇੰਦ੍ਰੀ ਸੁਆਦ ਸਿਉਂ ਕਬਹੂੰ ਨ ਲਾਗੈ।
ਸਾਧ ਰੂਪ ਕੀ ਨਿੰਦਾ ਨ ਕਰੈ, ਸਰਵ ਊਪਰਿ ਦਇਆ ਮਨਿ ਧਰੈ ॥੩॥
ਸਭ ਤੇ ਸੁਖ ਦਾਤੀ ਲੋਭ ਤੇ ਰਹਤਾ, ਸਦਾ ਨਿਰਮੋਹ ਬੁਰਾ ਨਹੀਂ ਕਹਤਾ।
ਖਿਮਾ ਧੀਰਜ ਕਰਿ ਪਵਿਤ੍ਰ ਹੈ ਰਹਨਾ, ਬੁਰਾ ਭਲਾ ਸਭ ਮਨ ਮਹਿ ਸਹਨਾ।
ਵੈਰ ਵਿਰੋਧ ਨਾਹੀਂ ਕਿਛੁ ਕਰਨਾ, ਹਰਖ ਸੋਗ ਨਾਂਹੀ ਮਨਿ ਧਰਨਾ।
ਮਾਨਤਾ ਪੂਜਾ ਅਪਨੀ ਨ ਕਰਾਈ, ਨਾਨਕ ਸੁਰਗ ਮਾਰਗ ਕੀ ਇਹ ਬਿਧਿ ਪਾਈ ॥੪॥
ਆਗੈ ਨਰਕ ਮਾਰਗ ਕਾ ਪੰਥ ਬਤਾਇਆ, ਕਰੈ ਅਵਰੁ ਕਿਛੁ ਅਵਰ ਬਤਾਇਆ।
ਬਹੁਤਾ ਗਰਬ ਅਵਨ ਗੁਮਾਨ, ਬੁਰਾ ਅਲਾਏ ਕਰੈ ਅਭਿਮਾਨ।

ਇਹੁ ਅਗਿਆਨ ਸਿਉਂ ਪ੍ਰਗਟ ਮਾਰਹਿ ਧਾਇ, ਨਾਨਕ ਐਸਾ ਪੰਥ ਬਤਾਇ ॥੫॥
ਨਾ ਜਾਣਹਿ ਦੀਨ ਦੁਨੀਆ ਜਾਣੈ, ਕਰਮ ਅਚਾਰ ਕੀ ਨ ਬਾਤ ਪਛਾਣੈ।
ਕਰਨਹਾਰ ਹੋ ਕਹਤੇ ਹੈ ਕਵਣ, ਨ ਮਾਨਹਿ ਅਵਨ ਨ ਮਾਨਹਿ ਗਵਣ।
ਹਰਿ ਕੀ ਕਥਾ ਨ ਮਨ ਮਹਿ ਧਰਹਿ, ਜਿਸ ਤੇ ਉਪਜੈ ਓਹੁ ਸੋਈ ਕਰਹਿ ॥੬॥
ਖਾਣ ਪੀਣ ਹੋਰੁ ਭੋਗਣ ਕੋ ਜਾਣੈ, ਪਹਰਣ ਸੁਗੰਧਤਾ ਸੁਖ ਕਰਿ ਮਾਨੈ।
ਇਨਕੇ ਊਪਰਿ ਨਾਹੀ ਅਵਰੁ, ਉਨਹੀ ਸਾਥਿ ਆਤਮਾ ਠਵਰੁ।
ਇਹ ਤੀਨ ਬੁਧਿ ਤਾ ਕੀ ਹੈ ਭਾਈ, ਨਾਨਕ ਪਰਗਟ ਆਖਿ ਸੁਣਾਈ ॥੭॥
ਅਵਰ ਕਰਮ ਕੈਸੇ ਹੈਂ ਉਨਕੇ, ਦੁਖ ਦਰਦ ਫਲ ਲਾਗੈ ਤਿਨਕੇ
ਇਸਤ੍ਰੀ ਭੋਗਣ ਬਹੁਤ ਖੁਸ ਆਵੈ, ਬਹੁ ਬੰਧਨ ਪੜੈ ਨਰਕ ਭੂੰਚਾਵੈ।
ਹੋਰ ਪਾਖੰਡ ਮਾਣ ਕੋ ਲੀਏ ਹੀ ਰਹੈ, ਮਾਇਆ ਕਾ ਮੋਹਿਆ ਪਇਆ ਦੁਖ ਸਹੈ।
ਸੋ ਨੀਚ ਪ੍ਰੇਤ ਜੂਨ ਮਹਿ ਪਰਹਿ, ਆਠ ਪਹਰਿ ਮਨੁ ਚਿੰਤਾ ਕਰਹਿ।
ਐਸਾ ਦਿਲ ਮਹਿ ਧਰਹਿ ਕਰਾਰਿ, ਕਾਮਨੀ ਭੋਗ ਕਾ ਬਹੁਤ ਪਿਆਰਿ।
ਕਈ ਸਹੰਸ ਬੰਧਨ ਤਾ ਕੇ ਪਾਹਿ, ਕਾਮ ਕ੍ਰੋਧ ਸਿਉਂ ਮਗਨ ਹੋਇ ਜਾਹਿ ॥੮॥
ਭੋਗ ਕੀਏ ਤਿਸ ਕਾਮਨਾ ਬਹੁਤ ਜਾਗਹਿ, ਕੂੜ ਕਪਟ ਕਉ ਸੰਜਣ ਲਾਗਹਿ।
ਕੂੜ ਕਪਟ ਕਉ ਸੰਸੈ ਹੈ ਭਏ, ਐਸਾ ਬਿਖ ਫਲ ਅੰਮ੍ਰਿਤ ਕਰਿ ਲਏ।
ਓਹ ਭਲੀ ਬੁਰੀ ਕੋ ਜਾਣੈ ਨਾਹੀ, ਆਠ ਪਹਰ ਬੈਰ ਮਨ ਮਾਹੀਂ ॥੯॥
ਹਉਂ ਹੀ ਈਸਰ ਹਉਂ ਹੀ ਭੋਗੀ, ਹਉਂ ਹੀ ਸਿਧ ਕਹਾਵੈ ਜੋਗੀ।
ਹਉਂ ਹੀ ਸੂਰਾ ਬਹੁਤ ਬਲਵਾਨ, ਮਾਲ ਦਰਬ ਕਾ ਕਰਤ ਗੁਮਾਨ।
ਕਹਿਤਾ ਮੋ ਸਮ ਅਵਰੁ ਨ ਕੋਈ, ਨਾਨਕ ਸਭ ਤੇ ਊਪਰਿ ਹੋਇ ਖਲੋਈ ॥੧੦॥
ਇਹੁ ਅਗਿਆਨ ਹੈ ਤਾਂ ਕੇ ਮਨਿ ਝੂਠਾ, ਬਹੁਰਿ ਫਿਕਰਿ ਕਰੈ ਬੋਲੈ ਸਭ ਝੂਠਾ।
ਇਸ ਮੋਹ ਕੇ ਬੰਧਨ ਤਾਂ ਕੋ ਪੜੈ, ਚਿਤ ਆਗਨਿ ਮੋ ਨਿਸ ਦਿਨ ਸੜੈ।
ਕਾਮ ਕ੍ਰੋਧ ਅਹੰਕਾਰਿ ਲੜਾਈ, ਨਾਨਕ ਨਰਕ ਪੜੈ ਖਬਰ ਨ ਕਾਈ ॥੧੧॥
ਤਾ ਕੇ ਸੁਣ ਇਹ ਜਗ ਕਰਾਵੈ, ਅਗੇ ਹੀ ਦੀਪ ਪਾਇਆ ਕਰਿ ਲਾਵੈ।
ਅਵਰ ਅਤਿੰਤ੍ਰੀ ਕੋ ਮੁਖ ਨ ਪਾਈ, ਕੁੰਟ ਬਿਖਾਉਲਾ ਭਲਾ ਕਹਾਈ।
ਓਹ ਕਰਿ ਪਖੰਡ ਲੋਕਾਂ ਪਤਿਆਵੈ, ਨਾਨਕ ਲਾਹੇ ਕਾਰਨ ਮੂਲ ਗਵਾਵੈ ॥੧੨॥
ਕਾਮ ਕ੍ਰੋਧ ਮੋਹ ਅਹੰਕਾਰ, ਲੋਭ ਲਾਲਚ ਗਰਬ ਬਿਸਿਆਰ।
ਜਿਨਕੇ ਸਾਧ ਸੰਪੂਰਣ ਭਰੇ, ਸਾਧ ਸੇਵਾ ਸਿਉਂ ਬੇਮੁਖ ਪਰੈ।
ਬਹੁਤ ਨਿੰਦਿਆ ਕਰੈ ਅਵਰੁ ਦੁਖਾਵੈ, ਨਾਨਕ ਜੂਨੀ ਮਹਿ ਆਵੈ ਜਾਵੈ ॥੧੩॥
ਇਸਤਰੀਆ ਜੂਨ ਬਿਧ ਏਹੁ ਕਹੀਜੈ, ਲਖ ਚੌਰਾਸੀ ਪਇਆ ਭਰਮੀਜੈ।
ਜਨਮ ਜਨਮ ਇਸਤ੍ਰੀ ਜੂਨ ਮੇਂ ਆਵਹਿ, ਸਾਧ ਮਾਰਗ ਕੋ ਮੂਲ ਨ ਪਾਵਹਿ।
ਇਉਂ ਬਾਰ ਬਾਰ ਫਿਰ ਆਵੇ ਜਾਵੈ, ਨਾਨਕ ਨੀਚ ਜੂਨ ਮਹਿ ਜਾਇ ਸਮਾਵੈ ॥੧੪॥
ਤਿਸ ਕੁੰਭੀ ਨਰਕ ਕੇ ਦੁਆਰੇ ਹੈ ਤੀਨ, ਉਨਕੇ ਨਾਮ ਸ੍ਰਵਨੀ ਸੁਨ ਲੀਨ।
ਕਾਮ ਕ੍ਰੋਧ ਲੋਭ ਤੀਨ ਹੈਂ ਦੁਆਰੇ, ਸੋ ਉਬਰੇ ਜੋ ਗੁਰ ਸਬਦ ਬਿਚਾਰੇ।
ਜੋ ਨਰ ਦੁਆਰਿ ਸਿਉਂ ਹੋਇ ਖਲਾਸੁ, ਨਾਨਕ ਤਾ ਕੋ ਨਰਕੁ ਨਾਹੀ ਹੋਵੈ ਵਾਸੁ ॥੧੫॥

ਇਨ ਏਹੁ ਸਾਧ ਮਾਰਗ ਕੋ ਖੋਈ, ਤਾਂ ਕੇ ਏਹੁ ਅਗਿਆਨ ਮਤਿ ਹੋਈ।
ਮਨਮਤਿ ਕਰਕੈ ਤਪਸਿਆ ਕਰੈ, ਤਾਂ ਕਾ ਜਗ ਦਾਨ ਕਛੁ ਥਾਂਇ ਨ ਪਰੈ।
ਤਿਨ ਕਾ ਫਲ ਸਭ ਅਬਿਰਥਾ ਜਾਈ,
ਨਾਨਕ ਨਾ ਸੁਖ ਉਪਜੈ ਨ ਮੁਕਤਿ ਸਿਧਾਈ ॥੧੬॥
ਐਸੀ ਸਾਧ ਮਾਰਗ ਬਿਧ ਕਹੀ, ਸਾਧ ਹੋਇ ਸੋ ਤਿਸ ਕੋ ਲਹੀ।
ਬਿਬੇਕੀ ਪੁਰਖੁ ਏਹੁ ਕਰਮ ਬਤਾਏ, ਤਾ ਕਾ ਸੁਖ ਫਲ ਸਹਜ ਹੀ ਪਾਏ।
ਐਸੇ ਬਿਬੇਕੀ ਹੋਵੈ ਕੋਇ, ਨਾਨਕ ਬਿਬੇਕ ਪਛਾਨੈ ਸੋਇ ॥੧੭॥
ਤਿਸਕੋ ਤੀਨ ਪ੍ਰਕਾਰ ਕੇ ਸਰਧਾ ਗੁਨਿ, ਏਹੁ ਪਹਲੇ ਹੀ ਸਾਂਤਿਕੀ ਸਰਧਾ ਸੁਨਿ।
ਜੋ ਦੇਵਤਿਆਂ ਕੋ ਪੂਜਤ ਮਾਨੇ, ਸੋ ਏਹੁ ਸਾਂਤਕੀ ਸਰਧਾ ਜਾਨੈ।
ਰਾਜਸੀ ਸੁਭਾਉ ਜਾਂਕੈ ਮਨਿ ਹੋਈ, ਜਖ ਅਰੁ ਰਾਕਸਸ ਕਉ ਜਾਨੈ ਕੋਈ।
ਤਾਮਸੀ ਪਰਕਿਰਤ ਭਈ ਹੈ ਜਾਂ ਕੀ, ਸੋ ਭੂਤ ਪ੍ਰੇਤ ਗੁਣ ਪੂਜਾ ਤਾ ਕੀ ॥੧੮॥
ਏਹੁ ਆਗੈ ਹੈ ਤਾਕੈ ਤੀਨ ਪ੍ਰਕਾਰ, ਤੀਨ ਪ੍ਰਕਾਰ ਕਾ ਕਰੈ ਅਹਾਰ।
ਤੀਨ ਤਪਸਿਆ ਤ੍ਰੈ ਗੁਣ ਕਹਾਵੈ, ਅਵਰੁ ਦਾਨ ਪੁੰਨ ਕੋ ਫਲ ਬਤਾਵੈ।
ਭਿੰਨ ਭਿੰਨ ਕਰਿ ਭੇਦ ਪਛਾਨ, ਨਾਨਕ ਬੋਲੈ ਤਾਮਸ ਗਿਆਨ ॥੧੯॥
ਸਾਂਤਕ ਅਹਾਰ ਕਾ ਫਲ ਬਤਾਵੈ, ਜਿਸ ਖਾਧੇ ਸਿਉਂ ਸਾਂਤ ਹੋਇ ਆਵੈ।
ਹੋਰ ਖਾਧੇ ਤੇ ਉਮਰ ਵਧਿ ਜਾਇ, ਅਵਰੁ ਬਹੁਤਾ ਬਲ ਪ੍ਰਗਟ ਹੋ ਆਇ।
ਜਿਸ ਬੰਧੇ ਸਿਉਂ ਮਨੁ ਰਾਜੀ ਹੋਈ, ਨਾਨਕ ਤਾਂ ਕੋ ਰੋਗ ਨ ਹੋਵੈ ਕੋਈ ॥੨੦॥
ਅਵਰ ਅਹਾਰ ਕਹੋਂ ਹੈ ਕਵਣ, ਜਿਸ ਖਾਧੇ ਸਿਉਂ ਸੁਖ ਮੈ ਸਵਣ।
ਰਸ ਸਿਉਂ ਭਰਿਆ ਅਵਰੁ ਹੈ ਚਿਕਨਾ, ਠੰਢਾ ਠਉਰੇ ਮਨ ਹੀ ਟਿਕਣਾ।
ਐਸਾ ਅਹਾਰ ਸ਼ਾਂਤ ਕਉ ਭਾਵੈ, ਨਾਨਕ ਜਾਨੈ ਸੋਈ ਜਨ ਖਾਵੈ ॥੨੧॥
ਹੋਰ ਰਾਜਸੀ ਅਹਾਰ ਕਹੀਜੈ, ਕਵੜੇ ਚਟੇ ਸਿਉਂ ਮਨ ਭੀਜੈ।
ਸਾਲਣ ਅਰੁ ਰੂਖਾ ਤ੍ਰਿਖਾ ਭਾਵੈ, ਜਿਸ ਖਾਧੇ ਸਿਉਂ ਜਲਨਿ ਵਧਿ ਜਾਵੈ।
ਦੁਖ ਪਾਵੈ ਬਹੁ ਚਿੰਤਾ ਹੋਗੁ, ਨਾਨਕ ਐਸਾ ਰਾਜਸੀ ਭੋਗੁ ॥੨੨॥
ਹੋਰ ਤਾਮਸੀ ਕਹੋਂ ਕਵਨ ਅਹਾਰ, ਹੋਇ ਜਾਇ ਬਾਸੀ ਦੁਰਗਧਿ ਬਿਸਥਾਰ।
ਸੁਆਦ ਨ ਕੋਈ ਜੂਠਾ ਮੀਠਾ ਭਾਵੈ, ਤਾ ਕੇ ਨਿਕਟਿ ਨ ਕੋਈ ਆਵੈ ਜਾਵੈ।
ਐਸਾ ਭੋਜਨ ਤਾਮਸੀ ਕੋ ਪਿਆਰਾ, ਨਾਨਕ ਜਾਣੈ ਜਾਨਨਹਾਰਾ ॥੨੩॥
ਏਹੁ ਤੀਨ ਪ੍ਰਕਾਰ ਕੇ ਜਗ ਕਹਾਏ, ਜਿਸ ਜਗ ਸਿਉਂ ਫਲ ਕੀ ਚਾਹੁ ਨ ਕਾਏ।
ਜੈਸੀ ਬਿਧਿ ਸਾਸਤ੍ਰ ਕੀ ਕਹੀ, ਤੈਸੇ ਹੀ ਇਸ ਬਿਧਿ ਕੋ ਲਹੀ।
ਮਨ ਮਹਿ ਜਾਨਹਿ ਏਹੁ ਜਗ ਕਰਨਾ ਜੋਗੁ,
ਨਾਨਕ ਸਵਾਧਾਨ ਰਹੈ ਜਗ ਸਾਂਤਕੀ ਹੋਗੁ ॥੨੪॥
ਅਵਰ ਰਾਜਸੀ ਜਗ ਕੀ ਬਾਤ ਚਲਾਈ,
ਜਿਸ ਜਗ ਤੇ ਕਿਛੁ ਫਲ ਕੀ ਚਾਹੁ ਹੈ ਕਾਈ।
ਐਸਾ ਜਗ ਕਰੈ ਅਵਰ ਦਿਖਲਾਵੈ, ਹੋਰ ਆਪ ਕਰੈ ਲੋਕਾ ਮਨੁ ਭਾਵੈ
ਅਰੁ ਐਸਾ ਜਗ ਕਰੈ ਜੋ ਕੋਈ, ਨਾਨਕ ਸੋ ਜਗ ਰਾਜਸੀ ਹੋਈ ॥੨੫॥

ਅਵਰ ਤਾਮਸੀ ਜਗ ਕੀ ਬਾਤਿ ਸੁਣੀਜੈ, ਜਿਸ ਜਗ ਵਿਖੈ ਸਾਸਤ੍ਰ ਬਿਧਿ ਨ ਲੀਜੈ।
ਜਿਸ ਜਗ ਵਿਖੈ ਸਾਸਤ੍ਰ ਪੜੀਐ ਨਾਹੀ ਕੋਈ, ਆਪੋ ਅਪੁਨੀ ਪੂਜਾ ਹੋਈ।
ਅਵਰ ਕਿਸੇ ਕੀ ਕੋ ਮਤਿ ਨ ਲੇਹਿ, ਨਾਨਕ ਜਗ ਤਾਮਸੀ ਏਹਿ ॥੨੬॥
ਤੀਨ ਪ੍ਰਕਾਰ ਕੀ ਤਪਸਿਆ ਆਈ, ਹੋਇ ਬਚਨ ਮਨੂਆ ਠਹਰਾਈ।
ਦੇਹ ਤਪਸਿਆ ਕਾ ਕਰੋ ਬਖਿਆਨ, ਪੁਨਿ ਸੋਚ ਆਚਾਰਿ ਦਾਤਣ ਇਸਨਾਨ।
ਹੋਰ ਸਾਲਗੁਰਾਮ ਕੀ ਪੂਜਾ ਕੀਜੈ, ਗਊ ਬ੍ਰਾਹਮਣ ਕਉ ਹਿਤ ਕਰਿ ਦੀਜੈ।
ਜਾਂ ਕੀ ਬੁਧਿ ਆਪ ਸਿਉਂ ਸਰੇਸਟ ਕਰਿ ਦੇਖੈ, ਤਾਂ ਕੀ ਸੇਵਾ ਪੂਜਾ ਭੀ ਕਰਹਿ ਵਿਸੇਖੈ।
ਅਵਰ ਬ੍ਰਹਮ ਚਰਚਾ ਰਾਖੈ ਮਨੁ ਮਾਹੀ, ਅਵਰੁ ਇਸਥਾਵਰ ਜੰਗਮ ਕਉ ਦੁਖਾਵੈ ਨਾਹੀ।
ਦੇਹਿ ਤਪਸਿਆ ਐਸੇ ਕਰਿ ਲਹੀ, ਨਾਨਕ ਪਰਖ ਲਏ ਜਨ ਸਹੀ।
ਅਖਿ ਬਚਨ ਤਪਸਿਆ ਐਸੀ ਕਹੈ, ਜਿਸ ਬਚਨ ਕਰਿ ਖੁਸੀ ਸਭ ਰਹੈ।
ਜਿਸ ਤੇ ਅਵਰ ਕੋਈ ਦੁਖੈ ਭੀ ਨਾਹੀ, ਸਾਂਤਿ ਬਚਨ ਕਰਿ ਅਲਖ ਲਖਾਈ।
ਹੋਰ ਪਿਆਰਿ ਕੁਸਲ ਕਰਿ ਪੂਛਨ, ਅਰੁ ਜਿਸ ਤੇ ਕੋਈ ਧਰੇ ਨ ਦੂਛਨ।
ਐਸਾ ਬਚਨ ਕੋ ਬੋਲ ਸੁਨਾਵੈ, ਜਿਸ ਬਚਨ ਸਿਉਂ ਬੁਰਾ ਨ ਭਾਵੈ।
ਏਹੁ ਬਚਨ ਐਸੇ ਕਰਿ ਦੇਵੈ, ਗਾਵਨ ਸੁਨਨ ਪੜਨਾ ਕਥ ਲੇਵੈ।
ਏਹੁ ਤਪਸਿਆ ਹੈ ਬਚਨਾ ਕੇਰੀ, ਨਾਨਕ ਤਾ ਕੀ ਮਾਇਆ ਕਹੀਐ ਚੇਰੀ।
ਸੂਵਰ ਮਨ ਕੀ ਤਪਸਿਆ ਐਸੀ ਕਹੋ, ਲਾਇ ਮਨੂਆ ਏਕ ਠਵੜਿ ਕਰਿ ਬਹੋ।
ਐਸੀ ਪ੍ਰੀਤਿ ਹਰਿ ਸਿਉਂ ਮਨੁ ਜੋੜੈ, ਚਲਤੇ ਮਨੁ ਕੋ ਰਾਖੈ ਹੋੜੈ।
ਨਿਹਚਲ ਚੋਤਾ ਪ੍ਰਭ ਸਿਉਂ ਰਾਖੈ, ਸਾਸਿ ਸਾਰਿ ਕਰਿ ਹਰਿ ਰਸ ਭਾਖੈ।
ਏਹ ਤਪਸਿਆ ਮਨ ਕੀ ਅਹੈ, ਨਾਨਕ ਤਾਂ ਕੀ ਕੀਮਤਿ ਲਹੈ।
ਤੀਨ ਤਪਸਿਆ ਅਵਰ ਭੀ ਲੇਹੁ, ਮਨ ਬਚਨ ਅਵਰੁ ਹੈ ਦੇਹਿ।
ਜੋ ਸ਼ਰਧਾ ਸਾਂਤਿ ਤਪਸਿਆ ਕਰੇ, ਫਲ ਕੀ ਚਾਹ ਨ ਮਨ ਮਹਿ ਧਰੈ।
ਸੋ ਤਪਸਿਆ ਸਾਂਤਕੀ ਹੋਇ, ਨਾਨਕ ਤਾਂ ਕੀ ਜਾਣੈ ਕੋਇ ॥੩੨॥
ਅਵਰ ਰਾਜਸੀ ਤਪਸਿਆ ਭਈ, ਕਰ ਤਪਸਿਆ ਬਹੁ ਸੋਭਾ ਲਈ।
ਮਾਨਤਾ ਪੂਜਾ ਕਾਰਣ ਨਮਿਤ, ਐਸਾ ਪਖੰਡ ਕਰੈ ਮਨੁ ਨਿਤ।
ਸੋ ਤਪਸਿਆ ਨਿਹਚਲ ਨਹੀ ਹੋਈ, ਨਾਨਕ ਰਾਜਸੀ ਤਪ ਕਉ ਜਾਣੈ ਕੋਈ ॥੩੩॥
ਤਾਮਸ ਤਪਸਿਆ ਕੀ ਨਾਕ ਰਹਾਈ, ਪਹਲੇ ਕਰਤੇ ਬਹੁ ਦੁਖ ਪਾਈ।
ਕਿਸੇ ਕੇ ਬੁਰੇ ਹੀ ਕਾਰਨ ਤਪਸਿਆ ਕਰਣੀ,
ਅਰੁ ਸੋਈ ਤਪਸਿਆ ਤਾਮਸ ਕਰਿ ਧਰਣੀ।
ਤੀਨ ਤਪਸਿਆ ਅਵਰੁ ਹੈਂ ਕਹੀ, ਨਾਨਕ ਤਾਂ ਕੋ ਸਾਧੂ ਜਨ ਲਹੀ ॥੩੪॥
ਤੀਨ ਪ੍ਰਕਾਰ ਕੇ ਕਹੀਐ ਦਾਨੁ, ਜਿਸ ਕੋ ਦੀਜੈ ਤਿਸ ਕੋ ਜਾਨ।
ਬ੍ਰਹਮ ਬਿਸਨ ਮਹੇਸ ਕੋ ਦੀਜੈ, ਲੈਣ ਦੇਣ ਕਿਛੁ ਮਨੁ ਨ ਧਰੀਜੈ।
ਪਹਿਲੇ ਪਵਿਤ੍ਰ ਠਵੜੇ ਕਰਿ ਜਾਇ ਬਹੀਜੈ, ਆਪ ਨਿਰਾਹਾਰ ਹੋਇ ਕੈ ਦਾਨੁ ਕਰੀਜੈ।
ਜੋ ਕਰਮ ਕਰਤਾ ਸੋ ਬ੍ਰਹਮਣ ਦੇਹੀ, ਨਾਨਕ ਦਾਨ ਸਾਤਕੀ ਸੇਹੀ ॥੩੫॥
ਐਸਾ ਰਾਜਸੀ ਦਾਨ ਕਹਾਵੈ, ਜਿਸ ਪਹਿ ਕਾਰਜ ਮਾਇਆ ਕਾ ਪਾਵੈ।

ਐਸੇ ਬ੍ਰਾਹਮਣ ਜੋਗ ਦਾਨ ਦੀਆ, ਅਰੁ ਪਿਛੋਂ ਥੀ ਫਲ ਮਾਂਗ ਕਰਿ ਲੀਆ।
ਦਾਨ ਦੇਇ ਕਰਿ ਕਲਪਨਾ ਕੀਨੀ, ਨਾਨਕ ਸੋ ਦਾਨ ਰਾਜਸੀ ਦੀਨੀ ॥੩੬॥
ਅਬ ਸੁਣ ਏਹੁ ਤਾਮਸੀ ਦਾਨ, ਪਵਿਤ੍ਰ ਠਊਰ ਬੈਠਨਾ ਮਾਨ।
ਕਚੀਲ ਬਿਖੈ ਬਿਨਾ ਸਰਧਾ ਦਾਨ ਦੀਜੈ, ਐਸ ਅਗਿਆਨ ਕਰਿ ਦਾਨ ਕਹੀਜੈ।
ਸੋ ਏਹੁ ਕਹੀਐ ਤਾਮਸੀ ਦਾਨ, ਨਾਨਕ ਤਾਮਸ ਕੋ ਪਹਿਚਾਨ ॥੩੭॥
ਪਹਿਲੇ ਪਾਰਬ੍ਰਹਮ ਪਰਮੇਸਰ ਸੋਈ, ਜਿਸ ਪਹਿ ਸਗਲ ਉਤਪਤਿ ਹੈ ਹੋਈ।
ਉਪਜਾਵਣ ਕਾਰਣ ਬ੍ਰਹਮਾ ਕੀਆ, ਪ੍ਰਿਤਪਾਲਣ ਕਾਰਣ ਬਿਸਨੁ ਪ੍ਰਗਟੀਆ।
ਅਰੁ ਸੰਘਾਰਣ ਕਾਰਣ ਮਹਾਂ ਦੇਵ ਉਪਾਇਆ,
ਤਿਨ ਹੀ ਪੁਰਖਾ ਬ੍ਰਹਮ ਉਪਜਾਇਆ ॥੩੮॥
ਤਿਨ ਹੀ ਬੇਦ ਜਗ ਹੈਂ ਕੀਨੇ, ਅਰੁ ਤਿਨ ਹੀ ਜੋਗ ਜੁਗਤਿ ਕਰਿ ਚੀਨੇ।
ਤਿਨ ਹੀ ਕਿਰਿਆ ਜਪ ਤਪਸਿਆ ਪ੍ਰਗਟਾਈ,
ਤਿਨ ਹੀ ਬ੍ਰਹਮ ਕੇ ਵਿਦਤਾਉ ਵਿਦਿਆ ਉਪਜਾਈ।
ਸੋ ਸਮਝ ਕਰਿ ਇਨਹੀ ਸਿਉਂ ਵਰਤੈ, ਨਾਨਕ ਸਭ ਕਿਛੁ ਹੋਵੈ ਤਿਨ ਤੈ ॥੩੯॥
ਮੁਕਤ ਹੋਨ ਕੀ ਬਾਸਨਾ ਮਨੁ ਕਰਿ ਧਾਰੈ, ਸੋ ਜਗ ਦਾਨ ਕਿਸ ਕਹਿਆ ਪੂਜਾ ਬਿਚਾਰੈ।
ਹੋਰ ਬਹੁਤ ਪ੍ਰਕਾਰ ਕੇ ਕਰਮ ਭੀ ਕਰਹਿ,
ਅਵਰ ਫਲ ਕਿਛੁ ਵਾਂਛੈ ਨਹੀ ਸੋ ਮੁਕਤਿ ਮਹਿ ਪਰੈ।
ਜੋ ਇਤ ਪ੍ਰਕਾਰ ਕੇ ਸਤ ਕਰਮ ਕਰੀਜਹਿ,
ਨਾਨਕ ਸੋ ਇਹੁ ਕਰਮ ਸੰਪੂਰਣ ਕਹੀਜਹਿ ॥੪੦॥
ਜੋ ਨਿਮਿਤ ਪ੍ਰਭ ਕਰੈ ਸੋ ਬ੍ਰਹਮਣ ਹਰਿ ਕੋ ਜਾਨੈ,
ਅਵਰੁ ਹੋਣਾ ਅਣਹੋਣਾ ਪ੍ਰਭ ਸਭ ਕਿਛੁ ਪਛਾਨੈ।
ਸਾਧ ਕਾ ਦੀਆ ਲੈ ਕਰਿ ਖਾਵਉ, ਤਿਸ ਭਗਤ ਕੀ ਮਹਮਾ ਗਾਵਉ।
ਸਰਧਾ ਸੋਂ ਸਿਮਰਣ ਭਜਨ ਕੋ ਕਰੈ, ਨਾਨਕ ਸੋ ਸੇਵਾ ਪੂਜਾ ਸਭ ਥਾਉਂ ਪਰੈ।
ਐਸੇ ਕਰਿ ਸਤ ਕਰਮ ਕੋ ਕਰਹਿ, ਨਾਨਕ ਸੋ ਕਰਮ ਸੰਪੂਰਣ ਪਰਹਿ ॥੪੧॥
ਜੋ ਪਗ ਕਰਮ ਤਪਸਿਆ ਕੀਜੈ, ਤਾ ਕੀ ਐਸੀ ਬਿਧਿ ਲੈ ਮਨੁ ਧਰੀਜੈ।
ਜੋ ਕਿਛੁ ਸਰਧਾ ਬਿਨਾ ਹੀ ਕਰੀਐ, ਤਾਂ ਕਾ ਏਹੁ ਫਲ ਪ੍ਰੇਤ ਜੂਨਿ ਮਹਿ ਪਰੀਐ।
ਕਰਣਹਾਰ ਪ੍ਰੇਤ ਜੂਨਿ ਮਹਿ ਆਵੈ ਜਾਇ,
ਨਾਨਕ ਪ੍ਰੇਤ ਭੂਤ ਹੋਇ ਫਿਰ ਕੂੰਚੇ ਖਾਇ।

*(ਸ. ਸ. 58)*

*ੴ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ*

ਰਾਜੇ ਸਿਵਨਾਭ ਆਖਿਆ, ਜੀ ਗੁਰੂ ਜੀ, ਤੁਮ ਬੈਰਾਨ ਪੁਰਖ ਹੋ। ਸਭ ਤੁਮਾਰੀ ਰਚਨਾ ਹੈ, ਪਰ ਸੰਸਾਰ ਕੋ ਬੈਰਾਨ ਸਬ ਅਚਾਰਜੋ ਨੇ ਵਰਨਾ ਹੈ ਪਰ ਜੀ ਸੂਖਮ ਵਿਸਥਾਰ ਇਸਕਾ ਕ੍ਰਿਪਾ ਕਰਿ ਕੈ ਸੁਣਾਈਏ ਜੀ। ਤਾਂ ਸ੍ਰੀ ਬਾਬਾ ਜੀ ਸੁਸੰਬੇਦ ਆਦ ਅੰਤ ਸੰਪੂਰਣ ਵਰਨਨ ਕਰਣ ਲਗੇ -

*ਰਾਗ ਰਾਮਕਲੀ ਮਹਲਾ*

***ਸਲੋਕ :*** ਓਅੰ ਆਦਿ ਅੰਤ ਅਉ ਮਧ ਮਹਿ ਪੂਰ ਰਹਿਆ ਭਗਵਾਨ।

ਏਕੋ ਏਕ ਬਖਾਨੀਏ ਨਾਨਕ ਸੁਘੜ ਸੁਜਾਨ ॥੧॥
*ਪਉੜੀ :* ਓਅੰ ਆਦਿ ਅੰਤ ਮਧ ਤੂੰ ਲੋਈ, ਘਟ ਘਟ ਪੂਰ ਰਹਿਆ ਪ੍ਰਭ ਸੋਈ।
ਅਕਾਲ ਅਬਿਨਾਸੀ ਅੰਤੁ ਨ ਪਾਇਆ, ਅਗਮ ਅਗਾਧ ਬੇਅੰਤ ਹਰਿ ਰਾਇਆ।
ਅਗਮ ਕਥਾ ਕਿਆ ਗਨੋ ਵਿਚਾਰ, ਨਾਨਕ ਸਾਹਿਬ ਅਗਮ ਅਪਾਰ ॥੨॥
ਘਟਿ ਘਟਿ ਮਹਿ ਤੁਮਾਰਾ ਖੇਲ, ਆਤਸ ਆਬ ਬਾਦਿ ਕਾ ਮੇਲ।
ਸਭ ਕੇ ਭੀਤਰਿ ਏਹੀ ਸਮਾਨਿਆ, ਗੁਰ ਕੇ ਸਬਦ ਮਿਲੋ ਮਨ ਮਾਨਿਆ।
ਤਾ ਕੇ ਊਪਰਿ ਬ੍ਰਹਮ ਗਿਆਨ, ਨਾਨਕ ਅਕਥ ਕਥਾ ਕੋ ਲੇਇ ਪਛਾਨ ॥੩॥
ਆਦਿ ਬ੍ਰਹਮ ਅਬਿਗਤਿ ਹੈ ਸੋਈ, ਜਹਿ ਜਹਿ ਦੇਖਿਓ ਓਹੀ ਓਹੀ।
ਪੰਚ ਤਤ ਕੇ ਸਭ ਕਿਛੁ ਸਾਜੈ, ਆਪੇ ਸਾਜ ਕਰਿ ਆਪਿ ਬਿਰਾਜੈ।
ਆਪੇ ਅਗਨਿ ਪਵਨ ਹੈ ਪਾਨੀ, ਆਪੇ ਧਰਨਿ ਅਕਾਸ ਅਡਾਨੀ।
ਆਪੇ ਓਅੰ ਸੋਹੰ ਸਬਦ ਤਤ ਕਰਿ ਜਾਨਹੁ,
ਨਾਨਕ ਸਭ ਮਹਿ ਏਕੋ ਬ੍ਰਹਮ ਪਛਾਨਹੁ ॥੪॥
ਏਕੋ ਦੇਖੈ ਸੁਨੈ ਭੀ ਏਕੋ, ਏਕੋ ਵਰਤੈ ਕਰੈ ਬਿਬੇਕੋ।
ਪੜਨ ਸੁਨਨ ਮਹਿ ਏਕੋ ਬੂਝੈ, ਏਕੋ ਕਥੈ ਬੀਚਾਰੈ ਸੁਝੈ।
ਏਕੋ ਕਥਤਾ ਸੁਨਤਾ ਸੋਈ, ਨਾਨਕ ਏਕ ਅਵਰੁ ਨਹਿ ਕੋਈ ॥੫॥
ਨੈਨ ਨਾਕ ਮੁਖ ਕਾਨ ਮੋਹ ਕਥਤਾ ਬਕਤਾ ਸੋਈ,
ਸੋਈ ਪਵਨ ਪਾਨੀ ਬੈਸੰਤਰੋ ਗਿਆਨੀ ਬੁਝੈ ਕੋਈ,
ਸੋਈ ਅਖਰ ਸੋਈ ਨਿਰੰਜਨ ਸੋਈ ਹੈ ਹਰਿਨਾਮ,
ਸੋਈ ਕ੍ਰਿਸਨ ਸੋਈ ਨਿਰੰਜਨ ਸੋਈ ਅੰਤਰਿ ਰਾਮ।
ਸੋਈ ਆਦਿ ਪੁਰਖ ਹੈ ਅਵਗਤਿ ਘਟ ਪੂਰਨ ਸੋਈ,
ਨਾਨਕ ਅਪਰ ਅਪਾਰੰਪਰ ਸੋ ਤਾ ਕੀ ਗਤਿ ਮਿਤਿ ਲਖੈ ਨ ਕੋਈ ॥੬॥
ਰਜਗੁਣ ਧਰਤੀ ਸਤਗੁਣ ਪਾਨੀ ਤਮਗੁਣ ਅਗਨਿ ਕਹਾਏ।
ਬ੍ਰਹਮਾ ਬਿਸਨੁ ਮਹੇਸ ਸੋਈ ਸੋਈ ਰਿਸੀ ਉਪਜਾਏ।
ਓਅੰਕਾਰ ਮਕਾਰ ਤਾਕੋ ਕਹੀਅਤ ਜੋ ਪਰਵਰਦਿਗਾਰਾ।
ਨਿਰੰਕਾਰ ਅਕਾਰ ਹੈ ਸੋਈ ਸੋਈ ਉਪਾਵਨਹਾਰਾ।
ਇੜਾ ਪਿਗੁੰਲਾ ਸੁਖਮਨਾ ਸੋਈ ਹੋਰ ਸਤਾਈ ਨਿਛਤ੍ਰ ਬਿਚਾਰੈ।
ਪੂਰਕ ਕੁੰਭਕ ਰੇਚਕ ਸੋਈ, ਦੇਖਹੁ ਨੈਨ ਪਸਾਰੈ।
ਚਾਰ ਅਚਾਰ ਦੋਨੋ ਹੈ ਸੋਈ, ਸੋਈ ਹੁਕਮ ਸੰਸਾਰਾ।
ਨਾਨਕ ਤਾ ਕੀ ਉਪਮਾ ਬਰਨ ਨ ਸਾਕਉ, ਮੈਂ ਕੇਤਕ ਗਣੀ ਸੁਮਾਰਾ ॥੭॥
ਪ੍ਰਿਥਮੇ ਅਰਥ ਸਰੀਰ ਕਾ ਲੇਵਹੁ, ਥਾਨ ਥਨੰਤਰ ਏਕ ਸਮ ਲੇਵਹੁ।
ਜਿਉਂ ਸਰੀਰ ਆਦਿ ਹੈ ਮੇਰੁ, ਅਸਟ ਕੁਲੀ ਨਾਗਾ ਕਾ ਫੇਰ।
ਤੀਨ ਲੋਅ ਖਟ ਸਾਸਤ੍ਰ ਉਚਰੈ, ਦਸ ਇੰਦ੍ਰੀਆ ਚੋਦਹਿ ਭਵਨ ਨਿਹਾਰੈ।
ਤੀਨ ਗੁਣ ਚਾਰ ਅੰਤਹਿਕਰਣ, ਪੰਚ ਬਿਖੇ ਦਸ ਬਾਈ ਫਿਰਣ ॥੮॥
ਸਪਤ ਦੀਪ ਸੰਮੁਦ੍ਰ ਮਝਾਰਾ, ਪੰਚ ਭੂਤ ਪਚੀਸ ਪ੍ਰਕਿਰਤੀ ਰੋਮਾਰਾ।

ਨੌਂ ਸੈ ਨੜਿਨਵੈ ਨਦੀਆਂ ਚਾਰੈ ਖਾਣੀ, ਚੌਰਾਸੀਹ ਲਖ ਜੀਅ ਜੋਨੀ ਹੋਰ ਚਤੁਰ ਬਾਨੀ।
ਚਤੁਰ ਜੁਗ ਸਾਖਿਆ ਨੌ ਵਿਆਕਰਨ, ਅਠਾਰਹ ਪ੍ਰਰਾਨ ਚਾਰੋਂ ਬਰਨ।
ਪੰਦ੍ਰਹ ਥਿਤੀ ਸਤ ਹੈ ਵਾਰ, ਸਤਾਈ ਨਿਛਤ੍ਰ ਅਠਾਰਹ ਭਾਰ ॥੯॥
ਬਾਰਹ ਸੋਲਹ ਚੰਦ ਅਰੁ ਸੂਰ, ਤੇਤੀਸ ਕਰੋੜੀ ਦੇਵਤੇ ਹੋਰ ਬਵੰਜੈ ਬੀਰ।
ਚਉਸਠ ਜੋਗਨੀਆਂ ਘੜੀਆ ਪਹਰਿ, ਵਰਖ ਮਾਂਹ ਨਗਰ ਹੋਰ ਸਹਰਿ।
ਖਟ ਦਰਸਨ ਖਟ ਚਕ੍ਰ ਸਪਤ ਬ੍ਰਹਮੰਡ,
ਸਪਤ ਪੁਰੀਆਂ ਦਸ ਦੁਆਦਸ ਦੁਆਰਿ ਨਵ ਖੰਡ।
ਚਉਰਾਸੀ ਲਖ ਗਿਆਨ ਸਵਾ ਲਖ ਉਪਦੇਸ,
ਚਾਰ ਵੇਦ ਚਾਰ ਧਿਆਨ ਚਾਰ ਰੰਗ ਚਾਰ ਰੂਪ ਏਕ ਵੇਸ ॥੧੦॥
ਬਾਨਵੇ ਲਖ ਫਕੀਰ ਬਿਸਵੈ ਬੀਸ, ਚਾਰ ਕੂੰਟ ਚਹੁੰ ਦਿਸਾ ਮਹਿ ਏਕੋ ਹੀ ਜਗਦੀਸ।
ਸਪਤਧਾਰ ਪਰਬਤ ਸੁਰਗ ਮਛ ਪਿਆਲ,
ਦਿਵਸ ਰੈਨ ਧੁਨਿ ਸਿਵ ਸਕਤਿ ਹੋਰ ਕੇਤੀ ਕਰੀ ਸਮਾਲ।
ਇਤਨੇ ਨਾਮ ਅਰੁ ਥਾਨ ਦਇਆ ਮਧਸਾਰ,
ਨਾਨਕ ਗੁਰ ਕੇ ਸਬਦਿ ਲਹੋ ਚਿਤ ਧਾਰ ॥੧੧॥
ਤਲਪ ਕੋ ਤਲਾਤਲ ਕਹੀਐ, ਤਲਾਤਲ ਉਪਰਿ ਨਿਤਲ ਕੋ ਲਹੀਐ।
ਨਿਤਲ ਊਪਰਿ ਖੜ ਗੰਠ ਕਹੀਐ, ਉਸਹੀ ਕੋ ਕਮਸੂਤ੍ਰ ਬੋਲੀਐ।
ਖੜ ਗੰਠ ਉਪਰਿ ਨਲਗਾ ਰਹੈ, ਨਾਨਕ ਉਸੀ ਹੀ ਕੋ ਪਰਲੋ ਕਹੀਐ ॥੧੨॥
ਨਲਗ ਊਪਰਿ ਚਾਰ ਕੁੰਡਲੀ ਬਸੈ, ਚਾਰ ਕੁੰਡਲੀ ਮਧ ਗੰਭੀਰ ਨਲ ਬਸੈ।
ਗੰਭੀਰ ਨਲ ਉਪਰਿ ਰਸਾਤਲ ਥਾਨ, ਰਸਾਤਲ ਉਪਰ ਸਤ੍ਰ ਕਾਮ ਕੋ ਜਾਨ।
ਸਪਤ ਪਾਤਾਲ ਕੀ ਸਾਖ ਸੁਨੀਜੈ, ਨਾਨਕ ਕੋਈ ਜਨ ਸਮਝ ਪਤੀਜੈ ॥੧੩॥
ਸਪਤ ਪਾਤਾਲ ਊਪਰਿ ਸਰਨ ਟਿਕਾਈ, ਧਰਨ ਊਪਰ ਸਗਲ ਸੰਸਾਰ ਬਸਾਈ
ਸਗਲ ਸੰਸਾਹ ਊਪਰਿ ਦੇਵਤਾ ਕੀਨੇ, ਦੇਵਤਾ ਊਪਰਿ ਮੇਰ ਡੰਡ ਲੈ ਜੂਨੀ ਕਰਨੇ
ਤਹਾ ਚਉ ਲੋਕ ਚਉਕਾਕੀ ਬਧਿ ਬਰਨਾ॥
ਚਉਲੋਕ ਚਉਚਾਕੀ ਮਧ ਨੀਲ ਨਲ ਕਾ ਡੇਰਾ,
ਨੀਲ ਨਲ ਮਧ ਤ੍ਰਿਭਵਣ ਇੰਦ੍ਰੀ ਪੰਥ ਬਸੇਰਾ ॥੧੪॥
ਉਹਾ ਅਪਾਨ ਬਾਇ ਰਹਤੀ, ਬਾਇ ਮਧ ਮਲ ਅਗਨਿ ਰਵੰਤੀ।
ਮਲ ਅਗਨਿ ਉਪਰਿ ਮੂਨ ਅਸਥਾਨ, ਮੂਨ ਊਪਰਿ ਮੂਲ ਪਛਾਣ।
ਮੂਲ ਊਪਰ ਸਿਉ ਕਾ ਥਾਨ, ਤਿਸ ਊਪਰ ਕਾਵਰੂ ਮੰਡਲ ਠਹਿਰਾਨ।
ਕਾਵਰੂ ਮੰਡਲ ਮਧ ਤੀਨ ਪਥ ਰਹਹਿ, ਤਾਂ ਕਉ ਇੜਾ ਪਿੰਗੁਲਾ ਸੁਖਮਨਾ ਕਹਹਿ ॥੧੫॥
ਬਾਂਵੀ ਨਾੜਿ ਇੜਾ ਕਹਾਵੈ, ਦਖਣ ਨਾੜਿ ਪਿੰਗੁਲਾ ਬਤਾਵੈ।
ਚਕ੍ਰ ਮਧ ਸੁਖਮਨਾ ਹੋਈ, ਇਤ ਤੀਨ ਨਾੜੀ ਕੋ ਜਾਨੈ ਕੋਈ।
ਤੀਨ ਨਾੜੀ ਊਪਰਿ ਪ੍ਰਾਣ ਬਾਈ, ਸੋ ਸੋ ਬ੍ਰਹਮ ਅਗਨਿ ਕਹਾਈ ॥੧੬॥
ਬ੍ਰਹਮ ਅਗਨਿ ਊਪਰਿ ਬਾਨਵੈ ਨਲੀ, ਬਾਨਵ ਨਲੀ ਊਪਰਿ ਬਸੈ ਨਾਭ ਕੁੰਡਲੀ।
ਨਾਭ ਕੁੰਡਲੀ ਮਧ ਬਹਤ੍ਰ ਸੈ ਨਾਰੀ, ਨੀੜੀ ਭੀਤਰਿ ਸਗਲ ਪ੍ਰਧਾਨ ਬਿਚਾਰੀ।

ਦਇਆ ਧਰਮ ਤਾ ਕਾ ਪਰਾਕਰਮ, ਨਾਨਕ ਪਰਧਾਨ ਬੂਝਿ ਮਿਟ ਜਾਵੈ ਭਰਮ ॥੧੭॥
ਬਹਤ੍ਰ ਸੈ ਨਾੜਿ ਮਧ ਪੇਟ ਬਸੀਲੈ, ਪੇਟ ਮਧ ਸਪਤ ਸਮੁੰਦ੍ਰ ਵੀਲੈ।
ਸਪਤ ਸਮੁੰਦ੍ਰ ਮਧ ਉਣਵੰਜਾ ਸੈ ਪਵਨ ਸਾਰੇ।
ਉਣਵੰਜਾ ਸੈ ਪਵਨ ਮਧ ਦਸ ਪਵਨ ਚਾਰੇ।
ਅਪਾਨ ਵਿਆਨ ਸਮਾਨ ਪ੍ਰਾਨ, ਉਦਿਆਨ ਜੰਭਾਈ ਨਾਗ ਬਖਾਨ।
ਕੂਰਮ ਛੀਕ ਧਨੰਜੇ ਆਹੀ, ਨਾਨਕ ਦਸ ਧਵਨ ਘਟ ਭੀਤਰਿ ਮਾਹੀ ॥੧੮॥
ਪ੍ਰਾਣ ਗਏ ਤੇ ਸਭ ਕਿਛੁ ਜਾਇ, ਪ੍ਰਾਣ ਰਹੇ ਤੇ ਸਭ ਕਿਛੁ ਰਹਾਇ।
ਏਕੋ ਆਨ ਗੁਰੂ ਉਪਦੇਸ ਪਾਇਆ, ਪੇਟ ਮਧ ਮਲ ਅਗਨਿ ਰਹਾਇਆ।
ਮਲਿ ਅਗਨਿ ਮਧ ਹਿਰਦੈ ਕਵਲ ਕੀ ਜਾਇ,
ਨਾਨਕ ਉਸ ਹਿਰਦੇ ਕਵਲ ਮਹਿ ਜੀਉ ਸਮਾਇ ॥੧੯॥
ਤਿਸ ਹਿਰਦੇ ਕਮਲ ਕੇ ਤੀਨ ਨਾਮ ਧਰਾਏ, ਜੀਉ ਹੰਸ ਆਤਮਾ ਕਹਾਏ।
ਤਿਸ ਊਪਰਿ ਬਤੀਸੈ ਹਡ ਰਖਿਆ, ਇਸ ਊਪਰਿ ਇਸਨ ਕੋਠੜਾ ਮਖਿਆ।
ਇਸਨ ਕੋਠੜ ਊਪਰਿ ਨੀਲ ਕੋੜੀ ਬਸੈ।
ਨੀਲ ਕੋੜੀ ਤੁਰੀਆ ਕੋਠੜ ਅਗੋਚਰ, ਕੋਠੜ ਕੋ ਤਾਲੀ ਦੀਜੈ।
ਨਾਨਕ ਇਸਨ ਕੋਠੜੇ ਕੋ ਬਸਿਗਤ ਕੀਜੈ ॥੨੦॥
ਤਿਤੁ ਧੁਨ ਇਸਥਾਨ ਸੋਈ ਲੈ ਜਾਗੈ, ਤਿਸੁ ਊਪਰਿ ਦੇਵ ਦਤ ਬਾਈ ਆਗੈ।
ਦੇਵਦਤ ਊਪਰਿ ਜਿਹਬਾ ਮੂਲ ਠਹਰਾਇਆ, ਸੋਈ ਆਦਿ ਤਿਹਡਾ ਕਹਾਇਆ।
ਤਾਂ ਕੇ ਊਪਰਿ ਤਿਹੂਡਾ ਹੋਇ, ਜਿਹਬਾ ਮੂਲ ਕਉ ਜਾਣੈ ਕੋਇ।
ਜਿਹਬਾ ਦਾਹਨੇ ਰਹੇ ਖੈ ਕਾਲ, ਜਿਹਬਾਂ ਬਾਵੈ ਬਰਤਾ ਕਾਲ।
ਜਿਰਬਾ ਮਧ ਸਤਿਗੁਰ ਹੈ ਰਹਿਤਾ, ਜਿਹਬਾ ਮੂਲ ਕੇ ਸਭ ਗੁਣ ਕਹਤਾ।
ਜਿਹਬਾ ਤਲੈ ਅੰਮ੍ਰਿਤ ਕੀ ਧਾਰਾ, ਜਿਹਬਾ ਮੂਲ ਕੇ ਸਭ ਗੁਣ ਕਹਤਾ।
ਜਿਹਬਾ ਤਲੈ ਅੰਮ੍ਰਿਤ ਕੀ ਧਾਰਾ, ਜਿਹਬਾ ਤਲੈ ਪਠ ਸੰਗਤ ਚਕ੍ਰ ਨਿਹਾਰਾ।
ਜਿਹਬਾ ਊਪਰਿ ਦੰਤ ਪਠ ਸਿਉਂ ਚਕ੍ਰ ਬਨਾਏ,
ਦੋਇ ਪਠ ਲਗਹਿ ਤਾ ਸਬਦ ਕਹਾਏ।
ਅਰਧ ਉਰਧ ਮਧ ਭੀਤਰਿ ਖੇਲਹਿ, ਤਾਂ ਕੇ ਸਬਦ ਕਰਿ ਸਦ ਹੀ ਬੋਲਹਿ।
ਜਿਹਬਾ ਤਲੈ ਅੰਮ੍ਰਿਤ ਕਾ ਵਾਸਾ, ਤਾਂ ਤੇਂ ਸੀਤਲ ਸਗਲ ਪ੍ਰਗਾਸਾ ॥੨੧॥
ਜਿਹਬਾ ਊਪਰਿ ਲੰਪਕਾ ਹੋਇ, ਲੰਪਕਾ ਊਪਰਿ ਘੰਟਕਾ ਸੋਇ।
ਘਟੰਕਾ ਊਪਰਿ ਕ੍ਰਿਚਕਾ ਘਾਟਿ, ਤਾਂ ਕੋ ਕਹੀਅਤ ਅਨਹਦ ਬਾਟਿ।
ਅਨਹਦ ਬਾਟਿ ਕੋ ਅਨੀਲ ਪਵਨ ਕਹੀਜੈ, ਚਾਰ ਕੋ੍ਰੀ ਗੰਗਾਵਤੀ ਬੋਲੀਜੈ।
ਨਾਸਕਾ ਆਸਣ ਸੁਖ ਕਹਾਵੈ, ਨਾਨਕ ਤਿਸੁ ਸੁਖ ਕਉ ਹੈ ਜਾਨ ਬੁਝਾਵੈ ॥੨੨॥
ਨਾਸਕਾ ਪਵਨ ਕਾ ਕਰੇ ਵਿਚਾਰ, ਬਾਵੀ ਦਾਹਿਨੀ ਲੈ ਮਨੁ ਧਾਰੁ।
ਜਾਂ ਕੇ ਮਧ ਸਾਸ ਫੁਨਿ ਆਵੈ, ਤਿਸ ਪਗ ਕੋ ਲੈ ਆਗੇ ਧਾਵੈ।
ਪੰਚ ਪਗ ਧਰ ਬਾਵੈ ਤ੍ਰਿਹ ਕੋ ਦਹਿਨੇ ਲੇਹਿ, ਮਰਜਾਦਾ ਚੰਦ ਅਰੁ ਭਾਨ ਕੀ ਏਹ।
ਗਿਆਨ ਪ੍ਰਬੋਧ ਬਿਚਾਰੇ ਕੋਈ, ਨਾਨਕ ਤਾਂ ਕੋ ਨਾਸਕਾ ਪਵਨ ਕੀ ਸੋਝੀ ਹੋਈ ॥੨੩॥

ਜਿਨ ਚੰਦ ਸੂਰਜ ਕੇ ਵਾਰ ਪਛਾਨੇ, ਸੋ ਪੰਡਿਤ ਪੋਥੀ ਕਿਆ ਜਾਨੈ।
ਦਾਹਨੇ ਆਦਿਤ ਮੰਗਲ ਵੀਰ ਸਨਿਚਰ, ਬਾਂਵੈ ਸੋਮ ਸੁਕਰ ਬੁਧ ਤੀਨੇ ਧਰਿ।
ਜੋ ਘਰਿ ਤਜਿ ਕਰਿ ਅਵਰ ਘਰਿ ਜਾਇ, ਤਾ ਕੋ ਕਾਲ ਮਾਰੇ ਉਠ ਧਾਇ।
ਸੇਜ ਛੋਡਿ ਪਗ ਧਰਤੀ ਧਰੈ, ਨਾਨਕ ਸਗਲ ਸੁਧ ਸਾਸ਼ਤ੍ਰ ਕੀ ਪਰੈ ॥੨੪॥
ਨਾਸਕਾ ਕਵਲ ਜਬ ਦਾਹਨੇ ਬਹੈ, ਉਸ ਸਮੈ ਜੋ ਜਾਨ ਕਰਿ ਲਹੈ।
ਤਿਤ ਬਖਤ ਜੇ ਨਾਰ ਕੋ ਰਵੈ, ਸਰਪਰ ਪੂਤ ਹੋਵੈ ਜੋ ਸਵੈ।
ਬਾਂਵੈ ਸਾਸਿ ਜੇ ਨਾਰਿ ਸੰਗ ਸੋਈ, ਨਾਨਕ ਤਾਂ ਕੋ ਕੰਨਿਆ ਹੋਈ ॥੨੫॥
ਨਾਸਕਾ ਪਵਨ ਜਬ ਸਲਲ ਬਹੇ ਤਬ ਭਾਠੀ ਕਹਾਈ, ਮਧ ਬਹੇ ਤਬ ਬੋਲੈ ਨਾਹੀ।
ਸੋ ਇਹੁ ਤੇ ਬਸ ਚਿਤ ਵਿਗ੍ਰਹ ਏਹੀ, ਨਾਨਕ ਪਵਨੰ ਜਬ ਬਾਵੈ ਤਬ ਸੋਈ।
ਨਾਸਕਾ ਪਵਨ ਦਾਹਨੈ ਬਹੈ ਤਬ ਭੰਚੈ, ਜਤਾ ਖਾਵੈ ਤੇਤੋ ਰੁਚੈ।
ਏਹੁ ਏਤੇ ਸਾਸ ਕਰਮ ਕਰਿ ਲੀਜੈ,
ਨਾਨਕ ਆਨ ਕਰਮ ਛੋਡਿ ਆਤਮਾ ਚਿਤਵਨ ਕੀਜੈ ॥੨੬॥
ਆਗੇ ਕਲਾ ਸੰਜੋਗ ਬੋਲੀਜੀਐ,
ਅਰੁ ਤੀਨ ਸਾਧਨਾ ਅਰਧ ਉਰਧ ਮਧ ਨਿਰੋਧ ਲੀਜੀਐ।
ਆਹੁਤ ਜਿਹਬੀਆ ਅਭਿਆਸ ਕਰੀਐ, ਬਾਵੈ ਤਰਫ ਚਪਿ ਦਾਹਿਨੇ ਧਰੀਐ।
ਦਾਹਿਨੇ ਚਾਪਿ ਬਾਵੇ ਬਹੈ, ਮਧ ਚਾਪਿ ਆਵਗਵਨ ਗਹੈ।
ਤਾਂ ਕੋ ਕਹੀਅਤ ਕਸਟ ਸਮਾਧਿ, ਨਾਨਕ ਭਾਨ ਠਉੜ ਕੋ ਲਾਧ ॥੨੭॥
ਅਵਰ ਜਿ ਚੰਦ ਕੇ ਘਰਿ ਚੰਦ ਆਵੈ ਸੂਰ ਕੇ ਘਰ ਭਾਨ
ਇਉਂ ਕਰਿ ਮਿਰਤਕ ਹੋਵੈ ਪ੍ਰਾਨੀ ਲੇਵਹੁ ਕਲਾ ਪਛਾਨੇ
ਆਜ ਕਾਲੁ ਆਵੇ ਨਾਰ ਸਮਾਲ, ਕੰਧੁ ਨ ਛੀਜੈ ਕਾਲ ਵਿਕਾਲ।
ਜੋ ਇਨਾਂ ਘਰਾ ਮਹਿ ਆਵੈ ਜਾਵੈ ਨਾਹੀ, ਨਾਨਕ ਇਉਂ ਹੋਇ ਕਾਲੁ ਸਮਾਹੀ ॥੨੮॥
ਚਪਕ ਗੰਗੂ ਦੀਪ ਕਹਾਵੈ, ਗੰਗਦੀਪ ਊਪਰਿ ਬਸੈ ਅਰੰਭ ਛਾਵੈ।
ਅਰੰਭ ਛਾਇਆ ਊਪਰਿ ਸੁਕਲ ਪਾਟ ਕੋ ਭਣੀ,
ਸਕਲ ਪਾਟ ਊਪਰਿ ਨੀਲਕੰਠੀ ਨੀਲ ਹੈ ਮਣੀ।
ਊਪਰਿ ਨਿਰਮਲ ਜੋਤਿ ਕਹਾਇ, ਨਿਰਮਲ ਜੋਤਿ ਨਿੰਦ੍ਰਾ ਕੀ ਥਾਇ।
ਨਿੰਦ੍ਰਾ ਊਪਰਿ ਚੰਦ੍ਰ ਬਸੇਰਾ, ਚੰਦ੍ਰ ਊਪਰਿ ਸੁੰਨ ਬ੍ਰਹਮੰਡ ਕਾ ਡੇਰਾ।
ਇਤਨੇ ਨਾਮ ਅਸਥਾਨ ਪਿੰਡ ਬ੍ਰਹਮੰਡ ਬਰਤੰਤ,
ਸਤਿਗੁਰ ਪ੍ਰਸਾਦਿ ਨਾਨਕ ਭਣੰਤ ॥੨੯॥
ਪ੍ਰਿਥਮੀ ਬ੍ਰਹਮੰਡ ਥੀਂ ਏਕ ਉਂਗਲ ਅੰਤਰਿ ਬ੍ਰਹਮੰਡਿ ਅਕਾਸ।
ਅਕਾਸ ਬ੍ਰਹਮੰਡ ਥੀ ਏਕ ਉਂਗਲ ਅੰਤਰਿ ਸੁੰਨ ਕਾ ਵਾਸ।
ਸੁੰਨ ਬ੍ਰਹਮੰਡ ਥੀਂ ਏਕ ਉਂਗਲ ਅੰਤਰਾ ਸੁੰਨ ਕਾ ਵਾਸ।
ਸੁੰਨ ਬ੍ਰਹਮੰਡ ਥੀਂ ਏਕ ਉਂਗਲ ਅੰਤਰਾ ਅਕਾਰ ਕਉ ਜਾਪ।
ਅਕਾਰ ਬ੍ਰਹਮੰਡ ਥੀਂ ਏਕ ਉਂਗਲ ਅੰਤਰਿ ਨਿਰੰਜਨ ਹੋਇ।
ਨਿਰੰਜਨ ਬ੍ਰਹਮੰਡ ਥੀਂ ਏਕ ਉਂਗਲ ਅੰਤਰਿ ਨਿਰੰਕਾਰ ਹੈ ਸੋਈ।

ਇਉਂ ਸਰੀਰ ਸਪਤ ਸੁੰਨ ਬ੍ਰਹਮੰਡ ਉਪਾਏ, ਨਾਨਕ ਦਾਸ ਤਿਸ ਵਾਚ ਸੁਨਾਏ ॥੩੦॥
ਅਥ ਅਸਟਗਿਰ ਪਰਬਤੁ ਕਥੀਅਲੇ, ਮਸਤਕ ਅਸਟਗਿਰੀ ਭਣੀਅਲੇ।
ਮਸਤਕ ਪੂਰਵ ਭਾਗਾ ਹੈ ਗ੍ਰਿਹਥੀਆ, ਪਛਮ ਭਾਗ ਸਤ ਗਿਰਿ ਧਰ ਲੀਆ।
ਬਾਇਬ ਕੋਨ ਖਿਮਾ ਗਿਰ ਕੋ ਪਾਇਆ, ਇਕਤ ਕਰਣ ਕਰਿ ਗਿਰਿ ਕਹਾਇਆ
ਦਖਣ ਦਿਸ ਬਿਧਲਾ ਗਿਰ ਸੁਨੀ ਲੇ, ਉਤਰ ਗਿਰਿ ਕੈਲਾਸ ਰਖੀ ਲੇ।
ਆਗੈ ਆਨੀਹਲ ਗਿਰਿ ਕਹੀਜੈ, ਇਸ ਕਾਰਣ ਮੇਰ ਗਿਰਿ ਦ੍ਰਿਸਟੀਜੈ।
ਨਾਨਕ ਇਉਂ ਸਰੀਰ ਅਸਟ ਗਿਰਿ ਬਰਤੀਜੈ ॥੩੧॥
ਆਗੈ ਸਪਤ ਸਰੋਵਰ ਕੀਨੇ, ਅਸਟਗੀਰ ਮਧ ਆਲਛੀਦ੍ਰ ਮਾਤਾ ਕੋ ਚੀਨੇ।
ਆਲਛੀਦ੍ਰਾ ਮਾਤਾ ਮਧ ਗੰਭੀਰ ਸਰੋਵਰ ਕਰਿਆ, ਤਾ ਕਾ ਨਾਮ ਹੈ ਆਤਮਾ ਧਰਿਆ।
ਤਾ ਕੋ ਗਗਨਿ ਸਰੋਵਰ ਕਹੀਐ, ਗਗਨ ਸਰੋਵਰ ਮਧ ਗਿਆਨਵਾਨ ਕੋ ਲਹੀਐ ॥੩੨॥
ਗਗਨ ਸਰੋਵਰ ਮਧ ਸਹੰਸ੍ਰ ਦਸ ਕਵਲ ਉਪਾਏ, ਹੋਇ ਅਨੰਦ ਬਹੁਤ ਸੁਖ ਪਾਏ।
ਤਾ ਕੋ ਆਤਮ ਰਾਮ ਕਹੀਜੈ, ਏ ਕਿਛ ਧਰਮ ਧੁਨਿ ਬੋਲੀਜੈ।
ਏ ਧੁਨਿ ਚੇਤ ਸਰਬ ਦੁਖ ਜਾਇ, ਨਾਨਕ ਪਾਪ ਪੁੰਨ ਕੀ ਸੋਝੀ ਪਾਇ ॥੩੩॥
ਆਗੈ ਅਸਟ ਕਲੀ ਨਾਗਾ ਕੈ ਆਏ, ਦਖਣ ਪਗ ਸਿਰ ਕੋਤਕ ਕਹਾਏ।
ਬਾਵੇਂ ਪਗ ਸਿਰ ਕੋ ਕਰਿਕਟ ਠਹਿਰਾਇਆ,
ਦਖਣ ਕਰਿ ਸਿਰ ਕੋ ਪਦਮਨ ਬਤਾਇਆ।
ਬਾਵੇ ਪਗ ਕੋ ਮਹਾਂ ਪਦਮਨਿ ਜਾਨਿਆ, ਨਾਗ ਮਾਹਿ ਬਾਸਕ ਮਧਿ ਆਨਿਆ।
ਕੰਠ ਮਾਹਿ ਕਾਲੀਨਾਥ ਧਰਾਇਆ, ਸਿਖੀ ਮਹਿ ਸੇਖ ਨਾਗ ਚਿਤਾਇਆ।
ਏਤੇ ਅਸਟਕੁਲ ਨਾਗ ਕੇ ਮਧ ਮਾਹੀ, ਨਾਨਕ ਜੋ ਚੀਨੇ ਸੋ ਦੂਰ ਨ ਜਾਹੀ ॥੩੪॥
ਸਪਤ ਪੁਰੀਆਂ ਕੇ ਨਾਮ ਕੋ ਕਹੈ, ਸੋ ਕਵਣ ਕੋਠੜੀ ਮਹਿ ਰਹੈ।
ਜਿਹਬਾ ਦਾਹਨੇ ਗੰਗਾ ਰਹਤੀ, ਜਿਹਬਾ ਬਾਹਣੇ ਜਮਨਾ ਬਹਤੀ।
ਜਿਹਬਾ ਮਧ ਸੁਰਸਵਤੀ ਧਾਏ, ਪਵਨ ਨਦੀ ਨਰਬਦਾ ਕਹਾਏ।
ਅਧਰ ਨਦੀ ਗੋਮਤੀ ਹੋਇ, ਮੇਰ ਡੰਡ ਦੇਵਤੀ ਹੈ ਸੋਇ।
ਤਤੁ ਨਾੜੀ ਗੁਦਾਵਰੀ ਜਾਨਹੁ,
ਨਾਨਕ ਇਉਂ ਸਰੀਰ ਸਪਤ ਪੁਰੀਆਂ ਬਖਾਨਹੁ ॥੩੫॥
ਸਪਤ ਸਮੁੰਦ੍ਰ ਕਾ ਕਹੂ ਬਰਤੰਤ, ਜਾਨੈ ਕੋਈ ਸੰਤ ਮਤੰਤ।
ਮਧ ਜਿਹਬਾ ਅਖੀਂ ਨੀਰ, ਸ੍ਰਵਣ ਸੁਰਤਿ ਇੰਦ੍ਰੀ ਹੈ ਖੀਰ।
ਸਰਮ ਘਿਰ ਦਧਿ ਕਰਮ ਅਲਾਉ, ਖੀਰ ਮੂਤ੍ਰ ਕਾ ਕੀਆ ਬਨਾਉ।
ਸਪਤ ਸਮੁੰਦ੍ਰ ਇਸ ਗੜ ਮਾਹੀ, ਨਾਨਕ ਜੋ ਖੋਜੈ ਸੋ ਮੁਕਤ ਕਹਾਂਹੀ ॥੩੬॥
ਸਪਤ ਦੀਪ ਕੋ ਕਹੋ ਬਤਾਇ, ਨੇਤ੍ਰ ਜੰਬੂਦੀਪ ਕਹਾਇ।
ਪਲਕ ਨਾਸਕਾ ਸਲਮਲ ਕਾਨ, ਮੁਖ ਕੁਸੁ ਚਾਰੋ ਧਰੇ ਧਿਆਨ।
ਕੁਰੰਚ ਇੰਦ੍ਰੀ ਹਸਤ ਸਾਰ, ਨਾਨਕ ਪੋਹਕਰ ਪਾਦ ਗੋਅੰਤਰ ਝਾਰ ॥੩੭॥
ਪੰਚ ਭੂਤ ਕੇ ਨਾਉ ਸੁਨਾਵਉ, ਮਹੀ ਆਪ ਅਰੁ ਤੇਜ ਬਤਾਵਉ।
ਬਾਇ ਅਕਾਸ ਮਿਲ ਪੰਚ ਕਹੀਜਹਿ, ਪੰਚ ਭੂਤ ਕੋ ਮਥਿ ਮਥਿ ਲੀਜਹਿ।

ਰਾਜਸ ਮਾਟੀ ਸਤਗੁਨ ਪਾਨੀ, ਤਮਗੁਣ ਅਗਨਿ ਮਨਸਾ ਬਾਇ ਠਹਰਾਨੀ।
ਪੰਚਵਾਂ ਮਾਇਆ ਅਕਾਸ ਵਰਤਾਇਆ, ਨਾਨਕ ਤਾਂ ਕੋ ਪ੍ਰਗਟ ਦਿਖਾਇਆ ॥੩੮॥
ਪਚੀਸ ਪ੍ਰਕਿਰਤੀ ਨਾਲੇ ਲੇਹੁ, ਪਰਕਿਰਤੀ ਕੇ ਨਾਮ ਸੁਨੇਹੁ।
ਧਰਨੀ ਨਾਮ ਪੰਚ ਹੈ ਧਾਰੇ, ਹਾਡ ਮਾਸ ਬਕਲ ਨਿਰਬਾਰੇ।
ਨਾੜੀ ਕੇਸ ਕੋਈ ਭੀ ਅਹੀ, ਨਾਨਕ ਪੰਚ ਨਾਮ ਧਰਨੀ ਭਈ ਸਹੀ ॥੩੯॥
ਤੋਅ ਕੇ ਨਾਮ ਪੰਚ ਬਤਾਵੇਂ, ਬਿੰਦ ਕਫ ਲਘਿ ਸਮਝਾਵਉ।
ਲਬ ਪ੍ਰਸੇਦ ਤ੍ਰੂ ਏ ਭੀ ਲੈ ਨਾਲੇ, ਪੰਚ ਨਾਮ ਇਹ ਭਾਂਤ ਸਮਾਲੇ।
ਪੰਚ ਨਾਂਮ ਤ੍ਰੂਏ ਕੇ ਕਥੈ, ਨਾਨਕ ਪ੍ਰਣਵੈ ਇਨ ਕੋ ਮਥੈ ॥੪੦॥
ਪੰਚ ਨਾਉਂ ਹੈ ਅਗਨਿ ਕਹਾਈ, ਤ੍ਰਿਸਨਾ ਖੁਧਿਆ ਕਹੋ ਬਤਾਈ।
ਨਿੰਦ੍ਰਾ ਆਲਸ ਅਵਰ ਗੁਮਾਨ, ਪੰਚ ਨਾਮ ਅਗਨਿ ਕੇ ਜਾਨ।
ਪੰਚ ਨਾਮ ਅਗਨਿ ਕੇ ਧਾਰੇ, ਨਾਨਕ ਤਾਂ ਕੋ ਮਾਰਿ ਬਿਡਾਰੇ ॥੪੧॥
ਪੰਚ ਨਾਮ ਬਾਇ ਕੇ ਥਾਪੈ, ਗਾਵਨ ਦੌੜਨ ਬਲ ਕੋ ਜਾਪੈ।
ਹੋਰ ਅਗੋਚਰ ਅਵਰ ਗਿਆਨ, ਏਹ ਪੰਚ ਨਾਮ ਬਾਈ ਬਲਵਾਨ।
ਪੰਚਮ ਨਾਮ ਕਹੀਐ ਬਾਈ, ਨਾਨਕ ਤਾਂ ਕੋ ਭਾਖ ਸੁਨਾਈ ॥੪੨॥
ਅਕਾਸ ਕੇ ਨਾਮ ਪੰਚ ਫੁਰਮਾਏ, ਰੋਗ ਸੋਗ ਮਨਸਾ ਦੌੜਾਏ।
ਮਾਇਆ ਨੇਹੁ ਪਾਂਚੋ ਭਏ ਬਾਂਨ, ਏ ਅਕਾਸੋ ਕੇ ਨਾਮ ਬਖਾਣ।
ਪੰਚ ਭੂਤ ਕੇ ਨਾਮ ਪ੍ਰਗਟ ਕੀਏ ਪਚੀਸ,
ਨਾਨਕ ਜਿਨ ਵਸਿ ਕੀਨੇ, ਤਿਸ ਮਿਲੇ ਜਗਦੀਸ ॥੪੩॥
ਕਾਮ ਕ੍ਰੋਧ ਲੋਭ ਮੋਹ ਅਹੰਕਾਰ, ਪਾਂਚੋ ਬਸੇਂ ਸਰੀਰ ਚੰਡਾਲ।
ਆਸਾ ਮਨਸਾ ਏ ਭੀ ਲੈ ਨਾਲੇ, ਇਤਨਾ ਦੂਤਨ ਕੋ ਪਾਇਆ ਤਿਸ ਹੀ ਜਾਲੇ।
ਸਪਤ ਦੂਤਾਂ ਕਾ ਮਾਨ ਮਿਟਾਵੈ, ਨਾਨਕ ਦਾਸ ਸੋਈ ਗਤਿ ਪਾਵੈ ॥੪੪॥
ਨੇਤ੍ਰ ਨਾਸਕਾ ਜਿਹਬਾ ਸੁਰ ਕਾਨ, ਫੁਨਿ ਪਾਚੋਂ ਗਿਆਨ ਇੰਦ੍ਰੀ ਪਰਧਾਨ
ਹਸਤ ਪਾਦ ਮੁਖ ਗੁਦਾ ਕਹ ਲਿੰਗ, ਏਹ ਪਾਂਚੋ ਇੰਦ੍ਰੀ ਕਰਮ ਹੈ ਸੰਗ।
ਦਸ ਇੰਦ੍ਰੀ ਕੇ ਨਾਮ ਬਤਾਏ, ਨਾਨਕ ਸੋਈ ਭਰਮ ਮਿਟਾਏ ॥੪੫॥
ਚਾਰ ਕੁੰਟ ਕਉ ਅੰਤਰ ਦੇਖੈ, ਅਰਧ ਮਾਰਗ ਪਛਮ ਕਉ ਪੇਖੈ।
ਦਖਣ ਦਿਸਾ ਨਿਰਤ ਹੈ ਰਾਖ, ਪੂਰਬ ਮਾਰਗ ਸੁਰਤ ਕੋ ਭਾਖ।
ਸਤ ਬਧੀ ਕੋਊ ਉਤਰ ਜਾਤਾ, ਨਾਨਕ ਪ੍ਰਣਵੈ ਐਸੀ ਬਾਤਾ ॥੪੬॥
ਸਿਵ ਸਕਤੀ ਕੀ ਜਾਨੈ ਬਾਤਾ, ਜਗਤ ਦਿਨ ਸੋਵਤ ਹੈ ਰਾਤਾ।
ਤੁਰੀਆ ਭਾਲ ਸਖੋਪਤ ਚੰਦ, ਸੂਰਜ ਪਵਨ ਚੰਦ ਹੈ ਬਿੰਦ।
ਚੰਹੁ ਦਿਸ ਕਾ ਜੋ ਜਾਨੈ ਰਾਹੁ, ਨਾਨਕ ਹੋਵੈ ਬੇਪਰਵਾਹੁ ॥੪੭॥
ਊਰਮ ਧੂਰਮ ਜੋਤ ਉਜਾਲਾ, ਚਾਰ ਕਲਾ ਸਸੀਅਰ ਕੇ ਬਾਲਾ।
ਮੁਖ ਊਰਮ ਉਜਾਲਾ ਕਾਨ, ਧੂਰਮ ਨਾਸਕ ਚਛੁ ਜੋਤ ਬਖਾਨ।
ਏਹੁ ਚਾਰ ਕਲਾ ਦੇਹੀ ਮੈਂ ਆਨੈ, ਨਾਨਕ ਜੋ ਜਾਨੈ ਗੁਰ ਸਬਦ ਪਛਾਨੇ ॥੪੮॥
ਆਲਸ ਅਹਾਰ ਨਿੰਦ੍ਰਾ ਫੁਨਿ ਬਾਈ, ਏਹੁ ਚਾਰ ਕਲਾ ਸੂਰਜ ਕੀ ਭਾਈ।

ਆਸਣ ਦ੍ਰਿੜ ਕਰਿ ਅਲਪ ਅਹਾਰੀ, ਖੰਡਤ ਨਿਦ੍ਰਾ ਮਨਸਾ ਮਾਰੀ।
ਚਾਰ ਕਲਾ ਲੈ ਮਨ ਸਿਉਂ ਲੜੇ, ਨਾਨਕ ਤਿਸ ਜੋਗੀ ਕਾ ਪਿੰਡ ਨਹਿ ਪੜੈ ॥੪੯॥
ਨੇਤ੍ਰ ਬਿਖੇ ਖੇਚਰੀ ਅਗੋਚਰੀ, ਚਾਚਰੀ ਭੂਚਰੀ ਨਾਸਕਾ ਮਹੀ,
ਲਿਲਾਟ ਅਸਥਾਨੁ ਉਨਮਨਿ ਹੋਈ, ਪੰਚ ਮੁਦ੍ਰਾ ਕੋ ਜਾਨੈ ਕੋਈ।
ਏਹ ਪੰਚ ਮੁਦ੍ਰਾ ਜਾਨੈ ਜਨ ਜੋਗੀ। ਨਾਨਕ ਦਿਨ ਦਿਨ ਬਾਲਾ ਕਦੇ ਨ ਰੋਗੀ ॥੫੦॥
ਨਾਭ ਕੰਠ ਮੁਖ ਹਿਰਦਾ ਬੇਦ ਹੈ ਚਾਰਿ, ਨਾਭ ਰਿਗ ਕੋ ਅੰਤਰਿ ਧਾਰਿ।
ਹਿਰਦਾ ਜੁਜਰ ਕੰਠ ਸਿਆਮ ਕਹਾਵੈ, ਮੁਖ ਅਥਰਵਣ ਬੇਦ ਬਤਾਵੈ।
ਚਾਰ ਬੇਦ ਜਿਨ ਅੰਤਰਿ ਜਾਤੇ, ਨਾਨਕ ਦਰਗਹ ਸੇ ਸੁਖ ਪਾਤੇ ॥੫੧॥
ਚਾਰੋਂ ਖਾਣੀ ਅਰੁ ਚਾਰੋਂ ਬਾਣੀ, ਚਾਰੋਂ ਜੁਗ ਕੀ ਬਾਤ ਬਖਾਣੀ।
ਸਿਰ ਸੇਤਜ ਇੰਦ੍ਰੀ ਅੰਡਜ ਖਾਣ, ਉਦਰ ਜੇਰਜ ਰੁਮਾਵਲਿ ਉਤਭੁਜ ਜਾਣ।
ਏਹੁ ਚਾਰ ਖਾਣੀ ਘਟ ਭੀਤਰਿ ਆਹੀ, ਨਾਨਕ ਜਾਨ ਲੇਹੁ ਮਨ ਮਾਹੀ ॥੫੨॥
ਸਹਜ ਸੁਪਾਉ ਸੰਜਮ ਅਤੀਤਾ, ਚੰਹੁ ਬਾਣੀ ਕੀ ਮਨ ਰਾਖਹੁ ਪ੍ਰੀਤਾ।
ਸਹਜ ਧਰਤੀ ਸੁਪਾਉ ਹੈ ਪਾਨੀ, ਸੰਜਮ ਆਤਮ ਇਛਿਆ ਅਤੀਤ ਠਹਰਾਨੀ।
ਚਹੁੰ ਬਾਨੀ ਕਾ ਜਾਨੈ ਭੇਵ, ਨਾਨਕ ਤਾਂ ਕਉ ਕਹਤੇ ਦੇਵ ॥੫੩॥
ਸਤਿਜੁਗ ਸਤ ਸਤ ਕਾ ਵਾਸਾ, ਪ੍ਰਾਕਰਮ ਤ੍ਰੇਤੇ ਮੈਂ ਪ੍ਰਗਾਸਾ।
ਦੁਆਪਰ ਦਇਆ ਧਰਮ ਹੈ ਕੀਨਾ, ਕਲਜੁਗ ਮਾਹਿ ਕੋਧ ਪ੍ਰਗਟੀਨਾ।
ਚਹੁੰ ਜੁਗਾਂ ਕਾ ਵਰਤਾਰਾ ਲੀਜੈ, ਨਾਨਕ ਤਾ ਮਹਿ ਏਹੁ ਪ੍ਰਗਟੀਜੈ ॥੫੪॥
ਚਾਰ ਬ੍ਰਹਮ ਵਸਹਿ ਮਨੁ ਆਇ, ਜਪ ਤਪ ਸੰਜਮ ਸਰਤਿ ਲਗਾਇ।
ਨਾਮ ਦਾਨ ਇਸਨਾਨ ਸੁ ਧਰਮ, ਗਿਆਨ ਮੁਕਤ ਜਨਮ ਅਰੁ ਕਰਮ।
ਏਹੁ ਤੀਨੇ ਬ੍ਰਹਮ ਰਤਨ ਪਦਾਰਥ ਕਹੈ,
ਨਾਨਕ ਕਹੈ ਕੋਈ ਜਨ ਇਸਕੀ ਮਿਤਿ ਲਹੈ ॥੫੫॥
ਆਗੈ ਦਸ ਬਾਈ ਕੀ ਠਉੜ ਬਤਾਵੀ, ਮੂਲ ਦੁਆਰ ਅਪਾਨ ਹੈ ਭਾਈ।
ਇੰਦ੍ਰੀ ਦੁਆਰ ਬਿਆਨ ਠਹਿਰਾਵੈ, ਨਾਭ ਦੁਆਰ ਸਮਾਨ ਕਹਾਵੈ।
ਹਿਰਦੇ ਦੁਆਰੁ ਪ੍ਰਾਨ ਬਸੇਰਾ, ਨਾਨਕ ਕੰਠ ਦੁਆਰ ਉਦਿਆਨ ਕਾ ਡੇਰਾ ॥੫੬॥
ਮੁਖ ਦੁਆਰ ਦੇਵਦਤ ਬਹੈ, ਨਾਸਕਾ ਦੁਆਰ ਨਾਗ ਬਾਇ ਗਹੈ।
ਨੇਤ੍ਰ ਦੁਆਰ ਕੁਰੰਚ ਬਾਇ ਹਲੈ, ਸ੍ਰਵਣ ਦੁਆਰੈ ਕ੍ਰਿਕਲ ਚਲੈ।
ਦਸਵੇ ਦੁਆਰ ਨਿਧਾਨ ਧੁਨਿ ਧਾਵੈ, ਨਾਨਕ ਦਾਸ ਬਾਈ ਕੋ ਠਉੜ ਬਤਾਵੈ ॥੫੭॥
ਨੇਤ੍ਰ ਨਾਸਕਾ ਜਿਹਬਾ ਕਾਨ, ਹਸਤ ਪਾਦ ਇੰਦ੍ਰੀ ਕੋ ਜਾਨ।
ਸਤਿਗੁਰੂ ਕਹਾਵੈ ਸਾਤੋ ਏਹੁ। ਤਾਂ ਕੇ ਲਛਣ ਏਹੁ ਸੁਨੇਹੁ।
ਕਹੁ ਨਾਨਕ ਸਤਿਗੁਰ ਕੀ ਬਾਨੀ, ਜਿਸ ਸਿਉਂ ਪਾਵੈ ਪਦ ਨਿਰਬਾਨੀ ॥੫੮॥
ਇੰਦ੍ਰੀ ਹੋਇ ਜਤ ਨੇਤ੍ਰਹੁੰ ਮਹਿ ਧਿਆਨ, ਜਿਹਬਾ ਸਿਮਰਣ ਸੁਨਣਾ ਗਿਆਨ।
ਨਾਸਕਾ ਪੂਰਕ ਕੁੰਭਕ ਰੇਚਕ ਕਰੈ, ਹਾਥੋਂ ਪੁੰਨ ਦਾਨ ਦਇਆ ਮਨੁ ਧਰੈ।
ਚਰਨੋ ਮਹਿ ਤੀਰਥ ਇਸਨਾਨੀ, ਨਾਨਕ ਸਤਿਗੁਰ ਕੀ ਬਾਤ ਬਖਾਨੀ ॥੫੯॥
ਪਹਲੇ ਅੰਤ੍ਰ ਸੁੰਨ ਹੈ ਸਬਦ ਬੁਲੰਤਾ, ਦੂਜਾ ਬਾਹਰਿ ਨਉਂ ਸਰ ਸੁਭਰ ਭਰੰਤਾ।

ਤੀਜੀ ਸੁੰਨ ਹੈ ਦਸਵਾ ਦੁਆਰ, ਚਉਥਾ ਸੁੰਨ ਹੈ ਸਚ ਬੀਚਾਰ
ਆਵਨ ਜਾਨਾ ਤਾ ਕਾ ਮਿਟ ਜਾਈ, ਨਾਨਕ ਜੋ ਕੋ ਸੁੰਨ ਸਮਾਈ ॥੬੦॥
ਚਾਰੋਂ ਇੰਦ੍ਰੀ ਹਸਤ ਪਾਦ ਗੁਦਾ ਹੈ ਸੰਗੀ, ਫੁਨਿ ਚਾਰੋਂ ਸੁੰਨ ਮਗਨ ਮਹਿ ਰੰਗੀ।
ਹੋਰ ਚਾਰੋਂ ਆਤਸ ਆਬ ਬਾਦਿ ਅਰੁ ਖਾਕ, ਊਨ ਕੋ ਮੇਲੁ ਨ ਲਾਗੈ ਥੀਵੈ ਪਾਕ।
ਚਲਤੀ ਬੇਰ ਸੰਗ ਸਭ ਜਾਇ, ਨਾਨਕ ਤਾਂ ਕੀ ਜੁਗਤਿ ਬਤਾਇ ॥੬੧॥
ਏਹੀ ਚਾਰ ਮੂਲ ਕੋ ਠਾਕ ਰਹਾਇ, ਹੋਰ ਚਾਰ ਸੁੰਨ ਕਾ ਗਵਨ ਮਿਟਾਏ।
ਚਾਰੋਂ ਅਰਬਾਨਾਸਰ ਤਿਨਕੋ ਰਾਖ, ਗੁਰ ਕਿਰਪਾ ਸਿਉਂ ਇਨ ਕਉ ਭਾਖ।
ਦੁਆਦਸ ਕਾ ਭਇਆ ਜਬ ਮੇਲਾ, ਤਿਸ ਨਾਨਕ ਦਰਗਹਿ ਮਿਲਨ ਸੁਹੇਲਾ ॥੬੨॥
ਨਦੀਆਂ ਵਾਹੇ ਸਗਲੀ ਭਈ ਨਾਰੀ, ਖਟ ਦਰਸਨ ਕੋ ਖਟ ਪੰਥ ਨਿਹਾਰੀ।
ਪੰਚ ਤਤ ਫੁਨਿ ਚੰਦ ਅਰੁ ਭਾਨ, ਸਤਿਵਾਰ ਇਨਹੀ ਕੋ ਜਾਨ।
ਨਵ ਖੰਡ ਨਵ ਗ੍ਰਿਹ ਕੀਨੇ ਨਉ ਦੁਆਰ, ਨਾਨਕ ਅੰਤੁ ਨ ਪਾਰਾਵਾਰ ॥੬੩॥
ਅਵਨ ਆਨ ਰੋਗ ਦੇਹੀ ਕੇ ਮਾਹਿ, ਨਿਤ ਉਠਿ ਫਾਸੇਂ ਛੂਟਹਿ ਨਾਹਿ।
ਕਾਮ ਕ੍ਰੋਧ ਕੁਹਾੜਾ ਸਿਰ ਮਾਰੇ, ਲਬ ਲੋਭ ਫਾਸੀ ਗਲ ਡਾਰੇ।
ਨਿੰਦਿਆ ਖੁਧਿਆ ਲਗੀ ਗਲ ਬਲਾਇ,
ਨਾਨਕ ਆਠ ਰੋਗ ਮਾਰਹਿ ਉਠ ਧਾਇ ॥੬੪॥
ਦਇਆ ਸੰਤੋਖ ਨਾਮ ਅਰ ਦਾਨ, ਸਚ ਸੰਜਮ ਸੀਤਲ ਇਸਨਾਨ।
ਏਹ ਆਠ ਵਸਤੁ ਮੁਕਤਿ ਕੀ ਕਹੀ, ਗੁਰਮੁਖਿ ਹੋਇ ਸੁ ਇਨ ਕਉ ਲਹੀ।
ਇਨ ਕੇ ਸੰਗਿ ਰਹੈ ਜੋ ਲਾਗਾ, ਨਾਨਕ ਤਾ ਕੇ ਮਸਤਕਿ ਭਾਗਾ ॥੬੫॥
ਆਠ ਅੰਗ ਹੈ ਏਹ ਕਮਾਈ, ਜਮ ਨੇਮ ਆਸਣ ਠਹਿਰਾਈ।
ਫੁਨਿ ਪ੍ਰਾਣਾਯਾਮ ਪ੍ਰਤਿਆਹਾਰ, ਧਿਆਨ ਧਾਰਣਾ ਸਮਾਧ ਨਿਹਾਰ।
ਆਠ ਅੰਗ ਕੀ ਸਾਧਨਾ ਕਰੈ, ਨਾਨਕ ਤਿਸ ਜੋਗੀ ਕਾ ਪਿੰਡ ਨ ਪੜੈ ॥੬੬॥
ਮਿਲਿ ਮਾਟੀ ਅਗਨਿ ਪਾਨੀ ਕੀ ਬਿੰਦ, ਤਾ ਕੋ ਕਹੀਅਤ ਮਨਸਾ ਜਿੰਦ।
ਤਿਸ ਬਿੰਦ ਤੇ ਪਰਗਟਿ ਹੈ ਏਹੁ, ਜਿਸ ਤੇ ਭਈ ਹੈ ਸਗਲੀ ਦੇਹ।
ਸੋ ਦੇਹੀ ਹੈ ਕਰਿ ਅਢਾਈ, ਨਾਨਕ ਸਚਿ ਸਰਣ ਆਵੈ ਪਾਕ ਹੋਇ ਜਾਈ ॥੬੭॥
ਖੁਧਿਆ ਤ੍ਰਿਸਨਾ ਨਿੰਦ੍ਰਾ ਸੁਨ ਭਾਈ, ਫੁਨਿ ਕਰਨਾ ਟੂਰਣਾ ਕਾਮ ਕ੍ਰੋਧ ਲੜਾਈ,
ਬਾਰਵੀਂ ਕਲਾ ਸੁਆਦ ਅਲਾਇ, ਨਾਨਕ ਬੋਲੈ ਸਮਝੈ ਧਾਇ॥੬੮॥
ਸੋਲਹ ਕਲਾ ਕੀ ਸਾਖੀ ਸੁਨ, ਇਨਕੋ ਜਾਣ ਤਾ ਕੀ ਧੁਨਿ।
ਇਹੁ ਛਿਆ ਦੁਦੀ ਸੂਲ ਦੁਖਦਾਓ, ਤੀਨੇ ਨਾਭ ਕੰਠ ਹਿਰਦਾ ਅਲਾਓ।
ਸਾਤੀ ਰਸਨਾ ਚਛੁ ਅਰੁ ਕਾਨ, ਨਾਨਕ ਇਹ ਸੋਲਹ ਸਮੀਅਰ ਕੀ ਜਾਨ ॥੬੯॥
ਮਾਤਾ ਰੈਨ ਦਿਨੀਅਰ ਭਇਓ ਪਿਤਾ, ਤੀਨ ਕਲਾ ਤਾ ਕੇ ਸੁਤਾ।
ਸੰਧਿਆ ਪ੍ਰਾਤ ਮਧਿਆਨ ਕਹਾਏ, ਤੀਨ ਕਲਾ ਕੇ ਨਾਮ ਬਤਾਏ।
ਜਮ ਕੰਕਰ ਤਾ ਕੇ ਮਾਰਹਿ ਧਾਇ, ਅਰੁ ਖਾਨਾ ਪੀਨਾ ਸੰਜਮ ਧਰਾਇ।
ਰਸ ਕਸ ਓਢਨ ਹੋਰ ਭੋਗ ਭੁਗੰਤਾ, ਨਾਨਕ ਤਾ ਕੇ ਹੁਕਮ ਫਿਰੇ ਮੁੰਤਾ ॥੭੦॥
ਪ੍ਰਿਥਮੇ ਗਰਭ ਅਵਸਥਾ ਜਾਨ, ਦੂਜੀ ਬਾਲ ਅਵਸਥਾ ਮਾਨ।

ਤੀਜੀ ਅਵਸਥਾ ਜੋਬਨ ਕੇਰੀ, ਚੋਥੀ ਅਵਸਥਾ ਬ੍ਰਿਧ ਜਰਿ ਘੇਰੀ।
ਸੁਨਿ ਚਾਰ ਅਵਸਥਾ ਏਹੀ ਫੁਨਿ ਕਹੀ,
ਨਾਨਕ ਕਹੈ ਕੋਹੀ ਇਨ ਸਿਉਂ ਨਿਆਰਾ ਰਹੀ ॥੭੧॥
ਪਹਿਲੀ ਅਵਸਥਾ ਆਸਨ ਥਿਰ ਕਰੇ, ਗਰਭ ਅਵਸਥਾ ਕੋ ਮਨ ਧਰੇ।
ਦੂਜੀ ਬਾਲ ਅਵਸਥਾ ਸਿਉ ਮਨ ਲਾਵੈ, ਹਉਮੈਂ ਮਮਤਾ ਤਿਆਗਿ ਮਿਟਾਵੈ।
ਤੀਜੀ ਅਵਸਥਾ ਕੇ ਸੰਗ ਹਾਤਾ, ਦੂਜਾ ਭਾਉ ਨ ਕਬਹੂੰ ਜਾਤਾ।
ਚਉਥੀ ਅਵਸਥਾ ਜੀਵਤ ਮਰਣਾ, ਨਾਨਕ ਹਰਿ ਸੇਵਾ ਭਉਜਲ ਤਰਨਾ ॥੭੨॥
ਚਾਰ ਅਵਸਥਾ ਪਹਿਰੇ ਚਾਰ, ਰੋਮਾਵਲੀ ਕੀਨੀ ਅਠਾਰਹ ਭਾਰ।
ਦੇਵਤੇ ਸਗਲ ਕ੍ਰੋੜੀ ਤੇਤੀਸ ਕਹਾਵਨ, ਬਵੰਜਾ ਬੀਰ ਅਖਰ ਹੈ ਬਾਵਨ।
ਚਉਸਠ ਜੋਗਨੀ ਘੜੀਆਂ ਸਭ ਕੀਨ, ਨਾਨਕ ਓਟ ਦਾਸ ਨਿਤ ਧਰਮ ਬਲੀਨ ॥੭੩॥

***(ਸ.ਸ. ਨੰ. 71)***

ਇਹ ਵਾਕ ਸੁਣ ਕਰ ਸ੍ਰੀ ਬਾਬਾ ਜੀ ਸ੍ਰੀ ਗੋਰਖ ਨਾਥ ਜੀ ਕੋ ਸੁਦਾਵਣੇ ਲਗੇ। ਰਾਜਾ ਸਿਵਨਾਭ ਤੇ ਆਦਿ ਸਰਬ ਗੁਪਤ ਪ੍ਰਗਟ ਏਕਾਗਰ ਬਿਰਤੀ ਕਰਿ ਸ੍ਰੀ ਗੁਰੂ ਜੀ ਕਾ ਬਚਨ ਸਰਧਾ ਸੰਯੁਕਤ ਸੁਣਤੇ ਭਏ। ਤਿਤ ਮਹਲ ਬਿਸਮਾਦ ਕੇ ਘਰਿ ਬਿਹੰਗਮ ਬਾਣੀ ਸਸੰਬੇਦ ਬੋਲੇ .

***ਰਾਗ ਗਉੜੀ ਦੀਪਕੀ ਪੰਚਾਗ ਆਰਤੀ ਮਹਲਾ ੧***

ਪਹਿਲੀ ਆਰਤੀ ਹਰਿ ਦਰਬਾਰੇ, ਤਹਾਂ ਅਨਹਦ ਬਾਜੇ ਰੁਣਝੁਣ ਕਾਰੇ।
ਖੰਡ ਖੰਡ ਮੈਂ ਆਰਤੀ ਗਾਜੈ, ਸਰਬ ਮਈ ਹਰਿ ਜੋਤਿ ਬਿਰਾਜੈ।
ਸਾਂਤ ਸਰੋਵਰ ਮੰਜਨ ਕੀਜੈ, ਜਤ ਕੀ ਧੋਤੀ ਤਨ ਪਹਰੀਜੈ।
ਗਿਆਨ ਅੰਗੋਛਾ ਮੈਲੁ ਨ ਰਾਖੈ, ਕਰਮ ਜਨੇਉ ਸਤ ਮੁਖ ਭਾਖੇ।
ਮਸਤਕ ਤਿਲਕ ਦਇਆ ਕਾ ਦੀਜੈ, ਪ੍ਰੇਮ ਭਗਤਿ ਕਾ ਅਚਵਨ ਲੀਜੈ।
ਜੋ ਜਨ ਐਸੀ ਕਾਰ ਕਮਾਵੈ, ਮਾਲਾ ਕੰਠੀ ਸਗਲ ਸੁਹਾਵੈ।
ਗਾਇਤ੍ਰੀ ਸੋ ਜੋ ਗਣਤੀ ਖੋਵੈ, ਤਰਪਣ ਸੋ ਜੋ ਤਮਕ ਨਾ ਹੋਵੈ।
ਸੰਧਿਆ ਸੋ ਜੋ ਸੰਧ ਪਛਾਨੈ, ਮਨ ਪਸਰੇ ਕਉ ਘਟ ਮੈਂ ਆਨੈ।
ਸੋ ਸੰਧਿਆ ਮੇਰੇ ਮਨ ਮਾਨੀ, ਬੋਲੇ ਨਾਨਕ ਸੁਣੋ ਰੇ ਗਿਆਨੀ ॥੧॥
ਦੁਤੀਏ ਹਰਿ ਕੀ ਆਰਤੀ ਇਉਂ ਕੀਜੈ ਭਾਈ,
ਕਰਿ ਕਰਿ ਅਰਚਾ ਬੰਦਨਾ ਚਿਤ ਚੌਰ ਦੁਲਾਈ।
ਕਾਇਆ ਦੇਵਲ ਪੂਜੀਏ ਇਹ ਠਾਕੁਰ ਦੁਆਰਾ,
ਤਹ ਜੁਗ ਜੁਗ ਆਨੰਦ ਰੂਪ ਹੈ ਹਰ ਦੇਵ ਅਪਾਰਾ।
ਘਿਰਤ ਜਤਨ ਬਾਤੀ ਖਿਮਾ ਸੁਚ ਸੰਜਮ ਵਾਲਾ,
ਦੀਪਕ ਜੋਤਿ ਜਗਾਈਏ ਹਰਿ ਲਾਲ ਗੁਲਾਲਾ।
ਆਛਤ ਅਰ ਪੁੰਨੇਮ ਕੇ ਕਰ ਧੂਪ ਧਿਆਨਾ, ਘੰਟਾ ਆਦਿ ਉਚਾਰੀਏ ਭਜੀਏ ਭਗਵਾਨਾ।
ਤਿਲਕ ਤੰਬੋਲਾ ਧਰਮ ਕਾ ਸੋਹੰ ਜਪ ਮਾਲਾ,
ਭੋਗ ਮਹਾ ਰਸ ਲਾਈਏ ਕਰ ਗਿਆਨ ਉਜਾਲਾ।
ਫੂਲ ਚੜਾਉ ਪ੍ਰੇਮ ਕੀ ਪਾਤੀ ਸੰਤੋਖੰ, ਧੂਪ ਦੀਪ ਨੈਬੇਦ ਸੌ ਹਰਿ ਆਤਮ ਪੋਖੰ।

ਜਤ ਕੀ ਧੋਤੀ ਬਾਂਧੀਏ ਸਤਸਰ ਇਸਨਾਨਾ,
ਹਰਿ ਭਗਤਿ ਜਨੇਊ ਪਾਈਏ ਕੰਠੀ ਨਿਰਬਾਨਾ।
ਗਾਇਤ੍ਰੀ ਜਪ ਤਪ ਕੀਜੀਏ ਤਰਪਣ ਨਿਰਵੈਰਾ,
ਲਿਵ ਪਰਿਕਰਮਾ ਦੀਜੀਏ ਲੈ ਲੈ ਬਹੁ ਫੇਰਾ।
ਸੰਧਿਆ ਮਨ ਕੀ ਸੰਧ ਕੋ ਕਰਿ ਜੁਗਤਿ ਮਿਲਾਯੰ,
ਪਰਕ ਕੰਭਕ ਸਾਧਕੈ ਰੇਚਕ ਗੁਨ ਗਾਯੰ।
ਗਗਨੰਤਰ ਚੜਿ ਪਰਚੀਏ ਲਖ ਆਤਮ ਦੇਵਾ,
ਜੁਗ ਜੁਗ ਆਨੰਦ ਰੂਪ ਹੈ ਕੋ ਲਖੈ ਨ ਭੇਵਾ।
ਐਸੀ ਆਰਤੀ ਸਾਜੀਏ ਜੁਗ ਜੁਗ ਲਖ ਬੇਰਾ,
ਹਰਿ ਭਜ ਸੁੰਨ ਸਮਾਈਏ, ਨਹੀ ਗਰਭ ਬਸੇਰਾ।
ਸਗਲ ਖੰਡ ਜੈ ਜੈ ਕਰੈ ਹਰ ਮੰਗਲਚਾਰਾ,
ਬ੍ਰਹਮਾ ਬਿਸਨ ਮਹੇਸ ਮੁਨਿ ਸਿਮਰਹਿ ਕਰਤਾਰਾ।
ਐਸੀ ਸਿਧਿ ਕੀ ਆਰਤੀ ਭਵਸਾਗਰ ਤਾਰੇ,
ਨਾਨਕ ਨਿਸਦਿਨ ਵਾਰਨੇ ਜੁਗ ਜੁਗ ਬਲਿਹਾਰੇ ॥੨॥
ਤ੍ਰਿਤੀਏ ਗਾਵਹੁ ਆਰਤੀ ਹਰਿ ਹਰਿ ਅਪਾਰੰ,
ਜੁਗ ਜੁਗ ਆਨੰਦ ਰੂਪ ਹੈ ਕੋ ਲਖੈ ਨਾ ਪਾਰੰ।
ਲਖ ਕੋਟੀ ਬ੍ਰਹਮਾ ਖੜੇ ਸੇਵਹਿ ਦਰਬਾਰਾ,
ਬਿਸਨੁ ਕਰੇ ਲਖ ਆਰਤੀ ਧਰ ਧਰ ਅਵਤਾਰਾ।
ਲਖ ਕੋਟੀ ਸਿਵ ਸੰਕਰਾ ਧੁਨਿ ਧਿਆਨ ਲਗਾਵੈਂ,
ਸਕਤਿ ਭਵਾਨੀ ਦਾਸੀਆ ਲਖ ਚੌਰ ਢੁਲਾਵੈਂ,
ਲਖ ਲਖ ਕੋਟੀ ਦੇਵਤਾ ਪੂਜੈਂ ਭਗਵਾਨਾ,
ਕਈ ਲਾਖ ਮੁਨਿ ਜਨ ਰਹੇਂ ਰਿਸੀ ਧਰੈਂ ਧਿਆਨਾ।
ਸਨਕਾਦਿਕ ਬ੍ਰਹਮਾਦਿਕਾ ਕੇਤੇ ਲਖ ਗਾਵੈ,
ਇੰਦ੍ਰ ਕੋਟ ਨਾਚੇ ਰਹੈਂ ਹਰਿ ਹਰਿ ਲਿਵ ਲਾਵੈਂ।
ਲਖ ਜੋਗੀ ਮੋਨੀ ਤਪੇ ਲਖ ਸਿਧ ਸਮਾਧੰ, ਲਖ ਜੋਧੇ ਲਖ ਸੂਰਮੇ ਲਖ ਜਤੀ ਅਰਾਧੰ।
ਲਖ ਪੰਡਤ ਲਖ ਜੋਤਕੀ ਲਖ ਪਾਠ ਪੁਰਾਨਾ,
ਲਖ ਲਖ ਜੰਗਮ ਸੇਵੜੇ, ਸਿਮਰਹਿ ਨਿਰਬਾਨਾ.
ਲਖ ਸੰਨਿਆਸੀ ਦੇਵਤਾ ਦਤਾਤ੍ਰੇ ਲਾਖੰ,
ਲਖ ਲਖ ਗੋਰਖ ਜੋਗੀਆ ਹਰਿ ਹਰਿ ਗੁਨ ਭਾਖੰ।
ਬ੍ਰਹਮਚਾਰੀ ਅਸੰਖ ਹੈਂ ਬਹੁ ਵੇਦ ਉਚਾਰਾ, ਲਖ ਕੋਟੀ ਬੈਰਾਗੀਆ ਸੇਵਹਿੰ ਦਰਬਾਰਾ।
ਲਖ ਲਖ ਪੀਰ ਪਕੰਬਰਾ ਤਿਨ ਪੜਹਿ ਕੁਰਾਨਾ,
ਲਖ ਹਾਜੀ ਲਖ ਮੋਮਨਾ ਸੇਵਹਿ ਰਹਿਮਾਨਾ।
ਲਖ ਲਖ ਮੁਲਾ ਬਾਗ ਦੇ ਸਭ ਕਰੇ ਨਿਵਾਜਾ,
ਲਖ ਜਾਹਦ ਲਖ ਸਾਲਕਾ ਸਿਮਰਨ ਹਰਿ ਸਾਜਾ।

ਲਖ ਕਾਜੀ ਲਖ ਔਲੀਏ ਕਾਦਰ ਸੰਭਾਰਾ,
ਲਖ ਲਖ ਫਕੀਰ ਮਲੰਗਾ ਹੈ ਹਰਿ ਨਾਮ ਉਚਾਰਾ।
ਗੌਸ ਕੁਤਬ ਅਸੰਖ ਹੈਂ ਤਨ ਮਨ ਕੋ ਸਾਧੈਂ,
ਲਖ ਲਖ ਸੇਖ ਮਸਾਇਕਾ ਲਖ ਥਲੀ ਅਰਾਧੈਂ।
ਲਖ ਸੂਰਜ ਲਖ ਚੰਦ੍ਰਮਾ ਤਹਾਂ ਬਲੈ ਚਰਾਗ,
ਝਲਮਲਾਟ ਕਰਿ ਨੂਰ ਕਾ ਹਰਿ ਸੇਵਾ ਲਾਗ।
ਲਖ ਲਖ ਘੋਰਹਿ ਨੌਬਤਾਂ ਧੁਨਿਓ ਅੰਕਾਰਾ,
ਲਖ ਬਾਜਹਿੰ ਬਾਜੰਤਰਾ ਅਨਹਦ ਝੁਣਕਾਰਾ।
ਲਖ ਲਖ ਨਾਚਹਿੰ ਪਾਤਰਾਂ ਹਰਿ ਹਰਿ ਜਸੁ ਗਾਇੰ,
ਤਾਲ ਪਖਾਵਜ ਬਾਂਸਰੀ ਤਹਿ ਨਾਦ ਬਜਾਇੰ।
ਜਲ ਪਵਨਾ ਧਰਤੀ ਗਗਨ ਤਾਰੇ ਗੁਨ ਗਾਵੈ।
ਲਖ ਬਾਨੀ ਬੈਸੰਤਰਾ ਲਖ ਜੀਵ ਧਿਆਵੈਂ।
ਲਖ ਕੋਟੀ ਬ੍ਰਹਮੰਡ ਖੰਡ ਬੋਲੈ ਹਰਿ ਬਾਨੀ, ਪਸੂ ਪੰਖੀ ਬਨਰਾਇ ਸਭ ਗਾਵੈ ਸੁਭਹਾਨੀ।
ਜਲ ਥਲੀ ਮਹੀਅਲ ਦੀਪ ਲੋਅ ਆਰਤਿ ਉਰਧਾਰਾ,
ਭਵਨਪੁਰੀ ਪਾਤਾਲ ਸਭ ਹਰਿ ਹਰਿ ਉਚਾਰਾ।
ਦੁਰਬਾਸਾ ਬਸਿਸਟ ਮੁਨਿ ਲਖ ਬਿਆਸ ਕਹਾਯੰ,
ਲਖ ਲਖ ਸੁਕਰ ਅਗਸਤ ਹੈਂ ਹਰਿ ਸੇਵ ਕਮਾਯੰ।
ਲਖ ਲਖ ਰਾਜੇ ਧਰਮਰਾਇ ਹਰਿ ਕੇ ਕੁਤਵਾਲਾ,
ਚੋਕੀ ਦੇਵੈ ਤਖਤ ਕੀ ਹਰਿਨਾਮ ਸਮਾਲਾ,
ਚਿਤਗੁਪਤ ਮੁਸਤੌਫੀਆ ਤਿਨ ਭਜੈ ਮੁਰਾਰੀ,
ਨਿਤ ਨਿਤ ਦਫ਼ਤਰ ਸੋਧ ਕੈ ਦੁਖ ਸੁਖ ਨਿਰਵਾਰੀ ॥੩॥
ਲਖ ਪ੍ਰਹਿਲਾਦ ਕਬੀਰ ਹੈ ਧਰੂ ਨਾਰਦ ਗਾਵੈਂ,
ਲਖ ਲਖ ਉਪਮਾ ਰਟਨ ਹੈ ਕਿਛੁ ਪਾਰ ਨ ਪਾਵੈਂ।
ਲਖ ਕੁਰਸੀ ਲਖ ਅਰਸ ਹੈ ਲਖ ਸਾਗਰ ਧਾਰਾ,
ਲਖ ਸੁਰਗ ਬੈਕੁੰਠ ਲਖ ਸਿਮਰਹਿ ਕਰਤਾਰਾ।
ਲਖ ਖੇਚਰ ਲਖ ਭੂਚਰਾ ਲਖ ਦੈਤ ਸਵਾਏ,
ਲਖ ਜੋਗਨਿ ਹਨਵੰਤ ਬੀਰ ਹਰਿ ਹਰਿ ਹਰਿ ਗੁਨ ਗਾਏ।
ਲਖ ਸੰਤੋਖੀ ਲਖ ਸੁਖੀ ਲਖ ਤੀਰਥ ਗਾਵੈ,
ਲਖ ਹਠੀਏ ਲਖ ਬੈਸਨੋ ਲਖ ਗੁਪਤਿ ਧਿਆਵੈਂ।
ਕੋਟ ਅਸੰਖ ਦਿਗੰਬਰਾ ਨਾਗੇ ਬਨਵਾਸੀ,
ਲਖ ਗਿਆਨੀ ਲਖ ਧਿਆਨੀਆ ਸਿਮਰਹਿੰ ਅਬਿਨਾਸੀ।
ਲਖ ਲਖ ਕੋਟਿ ਕੁਬੇਰ ਹੈ ਹਰਿ ਕੇ ਭੰਡਾਰੀ,
ਲਖ ਪਰਬਤ ਗਿਰ ਮੇਰ ਕਾ ਰਚਤੇ ਬਨਵਾਰੀ।
ਕੇਤੇ ਨਾਮ ਸੈਨ ਹੈ ਗਾਵੈਂ ਰਵਿਦਾਸਾ

ਸਿਮਰ ਸਿਮਰ ਹਰਿ ਨਾਮੁ ਕੋ ਕਾਟੀ ਜਮ ਫਾਸਾ।
ਸੰਤ ਭਗਤ ਆਨੰਦ ਹੈ ਬਹੁ ਸਾਧ ਸੁਜਾਨਾ,
ਉਹ ਸਿਮਰਹਿ ਅਲਖ ਨਿਰੰਜਨਾ ਨਿਰਵੈਰ ਨਿਧਾਨਾ।
ਜੁਗ ਜੁਗ ਹਰਿ ਕੀ ਆਰਤੀ ਜੁਗ ਜੁਗ ਹਰਿ ਸੇਵਾ,
ਜੁਗ ਜੁਗ ਏਕੋ ਏਕ ਹੈ ਕੋਈ ਅਉਰ ਨ ਦੇਵਾ।
ਜੁਗ ਜੁਗ ਸੁਖ ਅਨੰਦ ਸੋ ਹਰਿ ਆਰਤੀ ਕੀਜੈ,
ਤਨ ਮਨ ਅਪਨਾ ਜੀਵਰਾ ਸਭ ਭੇਟ ਕਰੀਜੈ।
ਐਸੀ ਬਿਧਿ ਕੀ ਆਰਤੀ ਸਤਿਗੁਰ ਕੋ ਭਾਯੰ,
ਨਾਨਕ ਦਾਸਨ ਦਾਸ ਹੈ ਕਿਆ ਗਾਇ ਸੁਨਾਯੰ ॥

**ਸਲੋਕ :** ਕਿਆ ਗਾਇ ਸੁਨਾਯੰ ਰਾਮ ਕੀ ਮੈਂ ਹੋਂ ਨੀਚ ਗਵਾਰ।
ਜਹ ਲਖ ਲਖ ਸਿਮਰਹਿੰ ਦੇਵਤੇ ਠਾਢੇ ਕਰੈ ਪੁਕਾਰ ॥੧॥
ਹੇ ਪ੍ਰਭ ਚੌਥੀ ਆਰਤੀ ਗਾਊਂ, ਨਿਰਤਿ ਕਰੇ ਕਰਿ ਚੋਰ ਦੁਰਾਊਂ।
ਨਿਹਕਿਰਿਆ ਖਟ ਕਰਮ ਉਚਾਰਾ, ਕੈਸੇ ਪੂਜੇਂ ਹਰਿ ਗਿਰਧਾਰਾ।
ਜਪ ਤਪ ਜੋਗ ਨ ਸੇਵਾ ਕੀਨੀ, ਸੁਰ ਸੰਜਮ ਹਰਿ ਕਥਾ ਨਹੀ ਚੀਨੀ।
ਨੇਮ ਧਰਮ ਕੀ ਜੁਗਤਿ ਨ ਸਾਧੀ, ਏਹ ਮਨ ਝੂਠਾ ਹੈ ਅਪਰਾਧੀ।
ਹਠੀ ਤਪੀ ਪੰਡਿਤ ਨਹੀਂ ਗਿਆਨੀ, ਹੋਮ ਜਗ ਨਹੀ ਤੀਰਥ ਮਾਨੀ।
ਸਤ ਸੰਤੋਖ ਨਹੀ ਧੀਰਜ ਪਾਇਆ, ਭਾਉ ਭਗਤਿ ਨਹੀਂ ਪ੍ਰੇਮ ਕਹਾਇਆ।
ਖਿਮਾ ਸੀਲ ਨਹੀ ਦਇਆ ਪਛਾਨੀ, ਇਹੁ ਨਿਰਗੁਣ ਬਹੁ ਨੀਚ ਨਿਦਾਨੀ।
ਸਗਲ ਅਵਧ ਬਿਖਿਆਨ ਸੰਗ ਜਾਰੀ, ਨਿਮਖ ਨ ਜਪਿਓ ਅਲਖ ਮੁਰਾਰੀ।
ਮੈਂ ਪਾਪੀ ਮੂਰਖ ਅਗਿਆਨਾ, ਲਜਾ ਰਾਖੋ ਹੇ ਭਗਵਾਨਾ।
ਆਇ ਲੀਆ ਹਰਿ ਸਰਨ ਦਆਰਾ, ਜਿਉਂ ਜਾਨੋ ਤਿਉਂ ਲੇਹੁ ਉਬਾਰਾ।
ਹਮ ਕਾਮੀ ਕ੍ਰੋਧੀ ਅਤਿ ਕੂੜਿਆਰੇ, ਤੁਮਹੋ ਠਾਕੁਰ ਬਖਸਨਹਾਰੇ।
ਚੌਥੀ ਆਰਤੀ ਪੂਰਨ ਤੇਰੀ, ਨਿਸਦਿਨ ਨਾਚੋਂ ਲੈ ਲੈ ਫੇਰੀ।
ਜੁਗ ਜੁਗ ਚੌਥੀ ਆਰਤੀ ਗਾਯੰ, ਨਾਨਕ ਸੁੰਨ ਸਮਾਧ ਲਗਾਯੰ ॥੪॥

**ਸਲੋਕ :** ਸੁੰਨ ਸਮਾਧਿ ਲਗਾਇ ਕੋ ਜਪੀਏ ਕੇਵਲ ਨਾਮ।
ਨਾਨਕ ਸਾਧੂ ਸੰਗ ਮੇਂ ਸੁਖ ਪਾਏ ਬਿਸ੍ਰਾਮ ॥੧॥
ਪੰਜਵੀਂ ਆਰਤੀ ਹਰਿ ਹਰਿ ਸੇਵਾ, ਜਾਂ ਕੋ ਸਿਮਰਹਿ ਸਗਲੇ ਦੇਵਾ।
ਜੁਗ ਜੁਗ ਐਸੀ ਪੂਜਾ ਸਾਰੰ, ਓਅੰ ਧੁਨਿ ਸੁਨੀਏ ਜੈਕਾਰੰ।
ਨਿਸ ਬਾਸਰ ਹਰਿ ਗੁਨ ਸੰਭਾਰੇ, ਇਤ ਬਿਧ ਤਰੀਏ ਭਵਜਲ ਪਾਰੇ।
ਭੂਲ ਚੂਕ ਬਖਸੀਜੈ ਰਾਮਾ, ਹਰਿ ਚਰਨਨ ਦੀਜੈ ਬਿਸ੍ਰਾਮਾ।
ਪੰਚਾਗ ਆਰਤੀ ਪੂਰਨ ਹੋਈ, ਨਿਹਚਲ ਜਪੀਐ ਹਪਿ ਹਰਿ ਸੋਈ।
ਨਾਨਕ ਦਾਸ ਗਰੀਬ ਅਧੀਨਾ, ਸਤਿਗੁਰ ਸਾਹਿਬ ਮੁਕਤਾ ਕੀਨਾ ॥੫॥

**ਸਲੋਕ :** ਮੁਕਤਾ ਕੀਨਾ ਸਤਿਗੁਰੂ ਕਿਰਪਾ ਕੀਨੀ ਆਪ।
ਨਾਨਕ ਮਗਨਾਨੰਦ ਸੋ ਕੀਜੈ ਹਰਿ ਹਰਿ ਜਾਪ ॥

ਏਹੁ ਸੁਨ ਕਰਿ ਕਰਤਾ ਪੁਰਖ ਬਹੁਤ ਪ੍ਰਸੰਨ ਹੋਇਆ। ਹੁਕਮ ਕੀਤਾ—ਨਾਨਕ ਨਿਰੰਕਾਰ ਅਨੰਤ ਕਲਾ ਸਿਰੋਪਾਉ ਮਿਲਿਆ। ਜੋ ਤੇਰੀ ਈਨ ਵਿਚ ਆਵਨਿਗੇ ਤੇਤੇ ਹੀ ਮੈਂ ਬਖਸੇ। ਤੇਰੇ ਮੰਤ੍ਰ ਥੋਂ ਹੀਨ ਹੋਵਨਿ ਸੇ ਚੌਰਾਸੀ ਵਿਚਿ ਪਾਏ। ਤੇਰਾ ਸਬਦ ਨਿਧਾਨ ਨੌਂ ਖੰਡ ਚੌਦਾਂ ਭਵਨ ਬਣ ਤ੍ਰਿਣ ਘਰ ਘਰ ਵਜੈਗਾ। ਤੇਰੇ ਸਬਦ ਵਿਚ ਮੇਰਾ ਨਿਵਾਸ ਸਦਾ ਰਹੈਗਾ। ਮੇਰੀ ਜੀਵ ਕਲਾ ਤੇਰਾ ਸਬਦ ਹੋਵੈਗਾ।

## *(ਸ.ਸ. 74)*
## *੧ੴ ਸਤਿਗੁਰ ਪ੍ਰਸਾਦਿ*

ਜਦ ਸ੍ਰੀ ਬਾਬਾ ਜੀ ਇਹ ਸਰਬ ਲੀਲਾ ਵਰਨਨ ਕੀਤੀ ਤਦ ਜੈਸੇ ਪੂਰਬ ਸੇ ਸੂਰਜ ਪ੍ਰਗਟ ਹੋਤਾ ਹੈ ਤੈਸੇ ਕਾਲ ਦੇਵ ਆਇ ਪ੍ਰਗਟ ਭਏ। ਸਰਬ ਸਭਾ ਅਚਰਜਵਾਨ ਭਈ। ਅਰੁ ਰਾਜ ਮੰਦਰ ਵਿਖੇ ਮਹਾਂ ਪ੍ਰਗਾਸ ਹੋਇਆ। ਸਭਨਾਂ ਕੇ ਹਿਰਦੇ ਧਕ ਧਕ ਕਰਨੇ ਲਗੇ। ਤਿਸ ਕਾਲ ਤੇ ਸੂਰਜ ਕੰਪਮਾਨ ਭਏ। ਮਹਾ ਤੇਜਸਵੀ ਰੂਪ ਹੈ ਜਿਸਕਾ, ਖਟ ਮੁਖ ਹੈਂ ਜਿਸਕੇ, ਦੁਆਦਸ ਭੁਜਾ ਹੈਂ ਜਿਸ ਕੀਆ, ਨੀਲ ਮਣੀ ਜੈਸੀ ਕ੍ਰਾਂਤਿ ਹੈ, ਰਕਤ ਨੇਤ੍ਰ ਹੈਂ ਸੂਰਜ ਵਤ, ਮੁਖ ਸੇ ਅਗਨਿ ਕੀ ਲਾਟਾ ਨਿਕਲਤੀ ਹੈ। ਅਨੰਤ ਗਣਹੁੰ ਸਹਤ ਹੈ। ਹਸਤੋਂ ਵਿਖੇ ਦੁਆਦਸ ਸਸਤ੍ਰ ਹੈਂ 1 ਪਿਆਲਾ ਲੋਹੂ ਕਾ, 2. ਫਾਸ, 3. ਦੰਡ, 4. ਚਾਪ, 5. ਤ੍ਰਿਸੂਲ, 6 ਬਜ੍ਰ, 7. ਗੁਰਜ, 8 ਗੁਲੇਲ, 9 ਚਕ੍ਰ, 10. ਬ੍ਰਹਮਫਾਸ, 11. ਸੰਖ, 12. ਮੁੰਡ ਮਾਲਾ—ਏਹ ਆਯੁਧ ਹੈਂ। ਸਰਪੋਂ ਕੀ ਕੋਪੀਨ ਹੈ। ਰੋਮ ਖੜੇ ਹੈਂ, ਜਿਸ ਅਸਥਾਨ ਪਰ ਚਰਨ ਧਰੈ ਪ੍ਰਿਥਵੀ ਪਾਤਾਲ ਅਗਨ ਪਵਨ ਥਰ ਥਰ ਕਾਪਤੇ ਹੈਂ। ਐਸੀ ਸੋਭਾ ਹੈ, ਜਿਸ ਕੇ ਬਾਲੋਂ ਮੇਂ ਸਰਪੋਂ ਕੇ ਕੁੰਡਲ ਹੈ। ਸੀਸ ਪਰ ਦੀਰਘ ਜਟਾ ਹੈਂ। ਜਿਸ ਕੇ (ਸਾਮਨੇ) ਬ੍ਰਹਮਾਦਿ ਦੇਵਤਾ ਬਿਸਨੁ ਰੁਦ੍ਰ ਕੰਪਾਇਮਾਨ ਹੈਂ। ਸਰਬ ਵਿਸਵ ਕਾ ਭਖਣ ਕਰਨੇ ਹਾਰਾ—ਸੋ ਸ੍ਰੀ ਗੁਰੂ ਜੀ ਕੇ ਸਮੀਪ ਆਇ ਖੜਾ ਭਇਆ। ਤਬ ਸ੍ਰੀ ਗੁਰੂ ਜੀ ਦੇਖ ਕਰ ਆਦਰ ਕਰਤੇ ਭਏ। ਅਰੁ ਸੁੰਦਰ ਸੁਰਤਿ ਧਾਰ ਕਰ ਨਾਥ ਜੀ ਤਥਾ ਸ੍ਰੀ ਗੁਰੂ ਜੀ ਕੇ ਮਧ ਬੈਠਾਵਤੇ ਭਏ, ਸ੍ਰੀ ਗੁਰੂ ਜੀ ਉਸਤਤਿ ਕਰੀ ਅਰੁ ਕਹਾ ਹੇ ਦੇਵ। ਸਰਵ ਵਿਸਵ ਕੇ ਭੋਗਣਹਾਰੇ ਹੋ। ਸਰਵ ਵਿਰਤਾਂਤ ਸਰਬ ਕੇ ਸੰਘਾਰ ਕਰਤਾ ਹੋ। ਜਬ ਬਾਬੇ ਕਹਾ ਤਦ ਗੋਰਖ ਨਾਥ ਕੀ ਓਰ ਕਾਲ ਦੇਖ ਕੇ ਬੋਲਿਆ :

***ਕਾਲੋਵਾਚ :*** ਕੌਨ ਜਾਗੈ ।੧॥ ***ਗੋਰਖੋਵਾਚ***—ਅਲਖ ਜਾਗੈ ॥੨॥
***ਕਾਲੋਵਾਚ :*** ਕੌਨ ਜਾਗੈ ਕੌਨ ਸੋਵੈ, ਕੌਨ ਹਸੈ ਕੌਨ ਰੋਵੈ ॥੩॥
***ਗੋਰਖੋਵਾਚ :*** ਧਰਮ ਜਾਗੈ ਪਾਪ ਸੋਵੈ, ਇਸਕ ਹਸੈ ਬਿਰਹ ਰੋਵੈ ॥੪॥
***ਕਾਲੋਵਾਚ :*** ਊਠਤ ਮਾਰੋ ਬੈਠਤ ਮਾਰੋ ਮਾਰੋ ਜਾਗਤ ਸੋਤਾ।
ਚਹੁੰ ਜੁਗਾਂ ਮਹਿ ਰਾਜ ਹਮਾਰਾ ਕਹਾਂ ਰਹੋਗੇ ਅਵਧੂਤਾ ॥੫॥
***ਗੋਰਖੋਵਾਚ :*** ਊਠਤ ਜਾਗੋ ਬੈਠਤ ਜਾਗਹੁੰ ਜਾਗਹੁੰ ਸੋਇਆ ਸੂਤਾ
ਚਹੁੰ ਜੁਗਾ ਤੇ ਰਹੋਂ ਨਿਰਾਲਾ ਤਬ ਗੋਰਖ ਅਵਧੂਤਾ ॥੬॥
***ਕਾਲੋਵਾਚ :*** ਸਗਲ ਧਰਤੀ ਡਬੀ ਬਨਾਉ, ਅਕਾਸ ਕਾ ਪਾਵਉਂ ਪਾਰਾ।
ਚਹੁੰ ਜੁਗਾ ਕਾ ਈਧਨ ਜਾਲੋਂ ਤਬ ਕਹਾਂ ਰਹੋਗੇ ਨਿਆਰਾ ॥੭॥
***ਸ੍ਰੀ ਗੁਰੋਵਾਚ :*** ਪਕਰਉਂ ਕਮਾਨ ਇਹੁ ਪ੍ਰੇਮ ਕੀ ਸੁਰਤਿ ਕਾ ਚਲਾਊਂ ਤੀਰ।
ਜਿਨ ਮਨ ਪਰਕਿਰਤਾਂ ਮਾਰੀਆ ਕਹੁ ਨਾਨਕ ਸੋਈ ਕਾਲ ਕੋ ਪੀਰ ॥੮॥
***ਕਾਲੋਵਾਚ :*** ਪਾਉ ਪਲਕ ਕੀ ਖਬਰ ਨਹੀ ਕਰੈ ਕਾਮ ਸੌ ਸਾਜ।

ਕਾਲ ਅਚਾਨਕ ਮਾਰਸੀ ਜਿਉਂ ਤੀਤਰ ਕੋ ਬਾਜ ॥੯॥

***ਸ੍ਰੀ ਗੁਰੋਵਾਚ :*** ਧਰਤ ਸੌ ਚੌੜਾ ਗਗਨ ਸੌ ਊਚਾ ਇੰਦ੍ਰੀ ਕਾ ਜਤੀ ਮੁਖ ਕਾ ਸੂਚਾ।

ਇੰਦ੍ਰੀ ਜਿਹਬਾ ਏਕੋ ਕਰਿ ਡਾਲ, ਕਹੁ ਨਾਨਕ ਇਸ ਬਿਧਿ ਬਚੀਐ ਕਾਲ ॥੧੦॥

***ਕਾਲ :*** ਏਕ ਏਕ ਹੋਇ ਜਾਇਗਾ ਧਉਲ ਮੇਰ ਕੋ ਨਾਸ।

ਗਗਨ ਤਾਰੇ ਛਪ ਜਾਹਿੰਗੇ ਤਬ ਕਹਾਂ ਰਹੇਂਗੇ ਦਾਸ ॥੧੧॥

***ਸ੍ਰੀ ਗੁਰੂ :*** ਏਕ ਮੇਕ ਹੋਇ ਜਾਇਗਾ ਧੌਲ ਮੇਰ ਕਵਲਾਸ।

ਗਗਨ ਤਾਰੇ ਛਿਪ ਜਾਹਿੰਗੇ ਤਉ ਹਰਿ ਕੇ ਮੁਖ ਮਹਿ ਰਹੈਗੇ ਦਾਸ ॥੧੨॥

***ਕਾਲ :*** ਈਹਾਂ ਆਊਂ ਤਉ ਤੂਹੀਂ ਨਾਨਕ ਊਹਾਂ ਜਾਊਂ ਤਉ ਤੂਹੀਂ।

ਤੇਰਾ ਭੇਜਾ ਕਾਲ ਆਵੈ ਤੂ ਕਰਨਕਾਰਨ ਰਾਮਾ ॥੧੩॥

***ਸ੍ਰੀ ਗੁਰੂ :*** ਆਵੈ ਕਾਲ ਕੌਨ ਨਸੈ ਕਾਲ ਖੜਾ ਸਿਰ ਪਰ ਹਸੈ।

ਆਵੈ ਕਾਲ ਕਾਲ ਕਉ ਖਾਇ, ਤਉ ਨਾਨਕ ਜੋਤੀ ਜੋਤ ਸਮਾਇ ॥੧੪॥

ਚਉਦਹ ਤਬਕ ਕਾਲ ਕੈ ਵਸੁ, ਕਹਾਂ ਜਾਈਏ ਕਾਲ ਸੌ ਨਸੁ

ਕਾਲ ਕੇ ਬਸਿ ਰਾਮ ਰਸੂਲ, ਨਾਨਕ ਸਰਪਰ ਕਾਲ ਕਬੂਲ ॥੧੫॥

*(ਸ. ਸ. 75)*

***੧ੴ ਸਤਿਗੁਰ ਨਾਨਕ ਨਿਰਬਾਣ ਪ੍ਰਸਾਦਿ।***

***ਗਿਆਨ ਸਰੋਦੈ-ਰਾਮਕਲੀ ਮਹਲਾ[1] ੧***

ਜਦ ਕਾਲ ਬਹੁਤ ਪ੍ਰਸੰਨ ਹੋਇਆ ਤਾਂ ਮੰਗਲ ਨਾਥ ਬੋਲਿਆ, ਹੇ ਗੁਰੂ ਜੀ। ਹਮ ਤਪਸੀ ਹੈਂ, ਬਨਵਾਸੀ ਹੈਂ, ਜੋ ਕਛੁ ਜਪੁ ਤਪੁ ਸਾਧਨ ਕਰੀਏ ਤਾਂ ਮਹੂਰਤ ਸਿਧ ਕਿਸ ਨੂੰ ਪੁਛੀਏ—ਤਾਂ ਤੇ ਇਸ ਪਿੰਡ ਮੇਂ ਹੀ ਸਾਨੂੰ ਮਹੂਰਤ ਦਸੋ ਜਿਸ ਤੇ ਸਰਬ ਕਾਰਜ ਸਿਧ ਹੋਵਨ। ਭਦ੍ਰਾ, ਵਾਰ, ਵਿਰੁਧਕ। ਜੋਗਨੀ, ਨਿਛਤ੍ਰ—ਕਿਸੇ ਦੀ ਕਾਂਨ ਨ ਕਢਨੀ ਪਵੈ। ਸੋ ਕਿਰਪਾ ਕਰਿ ਕਹੋ। ਤਾਂ ਬਾਬਾ ਬੋਲਿਆ—ਹੇ ਮੰਗਲਨਾਥ ਜੀ, ਇਹੁ ਸਰੀਰ ਮੇਂ ਸੁਰ ਜੋ ਹੈ ਸੋ ਸਰਵੱਗ ਹੈ—ਸੁਰ ਮੇਂ ਬ੍ਰਹਮ ਹੈ, ਸੁਰ ਮੇਂ ਬਿਸਨ ਹੈ, ਸੁਰ ਮੇਂ ਮਹੇਸਰ ਹੈ, ਚੰਦ੍ਰ ਸੂਰਜ ਹੈਂ, ਸੁਰ ਮੇਂ ਸਰਬ ਦੇਵਤਾ ਹੈਂ। ਸੁਰ ਮੇਂ ਤਤ ਪਾਂਚੋ ਹੈਂ, ਸੁਰ ਮੇਂ ਬੇਦ ਕੁਰਾਨ ਹੈਂ, ਗੀਤ ਨਾਦ। ਜੋ ਕੋਈ ਭੇਦ ਸੁਰ ਕਾ ਪਾਵੈ—ਤਾਂ ਸੁਰ ਹੀ ਆਦਿ ਪੁਰਖ ਹੈ। ਆਦਿ ਜੋ ਪ੍ਰਣਵ ਧੁਨਿ ਭਈ ਹੈ, ਸੋਈ ਹੈ ਤਿਸ ਤੇ ਸਰਬ ਜਗਤ ਪ੍ਰਗਟ ਭਇਆ ਹੈ। ਸਰਬ ਛੰਦ ਭੀ ਦੁਆਦਸ ਸੁਰ ਰੂਪ ਹੈਂ, ਤਿਨ ਹੀ ਮੈਂ ਸਰਬ ਰਾਗ ਹੈਂ, ਤਿਨ ਸੁਰੋਂ ਮੇਂ ਤੀਨ ਪ੍ਰਧਾਨ ਸੁਰ ਹੈਂ। ਇੜਾ, ਪਿੰਗਲਾ, ਸੁਖਮਨਾ—ਤੀਨ ਨਾੜੀ ਹੈਂ,। ਸਜੇ ਸੁਰਜ ਹੈਂ, ਖਬੇ ਚੰਦ੍ਰਮਾ ਹੈ, ਮਧ ਸੁਖਮਨਾ ਹੈ। ਚੰਦ ਸੂਰਜ ਦੇਹ ਕੇ ਰਾਜੇ ਤਖਤ ਬਹੈ। ਅਪਨੇ ਅਪਨੇ ਸਵਾਰਹਿੰ ਕਾਜ।

ਅਮਾਵਸ ਪੜਦਾ ਚੰਦ੍ਰ ਘਰਿ ਲੇਖੈ, ਪੂਨੋ ਪੜਵਾ ਸੂਰਜ ਘਰ ਪੇਖੈ ॥੨॥

ਵਾਰ ਸਤ ਕਾ ਵਿਰਵਾ—ਚੰਦ੍ਰਮਾ ਕੇ ਚਾਰ=ਵੀਰ, ਬੁਧ, ਸੁਕਰ, ਸੋਮ—ਅੰਮ੍ਰਿਤ ਵੇਲੇ ਸੋ ਭੋਰ ਤਾਈਂ। ਚੰਦ੍ਰ ਸੁਰ ਹੋਇ ਬਾਂਵਾ, ਤੋ ਕੁਸਲ ਕਹੈ, ਦਿਨ 15।

---

1. 'ਗਿਆਨ ਸਰੋਦੈ ਰਾਗ ਰਾਮਕਲੀ' ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਹੱਥ ਲਿਖਤ ਨੰ. ਐਮ 66 ਵਿਚ ਪ੍ਰਾਪਤ ਹੈ ਪਰ ਪਾਠ ਭਿੰਨ ਹੈ। ਉਸ ਦੇ ਪੰਨਾ 119 ਉਤੇ ਉਸਦੇ ਨਾਨਕ ਦਾਸ ਦੀ ਰਚਨਾ ਹੋਣ ਦੀ ਸੂਚਨਾ ਪ੍ਰਾਪਤ ਹੈ। ਗਿਆਨ ਸਰੋਦੇ ਦੇ 245 ਬੰਦ ਸ. ਪ. ਲ. ਨੰ. 2884 ਵਿਚ ਵੀ ਮਿਲਦੇ ਹਨ। ਇਨ੍ਹਾਂ ਦੋਹਾਂ ਹੱਥ ਲਿਖਤਾਂ ਦਾ ਪਾਠ ਪਦ ਵਿਚ ਹੈ ਤੇ ਆਪਸ ਵਿਚ ਮਿਲਦਾ ਹੈ।

ਆਗੈ ਸੂਰਜ ਕਾ ਚਾਰ—ਸਨਿਚਰ, ਆਦਿਤ, ਮੰਗਲ—ਅੰਮ੍ਰਿਤ ਵੇਲੇ ਦਾਹਨੀ ਸੁਰ ਚਲੇ ਭੋਰ ਤਾਈ ਅਨੰਦ ਹੈ—ਦਿਨ 15 ॥

ਆਗੇ ਫੇਰ ਠਾਰ ਚਲਨ ਹੈ—ਦਾਹਨੇ ਊਪਰਿ ਬਾਵਾ ਬਾਂਵੇ ਊਪਰਿ (ਦਾਵਾਂ) ਚਲਨ ਹੈ। ਆਗੇ ਇਕ ਇਕ ਸੁਰ ਮੇ ਤਤ 5 ਚਲੈ ਹੈਂ—ਪ੍ਰਿਥਵੀ 1, ਅਪ 2, ਤੇਜ 3, ਬਾਇ 4, ਆਕਾਸ 5॥ ਏਹ ਪਾਂਚੋ ਤਤ ਅਢਾਈ ਘੜੀ ਪਕੀ ਸੁਰ ਸੁਰ 1 ਚਲੈ ਹੈਂ। ਇਨ ਮਹਿ ਇਹ ਪਾਚੋ ਤਤ ਬਹਤੇ ਹੈਂ।

ਅਬ ਮਰਯਾਦਾ ਸਸਿ ਕੀ—ਆਪ ਅੰਗੁਲ 16, ਪ੍ਰਿਥਵੀ 12, ਤੇਜ 4, ਅਕਾਸ 7, ਬਾਇ 8 ਫੁਨਿ ਆਵੈ ਜਾਇ।

ਅਢਾਈ ਘੜੀ ਕੇ ਪਲ 150—ਤਿਸ ਕਾ ਬਿਰਵਾ—ਪ੍ਰਿਥੀ ਕੇ ਪਲ 50, ਅਪ ਕੇ 40, ਤੇਜ਼ ਕੇ 30, ਬਾਇ ਕੇ 20, ਅਕਾਸ ਕੇ 10 ਏਹੀ ਦਾਹਨੇ ਏਹੀ ਬਾਵੇਂ।

ਆਗੇ ਇਨ ਕੇ ਰੰਗ ਕਥਨ—ਪ੍ਰਿਥਵੀ ਪੀਲੀ, ਅਪ ਸਵੇਤ, ਤੇਜ ਲਾਲ, ਬਾਇ ਹਰਿਆ, ਅਕਾਸ ਕਾਲਾ।

ਗੁਰਮੁਖ ਬੀਚਾਰੈਂ ਤੁਤ ਲਹੈ। ਊਪਰ ਚੰਦ ਸੂਰਜ ਕਹੈ ਹੈਂ।

ਉਨ ਮਹਿ ਤਫਾਵਤ ਹੋਵੈ ਤੋ ਸਮਝ ਕੈ ਚਲੈ, ਬੀਚਾਰ ਸੁਰ ਹੈ। ਚੰਦ੍ਰ ਕੇ ਘਰ ਸੂਰਜ ਜੋ ਆਵੈ—ਸੂਰਜ ਕੇ ਘਰ ਚੰਦ ਆਵੈ, ਤਉ ਜਾਨੀਐ ਜੋ ਖਟਖਟ ਹੈ। ਫੇਰ ਅਪਨੇ ਵਾਰੇ ਵਾਰ ਆਵੈ ਤਉ ਸਮਝੈ ਆਗੇ ਕੁਸਲ ਹੈ ॥੪॥ ਜੋ ਦਾਹਨਾ ਸੁਰ ਚਲੈ ਰੋਜ ਦਿਨ 15, ਤਉ ਜਾਨੀਐ ਕਿਛੁ ਦੁਖ ਹੈ ਦੇਹ ਕੋ। ਫੇਰਿ ਬਾਂਇਆ ਆਵੈ ਤਉ ਕੁਸਲ ਹੈ। ਆਗੈ ਚੰਦ੍ਰ ਕਾ ਵਾਰ ਹੈ ਅਰੁ ਸੂਰਜ ਆਵੇ ਤਉ ਸੁਚੇਤ ਰਹੈ। ਸੂਰਜ ਕਾ ਵਾਰ ਹੈ ਔਰ ਜਉ ਚੰਦਰਮਾ ਆਵੈ ਤਉ ਸੁਚੇਤ ਰਹੇ, ਸਮਝ ਵਰਤੇ। ਫੇਰ ਅਪਨੇ ਟਿਕਾਨੇ ਆਵੇ ਤਉ ਆਗੇ ਕੁਸਲ ਹੈ, ਪਿਛੇ ਕੀ ਪਿਛੇ ਗਈ ॥੧॥ .

ਚੰਦ੍ਰ ਸੂਰਜ ਕਾ ਬਿਲਾਸ—ਦਾਹਨੇ ਸੂਰਜ ਬਾਂਵੇ ਚੰਦ੍ਰਾ ਕਾ ਵਿਚਾਰ—ਸੂਰਜ ਅਰੁ ਚੰਦ੍ਰ ਕਬਹੂੰ ਦੋਨੋ ਸੁਰ ਚਲੈ ਕਬਹੂੰ ਦੋਨੋ ਰਹਿ ਜਾਵੈਂ। ਤਬ ਧਿਆਨ ਕਰੈ ਅੰਤਰਿ ਧਿਆਵੈ। ਦਿਬ ਦ੍ਰਿਸਟਿ ਹੈ ਸੋਈ ਜਨ ਪਾਵੈ। ਜੋ ਦੇਖਿਆ ਹੋਇ ਪਵਨ ਕਾ ਰੰਗ ਸੋ ਮਿਤ ਪਾਵੈ। ਕਵਨ ਰੰਗ ਕਿਸ ਘਰ ਮਹਿ ਜਾਵੈ। ਕਵਨ ਰਾਹੁ ਕਿਧਰ,ਸੋ ਆਵੈ। ਦੋਨੋ ਸੁਰ ਸੁਰਤਿ ਮਹਿ ਰਾਖੈ। ਗੁਰ ਪ੍ਰਸਾਦਿ ਉਨਕੇ ਰੰਗ ਦੇਖੈ ॥੬॥ ਘੜੀ ਘੜੀ ਦ੍ਰਭ ਦੇਖਤ ਰਹੈ। ਇਕ ਹਜਾਰ ਛੇ ਸੌ ਦਸ ਕਹੈ। ਕਬਹੂੰ ਬਹੁਤ ਕਬਹੂੰ ਕਮ ਹੋਇ। ਕਬਹੂ ਦਿਨ ਕਬਹੂ ਦਿਨ ਦੋਇ। ਦਮ ਏਕ ਸੁਰ ਤੇ ਜਾਵੈ। ਤਿਸ ਕੀ ਮਿਤਿ ਆਗੇ ਕਹਿ ਆਵੈ ॥੨੦॥ ਪੰਚ ਤਤੁ ਸੁਰ ਆਗੈ ਚਲੇ। ਪਵਨ ਪਾਨੀ ਧਰਤੀ ਆਕਾਸ। ਇਨਕੇ ਮਧ ਅਗਨਿ ਪ੍ਰਗਾਸ। ਬਾਰਹ੍ਹ ਅੰਗੁਲ ਪਵਨ ਹੈ ਖਾਕੀ। ਵਾ ਕਾ ਰੰਗ ਪੀਲਾ ਕਰਿ ਰਾਖੀ। ਦੁਆਦਸ ਪਵਨ ਜ਼ਿਮੀ ਕੋ ਜਾਵੈ। ਖਾਕੀ ਪਵਨ ਤਬੀ ਮਿਤਿ ਪਾਵੈ ॥੧॥ ਅਵਰ ਏਕ ਜੋ ਪਵਨ ਕਹਾਵੈ। ਸੋਲਾਂ ਅੰਗੁਲ ਸੀਧਾ ਜਾਵੈ। ਤਿਸ ਕਾ ਰੰਗ ਸੁਪੇਦ ਬਤਾਇਆ। ਗੁਰ ਪ੍ਰਸਾਤਿ ਕਿਨਹੂੰ ਜਨ ਆਇਆ ॥੨॥ ਅਗਨਿ ਪਵਨ ਕੀ ਇਉਂ ਮਿਤ ਮਿਲੈ। ਚਾਰ ਉਂਗਲ ਊਚੇ ਕਾ ਚਲੈ। ਤਿਸਕਾ ਰੰਗ ਲਾਲ ਹੈ ਭਾਈ। ਧਰਿ ਧਿਆਨ ਤਿਨ ਹੀ ਮਿਤ ਪਾਈ ॥੩॥

ਬਾਦੀ ਏਕ ਏਹ ਪਵਨ ਕਹਾਵੈ, ਅੰਗੁਲ ਆਨ ਤਿਰਛਾ ਉਹ ਜਾਵੈ।

ਉਸਕਾ ਰੰਗ ਸਬਜ ਹੈ ਭਾਈ, ਜਿਨ ਦੇਖਿਆ ਤਿਨ ਹੀ ਲਿਵ ਲਾਈ।

ਪਵਨ ਅਕਾਸ ਕਹੀਏ ਧੁੰਧਰ ਬਰਨ, ਦਸਵੇਂ ਘਰ ਜਾਵੇ, ਭੇਦ ਨਿਆਰਾ ਹੈ ਕਹਾਵੈ ॥੧੫॥ ਕਹੀਐ ਹੈ ॥੮॥ ਆਧਾ ਪੂਰਬ ਦਖਣ, ਪਛਮ, ਸੂਰਜ ਬਾਏਂ ਆਧਾ, ਪੂਰਬ ਚੰਦ੍ਰਮਾ ਕਾ ਜੋਰ। ਸਭਕਾ

ਬਖਿਆਨ ਕਰਤਾ ਹੋਂ—ਕੌਨ ਸਾਸ ਭਲੀ ਹੈ, ਕਵਨ ਬੁਰੀ ਹੈ? ਤਿਰਛੀ ਫਸਲੀ ਪ੍ਰਿਥਮੇ ਕਾਰਜ ਕਰੈ। ਦੂਜੇ ਕਿਸ ਹੀ ਕਾ ਕਿਛੁ ਕਹੈ। ਤੀਜੇ ਅੰਦਰਿ ਕੀ ਮਿਤ ਜਾਨੈ ਚੌਥੇ ਮੌਤ ਪਹਛਾਨੈ। ਪੰਚਵੇ ਦੋਸਤੀ ਦੁਸਮਨੀ। ਛੇਵੇਂ ਦਮ ਕਾ ਸੁਮਾਰ ਕਮਤੀ ਕੀਆ ਚਾਹੈ। ਕਿਸ ਹੀ ਕਾਂਮ ਕੋ ਜਾਇ ਪਰ ਚਾਲੈ ਪਰਚਾ ਲੇਇ ॥੯॥ ਸਨਿਚਰ ਆਇਤ ਅਰੁ ਮੰਗਲ ਘਰ ਅਪਨੋ ਸਖ ਚਲੈ। ਬੁਧ ਵੀਰ ਅਰੁ ਸੁਕਰ ਜੋ ਸੋਮ ਬਿਰਦੈ ਸਿਧ ਕਰੈ ਪਰਦੇਸ ਕੋ ਧਰੈ ਪਗ ਬਾਂਵੈ। ਧਨ ਸੰਪਤਿ ਆਨੰਦ ਸੌ ਨੇ ਘਰਿ ਆਵੈ।੧॥ ੧੦ ਜੁ ਇਹੁ ਜੁਗਤਿ ਹੋਵੈ ਤਉ ਭਲਾ ਹੈ। ਨਾ ਹੀ ਪਰਦੇਸ ਜਾਵੇ ਤਉ ਸਾਸ ਦੇਖੇ ਅਪਨਾ, ਜੋ ਜਾਨੈ ਸਾਸ ਚੰਦ੍ਰ ਕਾ ਬਾਇਆ ਹੈ, ਤਉ ਕਾਲ ਪਰਦੇਸ ਕੋ ਸਿਧਾਵੈ। ਕਿਛੁ ਢੀਲ ਮਨ ਮਹਿ ਨ ਆਨੈ। ਹੋਇ ਕੈ ਅਨੰਦ ਮਨ, ਸਹਜਿ ਬਿਹਾਵੈ। ਪਹਿਲੇ ਪਗ ਬਾਇਆ ਭੁਇ ਧਰੈ—ਸਹਜ ਗਵਨ ਬਾਹਰਿ ਕਉ ਕਰੈ ।੯॥੧੧॥

ਆਗੇ ਦਾਹਨੇ ਸੁਰ ਮੈਂ ਕਾਰਜ ਕਰੈ। ਤਥਾ ਰਦ ਬਦਲ ਕਹੈ। ਬੇਰਵਾ ਪਾਤਸਾਹ ਸੌਂ ॥੧॥ ਪਾਉਂ ਦਾਹਨਾ ਰਾਖੈ। ਅਪਨਾ ਕਾਮ ਹੋਵੈ ਕਿਸੀ ਮਸਲਤ ਕੋ ਬੁਲਾਵੈ ਕੋਈ ਰਾਜਾ ਤਥਾ ਹਾਕਮ ਜੋਰਾਵਰ ਹੋਇ, ਜੋ ਉਸ ਕੇ ਨਾਉਂ ਕੇ ਹਰਫ ਤਾਕ ਹੋਵੈਂ ਤੋ ਅਪਨਾ ਦਾਹਨਾ ਸੁਰ ਹੈ, ਰਦ ਬਦਲ ਕਰੈ, ਰਾਜੀ ਹੋਵੈ।

ਜੋ ਸੁਰ ਬਾਇਆ ਹੈ, ਤਉ ਚੁਪ ਕਰਿ ਰਹੈ। ਗਈ ਕਰੈ। ਫੇਰ ਕਰੈ। ਦਲ ਦੋਇ ਬਰਾਬਰ ਹੈਂ, ਦਾਹਨੇ ਨਾਸ ਜੀਤੈ ॥੧॥ ਪਾਵ ਦਾਹਨਾ ਰਾਖੇ, ਸੁਰ ਭੀ ਦਾਹਨਾ ਹੋਵੈ ਬਾਵੈ ਸੁਰ ਨ ਜਾਇ, ਹਾਰੈਗਾ। ਦਾਹਨੇ ਸੁਰ ਮੈਂ ਕਰੈ, ਪਗ ਦਾਹਨਾ ਰਾਖੈ ਅਰੁ ਜਾਵੈ ॥੭॥ ਘੋੜਾ ਉਠ ਗੁਲਾਮ ਹੋਵੈ ।੧। ਬਪਾਰ ਕੀ ਉਮੈਦ ਕਰੈ ਕਪੜੇ ਪਹਿਰੈ ਤਥਾ ਨਵਾ ਸਿਰੇ ਪਾਉ ਪਹਿਰੈ ਪੜਨੇ ਪਾਵੇ ਆਪ ਤਥਾ ਲੜਕਾ, ਬੈਲ ਦਾਰੈ ਨਾਲ ਬੰਧਾਵੈ, ਨਹੁੰ ਕਟਾਵੈ, ਗਈ ਵਸਤ ਕਾ, ਪਾਤਿਸਾਹੁ ਤਥਾ ਰਾਜਾ, ਦਿਵਾਨ ਹਰਾਮਜਾਦਾ ਹਾਕਮ ਹੋਵੈ ਜਾਲਮ ਹੋਵੈ ਤਉ ਦਾਹਿਨੇ ਸਰ ਮੈਂ ਰਦ ਬਦਲ ਕਰੈ। ਪਾਵ ਦਾਹਨੈ ਦੇ ਦਾਹਨੈ ਸੁਰ ਮੈ ਗਈ ਬਸਤੁ ਖੋਜ ਕਰ ਲੇਵੈ, ਹਜਾਮਤ ਕਰੈ ਕੰਭ ਘੜਾਵੈ, ਇਸਤ੍ਰੀ ਬਿਲਾਸ ਕਰੈ, ਭੋਜਨ ਕਰੈ, ਕਾਜੀ ਮੀਰ ਦੀਵਾਨ ਕੈਸਾ ਹੀ ਹੋਵੈ —ਹਰਾਮਜਾਦਾ ਹੋਵੈ ਸੋ ਆਦਰ ਦੇਵੈਂਸੁਬਹ ਸੋਵਤੇ ਉਠੇ ਸੋ ਪਾਉਂ ਧਰੈ ਜੋ ਸੁਰ ਹੋਵੈ ਗਾਉਂ ਮੈ ਪਰਗਨੇ ਜਾਵੈ—ਕਾਜ ਕੋ। ਸੂਰਜ ਕੇ ਵਾਰ ਕਰੈ ॥੩॥ ਪਗ ਦਾਹਨਾ ਸੁਰ ਭੀ ਦਾਹਨਾ ਹੋਵੈ—ਜਾਵੈ ਵਾਰ ਐਤ, ਮੰਗਲ, ਸਨੀਚਰ। ਅਰੁ ਚੰਦ੍ਰਮੇ ਕੇ ਘਰਿ ਬਾਂਵਾ ਸਰ ਹੋਵੈ (ਤਉ) ਕਾਰਜ ਕਰੈ ਪਗ ਬਾਂਵਾ ਧਰੈ। ਬੁਧਵਾਰ, ਸ਼ੁਕ੍ਰ, ਸੋਮਵਾਰ ਪੂਰਬ ਪਛਮ ਦਾਹਨੇ ਸਰ ਜਾਵੈ, ਪਗ ਦਾਹਨਾ ਦੇਵੈ। ਉਤਰ ਦਖਣ ਬਾਂਵੈ ਸੁਰ ਜਾਵੈ, ਪਗ ਬਾਂਵਾ ਦੇਵੈ, ਮਨਸਾ ਪਰਣ ਹੋਇ, ਚੰਦ ਕੇ ਘਰ ਬਾਂਵੇ ਸੁਰ ਮੈ ਕਾਰ ਕਰੈ।

ਅਬ ਵੇਰਵਾ—ਨਵਾ ਜੋੜਾ ਸਿਰੇ ਪਾਓ, ਕਪੜੇ ਪਹਰੇ, ਵਿਆਹ, ਹਵੇਲੀ ਕਾ ਪਾਯਾ ਸੌਦਾਗਰੀ ਕਰੈ। ਚੰਦ੍ਰ ਕਉ ਦੇਖਿ ਉਜਿਆਲਾ ਸਿਰ ਕੇ ਵਿਚ, ਕਸ ਕਰਿ ਦੇਖਨਾ—ਮਨ ਕਿਆ ਹੈ। ਦਿਲ ਸਫਾ ਕਰਿ ਦੇਖਨਾ—ਬੜੀ ਜਾਗਾ ਜਾਨਾ ਭੀ ਹੈ, ਸਕਤਿ ਕਰਿਕੈ ਪਹੁੰਚਨਾ—ਉਹਾਂ ਚੰਦ੍ਰ ਕਉ ਦੇਖੈ, ਸੁਰਤਿ ਉਸੀ ਮੈ ਰਖੈ। ਚੰਦ੍ਰ ਅਰੁ ਸੁਰਤਿ ਕਾ ਜੋੜ ਹੋਤਾ ਹੈ, ਆਬ ਹਯਾਤ ਉਹਾ ਬਰਖੈ ਹੈ—ਇਸ ਤਰਹ ਸੌ ਮੌਤ ਦੂਰ ਹੋਤਾ ਹੈ। ਕਹਿਆ ਹੈ ਗੁਰ ਪ੍ਰਸਾਦਿ ॥੧॥੧੩॥

***ਅਥ ਸਗਨੌਤੀ*** ਦਾਹਨੇ ਸਰ ਕੀ ਵਸਲੀ ਕੋਈ ਪੂਛਨੇ ਆਵੈ, ਸੁਰ ਦਾਹਨਾ ਦੀਰਘ ਆਵੈ। ਸੁਖਮ ਕਾ ਵੀਚਾਰ—ਸੁਖਮ ਤੇ ਦੀਰਘ ਤੌ ਭਲਾ ਹੈ ਕੋਟ ਘੜ ਘਰ ਹੋਵੈ—ਸਾਸ ਬਾਂਵਾ ਹੈ ਤਉ ਫਤੈ ਹੈ। ਗੁਲਾਮ ਲੌ ਭੀ ਭਾਗੀ ਹੈ। ਚੋਰੀ ਵਸਤੁ ਗਈ ਹੈ, ਸੁਰ ਦਾਹਨੀ ਦੀਰਘ ਹੈ, ਪਾਵੈਗਾ।

ਉਸੀ ਤਰਫ ਸੇ ਆਵੈ ਸੁਰ ਥੜੀ ਹੈ ਨ ਪਾਵੇਗਾ ਦੁਖੀ ਹੈ, ਬਿਮਾਰ ਹੈ, ਪੂਛੈ? ਸੁਰ ਦੀਰਘ ਹੈ, ਭਲਾ ਹੋਵੈ। ਥੋੜਾ ਹੈ ਸਮਾਨ ਹੈ. ਪ੍ਰਦੇਸ ਗਇਆ ਹੈ—ਆਵੈ ਕਿ ਨ ਆਵੈ? ਸੁਰ ਦੀਰਘ ਹੈ ਤਉ ਆਵੈਗਾ। ਜੋ ਸੁਰ ਛੂਛਬਾ ਅਰੁ ਦੀਰਘ ਹੂਆ ਤਉ ਆਵੈ। ਜਹਿਰ ਖਾਇਆ ਹੋਵੈ, ਸਾਪ ਖਾਧਾ ਹੋਵੈ ਪੂਛੈ? ਸੁਰ ਦੀਰਘ ਹੈ ਭਲਾ ਹੈ, ਸੁਰ ਥੋੜਾ ਚਲੈ ਨਹੀਂ ਜੀਵੇਗਾ।

ਜੋਰੂ ਪੇਟ ਪੂਛੈ, ਬੇਟੀ ਹੋਵੈਗੀ ਕਿ ਬੇਟਾ? ਜੋ ਪੂਛੈ ਦਾਹਨਾ ਸੁਰ—ਦਾਹਨਾ ਤਰਫ ਤਉ ਬੇਟਾ ਹੈ। ਜਉ ਬਾਇਆਂ ਸੁਰ ਹੈ ਬਾਏ ਤਰਫ ਤਉ ਬੇਟੀ ਹੈ. ਜੀਵਤੀ ਰਹੇਗੀ। ਜੋ ਦੋਨੋਂ ਚਲਤੇ ਹੋਵੈਂ ਤਉ ਬੇਟਾ ਹੋਵੇਗਾ—ਬੜਾ ਜੋਰਾਵਰ ਅਬ ਦਿਲ ਕੇ ਵਿਚ ਸੁਰ ਪਾਚ ਹੈਂ—ਦਾਹਨੇ ਤਥਾ ਬਾਵੇ। ਤਿਨ ਕਾ ਜੁਦਾ ਜੁਦਾ ਭੇਦ ਹੈ—ਸੁਰ ਚਲਤਾ ਹੋਵੈ ਖਾਕੀ, ਜਾਨੈ ਜੋ ਅਛਾ ਸਮਾਂ ਹੈ। ਸੁਰ ਆਤਸੀ ਅਰੁ ਬਾਦੀ ਚਲੈ—ਜਬੂਨ ਸਮਾ ਹੈ, ਦੁਖੀ, ਲੜਾਈ ਝਗੜਾ ਬਹੁਤ। ਜੋ ਸੁਰ ਅਕਾਸੀ ਹੋਇ ਕਿਛੁ ਕਾਮ ਦਰੁਸਤ ਨ ਹੋਇ। ਕੋਈ ਪੂਛੈ ਮੇਰੇ ਦਿਲ ਮਹਿ ਅੰਦੇਸਾ ਹੈ? ਅਪਨਾ ਸੁਰ ਦੇਖੈ—ਖਾਕੀ ਹੈ, ਤੋ ਕਹੁ ਕਿਛ ਫਲ ਹੋਇਗਾ। ਅਰੁ ਸੁਰ ਆਬੀ ਬਾਦੀ ਹੈ ਤੋ ਕਹੁ ਹੈਵਾਨ ਪਰਿੰਦਾ (ਕਾ) ਅੰਦੇਸਾ ਹੈ। ਅਰੁ ਸੁਰ ਅਸਮਾਨੀ ਹੈ ਤਉ ਕਹੈ ਅੰਦੇਸਾ ਨਹੀਂ। ਕਿਆ ਕਛੁ ਕਾਰ ਕਰਤ ਹਉ ਕਿਸੀ ਵਸਤ ਕੀ ਚਾਹ ਹੈ? ਤਉ ਉਸਕੇ ਨਾਮ ਕੇ ਹਰਫ ਸੁਮਾਰ ਕਰੈ—ਤਾਕ ਹੋਇ ਅਰੁ ਸੁਰ ਦਾਹਨੇ ਹੋਇ ਪੂਛੇ, ਦਾਹਨੀ ਓਰ ਸੇ ਹੋ ਕਰਿ ਅਰ ਜੀਐਗਾ ਹਰਫ ਜਿਸਤ ਹੋਵੈ—ਤਰਫ ਬਾਵੀਂ ਸੇ ਪੂਛੇ, ਸਰ ਬਾਂਵੀ ਹੋਇ ਤੋ ਚੰਗਾ ਹੋਵੈ ॥੧॥੫॥੧॥੧੫॥ ਮੌਤ ਕੀ ਨਿਸਾਨੀ 15 ਦੇਹ ਕੀ ਖਬਰ ਅਰ ਬਿਚਾ" ਦੋਨੋ ਸੁਰ ਬਰਾਬਰ ਚਲੈ, ਦਿਵਾਲਾ ਹੋਇ ॥੧॥ ਸਾਸ ਇਕ ਦਿਨ ਅਰ ਰਾਤਿ ਤਉ ਫਰਜੰਦ ਰਛਾ ਹੋਵੈ ॥੨॥ ਸਾਸ ਬਾਈਂ ਘੜੀ 4 ਚਲੈ ਤਉ ਹਕ ਨਾਹਕ ਕਿਛ ਜਾਨ ਹੋਇ ॥੩॥ ਜਉ ਆਠ ਪਹਰ ਚਲੈ ਭਾਈ ਬੰਧ ਲੋਕ ਹੈਰਾਨ ਹੋਇ ॥੪॥ ਜੋ ਦਾਹਨ ਸੁਰ ਘੜੀ ਚਾਰ ਚਲੇ ਸਾ ਧੜੇ। ਛੇ ਘੜੀ ਚਲੈ ਦੋਸਤ ਸੌ ਬਿਗਾੜ ਹੋਇ ॥੬। ਸਤ ਘੜੀ ਚਲੈ ਲੜਾਈ ਹੋਇ ॥੭॥ ਘੜੀ ਅਠ ਚਲੈ ਗਮੀ ਹੋਇ ॥੮॥ ਘੜੀ ਨੌ ਚਲੈ ਦੁਸਮਨ ਪੈਦਾ ॥੯॥ ਘੜੀ ਦਸ ਚਲੈ ਜੋਰੁ ਸੌ ਲੜਾਈ ਹੋਇ ॥੧੦॥ ਘੜੀ ਯਾਰਾਂ ਚਲੈ ਮੌਤ ਆਈ ਨਜੀਕ ॥੧੧॥ ਦਿਨ ਪੰਜ ਉਪਰੰਤ ਚਲੈ, ਛੈ ਦਿਨ ਰੋਜ ਜੀਵੈ ॥੧੨॥ ਦਿਨ ਦਸ ਰਾਤਰੀ ਚਲੈ ਜੀਵੈ ਮਹੀਨੇ ਦੋ ॥੧੩॥ ਪੰਦ੍ਰਹ ਦਿਨ ਪੰਦ੍ਰਹ ਰਾਤ੍ਰਿ ਚਲੈ, ਛੇ ਮਹੀਨੇ ਜੀਵੈ ॥੧੪॥ ਰੋਜ ਪੰਝੀ ਚਲੈ ਦਸ ਜੀਵੈ ਰੋਜ ਜੀਵੈ ॥੧੫॥ ਤੀਹ ਰੋਜ ਚਲੈ ਜੀਵੈ ਰੋਜ ਦਸ ॥੧੬॥ ਰੋਜ 31 ਚਲੈ ਤਉ ਜੀਵੈ ਰੋਜ ਦੋ ॥੧੭॥ ਬਾਕੀ ਆਗੇ ਚੰਦ ਸਰਜ ਕੀ—ਤੇਤੀਸ ਰੋਜ ਚਲੈ ਤਉ ਜੀਵਨੇ ਕੀ ਆਸਾ ਨਹੀਂ ॥੧੮॥ ਕੋਈ ਚਾਹੇ ਕਿ ਉਮਰ ਕੇਤੀ ਹੈ। ਤੋ ਸੁਬਹ ਕੇ ਪਹਰ ਬਾਹਰ ਨਿਕਲੈ। ਜਬ ਕੰਧ ਕੈ ਬਰਾਬਰਿ ਪਰਛਾਵਾਂ ਹੋਇ, ਪਰਛਾਵੇ ਕੇ ਸਿਰ ਕਉ ਟਕ ਲਾਵੈ, ਦੇਖੈ ਘੜੀ ਏਕ ਤਕ। ਦੋਹਾਂ ਹਥਾ ਕਉ ਕਮਰ ਪਰ ਰਖੈ। ਕੈ ਜੰਘਾ ਪਰ ਰਖੈ। ਸਰੀਰ ਸਭ ਦਰੁਸਤ ਹੋਇ ਨਜਰ ਆਵੈ ਸੁਖ ਹੈ। ਜੋ ਸਭ ਕੇ ਹਾਥ ਨ ਦੇਖੈ ਤੋ ਬਰਸ ਜੀਵੈ ॥੧॥ ਸਬੀ ਕੇ ਪਾਵ ਨ ਦੇਖੈ ਦੋ ਵਰਖ ਜੀਵੈ ॥੨॥ ਸਿਰ ਨ ਦੇਖੈ ਛੇ ਮਹੀਨੇ ਜੀਵੈ ॥੩॥ ਅਰੁ ਕਿਸੀ ਅਬਰੀ ਬਜਰੀ ਬਿਖਬਰ ਨਿਕਲਾ ਜਾਵੈ ਤੋ ਸਾਤ ਰੋਜ ਜੀਵੈ ॥੪॥ ਅਰ ਆਈਨੇ ਕੇ ਵਿਚ ਦੋ ਸਬਹੀਆਂ ਦੇਖੈ ਪੰਦਰਹ ਦਿਨ ਜੀਵੈ—ਇਹ ਗਤਿ ਮੌਤ ਕੀ ਹੈ ॥੫॥ ਸਬਹੀ (ਸੂਰਤ) ਲਾਲ ਨਜਰ ਜਾਵੈ, ਕਾਲੀ ਹੋਇ ਤੋ ਸਰੀਰ ਦੁਖ ਹੋਇ। ਛਿਦ੍ਰ ਜਬੂਨ ਹੈ।

ਪਾਂਚੋਂ ਤਤ ਕੇ ਅੰਸ ਕਹੈਂ ਅਕਾਸ ਅੰਸ ਕ੍ਰੋਧ 1, ਲੋਭ 2 ਮੋਹ 3 ਅਹੰਕਾਰ 4 ਭੈ 5। ਪਵਨ ਅੰਸ ਬੋਲਨ 1 ਧਾਵਨ 2 ਹਸਤਪਾਦ ਫੈਲਾਵਨ 3 ਖੈਂਚਣ 4 ਰੋਕਣ 5। ਪ੍ਰਿਥਵੀ ਅੰਸ—ਨਾੜੀ 1 ਅਸਤ

2 ਮਾਸ 3 ਰੋਮ 4 ਚੰਮ ਖਾਲ 5। ਅਗਨਿ ਅੰਸ-ਖੁਧਿਆ 1 ਨਿੰਦ੍ਰਾ 2 ਆਲਸ 3 ਕ੍ਰਾਂਤ 5 ਜਲ ਅੰਸ-ਲਾਰ 1 ਪਿਤ 2 ਸੁਕ੍ਰ 3 ਚਰਬੀ 4 ਰਕਤ 5 ॥੧॥ ਕਿਸਨ ਪਖ ਕੇ ਆਦਿ ਤਿੰਨ ਦਿਨ ਸਵੇਰੇ ਸੂਰਜ ਚਲਦਾ ਹੈ, ਫੇਰ ਸੂਰਜ ਫੇਰ ਚਾਂਦ ॥੧॥ ਸੁਕਲ ਪਖ ਕੇ ਆਦਿ ਚਾਰ ਦਿਨ ਸਵੇਰੇ ਚੰਦ ਚਲਦਾ ਹੈ, ਫੇਰ ਸਰਜ, ਫੇਰ ਚੰਦ, ਫੇਰ ਸਰਜ ਫੇਰ ਚੰਦ ॥੨॥ ਸੁਕਲ ਪਖ ਮੇਂ ਚੰਦ੍ਰ ਕੀ ਥਿਤ ਚੰਦ੍ਰਬਾਰ, ਥਿਰ ਲਗਨ, ਬਾਂਵਾ ਸੁਰ ਹੋਵੈ ਥਿਰ ਕਾਰਜ ਕਰੈ ਸਿਧ ਹੋਵੈ ॥੧॥ ਕ੍ਰਿਸਨ ਪਖ ਮੈਂ ਸੂਰਜ ਥਿਤ ਹੋਵੈ, ਸੂਰਜ ਵਾਰ ਹੋਵੈ ਚਰ ਲਗਨ ਹੋਵੈ ਸੂਰਜ ਸੁਰ ਹੋਵੈ, ਚਰ ਕਾਰਜ ਕਰੈ, ਸਰਬ ਸਿਧ ਹੋਵੈ। ਬਿਪਰਜੈ ਹੋਇ ਬਿਪਰਜੈ ॥੧॥ ਸਰਜ ਪਖ ਮੈਂ ਪ੍ਰਥਮ ਚਲੈ ਤੌ ਪਖ ਸੁਖਦਾਇਕ ਹੈ ।੧। ਚੰਦ੍ਰ ਪਖ ਮੈਂ ਪ੍ਰਥਮ ਚਲੈ ਤੌ ਲਾਹਾ ਲਾਭ ਹੈ। ਬਿਪਰਜੈ ਮੈਂ ਬਿਪਰਜੈ ਹੈ।

ਪੂਨੇ ਕੀ ਪੜਵਾ ਸਵੇਰੇ ਦੇਖੈ। ਅਮਾਵਸ ਕੇ ਏਕਮ ਸਵੇਰੇ ਦੇਖੈ। ਇਤੀ ਊਪ—ਬਾਂਵੇ, ਸਾਮਣੇ ਇਹ ਦਿਸਾ ਚੰਦਰਮਾ ਕੇ ਸਾਥ ਹੈ।੧। ਨੀਚੇ ਪੀਛੇ ਦਾਹਨੇ ਇਹ ਦਿਸਾ ਸੂਰਜ ਕੇ ਸਾਥ ਹੈ ।੨। ਸੂਰਜ ਚਲੈ ਦਾਹਣੇ ਓਹ ਪਛੈ ਤੋ ਭਲਾ ਕਹਨ ॥੧॥ ਚੰਦ ਚਲਤੇ ਚੰਦ ਓਰ ਹੀ ਪੂਛੇ ਤੋ ਭਲਾ। ਬਿਪਰਜੈ ਦੇਖੈ ਬਿਪਰਜੈ ਕਹੈ। ਸਾਤ ਪਾਚ ਨੌਂ ਤੀਨ ਪੰਦ੍ਰਾ, ਪਚੀਸ ਤਾਕ—ਸੂਰਜ ਪ੍ਰਸਨ ਹੈ। ਚਾਰ ਆਠ, ਦੁਆਦਸ, ਸੋਲਹ ਚੌਦਹ ਜਿਸਤ ਅਖਰ ਹੋਹਿ—ਚੰਦ ਪ੍ਰਸਨ ਜਾਣੀਏ। ਕਰਕ ਮੇਖ ਤੁਲਾ ਇਹ ਚਰ ਰਾਸਾਂ ਸੂਰਜ ਕੀ ਹੈਂ ਮੀਨ, ਮਿਥਨ, ਕੰਨਿਆ, ਧਨ ਰਾਸੀ ਇਹ ਸੁਖਮਨਾ ਕੇ ਸਾਥ ਹੈਂ ਬ੍ਰਿਸਚਕ, ਸਿੰਘ, ਬ੍ਰਿਖ ਕੰਭ ਇਹ ਚੰਦਰਮਾ ਤੇ ਸਾਥ ਇਸਥਿਰ ਰਾਸੀ ਹੈਂ।

ਚਿਤ ਇਸਥਿਰ ਕਰਕੇ ਅਲਪ ਅਹਾਰ ਕਰਕੇ ਏਕਾਤ ਸੇਵਨ ਕਰੈ ਤੋ ਸੁਰ ਕੋ ਸਰਬਦਾ ਦੇਖਦਾ ਰਹੇ। ਪਾਚ ਘੜੀ ਸੂਰਜ ਚਲਤਾ ਹੈ। ਪਾਚ ਘੜੀ ਚੰਦਰਮਾ ਚਲਤਾ ਹੈ। ਪਾਂਚ ਘੜੀ ਮੇਂ ਪਾਂਚੋਂ ਤਤ ਚਲਤੇ ਹੈਂ ਤਿਸ ਕੋ ਬਿਚਾਰੈ।

*ਮੰਗਲ ਨਾਥੋ ਵਾਚ :* ਹੇ ਗੁਰੋ ਤਤੋ ਕਾ ਪਛਾਨਣਾ ਸੁਲਭ ਮੁਝ ਕੋ ਕਹੋ।

*ਸ੍ਰੀ ਗੁਰੋ ਵਾਚ*—ਪਹਲੀ ਘੜੀ ਪਵਨ ਕੀ ਹੈ ੧। ਦੂਜੀ ਘੜੀ ਤੇਜ ਕੀ ।੨। ਤੀਜੀ ਘੜੀ ਧਰਤੀ ਕੀ ਹੈ ।੩। ਚੋਥੀ ਘੜੀ ਪਾਣੀ ਕੀ ਹੈ ।੪। ਪੰਜਵੀਂ ਘੜੀ ਆਕਾਸ ਕੀ ਹੈ। ਪਰ ਇਹ ਸੁਰ ਮੈਂ ਦੇਖੇ।

ਪਾਵਕ —ਅਕਾਸ—ਪਵਨ—ਇਨਕੇ ਅਮਲ ਮੇਂ ਪੂਛੇ, ਤੋ ਭਲਾ ਨਾਹੀਂ। ਜਲ ਪ੍ਰਿਥਵੀ ਹੋਵੈ ਤਉ ਭਲਾ ਹੈ। ਅੰਚਿਤ, ਚਰ, ਕਾਰਜ ਕੋ ਅਗਨਿ ਵਾਇ ਭਲੇ ਹੈਂ। ਅਕਾਸ ਸੁੰਨ ਹੈ। ਸੁਰ ਦੋਨੋ ਨ ਚਲੈ ਊਪਰ ਮਲੂਮ ਨ ਹੋਵੈ ਤਾ ਯਾ ਦੋਵੇ ਇਕਠੇ ਚਲੇ ਤਾ ਇਹ ਸਖਮਨਾ ਹੈ। ਇਸ ਮੇਂ ਹੋਰ ਕਾਰਜ ਸਭੇ ਹਾਨ ਹੈ। ਇਕ ਪਰਮੇਸਰ ਕੇ ਅਰਾਧਨੇ ਯੋਗ ਕਓ ਅਨੰਤ ਗੁਣਾਂ ਵਧਵਤਾ ਹੈ।

ਜਲ ਪ੍ਰਿਥਵੀ ਜੋਗ ਮੇਂ ਕੋਈ ਪੂਛੇ, ਤੋ ਕਹਣਾ ਜੋ ਫਤੇ ਹੈ। ਚੰਦ ਕੀ ਓਰ ਜਲ ਪ੍ਰਿਥਮੀ ਮੈਂ ਰੋਗੀ ਕੀ (ਦਸਾ) ਪੂਛੇ ਤੋ ਕਹਣਾ ਮਰਤਾ ਨਹੀਂ, ਦੇਰੀ ਕਰ ਹਛਾ ਹੋਵੇਗਾ। ਜੇ ਚੰਦ ਓਰ ਪੂਛੇ ਤੇ ਚੰਦ ਬੰਦ ਹੋਵੈ ਤਉ ਕਹਣਾ ਜੋ ਰੋਗੀ ਮਰ ਜਾਵੇਗਾ। ਬਹਤੇ ਸੁਰ ਸੋਂ ਆਇ ਕਰ ਸੁੰਨ (ਮਨਮੁਖ) ਓਰ ਪੂਛੈ ਤਉ ਜਾਨਣਾ ਰੋਗੀ ਨਹੀਂ ਬਚੇਗਾ।

ਅਥ ਬਰਖ ਕਾ ਫਲ ਕਹਤਾਂ ਹੈ ਸੁਣ ਮੰਗਲ ਨਾਥ।

ਦਿਨ ਸੰਕ੍ਰਾਂਤਿ ਲੇਖੈ ਮੇਖ ਕੀ ਤਦ ਦੇਖੈ ਸੁਰ ਮੇਂ ਜੋ ਤਤ ਕੌਨ ਹੈ। ਜਉ ਚੰਦ ਮੁਖ ਪ੍ਰਿਥਵੀ ਹੈ ਤਉ ਦੇਸ ਬਸੇ, ਪਰਜਾ ਸੁਖੀ ਰਹੈ, ਮੇਘ ਵਰਸੈ, ਅੰਨ ਤ੍ਰਿਣ ਬਹੁਤ ਹੈ। ਜੇ ਚੰਦ ਮੁਖ ਜਲ ਹੋਵੈ ਤਾਂ ਧਰਤੀ ਬਸੇ ਮੇਘ ਵਰਸੈ, ਅਨੰਦ ਮੰਗਲ ਰਹੈ ਬਰਸ ਭਰ। ਅਗਨਿ ਤਤ ਹੋਇ ਸੁਰ ਮੇ ਤਉ ਰੋਗ

ਦੋਖ ਸੋਂ ਪਰਜਾ ਹਲੈ ਕਾਲ ਪੜੇ ਥੋੜਾ ਵਰਸੇ। ਦੇਸ ਭੰਗ ਹੋਵੈ। ਜੋ ਬਾਇ ਤਤ ਹੋਇ ਤੋ ਜਗ ਭੈਮਾਨ ਹੋਇ। ਦੁਖਿ ਹੋਇ, ਅਧਾ ਕਾਲ ਹੋਇ ਮੇਹ ਥੋੜਾ ਸਾ ਵਰਸੈ, ਜੋ ਦੋਨੋ ਸੁਰ ਅਕਾਸ ਹੋਇ, ਮੇਂਹ ਨ ਵਰਸੇ ਅੰਨ ਨ ਹੋਇ।

ਚੇਤ ਮਹੀਨੇ ਮਧ ਜਬ ਪੜਵਾ ਹੋਵੈ, ਜਿਤ ਦਿਨ ਪੜਵਾ ਕੀ ਘੜਵਾ ਕੀ ਘੜੀ ਲਗੈ ਜੇ ਅਗਨਿ ਤਤ ਸੁਰ ਮੈ ਚਲੈ, ਰੋਗ ਦੋਖ ਸੋਗ ਹੋਵੈ। ਜੇ ਪ੍ਰਿਥਵੀ ਮੇਂ ਚਲੈ ਪ੍ਰਜਾ ਸੁਖੀ ਰਾਜਾ ਸੁਖੀ। ਜੇ ਨੀਰ ਚਲੇ ਸੁਰ ਮੈ, ਮੇਹ ਬਰਸੈ, ਪ੍ਰਜਾ ਸੁਖੀ ਸੰਬਤ ਨੀਕੋ। ਪ੍ਰਿਥਵੀ ਪਾਣੀ ਚੰਦ ਮੇਂ ਫਲ ਵਿਸੇਸ। ਸੂਰਜ ਸੋ ਮਧਮ ਫਲ ਜੋ ਸੁਖਮਨਾ ਹੋਵੈ, ਦੇਖਨ ਵਾਲਾ ਖਿਨਸੈ, ਰਾਜ ਉਤਪਾਤ ਹੋਵੈ, ਕਾਲ ਪੜੈ, ਉਤਪਾਤ ਹੋਇ ਪ੍ਰਜਾ ਦੁਖੀ ਹੋਇ। ਜੇ ਸਵਾਸ ਮੇਂ ਪਾਵਕ ਚਲੈ ਕਾਲ ਪੜੈ, ਪਰਜਾ ਦੁਖੀ ਰਹੈ, ਰਾਜ ਮਾਨ ਘਟੈ, ਭੈ ਕਲੇਸ ਹੋਇ ਬਿਗ੍ਰਹ ਹੋਇ ॥੧॥

ਚਰ ਕਾਰਜ ਕਉ ਸੂਰਜ ਹੈ। ਥਿਰ ਕਾਰਜ ਕਉ ਚੰਦ ਹੈ। ਸੁਖਮਨ ਮੇਂ ਸਭੇ ਕਾਰਜੋਂ ਕੀ ਹਾਨਿ ਹੋਵੈ—ਭਜਨ ਅਨੇਕ ਗੁਣਾਂ ਵਧਤਾ ਹੈ। ਬਾਵੇ ਸਰ ਮੈ—ਉਤਰ ਕਸ ਤੇ ਪੂਰਬ ਕੋ ਜਾਵੈ, ਸਭ ਕਾਰਜ ਕੀ ਹਾਨ ਹੋਇ ਸਹਜੇ ਸੁਰ ਵਿਚ—ਦਖਣ ਤੇ ਪਛਮ ਜਾਵੈ, ਸਭ ਕਾਰਜ ਕੀ ਹਾਨ ਹੋਵੈ। ਜਾਇ ਤਾਂ ਫਿਰ ਕੈ ਨ ਆਵੈ। ਸੁਖਮਨਾ ਮੇ ਪ੍ਰਸਨ ਬਿਫਲ ਹੈ। ਦਾਹਨੇ ਸੁਰ ਭੋਜਨ ਕਰੈ, ਬਾਂਵੇ ਨੀਰ ਪੀਵੈ। ਦਾਹਨੇ ਦਿਸਾ ਬਾਂਵੇ ਲਘੁ ਸੰਕਾ ਫਿਰੈ—ਤਉ ਸਦਾ ਸੁਖੀ ਅਰੋਗ ਰਹੈ। ਬਿਪਰਜ ਕਰੇ ਤਉਂ ਬਿਪਰਜੈ ਹੋਇ। ਰੋਗ ਹੋਇ। ਦੁਖ ਹੋਇ। ਚੰਦ ਚਲਾਵੈ ਦਿਨ ਕੋ—ਰਾਤ ਕੋ ਚਲਾਵੈ ਦਿਨ ਕਰ ਨਿਤ ਅਭਿਆਸ ਕਰੈ। ਬਡੀ ਉਮਰ ਹੋਵੈ। ਬਿਪਰਜੈ ਕਰੈ ਬਿਪਰਜੈ ਹੋਇ ॥੧॥

### *ਅਥ ਕਾਲ ਗਿਆਨ*

ਪਹਰ ਅਠ ਸਜਾ ਚਲੈ ਤੋ ਜਾਣੋ ਤੀਨ ਬਰਖ ਉਮਰ ਰਹੀ।੧। ਪਹਰ ਸੋਲਾ ਪਿੰਗਲ ਵਿਚ ਚਲੈ ਤੋ ਬਰਖ ਦੋ ਕਾਇਆ ਰਹੈ।੨। ਪਾਂਚ ਰਾਤਰੀ ਅਉ ਪਾਂਚ ਦਿਨ ਚਲੈ ਸੁਰ —ਸਜਾ ਤਉ ਸਾਤ ਦਿਵਸ ਕਾਇਆ ਰਹੈ।੩ ਦਿਨ ਪੂੰਦਾ ਨਿਸਦਿਨ ਸੂਰਜ ਚਲੈ ਤਉ ਛੇ ਮਹੀਨੇ ਕਾਇਆ ਰਹੈ।੪। ਦਿਨ ਵੀਹ ਰੈਨ ਦਿਨ ਚਲੈ ਰਵਿ—ਤੀਨ ਮਾਸ ਕਾਇਆ ਰਹੈ।੫। ਮਹੀਨਾ ਏਕ ਰੈਨ ਦਿਨ ਰਵਿ ਬਹੈ, ਨਰ ਜੀਵੈ ਦਿਨ ਦੋਇ।੬। ਨ ਚੰਦ ਨ ਸੂਰਜ ਨ ਸਖਮਨਾ ਲੈ ਮਖ ਸੇ ਸਵਾਸ ਚਲੈ ਤਉ ਘੜੀ 4 ਮੇਂ ਕਾਲ ਹੈ।੭। ਚਾਰ ਦਿਨ ਕੇ ਆਠ ਦਿਨ ਰਹੈ ਤੇ ਬਾਰਾਂ, ਕੇ ਵੀਸ ਦਿਨ ਜੀਵੈ।੮। ਪਾਂਚ ਘੜੀ ਸੁਖਮਨਾ ਚਲੈ ਤਬ ਹੀ ਨਰ ਮਰ ਜਾਵੈ।੯। ਤੀਨ ਰਾਤ ਤੀਨ ਦਿਨ ਤਤ ਅਕਾਸ ਚਲੈ ਏਕ ਵਰਸ ਕਾਇਆ ਰਹੈ।੧੦। ਦਿਨ ਕੋ ਚੰਦ ਚਲੈ, ਰਾਤ ਕੋ ਰਵਿ, ਤਉ ਜਾਣੇ ਜੋ ਆਯੂ ਬਹੁਤ ਹੈ।੧੧। ਰਾਤ ਕੋ ਸੂਰਜ ਚਲੈ ਦਿਨ ਕੋ ਚੰਦ ਚਲੈ ਤਉ ਜਾਣੈ ਜੋ ਛਟੇ ਮਹੀਨੇ ਕਾਲ ਹੈ।੧੨।

ਜਦ ਪਹਲੇ ਹੀ ਪਦਮਾਸਨ ਧਰ ਕਰ ਗੁਫਾ ਮੇਂ ਬੈਠ ਕਰਿ ਸਮਾਧੀ ਕੋ ਲਗਾਵੈ। ਉਪਰਿ ਖੈਂਚੇ ਪ੍ਰਾਨ ਕਉ ਅਪਾਨ ਪ੍ਰਾਨ ਮਿਲਾਇ ਕੈ ਗਗਨ ਵਿਖੈ ਮੇਰ ਡੰਡ ਮਾਰਗ ਅਮਰਪੁਰ ਨਿਵਾਸ ਕਰੈ ਤਹਾਂ ਕਾਲ ਨਹੀਂ ਜਾਤਾ। ਤੀਨ ਬੰਦ ਲਗਾਵੈ। ਪਾਂਚ ਬਾਇ ਕੋ ਬੰਧੇ ਸੁਖਮਨਾ ਕੇ ਮਾਰਗ ਜਾਇ ਕਰਿ ਅਚਰਜ ਦੇਖੈ। ਜਹਾਂ ਸੁਕਤਿ ਸਿਵ ਏਕ ਭਾਵ ਹੋਤੇ ਹੈਂ, ਮਨ ਲੀਨ ਹੋਤਾ ਹੈ। ਮਹਾ ਖੇਚਰੀ ਮੁਦ੍ਰਾ ਪ੍ਰਬੀਨ ਜੋਗੀ ਜਾਨਤੇ ਹੈ। ਆਸਨ ਪਦਮ ਲਗਾਵੈ ਮੂਲ ਬੰਦ ਕੋ ਸਾਧੈ—ਮੇਰ ਡੰਡ, ਸਿਧਾ ਕਰੈ, ਸੁਰਤਿ ਗਗਨ ਕੋ ਰਾਖੈ। ਚੰਦ ਸੂਰਜ ਕੋ ਸਮ ਕਰੈ, ਠੋਡੀ ਹੀਏ ਲਗਾਵੈ, ਖਟ ਚਕ੍ਰ ਕੋ ਭੇਦ ਕਰ ਸੁੰਨ ਸਿਖਰ ਕਉ ਜਾਵੇ। ਤਬ ਮਨ ਮੇਂ ਵਿਸਵਾਸ ਹੋਤਾ ਹੈ। ਸਵਾਸ ਆਪਨੇ ਵਸਿ ਹੋਤੇ ਹੈਂ। ਜਬ ਚਾਹੇ ਤਬ ਮਰੈ। ਸੂਰਜ ਮੰਡਲ ਚੀਰ ਕੈ ਜੋਗੀ ਪ੍ਰਾਣ ਤਜੇ ਤਉ ਸਾਯੁਜ ਮਕਤਿ ਪਾਵੈ। ਕਿਸਨ ਪਖ ਹੋਵੈ,

ਦਖਨਾਇਣ ਸੂਰਜ ਹੋਵੈ ਤਬ ਪ੍ਰਾਣ ਤਿਆਗੈ ਤਉ ਬਹੁੜਿ ਜਨਮ ਪਾਵੈ। ਪੂਰਬ ਭਗਤਿ ਕੇ ਅੰਗ ਕੋ ਲੈ ਕਰ ਫੇਰ ਜੋਗ ਪ੍ਰਾਇਣ ਹੋ ਤਉ ਦੂਸਰੀ ਮੋਖ ਹੋਇ। ਅਰੁ ਜਬ ਉਤਰਾਇਣ ਹੋਵੈ ਸੁਕਲ ਪਖ ਹੋਵੈ ਤਉ ਪ੍ਰਾਣ ਤਿਆਗੈ ਤਉ ਮੁਕਤ ਹੋਇ ਨਿਰਬਾਣ ਮੁਕਤਿ। ਫੇਰ ਜਨਮੈ ਨਹੀ—ਜੀਵ ਖੋਜ ਮਿਟ ਜਾਵੈ ਬੂੰਦ ਸਮੁੰਦ੍ਰ ਮਹਿ ਮਿਲਤੀ ਹੈਂ ਤਉ ਫੇਰ ਨਹੀਂ ਨਿਕਸਤੀ, ਤੈਸੇ ਨਿਰਬਾਣ ਹੋਤਾ ਹੈ।

ਜੋ ਰਣ ਪਰ ਚੜੈ, ਸੂਰਜ ਸੁਰ ਮੈ ਤਉ ਜੀਤ ਹੋਇ। ਜਉ ਅਪਨਾ ਅਉ ਸਤਰੂ ਕਾ ਭੀ ਸਜਾ ਹੀ ਹੋਵੈ ਤਉ ਜੋ ਪਹਲੇ ਚੜੈ ਸੋ ਜੀਤੈ . ਸੁਖਮਨਾ ਮੇਂ ਖੜੈ ਸੀਸ ਕਟਾਵੈ। ਭਾਜੈ, ਸਤਰੂ ਕੀ ਜੀਤ ਹੋਵੈ। ਜੇ ਚੰਦ੍ਰ ਸਰ ਮੇਂ ਚੜੈ ਨਹੀ, ਬੈਠ ਹੀ ਰਹੈ ਤਉ ਇਸਹੀ ਮੇ ਜੀਤ ਹੈ। ਦਾਹਨੇ ਸੁਰ ਮੈਂ ਕਹੂੰ ਜਾਇ ਪੈਰ ਤੀਨ ਆਗੇ ਰਾਖੈ। ਬਾਂਵੇ ਸੁਰ ਮੇਂ ਚਾਰ ਪੈਰ ਧਰੈ। ਜਉ ਕੋਊ ਗਰਭ ਪ੍ਰੀਛਾ ਪੂਛੈ, ਜੋ ਕਨਿਆ ਹੈ ਕਿ ਪੁਤਰ ਹੈ? ਸਜੇ ਸੁਰ ਹੋਇ ਤਉ ਲੜਕਾ ਹੈ ਖਬਾ ਸੁਰ ਹੋਇ ਕੰਨਿਆ ਹੈ। ਸੁਖਮਨਾ ਹੋਇ ਤਉ ਭੂਤ ਲਗਾ ਹੈ, ਵਾਉ ਹੈ, ਸਾਤ ਮਾਸ ਮਹਿ ਗਰਭ ਗਿਰੈਗਾ। ਜਉ ਅਕਾਸ ਤਤ ਹੋਇ ਤਉ ਛਾਇਆ ਹੈ ਗਰਭ ਗਿਰੈ ਯਾ ਸਮਾਇ ਜਾਇ।

ਜੋ ਕੋਈ ਕਹੈ ਪੇਟ ਹੈ ਕਿ ਨਹੀਂ? ਖਬੇ ਪਾਸਿਉਂ ਆਇ ਕੇ ਸਜੇ ਪਾਸੇ ਪੂਛੈ ਤਉ ਨਹੀਂ। ਜੇ ਖਾਬਿਓ ਪਾਸਿਉ ਆਵੈ ਪੂਛੇ ਤਉ ਗਰਭ ਹੈ।

ਇੜਾ ਪਿੰਗਲਾ ਸੁਖਮਨਾ ਤੀਨ ਨਾੜਿ ਹੈ। ਸਰਜ ਚੰਦ ਵਿਚਾਰ ਕਰਕੈ ਲੀਨ ਰਹੈ। ਸਵਾਸ ਹੈਂ ਇਕੀ ਹਜਾਰ ਛੇ ਸੈ—ਜਬ ਇਹ ਬੀਤੈ ਜਬ ਮਿਰਤਕ ਹੋਇ। ਜੋ ਹਿਸਾਬ ਮੈ ਹੁਸਿਆਰ ਰਹੈ।

ਬੈਠਤੇ ਬਾਰਹ ਅੰਗੁਲ ਸਵਾਸ ਜਾਤਾ ਹੈ। ਚਲਤੇ ਅਠਾਰਾਂ ਅੰਗੁਲ ਸਵਾਸ ਜਾਤੇ ਹੈਂ। ਸੋਵਤੇ ਕਰ ਚੌਬੀਸ ਅੰਗਲ ਸਵਾਸ ਨਿਕਲਤੇ ਹੈ। ਅਰ ਨਿਕਸਤੇ ਦਸ ਅੰਗਲ ਹੈਂ ਦਸ ਕੇ ਦਸ ਹੀ ਨਿਕਸੈਂ ਅਉ ਦਸ ਹੀ ਜਾਂਇ। ਤਓ ਸੋ ਵਰਸ ਪੂਰਣ ਉਮਰ ਜੁਗ ਪ੍ਰਮਾਣ ਭੋਗਤਾ ਹੈ ਵਿਪਰਜੈ ਵਰਤਨੇ ਵਾਲਾ ਵਿਪਰਜੈ ਆਯੂ ਭੋਗੇ ਹੈ।

ਇਕ ਆਰਾਧਨ ਜੋਗ ਕਲਾ ਪ੍ਰਾਇਣ ਹੋਤੇ ਹੈਂ—ਤਬ ਆਪਨੀ ਸਵਾਸ ਕੋ ਜਮਾਂ ਕੇ ਜੋਗ ਸੋ ਬਧਾਵਤੇ ਹੈਂ, ਜਿਉਂ ਬਿਵਹਾਰੀ ਬਿਆਜਾ ਜੁਗਤਿ ਸਿਉ ਸਵਾਸ ਖਰਚਤੇ ਹੈਂ, ਤਿਸ ਤੇ ਕਾਲ ਅਪਨੇ ਅਧੀਨ ਕਰ ਲੇਤੇ ਹੈਂ। ਜਬ ਚਾਹੈ ਤਬ ਕਾਇਆ ਤਿਆਗੈ ਇਕ ਅਕਾਲ ਮਿਰਤੂ ਹੈ। ਬਡੇ ਪਾਪ ਕਰਿ— ਜਲ ਮ੍ਰਿਤ, ਸਰਪ, ਸਿੰਘ, ਪ੍ਰੇਤ —ਦਿਵਾਲ ਤਲੇ ਇਤਿਆਦਿਕ ਮ੍ਰਿਤ ਹੋ ਕਰਿ ਭੂਤ ਹੋ ਕਰਿ ਭੂਤ ਕੀ ਆਯੂ ਤੇ ਅਪਨੀ ਆਯੂ ਸਭ ਭੋਗੇ ਹੈ। ਯੋਗੀਸਰ ਕੇ ਨਿਕਟ (ਅਕਾਲ ਮਿਰਤੂ) ਨਹੀਂ ਆਵਤੀ। ਤਾਂ ਤੇ ਜੁਗਤਿ ਕਾ ਆਹਾਰ ਬਿਹਾਰ ਕਰਤੇ। ਥੋੜਾ ਸੋਵੈ ਥੋੜਾ ਖਾਵੈ। ਮੋਖ ਕੇ ਅਧਿਕਾਰੀ ਕੋ ਕਾਮਨਾ ਹੀ ਬੰਧਨ ਹੈ। ਇਛਾ ਤੇ ਅਤੀਤ ਪੰਚੀਕ੍ਰਿਤ ਤੇ ਅਤੀਤ ਭਇਆ ਤਬ ਨਿਰੰਜਨ ਹੋਵਹੁ। ਜਬ ਇਹ ਅਹੂਟ ਹਾਥ ਕਾਇਆ ਛੂਟੀ ਜੋ ਥੇ ਸੋਈ ਭਏ। ਹੇ ਮੰਗਲ ਨਾਥ ਜੀ। ਦੇਹ ਮਰੈ ਹੈ, ਉਪਜੈ ਹੈ, ਰਹੈ ਹੈ, ਤੁਮ ਬ੍ਰਹਮ ਨਿਰੰਜਨ ਹੋ ਗਿਆਨ ਰੂਪ ਹੋ। ਤੂ ਨਿਆਰਾ ਹੈਂ, ਦੇਹ ਨਾਸੀ ਤੂ ਅਬਿਨਾਸੀ ਹੈਂ ਡੋਲਣਾ ਬੋਲਣਾ, ਸੋਵਣਾ, ਖਾਵਣਾ ਸੁਖ ਦੁਖ ਰੋਗ ਬਾਇ ਪਿਤ ਕਫ ਇਤਿਆਦਿਕ ਦੂਖਣੋ ਯੋਗ ਇਹ ਦੇਹ ਹੈ। ਜਾਤ ਭੀ ਦੇਹੀ ਕੀ ਹੈ, ਵਰਨ ਭੀ ਦੇਹੀ ਕਾ ਹੈ। ਸੂਰਤ ਮੂਰਤ, ਨਾਮ, ਹੋਵਣਾ, ਬਿਨਸਣਾ, ਪਾਚ ਤਤ ਕੇ ਗ੍ਰਾਮ ਇਹ ਦੇਹ ਹੈ। ਪਾਵਕ ਪਾਣੀ ਬਾਇ ਧਰਤੀ ਅਕਾਸ—ਇਨਕੇ ਰਚੇ ਗ੍ਰਹ ਮੇ ਤੂੰ ਇਛਾ ਕਰਿ ਬਸਾ ਹੈਂ ਪਾਂਚੋ ਕੀ ਪਾਂਚ ਪ੍ਰਕਿਰਤੀ ਹੈ। ਗੁਣ ਤੀਨ ਹੈਂ। ਸਰਬ ਘਟ ਰੂਪ ਹੈ। ਨਿਰਾਵੇਵ ਹੈ। ਜਿਹਬਾ ਇੰਦ੍ਰੀ ਨੀਰ ਕੀ ਹੈ। ਅਕਾਸ ਕੀ ਇੰਦ੍ਰੀ ਕਾਨ ਹੈ। ਪ੍ਰਿਥਵੀ ਕੀ ਇੰਦ੍ਰੀ ਨਾਸਾ ਹੈ। ਬਾਇ ਕੀ ਇੰਦ੍ਰੀ ਤ੍ਵਚਾ ਹੈ। ਪਾਵਕ ਕੀ ਇੰਦ੍ਰੀ ਨੇਤ੍ਰ ਹੈਂ। ਦੇਹ ਭੀ ਦੇਹ ਰੂਪ ਹੈ। ਨੀਂਦ

ਜੰਭਿਆਈ, ਆਲਸ ਭੂਖ ਪਿਆਸ, ਇਹ ਅਗਨੀ ਤਤ ਕੇ ਅੰਗ ਹੈ ॥੧॥ ਰਕਤ ਪਿਤ ਕਫ ਬਿੰਦੂ ਪਸੀਨਾ---ਇਹ ਅਸ ਦੇਹ ਮੈਂ ਪਾਨੀ ਕੇ ਹੈਂ॥੨॥ ਚਾਮ ਹਾਡ ਨਾੜੀ ਰੋਮ ਮਾਸ—ਇਹ ਅਗ ਦੇਹ ਮੈਂ ਪ੍ਰਿਥਵੀ ਕੇ ਹੈ ॥੩॥ ਬਲ, ਧਾਵਨਾ, ਪਰਸਨਾ ਸੰਕੋਚਨਾ, ਦੇਹ ਬਧਨਾ—ਇਹ ਅੰਗ ਦੇਹ ਮੈ ਬਾਇ ਕੇ ਹੈ ॥੪॥ ਲੋਭ ਮੋਹ ਅੰਹਕਾਰ ਕਾਮ ਕ੍ਰੋਧ ਇਹ ਅੰਗ ਦੇਹ ਮੈਂ ਆਕਾਸ ਕੇ ਹੈ ॥੫॥ ਪਾਚ ਪਸੀਚ ਹੀ ਕਾ ਦੇਹ ਸੁਭਾਵ ਹੈ। ਤੂੰ ਨਿਰਬਿਕਾਰ ਹੈਂ—ਬ੍ਰਹਮ ਹੈਂ ਆਪ ਹੀ ਮਹਿ ਆਪ ਕੋ ਪ੍ਰਾਪਤ ਹੋਹੁ। ਤੂੰ ਨਿਰਾਕਾਰ ਹੈਂ ਅਲੇਪ ਹੈਂ। ਦੇਹ ਅਕਾਰ ਹੈ ਨਾਸੀ ਹੈ ਦੇਹ ਕੋ ਅਪਨਾ ਰੂਪ ਨ ਜਾਨਣਾ ਇਹ ਗਿਆਨ ਤਤ ਸਾਰ ਹੈ। ਤੂੰ ਕੈਸਾ ਹੈਂ---ਅਛੇਣ ਹੈ ਅਦਾਹ ਹੈਂ ਅਸੋਕ ਹੈਂ। ਗੁਰ ਵਾਕ ਵੇਦ ਵਾਕ---ਅਪਨੇ ਅਨੁਭਵ ਕਰਿ ਬਿਚਾਰ ਕਰਿ ਰਖੇਂਗਾ ਤਉ ਤੂ ਸੁਧ ਸਚਿਦਾਨੰਦ ਹੈ। ਜਲਤੀ ਕਟਤੀ ਇਹ ਦੇਹ ਹੈ ਜੀਵ ਅਬਿਨਾਸੀ ਹੈ, ਨਿਤ ਹੈ। ਆਖ ਨਾਕ ਜਿਹਬਾ ਤੁਚਾ ਕਾਨ—ਇਹ ਪਾਚੋ ਇੰਦ੍ਰੀ ਗਿਆਨ ਹੈ। ਗੁਦਾ ਲਿੰਗ ਮੁਖ ਹਾਥ ਪਾਵ---ਇਹ ਕਰਮ ਇੰਦ੍ਰੀ ਹੈ—ਇਹ ਭੀ ਸਭ ਦੇਹ ਰੂਪ ਹੈ।

ਪ੍ਰਿਥਵੀ ਨਾਭਿ ਵਿਖੇ ਹੈ, ਗੁਦਾ ਦੁਆਰਾ ਹੈ ਪੀਲਾ ਰੰਗ ਹੈ—ਪੀਣ ਖਾਣ ਅਹਾਰ ਹੈ ।੧। ਪਿਤੋ ਮੇ ਪਾਵਕ ਬਸੈ ਹੈਂ, ਨੈਨ ਦੁਆਰਾ ਹੈ ਲਾਲ ਰੰਗ ਹੈ—ਲੋਭ ਮੋਹ ਅਹਾਰ ਹੈ ।੨। ਜਲ ਮਸਤਕ ਮੈਂ ਰਹਤਾ ਹੈ, ਲਿੰਗ ਦੁਆਰਾ, ਮੈਥੁਨ ਕਰਮ ਅਹਾਰ ਹੈ। ਸਵੇਤ ਰੰਗ ਹੈ। ਪਵਨ ਨਾਭ ਮੈਂ ਹੈ, ਨਾਸਾ ਦੁਆਰਾ ਹੈ, ਹਰਾ ਰੰਗ ਹੈ, ਗੰਧਿ ਸੁਗੰਧਿ ਅਹਾਰ ਹੈ ।੪। ਅਕਾਸ ਸੀਸ ਮਹਿ ਰਹਤਾ ਹੈ---ਸ੍ਰਵਣ ਦੁਆਰ ਹੈ, ਸਬਦ ਕੁਸਬਦ ਆਹਾਰ ਹੈ ।੫। ਕਾਰਨ ਸਭ ਕਾ ਸੂਛਮ ਲਿੰਗ ਸਰੀਰ ਹੈ ਅਰ ਸਥੂਲ ਹੈ। ਚਤੁਸਟ ਅੰਤਹਕਰਣ ਹੈ ਗਿਆਨ ਅਗਨਿ ਸੋਂ ਗ੍ਰੰਥੀ ਭੇਦੀਏ। ਸਬਦ ਅਉ ਸਪਰਸ ਰੂਪ ਰਸ ਗੰਧ ਇਹ ਭੀ ਦੇਹ ਤਨ ਮਾਤ੍ਰਾ ਹੈ। ਤੂ ਨਿਹਰੂਪ ਹੈਂ ਤੂ ਨਿਰਬਾਣ ਹੈਂ। ਅਜ ਅਬਿਨਾਸੀ ਹੈਂ, ਬਾਂਵੇ ਕੋਠੀ ਅਗਨੀ ਕੀ ਹੈ। ਸਜੇ ਪਾਸੇ ਜਲ ਕਾ ਕੋਠਾ ਹੈ। ਮਨ ਹਿਰਦੇ ਅਸਥਾਨ ਹੈ ।੧।

*ਮੰਗਲ ਨਾਥ ਵਾਚ*---ਹੇ ਪ੍ਰਭੋ। ਖਟ ਚਕ੍ਰ ਕਾ ਵਰਨਨ ਕਰੀਏ ਕਿਰਪਾ ਕਰਕੇ।

*ਸ੍ਰੀ ਗੁਰੋਵਾਚ*—ਹੇ ਮੰਗਲ ਨਾਥ ਜੀ ਸਾਤ ਕਮਲ ਹੈਂ, ਸਤਵਾ ਸਹਸ੍ਰਦਲ ਕਵਲ ਹੈ। ਸੋ ਸੁਣ। ਪ੍ਰਿਥਮੇ ਮੂਲ ਕਵਲ ਹੈ---ਚਾਰ ਪੰਖੜੀ ਹੈਂ—ਲਾਲ ਰੰਗ ਹੈ, ਗਣੇਸ ਦੇਵਤਾ, ਸਿਧੀ ਬੁਧੀ ਸਕਤੀ ਹੈ। ਮੰਤ੍ਰ ਓ ਵੰ ਸ਼ੰ ਸੰ ਖ ਸਵਾਹਾ ਸੋਲਾ ਕਲਾ ਹੈ। ੬੦੦੦ ਛੇ ਹਜ਼ਾਰ ਜਪੈ ਰਿਧੀ ਸਿਧੀ ਪੂਰੈ ।੧। ਦੂਸਰਾ ਸਵਾਧਿਸਟਾਨ ਚਕ੍ਰ ਹੈ, ਖਟ ਪੰਖੜੀ ਹੈ, ਪੀਤ ਬਰਣ ਹੈ, ਲਿੰਗ ਅਸਥਾਨ ਹੈ। ਮੰਤ੍ਰ ਓ ਬੰ ਭੰ ਮੰ ਯੰ ਰੰ ਲੰ ਸਵਾਹਾ ਛੇ ਹਜਾਰ ਜਾਪ ਹੈ। ਬ੍ਰਹਮਾ ਸਾਵਿਤਰੀ ਪ੍ਰਸੰਨ ਹੋਤੇ ਹੈ ॥੨॥ ਤੀਸਰਾ ਮਨਿਪੁਰ ਚਕ੍ਰ ਹੈ। ਦਸ ਪੰਖੜੀ ਹੈ। ਨੀਲ ਬਰਨ ਹੈ, ਨਾਭਿ ਅਸਥਾਨ ਹੈ, ਬਿਸਨੁ ਲਛਮੀ ਦੇਵਤਾ ਹੈ ਮੰਤ੍ਰ ਅਖਰ ਦਸ ਓ ਡੰ ਢੰ ਣੰ ਤੰ ਥੰ ਦੰ ਧੰ ਨੰ ਪੰ ਫੰ ਸਵਾਹਾ। ਚੌਥੇ ਅਨਾਹਦ ਚਕ੍ਰ ਹਿਰਦੇ ਵਿਖੇ—ਬਾਰਾਂ ਪੰਖੜੀ ਹੈ, ਸੇਤ ਬਰਨ ਹੈ ਸਿਵ ਸਕਤੀ ਦੇਵਤਾ ਹੈ ਮੰਤ੍ਰ ਬਾਰਾ ਅਖਰ ਹੈ---ਓ ਕੰ ਖੰ ਗੰ ਘੰ ਙੰ ਚੰ ਛੰ ਜੰ ਝੰ ਞੰ ਟੰ ਠੰ ਸਵਾਹਾ। ਜਪ ਛੇ ਹਜਾਰ ੬੦੦੦ ਸਿਧੀ ਹੋਇ ।੪। ਪੰਚਮੇ ਚਕ੍ਰ ਕੰਠ ਸਥਾਨ, ਧੂਮ੍ਰ ਬਰਨ ਹੈ, ਜੀਵ ਦੇਵਤਾ, ਸੋਲਾ ਪੰਖੜੀ ਹੈ, ਸੋਲਾ ਅਖਰ ਕਾ ਮੰਤ੍ਰ ਹੈ---ਓ ਅੰ ਆਂ ਇੰ ਈ ਉਂ ਊਂ ਰਿੰ ਲ੍ਰੰ ਏੰ ਐਂ ਓਂ ਔ ਅੰ ਆ ਸਵਾਹਾ ਜਾਪ ਛੇ ਹਜਾਰ ੬੦੦੦ ਜਪੈ ਜਪਤਿ ਸਿਧ ਹੋਇ ।੫। ਛੇਵਾ ਅਗਨੀ ਚਕ੍ਰ ਹੈ, ਭਵਾ ਵਿਚ ਹੈ, ਦੋ ਪੰਖੜੀ ਹੈ ਦੋ ਅਖਰਾ ਮੰਤ੍ਰ---ਓ ਹੰ ਖ ਸਵਾਹਾ। ਇਕ ਹਜਾਰ ੧੦੦੦ ਕਰੈ ਜਪਤ ਸਿਧ ਹੋਇ ॥੬॥ ਸਤਵੇਂ ਚਕ੍ਰ ਕਾ ਨਾਮ ਸਹਸ੍ਰਦਲ

ਕਮਲ ਹੈ, ਗਗਨ ਮੰਡਲ ਵਿਖੇ ਹੈ, ਰਕਤ ਵਰਨ ਹੈ---ਸ੍ਰੀ ਸਤਿਗੁਰ ਦੇਵਤਾ ਹੈ, ਚੇਤੰਨ ਸਕਤੀ ਹੈ, ਮੰਤ੍ਰ ਦੋਇ ਅਖਰ ਓ ਗੁਰ ਪਰਮਾਤਮੇ ਸਵਾਹਾ। ਜਪ ਇਕ ਹਜ਼ਾਰ ੧੦੦੦ ਹੈ ਜਪਤੇ ਸਿਧ ਹੋਵੈ ॥੭॥ ਪਵਨ ਪ੍ਰਯੋਗ ਕਰਿ ਦੇਖੀਏ। ਇਸਕੇ ਅਨੇਕ ਭੇਦ ਹੈ। ਪ੍ਰਾਣਾਯਾਮ ਅਰੁ ਬਾਸਨਾਂਯਾਮ ਕਰ ਚੇਤੰਨ ਰੂਪ ਹੈ। ਪੰਚ ਮੁਦ੍ਰਾ ਸਾਧੇ ਤੇ ਸਭ ਭੇਦ ਮਾਲੂਮ ਹੋਤੇ ਹੈ। ਯੋਗ ਕਰ ਕੇ ਮੂਲ ਕੋ ਪਹੁੰਚਤਾ ਹੈ।

ਅਕਾਸ ਸੇ ਪਵਨ ਭਈ ਹੈ, ਪਵਨ ਸੇ ਅਗਨਿ ਭਈ ਹੈ। ਅਗਨਿ ਸੇ ਪਾਨੀ---ਪਾਨੀ ਸੇ ਧਰਤੀ ਭਈ ਹੈ। ਧਰਤੀ ਮੀਠੀ ਹੈ। ਨੀਰ ਖਾਰੀ ਹੈ। ਅਗਨਿ ਚਰਪਰੀ ਹੈ। ਪਵਨ ਖਟਾ ਹੈ। ਇਨ ਕਾ ਸਵਾਦ ਜੋ ਮਾਲੂਮ ਹੋਵੈ ਸੋਈ ਤਤ ਜਾਣੀਏ।

ਤ੍ਰਿਕੋਨੀ ਪਾਵਕ ਹੈ। ਚੌਕੋਨੀ ਧਰਤੀ ਹੈ। ਸੁੰਨ ਅਕਾਸ ਹੈ। ਪਾਨੀ ਲੰਬਾ ਹੋਇ ਗੋਲ ਹੈ।

ਨੀਰ ਹੋਇ ਸਵਾਸ ਮੇਂ ਤਬ ਜੁਧ ਕੋ ਜਾਵੈ ਸਤਰੂ ਕੋ ਜੀਤੈ। ਪ੍ਰਿਥਵੀ ਕੇ ਪ੍ਰਕਾਸ ਮੇਂ ਦੋਨੋਂ ਦਲ ਬਰਾਬਰ ਰਹੈਂ। ਅਗਨਿ ਤਤ ਕੇ ਪ੍ਰਕਾਸ ਮੇਂ ਰਣ ਮੇਂ ਜਾਵੈ ਤੋ ਹਾਰੈ, ਘਾਉ ਲਗੈ। ਅਕਾਸ ਮੈਂ ਜਾਇ ਕਾਇਆ ਛੂਟੈ।

ਜਲ ਪ੍ਰਿਥਵੀ ਮੈਂ ਗਰਭ ਰਹੈ ਪੁਤ੍ਰ ਹੋਇ। ਵਾਇ ਤਤ ਮੇਂ ਕੰਨਿਆਂ ਹੋਇ। ਪ੍ਰਿਥੀ ਤਤ ਮੈਂ ਭੂਪ ਹੋਇ, ਧੰਨਵੰਤਾ ਹੋਇ ਸੁੰਦਰ। ਅਗਨਿ ਤੱਤ ਮੇਂ ਗਰਭ ਰਹੇ ਤਉ ਗਰਭ ਗਿਰੈ। ਮਾਤਾ ਦੁਖੀ ਬਾਲ ਮਰ ਜਾਵੈ। ਬਾਇ ਤੱਤ ਸੂਰਜ ਮੈ ਗਰਭ ਰਹੈ ਸੋ ਰੋਗੀ ਹੋਇ। ਇਤਿਆਦਿਕ ਬਹੁਤ ਭੇਦ ਸਰੋਦੇ ਕੇ ਹੈਂ। ਥੋੜੇ ਕਰ ਲਿਖੇ ਹੈ।

*(ਸ ਸ. 80)*

*੧ੴ ਸਤਿਗੁਰ ਪ੍ਰਸਾਦਿ*

ਜਬ ਪ੍ਰੇਮ ਸੰਜੁਗਤ ਬਾਬੇ ਧਿਆਉ ਸੁਣਾਇਆ, ਗੋਰਖ ਨਾਥ ਤਥਾ ਰਾਜੇ ਸਿਵਨਾਭ ਜੀ ਹਾਥ ਜੋੜ ਕੇ ਬੰਦਨਾ ਕਰੀ। ਵਡੇ ਆਨੰਦ ਕੋ ਪ੍ਰਾਪਤ ਹੋਇ ਕੇ ਅਰਾਧਨਾ ਕਰਤੇ ਭਏ। ਹੇ ਗੁਰੂ ਪਰਮੇਸਰ ਜੀ। ਆਪ ਕੇ ਦਰਸਨ ਕਰਿ, ਹਮਾਰੇ ਸਰਬ ਸੰਕਲਪ ਨਿਵਿਰਤ ਭਏ ਹੈਂ। ਅਰੁ ਮਨੋ ਇਛਾ ਪ੍ਰਾਪਤ ਭਈ ਹੈ। ਜੋ ਸੰਸਾਰ ਪਦਾਰਥ ਸਭ ਹਮਾਰੀ ਦ੍ਰਿਸਟ ਮੇਂ ਆਵੇ ਹੈਨਿ ਸਭ ਮਿਥਿਆ ਹੈ। ਆਪ ਕੀ ਕਿਰਪਾ ਸੇ ਜੋ ਪਰਮੇਸਰ ਮਿਲਿਆ ਤੋ ਭਰਮ ਕੋਈ ਰਹੈ। ਜੀ, ਅਪਣਾ ਸੇਵਕ ਜਾਣ ਕੇ ਹਮਕੋ ਬੀਜ ਮੰਤ੍ਰ ਸੁਣਾਵੋ ਜਿਸਕਾ ਧਿਆਨ ਕਰਿ ਦੇਵਤੇ ਹੋਏ ਹੈਂ। ਅਰੁ ਜਿਸਕਾ ਸਿਮਰਣ ਕਰਤ ਆਪ ਆਨੰਦ ਰਹਤੇ ਹੋ। ਉਹ ਮੰਤ੍ਰ ਸੁਣਾਵੋ ਜਿਸ ਜਪਣੇ ਕਰਿ ਬਹੁੜਿ ਭਰਮ ਮਨ ਮੇ ਨ ਉਠੇ। ਸੁਮੇਰ ਮੇ ਰਈ ਬਤਾਵੋ। ਅਰੁ ਹਮ ਕੋ ਨਿਹਚੇ ਹੋਵੈ ਜੋ ਬੀਜ ਏਹੀ ਹੈ। ਜਬ ਸਿਧੋ ਅਰੁ ਰਾਜੇ ਨੇ ਬੇਨਤੀ ਕੀਤੀ ਤਾਂ ਸਮਰਥ ਗੁਰੂ ਅਜਪਾ ਜਾਪ ਸੂਖਮ ਕਹਿਤੇ ਭਏ, ਮੇਹਰ ਕੀ ਨਜਰ ਸੋਂ। ਰਾਗ ਆਸਾਵਰੀ ਮਹਲਾ ੧ :

ਅਜਪਾ ਜਾਪ ਸੋਹੰ ਹੰਸਾ ਜਾਨ, ਸੁੰਨ ਮਹਲ ਜਾ ਕਾ ਅਸਥਾਨ।
ਪੂਰਨ ਪੁਰਖ ਨਿਰੰਜਨ ਕਰਤਾਰ, ਅਗਮ ਪੁਰਖ ਕਾ ਨਾਹਿ ਸੁਮਾਰ।
ਅਮਰ ਅਡੋਲ ਅਤੋਲ ਅਪਾਰ, ਨਾਨਕ ਦਾਸ ਤਾ ਕੈ ਬਲਿਹਾਰ।
ਆਤਮੇ ਚੀਨਿ ਪਰਾਤਮੇ ਗਇਆ, ਤਤ ਸਮਦਰਸੀ ਸੋ ਜਨ ਭਇਆ।
ਨਾਮ ਅਮੋਲਕ ਸਤਿਗੁਰ ਤੇ ਪਾਇਆ, ਅਨਹਤ ਸੁੰਨ ਮਹਿ ਜਾਇ ਸਮਾਇਆ।
ਅਨਭੈ ਪ੍ਰਗਾਸ ਕਾ ਦਰਸਨ ਪਾਇਆ, ਨਾਨਕ ਤਉ ਅਗੰਮ ਪੰਥ ਮਹਿ ਜਾਇ ਸਮਾਇਆ।
ਸੋਹੰ ਹੰਸਾ ਜਪਹੁ ਜਪਮਾਲਾ, ਜਪਤ ਜਪਤ ਦੀਨ ਦਇਆਲਾ।
ਅਨਹਤ ਸੁੰਨ ਜਾਂ ਕਾ ਮਨੁ ਲਾਗਾ, ਜਨਮ ਜੀਤ ਭਰਮ ਭਉ ਭਾਗਾ।

ਆਵਣ ਜਾਣ ਰਹ ਸੁਖ ਪਾਇਆ, ਨਾਨਕ ਘਟਿ ਘਟਿ ਨਦਰੀ ਆਇਆ।
ਨਿਰੰਕਾਰ ਕੀ ਅਚਰਜ ਲੀਲਾ, ਗੁਰਮਤਿ ਦੇਇ ਤਾਂ ਹੋਇ ਸੁਹੇਲਾ।
ਆਤਮ ਚੀਨ ਪਰਮ ਪਦ ਪਾਵੇ, ਆਵਾਗਵਨ ਤੇ ਸੋ ਜਨ ਠਹਿਰਾਵੈ।
ਇਸ ਮੰਤ੍ਰ ਕਾ ਕਰੇ ਜੋ ਜਾਪ, ਤਾਂ ਕੋ ਲਗੇ ਨ ਕੋਈ ਪਾਪ।
ਆਤਮ ਰਾਮ ਤਿਸ ਨਦਰੀ ਆਵੈ, ਰਮਤ ਰਾਮ ਮੇਂ ਜੋ ਚਿਤ ਲਾਵੈ.
ਰਮਤ ਰਾਮ ਦੇਖੁ ਇਉਂ ਭਾਈ, ਮਨੁ ਪਵਨਾ ਕੋ ਲੈ ਠਹਰਾਈ।
ਬੈਠ ਏਕਾਂਤ ਜਪੇ ਇਹ ਮੰਤ੍ਰ, ਬਢੇ ਪ੍ਰਤਾਪ ਹੋਵੈ ਸੁਧ ਅੰਤਰ।
ਧਿਆਨ ਕਰੋ ਤ੍ਰਿਕੁਟਾ ਅਸਥਾਨ, ਤਹਾ ਪੇਖੋ ਤਮ ਸ੍ਰੀ ਭਗਵਾਨ
ਓਸ ਕੋ ਦੇਖ ਭਏ ਤਮ ਸੁਧ, ਨ ਰਹਸੀ ਇਸ ਤਨ ਕੀ ਬੁਧਿ।
ਉਸਕੋ ਦੇਖਿ ਭਇਆ ਹੈਰਾਨ, ਗਿਆ ਆਪ ਹੋਇਆ ਭਗਵਾਨ।
ਨਾਨਕ ਤਤ ਕੀਆ ਬਖਿਆਨ, ਤਤ ਕੋ ਮਿਲੇ ਤਾਂ ਸਤੁ ਪਛਾਨ॥

ਜਬ ਬਾਬੇ ਅਜਪੇ ਕਾ ਧਿਆਓ ਸੁਣਾਇਆ ਤਾਂ ਪੀਛੇ ਗੋਪੀ ਚੰਦ ਆਵਤੇ ਭਏ। ਹਾਥ ਜੋੜ ਕੇ ਕਹਨ ਲਾਗੇ। ਸਤਗੁਰ ਪਰਮੇਸਰ ਜੀ। ਆਪਦੇ ਮੁਖ ਸੇ ਅੰਮ੍ਰਿਤ ਕਾ ਪ੍ਰਵਾਹੁ ਚਲਿਆ ਹੈ, ਸੋ ਹਮਨੇ ਨਹੀਂ ਪਾਨ ਕੀਆ। ਕ੍ਰਿਪਾ ਕਰਕੇ ਹਮਕੋ ਭੀ ਅਜਪੇ ਜਾਪ ਕਾ ਮਹਾਤਮ ਸੁਣਾਈਏ, ਜੋ ਸੁਣ ਕਰਿ ਮੁਕਤਿ ਕੋ ਪ੍ਰਾਪਤ ਹੋਈਐ ਅਰੁ ਆਪਕੇ ਚਰਣੋ ਮੈਂ ਸਮਾਇ ਜਾਈਐ। ਬਹੁੜਿ ਭਰਮ ਨਾ ਰਹੈ। ਜੋ ਆਪਨੀ ਮਿਹਰ ਕੀ ਦ੍ਰਿਸਟਿ ਕਰਿ ਸਭ ਕਾ ਨਿਸਤਾਰਾ ਕਰਿਆ ਹੈ। ਅਰੁ ਏਸੇ ਵਾਸਤੇ ਆਪ ਅਉਤਾਰ ਧਾਰ ਕੇ ਆਏ ਹੋ, ਜੋ ਕਲਜੁਗੀ ਜੀਵ ਹੋਵਨਗੇ ਤਿਨਕੀ ਬੁਧਿ ਪਾਪੋ ਕਰਕੇ ਮਲੀਨ ਹੋ ਜਾਵੇਗੀ, ਪਰਮਾਰਥ ਕੋ ਸਮਝੈਂਗੇ ਨਾਹੀਂ। ਅਰੁ ਮਨ ਬੜਾ ਚੰਚਲ ਹੋਵੇਗਾ। ਤਿਨ ਜੀਆ ਕੋ ਦੇਖ ਕੇ ਆਪ ਕੇ ਮਨ ਕਰੁਣਾ ਕੀ ਦ੍ਰਿਸਟਿ ਆਈ ਹੈ। ਇਸ ਵਾਸਤੇ ਉਤਾਰ ਧਾਰ ਕੇ ਜੀਆਂ ਕਾ ਭਲਾ ਕਰਨ ਵਾਸਤੇ ਆਪ ਨੇ ਅੰਮ੍ਰਿਤ ਬਾਣੀ ਕਾ ਪ੍ਰਵਾਹ ਕੀਤਾ ਹੈ। ਤਾਂ ਤੇ ਕ੍ਰਿਪਾ ਕਰਕੇ ਹਮ ਕੋ ਭੀ ਪਿਲਾਵੋ . ਜਾਂ ਹਥ ਬੰਨ ਕੇ ਗੋਪੀ ਚੰਦ ਬੇਨਤੀ ਕੀਤੀ ਤਾਂ ਸਮਰਥ ਗੁਰੂ ਕਰਤਾ ਪੁਰਖ ਬੋਲਿਆ ਦੂਸਰਾ ਧਿਆਓ ਅਜਪੇ ਜਾਪ ਕਾ, ਦੂਸਰੀ ਜੁਗਤੀ, ਸੁਸੰਬੇਦ ਆਨੰਦ ਯੁਕਤ ਰਾਗੁ ਆਸਾਵਰੀ ਮਹਲਾ ੧ ਅਜਪਾ ਜਾਪ·

ਸੋਹੰ ਹੰਸਾ ਜਾ ਕੋ ਜਾਪ, ਏਹੁ ਜਪ ਜਪ ਬਢੇ ਪਰਤਾਪ।
ਅੰਭ ਨ ਬੂਡੇ ਅਗਨਿ ਨਹੀਂ ਜਰੇ, ਨਾਨਕ ਤਿਹ ਘਰਿ ਬਾਸਾ ਕਰੈ ॥੧॥
ਸੋਹੰ ਹੰਸਾ ਜਪਹੁ ਬਿਮਾਲਾ, ਤਹਾਂ ਰਚਿਆ ਜਹਾਂ ਕੇਵਲ ਬਾਲਾ।
ਗੁਰ ਮਿਲ ਨੀਰੋ ਨੀਰ ਮਿਲਾਨਾ, ਤਾਂ ਨਾਨਕ ਮਨੂਆ ਗਗਨ ਸਮਾਨਾ ॥੨॥
*ਰਾਜੋਵਾਚ :* ਬਿਨ ਜਿਹਬਾ ਕੈਸੇ ਕੋ ਭਾਖੈ, ਕਿਉਂ ਕਰਿ ਮਨੂਆ ਤਨ ਮਹਿ ਰਾਖੈ।
ਕਿਵ ਕਰਿ ਪਵਨ ਚਲੇ ਵਿਰ ਊਚਾ, ਨਾਨਕ ਜਾਣੈ ਜਾਨ ਪਹੁਚਾ ॥੩॥
ਮੂਲ ਚਾਪ ਰਹੈ ਬੈਰਾਗੀ, ਗਗਨ ਸੁੰਨ ਮਹਿ ਅਨਹਦ ਲਿਵ ਲਾਗੀ।
ਪਾਚੋਂ ਥਾਮ ਕਰੇ ਅਸਵਾਰੀ, ਨਾਨਕ ਸਹਜੇ ਮਿਲੈ ਮੁਰਾਰੀ ॥੪॥
ਅਹਿਨਿਸ ਝੂਝੈ ਕਬਹੂੰ ਨ ਭਾਗੇ, ਨਉ ਘਰਿ ਤਾਲਾ ਦਸਵੈ ਜਾਗੈ।
ਕਾਲ ਬਸੇਰਾ ਹੋਇ ਉਦਾਸਾ, ਨਾਨਕ ਪਾਇਆ ਤਉ ਘਰਿ ਬਾਸਾ ॥੫॥
ਨਿਰਮਲ ਨੀਰ ਅਡੋਲ ਅਥਾਹ, ਗੁਰ ਪੂਰੈ ਮਿਲਿ ਪਾਇਆ ਰਾਹ।

ਇਹ ਸਰ ਨਹਾਇ ਨਿਰਮਲ ਜਲ ਹੋਇ, ਨਾਨਕ ਮੈਲ ਉਤਾਰੈ ਧੋਇ ॥੬॥
ਪਾਣੀ ਪਉਣ ਅਗਨਿ ਘਰੁ ਪਾਵੈ, ਇਨ ਕਉ ਸਾਧੈ ਤਉ ਸਾਧ ਕਹਾਵੈ।
ਇਨ ਕਉ ਸਾਧੈ ਕਰੈ ਮਨ ਰਾਸਿ, ਨਾਨਕ ਊਚੇ ਘਰ ਤਾਂ ਕਾ ਹੈ ਬਾਸੁ ॥੭।
ਊਚਾ ਘਰ ਕਹੀਐ ਜਹਿੰ ਆਪੁ, ਜਹਾਂ ਨ ਬਿਆਪੈ ਤੀਨੋ ਤਾਪੁ।
ਜਨਮ ਮਰਨ ਕਾ ਚੂਕਾ ਭਰਮ, ਜਪ ਸੋਹੰ ਨਹੀ ਕੁਛ ਕਰਮ ॥੮॥
ਜਪ ਸੋਹੰ ਹਈ ਜਗ ਸਾਰ, ਸਭੈ ਸੰਤੋਂ ਨੇ ਕੀਆ ਉਚਾਰ .
ਮਿਲਤਿ ਸੰਗ ਜੋਤ ਕੋ ਪਾਇਆ, ਭਏ ਨਿਰਬਾਣ ਨ ਬਿਆਪੈ ਮਾਇਆ ॥੯॥
ਬ੍ਰਹਮੇ ਬਿਸਨੁ ਕੀਆ ਏਕ ਜਾਪ, ਸਿਵਾ ਧਿਆਇਆ ਇਸਕੋ ਆਪ।
ਨਾਰਦ ਸਾਰਦ ਭਏ ਗਲਤਾਨ, ਭਏ ਮੂਕ ਨਾਹੀ ਕਛੂ ਖਾਨ ॥੧੦॥
ਖਾਨ ਪੀਨ ਕੀ ਗਈ ਸਭ ਭੁਖ, ਮਸਤ ਭਏ ਸੋਹੰ ਕੋ ਚੁਖ।
ਮਿਲ ਜੋਤੀ ਸੰਗ ਜੋਤ ਕੋ ਦੇਖਿਆ, ਕਾਲ ਹੁਰਾਂ ਕਾ ਮੁਖ ਨਹੀਂ ਪੇਖਿਆ ॥੧੧॥
ਨਾਨਕ ਤਾਂ ਤੇ ਕੀਆ ਬਖਾਨ, ਸੋਹੰ ਜਪਤਾ ਪਾਵੇ ਮਾਨ।
ਦ੍ਰਿਸਟ ਪਸਾਰ ਦੇਖੋ ਜਗ ਸਾਰਾ, ਪਥਰ ਪੂਜੈ ਅਧਮ ਸੰਸਾਰਾ ॥੧੨॥
ਪੌਣ ਪਾਣੀ ਅਗਨੀ ਕਾ ਮੇਲ, ਧਰਤ ਮਿਲਾਇ ਕੀਆ ਏਹ ਖੇਲ,
ਚਾਰ ਤਤ ਮਿਲਿ ਬਾਤ ਬਤਾਇਆ, ਪੰਜਵਾਂ ਤਤ ਆਪਾ ਬਿਚ ਪਾਇਆ ॥੧੩॥
ਨਾਨਕ ਤਤ ਕੀਆ ਵਿਚਿ ਸਾਰੁ, ਆਪੁ ਬਖਸਿਆ ਦਸਵੈਂ ਦੁਆਰੁ।
ਜਗ ਮੇਂ ਪੂਜੇ ਪਥਰ ਪੌਣ, ਭੂਲੇ ਲੋਕ ਦੇਖੋ ਜਾ ਕੌਣ ॥੧੪।
ਜਿਸ ਕਉ ਮਿਲਿਆ ਸਤਿਗੁਰ ਪਰਾ, ਤਿਸ ਦਿਸ ਪਾਵੈ ਹਈ ਹਜ਼ੂਰਾ।
ਗੁਰ ਬਿਨ ਰਾਹ ਦਿਖਾਵੈ ਕਵਨ, ਦੇਖੇ ਤੀਨ ਲੋਕ ਕੇ ਭਵਨ ॥੧੫॥
ਜਿਸ ਪਰ ਗੁਰ ਕੀ ਕਿਰਪਾ ਹੋਈ, ਤਿਸ ਕੋ ਮਿਲੇ ਪ੍ਰਾਪਤ ਸੋਈ।
ਰਾਤ ਦਿਵਸ ਤਮ ਦੇਖੋ ਓਹੀ ॥੧੬॥
ਸੁਣੋ ਸਿਧ ਇਹ ਜੁਗਤੀ ਸਾਰ, ਚੰਹ ਬੇਦਾਂ ਨੇ ਕਹੀ ਪਕਾਰ।
ਖਟ ਸਾਸਤ੍ਰ ਮਿਲ ਏਹੋ ਕਹਿਆ, ਜਿਨਿ ਖੋਜਿਆ ਤਿਨ ਹੀ ਤਤ ਲਹਿਆ ॥੧੭॥
ਸੋਹੰ ਹੰਸਾ ਕੀਆ ਉਚਾਰ, ਤਾਂ ਮੈਂ ਕੀਆਂ ਆਪਾ ਪਾਰ।
ਸਭ ਸੰਸਾਰ ਸੁੰਨ ਨਜਰੀ ਆਇਆ, ਸੋਹੰ ਸਾਰ ਗੁਰ ਏਹ ਬਤਾਇਆ ॥੧੮॥
ਸੁਣੋ ਸਿਧੋ ਜਗ ਜੁਗਤੀ ਸਾਰ, ਮੈਂ ਨੇ ਕੀਤਾ ਸਤ ਉਚਾਰ।
ਤ੍ਰਿਕੁਟੀ ਧਿਆਨ ਧਰੋ ਲਿਵ ਲਾਇ, ਮਨੂਆ ਖੈਚੋ ਦੇਖੋ ਜਾਇ ॥੧੯॥
ਓਹ ਹੈ ਰੂਪ ਅਰੂਪ ਕਹੀਐ, ਮਾਰੈ ਮਨੂਆ ਊਸ ਕੋ ਲਹੀਐ।
ਸਭ ਮੈਂ ਉਤਮ ਏਹੀ ਸਾਰ, ਨਾਨਕ ਸਤਿ ਕੀਆ ਊਚਾਰ ॥੨੦॥

### *ੴ ਸਤਿਗੁਰ ਪ੍ਰਸਾਦਿ*

ਸ੍ਰੀ ਸਤਿਗੁਰੂ ਰਾਜੇ ਸਿਵਨਾਭ ਜੋਗ ਇਕ ਸੌ ਤੇਰਹ ਧਿਆਉ ਸੁਣਾਏ ਤਾਂ ਰਾਜੇ ਕੇ ਕਪਾਟ ਖੁਲੇ, ਜੋਤੀ ਜੋਤ ਸਮਾਣਾ। ਤਦ ਕਾਲ ਭਗਵਾਨ ਤਥਾ ਗੋਰਖਨਾਥ ਕਹਾ, ਧੰਨ! ਧੰਨ! ਤਪਾ ਜੀ। ਤੁਮਾਰੇ ਬਚਨ ਸੁਨ ਕਰਿ ਸਾਡੇ ਚਿਤ ਦਾ ਭਰਮ ਮਿਟ ਗਇਆ ਹੈ, ਤੇ ਇਹ ਨਿਹਚਾ ਹੋਇਆ ਜੋ ਤੁਮ ਹੀ ਕਰਤਾ ਪੁਰਖ ਹੋ। ਹਮਰੇ ਮਨ ਕੇ ਹੰਕਾਰ ਕੋ ਨਿਵਾਰਨ ਕੇ ਅਰਥ ਤੁਮਾਰਾ ਅਵਤਾਰ ਹੋਇਆ ਹੈ।

ਹੇ ਗੁਰੋ ! ਤੁਮਾਰੀ ਜੈ ਹੋਵੈ ਜੀ। ਇਉਂ ਕਹਿ ਕਰ ਚਰਨ ਬੰਦਨਾ ਕਰਤੇ ਭਏ। ਬਹੁਰਿ ਕਪਲ ਮੁਨਿ ਕਹਾ, ਤਪਾ ਜੀ, ਹਮਕੋ ਆਗਿਆ ਦੇਵੋ ਜੋ ਹਮ ਕ੍ਰਿਤ ਕ੍ਰਿਤ ਹੋਏ ਹੈਂ ਅਪਨੇ ਅਪਨੇ ਆਸ੍ਰਮੋ ਕੋ ਜਾਈਏ। ਤਾਂ ਸ੍ਰੀ ਸਤਿਗੁਰੁ ਜੀ ਬੋਲੇ, ਜੋ ਹੇ ਦੇਵਰਿਸੀ ਜੋਗੀਸਰਹੁ। ਅਠਸਠ ਤੀਰਥੋਂ ਕਾ ਜਲ ਲੈ ਆਵਤੇ। ਤਾਂ ਉਹ ਛਿਣ ਭਰ ਵਿਚ ਜਲ ਲੈ ਆਏ। ਸ੍ਰੀ ਬਾਬੇ ਕਹਾ, ਰਾਜਾ ਇਸਨਾਨ ਕਰ। ਤਾਂ ਰਾਜੇ ਇਸਨਾਨ ਕੀਤਾ। ਸ੍ਰੀ ਬਾਬਾ ਕਹਾ, ਆਸਨ ਬਿਛਾਵੇ। ਆਸਨ ਪਰ ਰਾਜੇ ਕੋ ਬੈਠਾਇਆ। ਬਾਬੇ ਕਹਾ, ਹੇ ਕਾਲ ਭਗਵਾਨ ! ਪਹਿਲੇ ਆਪ ਤਿਲਕ ਦੇਵੇ, । ਤਾ ਕਾਲ ਭਗਵਾਨ ਕਹਾ, ਹੇ ਜਗਤ ਗੁਰੋ ! ਗੁਰੂ ਬ੍ਰਹਮ ਆਪ ਹੋ। ਪਾਰਸ ਪਰਸੇ ਪਾਰਸ ਹੋਤਾ ਹੈ। ਤੁਮਾਰੀ ਪ੍ਰਗਟ ਕਲਾ ਅਨੰਤ ਕਲਾ ਰੂਪ ਹੋ ਕਰ ਜਗਤ ਵਿਖੇ ਤੁਮ ਪ੍ਰਗਟੇ ਹੋ। ਤਾ ਬਾਬੇ ਆਪਣੇ ਹਥ ਨਾਲ ਤਿਲਕ ਦਿਤਾ । ਤਾ ਸਭਨਾਂ ਗੁਪਤ ਪ੍ਰਗਟ ਨੇ ਰਾਜੇ ਤੇ ਬਾਬੇ ਤੇ ਫੂਲਾਂ ਕੀ ਬਰਖਾ ਕੀਤੀ। ਤਾ ਰਾਜਾ ਬਾਬੇ ਦਾ ਰੂਪ ਹੋ ਗਿਆ। ਤ੍ਰਿਕਾਲ ਦਰਸੀ ਹੋਇਆ, ਗੁਰੂ ਰੂਪ ਹੋਇਆ, ਬਾਬੇ ਆਪਣੀ ਮੰਜੀ ਉਤੇ ਬੈਠਾਇਆ। ਜਗਤ ਦਾ ਗੁਰੂ ਕੀਤਾ। ਤਾਂ ਸਭੇ ਸਿਧ ਆਦੇਸ ਆਦੇਸ ਕਰਕੇ ਬਾਬੇ ਦੇ ਚਰਣਾਂ ਤੇ ਹਥ ਰਖ ਕਰ ਬਿਦਾ ਹੋਏ। ਗੁਪਤ ਪ੍ਰਗਟ, ਕਾਲ ਭਗਵਾਨ ਕਪਲ ਦੇਵ ਸਭੇ ਬਿਦਾ ਹੋਏ। ਫੇਰ ਬਾਬੇ ਉਸ ਟਾਪੂ ਦੇ ਬਾਰਾਂ ਰਾਜੇ ਹੈਸਨ, ਸੋ ਸਭ ਰਾਜੇ ਸਿਵਨਾਭ ਦੇ ਸਿਖ ਕਰਾਏ। ਸਾਰੇ ਜਗਤ ਵਿਚ ਗੁਰੂ ਬਾਬਾ ਸੂਰਜ ਦੀ ਨਿਆਈ ਪ੍ਰਗਟ ਹੋਇਆ। ਸੰਗਤਾਂ ਦਰਸਨ ਕਰਨ ਆਵਨ। ਰਾਜ ਮੰਦਰ ਦਾ ਗੁਰ ਮੰਦਰ ਹੋਇਆ। ਤਾਂ ਬਾਬਾ ਬੋਲਿਆ, ਰਾਜਾ, ਤੇਰਾ ਕਾਰਜ ਸਿਧ ਹੋਇਆ। ਅਬ ਅਸੀਂ ਰਮਦੇ ਹਾਂ। ਤੇਰੀ ਕਲਿਆਣ ਹੋਵੇ। ਇਹ ਜੋ ਪ੍ਰਾਣ ਸੰਗਲੀ ਸ੍ਰੀ ਗ੍ਰੰਥ ਹੈ ਤਿਸਕੇ ਸੁਨਣੇ ਤੇ ਤੇਰਾ ਕਾਰਜ ਹੋਇਆ ਹੈ। ਇਹ ਗ੍ਰੰਥ ਮੇਰੀ ਦੇਹ ਹੈ, ਸਥੂਲ ਮੇਰਾ ਰੂਪ ਹੈ। ਪ੍ਰਾਣ ਮੇਰਿਉਂ ਕਾ ਸੰਗ੍ਰਹਿ ਹੈ। ਕਹੀਏ ਕਵਚ ਹੈ। ਜਗਤ ਸਮੁੰਦ੍ਰ ਕਾ ਇਹ ਪੁਲ ਹੈ। ਇਹ ਪ੍ਰਾਣ ਸੰਗਲੀ ਮੈਂ ਤੈਨੂੰ ਬਖਸੀ ਹੈ, ਇਹ ਅਜਰ ਵਸਤੂ ਹੈ, ਸੋ ਤੈਹੀ ਜਰੀ ਹੈ। ਇਹ ਪ੍ਰਾਣ ਸੰਗਲੀ ਅੰਮ੍ਰਿਤ ਪ੍ਰਵਾਹ ਹੈ, ਤੇਰੇ ਹੀ ਮੁਖ ਵਿਖੇ ਪ੍ਰਵੇਸ ਹੋਈ ਹੈ। ਹੋਰ ਤਿੰਨ ਲੋਕਾ ਵਿਚ ਇਸ ਵਸਤੂ ਨੂੰ ਸਮ੍ਹਾਲਤਾ ਕੋਈ ਨਹੀਂ। ਤਾ ਤੇ ਪ੍ਰਾਣ ਸੰਗਲੀ ਰਖਨੀ। ਇਕ ਸਿਖ ਪੰਜਾਬ ਧਰਤੀ ਥੋ ਆਵੇਗਾ ਉਸਨੋ ਸਠ ਧਿਆਉ ਲਿਖ ਦੇਣੇ ਪਰ ਸੰਪੂਰਣ ਗ੍ਰੰਥ ਨਹੀਂ ਦੇਣਾ। ਇਹ ਕਹਿ ਕਰ ਬਾਬੇ ਉਡਾਰੀ ਲੀਤੀ, ਸਾਖੀ ਪੂਰੀ ਹੋਈ।

# ਅਰਥਾਵਲੀ

*ਅੰਤਿਕਾ 2*

***ਅਧਿਆਇ : 1***

(1) ***ਉਨਮਨ***—ਅਫੁਰ, ਮਨ ਦੀ ਉਹ ਅਵਸਥਾ ਜਿਸ ਵਿਚ ਕੋਈ ਫੁਰਨਾ ਨਹੀਂ ਫੁਰਦਾ (2) ***ਸੁਰਤਿ***—ਚੇਤੰਨਤਾ, ***ਸੁਧਿ***—ਸੂਝ, ਮੱਤ, (3) ***ਲੋਇ***—ਲੋ, ਪ੍ਰਕਾਸ਼, ਚੇਤੰਨਤਾ, ***ਭਾਉ***—ਭਾਵਨਾ (4) ***ਅਸਥਾਵਰ***—ਅਚੱਲ; ***ਜੰਗਮ***—ਜੋਗੀਆਂ ਦਾ ਇਕ ਫ਼ਰਕਾ, ***ਬਿਹੰਗਮ***—ਪੰਛੀ, ਹੰਸ; ***ਰਵਿ***—ਸੂਰਜ, ***ਸਸਹਿ***—ਚੰਨ ਨੇ; ***ਨਿਸ***—ਰਾਤ; (5) ***ਓਪਤ***—ਉਤਪਤੀ ***ਖਪਤ***—ਮੌਤ; ***ਬੈਰਾਗਰ***—ਵਰਾਹ, ਵਿਸ਼ਨੂੰ ਦਾ ਅਵਤਾਰ (6) ***ਧੂਮ***—ਮਦਹੋਸ਼, ਮਸਤ (7) ***ਸਾਧਕ***—ਜਗਿਆਸੂ, ***ਗੁਆਲ***—ਗੁਆਲੇ, ਗਊਆ ਚਾਰਨ ਵਾਲੇ, ***ਅਲੀਨ***-ਲੀਨ ਨਾ ਹੋਣ ਵਾਲਾ, (9) ***ਜਿਨਸ***—ਖੇਤੀ ਦੀ ਉਪਜ, ਅਨਾਜ, ਦਾਲਾ ਆਦਿ, ***ਧਰਨਿ***—ਧਰਤੀ, ***ਦੇਹੁਰਾ***—ਮੰਦਰ, ***ਦੇਉ***—ਦੇਵ, ਦੇਵਤਾ; (10) ***ਨੌ***—ਨੌਂ ਗ੍ਰਹਿ, ***ਬਾਰਹ***—ਬਾਰਾਂ ਬਰਜ, ਬਾਰਾਂ ਰਾਸ਼ੀਆ, ***ਬਾਰਹ+ਬੀਸ***—ਬੱਤੀ, ਅਰਬੀ ਲਿੱਪੀ ਦੇ 32 ਅੱਖਰ, ***ਦਸ+ਅਠ***—ਅਠਾਰਹ, ਮੁਸਲਮਾਨਾ ਦੇ 18 ਫ਼ਿਰਕੇ, ਅਠਾਰਾ ਪੁਰਾਣ, ***ਬੀਸ+ਸਤ***—ਸਤਾਈ, ਕੁਰਾਨ ਦੇ 27 ਸੁਪਾਰੇ, ਸਿਮਰਤੀਆਂ, ***ਚੌਦਹ***—ਚੌਦਾਂ ਫਿਰਕੇ, ***ਚਾਰ***—ਚਾਰ ਯਾਰ (ਹਜ਼ਰਤ ਮਹੰਮਦ ਸਾਹਿਬ ਦੇ); (11) ***ਉਸ਼ਨ***—ਗਰਮੀ, ***ਰਾਜਤ***—ਰਾਜ; ***ਮਹਤ***—ਮਹਤਾ, (12) ***ਸੁਖਮਨਿ***—ਸੁਖਮਣਾ ਨਾੜੀ ਜਿਸੁ ਵਿਚ ਸਵਾਸ ਚੜ੍ਹਾ ਕੇ ਜੋਗੀ ਸਮਾਧੀ ਵਿਚ ਲੀਨ ਹੋ ਜਾਂਦਾ ਹੈ। ***ਦਸ ਅਠ***—ਅਠਾਰਾ ਭਾਰ ਬਨਾਸਪਤੀ, ***ਉਣਵੰਜਹ ਕ੍ਰੋੜਿ***—ਉਨੰਜਾ ਕਰੋੜ ਧਰਤੀ, (13) ***ਸੋਲਹ ਕ੍ਰੋੜਿ***—ਸੋਲਾਂ ਕਰੋੜ ਜਲ; ***ਬਾਰਹ ਕ੍ਰੋੜਿ***—ਬਾਰਾਂ ਕਰੋੜ ਅਗਨੀ, ***ਨਉ ਕ੍ਰੋੜਿ***—ਨੌਂ ਕਰੋੜ ਪਵਨ, ***ਆਠ ਲਾਖ***—ਅੱਠ ਲਖ ਪਰਬਤ ਧਾਰ; ***ਕੁੰਟ ਚਾਰਿ***—ਚਾਰ ਦਿਸਾਵਾ, ਦਿਸ਼ਾਤਰ, (14) ***ਅੰਡਜ***—ਅੰਡਿਆਂ ਤੋਂ ਉਤਪੰਨ ਹੋਏ ਜੀਵ; ***ਜੇਰਜ***—ਜੇਰ ਤੋਂ ਉਤਪੰਨ ਹੋਏ ਜੀਵ, ਪਸ਼ੂ ਅਤੇ ਮਨੁੱਖ। *ਸੇਤਜ*—ਪਸੀਨੇ ਤੋਂ ਉਤਪੰਨ ਜੀਵ, ***ਉਤਭੁਜ***—ਕੁਦਰਤੀ ਤੌਰ ਤੇ ਉਤਪੰਨ ਹੋਈ ਘਾਹ ਆਦਿ; ***ਸਹਜ ਬਾਣੀ***—ਸੁਖਮਨਾ ਘਾਟ ਤੇ ਨਿਵਾਸ ਕਰਨ ਵਾਲੀ ਬਾਣੀ। ***ਸੰਜਮ ਬਾਣੀ***—ਤ੍ਰਿਕੁਟੀ ਮੰਡਲ ਵਿਚ ਨਿਵਾਸ ਕਰਨ ਵਾਲੀ ਬਾਣੀ, ***ਤਾਰੀ***—ਤਾੜੀ, ਸਮਾਧੀ, ***ਸੁਪਾਉ ਬਾਣੀ***—ਸੁੰਨ ਮੰਡਲ ਵਿਚ ਨਿਵਾਸ ਕਰਨ ਵਾਲੀ ਬਾਣੀ, ***ਅਤੀਤ ਬਾਣੀ***—ਸਤ ਲੋਕ ਵਿਚ ਨਿਵਾਸ ਕਰਨ ਵਾਲੀ ਬਾਣੀ ***ਕਥੀ***—ਕਥਨ ਕੀਤੀ, ਕਹੀ। (15) ***ਅਗਮ***—ਅਪਹੁੰਚ; ***ਨਿਗਮ***—ਵੇਦ, ਬ੍ਰਹਮਾ, ***ਬੀਨੈ***—ਬੀਨ, ਸੁਰ (16) ***ਬਾਈ***—ਵਾਈ, ਪੌਣ, ਹਵਾ (17) ***ਛਾਦਨ***—ਛਾਉਣੀ;

***ਅਜਰਾਵਰ***—ਤਿੰਨਾ ਤਾਪਾਂ ਤੋਂ ਮੁਕਤ, ***ਅਮਰਾਪੁਰਿ***—ਸਵਰਗ ਲੋਕ, ***ਮਵਾਸਾ***—ਆਕੀ (19) ***ਖਟ***—ਛੇ ਸ਼ਾਸਤਰ, ***ਛਿਅ***=ਛੇ ਵੇਦਾਂਗ; ***ਚਾਰਿ***—ਚਾਰ ਵੇਦ; ***ਬੀਸ***—ਪੰਜ ਪ੍ਰਾਣ, ਦਸ ਇੰਦਰੀਆ, ਦੋ ਮਨ ਅਤੇ ਬੁੱਧੀ ਅਤੇ ਤਿੰਨ ਅਵਸਥਾਵਾਂ, ***ਇਕੀਸ***—ਲੋਕ ਪਰਲੋਕ। (14+7)

*ਅਧਿ : 2*

(1) ***ਭਿਸਤ***—ਬਹਿਸ਼ਤ, ਸਵਰਗ; ***ਦੋਜਖ***—ਨਰਕ; ***ਮਟ***—ਮਟਕਾ ਭਾਵ ਕੋਰਾ (2) ***ਪਗ***—ਪੈਰ; ***ਪੈਸਿ***—ਪ੍ਰਵੇਸ਼ ਕਰਕੇ; ***ਰਵੈ***—ਰਮਨ ਕਰੇ, ਵਿਲਾਸ ਕਰੇ (3) ***ਮਧ***—ਵਿਚਕਾਰ, ਵਿਚ; ***ਅਹਿ***—ਦਿਨ; ***ਸਨ***—ਸੰਨ, ਪਾੜ (5) ***ਭੀਤਰ***—ਅੰਦਰ; ***ਅਸਵਮੇਧ***—ਅਜਿਹਾ ਯੱਗ ਜਿਸ ਵਿਚ ਘੋੜੇ ਦੀ ਕੁਰਬਾਨੀ ਦਿੱਤੀ ਜਾਂਦੀ ਹੈ। ***ਪੰਕਜ***—ਕੰਵਲ (6) ***ਸੁਹਦਾ***—ਗ਼ਰੀਬ, ਬੇਚਾਰਾ; ***ਤਰਵਰ***—ਬ੍ਰਿਛ, (7) ***ਗੁਰ***—ਅਹੰਕਾਰ ਰੂਪੀ ਗੁਰੂ (8) ***ਅਮਹਿਲ***—ਲਾਮਕਾਨ; ***ਬਿਗਸੇ***—ਵਿਗਸੇ, ਖ਼ੁਸ਼ ਹੋਵੇ; ***ਮਗਿ***—ਮਾਰਗ, ਰਸਤੇ; ***ਮਗਨਾਨਾ***—ਮਗਨ ਹੋਇਆ; (9) ***ਖਟ***—ਛੇ; ***ਤ੍ਰਿਭਕਿ***—ਤ੍ਰਭਕ ਕੇ, ਡਰ ਕੇ, ***ਅਸਟ***—ਅੱਠ (12) ***ਕੁਸਮਦਲਿ***—ਦੋ ਦਲਾ ਵਾਲਾ ਕੰਵਲ, ਇਸ ਨੂੰ ਆਗਿਆ ਚਕ੍ਰ ਵੀ ਆਖਦੇ ਹਨ। ***ਅਭੀਚ***—ਥੋੜ੍ਹਾ ਜਿਹਾ ਖਿੜਿਆ ਹੋਇਆ; ***ਆਗਮਿ***—ਹਿਰਦੇ ਕੰਵਲ ਵਿਚੋਂ ਅਗਮ ਨੂੰ ਚੜ੍ਹੇ। (13) ***ਨਿੱਝਰ***—ਅੰਮ੍ਰਿਤ ਬੂੰਦ; ***ਅਘਾਇ***—ਤ੍ਰਿਪਤ ਹੋਵੇ, ***ਮਕਰੰਦ***—ਪਪੀਹਾਂ, ਭਉਰਾ (14) ***ਤਿਰਬੇਨੀ***—ਤਿੰਨ ਦਾ ਸੰਗਮ, ***ਹਾਥ***—ਅਨੁਮਾਨ, ***ਪਤੀਆਵੇ***—ਪਸੀਜੇ; ***ਸਨਕਾਦਿਕ***—ਸਨਕ ਆਦਿ, ***ਜੋਹਿ***—ਮੁਸ਼ਕਲਾਂ; ***ਘਨ***—ਬੱਦਲ (15) ***ਖੋੜਸ***—ਸੋਲਾਂ; ***ਸ੍ਰੀਧਰ***—ਪ੍ਰਭੂ; ***ਜਰਾ***—ਤਾਪ; ***ਪੁਨਰਪਿ***—ਦੁਬਾਰਾ (18) ***ਅਖੇਡ***—ਮਾਇਆ ਤੋਂ ਨਿਰਲੇਪ ਖੇਡ (19) ***ਅਵਰਨ***—ਜਿਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ, ***ਅਸਾਧ***—ਜਿਹੜਾ ਸਾਧਿਆ ਨਾ ਜਾ ਸਕੇ, ***ਅਬੇਧ***—ਜਿਹੜਾ ਬੇਧਿਆ ਨਾ ਜਾ ਸਕੇ, ਛੇਕਿਆ ਨਾ ਜਾ ਸਕੇ। (20) ***ਚੀਟੀ***—ਕੀੜੀ, ***ਅਦਲ***—ਜਿਹੜਾ ਦਲਿਆ ਨਾ ਜਾ ਸਕੇ। (21) ***ਗਲਤਾਨਾ***—ਗਲਤਾਨ ਹੋਇਆ, ਡੁਬਿਆ; *ਮੁਕਤਾਹਲ*—ਮੋਤੀ; ***ਤ੍ਰਿਕੁਟੀ***—ਨਾਸਾਂ, ਅੱਖਾਂ ਤੇ ਮੱਥੇ ਦਾ ਮੇਲ ਬਿੰਦੂ, ***ਤਾਲਕ***—ਤਾਲ, ***ਇੰਗੁਲ***—ਇੜਾ ਨਾੜੀ, ***ਪਿੰਗੁਲ***—ਪਿੰਗਲਾ ਨਾੜੀ। (22) ***ਲਿਸਮਿਸ***—ਲਿਸ਼ਕਣ ਵਾਲੀ, ***ਸਹਸ ਦਲ***—ਸੁਰਤ ਦਾ ਟਿਕਾਣਾ (23) ***ਨਵਨਿਧਿ***—ਨਉਂ ਖਜ਼ਾਨੇ, ***ਰਿੱਧਿ***—ਰਿੱਧੀ ***ਸਿਧਿ***—ਸਿੱਧੀ (25) ***ਅਰਧ***—ਅੱਧ; ***ਉਰਧ***—ਉੱਪਰ; ***ਤਸਕਰ***—ਚੋਰ; ***ਨਾਠੀ***—ਨੱਠ ਗਈ (27) ***ਅਘ***—ਪਾਪ; ***ਕਨਕ***—ਸੋਨਾ, (28) ***ਅਨਤ***—ਹੋਰ ਪਾਸੇ, ***ਛੋਈ***—ਛਾਈ, ਰਾਖ, (29) ***ਬਿਰੰਚਿ***—ਬ੍ਰਹਮਾ, (30) ***ਬਜਰਕ***—ਭਾਰੀ (31) ***ਅਲੀਅਲ***—ਇਕ ਬ੍ਰਿਛ ਦਾ ਨਾ (32) ***ਨਿਰਖਤ***—ਤੱਕਦਿਆ, ਵੇਖਦਿਆਂ; ***ਨਿਰਾਲੰਬ***—ਨਿਰਾਧਾਰ, ਏਕਾਕੀ; ***ਸੰਪੈ***—ਸੰਪਦਾ, ***ਬੇਗਮ***—ਜਿਥੇ ਕੋਈ ਗ਼ਮ ਨਹੀਂ, ਪਰਮਾਨੰਦ (34) ***ਅਨਡੀਠੇ***—ਅਣਵੇਖੇ, ਅਦ੍ਰਿਸ਼ਟਿ ਵਸਤੂ, ਅਲਖ ਸਰੂਪ ਪ੍ਰਭੂ; ***ਬਿਦਾਵੇ***— ਬੇਦਾਵਾ, ਜਿਹੜਾ ਕਿਸੇ ਤੇ ਹੱਕ ਨਾ ਜਤਲਾਵੇ।

*ਅਧਿ : 3*

(2) ***ਭ੍ਰਾਂਤਿ***—ਮਾਇਆ (4) ***ਤੰਤ੍ਰ***—ਤੰਤਰ, ਮਾਨਸਕ ਸ਼ਕਤੀ ਰਾਹੀਂ ਮੋਹਣ, ਮਾਰਨ ਤੇ ਉਚਾਟ ਕਰਨ ਦਾ ਸਾਧਨ (6) ***ਅਸਾਧੰ***—ਜਿਹੜਾ ਸਾਧਿਆ ਨਾ ਜਾ ਸਕੇ; ***ਬਿਖਾਧ***—ਦੁਖ,

ਸੰਸੇ (8) ***ਚਤੁਰ ਜੋਗੰ***—ਚਾਰ ਜੁਗਤੀਆਂ; ***ਚਤੁਰ ਰੂਪੰ***—ਗਰਭ ਅਵਸਥਾ ਦੇ ਚਾਰ ਰੂਪ, ***ਚਤੁਰ ਸਮਾਧੀ***—ਚਾਰ ਸਮਾਧੀਆਂ, ***ਚਤੁਰ ਪਦਹ***—ਚਾਰ ਬਾਰੀਆ, ***ਚਤੁਰ ਅਸਥਾਨ***—ਚਾਰ ਮਹਿਲ; ***ਚਤੁਰ ਸਥਾਪਨਾ***—ਚਾਰ ਕਿਸਮ ਦੀ ਸਥਿਤੀ (9) ***ਪਾਕਾ***—ਪਕਿਆ; ***ਵਾਕਾ***— ਉਸਦਾ, ***ਆਠ ਖੰਡ***—ਅੱਠ ਅੰਗ; ***ਅੱਠਵੀਂ ਜੋਤਿ***—ਦ੍ਰਿਸ਼ਟੀ ਦਾ ਭੰਡਾਰ, ***ਨਾਵੀਂ ਜੋਤਿ***—ਨਿਰੰਜਨ ਦੀ ਜੋਤ। (11) ***ਪ੍ਰਹਪ***—ਪੁਸ਼ਪ, ਫੁਲ; ***ਬਬੇਕ***—ਨਿਆਇ, ਦਲੀਲ (12) ***ਡ੍ਰਨ***—ਵੈਰ, ***ਕੂਰ***—ਕੂੜ, ਝੂਠ।

***ਅਧਿ : 4***

(1) ***ਹੀਆ***—ਹਿਰਦਾ; ***ਮੰਤਾ***—ਮੰਤਰ (3) ***ਉਖਮਾ***—ਭੁੱਖ; ***ਅਹਾਰ***—ਖੁਰਾਕ, ***ਮਮੂਰ***—ਸੰਪੂਰਨ; (4) ***ਉਦੰਤਾ***—ਉਦਾਤ, ਉਛਾਲ, ***ਸੁਕ੍ਰਿਤ***—ਸੁੱਚੀ ਕਿਰਤ, ਨੇਕ ਕਮਾਈ (5) ***ਬਕਤਾ***—ਬੋਲਣਹਾਰ, (10) ***ਫਰਿਕ ਵਰਿਕ***—ਵੜਕ ਵੜਕ ਕੇ, ਉੱਛਲ ਉੱਛਲ ਕੇ। (12) ***ਬਿਆਧੀ***—ਰੋਗ, ਆਫ਼ਤ, ਝੰਝਟ (13) ***ਰੇਨੁ***—ਧੂੜ; ***ਈਨਾ***—ਪਿਆਰਾ (15) ***ਕਾਈ***—ਮੈਲ; ***ਮੁਹਕਮ***—ਤਕੜਾਈ ਨਾਲ, ਦ੍ਰਿੜਤਾ ਨਾਲ, (18) ***ਨਿੰਦ***—ਨਿੰਦਿਆ; ***ਚਿੰਦ***—ਚਿੰਤਾ (19) ***ਦਾਧਾ***—ਸੜ ਗਿਆ, (21) ***ਨਵ***—ਨੌ ਨਾਥ, ***ਛਿਅਖਟ***=ਛੇ+ਛੇ=12 ਪੰਥ (23) ***ਗਹੀ***—ਫੜੀ, ਗ੍ਰਹਿਣ ਕੀਤੀ (25) ***ਦਹਦਿਸ***—ਦਸ ਦਿਸ਼ਾਵਾ (26) ***ਬਘੂਲੇ***— ਵਰੋਲੇ; (28) ***ਸੰਚਿ***—ਇਕੱਠਾ ਕਰਕੇ, ਕਾਬੂ ਕਰਕੇ; ***ਮਮੂਰ***—ਮਜ਼ਬੂਤ; ***ਠਰੂਰ***—ਸ਼ਾਂਤ (29) ***ਹਿਰਿ***—ਖੋਹ, (31) ***ਦੁਰਾਵੈ***—ਛੁਪਾਵੇ, (33) ***ਬਟਮਾਰੀ***—ਰਾਹਗੀਰੀ ਧਾੜੇਬਾਜ਼ੀ, (34) ***ਬਾਡ੍ਹ***—ਵਧੇ, ***ਉਸਨ***—ਗਰਮ, (37) ***ਡਾਕੀ***—ਡਾਕਿਨੀ, ਮਾਇਆ, ***ਬਿਕਲ***—ਵਿਆਕੁਲ, ਦੁਖੀ; (37) ***ਕੁਰਕਰੀ***—ਖਾਰਸ਼, ***ਅਉਖਧਿ***—ਦਵਾਈ, (38) ***ਹਡਵਾਰੀ***—ਹਡ ਭੰਨਣੀ, ***ਨਿਅਦਾ***—ਨਿਸ਼ਾਨੀ, ***ਕੁਸਲ***—ਤੰਦਰੁਤ (41) ***ਦਾਮੋਦਰ***—ਪਰਮਾਤਮਾ, ***ਦੁੰਦਰ***—ਦੋ ਦੋ ਦਰਵਾਜ਼ੇ, ਜਿਵੇਂ ਨ੍ਹਾਸਾਂ, ਕੰਨ; ***ਸੁੰਦਰ***—ਸੁੰਨ-ਦਰ, ਸੁੰਨ ਦੁਆਰ (44) ***ਪਛਾਪੈ***—ਭਾਸੇ, ਦਿਖਾਈ ਦੇਵੇ, (45) ***ਜਾਰਵੈ***—ਜਲਾਵੇ; ***ਇਤ ਉਤ***—ਇੱਥੇ-ਉੱਥੇ, ਇਸ ਦੁਨੀਆ ਵਿਚ ਅਤੇ ਪਰਲੋਕ ਵਿਚ; ***ਡਉ***—ਜੰਗਲ ਦੀ ਅੱਗ, ***ਝਲੂਠਾ***—ਝੁਲਸਿਆ ਹੋਇਆ; (47) ***ਛੀਜੈ***—ਕਮਜ਼ੋਰ ਹੋਵੇ; ***ਵੰਜਾਵੈ***—ਗੰਵਾਵੇ, (48) ***ਸਾਲਕ***—ਜਗਿਆਸੂ, ***ਸਾਦਕ***— ਸਿਦਕਵਾਨ, ***ਪਹੁ***—ਪਾਸੋਂ, (49) ***ਬਹਰਾ***—ਬੋਲਾ; ***ਧਰਮ***—ਧਰਮਰਾਜ, ***ਸਾਂਢੈ***—ਸੰਢ ਕਰੇ, ਗੰਠ ਬੰਨ੍ਹੇ।

***ਅਧਿ : 5***

(3) ***ਜਲਬਿੰਬ***—ਜਲ ਦਾ ਸੋਮਾ, (4) ***ਡੰਡੂਲਾ***—ਡੋਲਤ, ਡੋਲਨ ਵਾਲਾ, ***ਪੇਤੀ***—ਪਿੱਤ ਵਾਲੀ, ਗਰਮੀ ਵਾਲੀ, ***ਰਨਿਕ***—ਮੱਧਮ, ਸੁਰ ਨਾਲ; ***ਬੰਕ ਨਾੜਿ***—ਇੜਾ, ਪਿੰਗਲਾ ਤੇ ਸੁਖਮਨਾ ਦਾ ਸਮੁਦਾਇ; ***ਸਰਸ***—ਹਰਾ ਭਰਾ, ਤਰੋਤਾਜ਼ਾ, ***ਨਿਭਰੰਗ***—ਨਿਸਚਾ ਕਰਕੇ ***ਆਤਸ਼***—ਅੱਗ, (7) ***ਧ੍ਰਾਪੈ***—ਰੱਜੇ; ***ਨਖਸਿਖ***—ਪੈਰ ਦੇ ਨਹੁ ਤੋਂ ਸਿਰ ਤੱਕ; ***ਮਹਾਹ***—ਮੁਸਕਲ। (10) ***ਕੂਚ***—ਗੁੱਛਾ, (11) ***ਜੁਰਟਾ***—ਜੁੜ ਗਿਆ; ***ਸੁਹਦਾ***—ਤੱਤ ਦਰਸੀ, (14) ***ਭੀਤਿ***—ਕੰਧ, ਦੀਵਾਰ, (15) ***ਨੀਕਸੇ***—ਨਿਕਲੇ; ***ਤਾੜਿ***—ਆਫਰੇ ਹੋਏ, ***ਉਦਮਾਦ***—ਉੱਦਮ, (16) ***ਬੰਛੈ***—ਬਚ ਜਾਵੇ, (17) ***ਭਖ***—ਖਾਣਯੋਗ; ***ਅਭਖ***—ਨ ਖਾਣਯੋਗ (18) ***ਝਾਪਨੇ***—ਕਬੂਲ ਕਰਨਾ, ਗ੍ਰਹਿਣ ਕਰਨਾ (19) ***ਬਿਸਮ***—ਹੈਰਾਨ (20)

***ਕਰਨ***—ਕੰਨ, (24) ***ਛਨੀ***—ਨਿਰਬਲ ਹੋਣਾ, ਕਮਜ਼ੋਰ ਹੋਣਾ, (26) ***ਕੰਧ***—ਨਾੜੀਆ ਦਾ ਸਮੂਹ; ***ਜਾਵਨ***—ਜੰਮਨ, ਜਾਗ; ***ਬਟੋਲਾ***—ਬਟੋਰੀ ਗਈ, ਸ਼ਾਮਲ ਕੀਤੀ ਗਈ (27) ***ਚਾਰ ਚਉਦਹ ਇਕੀਸ***—ਚਾਰਕੁੰਟ, ਚੌਦਾ ਭਵਨ, ਇਕ ਪੁਰੀਆ, (28) ***ਹੜਵਾਰੀ***—ਹੱਡੀਆਂ; ***ਰੁਮਾਰੀ***—ਰੋਮਾਵਲੀ; ***ਸਰਿਆ***—ਰਚਿਆ, ***ਚੰਪਾ***—ਚੱਪਾ, ਹੱਟ; ***ਦੋਇ ਦਰਬਾਨ***—ਪ੍ਰਾਣ ਅਤੇ ਅਪਾਨ; ***ਬੈਨੀ***—ਬੇਨੀ, ਸੁਖਮਾ ਦਾ ਘਾਟ। (30) ***ਦ੍ਰਿਗ***—ਅੱਖਾ, (31) ***ਕੰਗ***—ਕੁਰੰਗ ਦੀਆ ਹੱਡੀਆਂ; ***ਲੱਟੂ***—ਗੋਲ ਥਣ; ***ਨਾਰੀ***—ਜੀਭ (ਇ.ਲਿੰਗ) ***ਮਰਦਾ***—ਦੰਦ (ਪੁਲਿੰਗ) (32) ***ਤਾਲੀ***—ਚਾਬੀ; ***ਦੋਇ***—ਪ੍ਰਾਣ ਅਤੇ ਅਪਾਨ, ***ਰਤਨ***—ਪੁਤਲੀਆ, ***ਕੀਸੈ***—ਕਿਸੇ ਨੂੰ (33) ***ਧੁਨ***—ਧੁੰਨੀ; ***ਗਾਂਠੀ***—ਪਸਲੀਆ; ***ਨਿਰੰਭ***—ਬਿਨਾ ਸਹਾਰੇ ਤੋਂ; ***ਨਾਰਿ***—ਨਾੜੀ। (34) ***ਬੁਰਜ***—ਕੰਨ੍ਹੇ, ਮੋਢੇ; ***ਨਾਟਕ ਬੇਨੀ***—ਵੀਣੀ ਦੀ ਨਾੜੀ; ***ਪੰਚਨਾਮ***—ਗੁੱਟ, ਕਲਾਈ, ਮਛਲੀਆਂ, ਡੌਲੇ, ਕੂਹਣੀ; ***ਜੜਾਉ***—ਜੋੜ; ***ਚਉਦਹ ਦੂਨੇ***—ਅਠਾਈ, ਉਂਗਲੀਆਂ ਦੇ 28 ਪੋਰ, ਗੱਠਾਂ; ***ਦੋਇਮਰਦ***—ਦੋ ਅੰਗੂਠੇ; ***ਦਸ ਨਾਰਿ***—ਦਸ ਉਂਗਲੀਆਂ; ***ਅਠਤੀਸ***—ਅੰਗੂਠੇ ਅਤੇ ਉਂਗਲੀਆਂ ਉੱਤੇ ਦੀਆਂ ਲਕੀਰਾਂ ਜਿਨ੍ਹਾ ਦੀ ਔਸਤ 38 ਹੁੰਦੀ ਹੈ; ***ਦਸ ਨਾਰਿ ਮਰਦ***—ਦੋਹਾ ਹੱਥਾਂ ਦੀਆ ਅੱਠ ਉਂਗਲੀਆਂ ਤੇ ਦੋ ਹੱਥ, 8+2=10; ***ਏਕੋ ਨਾਉ***—ਉਂਗਲੀਆ ਤੇ ਅੰਗੂਠੇ ਦੇ ਸਮੂਹ ਨੂੰ ਹੱਥ ਕਿਹਾ ਜਾਂਦਾ ਹੈ। (35) ***ਚਸ਼ਮੇ***—ਅੱਖਾਂ, ***ਠਨਕਾ***—ਠੋਕਰ, ***ਦਸਤੇ***—ਡੋਰੇ, ***ਸੇਲੀ***—ਥਕੀਰਾਂ ਦੇ ਗਲੇ ਵਿਚ ਪਏ ਰੇਸ਼ਮੀ ਤੰਦਾਂ ਦੀ ਮਾਲਾ, ***ਬਰਛੀ***—ਤਿੱਖੀ, (36) ***ਕੋਪਰ***—ਕਾਉਲੀ, ਖੋਪਰੀ, ***ਪੁਟਪੁਟੀ***—ਪੁੜਪੁੜੀ, ਕਨਪਟੀਆ, ***ਅੰਦਾਜਾ***—ਅਨੁਮਾਨ, ਠੀਕ ਠੀਕ। (37) ***ਖਾਨ***—ਕਿਸੇ ਵਸਤੂ ਦਾ ਸੋਮਾ ਜਿਥੋਂ ਉਹ ਅਧਿਕ ਮਾਤਰਾ ਵਿਚ ਪ੍ਰਾਪਤ ਹੋਵੇ। ***ਸਾਲ***—ਤਾਲੂਏ ਉਪਰ ਦੇ ਚੋਟੀ ਦੇ ਵਾਲ। ***ਭੀਗਹਿੰ***—ਗਿੱਲੇ ਹੋਣ; ***ਕੋਰੇ***—ਸੁੱਕੇ; ***ਨਪਾਕ***—ਅਪਵਿਤਰ (38) ***ਕਛੂ***—ਕੱਛ, ਬਗਲ; ***ਮੂਆ***—ਮੋਟੇ ਬਾਲ; ***ਲੂਆ***—ਲੂੰ, ਰੋਮ; (40) ***ਚਪਨਕ***—ਚਪਨੀ, ***ਆਂਖਿ***—ਚਪਨੀ ਦੁਆਲੇ ਦੇ ਦੋ ਟੋਏ; ***ਕੋਲੇ***— ਕੂਲ੍ਹੇ; ***ਪਿਲਾਂ***—ਪਿੰਡਲੀਆ (41) ***ਹਿਵਾਰ***—ਹਮਵਾਰ, ਪਧਰੀ, ***ਬਾਰਾਂ ਮਰਦ***—ਪੈਰਾਂ ਦੀਆਂ ਉਂਗਲੀਆਂ ਦੇ ਦਸ ਨਹੁੰ+2 ਅੰਗੂਠੇ; ***ਆਠ ਨਾਰੀ***—ਅੱਠ ਉਂਗਲੀਆਂ; ***ਦੁਹੰ ਮਰਦਾਂ***—ਦੋ ਪੈਰਾਂ, ***ਮਰਦ ਦੋਇ***—ਦੋ ਅੰਗੂਠੇ (42) ***ਰਾਂਡੀ***—ਇਸਤਰੀ, ਤੀਵੀਂ (46) ***ਬਿਮਲ ਜੁਗਤ***—ਸਹਿਜ ਯੋਗ ਦੀ ਨਿਰਮਲ ਜੁਗਤੀ, (47) ***ਧਰਿ***—ਧਰਤੀ ਵਿਚ (49) ***ਜੋਹਾਹਿ***—ਢੂੰਢਦਾ ਫਿਰਦਾ ਹੈ, ***ਸਵਾਨ***—ਕੁੱਤਾ; ***ਪਾਵਕ***—ਅੱਗ; ***ਮੰਝ***—ਵਿਚ, ***ਲੂਠੇ***—ਲੂਹੇ, ***ਸਾਦਿ***—ਸੁਆਦ (52) ***ਐਂਠੇ***—ਆਕੜੇ ਹੋਏ; ***ਰਸਕਿ ਰਸਕਿ***—ਸਹਿਜੇ ਸਹਿਜੇ, ਆਨੰਦ ਮਈ ਅਵਸਥਾ ਵਿਚ, ***ਭਾਜਰ***—ਭਾਜੜ (55) ***ਥੀਨੀ***—ਉਨਮਨ (58) ***ਆਬ***—ਪਾਣੀ; ***ਹਾਟ, ਪਟਣ***—ਬਾਜ਼ਾਰ ਨਗਰ (59) ***ਮੰਝਾਰੇ***—ਅੰਦਰ; ***ਚਉਦਹ ਭਾਰ***—ਚੌਦਾ ਭਵਨ, ***ਛਿਅ ਦਰਸਨ***—ਯੋਗੀਆ ਦੀਆਂ ਛੇ ਸ਼੍ਰੇਣੀਆ, ***ਨਿਰੰਜਨ ਕੇ ਘਾਟ***—ਪ੍ਰਭੂ ਦੁਆਰੇ। (60) ***ਦਾਈ***—ਪਾਸਾ, ਟਿਕਾਣਾ (61) ***ਪੁਟਪੀ***—ਸੰਕੁਚਿਤ ਹੋਇਆ, ਅਫੁਰ ਅਵਸਥਾ ਵਿਚ, (62) ***ਅਥਾਈ***—ਤਾਲੂਏ ਦੇ ਵਾਲ, ਚੋਟੀ ਦੇ ਵਾਲ; ***ਬੀਸ ਨਾਰੀ***—ਵੀਹ ਉਂਗਲੀਆ ਜੋ ਇਸਤਰੀ ਲਿੰਗ ਹਨ; ***ਬੀਸ ਮਰਦਾ***—ਵੀਹ ਨਹੁੰ ਪੁਲਿੰਗ ਹਨ। (63) ***ਗੀਤਾ***—ਗਾਇਆ ਹੋਇਆ, ਗੀਤਾ ਇੱਕ ਗ੍ਰੰਥ ਦਾ ਨਾ ਵੀ ਹੈ; ***ਅਧਰ***—ਹੋਠ (64) ***ਪੀਤਾ***—ਪਿੱਤਾ; ***ਕਹਗਲਿ***—ਲਿਪਾਈ, ***ਅਨਾਦਿ***—ਜਿਸ ਦਾ ਕੋਈ

ਆਦਿ ਨਹੀਂ ਭਾਵ ਸਬਦ, ***ਅਨਾਹਦ ਪੁਰਖ***—ਬ੍ਰਹਮ, ***ਕੜਿ***—ਕੜ ਕੇ, ਜਕੜ ਕੇ, ***ਬੁਠੀ***—ਵਸੀ। (68) ***ਤੇਰਾਂ***—ਚਾਰ ਵੇਦ, ਛੇ ਵੇਦਾਂਗ, ਤਿੰਨ ਬ੍ਰਾਹਮਣ ਮੰਤਰ, ***ਤਿੰਨ***—ਗੀਤਾ, ਬ੍ਰਹਮ ਸੂਤਰ ਅਤੇ ਭਾਸ਼; ***ਨਉ***—ਨੌ ਵਿਆਕਰਣ, ***ਛੇ***—6 ਸ਼ਾਸਤਰ, ***ਪੰਦਰਹ***—6 ਰਾਗ+5 ਸ਼ਬਦ ਧੁਨੀਆਂ+4 ਪ੍ਰਕਾਰ ਦੀ ਬਾਣੀ; ***ਸਪਤ***—ਸੱਤ ਤਰ੍ਹਾਂ ਦੇ ਛੰਦ, ***ਅਠਾਰਹ***—18 ਪੁਰਾਣ, ***ਤੀਨ***—ਤਿੰਨ ਦੇਵਤੇ ਬ੍ਰਹਮਾ, ਵਿਸ਼ਨੂ, ਸ਼ਿਵ; ***ਚਾਰ***—4 ਸਨਕਾਦਿਕ, ***ਚਉਸਠਿ***—64 ਜੋਗਨੀਆਂ; ***ਬਹਤਰ***—72 ਕੋਠੜੀਆ, ***ਬਾਰਹ***—12 ਪਿੰਡੀ ਬ੍ਰਹਿਮੰਡੀ ਮੰਡਲ; ***ਚਉਦਾ***—14 ਭਵਨ; ***ਬੀਸ***—10 ਪ੍ਰਾਣ+5 ਤਨ ਮਾਤ੍ਰਾ+5 ਭੂਖ (69) ***ਮਹਤਾ***—ਦੀਵਾਨ; ***ਤਪਾਵਸ***—ਇਨਸਾਫ, ਨਿਆ, ***ਮੁਹਾਕੇ***—ਠੱਗ, ਲੁਟੇਰੇ। (72) ***ਬਕਤਾ***—ਬੋਲਣਹਾਰ ਜੀਵ ਭਾਵ ਮਨ, (75) ***ਭੀਤ***—ਕੰਧ, ਦੀਵਾਰ; ***ਗੋਇ***—ਗੇਂਦ/ਬਾਜ਼ੀ; ***ਖੰਡਾ***—ਇਕ ਖੇਡ, ਲੁਕਣਮੀਟੀ; ***ਹੁਗਾਈ***—ਦੁਹਾਈ ਦੇਣਾ; ***ਪੰਚ***—ਪੰਚ ਸਬਦ (76) ***ਥਾਰੀ***—ਅੱਖਾਂ, ***ਤਖਤੇ***—ਪਲਕਾਂ (77) ***ਬੀਜੀ***—ਚਾਬੀ, ***ਦਗਾੜ***—ਨਿਰਸੰਕੋਚ (78) ***ਸੂਰ ਚਾਂਦਨਾ***—ਸੂਰਜ ਦਾ ਚਾਨਣ, ਗਿਆਨ ਦਾ ਪ੍ਰਕਾਸ, ***ਤੀਨ ਦਲੇ***—ਤਿੰਨ ਗੁਣਾਂ ਦੇ ਸਥਾਨ ਸਹਸਦਲ ਨੂੰ ਦਰੜ ਕੇ। (79) ***ਬੇਤਾ***—ਗਿਆਨੀ, ***ਸੂਦ***—ਸ਼ੂਦਰ, ***ਬ੍ਰਹਮ***—ਬ੍ਰਾਹਮਣ, (80) ***ਗੁਰ***—ਪਵਨ ਗੁਰੂ, ***ਪਿਤਾ***—ਪਾਣੀ ਪਿਤਾ; ***ਮਾਤਾ***—ਧਰਤੀ ਮਾਤਾ; ***ਅੰਨਾਦਿ***—ਅੰਨ ਆਦਿ (81) ***ਗੋਇ***—ਕਮਾ ਕੇ, ***ਮਾਊਂ***—ਹਉਮੈ; ***ਧੀ***—ਮਮਤਾ ਭਾਵ ਵਾਲੀ ਬੁੱਧੀ (83) ***ਮਾਊ***—ਗਊ (85) ***ਰਸਿ***—ਰਸ ਦੇਣ ਵਾਲੇ ਪਦਾਰਥ; ***ਕਮਿ***—ਰਾਗ ਵਿਚ ਜਕੜਨ ਵਾਲੇ ਵਿਸ਼ੇ ਭੋਗ, ***ਬਿੰਬ***—ਬੂੰਬਾ/ਪਰਛਾਵਾਂ (91) ***ਰਾਧੀ***—ਬੀਜੀ ਹੋਈ। (92) ***ਜਠਰ***—ਪੇਟ; (94) ***ਬਿਬਲ***—ਨਿਰਮਲ (98) ***ਅੰਦੇਸ***—ਅੰਦੇਸ਼ਾ, ਡਰ, (99) ***ਸਾਰੁ***—ਤੱਤ, ***ਊਰਾ***—ਊਣਾ (100) ***ਅਖੇੜ***—ਸੰਸਾਰੀ ਖੇਡ (101) ***ਘਸਿਮਿਸ***—ਧੰਦ ਵਾਲੇ, ***ਖਾਮੂ***—ਕੱਚਾ, ਗਲਤ (102) ***ਉਦੋਤ***—ਪ੍ਰਕਾਸ਼ (104) ***ਬੂਡਤ***—ਡਬਦਾ ਹੈ, (105) ***ਬੀਅ***—ਬਿਆ, ਦੂਜਾ, ***ਖਿੜਿਆ***—ਥਿੜ੍ਹਕਿਆ (107) ***ਅਧਰ ਠਿਧਰ***—ਆਕਾਸ਼ ਤੇ ਪ੍ਰਿਥਵੀ; ***ਬੈਰਾਇਆ***—ਵੈਰਾਗ ਵਿਚ ਆਇਆ।

***ਅਧਿ : 6***

(3) ***ਅਵਗਤ***—ਅਗਿਆਤ, ਅਲੱਖ, ***ਤੋਇ***—ਜਲ, ਪਾਣੀ (5) ***ਊਵਾ***—ਓਸ, ***ਆਪੁ***—ਪਾਣੀ; ***ਬਰਨ***—ਵਰਨ, ਅੱਖਰ/ਰੰਗ, ***ਬਲੀ***—ਦੇਵਤੇ। (7) ***ਪਿੰਗਲਾ***—ਪੀਲਾ, ***ਸੀਤਾ***—ਸਵੇਤ, ਚਿੱਟਾ (8) ***ਮਉਲਾ***—ਖਾਰੀ (9) ***ਫੀਫ***—ਫੇਫੜਾ, ***ਪੀਤਾ***—ਪਿੱਤਾ (10) ***ਮੈਗਲ***—ਹਾਥੀ, ***ਲੰਖਿਕਾ***—ਤਾਲੂ, ***ਛਛੂ***—ਨੇਤਰ, ਅੱਖ (12) ***ਦੇਊ***—ਦੇਵਤੇ (14) ***ਅਸਤੀ***—ਅਸਥੀ, ਫੁੱਲ; ***ਤੁਚ***—ਚੰਮੜੀ (15) ***ਸਰੰਜਾਮਿ***—ਸੰਜਮ, ***ਭਖੈ***—ਖਾਵੇ, (16) ***ਸਬੀਰਾ***—ਸਮੀਰ, ਪਵਨ, ਹਵਾ; (17) ***ਨਿਰੋਧਨ***—ਰੋਕਣ; (18) ***ਅਸਤਾਬਾ***—ਕਾਮਨਾ (19) ***ਅੰਦਰੀਸਾ***—ਅੰਦਰ ਰਚਾਏ; (25) ***ਰਾੜ***—ਝਗੜਾ (32) ***ਕਰ***—ਹੱਥ (34) ***ਪਾਇਕ***—ਪਾਵਕ, ਅੱਗ (36) ***ਕੁਹਿ***—ਕੋਹ ਕੇ, ਮਾਰ ਕੇ; ***ਅਮਰ***—ਹੁਕਮ ਦਾ ਢੰਢੋਰਾ; ***ਪਿਛਲ***—ਪਿਛਲੀ (ਚਲਾਇਮਾਨ ਅਵਸਥਾ) ***ਅਗਰੀ***—ਅਗਲੀ (ਸਥਿਰ ਦਸ਼ਾ); ***ਆਗਲ***—ਪਹਿਲੀ, ***ਪਾਛਲ***—ਪਿੱਛੇ ਦੀ (38) ***ਕੀਮ***—ਕੀਮਤ (39) ***ਪ੍ਰਹਮਨ***—ਹੀਰੇ ਮੋਤੀਆ ਦੇ ਫੁੱਲਾ ਅਤੇ ਰਤਨਾਂ ਦੇ ਫਲਦਾਰ ਗੁਛਿਆ ਵਾਲਾ ਝਲਕਾਰੇ ਮਾਰਦਾ ਬ੍ਰਿਛ, (41)

***ਸਮਾਰਉ***—ਸ਼ੁਮਾਰ ਕਰਾਂ, ਗਿਣਤੀ ਕਰਾਂ (43) ***ਪੁਤਰੀ***—ਪੁਤਲੀ; ***ਥੀਨੀ***—ਹੋਈ (45) ***ਪਛੋੜੀ***—ਮਲ ਕੇ (46) ***ਸਨੰਦਨ***—ਸੁਨੰਦਨ, ਕ੍ਰਿਸ਼ਨ ਜੀ ਦੇ ਇਕ ਪੁੱਤਰ ਦਾ ਨਾਮ (51) ***ਸੁਰ***—ਸਥਾਨੀ ਸਰੂਪ; ***ਅਨੁਗ੍ਰਹੁ***—ਦਇਆ, ਕਿਰਪਾ (52) ***ਬੀਆ***—ਬਿਆ, ਦੂਜਾ; ***ਅਹਿਲਾ***—ਮਸਤ (53) ***ਭਾਂਦੂ***—ਭੌਂਦੂ, ਮੂਰਖ; ***ਪਰੀਠਾ***—ਲੀਨ ਹੋ ਗਿਆ, ਅਭੇਦ ਹੋ ਗਿਆ। (54) ***ਖਲਵਾਰਾ***—ਫਸਲ ਦਾ ਢੇਰ, ***ਠਾਕ***—ਵਿਘਨ, ***ਵਿਘਨ ਸਿਕਦਾਰ***—ਸਰਦਾਰ ਭਾਵ ਕਾਮ ਕ੍ਰੋਧ ਆਦਿ। ***ਖਿੜਗਰਿਆ***—ਪਟਕਾ ਕੇ ਮਾਰਿਆ (58) ***ਸਿਲਕ***—ਬੇੜੀ, ਬੰਧਨ, ***ਸਲਕ***—ਡੋਰੀ, ***ਸਿਲਕਤ ਸਿਲਕਤ***—ਬੇੜੀ ਦੀਆਂ ਕੜੀਆਂ ਦੀ ਤਰ੍ਹਾਂ, ***ਸਲਕਤ ਸਲਕਤ***—ਸਰਕਦਾ ਸਰਕਦਾ, ਹੌਲੀ ਹੌਲੀ। (59) ***ਉਨਾ***—ਊਣਾ (60) ***ਅੱਠ***—ਸੁਰਤ ਦੀ ਅੰਤਰਮੁਖਤਾ ਨਾਲ ਪਰਗਟ ਹੋਣ ਵਾਲਾ ਅੱਠ ਪ੍ਰਕਾਰ ਦਾ ਸ਼ਬਦ (61) ***ਖੋਲ***—ਜੰਗੀਟੋਪੀ, ***ਬਖਤਰ***—ਕਵੱਚ, ***ਨਊਂ***—ਨੌਂ ਪ੍ਰਕਾਰ ਦੇ ਸ਼ਬਦ; ***ਹਿਤੁ ਕਰਿ***—ਪਿਆਰ ਨਾਲ, ਚਿਤ ਨਾਲ, ***ਖਟ***—ਛੇ ਸ਼ਾਸਤਰ (63) ***ਪਰਮਿਤਿ***—ਘੇਰਾ, ਪਸਾਰ (67) ***ਨਿਤੋਟ***—ਜਿਥੇ ਕੋਈ ਤੋਟ ਨਾ ਹੋਵੇ (69) ***ਨਿਧਰਾ***—ਨਿੱਝਰ, ਅੰਮ੍ਰਿਤ; (73) ***ਅਨਗਤ***—ਅਵਿਅਕਤ ਸਰੂਪ ਪਰਮਾਤਮਾ (79) ***ਅਗੋਲ***—ਜੋ ਗੋਲ ਨਹੀਂ ਸਰਬ ਵਿਆਪਕ ਪ੍ਰਭੂ; ***ਚਾਰ ਰੰਗ***—ਚਿੱਟਾ, ਲਾਲ, ਪੀਲਾ, ਕਾਲਾ; ***ਮਾਮੂਰ***—ਪੂਰਨ, ਭਰੇ ਹੋਏ; ***ਠਰੂਰ***—ਸ਼ਾਂਤ (80) ***ਬਾਰਹ***—ਮਹੱਤਤਾ ਦੇ 12 ਧਰਮ; ***ਚਉਦਹ***—14 ਰਤਨ, ***ਨਉ***—ਨੌਂ ਅਜ਼ਾਨੇ; ***ਛਿਅ***—ਛੇ ਕਿਸਮ ਦੀ ਵਿਭੂਤੀ, ***ਚਉਵੀਹਿ***—ਚੌਵੀ ਦ੍ਰਵ ਗੁਣ; ***ਚਾਰਿ***—ਚਾਰ ਪਦਾਰਥ, ***ਅਠ***—ਅੱਠ ਕਿਸਮ ਦਾ ਐਸ਼ਵਰਜ; ***ਅਠਾਰਹ***—ਅਠਾਰਾ ਸਿੱਧੀਆਂ, ***ਬੀਸ***—ਦਸ ਪ੍ਰਾਣ+10 ਇੰਦਰੇ; ***ਤੀਸ***—ਪੰਚ ਭੂਤ+ਪੱਚੀ ਪ੍ਰਕਿਰਤੀਆ (81) ***ਬਾਰਹ ਅਠ***—12+8=20, ਵੀਹ ਵਿਸਵੇ; ***ਬੀਸ ਸਤ***—20+7, ਸਤਾਈ ਨਖੱਤਰ, ***ਪੰਦਰਹ***—15 ਤਿਥਾਂ, ***ਨਉ***—9 ਗ੍ਰਹਿ, ***ਗਾਯੀਨ***—ਗਾਇਤਰੀ; ***ਤੇਰਸ***—ਤੇਰਾਂ, ਛੇ ਨਿੱਤ ਕਰਮ+ਛੇ ਪ੍ਰਕਾਰ ਦੇ ਕਰਮ ਸੰਸਕਾਰ+ਸੰਸਕਾਰ ਵਿਧੀ=13 ਜਾਂ ਚਾਰ ਵੇਦ+ਛੇ ਸ਼ਾਸਤਰ+ਸੰਧਿਆ, ਤਰਪਣ+ਗਾਇਟਰੀ=13; ***ਦੋਇ ਡਿਉਢੇ***=2×1½=3, ਤਿੰਨ ਗੁਣ, ***ਪੌਣੇ ਦੋ ਦੂਨੇ***—1¾ × 2=3½, 3½ ਹੱਥ ਲੰਬਾ ਮਨੁੱਖੀ ਸਰੀਰ।

***ਅਧਿ : 7***

(2) ***ਪਤ੍ਰ***—ਕਮੰਡਲ/ਖੱਪਰ (9) ***ਬਾਲਾ***—ਮਨ (15) ***ਵਿਸਟੀ***—ਕੁਪੀਨ, ***ਕਿਸਤੀ***—ਕਿਸ਼ਤੀ ਵਰਗਾ ਖੱਪਰ; ***ਜਗੋਟਾ***—ਜਾਂਘੀਆ; ***ਅਧਾਰੀ***—ਜਾਂਘੀਏ ਦਾ ਆੜਬੰਦ (17) ***ਫਰੂਆ***—ਫਉੜਾ (19) ***ਅਠ***—1. ਗਿਆਨ ਇੰਦ੍ਰੀਆ 2. ਕਰਮ ਇੰਦਰੀਆ 3. ਅੰਤਹ-ਕਰਣ 4. ਪ੍ਰਾਣ 5. ਭੂਤ 6. ਕਾਮ 7 ਕਰਮ 8 ਵਾਸਨਾ; ***ਅਠਾਰਾਂ***—ਵਿਕਾਰ-6 ਉਰਮੀਆਂ-6, ਰਸ-6=18; ***ਬਾਰਹ***—ਅਨਾਤਮ ਧਰਮਾ ਦੀ ਗਿਣਤੀ ਬਾਰਾਂ ਹੈ; ***ਬੀਸ***—ਕਰਮ ਫਲ-5, ਦੋਖ-8, ਅਨੰਜਲ-4 ਅਵਸਥਾ-3=20; ***ਤੀਸ***—ਭੂਤ-5, ਪ੍ਰਕਿਰਤੀ 25=30, (22) ***ਸੁਭਰ***—ਚੰਗੀ ਤਰ੍ਹਾਂ ਭਰਕੇ, ਉਨ੍ਹਾਂ ਤੋਂ ਲੰਘ ਕੇ; ***ਸਫਾ***—ਕਤਾਰ, ਮਜਲਸ; ***ਜਿਣਿ***—ਜਿੱਤ ਕੇ; ***ਕਉਲਾਸ***—ਕੈਲਾਸ਼ ਪਰਬਤ, ***ਬੈਸੰਤਰ***—ਅੱਗ। (37) ***ਤੇਟੇ***—ਤੱਕੇ, ਝਾਕੇ, (46) ***ਚੰਦਰਮਾ***—ਮਨ ਕੀ ਸੀਤਲਤਾ; ***ਭਾਨ***—ਸੂਰਜ, ਮਨ ਦਾ ਤਾਮਸੀ ਅੰਗ। ***ਚੰਦ ਸੂਰਜ***—ਸੀਤਲਤਾ ਤੇ ਤਾਮਸੀ ਗੁਣ (48) ***ਅੰਤਿ***=ਹੋਰ ਤੇ (51) ***ਖੰਡਿਤ***=ਥੋੜ੍ਹੀ; ***ਅਲਪ***

—ਘੱਟ, *ਗਿਆਤੀ*—ਭਾਤੀ (55) *ਮੁਸਟ*—ਮੁੱਠੀ (56) *ਤੀਨ ਅਵਸਥਾ*—ਜਾਗਤ, ਸੁਖਪਤੀ, ਸੁਪਨ; *ਮਹਰਮ*—ਭੇਤੀ (58) *ਮਾਤਾ*—ਮੱਤਾ, ਮਸਤ (58) *ਗਰਧਪ*—ਗਧਾ (62) *ਸਬਜ*—ਹਰਾ, *ਸੇਤ*—ਚਿੱਟਾ (63) *ਉਤਰ ਮੁਖ*—ਉਪਰ ਵੱਲ, *ਦੱਖਣ ਮੁੱਖ*=ਨੀਚੇ ਵੱਲ; *ਤ੍ਰੈਸਤ*—3+7=10; *ਦੁਆਦਸ*—ਬਾਰਾਂ (65) *ਬਾਂਵੇ ਅੰਗ*—ਇਸਤਰੀ ਭਾਵ ਮਾਇਆ, *ਪਛੋੜੈ*—ਪਛਤਾਵੇ (71) *ਸਰ*—ਤੀਰ, ਸੁਰਤ ਰੂਪੀ ਬਾਣ, *ਨੀਰੁ*—ਪਾਣੀ ਭਾਵ ਪ੍ਰਾਣ ਜੋ ਪਾਣੀ ਵਾਂਗ ਸਰੀਰ ਵਿਚ ਵਿਚਰਦਾ ਰਹਿੰਦਾ ਹੈ। (72) *ਮਿਰਗ*—ਹਿਰਨ ਰੂਪੀ ਮਨ (74) *ਅੰਗੁਰੀ*—ਦਯਾ, ਧਰਮ, ਸਤ, ਸੰਤੋਖ ਆਦਿ ਦੈਵੀ ਗੁਣ (76) *ਮੂਸਾ*—ਠਗਿਆ ਹੋਇਆ, ਜੀਵ; *ਮੰਜਾਰੀ*—ਹਉਮੈ (82) *ਪੰਜੇ*—ਸਬਦ ਦੀਆਂ ਪੰਜ ਧੁਨੀਆਂ, *ਸੱਤੇ*—ਸੱਤ ਸੁਰਾਂ (84) *ਤਾਮਸ*—ਤਾਮਸੀ ਬਿਰਤੀ, ਕ੍ਰੋਧ, ਹੰਕਾਰ, *ਖੇਚਰ*—ਦਿੱਬ ਨੇਤਰ; *ਤਮਕ*—ਕ੍ਰੋਧ (88) *ਉਦਿਆਨ*—ਉਜਾੜ, ਜੰਗਲ ਬੀਆਬਾਨ; *ਸੋਲਹ*—ਚੰਦਰਮਾ ਦੀਆਂ ਸੋਲਾਂ ਕਲਾ; *ਬਾਰਾਂ*=ਸੂਰਜ ਦੀਆਂ ਬਾਰਾਂ ਰਾਸਾਂ (90) *ਭਰਵੰਤ*—ਭੌਂਦਾ ਹੈ।

*ਅਧਿ : 7* **(ii)**

(1) *ਅਰਚਾ*—ਪੂਜਾ ਭਾਵ ਸਹਸਦਲ ਕਮਲ, *ਛੂਟੀ*—ਛੁੱਟੀ, ਉਲੰਘੀ (2) *ਵਿਡਾਣ*—ਅਦਭੁਤ; (3) *ਪ੍ਰਨਵੈ*—ਪ੍ਰਣਾਮ ਕਰਦਾ ਹੈ (4) *ਸਹੰਸਾ*—ਸਹਸਦਲ (10) *ਰੀਸਾਲ*—ਸੁੰਦਰ; *ਸਤਸਰ*—ਨਭਮੰਡਲ, ਗਗਨ ਮੰਡਲ (11) *ਮੀਰੇ*—ਮੀਰ, ਪਾਤਸਾਹ, *ਅਮਰਾ-ਪੁਰੀ*—ਸਵਰਗਪੁਰੀ (13) *ਭੇਵਾ*—ਪਾਰਾਵਾਰ, ਅੰਤ, *ਪਰੇਵਾ*—ਪੰਛੀ; *ਸੰਥ੍ਰਿਥ*—ਸਮਰੱਥ (14) *ਸੋਤ੍ਰੀ*—ਸੁਰਤ (15) *ਨਾਭ ਕਵਲ*—ਸਤਸਰ, ਅੰਮ੍ਰਿਤ ਸਰੋਵਰ; *ਇੰਦੁ*—ਮੇਘ, ਵਰਖਾ; *ਧਰ*—ਪਰਬਤ, ਪਹਾੜ; *ਧਰਹਰ*—ਮੇਘ, ਬੱਦਲ; *ਅਨੀਲ*—ਨੀਲੱਤਣ ਤੋਂ ਰਹਿਤ, ਜੋਤੀ ਸਰੂਪ ਪ੍ਰਭੂ। (24) *ਦਰਬਾ*—ਦਰਬ, ਧਨ, *ਪਾਸੇ*—ਚੌਪੜ (26) *ਚੰਚਲ ਨਾਰਿ*—ਵੇਸਵਾ; *ਪੈਧੇ*—ਪਹੁੰਚੇ (27) *ਗਾਤ*—ਅੰਗ ਲਗਾਵੇ, (29) *ਦਸੂਣੀ*—ਦਸ ਗਣਾ (32) *ਪਾਹਾਰਾ*—ਭੱਠੀ (35) *ਪਰਾਤੇ*—ਪਛਾਣੇ (40) *ਭੱਠੀ ਚੋਵੈ*—ਸੁਰਤ ਨੂੰ ਉਲਟੇ, *ਵਾਇ*—ਬਜਾਏ, *ਸਮੀਪੇ*—ਨੇੜੇ ਕਰੇ, ਗ੍ਰਹਿਣ ਕਰੇ (43) *ਅਭਿ*—ਜਲ; *ਵਿਚਖਣ*—ਨਿਪੁੰਨ (44) *ਖਿਬਲ*—ਸਹਸਦਲ ਕਮਲ (45) *ਮਣੋਆ*— ਮਾਣਕ, ਰਤਨ; *ਵੱਖਰ*—ਪੂੰਜੀ, ਪਦਾਰਥ (47) *ਇਵਨ*—ਵਰਗੇ, ਜਿਹੇ; (48) *ਸਾਲ*—ਸਾਰ (49) *ਸਮਲ*—ਸੰਭਾਲ; *ਉਡੀਣਾ*—ਕਠਿਨ; *ਆਕਿ*—ਮਾਇਆ ਨਾਲ, *ਖਟੋਲੀ*—ਛੋਟੀ ਮੰਜੀ, (50) *ਸਹੂਲ*—ਹਲਕੇ (51) *ਵਜਹੁ*—ਤਨਖਾਹ, *ਬੀਸ*—ਸੰਸਾਰ ਜਿਸ ਵਿਚ ਵੀਹ ਵਿਸਵੇ ਦੀ ਵਰਤੋਂ ਹੈ। *ਇਕੀਸ*—ਪਰਮ ਪਦ (64) *ਪੰਚਾਇਣ*—ਪੰਜ ਘਰ · ਸਹਸਦਲ, ਤ੍ਰਿਕੁਟੀ, ਸੁੰਨ, ਭਵੰਰ ਗੁਫਾ, ਸਚ-ਖੰਡ; (65) *ਕੌਲੇਣ*—ਕੰਵਲ (78) *ਤ੍ਰੂਟੇ*—ਤਾੜੇ, ਚੋਟ ਮਾਰੇ (81) *ਅੰਬਰੀ*—ਨਾ ਵਰੀ ਹੋਈ, ਅਣਵਿਆਹੀ, ਮਾਇਆ (83) *ਤ੍ਰੈਦਲ*—ਦੋ ਅੱਖਾਂ, ਤੀਜਾ ਇਨ੍ਹਾਂ ਦੇ ਪਿਛੇ ਦਾ ਤਿਲ (84) *ਤ੍ਰੈਟਕ*—ਦਰਿਸਟੀ ਨੂੰ ਸਾਧਨ ਦੀ ਤ੍ਰਾਟਕ ਮੁਦ੍ਰਾ (85) *ਭੂਕੰਣ*—(ਕੁੱਤੇ ਭੌਂਕਣ ਵਾਂਗ) (89) *ਸੂਰ ਸਸੀ*—ਦ੍ਰਿਸਟੀ ਦੀਆਂ ਧਾਰਾਵਾਂ, (91) *ਪੰਟਲਿ*—ਪੰਡ, ਗੱਠੜੀ; *ਅੰਚਲਿ*—ਪੱਲਾ, (93) *ਸਿਰਿ ਖੁਰਿ*—ਸਿਰੋਪਾ (94) *ਸਾਹਦ*—ਸਾਖੀ, ਗਵਾਹ, (95) *ਮਉਲੇ*—ਵਿਗਸ ਰਹੀ ਹੈ (96) *ਜੰਪੇ*—ਜਪੇ;

*ਅਧਿ : 7* **(iii)**

(1) ***ਮਾਂਡੇ***—ਖਮੀਰ ਉਠਾਉਣਾ, ***ਕਸ***—ਬਬੂਲ ਦਾ ਸੱਕ; (4) ***ਨਿਗ੍ਰਹ***—ਸੰਜਮ, (6) ***ਪਖਾਲੈ***—ਧੋਵੇ, ਸਾਫ਼ ਕਰੇ, (7) ***ਅਰਧ ਉਰਧ***—ਪਿੰਡ ਬ੍ਰਹਮੰਡ ਦਾ ਸੰਧੀ ਸਥਾਨ, (8) ***ਰੋਪੈ***—ਰੋਕੇ, ਅੱਚਲ ਕਰੇ; (9) ***ਮੰਦ***—ਭੈੜੀ ਬਿਰਤੀ, ***ਖਾਜੈ***—ਖਾਵੇ, ***ਆਸਤਿ***—ਸੱਤ, ***ਨਾਸਤਿ***—ਅਸੱਤ (12) ***ਹਿਰਲੇ***—ਤਿਆਗ ਲਵੇ, ***ਸਤਾਲ***—ਸੱਚ ਸੱਚ, ***ਤੀਨ***—ਭਗਵਤ ਗੀਤਾ, ਉਪਨਿਸ਼ਦ ਅਤੇ ਸੂਤਰ ਭਾਸ਼; ***ਚਾਰ***—ਚਾਰ ਵੇਦ; ***ਨੌਂ***—9 ਗ੍ਰਹਿ; ***ਸਤਹ***—ਸੱਤ ਸਿਸ਼ੂਮਾਰ ਚੱਕ੍ਰ, ***ਪਚਾਸ***—ਪੰਜਾਹ ਵੀਰ; ***ਪਛਤਰਹ***—64 ਜੋਗੀਨੀਆ+11 ਰੁਦ੍ਰ, (17) ***ਮਸੂਰਤ***—ਸਲਾਹ (19) ***ਚਲਨੀ***—ਚਲਨ, ਆਚਰਣ (20) ***ਸਾਮ***—ਸਾਮ, ਕਿਸ਼ਨ (21) ***ਕੌਂਸ***—ਖੜਾਂਵ, ***ਘੂਘਟ***—ਘੁੰਡ ਭਾਵ ਗੁਪਤ ਸ਼ਕਤੀ; ***ਮੰਲਤਨ***—ਭਲਵਾਨੀ; ***ਜਲਤਨ*** —ਛੋਟੀ ਛੋਟੀ ਕਾਰਵਾਈ ਕਰਨ ਵਾਲੀ, ***ਪੋਲੇ***—ਹਲਕੇ, ਸ਼ਰਮਿੰਦੇ (31) ***ਅਸੰਭੂ***—ਜਿਹੜਾ ਆਪਣੇ ਆਪ ਨਾ ਹੋਇਆ ਹੋਵੇ; ***ਅਚਿੰਤ ਦੁਆਰ***—ਸਹਜ ਘਾਟ; (32) ***ਸੂਆ***—ਤੋਤਾ, (36) ***ਚਿਲਕੇ ਸਾਰ***—ਚਮਕਦੇ ਇਸਪਾਤ, (37) ***ਟੰਕ***—ਵੱਟਾ; (38) ***ਮੋਦੀ***—ਭੰਡਾਰੀ, ਮੋਦੀ-ਖਾਨੇ ਦਾ ਕੰਮ ਸੰਭਾਲਣ ਵਾਲਾ ਕਰਮਚਾਰੀ; (39) ***ਰਜ***—ਮਲ; ***ਘਾਟ***—ਬਨਾਵਟ (45) ***ਕਤੰਚ***—ਕਿਸ ਪ੍ਰਕਾਰ ਦੀ, ਕਿਹੜੀ (46) ***ਅਛਣ***—ਅੱਛਾ, ਚੰਗਾ।

*ਅਧਿ : 8*

(1) ***ਬਿਸਥੀਰ***—ਵਿਸਥਾਰ ਵਾਲਾ; ***ਬਿਖਮੀ***—ਔਖੀ (2) ***ਬਾਰਹ***—ਬਾਰਾ ਰਾਸੀਆ ਵਾਲਾ ਸੂਰਜ ਭਾਵ ਪ੍ਰਾਣ; ***ਸੋਲਾ***—ਸੋਲਾਂ ਕਲਾ ਵਾਲਾ ਚੰਦਰਮਾ ਭਾਵ ਅਪਾਨ (3) ***ਸਰਾਇ***—ਇੰਗਲਾ ਪਿੰਗਲਾ ਨਾੜੀਆਂ (4) ***ਅਉਲਿ***—ਔਲੀਆ, ਸੰਤ (5) ***ਅਬੰਧੁ***—ਖੁਲ੍ਹਾ ਹੋਇਆ, ***ਥੀਰ*** —ਥਿਰ, ਟਿਕਿਆ ਹੋਇਆ (9) ***ਮਿਰਗਾ ਮਿਰਗੀ***—ਮਨ ਅਤੇ ਇੰਦਰੇ (15) ***ਅਸਰੂਪ***—ਸਰੂਪ ਰਹਿਤ, ਸੱਤ ਸ਼ਬਦ (19) ***ਦੁਆਦਸ***—12 ਰਾਸੀਆ ਭਾਵ ਸੂਰਜ (20) ***ਕਵਾਇ***—ਖਿਲਅਤ, ਪ੍ਰੇਮ ਪਟੋਲਾ (22) ***ਮੁਸਹਿ***—ਚੋਰੀ ਕਰਦੇ ਹਨ (26) ***ਬਿਚਖਣ***—ਬੁੱਧੀਮਾਨ; ***ਗੁਰਹਾਈ***—ਗੁਰੂ ਭਾਈ (29) ***ਗੰਭੀਰ***—ਧਨੁੱਖ (ਦ੍ਰਿਸ਼ਟੀ ਦਾ); ***ਮੂਸੇ***—ਚੂਹੇ (ਮਨ) ***ਮਿੰਜਾਰੀ***—ਬਿੱਲੀ (ਹਉਮੈ) (31) ***ਮਾਤਾ***—ਮੱਤਾ, ਮਸਤ (33) ***ਜਾਮੇ***—ਪੋਸ਼ਾਕੇ (84) ***ਮੂਲੁ***—ਮੂਲ ਕਮਲ (37) ***ਨਾਗਨਿ***—ਮਾਇਆ (46) ***ਨਿਗਰਾਤ***—ਅਨੁਭਵੀ। (50) ***ਗੁਰ ਸੂਤੀ***—ਗੁਰੂ ਦੀ ਸਿਖਿਆ ਲੈ ਕੇ (61) ***ਪੰਖੀ***—ਸ਼ਬਦ ਰੂਪੀ ਪੰਛੀ (63) ***ਆਛੈ***—ਬ੍ਰਾਜਮਾਨ (73) ***ਬੈਭੂਤ***—ਵਿਭੂਤ, ਵਿਸ਼ੇਸ ਹੋਂਦ (82) ***ਚਾਲੀ***—ਚੰਚਲਤਾ (87) ***ਬਹਤਾ***—ਚੰਚਲ ਚਿੱਤ (88) ***ਸਿੰਘ***—ਸ਼ੇਰ, ਕਾਲ, ***ਸਿਆਲ***—ਗਿੱਦੜ ਭਾਵ ਜੀਵ (91) ***ਜਉਰਾ***—ਦੌੜਨ ਵਾਲਾ ਭਾਵ ਚੰਚਲ (ਮਨ) (92) ***ਕਾਈ***—ਮੈਲ; ***ਘੁੱਥਾ***—ਭੁੱਲਾ ਹੋਇਆ (93) ***ਟੱਲੀ***—ਘੰਟੀ ਭਾਵ ਪ੍ਰਥਮ ਧੁਨੀ; ***ਬਿਆਧਿਕ***—ਬਿਆਧੀਆ ਕਰਨ ਵਾਲਾ।

*ਅਧਿ : 9*

(2) ***ਕਵਿਲਾਸ***—ਕੈਲਾਸ਼ ਪਰਬਤ, ***ਹਾਂਸ***—ਹੰਸ ਭਾਵ ਜੀਵ, (3) ***ਚਾਨਾਇਲ***—ਚਾਨਣ, ਪ੍ਰਕਾਸ਼, ***ਹੁੰਢਾਉਨ***—ਸਰੀਰ ਧਾਰਨ ਕੀਤੇ (5) ***ਬੀਰਜ***—ਬੀਜ, ਕਾਰਨ (10) ***ਰਹਰਾਸੀ***—ਸਿੱਧੇ ਰਸਤੇ (11) ***ਰਸਾ***—ਸਮੇਂ ਦਾ ਬਹੁਤ ਛੋਟਾ ਭਾਗ; ***ਧ੍ਰੋਹ***—ਮਿਥਿਆ,

ਮਾਇਆ (20) ***ਪੰਚ***—ਪੰਚ ਸਬਦ, ***ਚਾਰ***—ਚਾਰ ਕਲਾ, ਨਾਭੀ, ਹਿਰਦੇ, ਕੰਠ ਅਤੇ ਸਹਸ ਦਲ ਕਮਲ ਵਿਚ ਸੁਰਤ ਨੂੰ ਟਿਕਾਉਣ ਦੇ ਚਾਰ ਢੰਗ; ***ਤੀਨ***—ਸਥੂਲ, ਸੂਖਮ ਅਤੇ ਕਾਰਨ ਰੂਪ ਤਿੰਨ ਕਿਸਮ ਦਾ ਪਰਪੰਚ; (23) ***ਗੰਗ***—ਸੁਰਤੀ; ***ਝਕਿ***—ਸ਼ੰਖ (27) ***ਦਸ ਪਵਨ***—ਦਸ ਪ੍ਰਕਾਰ ਦੀ ਪਵਨ (28) ***ਸਵ***—ਮੁਰਦਾ (31) ***ਕਾਲੀ***—ਯੋਗ ਮਾਇਆ, ਅਵਿੱਦਿਆ (33) ***ਲੋਇ***—ਲੋ, ਚਾਨਣਾ, (34) ***ਸੁਬਾਸ***—ਸੁਗੰਧੀ· (35) ***ਜਲ***—ਭਉਜਲ, ਵਿਸ਼ੇ ਵਿਕਾਰਾਂ ਵਾਲਾ ਸੰਸਾਰ, ***ਮੀਨਾ***—ਸੁਰਤੀ; (37) ***ਪਇਆਲ***—ਪਾਤਾਲ (39) ***ਜੋਹਾਰੀ***—ਜੌਹਰੀ, (44) ***ਪੰਚ ਪਚੀਸ ਅਰ ਪਚਾਸ***—5+25+50=80 ਪਵਨ, (46) ***ਚਕਮਕ***—ਚਕਮਾਕ ਪੱਥਰ, ***ਠਨਕਾ***—ਚੋਟ; (52) ***ਸਰਪ***—ਸੱਪ ਰੂਪੀ ਕਾਲ, ***ਦਾਦਰ***—ਡੱਡੂ ਭਾਵ ਜੀਵ, (53) ***ਅਬਤੇ***—ਉਲਟੇ, (55) ***ਦਲ ਬਤੀਸ***—32 ਪਤਰਾਂ ਵਾਲਾ ਕੰਵਲ ਭਾਵ ਭੰਵਰ ਗੁਫਾ, (58) ***ਅਬ***—ਹੁਣ, ਜਿਉਂਦੇ ਜੀ, (59) ***ਭੁਯੰਗਮ ਕਰਮ***—ਕੁੰਡਲੀ ਸਾਧਨ; ***ਆਬਾਦਾਨੀ***—ਆਬਾਦੀ, ਸਥਿਤੀ (64) ***ਪੈਮਾਲ***—ਬਰਬਾਦ, ਤਬਾਹ, (65) ***ਸਮੰਧੈ***—ਭਸਮ ਕਰੇ, ਜਾਲ ਦੇਵੇ; (66) ***ਸਰਵਰ***—ਸੁੰਨ ਸਰੋਵਰ, (72) ***ਰੇਤ***—ਵੀਰਜ, ***ਥਿਰ ਥਾਵਰ***—ਦ੍ਰਿੜ੍ਹਤਾ; (76) ***ਪੰਜ ਤਰਣਿ***—ਪੰਚ ਸਬਦ ਰੂਪੀ ਬੇੜੇ, ***ਪੰਜ ਏਕ ਹੋਇ***—ਪੰਜ ਸਬਦਾਂ ਨਾਲ ਇਕ ਮਿੱਕ ਹੋ ਕੇ; (80) ***ਮੇਰੁ***—ਸੁਮੇਰ, ***ਰਾਈ***—ਰਾਈ ਦਾ ਦਾਣਾ (85) ***ਅਲਸਾਨਾ***—ਮਗਨ ਹੋਇਆ; (86) ***ਖਿਲਾਇ ਗਇਆ***—ਭੱਜ ਗਿਆ, ***ਵਾਹਦਤ***—ਏਕਤਾ; ***ਕਸਰਤ***—ਅਨੇਕਤਾ।

***ਅਧਿ : 10***

(3) ***ਬਿਗਾਰੀ***—ਬਿਨਾ ਸੇਵਾ ਫਲ ਤੋਂ ਕੰਮ ਕਰਨ ਵਾਲਾ ਵਿਅਕਤੀ, ***ਚੀਨੈ***—ਪਰਖੇ (4) ***ਤਮਾਈ***—ਤਮਾ, ਲਾਲਚ, (5) ***ਊਭਊ***—ਉਭਰੇ ਹੋਏ। (9) ***ਕਮੰਡਲ***—ਕੇ ਮੰਡਲ, ਦੇ ਮੰਡਲ (12) ***ਸਉਣ***—ਸਗਨ (17) ***ਪਾਰਸ***—ਅਸ਼ਟ ਧਾਤ, ਉਹ ਧਾਤ ਜਿਸ ਨੂੰ ਛੂਹਿਆਂ ਕੋਈ ਵਸਤੂ ਸੋਨਾ ਬਣ ਜਾਂਦੀ ਹੈ। (20) ***ਜਖਣ***—ਸੋਭਾ (22) ***ਸਸਿ ਘਰਿ***—ਚੰਦਰਮਾ ਦੇ ਘਰ, ਸਹਸ ਦਲ; ***ਸੂਰ***—ਸੂਰਜ ਭਾਵ ਦ੍ਰਿਸ਼ਟੀ ਸ਼ਕਤੀ, ***ਗੈਣਾਰੀ***—ਗਗਨ ਮੰਡਲ ਵਿਚ। ***ਪੰਜ***—ਪੰਜ ਸਬਦ; ***ਸਤ***—ਸੱਤ ਸੁਰਾਂ, ***ਨਉ***—ਨੌ ਦੁਆਰ (24) ***ਭੇਲਾ***—ਢੇਲਾ (ਮੁਰਦੇ ਦਾ) (25) ***ਸੰਭੂ ਦੀ ਨਗਰੀ***—ਸੁੰਨ ਮੰਡਲ, (30) ***ਪੈਝੇ***—ਪੈਧੇ, ਪਹੁੰਚੇ (31) ***ਸਿਧੀਰੇ***—ਸਿੱਧੇ ਰਸਤੇ ਚਲਾਵੇ, ***ਧੀਰ ਸਿਧੀਰ***—ਧੀਰੇ ਧੀਰੇ, ਹੌਲੀ ਹੌਲੀ (32) ***ਉਂਦਰ***—ਭਵਾਂ, ***ਦੁੰਦਰ***—ਦੋ ਦਰ, ਦੋ ਦਰਵਾਜ਼ੇ ਭਾਵ ਅੱਖਾਂ, ***ਪਰਾਇਣ***—ਸਾਧਨ, ***ਅਉਘਟਿ***—ਉਲਟੇ ਘਰ ਦਾ ਘਾਟ, ***ਮਜਨ***—ਇਸ਼ਨਾਨ; ***ਲਿਲਾਟਿ***—ਮੱਥਾ; ***ਚਾਕਿ***—ਚੱਕਰ, ***ਅਉਤਾਕ***—ਉਲਟਾ ਤਾਕ, (33) ***ਤੀਨ ਸੁੰਨ***—ਸੁੰਨ, ਮੱਧ ਸੁੰਨ, ਅੰਤ ਸੁੰਨ (34) ***ਤੀਨ ਭਵਨ***—ਤ੍ਰਿਕੁਟੀ (39) ***ਗੋਇ***—ਗੁੰਨ੍ਹਿਆ ਜਾਣਾ· ਦੁਖ ਮਿਲਣਾ; (40) ***ਸੇਉ***—ਸੇਵਾ ਕਰੋ, (42) ***ਧਾਸਿਆ***—ਤਰਾਇਆ, ਡਰਾਇਆ। ***ਪੈਧਾ***—ਪੋਸ਼ਾਕਾ, ਸਿਰੋਪਾ (44) ***ਕਪਾਟ***—ਕਿਵਾੜ, ਦਰਵਾਜ਼ਾ; ***ਕਪਟ***—ਕਪਾਟ, ਕਿਵਾੜ (45) ***ਅੰਕਾਰ***—ਅੰਗਾਰ, (47) ***ਮਿਰਤਿ***—ਮਿਰਤ ਮੰਡਲ (48) ***ਗੰਠੀ***—ਜੋੜਾ ਦੀਆਂ ਗੰਢਾਂ (48) ***ਅਸਥਾਨਿ***—ਪ੍ਰਭੂ ਸਥਾਨ, ਸੱਚਖੰਡ (50) ***ਪੰਚ ਦਸਾਂ***—ਪੰਜ ਪ੍ਰਾਣ ਅਤੇ ਦਸ ਇੰਦਰੀਆ, ***ਮੈਗਲ***—ਹਾਥੀ (52) ***ਧੁਧਾਈ***—ਪ੍ਰਕਾਸਮਾਨ ਹੋ ਰਿਹਾ ਹੈ। ***ਜੁਗਤਾਈ***—

ਮੁਰਾਤ ਨਾਲ (55) ***ਨਿਪੰਨਾ***—ਉਤਪੰਨ ਹੋਇਆ, ਪੈਦਾ ਹੋਇਆ, ***ਇਕ ਵੰਨਾ***—ਇਕ ਰੰਗ ਦਾ (56) ***ਅਭਿ***—ਅੰਦਰ, ***ਮੋਰ***—ਮੇਰਾ; ***ਬਿਚਖਣ***—ਨਿਪੁੰਨ, ਪੰਡਿਤ (57) ***ਮੇਖਲਾ***—ਸਾਧੂਆ ਦੀ ਕਮਰ ਦੁਆਲੇ ਬੰਨ੍ਹਣ ਵਾਲੀ ਤੜਾਗੀ, ***ਮੁੰਡਾ***—ਬੇਟਾ, ਸਿੱਖ (58) ***ਗੰਡੀਰ***—ਧਨੁੱਖ (59) ***ਪਾਧਰ***—ਮਾਰਗ (60) ***ਛੋਟੋ ਛੋਟਿ***—ਮੁਆਫ਼ੀ ਹੀ ਮੁਆਫ਼ੀ (61) ***ਚਤੁਰ***—ਸਿਆਣਾ, ਚੇਤੰਨ, ਇਥੇ ਭਾਵ ਪ੍ਰਭੂ ਦੇ ਚੇਤੰਨ ਸਰੂਪ ਤੋਂ ਹੈ। (64) ***ਰਾਲਿ***—ਧੂੜ, ਮਿੱਟੀ; ***ਸਾਲਿ***—ਟਕਸਾਲ (67) ***ਪੈਕਾਰੀ***—ਚਤਰਾਈ (68) ***ਵਿਸਾਹੇ***—ਵਣਜੇ, ਵਿਹਾਜੇ, (70) ***ਕਰਾਰਾ***—ਸਖਤ, ਕਠਿਨ; ***ਪੁਰਸਲਾਤ***—ਵਾਲ ਤੋਂ ਬਾਰੀਕ ਰਸਤਾ ਜਿਸ ਉਤੋਂ ਦੀ ਮਰਨ ਉਪਰੰਤ ਰੂਹ ਨੂੰ ਲੰਘਣਾ ਪੈਂਦਾ ਹੈ, ***ਊਭੀ***—ਬਹੁਤੀ, ਸਖ਼ਤ, (71) ***ਦੁਰਾਲਿ***—ਦੁਖਦਾਈ (75) ***ਜੋ ਦੇਵੇ***—ਜੋੜ ਦੇਵੇ, (78) ***ਮੂਲ ਮੁਕਟ***—ਕੇਸਾ ਸਹਿਤ ਸਿਰ ਰੂਪੀ ਮੁਕਟ, ***ਬਾਚੇ***— ਬਚੇ, ਦੂਰ ਹੋਵੇ। (79) ***ਪਰਹਰੇ***—ਤਿਆਗੇ, ***ਬੈਕੁੰਠਹੁ ਪਰੈ***—ਬੈਕੁੰਠ ਤੋਂ ਅੱਗੇ ਭਾਵ ਸੁੰਨ-ਮੰਡਲ ਵਿਚ (80) ***ਨਿਸਿ***—ਰਾਤ, ***ਬਾਸੁਰ***—ਦਿਨ ***ਸਾਰਾ***—ਸਾਰ, ਨਿਚੋੜ, (82) ***ਪੰਚ ਗਿਰਾਸੀ***—ਕਾਮ ਕ੍ਰੋਧ, ਲੋਭ ਮੋਹ, ਹੰਕਾਰ ਤੇ ਕਾਬੂ ਪਾਉਣ ਵਾਲਾ (83) ***ਅਮਿਉ***—ਅੰਮ੍ਰਿਤ ਰਸ (92) ***ਪਰੇਤਾ***—ਪੈਂਦਾ (95) ***ਸਾਕਤ***—ਸਕਤੀ ਦੇ ਪੁਜਾਰੀ (97) ***ਭਾਲਾ***—ਭਾਲਿਆ, ਲਭਿਆ, (98) ***ਮਿਸਰ***—ਬ੍ਰਾਹਮਣ (99) ***ਸਾਧਿਓ***—ਸੋਧਿਉ, ਮਾਰਿਓ (111) ***ਅਸਰਾਲ***—ਸੰਸਾਰ (ਮਗਰਮਛ) ਵਰਗਾ ਵੱਡੇ ਆਕਾਰ ਦਾ ਸੱਪ ਜੋ ਜੀਵਾ ਨੂੰ ਨਿਗਲ ਜਾਂਦਾ ਹੈ, (112) ***ਦੁਆਦਸ ਮੁਦ੍ਰਾ***—ਯੋਗ ਦੀਆ ਬਾਰਾ ਮੁਦ੍ਰਾਵਾ, ***ਸੂਤ***—ਸੂਤ੍ਰ ਆਤਮਾ (116) ***ਬਿਕਾਲ***—ਵਿਕ੍ਰਾਲ (119) ***ਧੰਧਅੰਧ***—ਅੰਧ ਧੁੰਦ, ਮਾਇਆ ਦੇ ਕਰਮ (121) ***ਹਿਵੈ ਘਰ***— ਹਿਮਾਲਾ ਪਰਬਤ।

***ਅਧਿ : 11***

(2) ***ਤੁਲਹਾ***—ਜਹਾਜ਼ (4) ***ਭਾਉ***—ਭਾਵਨਾ, ਸਰਧਾ, (7) ***ਅਕਲਪ***—ਅਫੁਰ (8) ***ਜੂਝੈ***—ਜੂਝੇ, ਲੜੇ (9) ***ਉਪਰਾਵੈ***—ਉਪਰਾਮ ਹੋਵੇ (10) ***ਭਾਲਾ***—ਨੇਜ਼ਾ (13) ***ਗਰਮਾ***—ਸਰਗਰਮੀ (16) ***ਸੇਸਾ***—ਸੇਸਨਾਗ (19) ***ਮਗਰੀਂ***—ਮੌਤ, (21) ***ਬੈਰਾਰਾ***—ਵੈਰਾਗ (22) ***ਬਲਵੰਡ***—ਬਲਵੰਤ, ਸ਼ਕਤੀਵਾਨ (25) ***ਅਸੁ***—ਘੋੜਾ (26) ***ਤੰਬੋਲ***—ਪਾਨ, ***ਹਰਿਮਾ***—ਪਾਡੂ, ਪੀਲਾਪਣ, (27) ***ਹਿਉ***—ਹਿਵ, ਬਰਫ ਭਾਵ ਸੀਤਲਤਾ (29) ***ਪੁਨਰਪ***—ਫੇਰ, ਬਾਰ-ਬਾਰ (35) ***ਖੇਟਾ***—ਖਟਕਾ, ਡਰ, ***ਜਾਵਾਲ***—ਜ਼ਵਾਲ, ਗਿਰਾਵਟ, ਪਤਨ, ***ਅਜਰਾਵਰ***—ਜੋ ਸਦਾ ਇਕ ਰਸ ਰਹੇ (37) ***ਮੜੋਲੀ***—ਮੜੀ, ਛੋਟਾ ਘਰ, ਸਰੀਰ, ***ਕੋੜ***—ਅਨਗਿਣਤ; ***ਅਖਾਰੇ***—ਅਖਾੜੇ, ਡੇਰੇ। (40) ***ਅਭਗੁ***—ਅਖੰਡ, ਅਵੰਡ, (41) ***ਅਖਿਲ***—ਸਰਬ, ਸੰਪੂਰਨ, ਅਖੰਡ (42) ***ਅਖੂਟ***—ਅਖੁੱਟ; ***ਖੂਟੇ***—ਮੁਟੇ, ਖ਼ਤਮ ਹੋਵੇ, (43) ***ਵਿਛੋਹ***—ਵਿਯੋਗ।

***ਅਧਿ : 12***

(1) ਰਹਾਉ ***ਸਿਰਿਕਾਲਾ***—ਸਰਕਾਰ, ਪ੍ਰਬੰਧਕ, (3) ***ਅਮਾਰ***—ਹਾਕਮ (6) ***ਪੁਰਖੋਤਮੋ***—ਪੁਰਸ਼ੋਤਮ, ਉੱਤਮ ਪੁਰਖ, ਪਰਮਾਤਮਾ, ***ਉਤਭੁਜ***—ਜੜ (7) ***ਕਵਲਾਕੰਤੁ***—ਮਹਾਂ ਵਿਸਨੂੰ, ਪ੍ਰਭੂ ਦਾ ਇਕ ਨਾਵ, ***ਉਰਧ ਕਵਲ***—ਸਹਜ ਦਲ ਕਮਲ, ਸਹਿਜ ਕਾ ਘਾਟ (8) ***ਅਬਿਚਾਲ***—ਅਬਚਲ ਸਥਿਰ (12) ***ਬਿਡਾਨ***—ਅਸਚਰਜ, ***ਅਪ***—ਪਾਣੀ (17)

*ਉਦਰ*—ਪੇਟ *ਜੇਵਰੀ*—ਰੱਸੀ (18) *ਸਧੀਰ*—ਧੀਰਜ ਸਹਿਤ; *ਅਨੀਰ*—ਅਨੀਲ (20) *ਸਾਖਤ*—ਸਾਕਤ, *ਬਸੀਤ*—ਵਸਦਾ ਹੈ, *ਪੀਰ*—ਪੀੜ (21) *ਕਲਮਲ*—ਕੁਰਲਾਟ (22) *ਮਝਾਰ*—ਵਿਚ (24) *ਬਾਉਰੋ*—ਬਾਵਰਾ, ਕਮਲਾ, (25) *ਮੜ੍ਹ*—ਮੁਰਦਾ (27) *ਮਸੂਰਤ*—ਮਸਵਰਾ, ਸਲਾਹ, *ਅੰਬੜਿ*—ਅੱਪੜ, ਪਹੁੰਚ (28) *ਬਿਕਰਮ*—ਵਿਕਰਮ, ਮਾੜੇ ਕਰਮ, (29) *ਨੇਬ*—ਨਾਇਬ, ਸਬ *ਖਵਾਸੁ*—ਖਾਸ ਦਰਬਾਰੀ, *ਥੀਆ*—ਹੋਇਆ, *ਅਉਧ*—ਉਮਰ, (30) *ਹੇਵਰ*—ਘੋੜਾ, (31) *ਖੋੜ*—ਖੋੜਸ, ਸੋਲਾ; (33) *ਸਬਲ*—ਬਲਵਾਨ, *ਫੇੜੇ ਫੇੜ*—ਫੰਦੇ ਵਿਚ ਫਸਣਾ *ਪੁਨਰਪਿ*—ਦੁਬਾਰਾ, ਫੇਰ (35) *ਕੁੰਭਰ ਕੁੰਟ*—ਗਰਭ ਕੁੰਡ ਜੋ ਕੁੰਭੀ ਨਰਕ ਸਮਾਨ ਹੈ, (36) *ਸਾਇਰ*-(ਫਾ)—ਸ਼ਾਇਰ, ਕਵੀ, *ਕਰਾਲ*—ਕਰੂਰ (40) *ਗ੍ਰਸੀਨ*—ਗ੍ਰਸਦਾ ਹੈ, ਫਸਦਾ ਹੈ (45) *ਸਨੇਉ*—ਸੁਨੇਹਾ (46) *ਬੰਧਿਕ*—ਜੇਲ੍ਹਖਾਨਾ (47) *ਖਪਟ*—ਕਪਟ; *ਬਲਬੰਚ*—ਵਲ ਛਲ, *ਪਲਰਉ*—ਤਿਆਗਾ, *ਦੈਆ ਦਰੰਖਰ*—ਕਰੁਣਾ ਦਾ ਪੁੰਜ (48) *ਕੂਪ*—ਖੂਹ (49) *ਕਰਣ ਪਲਾਉ*—ਚੀਖ ਚਿਹਾੜਾ, (50) *ਵਿਗੁਚੀਐ*—ਵਿਗੋਚਾ ਹੋਵੇ, ਹਾਨੀ ਹੋਵੇ, (52) *ਦਿਨਸਾਇ*—ਨਿਤਾਪ੍ਰਤੀ (55) *ਸੰਗੀਤ*—ਸੰਗੀ ਸਾਥੀ, (61) *ਗਹਲੀ*—ਭੋਲੀ (62) *ਕੇਤਕੀ*—ਕਿਉੜਾ, *ਸਾਇ*—ਉਹ (65) *ਨਾਪਾਕ*—ਅਪਵਿਤਰ (66) *ਦੋਹਾਗਣੀ*—ਕੰਤ ਵਿਹੂਣੀ, ਵਿਧਵਾ (68) *ਸੀਚਾਣ*—ਬਾਜ਼।

*ਅਧਿ: 13*

(5) *ਬਿਕਾਲ*—ਵਿਕਰਾਲ, ਡਰਾਉਣਾ, *ਸਮਖਣ*—ਸਨਮੁੱਖ ਕਰੇ (17) *ਮੁਸਤਾਕ*—ਚਾਹਵਾਨ, ਇਛੱਕ (20) *ਪਹਿ*—ਪਾਸ, ਨਿਕਟ (25) *ਨਿਰਜਾਸੁ*—ਪਰਮਤੱਤ (33) *ਸੋਹੰ*—ਬ੍ਰਹਮ ਆਤਮਾ; *ਸੀਚਾਹੀ*—ਸੰਚਾਰ (40) *ਸਿਉ ਲਾਇ*—ਸੇਵਾ ਦੇ ਨਾਲ, *ਅਭਿ-ਭਗਤੀ*—ਅੰਦਰ ਦੀ ਭਗਤੀ (46) *ਅਦਲ*—ਨਿਆਂ, *ਤਪਾਵਸ*—ਨਿਆਂ, ਇਨਸਾਫ, (32) *ਤ੍ਰਾਣ*—ਤਾਣ, ਜ਼ੋਰ।

*ਅਧਿ . 14*

(6) *ਬਚ ਸਤ*—ਸਤ ਬਚਨ (8) *ਨਿਰੋਧਰ*—ਨਿਰ-ਵਿਰੋਧ, ਜਿਸਦਾ ਕਿਸੇ ਨਾਲ ਵਿਰੋਧ ਨਾ ਹੋਵੇ, *ਪੁੰਨ ਪਰਾਇਣ*—ਪਰਮ ਤੱਤ; (12) *ਸਰੇਵਾ*—ਰਚਨਹਾਰ, (13) *ਰਸੀ*—ਰਸੀਆ, ਪ੍ਰੇਮ ਪੁੰਜ ਪੁੰਜ ਪ੍ਰਭੂ ਜੋ ਆਪ ਹੀ ਰਸੀਆ ਹੈ। (19) *ਭੈਲਾ*—ਪਿਆਰਾ (5) *ਕਾਸਟ*—ਕਾਠ, ਲੱਕੜੀ, (22) *ਮਟੂਆ*—ਮੜ੍ਹੀ (34) *ਖੁਲਹਾਨੁ*—ਬੇਹਾਲ (35) *ਅਉਸਰ*—ਅਵਸਰ, ਮੌਕਾ (39) *ਅਫਰਿਉ*—ਆਫਰਿਆ ਹੋਇਆ, ਹੰਕਾਰੀ (41) *ਫਰੂ*—ਫੜਨੇ ਵਾਲੇ, ਬਰਾਬਰੀ ਕਰਨ ਵਾਲੇ, (41) *ਅਹੇਰੀ*—ਸ਼ਿਕਾਰੀ, *ਮਹੀਅਲਿ*—ਆਕਾਸ (44) *ਪਾਰਧੀ*—ਸ਼ਿਕਾਰੀ (41) *ਗਈਅਰ*—ਗੈਵਰ, ਹਾਥੀ (50) *ਸੰਤਤ*—ਸੰਚਤ, ਇਕਠਾ ਕਰਨਾ (53) *ਗਉਹਰ*—ਮੋਤੀ (66) *ਤਰਵੋਰ*—ਤਰਵਰ, ਬ੍ਰਿਛ, (74) *ਗੰਧਣ*—ਗੰਧਲੇ, ਮਲੀਨ (75) *ਜੋਹੜ*—ਤਾਲਾਬ।

*ਅਧਿ : 15*

*ਆਧਿ*—ਚਿੰਤਾ, *ਬਿਆਧਿ*—ਰੋਗ, *ਉਪਾਧਿ*—ਕਲੇਸ਼, *ਪਰਮਲ*—ਧਾਨ ਦੀ ਇਕ ਕਿਸਮ *ਪੂਤਰੀ*—ਪੁਤਲੀ।

*ਅਧਿ: 16*

(ਸਲੋਕ) ***ਜਰੂਆ***—ਬੁਢਾਪਾ, ***ਪਲਤਾ***—ਪਰਚਿਆ ਹੋਇਆ, ***ਖੰਨਿਅਹੁ***—ਖੰਡੇ ਤੋਂ, ***ਪੁਰਸਲਾਤ***—ਪਰਲੋਕ ਦਾ ਵਾਲ ਤੋਂ ਬਾਰੀਕ ਪੁਲ; ***ਕਰੜਾਤਾ***—ਕਠਿਨ ਹੈ, ਕਰੜਾ ਹੈ; ***ਮੁਤਾ***—ਠਗਿਆ ਹੋਇਆ, ਮੋਹਿਆ ਹੋਇਆ; ***ਸਮਪਾਤਾ***—ਪੱਤੇ ਸਮਾਨ, ਝੜ ਜਾਣ ਵਾਲੀ, ਖਤਮ ਹੋਣ ਵਾਲੀ, ***ਅਖਿਰਥਾ***—ਵਿਅਰਥ; (1) ***ਆਥ***—ਮਾਇਆ; ***ਮਿਥਨ***—ਮੈਥੁਨ, ਕਾਮ ਕ੍ਰੀੜਾ, ***ਖੜ***—ਝੂੰਡ (2) ***ਤਾਤ***—ਫ਼ਿਕਰ, ਚਿੰਤਾ; ***ਜਰੁ***—ਜਰਵਾਣਾ, ਜ਼ਾਲਮ (3) ***ਹਵਾਈ***—ਕਾਮਨਾ; (7) ***ਸਰਾ***—ਸ਼ਰਾ, ਇਸਲਾਮੀ ਧਾਰਮਕ ਕਾਨੂੰਨ; ***ਸ਼ਰੀਅਤ***—ਸਰਾ, ***ਤਰੀਕਤ***—ਧਰਮ ਦੇ ਰਾਹ ਤੇ ਚੱਲਣ ਦਾ ਤਰੀਕਾ (9) ***ਥੇਧ*** ਵਿੰਨ੍ਹੇ ***ਖੇਧ***—ਖੇਦ, ਦੁਖ, ***ਸਿਆਮ***—ਪ੍ਰੀਤਮ ਪ੍ਰਭੂ; ***ਪੋਇ***—ਪਰੋਏ; ***ਅਮਰਉਤ***—ਅਮੀਰਾਤ, ਹਾਕਮੀ (14) ***ਫੇਟ***—ਫਾਟ ਕੇ, (12) ***ਕਨਕ***—ਸੋਨਾ; ***ਅਸੁ***—ਅਸਵ, ਘੋੜਾ; ***ਦਰਬ***—ਧਨ ਦੌਲਤ; ***ਅਸੀਆ***—ਤੋੜੀ ਲਾ ਗਲਾਂਵਾਂ, ***ਭੀਤਿ***—ਭਿੱਤ, ਸੁਰਾਖ, (13) ***ਗਹੀਰ***—ਗੰਭੀਰ, (15) ***ਅਪਤ***—ਨਿਕਦਰਾ (16) ***ਖੰਤਿ***—ਖਾਦੇ ਹਨ, ***ਸੁਆਇ***—ਸੁਆਦ ਨਾਲ (18) ***ਜਮਾਨੈ***—ਜਾਮਾਂ ਦੇ (22) ***ਚਸਮੇ***—ਅੱਖਾਂ, ***ਪੋਟ***—ਪੋਟਲੀ; (23) ***ਏਵ***—ਇਸ ਤਰ੍ਹਾਂ, ***ਕੇਵ***—ਕਿਸ ਤਰ੍ਹਾਂ, (24) ***ਝਾਲੁ***—ਧੁੱਪ (26) ***ਕਰ***—ਹੱਥ; ***ਪਰਾ***—ਪਰਾਇਆ, (28) ***ਬਿਚਾਇਕੈ***—ਵਿਕਾ ਕੇ, ਵੇਚ ਕੇ, ***ਪਾਲਿ***—ਕਤਾਰ; (38) ***ਸੀਅਲਾ***—ਸੀਰਾ, ਠੰਢਾ (39) ***ਬਿਸੂਰ***—ਝੂਰ (40) ***ਝੇਟੈ***—ਝੰਝੋੜੇ; ***ਹਾਕਿ***—ਲਲਕਾਰ, ਆਵਾਜ (41) ***ਸੁਰਾ***—ਸ਼ਰਾਬ ***ਉਦਕ***—ਜਲ (42) ***ਸਨਾਤਿ***—ਨੀਵੀਂ ਜਾਤ, ***ਉਪਚਾਰ***—ਸਾਧਨਾ, ਉਪਾਸਨਾ, ***ਸ਼ਾਖ*** ਸਾਕ, ***ਬਰਤੈਨ***—ਵਰਤੋਂ ਵਿਹਾਰ (43) ***ਭਰ ਨਾਲਿ***—ਸਮੁੰਦਰ, ਭਵ ਸਾਗਰ; ***ਬਦਫੈਲ***—ਬੁਰੇ ਕੰਮ, ਦੁਰਾਚਾਰ (44) ***ਤਾਵਣ***—ਕੜਾਹਾ (45) ***ਚੋਰਟਾਂ***—ਚੋਰ ਬੱਚਾ, ***ਨੀੜ***—ਨੇੜੇ (49) ***ਅਸਰਾਉ***—ਆਸਰਾ, ਟਿਕਾਣਾ; ***ਭੜਵਾਉ***—ਭੜ ਭੜ ਦੀ ਆਵਾਜ਼; ***ਦਝੈ***—ਜਲਦਾ ਹੈ, ***ਤਾਉ***—ਸੇਕ, ਤਾਪ, ***ਆਪਤ***—ਨਿਕਦਰਾ (50) ***ਵਿਣਠਾ***—ਬਿਨਸ ਗਿਆ, ਨਾਸ ਹੋ ਗਿਆ। (52) ***ਪੋਝਨ*** -ਪਹੰਚਣ (53) ***ਨਉਤਨ***- ਨਿੱਤ, ਨਵਾ ਰਹਿਣ ਵਾਲਾ; ***ਪਾਇ***—ਪੈਰਾ ਵਿਚ (54) ***ਬਲਬੰਚ***—ਛਲ ਕਪਟ (64) ***ਮੁਕਤਾਹਲ***—ਮੋਤੀ

*ਅਧਿ : 17*

(1) ***ਤੁੰਗ***—ਵੱਡਾ ਆਦਮੀ (5) ***ਮਹਾਲ***—ਮਹਲ, ***ਗੁਲਾਲਾ***—ਗੂੜ੍ਹਾ ਲਾਲ ਰੰਗ (7) ***ਪਾਤਰ***—ਜੀਵ, ***ਨਿਰਤੰਤ***—ਨਿਰਤ ਕਰਦੇ ਹਨ, ਨਾਚ ਕਰਦੇ ਹਨ, ***ਸੀਤਾ***—ਪਰੋਇਆ; (9) ***ਸਵਸਤ***—ਕਲਿਆਣ ਰੂਪ (12) ***ਕਰਮਾ ਕਾਰੀ***—ਕਰਮ ਕਰਤਾ ***ਨਿਰਥ***—ਵਿਅਰਥ; ***ਅਭ***—ਪਿਆਰੇ, (14) ***ਊਂਧੇ***—ਉਲਟੇ (16) ***ਅਨਤ***—ਹੋਰ ਪਾਸੇ (17) ***ਸਹਾਮ***—ਕਸ਼ਟ, ਦੁਖ (20) ***ਸਮਾਇਣ***—ਜਾਗ (23) ***ਅਪਵਾੜਿ***—ਪਿਛਵਾੜ (24) ***ਵਟਪਾੜੈ***—ਰਾਹਗੀਰ, ਵਟਮਾਰ; ***ਧਾੜ***—ਟੋਲੀ, (26) ***ਪਰਵਿਰਤਿ***—ਪਰਾਈ ਵਰਤਣ, ਸੰਸਾਰੀ ਵਰਤਣ; ***ਨਿਰਵਿਰਤਿ***—ਮਾਇਆ ਤੋਂ ਨਿਰਲੇਪ (27) ***ਚਹੁ***—ਚਾਰ (ਵੇਦ) ***ਛਤੀਸ***—ਛੱਤੀ (ਛੇ ਸ਼ਾਸਤਰ, ਸਤਾਈ ਸਿਮਰਤੀਆ ਅਤੇ ਤਿੰਨ ਪ੍ਰਸਥਾਨ) (28) ***ਆਸਤਿ***—ਸਤਿ; ***ਨਾਸਤਿ***—ਅਸਤਿ (31) ***ਬਿਕਟ***—ਬਿਨਾ ਕੱਟੀ ਹੋਈ, ਵੱਡੀ ਵੱਡੀ

(ਦਾੜ੍ਹੀ), *ਦੀਪੇ*—ਪ੍ਰਕਾਸਵਾਨ; *ਸਤ*—ਸਪਤ ਰਿਸੀ; *ਸਤਾਈ*—27 ਪ੍ਰਧਾਨ ਨੱਛਤਰ; *ਚਉਦਹ*—14 ਲੋਕਪਾਲ, *ਚਾਰ*—4 (36), *ਅਠ*—8 ਵਸੁ; *ਅਠਾਰਹ*—18 ਪ੍ਰਧਾਨ ਸਿਮਰਤੀ ਰਚਤਾ; *ਬਾਰਹ*—12 ਰਾਸ਼ੀਆ, *ਬੀਸਾ*—20 ਵਿਸਵੇ, (37) *ਕਰਨ*—ਕੰਨ; *ਸੋਇ*—ਸਮਾਚਾਰ (ਅੰਤਰੀਵ)।

***ਅਧਿ : 18***

(3) *ਲੂਝੈ*—ਜੂਝੇ, ਲੜੇ, *ਮਰਮ*—ਭੇਦ, *ਦਸਾਂ*—10 ਇੰਦਰੀਆਂ, *ਪੰਚਾਂ*—5 ਪ੍ਰਾਣ; (5) *ਗਾਉਣ*—ਗਵਨ, ਗਮਨ, ਜਾਣਾ, (6) *ਦਉਣ*—ਦਮਨ, (7) *ਨਥਾਂ*—ਨੱਥ, ਕੁੰਡਾ (9) *ਸਿਧਰੀ*—ਸਿੱਧੀ, *ਸਰੀ*—ਪ੍ਰਵਾਹ, *ਸੂਤਾ*—ਸੁਰਤ ਦੀ ਤਾਰ, (23) *ਭਵਿ*—ਹਰ ਸਮੇਂ ਰਟਨ ਕਰਨ ਵਾਲੇ *ਭੀਖਕ*—ਭਿਕਸ਼ੂ, *ਰਸੀ*—ਗ੍ਰਹਿਸਥੀ, (24) *ਪਗ ਰੇਨ*—ਪੈਰਾਂ ਦੀ ਧੂੜ; *ਸੁਖਸੇਨ*—ਸੁਖ ਸਮੂਹ, ਸੁੱਖ ਦੀ ਸੈਨਾ, (25) *ਸਿਵਰਉ*—ਸਿਮਰੋ (30) *ਅਰਚੈ*—ਅਰਚਾ, ਪੂਜਾ, *ਪਰਚੈ*—ਪਰਚਾ, ਮਾਇਆ; *ਤੀਨ*—ਤਿੰਨ ਮੁਖ ਨਾੜੀਆਂ, ਇੜਾ, ਪਿੰਗੁਲਾ, ਸੁਖਮਨਾ, *ਚਾਰ*—4 ਅਵਸਥਾਵਾਂ, ਜਾਗ੍ਰਤ, ਸੁਪਨ, ਸੁਖੋਪਤੀ, ਤੁਰੀਆ; *ਦੁਇ*—ਦੋ ਧਾਰਾ-ਪ੍ਰਾਣ, ਅਪਾਨ, *ਉਦਰੈ*—ਉਸ ਦਰ, ਉਂਕਾਰ ਦਾ, *ਬਿਲਾਈ*—ਮੈਂ ਮੈਂ ਕਰਨ ਵਾਲੀ ਬਿੱਲੀ, ਹਉਮੈਂ; (31) *ਬੈ*—ਪੱਕੇ ਤੌਰ ਤੇ ਵਿਕ ਜਾਣਾ।

***ਅਧਿ : 19***

(1) *ਪਤ੍ਰ*—ਪੱਤਰ-ਝੋਲੀ (3) *ਅਕਲਪ*—ਸੁੰਨ (4) *ਧਾਈ*—ਚੱਕਰ (6) *ਭੁਗਤਿ*—ਭੋਜਨ (7) *ਸੰਨੋ*—ਸੀਧ ਬੰਨੇ; *ਵਾਹਨ*—ਸਵਾਰੀ (9) *ਬੀਨਾ*—ਵੇਣੀ, ਪ੍ਰਵਾਹ, *ਅਉਘਟ*—ਉਲਟੇ ਘਾਟ (11) *ਜਿਣੈ*—ਜਿੱਤੇ, (12) *ਪੰਚ*—ਪੰਜ ਮਨੋ ਬਿਰਤੀਆਂ, *ਸਤ*—ਗਿਆਨ ਦੀਆ ਸੱਤ ਅਵਸਥਾਵਾਂ, *ਨੌ*—9 ਤ੍ਰਿਪੁਟੀਆਂ, *ਤੇਰਹ*—ਭਾਗਵਤ ਭਗਤਾਂ ਦੀਆਂ ਤੇਰਾ ਧਾਰਮਕ ਪ੍ਰਵਿਰਤੀਆਂ, (14) *ਪੰਚਕਾਰੀ*—ਪੰਚਾ ਦੀ ਸਭਾ ਦਾ ਪ੍ਰਧਾਨ, ਪ੍ਰਭੂ; (15) *ਲੀਲਾਣਾ*—ਪੂਰੀ ਤਰ੍ਹਾ ਭਰਿਆ; *ਅਘਾਣਾ*—ਰੱਜਿਆ (16) *ਧੁਨੀਆਂ*—ਧੂਨੀ। (26) *ਤ੍ਰਿਬਿਧਿ*—ਇੰਗੁਲਾ, ਪਿੰਗੁਲਾ ਅਤੇ ਸੁਖਮਨਾ ਨਾੜੀਆ ਜਾ ਜਾਗ੍ਰਤ, ਸੁਪਨ ਅਤੇ ਸੁਖੋਪਤੀ ਅਵਸਥਾਵਾਂ; *ਚਉਂਕ*—ਸਥਿਤ *ਨਉਂਕ*—ਸਥਿਤ; *ਨਉਂਕ*—ਨਾਇਕ, (27) *ਉਸੀਆਰੁ*—ਹੁਸ਼ਿਆਰ (29) *ਚਉਪੜ*—ਸਤਰੰਜ (33) *ਅਕੁਲੀਣ*—ਕੁਲ ਦੇ ਅਭਿਮਾਨ ਤੋਂ ਨਿਰਲੇਪ; (34) *ਚਲੂਲੇ*—ਗੂੜ੍ਹਾ ਲਾਲ ਰੰਗਾ, (34) *ਸਰਬਤਿ*—ਸਾਰੇ ਥਾਂਵਾ ਤੇ (36) *ਕਉਲਾਸਣ*—ਸੱਚ ਖੰਡ (38) *ਬਰੇ*—ਵਰੇ, (42) *ਅਨਗ੍ਰਿਹਿ*—ਨਵ ਗ੍ਰਹਿ ਤੋਂ ਨਿਆਰਾ ਗ੍ਰਹਿ, ਦਸਮ ਦੁਆਰ (44) *ਲਿਲੇਰੇ*—ਲਿਲਾਟ, ਮੱਥੇ (45) *ਕਨੁਆ*—ਕੰਨ; *ਸਸੀਅਰ*—ਚੰਦਰਮਾ ਭਾਵ ਸਹਸਦਲ *ਟਾਰਿ*—ਡਾਰ, ਡੇਰਾ; (50) *ਪੇਲੇ*—ਪੀੜੇ।

***ਅਧਿ : 20***

(1) *ਸੇਤੀ*—ਨਾਲ (2) *ਗੈਣਾਰ*—ਆਕਾਸ, *ਚਾਂਦਨ*—ਚਾਨਣਾ, *ਕਲਧਾਰਿ*—ਸ਼ਿਵ, ਪਰਮਾਤਮਾ (3) *ਜਟਧਾਰਿ*—ਜਟਾ ਧਾਰੀ, *ਮਿਰਤੁ*—ਮੌਤ, ਮਾਤ ਲੋਕ; *ਪਇਆਲ*—ਪਾਤਾਲ; *ਚਾਰਿਕੁੰਟ*—ਚਾਰ-ਦਿਸ਼ਾਵਾਂ, (4) *ਭਤਾਰ*—ਪਤੀ, ਖਸਮ, *ਸੰਤਤਿ*—ਸੰਤਾਨ (5) *ਦੁਰਾਇ*—ਹਟਾਏ, ਛੁਪਾਏ (6) *ਰਿਖਾਇਆ*—ਰਿਖ ਜਨ; (7) *ਅਸੇਸ*—ਆਸੀਸ; (12) *ਸੂਕਰ*—ਸੂਰ (ਵਰਾਹ) (13) *ਜੇਵਨਿ*—ਖਾਣ, *ਤ੍ਰਟੀ*—ਛੱਪਰ।

(16) *ਸਾਜ਼ਾ*—ਸਾਜ, ਢੰਗ *ਬਧੁਏ*—ਕੈਦੀ, *ਪਾਜਾ*—ਪਾਜ, ਅਸਲੀਅਤ, *ਕੇਤਕ*—ਕਈ; (17) *ਬਹੋੜੀ*—ਛੁਡਾਈ, *ਸੀਆ*—ਸੀਤਾ (18) *ਜਾਦਮ*—ਜਾਦਵ, ਯਾਦਵ, *ਕਿਲਵਿਖ*—ਵਿਸੇ ਵਿਕਾਰ; *ਜਾਰਣ*—ਨਾਸ ਕਰਨ (19) *ਧੇਨ*—ਗਊ, *ਬੇਨ*—ਬੀਨ, ਬੰਸਰੀ; *ਗੁਆਰਨੀ*—ਗੁਆਲਣਾ, ਗੋਪੀਆ, *ਸਹੰਸ*—ਹਜਾਰ; *ਭੁਚੇਨ*—ਖਾਣ, *ਵਾਚੇਨ*—ਵਾਚਨ ਲਈ, ਜਾਨਣ ਲਈ (20) *ਬਉਧ*—ਬੁੱਧ, *ਧਾਵੈ*—ਟਾਕਰੇ ਤੇ, ਬਰਾਬਰ ਦਾ, (21) *ਸਇਆ*—ਸੈਂਕੜੇ, *ਮੁਚੁ*—ਮੁਕਤ, ਬਹੁਤ, *ਭੁੰਚਇਆ*—ਖਾਧਾ; *ਸੁਕ੍ਰਿਤ*—ਸੁੱਚੀ ਕਿਰਤ, (22) *ਵਾਟਪਾੜ*—ਬਟਮਾਰ, ਰਾਹਗੀਰ, *ਜਾਰਾ*—ਯਾਰ, *ਨਜ਼ਰਬਾਜ*—ਭੈੜੀ ਨਜ਼ਰ ਵਾਲਾ, *ਜੁਆਰਾ*—ਜੁਆਰੀਆ, *ਲਾਈਤਬਾਰਾ*—ਬੇਇਤਬਾਰਾ, ਨਾ ਭਰੋਸੇਯੋਗ *ਧ੍ਰਿਹਿਆਰਾ*—ਧਰੋਹ ਕਰਨ ਵਾਲਾ, *ਪਾਹਾਰਾ*—ਭੱਠੀ, *ਚੰਡਾਰਾ*—ਚੰਡਾਲ (23) *ਅਘਾਈ*—ਰੱਜ ਕੇ ਖਾਧੀ; *ਗਨਧ*—ਗੰਦ, *ਰਸਾਤਲ*—ਨਰਕ; *ਮੇਖ*—ਬੀਜ; *ਫੇੜਿਐ*—ਮਾਰਨ ਕਰਕੇ; *ਖੂਹਣ*—ਖੂਹਣੀ, ਸੈਨਾ ਦੀ ਇਕ ਨਫਰੀ। (25) *ਉਤਾਰ*—ਅਵਤਾਰ; *ਸੁਕਲ*—ਸੁਦੀ, ਚਾਨਣ ਪੱਖ; *ਉਤੰਗੀ*—ਉਚਾਈ, *ਸੇਤ*—ਚਿੱਟੇ ਰੰਗ ਦਾ; *ਸੋਹਗ*—ਸੋਭਾ ਦੇਵੇਗੀ, *ਪਿਰੰਗੀ*—ਪਿਆਰੇ ਅੰਗਾਂ ਵਾਲਾ, ਸੁੰਦਰ, ਮਨਮੋਹਣ, (29) *ਵਚ*—ਬਾਣੀ, ਸ਼ਬਦ।

*ਅਧਿ : 21*

(1) *ਠੇਗੀਏ*—ਠੱਗੇ ਜਾਈਏ, (2) *ਚਾਲੀਆ*—ਚਾਲਾਂ; *ਮਿਰਗੈ*—ਮਿਰਗ ਭਾਵ ਮਨ, (3) *ਦਾਦਰ*—ਡੱਡੂ, *ਭੁਵੰਗ*—ਸੱਪ; *ਭਗ*—ਵਿੱਥ, ਦੂਰੀ; (4) *ਸੰਗੋਲਿ*—ਸਾਥ, ਸੰਗਤ, (6) *ਅਵਤੈ*—ਉਲਟੇ; *ਕਵਾਇ*—ਕਵੱਚ (7) *ਵਿਗੁਚਣ*—ਵਿਣਯੋਗ ਜਾਣਾ, *ਭਾਸ*—ਭਾਜ, ਖੋਲ, (9) *ਮੁਕਤਾਹਲ*—ਮੋਤੀ, *ਮੜਾ*—ਘਰ, ਜਰੀਰ, (10) *ਮਹਲਤ*—ਮਹਲ, (11) *ਕਿਆਮ*—ਟਿਕਾਣਾ (13) *ਝਾਪਿਆ*—ਸੰਭਾਲਿਆ, *ਸੀਪ*—ਸਿੱਪੀ।

*ਅਧਿ : 22*

(1) *ਸਿਰੰਦਾ*—ਸਾਜਿੰਦਾ, ਸਿਰਜਣਹਾਰ, *ਵਿਡਾਣੀਐ*—ਅਸਚਰਜਤਾ, *ਬਾਸਕ*—ਪੌਰਾਣਕ ਪਰੰਪਰਾ ਅਨੁਸਾਰ ਇਕ ਨਾਗ ਜਿਸ ਨੂੰ ਖੀਰ ਸਮੁੰਦਰ ਰਿੜਕਣ ਸਮੇਂ ਮਧਾਣੀ ਦੇ ਨੇਤਰੇ ਦੇ ਤੌਰ ਤੇ ਵਰਤਿਆ ਗਿਆ ਦੱਸਿਆ ਜਾਂਦਾ ਹੈ; *ਸੁਮੇਰ*—ਪੌਰਾਣਕ ਪਰਬਤ ਸੁਮੇਰ ਜਿਸ ਦੁਆਲੇ ਸਪਤ ਦੀਪ ਤੇ ਸਪਤ ਸਮੁੰਦਰ ਸਥਿਤ ਸਮਝੇ ਜਾਂਦੇ ਸਨ; *ਸਾਇਰ*—ਸਮੁੰਦਰ, *ਵਿਰੋਲਿ*—ਰਿੜਕ ਕੇ, *ਸੁਰ*—ਦੇਵਤੇ; *ਅਸੁਰ*—ਰਾਕਸ਼, ਦਾਨਵ (2) *ਤਾੜੀ*—ਸਮਾਧੀ (3) *ਮੇਦਨੀ*—ਪ੍ਰਿਥਵੀ; *ਗੈਣਾਰ*—ਆਕਾਸ਼ (9) *ਤਾਕੇ ਤਾਕ*—ਹੁਸਿਆਰ, ਚੇਤੰਨ, *ਗੋਈ*—ਪ੍ਰਿਥਵੀ (5) *ਖਾਨ*—ਸਰਦਾਰ, *ਮਲੂਕ*—ਰਈਸ; *ਰਯੱਤ*—ਪਰਜਾ (7) *ਮਹੀਅਲ*—ਆਕਾਸ; *ਹਿਵ ਧਾਰਿ*—ਬਰਫੀਲੇ; *ਬੇਟਾਰ*—ਬੀਆਬਾਨ, (9) *ਗੋਪੈ*—ਛੁਪਾਏ (11) *ਚੀਰੈ*—ਚੀਰੇ ਹੋਏ, ਘੜੇ ਹੋਏ (12) *ਹਾਕਾਰਾ*—ਪਰਵਾਨਾ (14) *ਸੁਬੇਹਾਨਾ*—ਐ ਵਾਹਿਗੁਰੂ; (20) *ਰੈਬਾਣ*—ਰਬਾਣੇ, ਰੱਬ ਦੇ, (23) *ਵੇਕੀ*—ਭਿੰਨ ਭਿੰਨ, ਵੱਖਰਾ ਵੱਖਰਾ (25) *ਖੰਨ ਖਾਨਾ*—ਖੰਡ ਮੰਡਲ (26) *ਭਾਖੀਐ*—ਬੋਲੀਏ; *ਧ੍ਰਾਪੀਐ*—ਰੱਜੀਏ, ਤ੍ਰਿਪਤ ਹੋਈਏ, *ਸੰਬਾਹੇ*—ਸਾਰਿਆਂ ਨੂੰ (27) *ਦਝਹਿ*—ਸੜੇ, *ਭਾਹੇ*—ਅੱਗ ਵਿਚ, *ਮੁਸਦੇ*—ਲੁੱਟੇ ਜਾਂਦੇ, (28) *ਕਣਿਆਰਾ*—ਕਣ ਕਣ, *ਦਹਿਸਿਰ*—ਰਾਵਣ (29) *ਖਾਲਕ*—

ਸਿਰਜਣਹਾਰ, (32) *ਮੋਖਤ੍ਰ*—ਮੁਕਤੀ (33) *ਜਹੀਰਾ*—ਦੁਖਦਾਈ *ਕੀਰੀ*—ਕੀੜਾ; (34) *ਸੁਝੰਦਾ*—ਚੇਤੰਨ, (35) *ਸਚਾਵਾਂ*—ਸੱਚਾ, ਸੁੱਧ।

*ਅਧਿ . 23*

(1) *ਗੋਈ*—ਲੈ ਕੀਤੀ, ਖਤਮ ਕੀਤੀ (4) *ਧਾਤੁ*—ਪਦਾਰਥ, ਮਾਇਆ, ਰੂਪ *ਪਰਸਾਦ*—ਕਿਰਪਾਲੂ (5) *ਦੁਇ ਦੀਵੇ*—ਸੂਰਜ ਤੇ ਚੰਦ; *ਗੈਨਾਰ*—ਆਕਾਸ (6) *ਦੋਤਿ*—ਉਸੇ ਤੋਂ ਪ੍ਰਗਟ ਹੁੰਦੇ ਹਨ (3) *ਗਹਥਰਾ*—ਗੂੜ੍ਹਾ; *ਰੰਗਾਵਲਾ*—ਰੰਗੀਲਾ (7) *ਲੂਝ*—ਲੜਦੇ ਝਗੜਦੇ ਹਨ, *ਬਪੁੜੇ*—ਬੇਚਾਰੇ; *ਪੈਕੰਬਰੇ*—ਪੈਗੰਬਰ, ਔਲੀਆ (11) *ਸਿਰਿਮੋਰ*—ਪਰਮੁਖ (12) *ਅੰਕੇ ਬਾਂਕੇ*—ਸੁੰਦਰ; *ਸੁਰਤਾਣ*—ਸੁੰਦਰ *ਸੁਰਤਾਣ*—ਸੁਲਤਾਨ ਬਾਦਸ਼ਾਹ (13) *ਮੂਰੇ*—ਮੂੜ੍ਹੇ; (14) *ਮੰਧੇ*—ਮੱਧ ਵਿਚ; *ਨਿਹਾਲੀਂ*—ਰਜਾਈ; *ਪਿੜ*—ਮੈਦਾਨ, ਅਖਾੜਾ (15) *ਊਭਸਿਰ*—ਸਿਰ ਉਪਰ; *ਡੂਗਰ*—ਡੂੰਘਾ, *ਨਜ਼ਰੀ*—ਨਦਰੀ, ਕਿਰਪਾ ਦੁਆਰਾ, (16) *ਪੈਤਾਵਲਿ/ਪੈਤਾਲਵ*—ਪਾਤਾਲਹੁ, ਪਾਤਾਲ ਜਿੰਨੀ ਡੂੰਘੀ (17) *ਅਜਗਰ*—ਅਸਰਾਲ ਭਾਵ ਕਾਲ, *ਅਫਾਰੁ*—ਅਫਾਰੇ ਵਾਂਗ, (18) *ਖਟੋਲੀ*—ਛੋਟੀ ਮੰਜੀ; *ਚਉ ਡੋਲੀ*—ਜਿਸਨੂੰ ਚਾਰ ਬੰਦੇ ਚੁਕਦੇ ਹਨ, *ਵਿਛੁੰਨੇ*—ਵਿਛੜੇ, (24) *ਉਤਾਕ*—ਘਰ ਬਣਾਕੇ, (28) *ਸਾਰੀ*—ਖੇਡ ਦੀਆ ਨਰਦਾ (29) *ਕਲੰਗ*—ਕਲੰਕ (30) *ਤਾਬੂਤ*—ਸਿੜ੍ਹੀ, *ਸਉ*—ਸੌ, *ਨਿਗ੍ਰਹ*—ਹਠ; (32) *ਕਰੀਗੁਰ*—ਕਾਰੀਗਰ (40) *ਆਚਾਰਾ*—ਸੁਧ ਸਰੂਪ, ਪੂਰਨ ਆਚਾਰੀ (43) *ਮੰਦਲ*—ਮੰਦਰ; *ਵਿਝਵੀ*—ਬੁਝ ਗਈ, *ਵਿਧਣ*—ਡਰਾਉਣੀ, (45) *ਦਰੋਗ*—ਝੂਠਾ (50) *ਗਾਖੜੋ*—ਕਠਿਨ, *ਗਰਬ ਗਹੇਲੜੀ*—ਗਰਬ ਭਰੀ, ਗੁਮਾਨੀ, (51) *ਆਥਿ*—ਆਥਨ, (52) *ਅਭਗੁ*—ਅਖੰਡ; (60) *ਪਰਥਾਇ*—ਨਮਿਤ, (61) *ਅਥਿ*—ਪ੍ਰਭੂ ਦੀ ਸ਼ਕਤੀ (67) *ਪੋਤਾ*—ਬੋਹਿਥਾ, ਜਹਾਜ; *ਪੋਤੜਾ*—ਕਪੜਾ (63) *ਸਿੰਘਾਨੁ*—ਸਿੰਘਾਸਨ; (65) *ਭਗਤ ਵਛਲ*—ਭਗਤਾਂ ਦਾ ਉਧਾਰ ਕਰਨ ਵਾਲਾ।

*ਅਧਿ · 24*

(1) *ਭਾਖਹੁ*—ਕਹੋ, *ਕਰਤਬਿਆ*—ਕਰਤੱਵ, (2) *ਓਰ*—ਵੱਲ, ਪਾਸੇ, *ਦਰਬ*—ਧਨ ਮਾਲ (6) *ਰਦੇ*—ਰੱਦ ਕਰੇ, ਨਿਖੇਧੀ ਕਰੇ, (7) *ਸੰਜਿ*—ਇਕੱਠਾ, (8) *ਸਪਰਸ*—ਛੁਹ, *ਨੇਦ*—ਨੇੜ, ਨੇੜਤਾ; *ਕਾਸਟ*—ਕਾਠ, ਲੱਕੜੀ, *ਦਹੇ*—ਜਾਲੇ, (9) *ਬਿਰਕਤ*—ਉਪਰਾਮ (12) *ਮਰਕਟ*—ਮਰਘਟ (13) *ਸੂਹਟ*—ਤੋਤਾ (14) *ਡੰਭ*—ਦੰਭ, (18) *ਸੂਰਤਨ*—ਸੂਰਜ ਦੀ ਪ੍ਰਕਿਰਤੀ (20) *ਪਾਕ*—ਪਵਿਤਰ, (21) *ਭਖੀ*—ਖਾ ਜਾਣ ਵਾਲਾ (21) *ਭਖੀ*—ਖਾ ਜਾਣ ਵਾਲਾ (24) *ਜਾਮ*—ਪਿਆਲਾ, *ਤਾਗਿ*—ਤਪਸ; (28) *ਗਵਨੁ*—ਗਮਨ, ਆਵਾਗਵਨ, ਆਉਣ ਜਾਣ, (30) *ਕਾਮਾਗਰ*—ਕਾਰਿੰਦਾ (33) *ਆਲਮ*—ਦੁਨੀਆ *ਮਾਰ*—ਸੱਪ, (42) *ਸਰੋਤਰਿ*—ਸਰੋਕਾਰ, ਸੰਬੰਧ (94) *ਅਜਾਚੀ*—ਨਿਰਜਾਚਣਾ (45) *ਪਰਪਚੰ*—ਜੰਜਾਲ, *ਦੁੰਦ*—ਦਵੰਦ, ਦਵੈਤ, *ਨਿਰਦੁੰਦ*— ਨਿਰਦਵੰਦ, ਅਦਵੈਤ, (46) *ਲਉ*—ਲਿਵ (47) *ਅਕਲਪ*—ਸਹਜ (49) *ਖੰਡਿਤ*—ਥੋੜ੍ਹੀ; *ਬੈਦੰਗ*—ਵੈਦਗੀ (52) *ਤੁਟ*—ਟੁੱਟ (53) *ਤਰਪਣ*—ਦੇਵ ਰਿਸ਼ੀਆ ਨੂੰ ਖੁਸ ਕਰਨ ਲਈ ਕੀਤੀ ਕਿਰਿਆ (54) *ਪਰਹੇਜ*—ਅਲਗਾਵ, ਦੂਰੀ (56)

*ਕੈਫ*—ਸ਼ਰਾਬ; (58) *ਕੂੰ*—ਨੂੰ, *ਭਾਨੇ*—ਭੰਨੇ, *ਗਾਰੇ*—ਗਾਲਾਂ ਦੇਵੇ; *ਛਾਨੇ*—ਛੰਨ ਦੇਵੇ।
*ਅਧਿ : 25*

(1) *ਅਚੁੱਤ*—ਸਤਿ (5) *ਨਿਰੰਨਾ*—ਨਿਕਲਿਆ (6) *ਉਦਰ*—ਪੇਟ (9) *ਉਪੰਤਾ*—ਉਤਪੰਨ ਹੋਇਆ। (11) *ਸੰਭੂ*—ਸ੍ਵੈ ਪ੍ਰਦੀਪਤ, ਸ੍ਵੈ ਪ੍ਰਕਾਸ਼ਿਤ (13) *ਪਾਪ ਨਿਖੰਜਨ*—ਪਾਪ ਖੰਡਨ ਕਰਨ ਵਾਲਾ; *ਮੋਖ ਪ੍ਰਾਇਣ*—ਮੁਕਤੀ ਦਾਤਾ, (15) *ਖਿਗਸੰਤਾ*—ਵਿਗਸਦਾ (17) *ਰਾਘੋਪਤਿ*—ਰਾਘਵ ਵੰਸ ਦਾ ਰਾਜਾ, ਰਾਮ (18) *ਅੰਤ੍ਰਾ ਕਾਰਣ*—ਸ੍ਰਿਸ਼ਟੀ ਦੇ ਸਾਰੇ ਕਾਰਨਾਂ ਦਾ ਕਾਰਨ, *ਪੰਚਾਇਣ*—ਪਰਮਧਾਮ (19) *ਬਿਰਦੰਤਾ*—ਬਿਰਦ ਪਾਲ (28) *ਅਤਾਇ*—ਬਖਸ਼ਿਸ (30) *ਢਾਢੀ*—ਢੱਢ ਨਾਲ ਗਾਉਣ ਵਾਲਾ (32) *ਅਤੰਤਾਂ*—ਨਿਰਤੱਤ ਸਰੂਪ, *ਪ੍ਰਾਇਣ*—ਲੱਜਾਪਾਲ (33) *ਗਦਾਧਰ*—ਗਦਾ ਧਾਰਨ ਕਰਨ ਵਾਲਾ, *ਗਰਬ ਪ੍ਰਹਾਰੀ*—ਅਭਿਮਾਨ ਤੋੜਨ ਵਾਲਾ (35) *ਤੰਤਾ*—ਪ੍ਰੇਰਕ (38) *ਵਾਇਤਾ*—ਬਜਾਉਂਦਾ (43) *ਰੂੜੋ*—ਸੁੰਦਰ (48) *ਰਾਘਵ*—ਅਗਨੀ ਨੂੰ ਧਾਰਨ ਕਰਨ ਵਾਲਾ, ਤੇਜਸਵੀ, ਪਰਮਾਤਮਾ; *ਸਾਧਵ*—ਸਾਧੂ (49) *ਅਗਾਧ*—ਗਿਆਨ ਪੁੰਜ; *ਬਨਮਾਲੀ*—ਸ੍ਰਿਸ਼ਟੀ ਰੂਪੀ ਬਾਗ਼ ਦਾ ਮਾਲੀ, *ਕਰਤਾਲੀ*—ਜਿਸ ਦੇ ਹੱਥ ਵਿਚ ਸਾਰੇ ਭੇਦਾ ਨੂੰ ਖੋਲ੍ਹਣ ਦੀ ਚਾਬੀ ਹੈ, (5) *ਪਰਾਹਰ*—ਦੂਜਿਆਂ ਨੂੰ ਆਹਰੇ ਲਾਉਣ ਵਾਲਾ; *ਅਤਿ ਅੰਤੀ*—ਅਤਿ ਦਾ ਅੰਤ ਕਰਨ ਵਾਲਾ, *ਸੁਤਾਰਣ*—ਤਾਰਣਹਾਰ; (53) *ਅੰਕ ਬੰਕ*—ਬਾਂਕੇ ਅੰਗ, (56) *ਮੈਨ ਮਇਆ*—ਕਾਮਦੇਵ ਤੇ ਕਿਰਪਾ ਕਰਨ ਵਾਲਾ, (60) *ਅਜਰਾਵਰ*—ਜਰਾ ਰਹਿਤ, ਅਜਰ; *ਧਰਨਾ*—ਨਿਵਾਸ (63) *ਪਸਰੰਤਾ*—ਪਸਰਿਆ ਹੋਇਆ (64) *ਹਾਦਰ*—ਹਾਜ਼ਰ।

*ਅਧਿ : 26*

(11) *ਰਿਜਗਾਰੀ*—ਰੋਜ਼ਗਾਰੀ (26) *ਬਾਦਰ*—ਬਾਦਲ; (34) *ਕਿਵਾਰੇ*—ਕਿਵਾੜ, ਦਰਵਾਜੇ (38) *ਖਲਲ*—ਰੁਕਾਵਟ, ਬਿਘਨ, *ਅਡਾਨ*—ਆਕਾਸ; (43) *ਲਵੰਣ*—ਲੂਣਨ, ਕੱਟਣ।

*ਅਧਿ : 27*

(1) *ਦਾਰਾ*—ਪਤਨੀ; *ਬੰਧਾ*—ਬੰਨ੍ਹਿਆ, ਬਣਾਇਆ; *ਪਰਤਾ*—ਪੜਤਾ, ਪੈਦਾ, *ਆਬ*—ਪਾਣੀ, *ਖਾਕ*—ਮਿਟੀ; *ਆਤਿਸ*—ਅੱਗ; *ਨਾਰੀ*—ਨਾੜੀ (2) *ਕਤੇਬ*—ਕਿਤਾਬ, ਸਾਮੀ ਧਾਰਮਕ ਪੁਸਤਕਾਂ, ਅੰਜੀਲ, ਕੁਰਾਨ ਆਦਿ (5) *ਲੋਹ*—ਤਖਤੀ, (6) *ਦਿਵਾ*—ਦੇਵਤੇ, *ਸੁਪਾਰੇ*—ਕੁਰਾਨ ਦੇ ਅਧਿਆਇ, *ਬੁਲੇਲ*—ਵਲੇਲ, ਆਵਾਜ਼, *ਚਾਰ ਕੁਰਾਨ*—ਸਾਮੀ ਗ੍ਰੰਥ (7) *ਨਿਬਲ*—ਨਿਰਬਲ, ਕਮਜ਼ੋਰ, *ਦਿਸਟੀਨਾ*—ਦਿਸਦਾ (10) *ਸਿਰਤਿ*—ਸੀਤ, ਠੰਢਾ, (12) *ਦੇਹਰੀ*—ਦੇਹੀ, ਸਰੀਰ (14) *ਆਲਮ*—ਦੁਨੀਆ, (15) *ਬੀਆ*—ਬਿਆ, ਦੂਜਾ; *ਧਰਿ*—ਧਰਤੀ, *ਬਿਛੋਰੀ*—ਵਿਛੋੜੀ, ਵੱਖ ਕੀਤੀ; (16) *ਸੁਆਉ*—ਸੁਆਦ, *ਪਤੀਨਾ*—ਦ੍ਰਵਤ ਹੋਇਆ, ਪਰਚਿਆ (21) *ਕਰ*—ਹੱਥ *ਠਾਂਢੀ*—ਨਿਮਰ, ਅਧੀਨ (24) *ਖੁਰਮੀ*—ਖੁਰਮਾ, ਛੁਹਾਰਾ, *ਛਾਲਕੁ*—ਛਾਲਾ (27) *ਬਟੋਲਿਆ*—ਇਕੱਠਾ ਕੀਤਾ; (32) *ਉਰਸਾ*—ਚੰਦਨ ਰਗੜਨ ਦੀ ਸਿਲ, ਭਾਵ ਚੰਦਨ (36) *ਮਸੂਰਤ*—ਮਸ਼ਵਰਾ, ਸਲਾਹ।

*ਅਧਿ : 28*

(8) ***ਕਿੰਗੁਰੀ***—ਇਕ ਪ੍ਰਕਾਰ ਦਾ ਵਾਜਾ; ***ਨਿਗੋਡੇ***—ਅਨਾਥ, ਲਾਵਾਰਸ, (3) ***ਪਰਿਹਾਰੀ***—ਹਮਲਾ ਕਰਨਾ; (14) ***ਉਧਰੰਤਾ***—ਮੁਕਤ ਹੋ ਜਾਂਦੀਆਂ ਹਨ, (15) ***ਨਿਸਪ੍ਰੇਹੀ***—ਨਿਰਇੱਛਤ ਵਿਅਕਤੀ (18) ***ਸਗਤਿ***—ਆਵਾਗਵਨ, (23) ***ਥਿਲਮਾਵੈ***—ਟਿਕਾਵੇ; ***ਮਿਥਿਆ***—ਝੂਠ; ***ਵਾਦ***—ਵੈਰ, ਵਿਰੋਧਤਾ (26) ***ਪਰਕਾਰੰ***—ਕਿਸਮਾਂ, ਬਹੁਲਤਾ; ***ਸਿਧਾਰੰ***—ਪ੍ਰਾਪਤ ਕਰਦਾ ਹੈ।

*ਅਧਿ : 29*

(1) ***ਉਮਤਿ***—ਕੌਮ, ਮੁਹੰਮਦ ਸਾਹਿਬ ਦੇ ਸ਼ਰਧਾਲੂ· ***ਟੋਲ***—ਟੋਲੇ, ਫ਼ਿਰਕੇ; ***ਹਦਰਥ***—ਹਜ਼ਰਤ (2) ***ਸਲਾਮਾਲੇਖ***—ਇਸਲਾਮੀ ਬੋਲਾ ਜੋ ਮਿਲਣ ਸਮੇਂ ਉਚਾਰਿਆ ਜਾਂਦਾ ਹੈ, ***ਬਰਾ***—ਵਾਸਤੇ, ***ਚਊ***—ਬੋਲ; (3) ***ਖਾਲਿਕ***—ਖਲਕਤ ਸਾਜਣ ਵਾਲਾ; ***ਸੁਬਹਾਨ***—ਵਾਹ; ***ਗੋਰ***—ਕਬਰ; ***ਅਊਗਾਨ***—ਆਗੂ; ***ਤਰਗਸ***—ਤਰਕਸ; ***ਖੰਨੇ***—ਖੰਡੇ; ***ਸਿਪਰਾਂ***—ਢਾਲਾਂ, ***ਬੇਪੀਰ***—ਨਿਗੁਰਾ, ਜਿਸਦਾ ਕੋਈ ਗੁਰੂ ਪੀਰ ਨਾ ਹੋਵੇ; (4) ***ਸਿਆਲ***—ਗਿੱਦੜ; ***ਫਾਤਿਆ***—ਮੌਤ ਉੱਤੇ ਪੜ੍ਹੀ ਜਾਣ ਵਾਲੀ ਪ੍ਰਾਰਥਨਾ (6) ***ਕੋਪਰ***—ਖੋਪਰੀ, ***ਢਾਂਢਰੀ***—ਅੱਗ; (9) ***ਧਾਨ***—ਜੀਰੀ, ਪਰਮਲ (ਚਾਵਲ) (10) ***ਬਉਲੇ***—ਬਾਵਲੇ ਪਾਗਲ, (13) ***ਤ੍ਰੈ ਜਮ***—ਤਿੰਨ ਜਮ ਭਾਵ ਕਾਮ, ਕ੍ਰੋਧ ਅਤੇ ਲੋਭ, ***ਜੋਹਨਿ***—ਤਾੜਨ, ***ਭਖ***—ਖ਼ੁਰਾਕ (14) ***ਬਈ***—ਬਾਈ, ਇਸਤਰੀ; ***ਧਣਖੋੜ***—ਧਨੁਖ, ਕਮਾਨ, (15) ***ਪਾਖਰ***—ਘੋੜੇ ਦੀ ਕਾਠੀ ਤੇ ਚਾਰਜਾਮਾ ***ਖਗੁ***—ਖੜਗ (16) ***ਕਿਸੰਦਾ***—ਕਿਸ ਸੰਦਾ, ਕਿਸ ਦਾ, ***ਬਪੁੜਾ***—ਬੇਚਾਰਾ; (17) ***ਬਡੀਰੀਅਹਿ***—ਵੱਡੇ, ਮਹਾਂ ਪੁਰਸ਼ (18) ***ਛਾਰ***—ਸੁਆਹ, ***ਮੇਵਣੀ***—ਸਰਨਾ, ਗੁਜ਼ਾਰਾ ਹੋਣਾ; ***ਝਭਿ***—ਝਟ (19) ***ਪੁਣੀਐ***—ਪੁੰਨੀਏ, ਪਹੁੰਚੀਏ, ***ਪਜਿ***—ਬਹਾਨਾ, ***ਨਿਹਪਗ***—ਥਿੜ੍ਹਕਣਾ, ਸ਼ਰਮਾਉਣਾ; ***ਛਿੰਝ***—ਕੁਸ਼ਤੀਆਂ ਦਾ ਮੁਕਾਬਲਾ।

*ਅਧਿ : 30*

(1) ***ਬੰਦਿਉ***—ਬੰਦਨਾ ਕਰਦਾ ਹਾਂ; ***ਭੇਵਾ***—ਜਾਣਕਾਰੀ; ***ਨਾਟਾ***—ਨਾਟਕ; ***ਰੰਭ***—ਬਾਂਸ, ਬਾਣ; ***ਜੁਰਾ***—ਤਾਪ; ***ਜੰਜਾਰਾ***—ਜੰਜਾਲ; (3) ***ਸੂਛਮ***—ਸੂਖਮ, ***ਆਪ***—ਅਪ, ਪਾਣੀ, (8) (ਸਲੋਕ) ***ਭ੍ਰਿੰਗੀ***—ਪਤੰਗਾ, ***ਚੁਵਕ***—ਠੋਡੀ, ***ਬਾਵ***—ਖੱਬਾ, ***ਬਾਮ***—ਖੱਬੇ, ***ਦਾਹਨ***—ਸੱਜਾ, ***ਜੋਨੀ***—ਇਸਤਰੀ ਦਾ ਗੁਪਤ ਅੰਗ, ***ਸੰਖਨੀ***—ਇਕ ਨਾੜੀ (9) ***ਕੰਦ***—ਗੁਦਾ ਅਤੇ ਇੰਦਰੀ ਵਿਚਕਾਰ ਗੋਲਕਾਰ ਗੰਢੀ; ***ਖਗ***—ਬਾਣ, ਤੀਰ (10) ***ਸਿਲਹਾ***—ਤਪਤ ਸਿਲਾ, ਅੰਤਿਮ ਨਿਰਬਾਣ ਪੱਥ, ***ਪ੍ਰਨਾਮ***—ਪ੍ਰਾਣਾਯਾਮ; (11) ***ਪ੍ਰਸੇਉ***—ਪਸੀਨਾ; ***ਕੰਮੇਉ***—ਕੰਬਣੀ, ***ਭੁਇਅੰਗਮ***—ਸਰਪ ਭਾਵ ਕੁੰਡਲਨੀ, (13) ***ਸੁਕਚਾਵੈ***—ਸੰਕੋਚੇ, ਇਕੱਠੇ ਕਰੇ, (14) ***ਟਾਟੀ***—ਪਰਦਾ; (15) ***ਬਾਕਾ***—ਬਚਨ, ***ਕਰਮਨਾ***—ਕਰਮ, ਕਿਰਿਆ; ***ਸੁੰਨ***—ਖ਼ਾਲੀ ਥਾਂ, ਇਥੇ ਭਾਵ ਕੰਠ; (18) ***ਖਟ ਗੜ੍ਹ***—ਛੇ ਚਕ੍ਰ, ***ਧੂੰਧਰ***—ਧੂਆਂਧਾਰ, ਨਿਰੰਤਰ, (23) ***ਸੋਮ***—ਚੰਦਰਮਾ।

*ਅਧਿ : 31*

(1) ***ਬੇਗ***—ਵੇਗ (2) ***ਤੀਸ ਕ੍ਰੋੜਿ***—ਤੀਹ ਕਰੋੜ ਇਥੇ ਭਾਵ ਤੇਤੀ ਕਰੋੜ ਤੋਂ ਜਾਪਦਾ ਹੈ, ***ਖਿਕਟ***—ਬਿਖਮ, ਗੁੰਝਲਦਾਰ, (7) ***ਠਹੋਲਾ***—ਠੋਲਾ; (8) ***ਦਰਾਜੇ***—ਦਰ ਦਰਵਾਜ਼ੇ,

 

ਦੁਆਰ, (10) **ਚਛੁ**—ਅੱਖਾ; **ਚਪਕ**—ਠੋਡੀ, (11) **ਹੀਆ**—ਹਿਰਦਾ, **ਬੁਕਾ**—ਛਾਤੀ ਹੇਠਾਂ ਦੇ ਅੰਤਰੀਵ ਭਾਗ, ਹਿਰਦੇ ਕਮਲ ਦੇ ਸਜੇ ਖਬੇ ਪਾਸੇ ਦੇ ਚਕ੍ਰ, (12) **ਅੰਬਰੀ**—ਕਾਮ; (13) **ਗਜ**—ਪੁਰਾਣਾ ਮਾਪ ਜੋ 3 ਫੁੱਟ ਜਾ 36 ਇੰਚ ਦੇ ਬਰਾਬਰ ਹੁੰਦਾ ਸੀ, ਮੀਟਰ ਤੋਂ ਕੁਝ ਛੋਟਾ, (14) **ਤਿਲ ਹਾਡ**—ਤਿਹੱਡਾ, **ਜਉਂ ਹਾਡ**—ਤਿਲਹਾਡ ਦੇ ਉਪਰਲੇ ਸਿਰੇ ਦੀ ਗੱਠ, (16) **ਆਡੀ**—ਆੜ, ਖਾਈ; (20) **ਐਂਚ**—ਖਿੱਚ।

***ਅਧਿ : 32***

(4) **ਸਾਵਾਸਾ**—ਆਕੀ, ਵਿਦਰੋਹੀ, **ਲੰਠਿ**—ਲਾਠੀ, ਡੰਡਾ (5) **ਚੰਦਨ ਕਲਾ**—ਚੌਦਵੀਂ ਦਾ ਚੰਦ; (7) **ਕੂਆ**—ਖੂਹ, (8) **ਕਾਈ**—ਕੋਈ, ਦੂਜੀ ਹੋਰ, (9) **ਜਿਭਿਆ**—ਜੀਭ, **ਅਪਵਾਦ**—ਖੰਡਨ, ਨਿੰਦਾ, (10) **ਅਵਸਥਾ**—ਸਮਾਧੀ ਦੀ ਅਵਸਥਾ; (11) **ਨਿਰਭੰਗਾ**—ਅਖਡ (15) **ਸਿਉ**—ਸਿਵ (20) **ਖਲਾਸੀ**—ਮੁਕਤ; **ਤੋਰੇ**—ਤੋੜੇ, (21) **ਰਹਮਾਨ**—ਪਰਮਾਤਮਾ, (22) **ਉਜੂ**—ਮੂੰਹ, ਹੱਥ-ਪੈਰ ਧੋਣੇ (ਨਿਮਾਜ਼ ਤੋਂ ਪਹਿਲਾ) **ਮਹੰਮਦ**—ਹਜਰਤ ਮੁਹੰਮਦ; **ਮੁਕਾਮ**—ਟਿਕਾਣਾ (26) **ਬੀਧੇ**—ਵਿੰਨ੍ਹੇ, ਜੁੜੇ, (28) **ਜਾਗਤ**—ਜਗਤ ਦੇ ਪਦਾਰਥ; (33) **ਬਿਆਲ**—ਸੱਪ।

***ਅਧਿ : 33***

(9) **ਦੋ ਚਿਲੇ**—ਚਾਲੀ×2=80, ਸਰੀਰ ਵਿਚ ਪਾਉਣਾ ਦੀ ਗਿਣਤੀ ਅੱਸੀ ਹੈ। ਉਸ ਵਿਚੋਂ ਪ੍ਰਾਣ ਅਤੇ ਅਪਾਨ ਮੁੱਖ ਹਨ, (12) **ਬਿਲਾਵਲ**—ਆਨੰਦ, (16) **ਬਾਦ ਫਿਰਾਸਤ**—ਹਵਾ ਦਾ ਨਿਕਾਸ, (24) **ਲੰਕਾ ਗੜਿ**—ਤ੍ਰਿਕੁਟੀ ਮੰਡਲ।

***ਅਧਿ : 34***

(5) **ਰਸਮੀ**—ਰਮਨ ਕਰਦਿਆ, ਯਾਤਰਾ ਕਰਦਿਆਂ, (7) **ਬਾਡੀ**—ਵਧਾਈ **ਨੈਕ**—ਮਮੂਲੀ, ਤੁੱਛ ਮਾਤ੍ਰ (9) **ਨਿਬਲਿ**—ਨਿਉਲੀ (9) **ਉਖਾਲਾ**—ਉਲਟੀ, **ਸਾਲ**—ਸਾਫ਼, (10) **ਬਾਲਿਸਤ**—ਗਿੱਠ, (16) **ਤੀਨ**—ਇੜਾ, ਪਿੰਗਲਾ, ਸੁਖਮਨਾ, (22) **ਭਉਰ ਗੁਫਾ**—ਸਹਸ੍ਰਾਰ ਚਕ੍ਰ ਤੋਂ ਥੱਲੇ ਬੱਤੀ ਦਲਕਮਲ ਵਿਚ ਸਥਿਤ ਸਥਾਨ; (25) **ਰਸ ਰਸਾਇਣ**—ਰਸ ਦੇਣ ਵਾਲੇ ਵਿਸੇ ਵਿਕਾਰ, (26) **ਪਿਆਣਾ**—ਕੂਚ, ਚਾਲ।

***ਅਧਿ : 35***

(5) **ਮੂਲ ਦੁਆਰੇ**—ਗੁਦਾ, **ਆਡੀ**—ਅੱਡੀ, (6) **ਆਰਕ**—ਅਰਕ, ਕੂਹਣੀ; (15) **ਅਗ੍ਰ**—ਅੱਗੇ। (16) **ਮੰਡਾਣ**—ਸਥਿਤ, (19) **ਸਤਾਈ ਥਾਨ** (ਸਥਾਈ ਥਾਨ)—ਸੱਚ ਖੰਡ, **ਵਾਹੂ ਕਰਮ**—ਵਾਹਗੁਰੂ ਮੰਤਰ ਦਾ ਰੇਚਕ ਪੂਰਕ ਅਤੇ ਕੁੰਭਕ ਰੀਤੀ ਨਾਲ ਜਾਪ, (28) **ਚੰਦ ਗੁਫਾ**—ਖੱਬੇ ਸੁਰ ਦੀ ਥਾ।

***ਅਧਿ : 36***

(6) **ਧੀਰੀ**—ਪੁਤਲੀ (ਅੱਖ ਦੀ), **ਆਖੀ**—ਅੱਖਾਂ; (9) **ਨਿਬੇਰਾ**—ਨਿਬੇੜਾ (10) **ਕੋਵਲੇ**—ਕੋਇਲੇ, (11) **ਡੇਵਾ**—ਦੇਵਾ, ਦੇਵੇ, (12) **ਚਰਿਆ**—ਚੜ੍ਹਿਆ, ਲਗਿਆ; **ਜਗਾਤ**—ਜ਼ਕਾਤ, ਕਰ, ਚੁੰਗੀ; **ਮੁਹਾਣਾ**—ਮਲਾਹ (15) **ਸ੍ਰਮਾਇ**—ਸ਼ਰਮਾਵੇ, **ਹਦੀਸ**—ਚਿੰਨ੍ਹਾ, (16) **ਰਜਮ**—ਜੰਗ, (17) **ਸਰਪਰ**—ਅਵੱਸ (19) **ਨਿਵਲੀ ਕਰਮ**—ਖੁਰਾਕ ਦੀ ਨਲੀ ਨੂੰ ਸਾਫ਼ ਕਰਨ ਦੀ ਯੋਗ-ਕਿਰਿਆ (20) **ਅਬਿਰਥੇ**—ਅਜਾਈਂ, ਐਵੇਂ,

 

ਤੇਰੈ—ਤੋੜੈ (21) ਟੀਕੇ—ਟਿੱਕੇ, ਬੰਧਵਾ—ਕੈਦ, ਕਾਬੂ, ਪਰਖੈ—ਪਰਖੇ, ਪਛਾਣੇ (22) ਅਪਰਸ—ਅਛੂਹ, ਮਾਇਆ ਤੋਂ ਨਿਰਲੇਪ, ਬਿਸੇਖਤਾ—ਵਿਸ਼ੇਸ਼ਤਾ (24) ਜੋਰੇ—ਜੋੜੇ (25) ਮਸਕੀਨ—ਆਜਜ਼, ਨਿਮਾਣਾ, (26) ਸੁੰਨਿਆਸ—ਅਫੁਰ ਅਵਸਥਾ; ਮਹੁਰਾ—ਜ਼ਹਿਰ, ਨਵ-ਨੌਂ, ਬਾਰਹ—ਬਾਰਾ (27) ਪੰਚਿ ਤਸਕਰ—ਪੰਜ ਚੋਰ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ, ਅਲਹੁ—ਪਰਮਾਤਮਾ, ਖੁਦੀ—ਸ੍ਵੈਮਾਨ; ਖੇਮਾਂ—ਖੇਮ, ਸੁਖ (28) ਆਲਮ—ਦੁਨੀਆਂ (29) ਘਾਮ—ਗਰਮੀ, ਬਹਤਰ—70+2=72 (33) ਡਾਵਰ—ਡਉਰੂ।

*ਅਧਿ : 37*

(1) ਤਮਾਇ—ਤਮਾ, ਲਾਲਚ (2) ਤਾਕ—ਚੇਤੰਨ, ਨਿਰਾਰਾ—ਨਿਰਾਲਾ (3) ਉਸਨ—ਗਰਮੀ; ਕਰੀਮ—ਕਿਰਪਾਲੂ, ਰਹੀਮ—ਰਹਿਮ ਕਰਨ ਵਾਲਾ, ਬਖਸ਼ਣਹਾਰ, ਚੀਰਾ—ਸਿਰਜਿਆ (6) ਲੋਈ—ਲੋਕ (8) ਪ੍ਰਾਤੀ—ਪ੍ਰਾਪਤ ਕੀਤੀ, ਲਈ; (20) ਅਫਰਿਓ—ਚੰਚਲ।

*ਅਧਿ : 38*

(4) ਬਿਸਰੀਆ—ਭੁਲਿਆ (5) ਥੀਵੈ—ਹੋਵੇ; (7) ਘੂਲੇ—ਘੁਲੇ, ਲੜੇ, (10) ਮੋਹਿਨੀ—ਮਾਇਆ (11) ਕਲਮਲ—ਮਾਇਆ ਦੀ ਮੈਲ (15) ਕਿਜੇਹੀ—ਕਿਹੋ ਜਿਹੀ, (18) ਉਗਾਹ—ਗਵਾਹ, (19) ਕੋਠਾਰੁ—ਕੁਠਾਲੀ (20) ਖਸਮਾਨਾਂ—ਓਟ, ਆਸਰਾ (24) ਦਾਰੀ—ਹਕੂਮਤ (25) ਉਦਮਾਇਆ—ਸਾਵਧਾਨ ਹੋਇਆ, (26) ਗਾਟੈ—ਗਾਡੇ, ਲਗੇ, ਹਾਟੇ—ਹਟੇ, (29) ਉਘਾਰਿਆ—ਉਘਾੜਿਆ, ਪ੍ਰਗਟ ਕੀਤਾ, ਹਿਰੈ—ਕੱਢੇ (81) ਸੁਤ—ਸੁੱਤ, ਬੇਟਾ, ਚੇਲਾ (34) ਪਾਕੀ—ਪੱਕੀ (37) ਸਾਲਕ—ਸਬਰ ਵਾਲੇ, ਸਾਦਿਕ—ਸਿਦਕਵਾਨ।

*ਅਧਿ : 39*

(1) ਬੀਜਰੀ—ਬਿਜਲੀ, (2) ਨੀਰਦਰ—ਦ੍ਰਿਸ਼ਟੀ ਭੰਡਾਰ ਭਾਵ ਪ੍ਰਾਣ ਪਦ, (4) ਪਰੈ—ਪੜੈ, ਪਵੇ (6) ਭਗ—ਇਸਤਰੀ ਦਾ ਲਿੰਗ ਦੁਆਰ; (7) ਸਿਕਰਿ—ਸਿਖਰ, (14) ਭਣੈ—ਕਹੇ, (17) ਮਨਚਿੰਦ—ਮਨਇਛਿਤ, ਮਨ ਪਸੰਦ (20) ਸਹਾਉ— ਸਹਾਈ, ਸਖਾ, (25) ਟਰੈ—ਟਲੈ, ਦੂਰ ਰਹੇ (27) ਐਦ੍ਰਾ—ਜੋਗੀਆਂ ਦੀ ਇੱਕ ਪੋਸ਼ਾਕ।

*ਅਧਿ : 40*

(8) ਕੀਟੀ—ਕੀੜੀ, ਭਿਰਣਾ (ਭੀਰਣ)—ਭਿੰਡ (12) ਰਿੰਚਕ—ਰਨਿਕ ਥੋੜ੍ਹਾ।

*ਅਧਿ : 41*

(6) ਤਾਰੈ—ਤੱਰੇ (9) ਭੂੰਚੀਆ—ਭੋਗਿਆ (10) ਗੋਤਰਿ—ਉਪਜਾਤੀ, ਗੋਤ; (11) ਭ੍ਰਮੀਤਾ—ਭਰਮਦੇ, ਭਟਕਦੇ, (12) ਸੂਰਤਨ—ਸੂਰਮਗਤੀ, ਜੰਬੂ—ਗਿੱਦੜ (22) ਗੋਲਾ—ਗ਼ੁਲਾਮ, ਦਾਸ (23) ਸੁਰਾਪਾਨ—ਸ਼ਰਾਬ ਪੀਣਾ (24) ਦਿਵਾਕਰਿ—ਸੂਰਜ (27) ਜਾਰੈ—ਜਾਲੇ, ਥੇਵ—ਥੇਵ, ਥੇਹ, ਟਿਕਾਣਾ, ਸਾਰੇ—ਸਾੜੇ, (28) ਰਥਾਣੈ—ਤੰਗ ਕਰੇ, (32) ਗਵਣ—ਆਚਰਨ (37) ਜਾਤੁ—ਜਾਤਾ, ਜਾਣਿਆ, ਕਾਸਟ—ਦੰਡ।

***ਅਧਿ : 42***

(42) ***ਸ੍ਰਿਙ***—ਚੋਟੀ, ***ਸੁਵਰਣਮਈ***—ਸੋਨਰੰਗਾ; ***ਰਾਹ ਮੰਡਲ***— ਰਾਹੂ ਮੰਡਲ; ***ਕੇਤ ਮੰਡਲ***—ਕੇਤੂ ਮੰਡਲ; ***ਅਚਵਤੇ***—ਖਾਂਦੇ।

***ਅਧਿ : 43***

(2) ***ਬਿਹਾਲ***—ਬੇਹਾਲ, ਮੰਦੇ ਹਾਲ; ***ਤਪਾਵਸ***—ਨਿਆਂ, ***ਅਪਨੀਰੀ***—ਅਪਣੀ; ***ਬਿਛਰੇ***—ਵਿਛੜੇ (3) ***ਹੰਸ***—ਜੀਵ ਆਤਮਾ; ***ਨਿਗੋੜਾ***—ਨਗੋੜ੍ਹਾ; ***ਨਿਲੂਜਾ***—ਨਿਰਲੱਜ, ***ਜਿਦ ਬਸਾਹੀ***—ਜ਼ਿੱਦ ਤੇ ਅੜੇ ਰਹਿਣਾ, ***ਇਤਰਾਨਾ***—ਆਕੜਿਆ, ਆਫਰਿਆ, ***ਜਉਰੇ***—ਜਮ ਦੀ ਰੱਸੀ (4) ***ਸਮਸਰਿ***—ਬਰਾਬਰ; ***ਤਬਕ***—ਲੋਕ; ***ਝਾਰ***—ਝਾੜ (7) ***ਕੂਰ***— ਕੂੜਾ, ਝੂਠਾ, (8) ***ਬਿਡਾਨੀ***—ਬਿਗਾਨੀ, ਪਰਾਈ, ***ਗੈਲ***—ਨਾਲ; ***ਡੀਰ***—ਗੱਡਾ, (9) ***ਮਵਾਸੀ***—ਚੋਰ; ***ਮਉੜੀ***—ਮੜ੍ਹੀ, ਸਰੀਰ ਰੂਪੀ ਘਰ (10) ***ਪਾਲ***—ਝੂਲਣਾ (11) ***ਪੂਅਰ***—ਗੇਰੂ ਰੰਗੇ ਕਪੜੇ; ***ਅਧੀਵੈ***—ਉਰਧੀਵੈ, ਉਲਟਾ ਲਟਕਿਆ; (12) ***ਬਸਾਇ***—ਵਸ; ***ਆਢਿ ਆਢਿ***—ਥੋੜ੍ਹਾ ਥੋੜ੍ਹਾ ਕਰਕੇ, ਆਵ੍ਰਿਤ ਰਾਹੀਂ (14) ***ਸਮਾਰਹੁ***—ਸਿਮਰੋ, ਜਪੋ; ***ਰੁਜੀਨਾ***—ਰੋਜ਼ੀ, ਦਿਹਾੜੀ (15) ***ਭਗਤਿ ਵਛਲ***—ਭਗਤਾਂ ਦੀ ਰਖਿਆ ਕਰਨ ਵਾਲਾ ਪ੍ਰਭੂ, ***ਬਿਰਗੰਧ***—ਦੁਰਗੰਧੀ, ***ਕੇਸੋ ਰਾਇ***—ਪਰਮਾਤਮਾ; (17) ***ਝਾਥਾ***—ਮੱਧਮ, (18) ***ਰਵਨਾ ਰਮਨਾ***—ਸੁੰਦਰ ਜਵਾਨ।

***ਅਧਿ : 44***

(3) ***ਦੁਬਲਾ***—ਪਤਲਾ; ***ਘੁਥਾ***—ਖੁੰਝਿਆ; (7) ***ਪ੍ਰਾਤੈ***—ਸਵੇਰੇ; (6) ਬਸੁਧਾ—ਧਰਤੀ (8) ***ਚੰਦ੍ਰਾਇਣ***—ਚੰਦਰਮਾ ਦੀਆਂ ਤਿਥਾ ਅਨੁਸਾਰ।

***ਅਧਿ : 45***

(1) ***ਮੁਖਾਗ੍ਰੀ***—ਜ਼ਬਾਨੀ ਯਾਦ; (2) ***ਪ੍ਰਵਾਨ ਆਇਆ***—ਪ੍ਰਵਾਨ ਚੜ੍ਹਿਆ, ਸੁਰਖ਼ਰੂ ਹੋਇਆ, (3) ***ਸੀਧੈ***—ਪਹੁੰਚੇ; (6) ***ਨਾਂ ਪੈਦਹੁ***—ਅਣਹੋਂਦ ਤੋਂ, ਸੁੰਨ ਤੋਂ; (7) ***ਸਾਦੇ***—ਸੁਆਦ ਵਿਚ (9) ***ਵੂਠਾ***—ਵਰਖਾ ਕੀਤੀ, ਕਿਰਪਾ ਕੀਤੀ; (10) ***ਮੂਰਤੀ***—ਮਹੂਰਤ; (11) ***ਰੈਣਾਰ***—ਰੇਣੁਕਾ, ਧੂੜ (13) ***ਗਲਾਨਾ***—ਗਲੇ ਵਿਚ; ***ਉਚਰੋਈ***—ਪੀ ਲਈ, (15) ***ਉਪਾੜਿ***—ਪਾੜ ਕੇ, (16) ***ਤਲੀਆ***—ਪਾਤਾਲ; (17) ***ਅਗਾਜੇ***—ਆਵਾਜ਼, ਧੁਨੀ, ***ਕਰਉ***—ਕਰਮ, ਦੋ ਕਦਮਾਂ ਬਰਾਬਰ ਵਿੱਥ, (18) ***ਆਸਰਾਇ***—ਸਹਾਰਾ; ***ਬਿਕਲ***—ਵਿਆਕੁਲ, ***ਲੰਬ***—ਲੰਬੀ, ***ਖਲਾਸ***—ਖਲਾਸੀ, ਮੁਕਤੀ; ***ਤੇਤੀਸਾ***—ਤੇਤੀ ਕਰੋੜ ਦੇਵਤੇ; (19) ***ਗੁਆਲ ਬਛਰ***—ਗਊ ਦਾ ਬਛੜਾ, ਬੈਲ, ***ਸਿਗਰੀ***—ਸਗਲੀ, ਸਾਰੀ, ***ਕਵਲਾਰੀ***—ਕੰਵਲ ਫੁੱਲ; ***ਉਗਾਈ***—ਉੱਪਰ ਲਿਆਂਦੀ (21) ***ਕੋਠੀਸਾ***—ਕੁਹਾੜਾ; ***ਨਿਖਤਰਾਇਣ***—ਖੱਤਰੀਆਂ ਦਾ ਨਾਸ; ***ਕੋਪਿਆਰੀ***—ਕਰੋਪ ਹੋਇਆ, ਕਰੋਧਤ ਹੋਇਆ, (32) ***ਸੂਤ***—ਧਾਗਾ, ਡੋਰ; ***ਮਨੀਆ***—ਮਾਣਕਾ; ***ਗੰਢੀ***—ਗੰਢਾਂ; ***ਚਣੀਆ***—ਮਣਕੇ, ਮੇਰੂ—ਮਾਲਾ ਦਾ ਵੱਡਾ ਮਣਕਾ; ***ਮਸਵਾਣੀ***—ਸਿਆਹੀ (36) ***ਧੋਰੀ***—ਬੈਲ (38) ***ਜਾਰਤਿ***—ਜ਼ਿਆਰਤ, ਯਾਤਰਾ, ***ਗੌਸ***—ਵਲੀ, ਫ਼ਕੀਰਾਂ ਦੀ ਇਕ ਸ਼ਾਖਾ; ***ਕੁਤਬ***—ਮੁਸਲਮਾਨ ਫ਼ਕੀਰਾਂ ਦੀ ਸੰਪਰਦਾਇ, ***ਬਾਂਗ***—ਨਿਮਾਜ਼ ਪੜ੍ਹਨ ਲਈ ਦਿੱਤਾ ਸੱਦਾ।

***ਅਧਿ : 46***

(2) ***ਖਫਨੀ***—ਫਕੀਰਾਂ ਦਾ ਪਹਿਰਾਵਾ (5) ***ਚੌਪਲੀ***—ਚਾਰ ਪਤਿਆਂ ਦੀ ਕਸੀਦੇ ਵਾਲੀ ਚਾਦਰ (3) ***ਮੋਰ ਝੜ***—ਮੋਰ-ਪੰਖ, (11) ***ਕੀਨੀ***—ਕੰਨੀਂ, (15) ***ਪੁਸਤੀਨ***—ਪੋਸਤੀਨ, ਜਾਨਵਰਾਂ ਦੀ ਮੁਲਾਇਮ ਖੱਲ, ***ਪਿਤੰਬਰ***—ਪਟੰਬਰ, ਰੇਸ਼ਮ; ***ਬਘੰਬਰ***—ਬਾਘ ਦੀ ਖੱਲ।

***ਅਧਿ : 47***

***ਜਰਨਕ***—ਜਰਣਾ, ਮੁਕਤੀ; ***ਖਿਗਲੀ***—ਲੀਰ; ***ਆਬ ਹਯਾਤ***—ਅੰਮ੍ਰਿਤ; ***ਕਤਰਨੀ***—ਕੈਂਚੀ; ***ਗਜ***—ਮਾਪ ਦਾ ਪੁਰਾਣਾ ਪੈਮਾਨਾ ਜੋ 36 ਇੰਚ ਦੇ ਬਰਾਬਰ ਹੁੰਦਾ ਸੀ; ***ਥੂਲੀ***—ਸਥੂਲ ਠੋਸ, ਨਿੱਗਰ; ***ਟੰਕਣੀ***—ਸੂਈ; ***ਸੌਤ***—ਸੌਕਣ; ***ਪੰਜ ਰੰਗ***—ਪੰਜ ਤਤਾਂ ਦੀ; ***ਗਵਹਰਿ***—ਗਉਹਰ, ਗੌਹਰ, ਮੋਤੀ; ***ਜੰਬੀਲ***—ਬਨ ਤੁਲਸੀ; ***ਮਿਆਨੇ***—ਮਿਆਨੀ, ਪਜਾਮੇ ਜਾਂ ਕੱਛੇ ਦਾ ਮੱਧ ਭਾਗ. ***ਆਬਾਦਾਨੀ***—ਅੰਨ ਜਲ, ***ਅਮੇਜ਼***—ਮਿਸ਼ਰਿਤ ਰੰਗ; ***ਹਿਰਮਜ਼ੀ***—ਹਿਰਮਚੀ ਰੰਗ।

***ਅਧਿ : 49***

***ਭਦ੍ਰ***—ਮਾਨਯੋਗ; ***ਟਲੀ***—ਲੀਰ;

***ਅਧਿ : 50***

(1) ***ਮੁਤਕਾ***—ਡੰਡਾ, ***ਅੰਗੋਛਾ***—ਮੋਢੇ ਤੇ ਰੱਖਣ ਵਾਲਾ ਪਰਨਾ; ***ਟੁਕ***—ਟੁੱਕ, ਰੋਟੀ; ***ਮੇਖਲਾ***—ਕਮਰ ਅੜਾਣੀ, ਕਮਰ ਕਸਾ, ***ਕੁਲਹਦਾਰਾ***—ਪਗੜੀ ਹੇਠ ਪਹਿਨਣ ਵਾਲੀ ਖਲ ਟੋਪੀ, ***ਭੇਲਾ***—ਗੋਲਾ।

***ਅਧਿ : 51***

***ਨਿਰਮਾਇਆ***—ਮਾਇਆ ਤੋਂ ਰਹਿਤ, ***ਸਿਰਜਸਿ***—ਉਤਪੰਨ; ***ਸਾਹ***—ਸਿਆਹ, ਕਾਲਾ (10) ***ਰਾਤੀ***—ਰੱਤੀ, ਤੋਰਾ; (16) ***ਤਨਕ***—ਭੋਰਾ।

***ਅਧਿ : 52***

***ਅਹੰ ਬੁਧਿ***—ਹਉਮੈਂ ਵਾਲੀ ਬੁੱਧੀ।

***ਅਧਿ : 53***

***ਸੁਦਰਸ ਧਰਤੀ***—ਸਹਜ-ਘਾਟ ਜਿੱਥੇ ਆਤਮਾ ਨੂੰ ਪਰਮਾਤਮਾ ਦਾ ਦਰਸ਼ਨ ਹੁੰਦਾ ਹੈ; ***ਦਰਸ਼ਨ***—ਮੱਤ, ਪੰਥ, ***ਪੰਚ ਨਾਮ***—ਪੰਜ ਨਾਂ (ਸਾਧ, ਸੰਤ, ਗੁਰਮੁਖ, ਗੁਰੂ, ਸਤਿਗੁਰੂ)।

***ਅਧਿ : 54***

***ਸਿਵਕਾ***—ਸਿਓਂਕ; ***ਮਵੇਸੀ***—ਪਸ਼ੂ, ***ਮਹਲਪ***—ਮਲ੍ਹਪ, ਕੀੜੇ ਜਿਹੜੇ ਮਿੱਠਾ ਖਾਣ ਵਾਲੇ ਬੱਚਿਆਂ ਦੇ ਪੇਟ ਵਿਚ ਹੁੰਦੇ ਹਨ; ***ਉਦਮਾਦਤਾ***—ਉਛਲਦਾ; ***ਘੂਘੇ***—ਘੋਗੇ, ***ਜਿਉ ਲਉ***—ਜਦੋਂ ਤਕ; ***ਮੁਜਰਾ***—ਨਾਚ ਗਾਣਾ; ***ਬਾਹੀਐ***—ਪਾਈਐ, ***ਖੰਡ***—ਪਿੰਡ, ਸਰੀਰ; ***ਗਰਾੜ***—ਸ਼ੂਹ ਸਾਗਰ ਭਾਵ ਪੇਟ; ***ਪਰਵਾਲੇ***—ਪੰਨੇ, ***ਲਛ***—ਲਛਣ; ***ਸੁਕਰਤ***—ਸੁਕਿਰਤ, ਨੇਕ ਕਮਾਈ।

***ਅਧਿ : 55***

(1) ***ਉਪਚਾਰਾ***—ਜਤਨ, (2) ***ਗੁਨਿਆਰਾ***—ਗੁਣਾ ਦਾ ਪੁੰਜ; ***ਅਥਰਬਣ***—

ਕਰਮਕਾਂਡ ਦਾ ਯੁੱਗ (3) ***ਸੂਰ***—ਸੁਰਮੇਂ, ***ਅਨਭਈ***—ਅਨੁਭਵੀ, ***ਤਮਾ***—ਲਾਲਚ; ***ਧੁਜਾ***—ਧ੍ਵਜਾ, ਝੰਡਾ; (4) ***ਅਪਤੀਜ***—ਪਾਪੀ, ਦਰਾਚਾਰੀ; (6) ***ਬਕਾਵਨਿ***—ਬਕਵਾਸ ਕਰਨ (7) ***ਜਿਣਨ***—ਜਿੱਤਣ, (9) ***ਬਲਾਇ***—ਬਲਾਅ, ਮੁਸੀਬਤ, (10) ***ਮੁਹਿਮ***—ਕਠਿਨ ਕਾਰਜ, (11) ***ਭਰਕੇ***—ਭੜਕੇ, ***ਬਬਾੜ***—ਬੜ ਬੜ ਕਰ ਕੇ, ***ਅਹਾੜਿ***—ਰਣ ਭੂਮੀ; (12) ***ਸਾਖਤੀ***—ਤਕੜਾਈ, ***ਧ੍ਰਗ***—ਧੌਂਸੇ; (14) ***ਰਿਤ***—ਖੂਨ, ***ਸੰਜੋਇ***—ਕਵੱਚ, ***ਗੰਧਤਾ***—ਸੁਗੰਧੀ (15) ***ਮਿਸਰੀ***—ਇਕ ਕਿਸਮ ਦੀ ਕਟਾਰ, ***ਉਸਾਨ***—ਹਵਾਸ, ***ਰਿਸਕ***—ਈਰਖਾ, (16) ***ਜਿਰਹ***—ਜ਼ਰਾ ਬਕਤਰ, ਕਵੱਚ, ***ਅਪਤੀਜਣਾ***—ਨ ਪਤੀਜਣਾ, ਪੱਥਰ-ਚਿਤ; ***ਬੇਰਾ***—ਵੇਰਾ, ਵੇਲਾ; ***ਮੰਦੇਰਾ***—ਵਧੇਰੇ ਮਾੜਾ, ਬਹੁਤ ਮਾੜਾ, (17) ***ਖੁਬਧ***—ਖੁਭਿਆ ਹੋਇਆ (18) ***ਅਗਰਕੁ***—ਡੁਬਣਾ; ***ਹਊਲਤਣ***—ਹਉਮੈਂ, ***ਅਣ-ਮੰਨਣਾ***—ਜ਼ਿੱਦ ***ਅਨੀਅਤ***—ਨੀਅਤ ਤੋਂ ਰਹਿਤ; ***ਅਹੰਮਤ***—ਅਹੰ ਵਾਲੀ ਮੱਤ, ***ਡੰਫ***—ਦੰਭ, ***ਮਦਾਹ***—ਮਦ, ਹੰਕਾਰ, (19) ***ਚਲਾਵਾ***—ਵਿਹਾਰ, ***ਕੁਵਤ***—ਸਕਤੀ, ਤਾਕਤ; ***ਜਰਾ***—ਬੁਢਾਪਾ, ***ਸਮਾਰੇ***—ਸੰਭਾਲੇ, ***ਨਿਹਚਿੰਤਾ*** –ਅਚਿੰਤਾ, ***ਧੁਕਾਰੇ***—ਨਗਾਰੇ ਵਜਾਏ (21) ***ਭੁਜਾਰੇ***—ਹੱਥ ਵਿਚ, (23) ***ਅਪਧਾਰੀ***—ਬੁਰੀ ਧਾਰਨਾ, ***ਅਨਿਆਰੀ***—ਤੇਜ਼, ***ਅਣਾਇਆ***—ਮੰਗਵਾਇਆ (25) ***ਉਰੜੇ***—ਉਲਰ ਕੇ ਆਏ; ***ਅਰੁਨਤਾ***—ਸੁਰਖੀ; ***ਭਗੇ***—ਭੱਜੇ, ***ਖਗੇ***—ਖੜਗ; (26) ***ਬਿਸੀਆਰ***—ਅਧਿਕ, ***ਸਉਹੇ***—ਸਾਹਮਣੇ, ***ਕੰਧਾਰਾ***—ਫੌਜ, (27) ***ਨਿਆਨ***—ਅਖ਼ੀਰ, ***ਅਉਸਾਨ***—ਅੰਤ ਨੂੰ; ***ਨਿਦਾਨ*** ਅੰਤ ਨੂੰ (28) ***ਵਫਾਏ***—ਵਫਾਦਾਰੀ ਨਾਲ, ***ਲੁੜਾਏ***—ਰੁੜ੍ਹਾਏ, ***ਨਿਵਾੜਿਆ***—ਮਾਰਿਆ; (89) ***ਬਹਲਾ***—ਬਾਹਲਾ, ਬਹੁਤਾ।

***ਅਧਿ : 56***

(1) ***ਧੇਨ-ਮੁਤ੍ਰ***—ਗਊ ਪੇਸ਼ਾਬ, (2) ***ਬਾਸਰ***—ਦਿਨ।

***ਅਧਿ : 58***

(1) ***ਮਹਤਾਬ*** –ਚੰਦਰਮਾ, ***ਅਫਤਾਬ***—ਸੂਰਜ, ***ਰੁਸਨਾਈ ਸਾਲਾ*** ਪ੍ਰਕਾਸ਼ਵਾਨ; ***ਰਬਾਣੈ***—ਰੱਬੀ, (2) ***ਅਥਰਬਣੁ ਭਾਰਾ***—ਕਲਜੁਗੀ ਪਰਵਿਰਤੀ ਵਾਲੇ ਕਾਮ ਕ੍ਰੋਧ ਆਦਿ, ***ਕਫਰ***—ਤਾਲਾ, ਜੰਦਾ, ***ਕੇਵਾਰਾ***—ਕਿਵਾੜ, ਦਰਵਾਜ਼ਾ (3) ***ਨਉਬਤੀ***—ਨੌਬਤਾ, ਘੰਟੇ, ***ਭੇਰੀ***—ਭੇਰੀ, ਇਕ ਵਾਜਾ; ***ਨਫੀਰ-ਨਫੀਰੀ*** ਇਕ ਸਾਜ਼, ***ਤਤਕਾਰਾ***—ਤਤਕਾਲ, ਤੁਰੰਤ; (4) ***ਅਬਦਾਲ*** –ਸੂਫੀਆਂ ਦਾ ਇਕ ਫ਼ਿਰਕਾ; ***ਚਿਹਲ***—ਚਾਲੀ, (40) ***ਗਉਸ***—ਵਲੀ, ***ਜੁਹਦੀ***—ਤਪੀ; ***ਕਾਮਲ***—ਪਰਨ, ***ਬੁਜਰਕ*** –ਬਜ਼ੁਰਗ; ***ਉਕਾਇਆ***—ਮੁਕਾਇਆ (5) (6) ***ਕੁਸਾਦ***—ਖੁੱਲ੍ਹਾ; ***ਖਿਲਵਤੀ*** ਵੱਖਰੀਆ ਥਾਵਾ ***ਤਨਹਾ***—ਇੱਕਲੀ, ***ਫੀਲ***—ਹਾਥੀ (7) ***ਪੇਸ਼***—ਅੱਗੇ; ***ਵਾਸਲ***—ਪ੍ਰਾਪਤ, ***ਮੰਝਾਰ***—ਅੰਦਰ, ***ਜਬਾਰਾ***—ਜੱਬਾਰ, ਸਰਬ ਸਕਤੀਮਾਨ; ***ਉਦਗਾਰ***—ਵੇਗ, ਜਜਬਾ ***ਖਿਜਮਤਿਗਾਰਾ*** ਖਿਦਮਤਗਾਰ, ਸੇਵਕ; ***ਰਾਸ***—ਠੀਕ, ਪੂਰਾ, ***ਮਹਿਰਮੀ***—ਭੇਦੀ, ***ਰਹਰਾਸ***—ਨਿੱਤ ਨੇਮ, ***ਜਉਕ***—ਸੌਕ ਸ਼ੋਕ, ***ਅਸਾਇਸ***—ਸਾਮਾਨ, ***ਫਰਜੰਦ***—ਬੇਟੇ (11) ***ਜਹੀਰ***—ਸਰੀਰ ਨੂੰ ਕਸਟ ਦੇਣ ਵਾਲੇ ਫਕੀਰ; ***ਮਸਕਤ*** ਮੁਸ਼ੱਕਤ, ਸਖਤ ਮਿਹਨਤ, ***ਮਲਾਇਕਾਂ***—ਫ਼ਰਿਸਤਿਆਂ (12) ***ਆਦਮ***—ਪਹਿਲਾ ਮਨੁੱਖ; ***ਹੱਵਾ***—ਪਹਿਲੀ ਇਸਤਰੀ, (13) ***ਤਾਮ***—ਖਾਣਾ, ***ਪਖੁਣ***

ਪੱਕਾ; ***ਮੁਤਬਖੀ***—ਬਾਵਰਚੀ, ਲਾਗਰੀ, ***ਬਰਦਾਰਾ***—ਢੋਣ ਵਾਲੇ, (14) ***ਬੁਰਾਕ***—ਦੈਵੀ ਘੋੜਾ; ***ਸਾਬੂਰੀ***—ਸਬਰ, ***ਕਹਰ***—ਗੁਸਾ; ***ਗੈਬ***—ਅਦਿਖ (15) ***ਸਲਾਤ***—ਅਧਿਕਤਾ ***ਜੰਮਲ***—ਜਮਾਲ, ਸੁੰਦਰਤਾ, ਖ਼ੂਬਸੂਰਤੀ, ***ਨਵੀਸਿੰਦੇ***—ਲਿਖਾਰੀ ***ਪੋਤਦਾਰਾ***—ਖ਼ਜ਼ਾਨਚੀ, ***ਅਹਦੀ***—ਕਾਰਿੰਦਾ; ***ਅਜਰਾਈਲ***—ਮੌਤ ਦਾ ਫ਼ਰਿਸ਼ਤਾ, (16) ***ਵਾਹਦ***—ਇਕ ਇੱਕਲਾ, ***ਖ਼ਬਰਬੰਦ***—ਖਬਰਦਾਰ, ਚੈਤੰਨ, (18) ***ਸਿਲੇਖਾਨੇ***—ਹਥਿਆਰ-ਘਰ (19) ***ਫਰਾਊਨ***—ਮਿਸਰ ਦਾ ਬਾਦਸ਼ਾਹ ਜੋ ਆਪਣੇ ਆਪ ਨੂੰ ਖ਼ੁਦਾ ਅਖਵਾਉਂਦਾ ਸੀ, (21) ***ਮੁਸਤਫਾ***—ਮੁਹੰਮਦ ਸਾਹਿਬ ਦਾ ਖ਼ਿਤਾਬ; ***ਸਰਫ***—ਸ਼ਰਫ, ਸੁਭਾਗ, ***ਸਰਾ***—ਸ਼ਰਾ, ਮੁਸਲਮਾਨੀ ਧਾਰਮਿਕ ਨਿਯਮਾਵਲੀ· ***ਤੌਰਾ***—ਤੌਰੇਤ, ਪਾਰਸੀਆਂ ਦੀ ਪਵਿੱਤਰ ਪੁਸਤਕ; ***ਬਹਗੁ***—ਬੈਠੇਗਾ, ***ਅਲਹਕ***—ਸੱਚਾ ਪਰਮਾਤਮਾ, (23) ***ਪੈਨਾਏ***—ਪਹਿਨਾਏ; (24) ***ਮੇਕਾਈਲ***—ਇਕ ਫਰਿਸ਼ਤੇ ਦਾ ਨਾ; ***ਫਾਨੀ***—ਨਾਸ਼, (27) ***ਉਪਾਰਜਾ***—ਉਤਪਤੀ।

***ਅਧਿ : 59***

(1) ***ਨਿਰਮਏ***—ਉਤਪੰਨ ਹੋਏ ***ਓਨਮ***—ਓਮ ਨਮੋ, ਓਅੰ, (3) ***ਧਰਮਾਪੁਰਿ***—ਸਤਿਸੰਗ, ***ਮਨੂਰਾ***—ਖੰਘਰ, ਲੋਹਾ, ਮਾੜਾ ਬੰਦਾ, ***ਧਰਨੀਧਰ***—ਧਰਤੀ ਦਾ ਸਹਾਰਾ, ਪਰਮਾਤਮਾ, (4) ***ਬਾਦ***—ਵਾਦ, ਫ਼ਜ਼ੂਲ, (6) ***ਅਫਰਿਉ***—ਨਾ ਫੜੇ ਜਾ ਸਕਣ ਵਾਲਾ, ***ਠਗਉਰੀ***—ਠੱਗਣ ਵਾਲੀ, ਮਾਇਆ, ***ਇਥ ਤਿਥ***—ਇਥੇ ਤੇ ਉਥੇ ਦਾ ਭਾਵ ਸਦਾ, ***ਸਰੇਵੇ***—ਸੇਵੇ (7) ***ਅਸਰੂਪ***—ਸਰੂਪ (8) ***ਊਰਮ***—ਲਹਿਰ, ਜਲ, ***ਧੂਰਮ***—ਧਰਤੀ, ***ਊਨਵ***—ਝੁਕ ਕੇ, (11) ***ਨਿਰੋਧਰ***—ਬੇਬਦਲ, ਕਾਰੀ ਪ੍ਰਭਾਵ ਵਾਲਾ; (13) ***ਲਾੜੀ ਚਾੜੀ***—ਲਾਈ ਚਾਈ ***ਲਾਇਤਬਾਰ***—ਨਾਇਤਬਾਰ ਯੋਗ, (14) ***ਆਖਿ***—ਮਾਇਆ (15) ***ਧੈਰ***—ਧਾਵਣਾ, ***ਲੋਈ***—ਜਗਤ (16) ***ਵੇਰੋਧ***—ਅਮੋੜ, (17) ***ਸਾਰੇ***—ਸੰਭਾਲੇ (18) ***ਸਚੜਾਉ***—ਸੱਚੀ, ਸੁੱਧ, ***ਵੰਨ***—ਪ੍ਰਕਾਰ, ਕੋਟੀ, (20) ***ਅਨਾਥ***—ਜਿਸ ਦਾ ਹੋਰ ਕੋਈ ਮਾਲਕ ਨਹੀਂ, ਪ੍ਰਭੂ, (23) ***ਅੰਗੂਰੀ***—ਪਾਪ ਰੂਪੀ ਅੰਗੂਰੀ (24) ***ਛੈਆਨਿਤ***—ਖੈ ਹੋਣ ਵਾਲਾ, ਨਾਸ਼ ਹੋਣ ਵਾਲਾ। ***ਛੂਛੀ***—ਥੋਥੀ, ***ਸਿਬਾਲ***—ਜਾਲਾ, ਬੂਰ, (25) ***ਸਾਖ***—ਇਤਬਾਰ, ***ਬੀਸ***—ਵੀਹ ਵਿਸਵੇ, ਯਕੀਨੀ ਤੌਰ ਤੇ, ***ਇਕੀਸ***—ਈਸ਼ਵਰ (26) ***ਪਰਮਾਦਿ***—ਭਰਮ, ਪਾਗਲਪੁਣਾ, ***ਚਾਂਪੇ***—ਚੱਬਦਾ ਹੈ, (27) ***ਅਖੋਟ***—ਅਖੁੱਟ, (28) ***ਸਹੀ***—ਸਉਹੇ, ਸਾਹਮਣੇ, ***ਮੋਟਾ***—ਵੱਡਾ, ਮਹਾਨ, (30) ***ਚੀਰ***—ਕਪੜੇ, ***ਡਾਹਪਣ***—ਈਰਖਾ, ***ਖਿਣਠੀ***—ਖਿਨਸੀ, ਨਾਸ਼ ਹੋਈ, ***ਡਰਪਿ***—ਡਰ ਕਰਕੇ, (31) ***ਕਰਾਰਿ***—ਕਿਨਾਰੇ ਤੇ, ***ਅਜਾਚੀ***—ਅਤੋਲ; ***ਅਘੁਲੀਐ***—ਛੁੱਟੀਦਾ ਹੈ, ***ਸੰਮਲਾ***—ਸਿਮਰਨ ਕਦਾ, (31) ***ਵਿਗੁਚੀਐ***—ਖ਼ਰਾਬ ਹੋਈਦਾ ਹੈ; (34) ***ਨਿਧਾਰਾ***—ਜਿੰਨ੍ਹਾ ਦਾ ਕੋਈ ਆਸਰਾ ਨਹੀਂ (35) ***ਦਾਲਦ ਭੰਜਨ***—ਕੰਗਾਲੀ ਦੂਰ ਕਰਨ ਵਾਲਾ (38) ***ਪੜੂਤਉ***—ਪੈਣ ਤੋਂ, ***ਵੇੜਿਆ***—ਘੇਰਿਆ ਹੋਇਆ, (40) ***ਬੈਰਾਇ***—ਵੈਰੀ, ***ਬਹਿਣ***—ਭੈਣ, ***ਪੋਖੇ***—ਪਰੋਖੇ, ਪਰੇ ਕਰਨਾ, ਮਾਰਨਾ, (42) ***ਦੀਬਾਣ***—ਕਚਹਿਰੀ (43) ***ਸਮਪਉ***—ਸੌਂਪਾ, ***ਰੰਗ***—ਰੰਕ, ***ਤੁੰਗ***—ਅਮੀਰ, (45) ***ਲਸਕਰੀਆ***—ਸਿਪਾਹੀਆਂ, (46) ***ਬੀਜਉ***—ਦੂਜਾ (46) ***ਰਸਿ***—ਪ੍ਰੇਮ ਕਰਕੇ, ***ਪਰਥਾਇ***—ਪਰ ਥਾਇ, ਪਰਲੋਕ, ***ਸਿਰਿਆ***—ਸਿਰਜਿਆ, (47) ***ਰੂੜਾ***—ਸੁੰਦਰ ***ਗਾਰੁੜ***—ਗਰੁੜ ਮੰਤਰ ਜਿਸ ਨਾਲ ਸੱਪ ਦੀ ਜ਼ਹਿਰ ਲਹਿੰਦੀ ਹੈ, (49)

***ਬਿਸੇਖ***—ਬੇਅੰਤ. (50) ***ਭੇਉ***—ਭੇਦ; ***ਸੰਪੈ***—ਸੰਪਦਾ, ਧਨ; ***ਨਿਦਾਨਿ***—ਓੜਕ ਨੂੰ, (51) ***ਹੇਰਤ***—ਵੇਖ, ***ਰਵੈ***—ਸਿਮਰਦੀ ਹੈ; ***ਕੰਕਣ***—ਕੰਗਣ, (53) ***ਬਿਕੂਦਾ***—ਵੇਂਹਦਾ।

## ***ਅਰਥਾਵਲੀ—ਅੰਤਿਕਾ-1 ਦੇ ਕਾਂਡਾਂ ਦੀ***

***ਸ. ਸ. 13***

(4) ***ਅਲਮਲ***—ਆਇਆ ਰੂਪੀ ਜ਼ਹਿਰ, ਬਿਖਿਆ, (12) ***ਰਾਵਲ***—ਜੋਗੀਆਂ ਦੀ ਇਕ ਸਾਖਾ, ***ਅਪਦਾ***—ਮੁਸੀਬਤ (13) ***ਖੀਮਾਨੀ***—ਖਿਮਣੀ, ਬਿਜਲੀ ਦੀ ਲਿਸ਼ਕ, ਤੇਜ਼।

***ਸ. ਸ. 31***

(3) ***ਤਵਚਾ***—ਚਮੜੀ, (4) ***ਆਪੇ***—ਅਪ ਦੇ, ਜਲ ਦੇ; ***ਪ੍ਰਸਵੇਦਾ***—ਪਸੀਨਾ; (6) ***ਅਵਗਾਹੁ***—ਅਥਾਹ; (8) ***ਮਧੁਰੀ***—ਮਿੱਠੀ; ***ਸਲੋਨਾ***—ਸਲੂਣਾ; ***ਚਰਚਰਾ***—ਚਟਪਟਾ; ***ਖਟੋਨਾ***—ਖੱਟਾ, (9) ***ਊਸਨ***—ਗਰਮ, ***ਚਾਲਹੀ***—ਗਤੀਸੀਲ, (25) ***ਬਿਲੰਬ***—ਢਿੱਲ, ਆਲਸ, (26) ***ਸਿਰਾਨੀ***—ਲੰਘ ਜਾਣ ਵਾਲੀ, ***ਅਸੁ***—ਅੱਸੀ, (33) ***ਠੋਲਾ***—ਮਾਇਆ ਦੀ ਚੋਟ (34) ***ਅੰਦੂਲੀ***—ਅੰਤੜੀ; (35) ***ਬਜਰੀ***—ਇੰਦਰੀ (41) ***ਮੰਡੈ***—ਮੰਡਨ ਕਰੇ; ***ਲਘੁਮਾਇ***—ਇਕ ਸਿੱਧੀ ਜਿਸ ਰਾਹੀਂ ਛੋਟਾ ਆਕਾਰ ਬਣਾਇਆ ਜਾ ਸਕਦਾ ਹੈ। (42) ***ਗਨਮਾਇ***—ਵੱਡਾ ਆਕਾਰ ਕਰ ਸਕਣ ਦੀ ਸਿੱਧੀ; ***ਸਹਤ***—ਅਰੋਗ, (44) ***ਛੋਰੰ***—ਛੱਡਣਾ, ***ਪ੍ਰਨਾਮ***—ਪ੍ਰਾਣਾਯਾਮ (45) ***ਤਿਮਰ***—ਅੰਧਕਾਰ (47) ***ਅਨੂਮਾ***—ਇਕ ਸਿੱਧੀ ਜਿਸ ਰਾਹੀਂ ਬਹੁਤ ਹੀ ਛੋਟਾ ਬਣ ਸਕਦਾ ਹੈ; (48) ***ਇਸਮ***—ਨਾਮ।

***ਸ. ਸ. 36***

(3.1) ***ਤੇਊ***—ਓਹੀ; (4) ***ਡਹਕਾਈ***—ਭਟਕਦਾ ਹੈ। (5.1) ***ਡਣਤ***—ਗਣਤ; ***ਡਣੀਜੈ***—ਗਣੀਜੈ, ਗਿਣੀਏ, ***ਡਿਣਤੀ***—ਗਿਣਤੀ; ***ਡਰਾਸੈ***—ਗਿਰਾਸੇ; (8) ***ਉਮਗਿ ਉਮੰਗਿ***—ਉਮਡ ਉਮਡ ਕੇ, ਬੜੇ ਚਾਅ ਨਾਲ, (9) ***ਕ਼ਪੀਐ***—ਕੱਟੀਏ, ***ਨਿਰਬਹੀਐ***—ਨਿਰਬਾਹ ਹੋਵੇ, (12) ***ਸਾਖਤ***—ਸਾਕਤ (16) ***ਡਿਰਸਤ***—ਗ੍ਰਹਿਸਥ, ***ਡੋਕਲਾ***—ਗੋਕਲ, ***ਡਤ***—ਗਤ, ***ਡੁਫਾ***—ਗੁਫਾ, (17) ***ਕਸਮਲ***—ਪਾਪ, ਮੋਹ, ਅਗਿਆਨ, ***ਪ੍ਰਾਛਤ***—ਪ੍ਰਾਸ਼ਚਿਤ; (21) ***ਡਿਣ***—ਗਿਣ; ***ਡਤਿ***—ਗਤਿ; (26) ***ਵਰੈ***—ਜਰੇ ਬੁਢਾਪੇ, ***ਵਰਮ***—ਜਰਮ, ਜਨਮ, ***ਵਰਕ***—ਜਰਕ, ਧੱਕਾ, (29) ***ਡਾਕਨ***—ਮਾਇਆ, ***ਡਾਕਡੋਲ***—ਡਕੇ ਡੋਲੇ, ਭਟਕਣਾ, (32 1) ***ਭੀਰ***—ਭੀੜ, ਮੁਸ਼ਕਲ (34) ***ਪੁਰ***—ਪੁਰ, ਆਦਿ; ***ਧੋਰਾ***—ਬੈਲ, ਪਾਰ ਲੰਘਾਉਣ ਵਾਲਾ, (35) ***ਨਾਗਵਰ***—ਪ੍ਰਭੂ ਦਾ ਇਕ ਵਿਸ਼ੇਸ਼ਣ (40) ***ਮੋਲ***—ਮੁੱਲ, (43) ***ਉਛੜ***—ਔਝੜ (44) ***ਲਹਰੀ***—ਮਾਇਆ (47) ***ਡ਼ਾੜ***—ਰਿਹਾੜ, ਜ਼ਿੱਦ, ***ਤੋਖ***—ਸਬਰ (51) ***ਸਲਾਇ***—ਸਲਾਹਿ, ਸਿਫਤ।

***ਸ. ਸ. 37***

(5) ***ਗੁਨਾਗੁਨ***—ਕਈ ਪ੍ਰਕਾਰ ਦੇ, ਬੇਅੰਤ ਪ੍ਰਾਣੀ, (7) ***ਖਲ***—ਸਤਰੂ, ਵੈਰੀ; (11) ***ਪਰਿਵਰਤਿ***—ਪ੍ਰਵੇਸ਼, ਦੁਨੀਆਂ ਵਿਚ ਲਿਪਤ ਹੋਣਾ, ***ਨਿਰਵਿਰਤਿ***—ਦੁਨੀਆਂ ਤੋਂ ਨਿਰਲੇਪ ਹੋਣਾ।

***ਸ. ਸ. 41***

(2) ***ਦਉਰ***—ਦੌੜ, (4) ***ਉਪਸਾਰਾ***—ਪਸਾਰਾ (13) ***ਗਾਰੜ***—ਗਰੁੜ (20)

*ਨਿਧਾਤਾ*—ਗੁਣਵਾਨ (21) *ਸੂਹਰ*—ਸੂਵਾ, ਤੋਤਾ, *ਸਤਰਾਨੇ*—ਸਤਰੂ ਦੇ, ਦੁਸ਼ਮਣ ਦੇ (27) *ਦਰਹਾਲ*—ਭੀਤਰ, ਅੰਦਰ; (34) *ਬਾਂਗੀ*—ਪੁਤਲੀ (ਤਮਾਸ਼ੇ ਵਾਲੀ)।

***ਸ. ਸ 42***

(7) *ਤਰਾਸ* —ਡਰ, ਸਹਿਮ; *ਦਉਰੇ*—ਦੌੜੇ, (23) *ਚਾਂਦਚਿੜੀ*—ਚਾਮ ਚੜਿਕ; (34) *ਗਰਭ*—ਗਰਬ।

***ਸ. ਸ. 43***

(2) *ਭੂਤੈ ਚਾਕ੍ਰ*—ਭੂਤਾਂ ਦਾ ਚੱਕਰ ਚਲਾਉਣ ਵਾਲਾ; *ਅਕਾਰ, ਉਕਾਰ, ਮਕਾਰ*—ਅ ਓ ਮ ਦੇਵਨਾਗਰੀ ਲਿੱਪੀ ਵਿਚ ਓਮ ਲਿਖਣ ਲਈ ਇਹ ਤਿੰਨ ਅੱਖਰ ਵਰਤੇ ਜਾਂਦੇ ਹਨ। (41) *ਵਾਰ*—ਬਰਾਬਰ, ਸਮਾਨ; *ਕ੍ਰਾਂਤ ਸਰੂਪ*—ਨੂਰਾਨੀ ਸਰੂਪ; *ਅੰਗੁਸਟ*—ਅੰਗੂਠਾ (45) *ਪਵਨ*—ਪ੍ਰਮਾਣ (53) *ਬਾਹਨ*—ਭਾ, ਅਗਨਿ, ਅੱਗ। *ਪ੍ਰਭਾ*—ਜੋਤੀ; (55) *ਭਣੀ*—ਕਹੀ, ਆਖੀ (55) *ਕਟਿ*—ਕਮਰ; (76) *ਨਿਸਟ*—ਪੱਕਾ, ਸਥਿਤ, ਵਿਸ਼ਵਾਸ ਰੱਖਣ ਵਾਲਾ।

***ਸ. ਸ. 44***

(1) *ਡਾਕਣ*—ਬਘਿਆੜੀ, ਯੋਗੀ ਇਸਤਰੀ ਲਈ ਇਹ ਪਦ ਵਰਤਦੇ ਸਨ, *ਭੂਕਣ*—ਭੌਂਕਣ ਵਾਲਾ ਜੀਵ; *ਪਸੁਚਕਾ*—ਪਿਸਾਚ; *ਬਾਚਾ*—ਵਾਚ, ਬਾਣੀ, *ਦ੍ਰਿਗ*—ਅੱਖਾਂ, (3) *ਬੇਦਨ*—ਵੇਦਨਾ, ਪੀੜਾ, (7) *ਬਿਜਾਗ*—ਸੁਤੇ।

***ਸ. ਸ. 45***

(1) *ਸਉਰੇ*—ਸੰਵਰ ਗਏ, ਠੀਕ ਹੋ ਗਏ, (8) *ਲੋਇ*—ਲੋ, ਚਾਨਣ (10) *ਤੀਨ ਜੋਗਿੰਦ੍ਰਾ*—ਮਛੰਦਰ, ਗੋਰਖ ਅਤੇ ਦਤਾਤ੍ਰੈ, (25) *ਤਤੁ ਤਤੁ*—ਤੱਤਾਂ ਦਾ ਤੱਤ, (34) *ਮਦ ਕੀ ਮਾਤੀ*—ਅਹੰਕਾਰੀ ਹੋਈ।

***ਸ. ਸ. 47***

(1) *ਕਰਮ ਅਕਰਮ*—ਪੁੰਨ ਪਾਪ ਨਾਲ ਸਬੰਧਤ ਕਰਮ, *ਬ੍ਰਹਮ ਕਰਮ*—ਨਿਸ਼ਕਾਮ ਕਰਮ, (2) *ਸ੍ਰੀ ਦਰਿ*—ਮੋਖ ਦੁਆਰਾ; *ਰੁਦ੍ਰ ਕਰਮ*—ਤਾਮਸ ਬਿਰਤੀ ਵਾਲੇ ਕਰਮ; *ਬ੍ਰਿਖ*—ਜੜ ਜੂਨੀ; (3) *ਖਉ*—ਖੈ, ਨਾਸ, (12) *ਨਿਰਭੈ ਭੂਤ*—ਭੈ ਰਹਿਤ ਪਰਮਾਤਮਾ।

***ਸ. ਸ. 48***

(4) *ਮੱਝ*—ਮੱਧ, (14) *ਝਾਲੂ*—ਸਵੇਰ, ਪ੍ਰਭਾਤ, *ਤੁਰੀਆ*—ਘੋੜੀ, ਇਹ ਮਨ ਦੀ ਅਫੁਰ ਅਵਸਥਾ ਵੀ ਹੁੰਦੀ ਹੈ; (17) *ਭਿਲਾਵੜਾ*—ਭੁਲਾਵਾ (19) *ਢਿਗ*—ਮਿੱਟੀ, (19) *ਡੋਰਾ*—ਡੋਰੀ, ਸਾਹਾ ਦੀ ਲੜੀ; (24) *ਤਪਾਸ*—ਤਪਾਵਸ, ਨਿਆਂ, *ਭਾਰ*—ਗੰਢਾਂ, (25) *ਤਰਸਾਨਾ*—ਡਰਿਆ (26) *ਮਝਾਰ*—ਵਿਚ, (28) *ਬਾਲੂ ਕੇ ਘਰ*—ਰੇਤ ਕਾ ਘਰ, ਸਰੀਰ, (34) *ਸੀਹਾਈ*—ਸਿਆਹੀ, ਕਾਲਖ (35) *ਟਲੀ*—ਟਾਕੀ, ਲੀਰ; (37) *ਜਾਤੀ*—ਜਾਣੀ; *ਦੁਰਾਲਾ*—ਦਬਿਧਾ।

***ਸ. ਸ. 51***

(1) *ਭਣਜੈ*—ਕਹਿੰਦਾ ਹੈ (19) *ਸੰਗਤਿ*—ਮਾਇਆ ਦੀ ਸੰਗਤ, (22) *ਖਤ*—ਖਟ, ਛੇ, (28) *ਵਾਉਂ*—ਬਾਉਲੀ; *ਪਰਕਾਰਜਿ*—ਹੋਰ ਦੇ ਕੰਮ, *ਅਸਟਿਪੁਤ*—ਇਸਟਾ-ਪੂਰਤੀ;

(35) *ਮੁਖਚਾਰੀ*—ਗੱਲਾ ਕਰਨ ਵਾਲਾ।

*ਸ ਸ. 52* **(I)**

(1) *ਉਧਰਸਹਿ*—ਮੁਕਤ ਹੋਣਗੇ; (4) *ਸੰਤਾਪ*—ਹੱਠ-ਤਪ, (10) *ਥਾਟੀ*—ਪਾਈ, (11) *ਹਾਟ*—ਹਟ, ਪਰੇ, *ਖਿੜੇ*—ਖਿੜ੍ਹਕੇ, (12) *ਸੁਕਟਨ*—ਸੁਕੜਨ (18) *ਮਾਰੂ* -ਧੁਨੀ, *ਮੁਜਰਾ* —ਨਾਚ, ਲੀਲਾ, *ਲੋਹਾ ਝਾਗੇ*—ਪੁਲਸਰਾਤ ਦਾ ਬਿਖੜਾ ਰਾਹ ਲੰਘੇ· *ਵਜਾ*—ਵਜਹੁ, ਤਨਖਾਹ, (19) *ਗੋਡੇ*—ਗੱਡੇ, (22) *ਬਾਣ*—ਸੰਸਾਰੀ ਸੁਭਾ, (24) *ਸਰੋਤਰੀ*—ਸਰੋਤਾ, ਸੁਨਣ ਵਾਲਾ; (25) *ਅਬਾਚੀ*—ਨਾ ਬੋਲਣ ਵਾਲਾ, ਮੋਨੀ, (26) *ਪਲੁਰ*—ਫੋਗ (37) *ਬ੍ਰਹਮਪੁਰੀ*—ਤ੍ਰਿਕੁਟੀ, *ਕਨਿਕ ਪਰੀ*—ਸਹਸ ਕਮਲ, *ਸ਼ਿਵ ਪਰੀ*—ਸੁੰਨ, (29) *ਮੁੰਦਰੀ*—ਮੁੰਦ, ਬੰਦ, (45) *ਪਾਤ*—ਗਿਰਨਾ, ਡਿੱਗਣਾ, *ਠਾਢੇ ਸਰ*—ਸਾਤੀ ਸਰੋਵਰ, ਸਤਸਰ, (50) *ਭਾਈ*—ਚੰਗੀ ਲੱਗੀ, (45) *ਖੜ*—ਲੈ ਜਾ ਕੇ, (57) *ਤਪਕੀ*—ਦਾਹ ਰੋਗੀ; *ਵਿਕਲ* —ਵਿਆਕਲ, (60) *ਕਜਾਇ* —ਕਜਾ, ਰੱਬੀ ਹੁਕਮ, *ਹਜਰਤ*—ਇਹ ਪਦ ਮੁਹੰਮਦ ਸਾਹਿਬ ਲਈ ਵਿਸ਼ੇਸ਼ਣ ਰੂਪ ਵਿਚ ਵਰਤ ਹੁੰਦਾ ਹੈ ਪਰ ਇਥੇ ਭਾਵ ਪਰਮਾਤਮਾ ਤੋਂ ਹੈ, *ਪੰਚ ਤੀਸ*—ਪੰਜ ਨਿਮਾਜ਼ਾਂ, 30 ਰੋਜੇ; *ਕੁਰਾਨ*—ਮੁਸਲਮਾਨਾਂ ਦਾ ਪਵਿੱਤਰ ਗ੍ਰੰਥ; (62) *ਤਕੱਬਰ*—ਅਭਿਮਾਨ, *ਮਹਜ*—ਨਿਰੋਲ, ਪੂਰਨ ਰੂਪ ਵਿਚ; *ਹਰਾਮ*—ਅਜੋਗ (63) *ਮੁਸਲਮ*—ਪੱਕੇ ਵਿਸ਼ਵਾਸ ਵਾਲਾ, (65) *ਧੋੜਾ* —ਸਹਾਰਾ; *ਬਹਰ*—ਬਾਹਰ, (69) *ਬ੍ਰਹਨਾ*—ਨੰਗਾ; (72) *ਆਲਮੀਨ*—ਬ੍ਰਹਮੰਡ, ਬ੍ਰਹਮ, (76) *ਭੇਵਾ*—ਭੇਵ, ਭੇਦ, (78) *ਗਗਾ ਖੋਲ* —ਗੋ, *ਬਬਾ ਪਾਖਰੁ ਧਰੇ*—ਬਿ; *ਪੰਚ ਪੰਚੀਸ*—ਪੰਜ ਤਤ ਅਤੇ 25 ਪ੍ਰਕਿਰਤੀਆ।

*ਸ. ਸ 52* **(II)**

(1) *ਅਵਲਿ*—ਪਹਿਲੀ· *ਹਯਾਤੀ*—ਜੀਵਨ; *ਕਿਨਾਇਤ*—ਸਬੂਰੀ, ਸਬਰ ਵਿਚ, *ਥੇਦਾਰੀ*—ਜਾਗ, (2) *ਮਰਕ*—ਮਕਰ, *ਅਦਬ* —ਸ਼ਿਸ਼ਟਾਚਾਰ, *ਸੁਨੰਤ*—ਮੁਸਲਮਾਨਾ ਦੀ ਰਹਿਤ ਮਰਯਾਦਾ, *ਮਾਰਫਤ*—ਰੱਬੀ ਗਿਆਨ, *ਫਰਸੂਦ*—ਘਿਸਿਆ ਹੋਇਆ। (4) *ਪਖਾਣ* —ਪੱਥਰ, *ਰਮੋਤੈਨ*—ਰਮਤਾ, *ਰਾਨੁ*—ਰੰਨ, (8) *ਖਾਬ*—ਨੀਂਦ, ਸੁਪਨਾ।

*ਸ. ਸ. 52* **(III)**

(2) *ਪਨਹੀ*—ਜੁੱਤੀ, *ਪਖਾਲੈ*—ਧੋਵੈ, *ਸਹਨਾਈ*—ਸੈਨ ਨਾਈ, *ਬੀਠੀ*—ਬੀਠੁਲਾ, ਪ੍ਰਭੂ ਦਾ ਇਕ ਨਾਂ, *ਚਰਣਾਗਤਿ*—ਚਰਨਾਮਤਿ, *ਬਿਹੋੜੀ*—ਵਿਛੋੜੀ, *ਖਾਖ*—ਜਬਾੜੇ; *ਖਿਆਰਵੈ*—ਚੁੱਪ ਕਰਾਵੇ *ਬਰਬੰਰ* ਢੇਰ, *ਪਿਘੂੜਹ*—ਪੰਘੜੇ, *ਚਾਵ*—ਚਾਅ; *ਹੁਲਰਾਵੈ*—ਪਿਆਰ ਦੀ ਥਪਕੀ ਦੇਣਾ; *ਪਪਚ*—ਪ੍ਰਪੰਚ, ਸ੍ਰਿਸਟੀ, ਭਉਜਲ।

*ਸ ਸ. 53*

(3) *ਗਕਾਰ*—ਗ; *ਅਕਾਰ*—ਅ, *ਨਕਾਰ*—ਨ; (4) *ਗੋਇ*—ਪ੍ਰਿਥਵੀ (5) *ਇਆਇ*—ਇੰਜ ਹਨ, ਇਸ ਤਰ੍ਹਾ ਹਨ, (9) *ਵਿਗੋਈ*—ਵਿਗੁੱਤਾ, ਖੁਭਿਆ

*ਸ. ਸ 54*

(2) ਵਦ—ਵਾਦ, *ਗ੍ਰਿਹਿ*—ਗ੍ਰਹਿਣ ਲੱਗਣ ਸਮੇਂ, *ਅਲੂਜਾ* -ਆਲੂਦਾ,

ਲਿਬੜਿਆ (10) ***ਦਿਲਵਾਏ***—ਦਿਵਾਵੇ, (2ਸ) ***ਨਿਸਪ੍ਰੇਹੀ***—ਨਿਰਲੇਪ।

***ਸ ਸ 56***

(14) ***ਭਾਨ ਅਸਥਾਨ***—ਅੱਖਾ; ***ਸਸਿ ਅਸਥਾਨ***—ਮੱਥਾ (33) ***ਤਰੁਨਾ***—ਜਵਾਨ, (44) ***ਨੌ ਤ੍ਰੈ ਚਾਰਿ ਸੋਲਹ ਕੀਨੇ***—ਤਿੰਨ ਗੁਣਾਂ ਅਧੀਨ ਕੰਮ ਕਰਨ ਵਾਲੇ ਚਾਰ ਅੰਤਹ-ਕਰਨ, ਨੌ ਦੁਆਰਾ ਰਾਹੀਂ ਕਾਰਜ ਕਰਦੇ ਹਨ; ਪੰਜ ਕਰਮ ਇੰਦਰੀਆਂ, ਪੰਜ ਗਿਆਨ ਇੰਦਰੀਆ, ਪੰਜ ਪ੍ਰਾਣ ਅਤੇ ਮਨ ਮਿਲ ਕੇ ਸੋਲਾਂ ਕਲਾ ਬਣਦੀਆ ਹਨ; ***ਤਾਰਿ***—ਤਾੜ ਕੇ, ਕਾਬੂ ਕਰ ਕੇ।

***ਸ. ਸ. 57***

(9) ***ਸੰਜਣ***—ਇਕੱਠਾ ਕਰਨ, (12) ***ਅਤਿੰਤੀ***—ਅਤਿਥੀ, ਪਰਾਹੁਣਾ, ***ਬਿਖਊਲਾ***—ਜ਼ਹਿਰੀਲਾ, (27) ***ਸਾਲਗੁਰਾਮ***—ਪੱਥਰ ਨੂੰ ਇਸਟ ਸਮਝ ਕੇ; ***ਸੌਚ***—ਸਫ਼ਾਈ (ਅੰਦਰ ਦੇ ਮਲ ਦੀ) (37) ***ਕੁਚੀਲ***—ਅਪਵਿੱਤਰ।

***ਸ. ਸ. 58***

(9) ***ਸਾਖੀਆ***—ਵੇਦ (17) ***ਸਰਾਕਰਮ***—ਉੱਦਮ (18) ***ਬਸੀਲੈ***—ਵਸਦਾ ਹੈ; ***ਵੀਲੈ***—ਲੀਨ ਹਨ (20) ***ਮਖਿਆ***—ਮਖਾਂ, ਮੈਂ ਆਖਿਆ (25) ***ਬਖਤ***—ਵਕਤ, ਸਮੇ (27) ***ਆਹੁਤ ਜਿਵਖਿਆ***—ਜੀਭ ਨੂੰ ਆਹੂਤੀ ਦੇਣੀ, ਜੀਭ ਤੋ ਖਾਣ ਦੀ ਵਸਤ ਰਖਣੀ (28) ***ਜੋਤਿ ਨਿੰਦ੍ਰਾ***—ਯੋਗ-ਨਿੰਦ੍ਰਾ (31) ***ਬਾਇਬ ਕੋਨ***—ਉਤਰ ਦੇ ਪੱਛਮ ਦੇ ਵਿਚਕਾਰਲੀ ਦਿਸਾ, ***ਇਕਮਤ ਕਰਣ***—ਈਸਾਨ ਕੋਣ (35) ***ਨਾਗ***—ਨਾਭ ***ਸਿਖੀ***—ਸਿਖਾ, ਸੀਸ; (36) ***ਮਧ***—ਮਧੂ ਸਮੁੰਦਰ, ***ਸੁਰਤਿ***—ਸੁਰਾ ਸਮੁੰਦਰ, (38) ***ਮਹੀ***—ਮਹੀਅਲ, ਪ੍ਰਿਥਵੀ, ***ਆਪ***—ਜਲ; (40) ***ਲਘਿ***—ਮੂਤ, ਪੇਸ਼ਾਬ; ***ਪ੍ਰਸੇਦ***—ਪਸੀਨਾ, ***ਤੂਏ***—ਪਾਣੀ (45) ***ਸਤਬਧੀ***—ਸੱਤਵਾਦੀ, ਸਚਿਆਰਾ, (52) ***ਰੁਮਾਵਲਿ***—ਸਰੀਰ ਦੇ ਰੋਮ, ਵਾਲ।

***ਸ. ਸ. 71***

***ਪੰਚਾਂਗ***—ਪੰਜ ਅੰਗ; (2) ***ਤੰਬੋਲ***—ਪਾਨ (3) ***ਜਾਹਦ***—ਤਪੀ, ***ਪਾਤਰਾਂ***—ਨਟ, ਭੰਡ, ***ਪਖਾਵਜ***—ਏਕ ਵਾਜਾ, ਸੁਭਹਾਨੀ, ***ਮੁਸਤੋਫੀਆ***—ਦੀਵਾਨ, ਪੜਤਾਲ ਕਰਤਾ, ***ਨਿਰਵਾਰੀ***—ਨਿਰਣਾ ਕਰਦੇ ਹਨ।

***ਸ. ਸ. 74***

(12) ***ਏਕ ਮੇਕ***—ਇਕ ਮਿੱਕ।

***ਸ. ਸ. 75***

***ਭਾਗੀ***—ਭਲੀ, ***ਜ਼ਬੂਨ***—ਭੈੜਾ, ***ਅਰਜੀਐਗ***—ਬੇਨਤੀ ਕਰੇਗਾ, ***ਸਰਬਦਾ***—ਹਰ ਵਕਤ ***ਬਿਗ੍ਰਹ***—ਵਿਗਾੜ, ***ਬਿਪਰਜੈ***—ਉਲਟ।

***ਸ. ਸ. 80***

(1) ***ਬਿਮਾਲਾ***—ਬਿਨਾ ਮਾਲਾ (11) ***ਚੁਖ***—ਚਖ ਕੇ, ਖਾ ਕੇ ਭਾਵ ਇਸ ਦਾ ਰਸ ਮਾਣ ਕੇ, (12) ***ਅਧਮ***—ਮੂਰਖ।

# *ਪ੍ਰਾਣ ਸੰਗਲੀ ਵਿਚ ਆਏ ਨਾਂਵਾਂ-ਥਾਂਵਾਂ ਬਾਰੇ ਜਾਣਕਾਰੀ*

---

## *ਅੰਤਿਕਾ 3*

***ਨੌਂ ਨਾਥ*** · ਪ੍ਰਾਣ ਸੰਗਲੀ ਅਨੁਸਾਰ ਨੌਂ ਨਾਥ ਹਨ· 1. ਉਨਮਨ ਆਦਿ ਨਾਥ 2. ਚੋਰੰਗੀ ਨਾਥ 3. ਸਤ ਨਾਥ 4. ਸੰਤੋਖ ਨਾਥ 5. ਭੈਰਵ ਨਾਥ 6. ਸ਼ੰਭੂ ਨਾਥ 7. ਜਗਨ ਨਾਥ 8. ਮਛੰਦਰ ਨਾਥ 9. ਗੋਰਖ ਨਾਥ।

***ਛੇ ਜਤੀ*** : ਪ੍ਰਾਣ ਸੰਗਲੀ ਵਿਚ ਵਰਣਿਤ ਛੇ ਜਤੀ ਇਹ ਹਨ· 1. ਗੋਰਖ 2. ਲਛਮਣ 3. ਭੈਰਵ 4. ਗਰੁੜ 5. ਹਨੁਵੰਤ 6. ਸ਼ੁਕਰ।

***ਰਹੱਸਵਾਦੀ ਗਿਣਤੀ*** . ਲੋਕ ਤਿੰਨ, ਵੇਦ ਚਾਰ, ਪਾਡਵ ਪੰਜ, ਮਾਰਗ ਛੇ (ਜੋਗੀ, ਜੰਗਮ, ਜੈਨੀ, ਸਨਿਆਸੀ, ਵੈਰਾਗੀ, ਵੈਸ਼ਨਵ), ਦਿਸ਼ਾਵਾਂ ਅੱਠ, ਗ੍ਰਹਿ ਨੌਂ, ਰਾਵਣ ਦਸ, ਰੁਦ੍ਰ ਗਿਆਰਾ (ਅਜ, ਏਕਾਪਦ, ਅਹਿਵ੍ਰਿਧਨ, ਮਿਨਾਕੀ, ਅਪਾਰ ਜਿਤ, ਤ੍ਰਯੰਬਕ, ਮਹੇ ਸ਼ਵਰ, ਵ੍ਰਿਸਕਪੀ, ਸੰਭੂ, ਹਰਨ, ਈਸਵਰ), ਰਾਸ਼ੀਆ ਬਾਰਾ, ਤੇਥੋਲ ਤੇਰਾ, ਭਵਨ ਚੌਦਾ, ਤਿਥੀਆ ਪੰਦਰਾਂ, ਕਲਾਵਾਂ ਸੋਲਾ ਹਨ।

***ਚਾਰ ਖਾਣੀਆਂ*** · 1. ਅੰਡਜ 2. ਜੇਰਜ 3. ਸੇਤਜ 4. ਉਤਭੁਜ।

***ਚਾਰ ਬਾਣੀਆਂ*** . 1. ਪਾਰਾ 2. ਪਸਯੰਤੀ 3. ਮੁਧਯਾਨਿਆ 4. ਵੈਖਰੀ।

***ਪੰਜ ਤੱਤ*** · 1. ਅੱਗ 1. ਹਵਾ 3 ਮਿੱਟੀ 4. ਪਾਣੀ 5. ਆਕਾਸ਼।

***ਅੱਠ ਸਿੱਧੀਆਂ*** : ਅਨੰਤਾ, ਮਹਮਾ, ਲਘੁਮਾ, ਮ੍ਰਿਤਯਾ, ਗਣਮਾ, ਪ੍ਰਗਾਸਿਆ, ਦ੍ਰਿਸਟਯਾ, ਅਣੁਮਾ।

***ਅੱਠ ਸਰਪ ਜਾਤੀਆਂ*** · 1 ਸ਼ੇਸ਼ 2. ਵਾਸਕ 3. ਕੰਬਲ 4 ਕਰਕੋਟਕ 5. ਪਦਮ 6, ਮਹਾਪਦਮ 7. ਸੰਖ 8. ਕੁਲਕ।

ਇਸੇ ਪ੍ਰਕਾਰ ਪ੍ਰਾਣ ਸੰਗਲੀ ਵਿਚ ਬਵੰਜਾ ਬੀਰ, ਚੌਹਠ ਜੋਗਨੀਆਂ, ਚੌਰਾਸੀ ਸਿੱਧ, ਤੇਤੀ ਕਰੋੜ ਦੇਵਤੇ, ਇਕ ਲੱਖ ਅੱਸੀ ਹਜ਼ਾਰ ਪੈਗੰਬਰ, ਇਕ ਲੱਖ ਪੱਚੀ ਹਜ਼ਾਰ ਪਰਬਤ ਅਤੇ ਚੌਰਾਸੀ ਲੱਖ ਜੂਨੀ (21 ਲੱਖ ਆਕਾਸੀ, 21 ਲੱਖ ਬਨਾਸਤੀ, 21 ਲੱਖ ਜੀਵ, ਪੰਛੀ ਤੇ ਰੀਂਗਣ ਵਾਲੇ ਜੀਵ ਅਤੇ 21 ਲੱਖ ਚੌਪਾਏ ਅਤੇ ਮਾਸਾਹਾਰੀ ਜੀਵ) ਦਸੀ ਗਈ ਹੈ।

***ਵਿਸ਼ਨੂੰ ਦੇ ਦਸ ਅਵਤਾਰ*** · ਪ੍ਰਾਣ ਸੰਗਲੀ ਵਿਚ ਵਿਸ਼ਨੂ ਦੇ ਜਿਨ੍ਹਾਂ ਦਸ ਅਵਤਾਰਾਂ ਦਾ ਜ਼ਿਕਰ ਹੈ, ਉਹ ਇਹ ਹਨ .

1. ਮੱਛ 2. ਕਛ੍ਹ 3. ਮੋਹਨੀ 4. ਬਾਵਨ 5. ਨਰ ਸਿੰਘ 6. ਰਾਮ 7. ਕ੍ਰਿਸ਼ਨ 8. ਪਰਸਰਾਮ 9. ਬੁੱਧ 10 ਨਿਹਕਲੰਕੀ।

1. ***ਮੱਛ*** : ਵਿਸ਼ਨੂੰ ਨੇ ਮਨੂੰ ਨੂੰ ਪਰਲੈ ਤੋਂ ਬਚਾਉਣ ਦੀ ਖਾਤਰ ਮੱਛ ਦਾ ਅਵਤਾਰ ਧਾਰਿਆ ਦੱਸਿਆ ਜਾਂਦਾ ਹੈ।
2. ***ਕੱਛੂ*** : ਜਦੋਂ ਦੇਵਤਿਆਂ ਤੇ ਰਾਕਸ਼ਾਂ ਨੇ ਖੀਰ ਸਮੁੰਦਰ ਰਿੜਕਿਆ ਸੀ ਤਾਂ ਵਿਸ਼ਨੂੰ ਕੱਛੂ ਦਾ ਕਵਤਾਰ ਧਾਰ ਕੇ ਮਧਾਣੀ ਦੇ ਪੁੜ ਬਣ ਗਿਆ ਸੀ।
3. ***ਮੋਹਨੀ*** : ਜਦੋਂ ਖੀਰ ਸਮੁੰਦਰ ਰਿੜਕਣ ਤੋਂ ਚੌਦਾਂ ਰਤਨ ਨਿਕਲੇ ਤਾਂ ਅੰਮ੍ਰਿਤ ਦੀ ਵੰਡ ਉਤੋਂ ਦੇਵਤਿਆਂ ਅਤੇ ਰਾਕਸ਼ਾਂ ਵਿਚਕਾਰ ਝਗੜਾ ਹੋ ਪਿਆ ਤਾਂ ਵਿਸ਼ਨੂੰ ਨੇ ਮੋਹਨੀ (ਸੁੰਦਰ ਨਾਰੀ) ਦਾ ਰੂਪ ਧਾਰਨ ਕਰ ਕੇ ਅੰਮ੍ਰਿਤ ਦਾ ਪਿਆਲਾ ਲੈ ਕੇ ਦੇਵਤਿਆਂ ਤੇ ਰਾਕਸ਼ਾਂ ਦੀਆਂ ਕਤਾਰਾਂ ਲਗਵਾ ਕੇ ਅੰਮ੍ਰਿਤ ਦੇਵਤਿਆਂ ਦੀ ਕਤਾਰ ਨੂੰ ਪਿਲਾਉਣਾ ਆਰੰਭ ਕੀਤਾ। ਜਦੋਂ ਉਹ ਕਤਾਰ ਖ਼ਤਮ ਹੋਈ ਤਾਂ ਮੋਹਨੀ ਅਵਤਾਰ ਬਾਕੀ ਦਾ ਅੰਮ੍ਰਿਤ ਲੈ ਕੇ ਆਕਾਸ਼ ਨੂੰ ਉਡਾਰੀ ਮਾਰ ਗਿਆ ਦੱਸਿਆ ਜਾਂਦਾ ਹੈ।
4. ***ਬਾਵਨ*** : ਵਿਸ਼ਨੂੰ ਨੇ ਕੈਸ਼ਪ ਅਤੇ ਅਦਿਤੀ ਦੇ ਗ੍ਰਹਿ ਵਿਖੇ ਬਾਵਨ (ਬੌਣਾ) ਰੂਪ ਧਾਰ ਕੇ ਅਵਤਾਰ ਲਿਆ। ਦੈਂਤਾਂ ਦੇ ਰਾਜੇ ਬਲਿ ਨੇ ਤਪ ਰਾਹੀਂ ਤਿੰਨਾ ਲੋਕਾਂ ਤੇ ਅਧਿਕਾਰ ਕਾਇਮ ਕਰ ਲਿਆ। ਬਾਵਨ ਅਵਤਾਰ ਬ੍ਰਾਹਮਣ ਦੇ ਭੇਸ ਵਿਚ ਰਾਜੇ ਬਲਿ ਪਾਸ ਗਿਆ ਤੇ ਉਸ ਤੋਂ ਢਾਈ ਕਰਮ ਧਰਤੀ ਦਾ ਵਰ ਮੰਗ ਲਿਆ। ਧਰਤੀ ਮਾਪਣ ਸਮੇਂ ਬਾਵਨ ਨੇ ਦੋ ਕਰਮਾ ਵਿਚ ਸਾਰੀ ਪ੍ਰਿਥਵੀ ਉਲਾਂਘ ਲਈ ਤੇ ਬਾਕੀ ਦੀ ਅੱਧੀ ਕਰਮ ਰਾਜੇ ਬਲਿ ਨੇ ਧਰਤੀ ਤੇ ਲੇਟ ਕੇ ਆਪਣੇ ਸਰੀਰ ਉਤੇ ਪੂਰੀ ਕਰਨ ਨੂੰ ਕਿਹਾ। ਬਾਵਨ ਅਵਤਾਰ ਨੇ ਉਸ ਦੇ ਸਰੀਰ ਉਤੇ ਪੈਰ ਰੱਖ ਕੇ ਪੂਰੇ ਜ਼ੋਰ ਨਾਲ ਉਸ ਨੂੰ ਪਾਤਾਲ ਵਿਚ ਧਸਾ ਦਿੱਤਾ ਤੇ ਇਸ ਪ੍ਰਕਾਰ ਤਿੰਨਾ ਲੋਕਾ ਨੂੰ ਦੈਂਤਾ ਤੋਂ ਮੁਕਤ ਕਰਾਇਆ।
5. ***ਨਰਸਿੰਘ*** : ਵਿਸ਼ਨੂੰ ਨੇ ਪ੍ਰਹਿਲਾਦ ਭਗਤ ਨੂੰ ਉਸ ਦੇ ਪਿਤਾ ਹਿਰਨਾਕਸ਼ਪ ਦੇ ਕਰੋਧ ਤੋਂ ਬਚਾਉਣ ਲਈ ਨਰ-ਸਿੰਘ (ਅੱਧਾ ਮਰਦ—ਅੱਧਾ ਸ਼ੇਰ) ਦਾ ਅਵਤਾਰ ਧਾਰਿਆ ਦੱਸਿਆ ਜਾਂਦਾ ਹੈ। ਨਰਸਿੰਘ ਨੇ ਆਪਣੀਆ ਨਹੁੰਦਰਾਂ ਨਾਲ ਹਿਰਣਾਕਸ਼ਪ ਨੂੰ ਚੀਰ ਕੇ ਖ਼ਤਮ ਕਰ ਦਿੱਤਾ।
6. ***ਰਾਮਚੰਦਰ*** : ਉਹ ਰਾਜਾ ਦਸਰਥ ਦੇ ਵੱਡੇ ਸਪੁੱਤਰ ਸਨ ਜਿਨ੍ਹਾ ਨੇ ਤ੍ਰੇਤਾ ਯੁਗ ਵਿਚ ਰਾਵਣ ਨੂੰ ਦੰਡ ਦੇਣ ਲਈ ਅਵਤਾਰ ਧਾਰਨਾ ਪਿਆ। ਉਹ ਵਿਸ਼ਨੂੰ ਦੇ ਅਵਤਾਰਾ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ।
7. ***ਕ੍ਰਿਸ਼ਨ*** : ਉਹ ਵਾਸੁਦੇਵ ਅਤੇ ਦੇਵਕੀ ਦੀ ਅੱਠਵੀਂ ਸੰਤਾਨ ਸਨ। ਉਨ੍ਹਾਂ ਨੂੰ ਵੀ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ। ਉਹ ਦੁਆਪਰ ਜੁਗ ਵਿਚ ਪੈਦਾ ਹੋਏ ਸਨ। ਉਨ੍ਹਾ ਨੇ ਆਪਣੇ ਪਾਪੀ ਮਾਮੇ ਕੰਸ ਨੂੰ ਮਾਰ ਕੇ ਮਥਰਾ ਦਾ ਰਾਜ ਆਪਣੇ ਨਾਨਾ ਉੱਗਰਸੈਨ ਨੂੰ ਮੁੜ ਕੇ ਸੌਂਪ ਦਿੱਤਾ ਸੀ।
8. ***ਪਰਸਰਾਮ*** : ਉਹ ਵੀ ਵਿਸ਼ਨੂੰ ਦੇ ਅਵਤਾਰ ਮੰਨੇ ਜਾਂਦੇ ਹਨ। ਇਨਾ ਦਾ ਜਨਮ ਤਰੇਤਾ ਜੁਗ ਵਿਚ ਜਮਦਾਗਨਿ ਨਾਂ ਦੇ ਬ੍ਰਾਹਮਣ ਦੇ ਘਰ ਹੋਇਆ। ਉਨ੍ਹਾਂ ਨੇ ਆਪਣੇ ਕੁਹਾੜੇ ਨਾਲ ਕਸ਼ਤਰੀਆਂ ਦਾ ਨਾਸ਼ ਕਰ ਕੇ ਬ੍ਰਾਹਮਣਾਂ ਦੀ ਪ੍ਰਭੁਸੱਤਾ ਨੂੰ ਪੁਨਰ-ਸਥਾਪਿਤ ਕੀਤਾ।

 

*9. ਬੁੱਧ* . ਮਹਾਤਮਾ ਬੁੱਧ ਨੂੰ ਵੀ ਵਿਸਨੂੰ ਦਾ ਅਵਤਾਰ ਗਿਣਿਆ ਜਾਂਦਾ ਹੈ। ਉਨ੍ਹਾ ਦਾ ਜਨਮ ਕਪਲਵਸਤੂ ਵਿਚ ਰਾਜਾ ਸਧੋਧਨ ਦੇ ਗ੍ਰਹਿ ਵਿਖੇ ਹੋਇਆ।

*10. ਨਿਹਕਲੰਕੀ* . ਇਸ ਨੂੰ ਵਿਸ਼ਨੂੰ ਦਾ ਅੰਤਿਮ ਅਵਤਾਰ ਮੰਨਿਆ ਜਾਂਦਾ ਹੈ। ਇਸ ਬਾਰੇ ਵਿਸ਼ਵਾਸ ਹੈ ਕਿ ਉਸਨੇ ਅਜੇ ਪ੍ਰਗਟ ਹੋਣਾ ਹੈ।

***ਕਾਲ*** ਸ਼ਿਵ ਜੀ ਨੂੰ ਕਾਲ ਦਾ ਦੇਵਤਾ ਮੰਨਿਆ ਜਾਂਦਾ ਹੈ।

***ਵਿਆਸ*** : ਇਹ ਇੱਕ ਰਿਸ਼ੀ ਸੀ ਜਿਸਨੂੰ ਭਾਗਵਤ ਪਰਾਣ ਕਾ ਕਰਤਾ ਮੰਨਿਆ ਜਾਂਦਾ ਹੈ। ਉਸ ਨੂੰ ਵੇਦ ਵਿਆਸ ਕੀ ਕਿਹਾ ਜਾਦਾ ਹੈ ਜਿਸ ਤੋਂ ਇਹ ਅਨੁਮਾਨ ਹੰਦਾ ਹੈ ਕਿ ਉਹ ਇਕ ਮਹਾਨ ਵਿਦਵਾਨ ਸੀ।

***ਬਾਲਮੀਕ*** ਉਹ ਪਹਿਲਾਂ ਤਾਂ ਇਕ ਬਟਮਾਰਾ (ਰਾਹਗੀਰ) ਸੀ ਪਰ ਕਿਸੇ ਘਟਨਾ ਦੇ ਪ੍ਰਤਿਕਰਮ ਵਜੋਂ ਪਤ ਕਰਕੇ ਇਕ ਰਿਸੀ ਬਣ ਗਿਆ। ਉਸ ਨੇ ਰਾਮਾਇਣ ਦੀ ਰਚਨਾ ਕੀਤੀ।

***ਬਿਦਰ*** : ਇਹ ਕੋਰਵਾ ਪਾਂਡਵਾਂ ਦਾ ਸਮਕਾਲੀ ਇਕ ਭਗਤ ਸੀ। ਇਕ ਵਾਰੀ ਕ੍ਰਿਸ਼ਨ ਜੀ ਉਸ ਪਾਸ ਠਹਿਰੇ ਸਨ ਤੇ ਉਸ ਦਾ ਸਾਗਪਾਤ ਖਾਂ ਕੇ ਅਤੀ ਪ੍ਰਸੰਨ ਹੋਏ ਸਨ। ਦੁਰਯੋਜਨ ਨੂੰ ਇਸ ਗੱਲ ਦਾ ਬਹੁਤ ਬੁਰਾ ਲੱਗਾ ਕਿ ਕ੍ਰਿਸ਼ਨ ਜੀ ਨੇ ਉਨ੍ਹਾਂ ਦੇ ਰਾਜ-ਭੋਜ ਦੀ ਥਾਂ ਬਿਦਰ ਦਾ ਸਾਦਾ ਭੋਜ ਕਿਉਂ ਸਵੀਕਾਰ ਕੀਤਾ।

***ਗੋਰਖ ਨਾਥ*** · ਇਹ ਅਵਧੂਤ ਸੰਪਰਦਾਇ ਦੇ ਨਾਥ ਯੋਗੀ ਸਨ ਜਿਨ੍ਹਾ ਦਾ ਸਬੰਧ ਬੁੱਧ ਧਰਮ ਦੀ ਬਜ੍ਰਯਾਨ ਸ਼ਾਖਾ ਨਾਲ ਸੀ ਅਤੇ ਉਹ ਸੈਵ ਮਤ ਦੇ ਅਨੁਯਾਈ ਸਨ ਉਨ੍ਹਾਂ ਨੂੰ ਮਛੰਦਰ ਨਾਥ ਦਾ ਸ਼ਿਸ਼ ਮੰਨਿਆ ਜਾਂਦਾ ਹੈ ਰਾਹੁਲ ਸੰਕਰਤਾਇਨ ਅਨੁਸਾਰ ਉਨ੍ਹਾਂ ਦਾ ਜੀਵਨ-ਕਾਲ ਦਸਵੀ ਸਦੀ ਹੈ ਪਰ ਡਾ. ਮੋਹਨ ਸਿੰਘ ਦੀਵਾਨਾ ਉਨ੍ਹਾਂ ਦਾ ਸਮਾਂ 940 ਈ ਤੋਂ 1040 ਈ. ਦੇ ਵਿਚਕਾਰ ਨਿਰਧਾਰਤ ਕਰਦੇ ਹਨ। ਗੋਰਖ ਨਾਥ ਨੂੰ ਨੌ ਨਾਥਾਂ ਵਿਚ ਗਿਣਿਆ ਜਾਂਦਾ ਹੈ ਅਤੇ 1000 ਤੋਂ 1500 ਈ ਤਕ ਦੇ ਸਾਹਿਤ ਦੇ ਕਾਲ ਨੂੰ ਗੋਰਖ ਨਾਥ ਦਾ ਕਾਲ ਕਿਹਾ ਜਾਦਾ ਹੈ ਜਿਸ ਤੋਂ ਗੋਰਖ ਨਾਥ ਦੇ ਵਿਅਕਤਿਤਵ ਦਾ ਭਲੀ-ਭਾਂਤ ਗਿਆਨ ਹੁੰਦਾ ਹੈ। ਗੋਰਖ ਨਾਥ ਨੂੰ ਕੋਈ ਦੋ ਦਰਜਨ ਰਚਨਾਵਾਂ ਦਾ ਕਰਤਾ ਮੰਨਿਆ ਜਾਂਦਾ ਹੈ।

***ਮਛੰਦਰ ਨਾਥ*** · ਉਨ੍ਹਾਂ ਦਾ ਸਮਾਂ ਡਾ ਧਰਮਵੀਰ ਭਾਰਤੀ ਅਨੁਸਾਰ 875 ਈ. ਤੋਂ 925 ਈ. ਹੈ। ਉਨ੍ਹਾਂ ਦਾ ਸੰਸਕ੍ਰਿਤ ਗ੍ਰੰਥਾਂ ਵਿਚ ਨਾ ਮਤਸੇਂਦਰ ਨਾਥ ਹੈ ਅਤੇ ਕਈ ਥਾਈਂ ਮੀਨ ਨਾਥ ਤਿੱਬਤੀ ਪਰੰਪਰਾ ਵਿਚ ਉਨ੍ਹਾ ਨੂੰ ਮੀਨਪਾ ਕਿਹਾ ਜਾਦਾ ਹੈ। ਉਹ ਜਾਲੰਧਰ ਨਾਥ ਦੇ ਸਮਕਾਲੀ ਅਤੇ ਗੋਰਖ ਨਾਥ ਦੇ ਗੁਰੂ ਸਨ। ਨਾਥ ਪਰੰਪਰਾ ਅਨੁਸਾਰ ਇਕ ਵਾਰੀ ਉਹ ਆਪਣੇ ਮਾਰਗ ਤੋਂ ਥਿੜ੍ਹਕ ਕੇ ਕਾਮਰੂਪ ਵਿਚ ਜਾ ਕੇ ਉਥੋ ਦੀਆਂ ਰਾਣੀਆਂ ਨਾਲ ਕ੍ਰੀੜਾ ਵਿਚ ਮਸਤ ਹੋ ਗਏ ਸਨ ਤੇ ਗੋਰਖ ਨਾਥ ਨੇ ਜਾ ਕੇ ਉਨ੍ਹਾ ਨੂੰ ਉਥੋ ਕੱਢ ਕੇ ਲਿਆਂਦਾ ਸੀ।

***ਭਰਥਰੀ*** : ਭਰਥਰੀ ਨਾ ਦੇ ਦੋ ਯੋਗੀ ਹੋਏ ਹਨ। ਇਕ ਭਰਥਰੀ ਹਰੀ ਸਤਵੀਂ ਸਤਾਬਦੀ ਤੋਂ ਪੂਰਬ ਹੋ ਗੁਜਰੇ ਹਨ। ਦੂਜੇ ਭਰਥਰੀ ਗੋਰਖ ਨਾਥ ਦੇ ਸ਼ਿਸ਼ ਸਮਝੇ ਜਾਦੇ ਹਨ। ਉਹ ਗੋਪੀ ਚੰਦ ਦੇ ਸਬੰਧੀ ਸਨ। ਉਨ੍ਹਾ ਦਾ ਜੀਵਨ-ਕਾਲ ਦਸਵੀ ਜਾਂ ਗਿਆਰ੍ਹਵੀਂ ਸਦੀ

ਬਣਦਾ ਹੈ। ਉਹ ਬੈਰਾਗੀ ਸੰਪਰਦਾਇ ਦੇ ਯੋਗੀ ਸਨ।

*ਗੋਪੀ ਚੰਦ* ਉਹ ਬੰਗਾਲ ਦੇ ਰਾਜਾ ਮਾਨਕ ਚੰਦ ਦੇ ਸਪੁੱਤਰ ਸਨ। ਉਨ੍ਹਾ ਦੀ ਮਾਤਾ ਦਾ ਨਾਂ ਮੈਨਾਵੰਤੀ ਸੀ। ਉਹ ਰਿਸ਼ਤੇ ਵਿਚ ਭਰਥਰੀ ਦੇ ਭਾਣਜਾ ਜੀ ਸਨ। ਮਾਤਾ ਜਾਲੰਧਰ ਨਾਥ ਦੀ ਸ਼ਿਸ਼ ਹੋਣ ਕਰ ਕੇ ਗੋਪੀ ਚੰਦ ਨੂੰ ਵੀ ਉਨ੍ਹਾਂ ਦਾ ਸ਼ਿਸ ਬਣਾਉਣਾ ਚਾਹੁੰਦੀ ਸੀ। ਪਹਿਲਾਂ ਤਾਂ ਗੋਪੀ ਚੰਦ ਨੇ ਇਸ ਦਾ ਵਿਰੋਧ ਕੀਤਾ ਤੇ ਜਲੰਧਰ ਨਾਥ ਉਤੇ ਆਪਣੀ ਮਾਤਾ ਨਾਲ ਅਯੋਗ ਸੰਬੰਧਾਂ ਦਾ ਸ਼ੱਕ ਕਰ ਕੇ ਉਸ ਨੂੰ ਅੰਨ੍ਹੇ ਖੂਹ ਵਿਚ ਸੁਟਵਾ ਦਿੱਤਾ ਸੀ ਪਰ ਮਗਰੋਂ ਉਨ੍ਹਾ ਨੇ ਉਸਦਾ ਸ਼ਿਸ਼ ਬਣ ਕੇ ਆਪਣੀ ਭੁੱਲ ਬਖਸ਼ਵਾਈ। ਜਾਲੰਧਰ ਨਾਥ ਅਤੇ ਗੋਰਖ ਨਾਥ ਦਾ ਸਮਕਾਲੀ ਹੋਣ ਕਰਕੇ ਗੋਪੀ ਚੰਦ ਦਾ ਜੀਵਨ-ਕਾਲ ਦਸਵੀਂ ਜਾਂ ਗਿਆਰ੍ਹਵੀਂ ਸਦੀ ਹੀ ਮੰਨਿਆ ਜਾ ਸਕਦਾ ਹੈ। ਇਸ ਯੋਗੀ ਦਾ ਸਬੰਧ ਉਦਾਸੀ ਸੰਪਰਦਾਇ ਨਾਲ ਹੈ।

*ਚਰਪਟ ਨਾਥ* : ਇਹ ਯੋਗੀ ਨਾਥ ਦਾ ਸਮਕਾਲੀ ਸੀ ਅਤੇ ਪਾਖੰਡੀ ਸੰਪਰਦਾਇ ਨਾਲ ਸੰਬੰਧਤ ਸੀ। ਉਸ ਦੀ ਅਪਭ੍ਰੰਸ਼ ਵਿਚ ਮਿਲਦੀ ਕਵਿਤਾ ਤੋਂ ਪਤਾ ਲਗਦਾ ਹੈ ਕਿ ਉਹ ਸਮਾਜਕ ਕੁਰੀਤੀਆ ਉਤੇ ਟੀਕਾ ਟਿੱਪਣੀ ਕਰਨ ਵਾਲਾ ਇਕ ਦਲੇਰ ਯੋਗੀ ਸੀ।

*ਹਨੀਫ਼ਾ* : ਇਸ ਸਿੱਧ ਦਾ ਬੰਗਾਲੀ ਸਾਹਿਤ ਵਿਚ ਨਾਂ ਹਾਡੀਪਾ ਹੈ ਪਰ ਉਸ ਦਾ ਵਧੇਰੇ ਲੋਕ-ਪ੍ਰਿਆ ਨਾ ਜਾਲੰਧਰ ਨਾਥ ਹੈ। ਖਿਆਲ ਕੀਤਾ ਜਾਂਦਾ ਹੈ ਕਿ ਉਹ ਸੀਲਾਪੁਰ ਦੇ ਰਾਜੇ ਕੰਕਰਨ ਦਾ ਬੇਟਾ ਸੀ। ਉਸ ਨੂੰ ਗੋਰਖ ਨਾਥ ਤੇ ਮਛੰਦਰ ਨਾਥ ਦਾ ਸਮਕਾਲੀ ਅਤੇ ਗੋਪੀ ਚੰਦ ਦਾ ਗੁਰੂ ਮੰਨਿਆ ਜਾਦਾ ਹੈ।

*ਕਨੀਫਾ* · ਉਸ ਨੂੰ ਕਾਨੀਪਾ ਜਾਂ ਕ੍ਰਿਸ਼ਨਪਾਦ ਨਾਵਾ ਨਾਲ ਵੀ ਯਾਦ ਕੀਤਾ ਜਾਂਦਾ ਹੈ। ਉਸ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਇਕ ਪੰਡਤ ਭਿਕਸ਼ੂ ਸੀ ਜਿਹੜਾ ਰਾਜਾ ਦੇਵ ਪਾਲ ਦੇ ਰਾਜ ਕਾਲ (809—849 ਈ.) ਦੌਰਾਨ ਹੋਇਆ। ਉਹ ਹਨੀਫਾ (ਜਾਲੰਧਰ ਨਾਥ) ਦਾ ਸ਼ਿਸ਼ ਸੀ।

*ਲਹਰੂਪਾ* ਇਸ ਯੋਗੀ ਦਾ ਨਾ ਲੂਈਪਾ ਵੀ ਹੈ। ਰਾਹੁਲ ਸੰਕਰਤਾਇਨ ਨੇ 84 ਸਿੱਧਾ ਦੀ ਜਿਹੜੀ ਸੂਚੀ ਦਿੱਤੀ ਹੈ ਉਸ ਵਿਚ ਇਸ ਸਿੱਧ ਨੂੰ ਪਹਿਲੇ ਨੰਬਰ ਤੇ ਰਖਿਆ ਹੈ। ਉਸ ਬਾਰੇ ਖਿਆਲ ਕੀਤਾ ਜਾਂਦਾ ਹੈ ਕਿ ਉਹ 800 875 ਈ ਦੇ ਵਿਚਕਾਰ ਮਗਧ ਵਿਚ ਵਿਚਰਿਆ।

*ਕਨਕ* · ਇਹ ਸੰਭਵਤਵ ਕਨਕਨਪਾ ਸਿੱਧ ਸੀ ਜਿਸ ਨੂੰ ਰਾਹੁਲ ਸੰਕਰਤਾਇਨ ਨੇ 84 ਸਿੱਧਾ ਦੀ ਸੂਚੀ ਵਿਚ 29ਵੇਂ ਨੰਬਰ ਤੇ ਰਖਿਆ ਹੈ। ਉਸ ਬਾਰੇ ਖਿਆਲ ਕੀਤਾ ਜਾਦਾ ਹੈ ਕਿ ਉਹ ਵਿਸ਼ਨੂੰ ਨਗਰ ਦਾ ਰਾਜਕੁਮਾਰ ਸੀ ਜਿਸ ਨੇ ਸਿੱਧ ਮਾਰਗ ਅਪਣਾਇਆ।

*ਖਿੰਥੜਾ* · ਇਹ ਕੰਥੜੀ ਨਾਂ ਦਾ ਸੈਵ ਸਿੱਧ ਸੀ ਜਿਹੜਾ ਚੋਲਕੀਆ ਰਾਜੇ ਮੂਲ ਰਾਜ ਦਾ ਸਮਕਾਲੀ ਸੀ। ਉਸ ਰਾਜੇ ਬਾਰੇ ਕਿਹਾ ਜਾਦਾ ਹੈ ਕਿ ਉਹ 993 ਬਿਕਰਮੀ (936 ਈ.) ਵਿਚ ਤਖ਼ਤ ਤੇ ਬੈਠਾ ਸੀ। ਇਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਸਿੱਧ ਦਾ ਸਮਾਂ ਦਸਵੀਂ ਸਦੀ ਈਸਵੀ ਹੈ।

*ਘੋੜਾ ਚੋਲੀ* ਇਸ ਯੋਗੀ ਨੇ ਆਈ ਪੰਥ ਦੀ ਨੀਂਹ ਰੱਖੀ। ਉਸ ਦਾ ਜੀਵਨ ਕਾਲ ਬਾਰ੍ਹਵੀਂ ਸਦੀ ਤੋਂ ਪੂਰਬ ਮੰਨਿਆ ਜਾਦਾ ਹੈ।

 

***ਲਛਮਣ*** ਰਾਮ ਚੰਦਰ ਜੀ ਦੇ ਛੋਟੇ ਭਰਾਤਾ ਸਨ। ਉਨ੍ਹਾਂ ਨੇ ਬਨਬਾਸ ਸਮੇਂ ਰਾਮ ਚੰਦਰ ਦਾ ਸਾਥ ਦਿੱਤਾ।

***ਭੈਰਵ*** : ਇਹ ਛੇ ਜਤੀਆਂ ਵਿਚ ਗਿਣੇ ਜਾਂਦੇ ਹਨ। ਭੈਰਵ ਸ਼ਿਵ ਜੀ ਦੇ ਇਕ ਗਣ ਦਾ ਨਾਂ ਵੀ ਹੈ।

***ਗਰੁੜ*** : ਇਹ ਇਕ ਪੰਛੀ ਹੈ। ਪਰੰਤੂ ਹਿੰਦੂ ਪਰੰਪਰਾ ਅਨੁਸਾਰ ਉਹ ਵਿਸ਼ਨੂੰ ਦਾ ਵਾਹਨ ਹੈ।

***ਹਨੂਵੰਤ*** : ਉਹ ਬਾਨਰ ਜਾਤੀ ਦੇ ਰਾਜਾ ਸੁਗਰੀਵ ਦੇ ਸੈਨਾਪਤੀ ਸਨ। ਉਨ੍ਹਾਂ ਨੇ ਲੰਕਾ ਤੋਂ ਸੀਤਾ ਨੂੰ ਵਾਪਿਸ ਲਿਆਉਣ ਵਿਚ ਰਾਮ ਚੰਦਰ ਜੀ ਨੂੰ ਬਹੁਤ ਯੋਗਦਾਨ ਦਿੱਤਾ। ਉਨ੍ਹਾਂ ਨੂੰ ਪਵਨ-ਪੁਤ ਵੀ ਕਿਹਾ ਜਾਂਦਾ ਹੈ।

***ਅਗਸਤ ਮੁਨੀ*** : ਇਹ ਇਕ ਪ੍ਰਸਿੱਧ ਮੁਨੀ ਸਨ ਜਿਨ੍ਹਾਂ ਨੂੰ ਰਿਗ ਵੇਦ ਦੀਆ ਕਈ ਰਿਚਾ ਦਾ ਰੱਚਤਾ ਮੰਨਿਆ ਜਾਦਾ ਹੈ। ਪਰੰਪਰਾ ਅਨੁਸਾਰ ਵਿੰਧਸ ਪਰਬਤ ਨੂੰ ਇਕ ਵਾਰੀ ਇਨ੍ਹਾਂ ਅੱਗੇ ਝੁਕਣਾ ਪਿਆ ਜਿਸ ਕਰਕੇ ਇਨ੍ਹਾਂ ਦਾ ਨਾ ਅਗਸਤ ਪਿਆ। ਇਸੇ ਪ੍ਰਕਾਰ ਇਕ ਕਥਾ ਅਨੁਸਾਰ ਜਦੋਂ ਦੇਵਤਿਆਂ ਤੇ ਰਾਖਸ਼ਾਂ ਦੀ ਲੜਾਈ ਸਮੇਂ ਰਾਖਸ਼ ਸਮੁਦਰ ਵਿਚ ਜਾ ਲੁਕੇ ਤਾਂ ਅਗਸਤ ਜੀ ਸਮੁੰਦਰ ਨੂੰ ਹੀ ਪੀ ਗਏ। ਜਿਸ ਕਰ ਕੇ ਉਨ੍ਹਾਂ ਦਾ ਨਾਂ ਸਮੁੰਦਰ ਚੁਲੁਕ ਵੀ ਪਿਆ।

***ਅੰਬਰੀਕ*** : ਇਹ ਸੂਰਜ ਵੰਸ਼ੀ ਰਾਜੇ ਇਕਸ਼ਵਾਕ ਦਾ ਉੱਤਰ-ਅਧਿਕਾਰੀ ਤੇ ਰਾਜੇ ਭਾਗੀਰਥ ਦਾ ਪੜਪੋਤਰਾ ਸੀ। ਇਸ ਦੇ ਅਧੀਨ ਦਸ ਲੱਖ ਰਾਜੇ ਸਨ। ਉਹ ਅਨਿੰਨ ਵਿਸ਼ਨੂੰ ਭਗਤ ਸੀ। ਇਕ ਵਾਰੀ ਦੁਰਵਾਸਾ ਰਿਸ਼ੀ ਨੇ ਉਸ ਨਾਲ ਨਾਰਾਜ਼ ਹੋ ਕੇ ਉਸ ਨੂੰ ਮਾਰਨ ਲਈ ਆਪਣੀਆਂ ਜਟਾ ਦੇ ਇਕ ਵਾਲ ਤੋਂ ਰਾਖਸ਼ਨੀ ਪੈਦਾ ਕਰ ਕੇ ਭੇਜੀ। ਅੰਬਰੀਕ ਨੇ ਵਿਸ਼ਨੂੰ ਦੀ ਆਰਾਧਨਾਂ ਕੀਤੀ ਤਾਂ ਵਿਸ਼ਨੂੰ ਨੇ ਸੁਦਰਸ਼ਨ ਚੱਕਰ ਨਾਲ ਉਸ ਰਾਖਸ਼ਨੀ ਨੂੰ ਖਤਮ ਕਰ ਕੇ ਅੰਬਰੀਕ ਦੀ ਰਖਿਆ ਕੀਤੀ।

***ਅਭਿਮਨਯੂ*** : ਉਹ ਮਹਾਂਭਾਰਤ ਦੇ ਨਾਇਕ ਅਰਜਨ ਦਾ ਪੁੱਤਰ ਸੀ। ਮਹਾਂਭਾਰਤ ਦੇ ਯੁੱਧ ਵਿਚ ਉਸ ਨੇ ਦਰੋਣਾਚਾਰਜ ਦੁਆਰਾ ਤਿਆਰ ਕੀਤੀ ਸੈਨਾ ਦੀ ਤਰਤੀਬ ਚਕ੍ਰਵਿਯੂ ਨੂੰ ਤੋੜ ਦਿੱਤਾ ਸੀ ਪਰ ਉਹ ਉਸ ਵਿਚੋਂ ਬਾਹਰ ਨਾ ਨਿਕਲ ਸਕਿਆ ਤੇ ਰਣ-ਭੂਮੀ ਵਿਚ ਮਾਰਿਆ ਗਿਆ।

***ਉਗ੍ਰਸੈਨ*** : ਉਹ ਕੰਸ ਦਾ ਪਿਤਾ ਤੇ ਕ੍ਰਿਸ਼ਨ ਜੀ ਦਾ ਨਾਨਾ ਸੀ। ਉਸ ਨੂੰ ਕੰਸ ਨੇ ਕੈਦ ਕਰ ਦਿੱਤਾ ਹੋਇਆ ਸੀ। ਜਦੋਂ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰਿਆ ਤਾ ਮਥਰਾ ਦਾ ਰਾਜ ਆਪਣੇ ਨਾਨਾ ਉਗ੍ਰਸੈਨ ਨੂੰ ਸੌਂਪ ਦਿੱਤਾ। ਉਸ ਦੇ ਭਰਾ ਦਾ ਨਾ ਦੇਵਕ ਸੀ। ਦੇਵਕ ਦੀ ਬੇਟੀ ਦੇਵਕੀ ਸੀ ਜਿਸ ਦੀ ਸ਼ਾਦੀ ਵਾਸਦੇਵ ਨਾਲ ਹੋਈ ਸੀ। ਕ੍ਰਿਸ਼ਨ ਜੀ ਦੇਵਕੀ ਦੀ ਕੁਖੋਂ ਪੈਦਾ ਹੋਏ ਸਨ।

***ਦੁਰਬਾਸਾ*** : ਇਹ ਇਕ ਰਿਸ਼ੀ ਸੀ ਜੋ ਅਤਰੀ ਅਤੇ ਅਨਸੂਈਆ ਦਾ ਪੁੱਤਰ ਸੀ। ਕ੍ਰੋਧ ਤੇ ਕਾਬੂ ਨਾ ਹੋਣ ਕਰਕੇ ਇਸ ਨੇ ਕਈਆਂ ਨੂੰ ਸਰਾਪ ਦਿਤਾ। ਉਸ ਨੇ ਸ਼ਕੁੰਤਲਾ ਨੂੰ ਸਰਾਪ ਦਿੱਤਾ ਸੀ ਕਿ ਜਦੋਂ ਉਹ ਦੁਸ਼ੰਯਤ ਪਾਸ ਜਾਵੇਗੀ ਤਾਂ ਉਹ ਉਸਨੂੰ ਪਛਾਣ ਨਹੀਂ ਸਕੇਗਾ। ਜਦੋਂ ਗਊਆਂ ਚਾਰਦੇ ਯਾਦਵ ਇਕ ਮੁੰਡੇ ਦੇ ਪੇਟ ਉਤੇ ਕੁਝ ਬੰਨ੍ਹ ਕੇ ਇਸ ਪਾਸ ਗਏ ਸਨ ਤੇ ਪੁਛਿਆ ਸੀ ਕਿ ਇਸ ਦੇ ਪੇਟ ਤੋਂ ਕੌਣ ਪੈਦਾ ਹੋਵੇਗਾ ਤਾਂ ਇਸ ਰਿਸ਼ੀ ਨੇ ਸ਼ਰਾਪ ਦਿੱਤਾ ਸੀ ਕਿ ਇਸ ਦੇ ਪੇਟ ਤੋਂ ਪੈਦਾ ਹੋਣ ਵਾਲਾ ਯਾਦਵ ਕੁਲ ਦਾ ਨਾਸ਼ ਕਰੇਗਾ। ਇਸੇ ਤਰ੍ਹਾਂ ਇਸ

ਨੇ ਇੰਦਰ ਨੂੰ ਸਰਾਪ ਦਿੱਤਾ ਸੀ ਕਿ ਉਸ ਦਾ ਰਾਜ ਤ੍ਰੈਲੋਕੀ ਤੇ ਨਾ ਰਹੇ। ਉਸੇ ਕਰਕੇ ਉਹ ਰਾਕਸ਼ਾ ਤੋ ਹਾਰ ਗਿਆ ਸੀ।

***ਸਨਕਾਦਿਕ*** : ਸਨਕ ਆਦਿ ਬ੍ਰਹਮਾ ਦੇ ਚਾਰ ਪੁੱਤਰ ਸਨ ਜਿਨ੍ਹਾ ਦੇ ਨਾਂ ਸਨ : ਸਨਿਕ, ਸਨੰਦਨ, ਸਨਾਤਨ ਅਤੇ ਸੰਤ ਕੁਮਾਰ। ਇਹ ਇਕੋ ਉਮਰ ਦੇ ਸਨ ਤੇ ਸਦਾ ਹੀ ਇੱਕਠੇ ਰਹਿੰਦੇ ਸਨ। ਬ੍ਰਹਮਾਂ ਜੀ ਨੇ ਇਨ੍ਹਾਂ ਨੂੰ ਪਰਜਾਪਤੀ ਬਣਾਉਣ ਲਈ ਪੈਦਾ ਕੀਤਾ ਸੀ ਪਰ ਇਹ ਚਾਰੇ ਪਰਮਾਤਮਾ ਦੀ ਭਗਤੀ ਵਿਚ ਰੁੱਝ ਗਏ।

***ਦੱਤਾਤ੍ਰੇ*** : ਹਿਦੂ ਮਿਥਿਆਸ ਅਨੁਸਾਰ ਦੱਤਾਤ੍ਰੇ ਅੰਤਰੀ ਅਤੇ ਅਨੁਸੂਇਆ ਦਾ ਸਪੁੱਤਰ ਸੀ। ਉਸ ਦੇ ਤਿੰਨ ਸਿਰ ਅਤੇ ਛੇ ਹੱਥ ਮੰਨੇ ਜਾਂਦੇ ਹਨ। ਇਸ ਪ੍ਰਕਾਰ ਉਸ ਦੇ ਬੁੱਤਾ ਵਿਚ ਉਸ ਨੂੰ ਬ੍ਰਹਮਾ, ਵਿਸ਼ਨੂ ਤੇ ਸ਼ਿਵ ਦੀ ਤ੍ਰਿਕੜੀ ਦਾ ਅਵਤਾਰ ਦਰਸਾਇਆ ਜਾਂਦਾ ਹੈ।

***ਸ਼ੇਸ਼ ਨਾਗ*** : ਉਸ ਨੂੰ ਨਾਗਾਂ ਦੀ ਕੁਲ ਦਾ ਰਾਜਾ ਸਮਝਿਆ ਜਾਂਦਾ ਹੈ। ਮਿਥਿਹਾਸ ਅਨੁਸਾਰ ਉਸ ਦੇ ਇਕ ਹਜ਼ਾਰ ਫਨ ਮੰਨੇ ਜਾਦੇ ਹਨ। ਵਿਸ਼ਨੂੰ ਨੂੰ ਸ਼ੇਸ਼ ਨਾਗ ਦੀ ਸੇਜ ਉਤੇ ਪਿਆ ਵਿਖਾਇਆ ਜਾਦਾ ਹੈ।

***ਦੁਰਗਾ*** : ਮਾਰਕੰਡੇ ਪੁਰਾਣ ਅਨੁਸਾਰ ਦੁਰਗਾ ਤ੍ਰੇਤਾ ਜੁਗ ਵਿਚ ਹੋਈ ਤੇ ਉਸ ਨੇ ਰਾਕਸ਼ਾ ਨੂੰ ਮਾਰ ਕੇ ਇੰਦਰ ਨੂੰ ਉਸਦਾ ਖੋਹਿਆ ਹੋਇਆ ਰਾਜ ਵਾਪਿਸ ਦਿਵਾਇਆ। ਦੁਰਗਾ ਸ਼ਕਤੀ ਦਾ ਚਿੰਨ੍ਹ ਹੈ। ਉਸ ਨੂੰ 'ਭਵਾਨੀ', 'ਜਗਤ ਮਾਤਾ' ਵੀ ਕਿਹਾ ਜਾਂਦਾ ਹੈ। ਉਹ ਸ਼ੇਰ ਦੀ ਸਵਾਰੀ ਕਰਦੀ ਹੈ।

***ਗਨਿਕਾ*** : ਮਿਥਿਹਾਸ ਅਨੁਸਾਰ ਉਹ ਇਕ ਵੇਸਵਾ ਸੀ। ਇਕ ਸਾਧੂ ਨੇ ਉਸ ਤੇ ਤਰਸ ਖਾ ਕੇ ਉਸ ਨੂੰ ਇਕ ਤੋਤਾ ਬਖਸ਼ਿਆ ਜਿਸ ਨੂੰ 'ਰਾਮ, ਰਾਮ' ਰਟਾਇਆ ਹੋਇਆ ਸੀ। ਉਸ ਤੋਂ ਰਾਮ ਸਿਮਰਨ ਦੀ ਚੇਟਕ ਲੱਗਣ ਨਾਲ ਗਨਿਕਾ ਦਾ ਉਧਾਰ ਹੋਇਆ।

***ਦਹਿਸਰ (ਰਾਵਣ)*** ਉਹ ਰਾਮਾਇਣ ਦਾ ਖਲਨਾਇਕ ਸੀ ਜਿਸ ਬਾਰੇ ਇਹ ਕਥਾ ਹੈ ਕਿ ਉਸ ਨੇ ਸਿਵ ਸ਼ੰਕਰ ਦੀ ਉਪਾਸਨਾ ਕਰਕੇ ਦਸ ਵਾਰੀ ਆਪਣਾ ਸੀਸ ਭੇਟਾ ਕੀਤਾ ਜਿਸ ਤੋਂ ਉਸ ਦੇ ਦਸ ਸਿਰ ਲਗ ਗਏ। ਪਰੰਪਰਾ ਉਸ ਨੂੰ ਲੰਕਾ ਦਾ ਰਾਜਾ ਮੰਨਦੀ ਹੈ ਜਿਸ ਨੇ ਰਾਮ ਚੰਦਰ ਦੀ ਪਤਨੀ ਸੀਤਾ ਦਾ ਹਰਨ ਕੀਤਾ ਤੇ ਜਿਹੜਾ ਅੰਤ ਨੂੰ ਰਾਮ ਚੰਦਰ ਦੇ ਹਥੋਂ ਮਾਰਿਆ ਗਿਆ। ਮੰਦੋਦਰੀ ਉਸਦੀ ਪਟਰਾਣੀ ਸੀ।

***ਜਮਦਾਗਨਿ*** : ਉਹ ਇਕ ਪ੍ਰਸਿੱਧ ਰਿਸ਼ੀ ਹੋਇਆ ਹੈ ਜਿਸਦਾ ਉਲੇਖ ਰਿਗਵੇਦ ਵਿਚ ਵੀ ਮਿਲਦਾ ਹੈ। ਮਹਾਂ ਭਾਰਤ ਅਨੁਸਾਰ ਉਹ ਵੇਦਾ ਦਾ ਵੱਡਾ ਗਿਆਤਾ ਸੀ। ਉਸ ਦੇ ਪੰਜ ਪੁੱਤਰਾ ਵਿਚੋਂ ਹੀ ਪਰਸਰਾਮ ਹੋਇਆ ਹੈ ਜਿਸ ਨੇ ਖਤਰੀਆਂ ਦਾ ਨਾਸ ਕੀਤਾ ਸੀ।

***ਹਰੀ ਚੰਦ*** ਉਹ ਬਹੁਤ ਹੀ ਸੱਤਵਾਦੀ ਰਾਜਾ ਹੋਏ ਹਨ। ਉਨ੍ਹਾ ਦੀ ਪਤਨੀ ਦਾ ਨਾਂ ਤਾਰਾ ਸੀ। ਉਹ ਸਾਧ ਸੰਗਤ ਵਿਚ ਜਾਦੀ ਹੁੰਦੀ ਸੀ। ਰਾਜਾ ਹਰੀ ਚੰਦ ਤੋਂ ਵਿਸ਼ਵਾਮਿੱਤਰ ਨੇ ਵਰ ਮੰਗ ਕੇ ਉਸਦਾ ਰਾਜ ਲੈ ਲਿਆ ਸੀ। ਉਸਦੇ ਫਲਸਰੂਪ ਹਰੀ ਚੰਦ ਨੂੰ ਚੰਡਾਲ ਬਣਨਾ ਪਿਆ। ਜਦੋਂ ਉਸਦੇ ਸਰਪ ਡੰਗ ਨਾਲ ਮਰੇ ਪੁੱਤਰ ਨੂੰ ਜਲਾਉਣ ਲਈ ਤਾਰਾ ਸ਼ਮਸ਼ਾਨ ਭੂਮੀ ਦੇ ਦਵਾਰ ਤੇ ਪਹੁੰਚੀ ਤਾ ਹਰੀਚੰਦ ਨੇ ਨਿਯਤ ਰਕਮ ਲਏ ਬਿਨਾ ਸ਼ਸਕਾਰ ਕਰਨ ਦੀ ਆਗਿਆ ਦੇਣ ਤੋਂ ਇਨਕਾਰ ਕਰ ਦਿੱਤਾ। ਜਦੋਂ ਤਾਰਾਮਤੀ ਨੇ ਲੋਥ ਨੂੰ ਜਲਾਉਣ ਦੀ ਜਿੱਦ ਕੀਤੀ ਤਾ ਉਸ ਉਤੇ ਜੀਉਂਦੇ ਬੱਚੇ ਨੂੰ ਜਲਾਉਣ ਦਾ ਦੋਸ਼ ਥੱਪ ਕੇ ਉਸ ਨੂੰ ਮੌਤ ਦੀ

ਸਜ਼ਾ ਸੁਣਾਈ ਗਈ। ਉਸ ਨੂੰ ਮਾਰਨ ਦਾ ਕਾਰਜ ਵੀ ਹਰੀ ਚੰਦ ਨੂੰ ਸੰਭਾਲਿਆ ਗਿਆ। ਜਦੋਂ ਹਰੀ ਚੰਦ ਨੇ ਤਾਰਾ ਉਤੇ ਤਲਵਾਰ ਉਠਾਈ ਤਾ ਵਿਸ਼ਵਾ ਮਿੱਤਰ ਨੇ ਹਾਰ ਮੰਨ ਲਈ ਤੇ ਹਰੀ ਚੰਦ ਦੇ ਬੇਟੇ ਨੂੰ ਸੁਰਜੀਤ ਕਰ ਦਿੱਤਾ ਤੇ ਹਰੀ ਚੰਦ ਦਾ ਰਾਜ ਉਸ ਨੂੰ ਵਾਪਿਸ ਕਰ ਦਿੱਤਾ।

*ਸੁਦਾਮਾ* : ਉਹ ਇਕ ਗ਼ਰੀਬ ਬ੍ਰਾਹਮਣ ਸੀ ਜਿਹੜਾ ਬਚਪਨ ਵਿਚ ਕ੍ਰਿਸ਼ਨ ਜੀ ਦਾ ਮਿੱਤਰ ਸੀ। ਉਹ ਆਪਣੀ ਪਤਨੀ ਦੇ ਆਖਣ ਉਤੇ ਕ੍ਰਿਸ਼ਨ ਜੀ ਨੂੰ ਮਿਲਣ ਲਈ ਗਿਆ ਤੇ ਕ੍ਰਿਸ਼ਨ ਜੀ ਨੇ ਉਸਦਾ ਖੂਬ ਆਓ-ਆਦਰ ਕੀਤਾ ਤੇ ਉਸਦੀ ਮਾਇਕ ਸਹਾਇਤਾ ਕਰ ਕੇ ਉਸ ਦੇ ਘਰ ਦਾ ਦਲਿਦਰ ਕੱਟਿਆ।

*ਦੁਰਜੋਧਨ/ਦੁਰਯੋਧਨ* : ਉਹ ਧਿਰਤ-ਰਾਸ਼ਟਰ ਦਾ ਸਭ ਤੋਂ ਵੱਡਾ ਪੁੱਤਰ ਤੇ ਕੋਰਵ ਭਰਾਵਾਂ ਵਿਚੋਂ ਸਭ ਤੋਂ ਵੱਡਾ ਸੀ। ਉਹ ਬੜਾ ਅਭਿਮਾਨੀ ਅਤੇ ਦੂਜੇ ਦਾ ਬੁਰਾ ਚਿਤਵਨ ਵਾਲਾ ਵਿਅਕਤੀ ਸੀ। ਉਸਨੇ ਪਾਡਵਾ ਨੂੰ ਖਤਮ ਕਰਨ ਲਈ ਕਈ ਚਾਲਾ ਚੱਲੀਆਂ ਤੇ ਜਦੋਂ ਜੂਏ ਵਿਚ ਉਨ੍ਹਾਂ ਨੂੰ ਹਰਾ ਦਿੱਤਾ ਤਾਂ ਉਨ੍ਹਾਂ ਦੀ ਪਤਨੀ ਦਰੋਪਦੀ ਦੀ ਭਰੀ ਸਭਾ ਵਿਚ ਬੇਪਤੀ ਕਰਨ ਦੀ ਕੋਸ਼ਿਸ਼ ਕੀਤੀ। ਉਸ ਦੇ ਮੰਦੇ ਵਿਹਾਰ ਕਰ ਕੇ ਹੀ ਮਹਾ ਭਾਰਤ ਦਾ ਯੁੱਧ ਹੋਇਆ।

*ਕਰਣ* : ਉਹ ਮਹਾ-ਭਾਰਤ ਦੇ ਯੁੱਧ ਵਿਚ ਕੋਰਵਾ ਪਾਸੇ ਤੋਂ ਲੜਿਆ। ਉਸਦਾ ਜਨਮ ਕੁੰਤੀ ਦੀ ਕੁਖੋਂ ਸੂਰਜ ਦੇਵਤਾ ਦੇ ਵਰ ਨਾਲ ਹੋਇਆ ਦੱਸਿਆ ਜਾਂਦਾ ਹੈ। ਇਸ ਪ੍ਰਕਾਰ ਉਹ ਪੰਜ ਪਾਡਵਾ ਦਾ ਵੱਡਾ ਭਰਾ ਲੱਗਦਾ ਸੀ। ਉਹ ਬੜਾ ਭਾਰੀ ਸੂਰਬੀਰ ਅਤੇ ਦਾਨੀ ਸੀ। ਮਹਾਂ-ਭਾਰਤ ਦੇ ਯੁੱਧ ਵਿਚ ਉਹ ਅਰਜਨ ਹਥੋਂ ਮਾਰਿਆ ਗਿਆ ਸੀ।

*ਪੰਜ ਪਾਂਡਵ* : ਰਾਜਾ ਪਾਡੂ ਦੇ ਪੰਜ ਪੁੱਤਰ : ਯੁਧਿਸ਼ਟਰ, ਅਰਜਨ, ਭੀਮ, ਨੁਕਲ ਤੇ ਸਹਿਦੇਵ।

*ਸੁਕਦੇਵ/ਸੁਖਦੇਵ* : ਇਹ ਇਕ ਰਿਸ਼ੀ ਹੋਏ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਹ ਬਚਪਨ ਤੋਂ ਹੀ ਬ੍ਰਹਮ ਗਿਆਨੀ ਸਨ। ਉਹ ਵਿਆਸ ਰਿਸ਼ੀ ਦੇ ਸਪੁੱਤਰ ਸਨ। ਰਾਜਾ ਪ੍ਰੀਛਤ ਨੂੰ ਉਨ੍ਹਾ ਨੇ ਹੀ ਭਾਗਵਤ ਦੀ ਕਥਾ ਸੁਣਾਈ ਸੀ।

*ਧ੍ਰੂ* : ਉਹ ਇਕ ਰਾਜੇ ਉਤਾਨਪਾਦ ਦਾ ਪੁੱਤਰ ਸੀ। ਇਕ ਵਾਰੀ ਜਦੋਂ ਉਹ ਬਾਲਕ ਅਵਸਥਾ ਵਿਚ ਆਪਣੇ ਪਿਤਾ ਦੀ ਗੋਦੀ ਵਿਚ ਆ ਕੇ ਬੈਠਾ ਤਾ ਉਸਦੀ ਮਤਰੇਈ ਮਾਂ ਸੁਰੁਚਿ ਨੇ ਉਸਨੂੰ ਬਾਹੋਂ ਫੜ ਕੇ ਉਠਾ ਦਿੱਤਾ। ਉਸ ਦਾ ਮਨ ਬੜਾ ਦੁਖੀ ਹੋਇਆ ਤੇ ਉਹ ਘਰ ਤਿਆਗ ਕੇ ਜੰਗਲ ਵਿਚ ਚਲਾ ਗਿਆ ਤੇ ਪ੍ਰਭੂ-ਭਗਤੀ ਵਿਚ ਲੀਨ ਹੋ ਗਿਆ। ਨਾਰਦ ਮੁਨੀ ਤੋਂ ਉਪਦੇਸ ਲੈ ਕੇ ਉਹ ਉਪਾਸਨਾ ਵਿਚ ਏਨਾ ਲੀਨ ਹੋ ਗਿਆ ਕਿ ਉਸਨੂੰ ਅਟੱਲ ਭਗਤੀ ਦੀ ਪਦਵੀ ਪ੍ਰਾਪਤ ਹੋਈ। ਉਸਨੂੰ ਬਾਦ ਵਿਚ ਆਪਣੇ ਪਿਤਾ ਦਾ ਰਾਜ ਵੀ ਪ੍ਰਾਪਤ ਹੋਇਆ। ਉਸ ਦੇ ਨਾਂ ਉਤੇ ਇਕ ਤਾਰੇ ਦਾ ਨਾਂ ਵੀ ਧ੍ਰੂ ਤਾਰਾ ਹੈ। ਜਿਹੜਾ ਸਦਾ ਉੱਤਰ ਵਿਚ ਸਥਿਤ ਰਹਿੰਦਾ ਹੈ।

*ਜਨਕਾਦਿਕ/ਜਨਕ ਆਦਿ* : ਇਕ ਰਾਜਾ ਉਹ ਹੋਇਆ ਹੈ ਜਿਸ ਬਾਰੇ ਕਥਾ ਹੈ ਕਿ ਉਹ ਆਪਣੇ ਪਿਤਾ ਦੇ ਮਿਰਤਕ ਸਰੀਰ ਤੋ ਉਤਪੰਨ ਹੋਇਆ ਸੀ। ਉਸ ਦਾ ਨਾ ਮਿਥੀ ਵੀ ਪਿਆ। ਉਸ ਨੇ ਹੀ ਮਿਥਲਾਪੁਰੀ ਵਸਾਈ ਦੱਸੀ ਜਾਂਦੀ ਹੈ। ਉਸ ਜਨਕ ਦੀ ਹੀ ਸਤਾਈਵੀਂ ਪੀੜ੍ਹੀ ਵਿਚ ਉਹ ਰਾਜਾ ਜਨਕ ਹੋਇਆ ਜੋ ਰਾਮ ਚੰਦਰ ਦੀ ਪਤਨੀ ਸੀਤਾ ਦਾ

ਪਿਤਾ ਸੀ। ਉਸ ਨੂੰ ਰਾਜ-ਯੋਗੀ ਮੰਨਿਆ ਜਾਂਦਾ ਹੈ। ਉਸ ਨੇ ਆਪਣੀ ਪ੍ਰਭੂ-ਭਗਤੀ ਦੇ ਆਸਰੇ ਅਧਿਆਤਮਕ ਖੇਤਰ ਵਿਚ ਬਹੁਤ ਉੱਚਾ ਸਥਾਨ ਪ੍ਰਾਪਤ ਕੀਤਾ।

***ਹਰਣਾਕਸ/ਹਰਣਾਖਸ*** ਕਸਯਪ ਅਤੇ ਅਦਿਤੀ ਦਾ ਪੁੱਤਰ ਹਿਰਣਯਕਸ਼ਿਪ ਅਤੇ ਉਸ ਦਾ ਭਰਾ ਹਰਣਾਯਕਸ਼ (ਹਿਰਣਾਖਸ) ਸੀ। ਹਿਰਣਾਖਸ ਬਾਰੇ ਮਿਥਿਹਾਸਕ ਕਥਾ ਹੈ ਕਿ ਉਹ ਇਕ ਵਾਰੀ ਪ੍ਰਿਥਵੀ ਨੂੰ ਲੈ ਕੇ ਪਾਤਾਲ ਨੂੰ ਦੌੜਿਆ ਪਰ ਵਿਸਨੂੰ ਨੇ ਵਰਾਹ ਦਾ ਰੂਪ ਧਾਰ ਕੇ ਉਸ ਨੂੰ ਮਾਰ ਦਿੱਤਾ ਤੇ ਪ੍ਰਿਥਵੀ ਨੂੰ ਮੁਕਤ ਕਰਾਇਆ। ਉਸ ਦੇ ਭਰਾ ਹਿਰਣਾਕਸਿਪ ਨੇ ਘੋਰ ਤਪਸਿਆ ਕਰ ਕੇ ਬ੍ਰਹਮਾ ਜੀ ਤੋਂ ਇਹ ਵਰ ਹਾਸਲ ਕਰ ਲਿਆ ਕਿ ਨਾ ਉਹ ਦਿਨ ਨੂੰ ਮਰੇ ਨਾ ਰਾਤ ਨੂੰ, ਨਾ ਉਹ ਅੰਦਰ ਮਰੇ ਨਾ ਬਾਹਰ, ਨਾ ਉਸ ਨੂੰ ਮਨੁੱਖ ਮਾਰ ਸਕੇ ਨਾ ਦੇਵਤਾ। ਉਸ ਨੇ ਅਭਿਮਾਨ ਵਿਚ ਆ ਕੇ ਇੰਦਰਪੁਰੀ ਦਾ ਰਾਜ ਖੋਹ ਲਿਆ ਤੇ ਆਪਣੀ ਪੂਜਾ ਕਰਾਉਣੀ ਸ਼ੁਰੂ ਕਰ ਦਿੱਤੀ। ਪਰਮਾਤਮਾ ਨੇ ਉਸ ਦੇ ਘਰ ਪ੍ਰਹਿਲਾਦ ਪੈਦਾ ਕਰ ਦਿੱਤਾ। ਪ੍ਰਹਿਲਾਦ ਪ੍ਰਭੂ ਦੀ ਭਗਤੀ ਕਰਨ ਕਰਕੇ ਆਪਣੇ ਪਿਤਾ ਦੇ ਕਰੋਧ ਦਾ ਸ਼ਿਕਾਰ ਹੋਣ ਲਗਾ। ਆਪਣੇ ਭਗਤ ਦੀ ਰਖਿਆ ਲਈ ਵਿਸ਼ਨੂੰ ਨੇ ਨਰਸਿੰਘ ਰੂਪ ਧਾਰਨ ਕਰਕੇ ਹਿਰਣਾਕਸ਼ਿਪ ਨੂੰ ਮਾਰਿਆ।

***ਕਬੀਰ*** · ਕਬੀਰ ਸਾਹਿਬ ਦਾ ਜਨਮ 1398 ਈ. ਵਿਚ ਬਨਾਰਸ ਦੇ ਸਥਾਨ ਤੇ ਹੋਇਆ ਸੀ। ਉਹ ਰਾਮਾਨੰਦ ਦੇ ਸ਼ਿਸ ਸਨ ਤੇ ਬਾਦਸ਼ਾਹ ਸਿੰਕਦਰ ਲੋਧੀ ਦੇ ਸਮਕਾਲੀ ਸਨ। ਉਹ ਇਕ ਗ੍ਰਹਿਸਥੀ ਸੰਤ ਸਨ ਜਿਨ੍ਹਾਂ ਦੀ ਆਸਥਾ ਨਿਰਗੁਣਵਾਦੀ ਸੀ। ਉਨ੍ਹਾਂ ਦੀ ਬਾਣੀ ਨੂੰ ਗੁਰੂ ਅਰਜਨ ਦੇਵ ਨੇ ਆਦਿ ਗ੍ਰੰਥ ਵਿਚ ਸਥਾਨ ਦੇ ਕੇ ਸਨਮਾਨਿਆ। ਹਿੰਦੀ ਸਾਹਿਤ ਵਿਚ ਉਨ੍ਹਾਂ ਦੀ ਪ੍ਰਮਾਣਿਕ ਰਚਨਾ 'ਬੀਜਕ' ਮੰਨੀ ਜਾਂਦੀ ਹੈ। ਉੱਤਰ ਵਿਚ ਭਗਤੀ ਮਤ ਦੇ ਪ੍ਰਚਾਰ ਵਿਚ ਕਬੀਰ ਸਾਹਿਬ ਦੀ ਦੇਣ ਬੜੀ ਮਹੱਤਵਪੂਰਨ ਹੈ। ਉਨ੍ਹਾ ਦਾ ਦੇਹਾਂਤ 1518 ਈ ਵਿਚ ਹੋਇਆ ਖ਼ਿਆਲ ਕੀਤਾ ਜਾਂਦ· ਹੈ। ਇਸ ਹਿਸਾਬ ਉਹ ਗੁਰੂ ਨਾਨਕ ਦੇਵ ਜੀਵਨ-ਕਾਲ (1469-1539) ਦੇ ਵਧੇਰੇ ਸਮੇ ਜੀਵਤ ਸਨ।

***ਰਵਿਦਾਸ*** . ਇਹ ਬਨਾਰਸ ਵਿਚ ਹੋਏ ਮਧ-ਕਾਲੀਨ ਸੰਤ ਕਵੀ ਸਨ ਜਿਨ੍ਹਾ ਦੀ ਬਾਣੀ ਆਦਿ ਗ੍ਰੰਥ ਵਿਚ ਦਰਜ ਹੈ। ਇਨ੍ਹਾਂ ਦਾ ਜੀਵਨ ਕਾਲ ਪੰਦਰ੍ਹਵੀਂ ਸੋਲ੍ਹਵੀਂ ਸ਼ਤਾਬਦੀ (1393-1526 ਈ.) ਹੈ।

***ਨਾਮਦੇਵ*** ਇਹ ਮਹਾਰਾਸ਼ਟਰ ਦੇ ਸੰਤ ਕਵੀ ਸਨ ਜਿਨ੍ਹਾਂ ਨੇ ਕੁਝ ਵਰ੍ਹੇ ਪੰਜਾਬ ਵਿਚ ਵੀ ਬਤੀਤ ਕੀਤੇ। ਇਨ੍ਹਾ ਦੀ ਬਾਣੀ ਵੀ ਆਦਿ ਗ੍ਰੰਥ ਵਿਚ ਸ਼ਾਮਲ ਹੈ। ਇਨ੍ਹਾਂ ਦਾ ਸਮਾ 1270 ਈ ਤੋਂ 1350 ਈ ਹੈ।

***ਤ੍ਰਿਲੋਚਨ*** · ਆਪ ਦਾ ਜਨਮ 1268 ਈ ਵਿਚ ਜ਼ਿਲ੍ਹਾ ਸ਼ੋਲਾਪੁਰ ਦੇ ਬਰਸੀ ਸਥਾਨ ਤੇ ਹੋਇਆ। ਇਨ੍ਹਾ ਦੇ ਨਿਰਗੁਣ ਵਿਚਾਰਾਂ ਕਰ ਕੇ ਇਨ੍ਹਾ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਸ਼ਾਮਲ ਕੀਤਾ ਗਿਆ।

***ਧੰਨਾ*** · ਉਨ੍ਹਾ ਨੂੰ ਰਾਮਾਨੰਦ ਦਾ ਸ਼ਿਸ਼ ਸਮਝਿਆ ਜਾਂਦਾ ਹੈ। ਉਹ ਜੱਟ ਜਾਤੀ ਨਾਲ ਸਬੰਧਤ ਸਨ। ਪਰੰਪਰਾ ਅਨੁਸਾਰ ਧੰਨੇ ਨੂੰ ਅਪਾਰ ਸ਼ਰਧਾ ਕਰਕੇ ਪ੍ਰਭੂ ਪ੍ਰਾਪਤੀ ਹੋਈ। ਪ੍ਰਭੂ ਨੇ ਉਨ੍ਹਾ ਦੇ ਖੇਤੀ ਦੇ ਕਾਰਜਾ ਵਿਚ ਸਹਾਇਤਾ ਕੀਤੀ। ਕਿਹਾ ਜਾਂਦਾ ਹੈ ਕਿ ਰੱਬ ਨੇ ਆਪ ਉਨ੍ਹਾ ਦੀਆ ਗਊਆਂ ਚਾਰੀਆਂ ਅਤੇ ਖੂਹ ਹੱਕਿਆ। ਉਨ੍ਹਾ ਦੇ ਚਾਰ ਸ਼ਬਦ ਆਦਿ ਗ੍ਰੰਥ ਵਿਚ

ਦਰਜ ਹਨ। ਉਨ੍ਹਾਂ ਦਾ ਜਨਮ 1415 ਈ. ਵਿਚ ਹੋਇਆ ਸੀ।

***ਪੀਪਾ*** ਉਹ ਗਗਰੌਨਗੜ੍ਹ ਦੇ ਰਾਜਾ ਸਨ ਪਰ ਬਾਦ ਵਿਚ ਰਾਮਾਨੰਦ ਤੋਂ ਦੀਖਿਆ ਲੈ ਕੇ ਇੱਕ ਉਘੇ ਭਗਤ ਤੇ ਸੰਤ ਕਵੀ ਬਣੇ। ਉਨ੍ਹਾਂ ਦਾ ਜਨਮ 1425 ਈ. ਵਿਚ ਹੋਇਆ ਸੀ। ਉਹ ਕਬੀਰ ਤੇ ਰਵਿਦਾਸ ਦੇ ਸਮਕਾਲੀ ਸਨ।

***ਸਧਨਾ*** : ਆਪ ਕਸਾਈ ਕਿੱਤੇ ਨਾਲ ਸਬੰਧਤ ਸਨ ਪਰ ਅਧਿਆਤਮਕ ਖੇਤਰ ਵਿਚ ਉੱਚਤਾ ਪ੍ਰਾਪਤ ਕਰਨ ਕਰਕੇ ਭਗਤ ਪ੍ਰਸਿੱਧ ਹੋਏ। ਆਪ ਦਾ ਸਮਾ ਅਨਿਸ਼ਚਿਤ ਹੈ। ਇਨ੍ਹਾ ਦੀ ਬਾਣੀ ਵੀ ਆਦਿ ਗ੍ਰੰਥ ਵਿਚ ਸ਼ਾਮਿਲ ਹੈ।

***ਮੁਹੰਮਦ ਸਾਹਿਬ*** · ਹਜ਼ਰਤ ਮੁਹੰਮਦ ਇਸਲਾਮ ਧਰਮ ਦੇ ਮੋਢੀ ਸਨ। ਉਨ੍ਹਾਂ ਦਾ ਜਨਮ ਅਰਬ ਦੇਸ਼ ਵਿਚ ਮੱਕੇ ਦੇ ਸਥਾਨ ਉਤੇ 570 ਈ ਵਿਚ ਹੋਇਆ। ਜਦੋਂ ਉਨ੍ਹਾ ਨੇ ਆਪਣੇ ਅਧਿਆਤਮਕ ਵਿਚਾਰਾ ਦਾ ਪ੍ਰਚਾਰ ਆਰੰਭ ਕੀਤਾ ਤਾਂ ਕਈ ਮੱਕਾ ਨਿਵਾਸੀ ਉਨ੍ਹਾ ਦੇ ਵਿਰੁਧ ਹੋ ਗਏ। ਇਹ ਵਿਰੋਧਤਾ ਏਨੀ ਵਧੀ ਕਿ 622 ਈ. ਵਿਚ ਉਨ੍ਹਾ ਨੂੰ ਮੱਕਾ ਛੱਡ ਕੇ ਮਦੀਨਾ ਨਗਰ ਜਾਣਾ ਪਿਆ। ਇਸੇ ਈਸਵੀ ਸੰਨ ਤੋਂ ਹਿਜਰੀ ਸੰਨ ਸ਼ੁਰੂ ਹੁੰਦਾ ਹੈ। ਉਨ੍ਹਾ ਦੇ ਅਧਿਆਤਮਕ ਵਿਚਾਰ ਕੁਰਾਨ ਸ਼ਰੀਫ਼ ਵਿਚ ਸੰਕਲਿਤ ਹਨ।

***ਮੂਸਾ*** ਉਹ ਯਹੂਦੀ ਧਰਮ ਦੇ ਪੈਗ਼ੰਬਰ ਸਨ ਜਿਨ੍ਹਾਂ ਨੂੰ ਉਨ੍ਹਾ ਦੀ ਕੌਮ ਸਮੇਤ ਮਿਸਰ ਦੇ ਬਾਦਸ਼ਾਹ ਫਰਾਊਨ ਦੇ ਜ਼ੁਲਮ ਤੇ ਅਤਿਆਚਾਰ ਦਾ ਸਿਕਾਰ ਹੋਣਾ ਪਿਆ। ਉਹ ਆਪਣੀ ਕੌਮ ਸਮੇਤ ਮਿਸਰ ਤੋਂ ਨਿਕਲ ਕੇ ਪੂਰਬ ਵਲ ਆ ਰਹੇ ਸਨ ਕਿ ਪਿਛੋਂ ਫ਼ਰਾਊਨ ਦੀ ਸੈਨਾ ਨੇ ਉਨ੍ਹਾਂ ਉਤੇ ਧਾਵਾ ਬੋਲ ਦਿੱਤਾ। ਭਾਵੇਂ ਉਨ੍ਹਾਂ ਦੀ ਕੌਮ ਦੇ ਕੁਝ ਬੰਦੇ ਮਾਰੇ ਗਏ ਪਰ ਉਹ ਬਹੁਤ ਬੰਦਿਆ ਨੂੰ ਲਾਲ ਸਾਗਰ ਤੋਂ ਪਾਰ ਲਿਆਉਣ ਵਿਚ ਸਫ਼ਲ ਹੋਏ। ਯਹੂਦੀ ਪਰੰਪਰਾ ਅਨੁਸਾਰ ਉਨ੍ਹਾ ਨੂੰ ਤੂਰ ਪਰਬਤ ਉੱਤੇ ਪਰਮਾਤਮਾ ਦੇ ਨੂਰ ਦੀ ਝਲਕ ਪ੍ਰਾਪਤ ਹੋਈ ਸੀ।

***ਫ਼ਰੀਦ*** · ਫ਼ਰੀਦ ਸ਼ਕਰਗੰਜ ਦਾ ਜੀਵਨ ਕਾਲ 1173 ਤੋਂ 1266 ਈ. ਹੈ। ਉਹ ਪੱਛਮੀ ਪੰਜਾਬ ਦੇ ਮੁਲਤਾਨ ਜ਼ਿਲੇ ਵਿਚ ਪੈਦਾ ਹੋਏ ਤੇ ਉਨ੍ਹਾਂ ਨੇ ਅਜਮੇਰ ਦੇ ਚਿਸ਼ਤੀ ਫ਼ਕੀਰ ਕੁਤਬਦੀਨ ਬਖਤਿਆਰ ਕਾਕੀ ਤੋਂ ਅਧਿਆਤਮਕ ਦੀਖਿਆ ਪ੍ਰਾਪਤ ਕੀਤੀ। ਉਹ ਪੰਜਾਬੀ ਦੇ ਪਹਿਲੇ ਕਵੀ ਸਨ ਤੇ ਪੰਜਾਬੀ ਸੂਫੀ ਕਵਿਤਾ ਦੇ ਮੋਢੀ ਸਨ। ਉਨ੍ਹਾਂ ਦੇ ਮਿੱਠੇ ਸੁਭਾ ਕਰਕੇ ਹਰ ਜਾਤੀ ਦੇ ਲੋਕ ਉਨ੍ਹਾਂ ਦੇ ਸਰਧਾਲੂ ਬਣੇ।

***ਦਾਦੂ*** : ਇਨ੍ਹਾ ਦਾ ਜਨਮ 1544 ਈ ਵਿਚ ਗੁਜਰਾਤ ਦੇ ਅਹਿਮਦਾਬਾਦ ਨਗਰ ਵਿਚ ਹੋਇਆ। ਉਨ੍ਹਾ ਦੀ ਬਾਣੀ ਸਾਧ-ਭਾਖਾ ਵਿਚ ਹੈ। ਉਹ ਗੁਰੂ ਅਰਜਨ ਦੇਵ ਦੇ ਸਮਕਾਲੀ ਅਤੇ ਦਾਦੂ ਪੰਥ ਦੇ ਮੋਢੀ ਸਨ।

***ਸ਼ਿਵਨਾਭ*** · ਪੁਰਾਤਨ ਜਨਮ ਸਾਖੀ, ਬਾਲੇ ਵਾਲੀ ਜਨਮ ਸਾਖੀ ਅਤੇ ਪ੍ਰਾਣ ਸੰਗਲੀ ਸ਼ਿਵਨਾਭ ਨੂੰ ਸਿੰਗਲਾਦੀਪ ਦਾ ਰਾਜਾ ਕਰ ਕੇ ਦੱਸਦੀਆਂ ਹਨ। ਲੰਕਾ ਦੇ ਇਤਿਹਾਸ ਵਿਚ ਗੁਰੂ ਨਾਨਕ ਦੇਵ ਦਾ ਸਮਕਾਲੀ ਕੋਈ ਰਾਜਾ ਸ਼ਿਵਨਾਭ ਨਹੀਂ। ਹਾਂ, ਉਹ ਦੇਸ਼ ਵਿਚ ਉਸ ਸਮੇਂ ਪ੍ਰਕਰਮਾਬਾਹੂ ਅੱਠਵੇਂ ਦਾ ਰਾਜ ਸੀ ਜਿਸ ਦਾ ਰਾਜ-ਕਾਲ 1484 ਈ. ਤੋਂ 1518 ਈ ਹੈ। ਕਵੀ ਸੰਤੋਖ ਸਿੰਘ ਨੇ 'ਸੂਰਜ ਪ੍ਰਕਾਸ' ਵਿਚ ਗੁਰੂ ਅਰਜਨ ਦੇਵ ਦੇ ਸਮੇਂ ਸਿੰਘਲਾਦੀਪ ਵਿਚ ਰਾਜੇ ਸ਼ਿਵਨਾਭ ਦੇ ਪੋਤੇ ਮਇਆਦਉਨੀ ਪਾਸੋਂ ਪ੍ਰਾਣ ਸੰਗਲੀ ਮੰਗਵਾਉਣ ਦਾ

ਪ੍ਰਸੰਗ ਦਿੱਤਾ ਹੈ। ਮਇਆਦਉਨੀ ਨੂੰ 1521 ਈ. ਵਿਚ ਰਾਜ ਦੀ ਵੰਡ ਸਮੇਂ ਸਮੁੰਦਰੀ ਕੰਢੇ ਅਤੇ ਪਰਬਤਾਂ ਵਿਚਕਾਰ ਇਲਾਕਾ ਮਿਲਿਆ ਸੀ। ਉਸ ਦਾ ਦੇਹਾਂਤ 1518 ਈ. ਵਿਚ ਹੋ ਗਿਆ ਸੀ। ਮਇਆਦਉਨੀ ਦੇ ਪਿਤਾ ਦਾ ਨਾਂ ਵਿਜੈ ਬਾਹੂ ਸੀ ਅਤੇ ਉਹ ਪ੍ਰਕਰਮਾਬਾਹੂ ਅੱਠਵੇਂ ਦਾ ਬੇਟਾ ਸੀ। ਇਸ ਪ੍ਰਕਾਰ ਜੇਕਰ ਜਨਮ ਸਾਖੀਆਂ ਅਤੇ ਕਵੀ ਸੰਤੋਖ ਸਿੰਘ ਦੀ ਗਵਾਹੀ ਨੂੰ ਭਰੋਸੇਯੋਗ ਮੰਨਿਆ ਜਾਵੇ ਤਾਂ ਰਾਜਾ ਸ਼ਿਵਨਾਭ ਪ੍ਰਕਰਮਾਬਾਹੂ ਅੱਠਵਾਂ ਹੋ ਸਕਦਾ ਹੈ। ਪਰ ਕਿਉਂਕਿ ਪ੍ਰਾਣ ਸੰਗਲੀ ਨੂੰ ਗੁਰੂ ਅਰਜਨ ਦੇਵ ਨੇ ਗੁਰੂ ਨਾਨਕ ਕ੍ਰਿਤ ਨਹੀਂ ਮੰਨਿਆ, ਇਸ ਲਈ ਸ਼ਿਵਨਾਭ ਇਤਿਹਾਸਿਕ ਵਿਅਕਤੀ ਨਾਲੋਂ ਸਾਹਿਤਕ ਪਾਤਰ ਵਧੇਰੇ ਜਾਪਦਾ ਹੈ।

***ਸਪਤਦੀਪ*** : ਪ੍ਰਾਣ ਸੰਗਲੀ ਅਨੁਸਾਰ ਸੱਤ ਦੀਪ ਇਹ ਹਨ:—

(1) ***ਪੁਸਤੀਕਰ***—ਇਹ ਪੌਰਾਣਕ ਪੁਸ਼ਕਰ ਦੀਪ ਹੈ। ਇਸ ਵਿਚ ਸੋਵੀਅਤ ਦੇਸ਼ ਦੇ ਪੂਰਬ ਉੱਤਰੀ ਗਣਤੰਤਰ ਆਉਂਦੇ ਹਨ।

(2) ***ਕੁਰਾਂਚਲ***—ਇਹ ਪੌਰਾਣਕ ਕਰੌਂਚ ਦੀਪ ਹੈ। ਇਸ ਵਿਚ ਬਰਤਾਨਵੀ ਦੀਪ ਸਮੂਹ ਅਤੇ ਯੂਰਪ ਦਾ ਬਹੁਤ ਸਾਰਾ ਹਿੱਸਾ (ਸੋਵੀਅਤ ਸੰਘ ਦੇ ਪੱਛਮੀ ਭਾਗ ਨੂੰ ਛੱਡ ਕੇ) ਸ਼ਾਮਲ ਸੀ।

(3) ***ਜੰਬੂ ਦੀਪ***—ਇਸ ਵਿਚ ਅਜੋਕੇ ਏਸ਼ੀਆ ਦਾ ਬਹੁਤ ਸਾਰਾ ਭਾਗ ਸ਼ਾਮਲ ਸੀ। ਅੱਜ ਦੇ ਏਸ਼ੀਆ ਵਿਚੋਂ ਸੋਵੀਅਤ ਸੰਘ ਦਾ ਪੂਰਬ ਉੱਤਰੀ ਭਾਗ, ਅਰਬ ਦੇਸ਼ ਦੇ ਪੂਰਬੀ ਦੀਪ ਸਮੂਹ ਅਤੇ ਵੀਤਨਾਮ ਕੱਢ ਕੇ ਬਾਕੀ ਦਾ ਏਸ਼ੀਆ ਜੰਬੂ ਦੀਪ ਅਖਵਾਉਂਦਾ ਸੀ।

(4) ***ਸੰਗਲਾਦੀਪ***—ਇਹ ਸ੍ਰੀ ਲੰਕਾ ਦਾ ਪੌਰਾਣਕ ਨਾਂ ਹੈ।

(5) ***ਸਲਮਲਾਦੀਪ***—ਇਹ ਅਫ਼ਰੀਕਾ ਮਹਾਂਦੀਪ ਦਾ ਤਪਤ-ਤੜਾਗੀ ਭਾਗ ਸੀ ਜਿਹੜਾ ਹਿੰਦ ਮਹਾਂਸਾਗਰ ਦੇ ਕੰਢੇ ਸਥਿਤ ਸੀ।

(6) ***ਕੁਸਦੀਪ***—ਇਹ ਮੱਧ ਪੂਰਬ ਦੇ ਦੇਸਾਂ—ਅਰਬ, ਇਰਾਨ ਅਤੇ ਇਰਾਕ ਦੇ ਖੇਤਰ ਦਾ ਪੌਰਾਣਕ ਨਾਂ ਸੀ।

(7) ***ਪਉਲਛਦੀਪ (ਪਲਕਸ਼ਦੀਪ)***—ਇਹ ਰੂਮ ਸਾਗਰ ਦੇ ਖੇਤਰੋਂ ਦਾ ਪੌਰਾਣਕ ਨਾਂ ਸੀ।

***ਸਪਤ ਸਮੁੰਦਰ*** : ਪ੍ਰਾਣ ਸੰਗਲੀ ਅਨੁਸਾਰ ਸੱਤ ਸਮੁੰਦਰ ਨਿਮਨ ਲਿਖਤ ਹਨ:—

(1) ਖਾਰਾ ਸਮੁੰਦਰ (2) ਈਖ ਸਮੁੰਦਰ (3) ਮਧਿ ਸਮੁੰਦਰ
(4) ਰੂਘਸ ਸਮੁੰਦਰ (5) ਸੇਤ ਸਮੁੰਦਰ (6) ਖੀਰ ਸਮੁੰਦਰ
(7) ਦਧਿ ਸਮੁੰਦਰ।

***ਨੌ ਖੰਡ*** : ਪ੍ਰਾਣ ਸੰਗਲੀ ਅਨੁਸਾਰ ਨੌਂ ਖੰਡ ਨਿਮਨ ਲਿਖਤ ਹਨ:—

(1) ਕੇਤੁ ਮਾਲ (2) ਭਾਰਥ (3) ਨੀਲ ਬ੍ਰਿਛ (4) ਰਮੀ (5) ਹਿਰਨ (6) ਕੁਰੰਜਲ (7) ਕਿਸਨ (8) ਝਿਲਮਿਲ (9) ਗਿਆਨ।

ਇਹ ਨੌਂ ਖੰਡ ਮਿਲ ਕੇ ਪੌਰਾਣਕ ਜੰਬੂ ਦੀਪ ਬਣਾਉਂਦੇ ਹਨ। ਰਮੀ, ਪੌਰਾਣਕ ਰਮਯਕ ਅਤੇ ਹਿਰਨ, ਪੌਰਾਣਕ ਹਿਰਣਮਯ ਹੈ, ਨੀਲ ਬ੍ਰਿਛ, ਪੌਰਾਣਕ ਉਤਰ ਕੁਰੂ, ਕੁਰੰਜਲ,

ਪੌਰਾਣਕ ਇਲਾਵਰਤ, ਕਿਸਨ-ਪੌਰਾਣਕ ਭਦ੍ਰਵਰਸ, ਝਿਲਮਿਲ-ਪੌਰਾਣਕ ਹਰਿਵਰਖ ਅਤੇ ਗਿਆਨ-ਪੌਰਾਣਕ ਕਿੰਪੁਰਸ਼ ਹਨ।

***ਨਵਗ੍ਰਹਿ*** : ਪ੍ਰਾਣ ਸੰਗਲੀ ਅਨੁਸਾਰ ਨੌਂ ਗ੍ਰਹਿ ਇਹ ਹਨ :

(1) ਮੰਗਲ (2) ਸ਼ੁਕਰ (3) ਬ੍ਰਹਸਪਤ (4) ਬੁਧ (5) ਸ਼ਨੀ (6) ਰਾਹੂ (7) ਕੇਤ (8) ਕਿਰਨ (9) ਪ੍ਰਿਥਵੀ।

***ਸੂਰ ਮੰਡਲ*** : ਇਸ ਦੀ ਮੇਘ ਮੰਡਲ ਤੋਂ ਉਚਾਈ 100,000 ਯੋਜਨ ਦੱਸੀ ਹੈ।

***ਚੰਦਰ ਲੋਕ*** : ਇਸ ਦੀ ਉਚਾਈ ਸੂਰਜ ਮੰਡਲ ਤੋਂ 100,00 ਯੋਜਨ ਦੱਸੀ ਹੈ। ਵਿਗਿਆਨ ਅਨੁਸਾਰ ਚੰਦਰਮਾਂ ਦੀ ਪ੍ਰਿਥਵੀ ਤੋਂ ਔਸਤ ਵਿਥ 238857 ਮੀਲ ਅਤੇ ਸੂਰਜ ਦੀ 930,00000 ਮੀਲ ਹੈ। (150, 000000 ਕਿਲੋਮੀਟਰ) ਹੈ। ਇਸ ਲਈ ਪ੍ਰਾਣ ਸੰਗਲੀ ਦੀਆਂ ਉਚਾਈਆਂ ਵਿਗਿਆਨਕ ਨਹੀਂ, ਪਰੰਪਰਾਗਤ ਹਨ।

***ਸਿੰਘਲਾਦੀਪ*** : ਪ੍ਰਾਣ ਸੰਗਲੀ ਦੀ ਉਥਾਨਕਾ ਵਿਚ ਸਿੰਘਲਾਦੀਪ ਨੂੰ ਸਮੁੰਦਰ ਦੇ ਪਾਰ ਅਤੇ ਰਾਜੇ ਸਿਵਨਾਭ ਕੀ ਧਰਤੀ ਦੱਸਿਆ ਹੈ। ਸ੍ਰੀ ਲੰਕਾ ਦਾ ਪੁਰਾਤਨ ਨਾਂ ਸਿਹੁੰਲਦੀਪ ਹੈ ਅਤੇ ਉਥੋਂ ਦੀ ਪਰੰਪਰਾ ਅਨੁਸਾਰ ਕਾਲਿੰਗਾ ਦੇ ਇਕ ਰਾਜਕੁਮਾਰ ਸੀਹਾਬਾਹੂ ਨੇ ਇਸ ਦੇਸ਼ ਵਿਚ ਰਾਜ ਘਰਾਣੇ ਦੀ ਨੀਂਹ ਰੱਖੀ ਸੀ ਜਿਸ ਕਰਕੇ ਇਸ ਟਾਪੂ ਦਾ ਨਾਂ ਸਿਹੁੰਲਦੀਪ ਪੈ ਗਿਆ। ਇਸ ਨੂੰ ਸੰਗਲਾਦੀਪ ਵੀ ਆਖਿਆ ਜਾਂਦਾ ਰਿਹਾ। ਲੰਕਾ ਦੇ ਉੱਤਰ ਪੂਰਬ ਵਿਚ ਜਵਨਾ ਲਾਗੇ ਕਈ ਛੋਟੇ ਛੋਟੇ ਟਾਪੂ ਹਨ ਜੋ ਸੰਗਲੀ ਦੀਆਂ ਕੜੀਆਂ ਵਾਂਗ ਜੁੜੇ ਜਾਪਦੇ ਹਨ। ਹੋ ਸਕਦਾ ਹੈ ਕਿ ਇਨ੍ਹਾਂ ਟਾਪੂਆਂ ਕਰਕੇ ਦੇਸ਼ ਦਾ ਨਾਂ ਸੰਗਲਾਦੀਪ ਪਿਆ ਹੋਵੇ। ਪਰੰਤੂ ਯੋਗ-ਸ਼ਬਦਾਵਲੀ ਵਿਚ ਸਿੰਘਲਾਦੀਪ ਉਹ ਕਾਲਪਨਿਕ ਮੰਡਲ ਹੈ ਜਿਸ ਵਿਚ ਮਨੁੱਖ ਦੀ ਪ੍ਰਵਿਰਤੀ ਪਦਾਰਥਕ ਜਾਂ ਮਾਇਆ ਵਾਦੀ ਹੁੰਦੀ ਹੈ। ਇਸ ਕਾਲਪਨਿਕ ਮੰਡਲ ਨੂੰ ਭੂਗੋਲਕ ਸਿੰਘਲਾਦੀਪ (ਲੰਕਾ) ਨਾਲ ਇਸ ਕਰਕੇ ਸੰਬੰਧਤ ਕੀਤਾ ਜਾਂਦਾ ਹੈ ਕਿਉਂਕਿ ਇਹ ਲੰਕਾ ਦੇਸ਼ ਭਾਰਤ ਦੇ ਦੱਖਣ ਵਿਚ ਸਭ ਤੋਂ ਹੇਠਾਂ ਸਥਿਤ ਹੈ ਅਤੇ ਇਸ ਵਿਚ ਸਥਿਤ ਮਨੁੱਖ ਦੀ ਆਤਮਕ ਅਵਸਥਾ ਪ੍ਰਭੂ ਤੋਂ ਉਸ ਪ੍ਰਕਾਰ ਦੂਰ ਸਥਿਤ ਰਹਿੰਦੀ ਹੈ ਜਿਵੇਂ ਲੰਕਾ ਉੱਤਰ ਭਾਰਤ ਤੋਂ ਦੂਰ ਸਥਿਤ ਹੈ। ਭਾਰਤੀ ਲੋਕ-ਕਥਾਵਾਂ ਵਿਚ ਵੀ ਸਿੰਘਲਾਦੀਪ ਦਾ ਕਾਫ਼ੀ ਉਲੇਖ ਹੈ। ਮਲਕ ਮੁਹੰਮਦ ਜਾਇਸੀ ਦੀ ਰਚਨਾ ਪਦਮਾਵਤ ਦਾ ਰਤਨ ਸੇਨ ਵੀ ਪਦਮਨੀ ਨੂੰ ਸੰਗਲਾਦੀਪ ਤੋਂ ਹੀ ਵਿਆਹ ਕੇ ਲਿਆਉਂਦਾ ਦੱਸਿਆ ਹੈ। ਰੂਪ ਬਸੰਤ ਦੀ ਕਹਾਣੀ ਵਿਚ ਵੀ ਸੰਗਲਾਦੀਪ ਦਾ ਉਲੇਖ ਹੈ।

ਯੋਗੇ-ਸਾਧਨਾ ਦੌਰਾਨ ਜਦੋਂ ਸਾਧਕ ਸਮਾਧੀ ਲਾ ਕੇ ਬੈਠਦਾ ਹੈ ਤਾਂ ਮੂਲਾਧਾਰ ਚੱਕਰ ਤੋਂ ਹੇਠਾਂ ਉਸ ਨੂੰ ਕੁੰਡਲਨੀ ਸਰਪਨੀ ਵਾਂਗ ਸਾਢੇ ਤਿੰਨ ਵਲ੍ਹੇਟੇ ਖਾ ਮੂੰਧੇ ਮੂੰਹ ਪਈ ਪ੍ਰਤੀਤ ਹੁੰਦੀ ਹੈ, ਇਹੀ ਸਿੰਘਲਾਦੀਪ ਹੈ। ਯੋਗ ਸਾਧਕ ਉਸ ਕੁੰਡਲਣੀ ਨੂੰ ਊਰਧ ਮੁਖੀ ਕਰਕੇ ਵਾਪਸ ਉੱਤਰ ਵਲ ਭਾਵ ਆਪਣੇ ਮੂਲ ਟਿਕਾਣੇ ਤੇ ਲੈ ਆਉਂਦਾ ਹੈ।

ਪ੍ਰਾਣ ਸੰਗਲੀ ਦਾ ਰਾਜਾ ਸ਼ਿਵਨਾਭ ਆਰੰਭ ਵਿਚ ਪਦਮਣੀਆਂ ਇਸਤਰੀਆਂ ਰਾਹੀਂ ਗੁਰੂ ਨਾਨਕ ਦੇਵ ਦੀ ਪਰਖ ਕਰਦਾ ਹੈ। ਫੇਰ ਗੁਰੂ ਜੀ ਉਸ ਪਾਸੋਂ ਉਸ ਦੇ ਪੁੱਤਰਾਂ ਦਾ ਮਾਸ ਮੰਗ ਕੇ ਉਸ ਅੰਦਰੋਂ ਪਦਾਰਥਕ ਬਿਰਤੀ ਤੋੜਨ ਦੀ ਪਰਖ ਕਰਦੇ ਅਤੇ ਉਸ ਉਪਰੰਤ ਉਸ ਨੂੰ ਉਪਦੇਸ਼ ਕਰਦੇ ਵਿਖਾਏ ਹਨ।

ਗੁਰੂ ਨਾਨਕ ਦੇਵ ਦਾ ਭੂਗੋਲਿਕ ਸਿੰਘਲਾਦੀਪ (ਸ੍ਰੀ ਲੰਕਾ) ਜਾਣਾ ਕੋਈ ਅਸੰਭਵ ਘਟਨਾ ਨਹੀਂ ਪਰ ਪ੍ਰਾਣ ਸੰਗਲੀ ਦੇ ਪਾਠ ਤੋਂ ਇਹ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਦਾ ਕੋਈ ਸ਼ਰਧਾਲੂ ਯੋਗ-ਸਾਧਨਾ ਦੇ ਉਪਦੇਸ਼ ਹਿੱਤ ਉਨ੍ਹਾਂ ਨੂੰ ਰਾਜੇ ਸ਼ਿਵਨਾਭ ਦੇ ਪ੍ਰਥਾਇ ਇਹ ਉਚਾਰਨ ਕਰਦਾ ਵਿਖਾ ਰਿਹਾ ਹੈ।

*ਸੇਤਬੰਦ ਰਾਮੇਸਰ* : ਇਹ ਸਥਾਨ ਭਾਰਤ ਦੇ ਦੱਖਣ ਵਿਚ ਪੂਰਬੀ ਘਾਟ ਤੇ ਸਥਿਤ ਹੈ। ਇਸ ਬਾਰੇ ਰਾਮਾਇਣ ਵਿਚ ਇਹ ਦੱਸਿਆ ਗਿਆ ਹੈ ਕਿ ਰਾਮ ਚੰਦਰ ਜੀ ਨੇ ਲੰਕਾ ਉੱਤੇ ਚੜ੍ਹਾਈ ਕਰਨ ਸਮੇਂ ਬਾਨਰ ਰਾਜ ਸੁਗਰੀਵ ਦੀ ਸਹਾਇਤਾ ਨਾਲ ਇਥੇ ਪੁਲ ਬਣਾਇਆ ਸੀ।

*ਬਿਸੀਹਰ ਦੇਸ਼* : ਇਸ ਦੇਸ਼ ਬਾਰੇ 'ਜਗਵਲੀ' ਸਿਰਲੇਖ ਵਾਲੇ ਅਧਿਆਇ ਵਿਚ ਲਿਖਿਆ ਹੈ—"ਪ੍ਰਥਮੇ ਬਾਬੇ ਉਦਾਸੀ ਕੀਤੀ ਪੂਰਬ ਕੀ ਤਿਤ ਸਮੇਂ ਬੈਠਾ ਥਾ ਸਮੁੰਦਰ ਕੀ ਬਰੇਤੀ ਵਿਚ"। ਭਾ. ਕਾਹਨ ਸਿੰਘ ਨਾਭਾ ਨੇ ਬਿਸਹਰ ਨੂੰ ਬੁਸ਼ਹਰ (ਰਾਮਪੁਰ) ਸਮਝਿਆ ਹੈ। ਇਹ ਸਥਾਨ ਸਤਲੁਜ ਦਰਿਆ ਦੇ ਕੰਢੇ ਸ਼ਿਮਲੇ ਤੋਂ 100 ਕਿਲੋਮੀਟਰ ਹੈ ਅਤੇ ਸੁਲਤਾਨਪੁਰ ਲੋਧੀ ਤੋਂ ਉੱਤਰ-ਪੂਰਬ ਵਿਚ ਸਥਿਤ ਹੈ। ਇਸ ਲਈ ਇਸ ਨੂੰ ਪੂਰਬ ਦੀ ਉਦਾਸੀ ਸਮੇਂ ਦਾ ਕੋਈ ਅਜਿਹਾ ਸਥਾਨ ਨਹੀਂ ਮੰਨਿਆ ਜਾ ਸਕਦਾ ਜਿਥੇ ਗੁਰੂ ਨਾਨਕ ਦੇਵ ਜੀ ਗਏ ਹੋਣ। ਇਕ ਸਥਾਨ ਬੁਸ਼ਾਇਰ ਫਾਰਸ ਦੀ ਖਾੜੀ ਦੀ ਇਕ ਬੰਦਰਗਾਹ ਹੈ। ਇਸ ਦੀ ਸਥਿਤੀ ਪੱਛਮ ਵਿਚ ਹੋਣ ਕਰਕੇ ਇਸ ਨੂੰ ਵੀ ਪੂਰਬ ਦੀ ਉਦਾਸੀ ਦਾ ਬਿਸੀਹਰ ਸਮਝਣਾ ਕਠਿਨ ਹੈ। ਬਸੀਰ ਹਾਟ ਨਾਂ ਦਾ ਇਕ ਸਥਾਨ ਕਲਕੱਤੇ ਤੋਂ 30-32 ਕਿਲੋਮੀਟਰ ਪੂਰਬ ਵਿਚ ਹੈ। ਭਾਵੇਂ ਰਵਾਇਤ ਅਨੁਸਾਰ ਗੁਰੂ ਨਾਨਕ ਦੇਵ ਜੀ ਇਸ ਬਸੀਰ ਹਾਟ ਗਏ ਸਨ ਪਰ ਭਰੋਸੇ ਨਾਲ ਨਹੀਂ ਕਿਹਾ ਜਾ ਸਕਦਾ ਹੈ ਕਿ ਇਹੀ ਸਥਾਨ ਬਿਸੀਹਰ ਦੇਸ਼ ਹੈ। ਜੇ ਬਿਸੀਹਰ ਦੇਸ਼ ਦੀ ਸਥਿਤੀ ਲੰਕਾ ਵਿਚ ਮੰਨੀ ਜਾਵੇ ਤਾਂ ਇਹ ਅਜੋਕਾ ਜਫਨਾ ਪ੍ਰਾਂਤ ਬਣਦਾ ਹੈ ਜਿਹੜਾ ਲੰਕਾਂ ਦੇ ਉੱਤਰ ਵਿਚ ਪ੍ਰਾਇਦੀਪ ਹੈ। ਇਸ ਨੂੰ ਪੌਰਾਣਕ ਸਮੇਂ ਨਾਗ ਦੀਪ ਕਹਿੰਦੇ ਸਨ ਤੇ ਗਿਆਨ ਰਤਨਾਵਲੀ ਵਿਚ ਇਸ ਨੂੰ ਜਾਪਾਪਟਮ ਕਰ ਕੇ ਲਿਖਿਆ ਹੈ। ਹੋ ਹੈ ਕਿ ਨਾਗ ਦੀਪ ਨੂੰ ਬਿਸੀਹਰ ਦੇਸ਼ ਲਿਖ ਦਿੱਤਾ ਹੋਵੇ ਕਿਉਂਕਿ ਪੰਜਾਬੀ ਭਾਸ਼ਾ ਵਿਚ ਨਾਗ ਤੇ ਬਿਸੀਹਰ ਪ੍ਰਯਾਯਵਾਚੀ ਪਦ ਹਨ।

*ਗੋਕਲ* : ਜਮਨਾ ਕੰਢੇ ਤੇ ਮਥਰਾ ਸ਼ਹਿਰ ਨੇੜੇ ਤੇੜੇ ਦਾ ਇਲਾਕਾ ਜਿੱਥੇ ਕਿਸੇ ਸਮੇਂ ਬੜੀ ਸੋਹਣੀ ਚਰਾਂਦ ਸੀ। ਇਥੇ ਹੀ ਕ੍ਰਿਸ਼ਨ ਜੀ ਨੂੰ ਨੰਦ ਅਤੇ ਯਸ਼ੋਧਾ ਨੇ ਪਾਲਿਆ ਸੀ ਤੇ ਇਥੇ ਹੀ ਉਨ੍ਹਾਂ ਨੇ ਗਵਾਲਿਆਂ ਵਿਚ ਆਪਣਾ ਬਚਪਨ ਬਤੀਤ ਕੀਤਾ ਸੀ।

*ਸੁਮੇਰ* : ਇਸ ਦੇ ਸ਼ਬਦੀ ਅਰਥ ਹਨ ਸੁਨਹਿਰੀ ਪਰਬਤ। ਹਿੰਦੂ ਮਿਥਿਹਾਸ ਅਨੁਸਾਰ ਇਹ ਪਰਬਤ ਦੁਨੀਆਂ ਦੇ ਕੇਂਦਰ ਵਿਚ ਸਥਿਤ ਹੈ। ਇਸ ਦੀ ਪਰੰਪਰਾਗਤ ਉਚਾਈ 84000 ਜੋਜਨ ਮੰਨੀ ਗਈ ਹੈ। ਹਿਮਾਲੀਆ ਪਰਬਤ ਨੂੰ ਇਸਦੇ ਦੱਖਣ ਵਿਚ ਸਥਿਤ ਸਮਝਿਆ ਜਾਂਦਾ ਹੈ। ਇਸ ਪਰਬਤ ਉੱਤੇ ਇੰਦਰਪੁਰੀ ਹੈ ਜਿਥੇ ਦੇਵਤੇ ਤੇ ਅਪਸਰਾਵਾਂ ਰਹਿੰਦੀਆਂ ਹਨ। ਬੋਧੀ ਪਰੰਪਰਾ ਵਿਚ ਸਵਰਗ ਨੂੰ ਮੇਰੂ ਪਰਬਤ ਉੱਤੇ ਸਥਿਤ ਮੰਨਿਆ ਜਾਂਦਾ ਹੈ। ਯੋਗ ਸ਼ਬਦਾਵਲੀ ਵਿਚ ਰੀੜ੍ਹ ਦੀ ਹੱਡੀ ਨੂੰ ਮੇਰੂ ਡੰਡ ਆਖਦੇ ਹਨ।

*ਹਠ-ਯੋਗ* : ਇਸ ਯੋਗ ਦਾ ਸਬੰਧ ਸਰੀਰ ਅਤੇ ਇਸ ਦੀਆਂ ਸ਼ਕਤੀਆਂ ਨਾਲ ਹੈ। ਹਠ-ਯੋਗ

ਵਿਚ ਸਰੀਰ ਵਿਚਲੇ ਸੂਰਜ ਅਤੇ ਚੰਦਰਮਾਂ ਦੇ ਸੁਮੇਲ ਨੂੰ ਕਈ ਤਰੀਕਿਆਂ ਰਾਹੀਂ ਪੇਸ਼ ਕੀਤਾ ਜਾਂਦਾ ਹੈ। ਇਸ ਵਿਚ ਆਸਨਾਂ ਅਤੇ ਮੁਦ੍ਰਾਵਾਂ ਦੀ ਸਹਾਇਤਾ ਨਾਲ ਭੁੱਖ, ਪਿਆਸ ਅਤੇ ਨੀਂਦ ਉਤੇ ਜਿੱਤ ਪ੍ਰਾਪਤ ਕਰਨ ਦਾ ਜਤਨ ਕੀਤਾ ਜਾਂਦਾ ਹੈ। ਹਠ-ਯੋਗੀਆਂ ਦਾ ਵਿਸ਼ਵਾਸ ਹੈ : ਜੋ ਬ੍ਰਹਮੰਡੇ ਸੋ ਪਿੰਡੇ। ਇਸ ਯੋਗ ਵਿਚ ਪ੍ਰਾਣਾਯਾਮ ਰਾਹੀਂ ਕੁੰਡਲਣੀ ਨੂੰ ਛੇਦ ਕੇ ਇੜਾ ਪਿੰਗਲਾ ਤੇ ਸੁਖਮਨਾ ਰਾਹੀਂ ਚਕਰਾਂ ਅਤੇ ਤ੍ਰਿਕੁਟੀ ਨੂੰ ਉਲੰਘ ਕੇ ਸਹਸਰਾਰ ਚੱਕਰ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਹਠ-ਯੋਗ ਦਾ ਸਾਧਕ ਸਰੀਰਕ ਸਾਧਨਾ ਲਈ ਨੇਤੀ, ਧੋਤੀ, ਨਿਉਲੀ, ਤ੍ਰਾਟਕ ਵਰਗੇ ਸਾਧਨ ਕਰਦਾ ਹੈ।

***ਸੁਖਮਨਾ*** : ਹਠ-ਯੋਗ ਅਨੁਸਾਰ ਮਨੁਖੀ ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਇਕ ਵਿਸ਼ੇਸ਼ ਨਾੜੀ ਸੁਖਮਨਾ ਹੈ। ਸੁਖਮਨਾ ਦੇ ਖੱਬੇ ਪਾਸੇ ਇੜਾ ਤੇ ਸੱਜੇ ਪਾਸੇ ਪਿੰਗਲਾ ਨਾੜੀ ਸਥਿਤ ਸਮਝੀ ਜਾਂਦੀ ਹੈ।

***ਹਕੀਕਤ ਰਾਹਮੁਕਾਮ*** : ਨਾਗਾ ਪਟਣ ਬਿਦਰ ਤਜਾਵਰ ਸਹਰਗਾਹ ਤਹਾ ਕਾ ਰਾਜਾ ਆਇਰਾਪਤਿ ਨਾਇਕ ਹੈ ਤਹਾ ਵਲਾਇਤ ਰਾਮ ਰਾਜੇ ਕੀ ਹੈ ਤਹਾਂ ਤੇ ਲੋਕ ਜਹਾਜ ਚੜਤਾ ਹੈ ਸੋ ਸਿੰਘਲਾਦੀਪ ਹੈ। ਚਉਦਹ ਸੈ ਗਾਉਂ ਵਿਚਿ ਵਸਦਾ ਹੈ ਤਹਾਂ ਸਤਿ ਰਾਜੇ ਸੇ। ਗੁਰੂ ਬਾਬੇ ਦੇ ਵਚਨਿ ਇਕ ਰਾਜ ਹੋਯਾ ਹੈ। ਸਿਵ੍ਨਾਭ ਰਾਜੇ ਕੀ ਸਤਤਿ ਸਤਾਵਦਿ ਸਹਰਿ ਹੈ, ਤਖਤਗਾਹ-ਤਹਾ ਅਬ ਰਾਜਾ ਮਇਆ ਦਉਨੀ ਹੈ। ਰਾਜੇ ਰਾਏ ਕਾ ਬੇਟਾ ਰਾਜੇ ਸਿਭਨਾਭ ਕਾ ਪੋਤਾ ਹੈ। ਤਹਾਂ ਗੁਰੂ ਜੀ ਕੀ ਧਰਮਸਾਲ ਹੈ। ਸੰਗਤ ਜੁੜਤੀ ਹੈ ਕੀਰਤਨ ਹੋਤਾ ਹੈ ਰਸੋਈ ਬੀਸ ਮਣ ਲੂਣ ਰੋਜ ਲਗਤਾ ਹੈ।

(ਹੱਥ-ਲਿਖਤ ਨੰ: 341 ਪੰਜਾਬ ਪੁਰਾਤਤਵ ਵਿਭਾਗ, ਪਟਿਆਲਾ)।

***ਹਦੀਸ*** : ਇਹ ਅਜਿਹੇ ਸੰਗ੍ਰਹਿ ਹਨ ਜਿਨ੍ਹਾਂ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਕਿਸੇ ਵਿਸ਼ੇ ਬਾਰੇ ਵਿਚਾਰ ਅਤੇ ਆਦੇਸ਼ ਘਟਨਾਵਾਂ ਤੇ ਪ੍ਰਸੰਗਾਂ ਦੁਆਰਾ ਪੇਸ਼ ਕੀਤੇ ਗਏ ਹਨ। ਇਨ੍ਹਾਂ ਸੰਗ੍ਰਹਿਆਂ ਵਿਚੋਂ ਛੇ ਪ੍ਰਮਾਣਿਕ ਮੰਨੇ ਜਾਂਦੇ ਹਨ।